[ਕਾਮਰੇਡ ਹਰਦੇਵ ਅਰਸ਼ੀ]

ਵੀ ਲਿਖਿਆ ਹੈ, ਇਸ ਲਈ ਕਿ ਸਰਕਾਰ ਉਥੇ ਹਮਦਰਦੀ ਨਾਲ ਜਲਦੀ ਹੀ ਆਈ.ਟੀ. ਆਈ. ਬਣਾਉਣ ਲਈ ਫੈਸਲਾ ਲਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਜਿਥੇ ਕਿਤੇ ਵੀ ਜਮੀਨ ਆਫਰ ਕੀਤੀ ਜਾਂਦੀ ਹੈ ਉਥੇ ਸਾਡੀ ਕਸ਼ਿਸ਼ ਹੁੰਦੀ ਹੈ ਕਿਉਂਕਿ ਉਥੇ ਕੁਝ ਖ਼ਰਚ ਘੱਟ ਜਾਂਦਾ ਹੈ। ਪਰ ਇਹ ਇਸ ਸਬੰਧ ਵਿਚ ਸੈਪਰੇਟ ਨੋਟਿਸ ਭੇਜ ਦੇਣ। ਬਾਕੀ ਗਲਾਂ ਤੋਂ ਇਲਾਵਾ ਆਪਣੀ ਆਰਥਕਤਾ ਨੂੰ ਵੀ ਧਿਆਨ ਵਿਚ ਰਖਿਆ ਜਾਂਦਾ ਹੈ ਪਰ ਫਿਰ ਵੀ ਅਸੀਂ ਇਸ ਡਿਪਾਰਟਮੈਂਟ ਦੀ ਰਫਤਾਰ ਨੂੰ ਘਟਣ ਨਹੀਂ ਦੇਵਾਂਗੇ।

**ਸ਼੍ਰੀ ਸਪੀਕਰ** : ਕਾਫੀ ਸਪਲੀਮੈਂਟਰੀਜ਼ ਹੋ ਗਏ ਹਨ। Next Question

---

**ਸਟਿਚ-ਕ੍ਰਾਫਟ ਅਧਿਆਪਕਾਵਾਂ ਦੇ ਤਨਖਾਹ ਸਕੇਲ**

***1305. ਕਾਮਰੇਡ ਹਰਦੇਵ ਅਰਸ਼ੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿਚ ਸਿੱਖਿਆ ਵਿਭਾਗ ਦੇ ਸੈਕੰਡਰੀ ਵਿੰਗ ਵਿਚ ਕੰਮ ਕਰ ਰਹੀਆਂ ਸਟਿਚ-ਕ੍ਰਾਫਟ ਅਧਿਆਪਕਾਵਾਂ ਦੀ ਜ਼ਿਲ੍ਹਾਵਾਰ ਗਿਣਤੀ ਕੁੱਲ ਕਿੰਨੀ ਕਿੰਨੀ ਹੈ;

(ਅ) ਉਕਤ ਸਟਿਚ-ਕ੍ਰਾਫਟ ਅਧਿਆਪਕਾਵਾਂ ਨੂੰ ਦਿੱਤੇ ਜਾ ਰਹੇ ਤਨਖਾਹ ਸਕੇਲ ਦੇ ਵੇਰਵੇ ਕੀ ਹਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ** :(ੳ) ਕਿਉਂਕਿ ਸਿੱਖਿਆ ਵਿਭਾਗ ਦੇ ਸੈਕੰਡਰੀ ਵਿੰਗ ਵਿਚ ਸਟਿਚ-ਕਰਾਫਟ ਅਧਿਆਪਕਾਂ ਦੀਆਂ ਕੋਈ ਆਸਾਮੀਆਂ ਨਹੀਂ ਹਨ, ਇਸ ਤਰ੍ਹਾਂ ਸੂਚਨਾ ਨਿੱਲ ਹੈ ਜੀ।

(ਅ) ਕਿਉਂਕਿ ਸਿੱਖਿਆ ਵਿਭਾਗ ਪੰਜਾਬ ਦੇ ਸੈਕੰਡਰੀ ਵਿੰਗ ਵਿਚ ਕੋਈ ਸਟਿਚ-ਕਰਾਫਟ ਅਧਿਆਪਕਾਵਾਂ ਦੀਆਂ ਅਸਾਮੀਆਂ ਨਹੀਂ ਹਨ, ਇਸ ਲਈ ਤਨਖਾਹ ਸਕੇਲ ਸਬੰਧੀ ਵੇਰਵੇ ਨਹੀਂ ਦਿੱਤੇ ਜਾ ਸਕਦੇ ਹਨ ਜੀ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਪੰਜਾਬੀ ਦੇ ਵਿਕਾਸ ਲਈ ਸਾਡੀ ਸਰਕਾਰ ਬਹੁਤ ਦਾਅਵਾ ਕਰਦੀ ਹੈ ਅਸੀਂ ਇਸ ਨੂੰ ਵੈਲਕਮ ਕਰਦੇ ਹਾਂ। ਇਸ ਲਈ ਮੈਂ ਬਾਕਾਇਦਾ ਤੌਰ ਤੇ ਪੰਜਾਬੀ ਭਾਸ਼ਾ ਵਿਚ ਸਵਾਲ ਲਿਖ ਕੇ ਸਬੰਧਤ ਬ੍ਰਾਂਚ ਨੂੰ ਦਿੱਤਾ ਸੀ ਔਰ ਉਸ ਵਿਚ ਸਿਲਾਈ ਅਧਿਆਪਕਾਂ ਦੇ ਬਾਰੇ ਸਵਾਲ ਕੀਤਾ ਸੀ ਪਰ ਪਤਾ ਨਹੀਂ ਬ੍ਰਾਂਚ ਵਲੋਂ ਜਾਂ ਇਸ ਡਿਪਾਰਟਮੈਂਟ ਵਲੋਂ ਇਸ ਲਈ ਟਰਾਂਸਲੇਸ਼ਨ ਵਿਚ ਕੋਈ ਗਲਤੀ ਹੋ ਗਈ ਹੈ ਪਰ ਇਸ ਵਿਚ ਜਿਹੜੇ ਮੈਂਬਰ ਦਾ ਸਵਾਲ ਹੈ, ਜੋ ਉਸ ਨੇ ਜਾਣਕਾਰੀ ਮੰਗੀ ਹੈ, ਉਹ ਜਾਣਕਾਰੀ ਦੇਣਾ ਸਰਕਾਰ ਦਾ ਫਰਜ਼ ਹੈ ਔਰ ਇਹ ਮਿਲਣੀ ਚਾਹੀਦੀ ਸੀ।

**ਮੰਤਰੀ** : ਸਪੀਕਰ ਸਾਹਿਬ, ਸਵਾਲ ਵਿਚ ਸਟਿਚ-ਕਰਾਫਟ ਟੀਚਰ ਬਾਰੇ ਪੁੱਛਿਆ ਗਿਆ ਹੈ। ਜਦੋਂ ਉਹ ਪੋਸਟ ਹੀ ਰਿਕਾਰਡ ਵਿਚ ਨਹੀਂ ਹੈ ਤਾਂ ਫਿਰ ਇਸ ਦਾ ਜਵਾਬ ਨਹੀਂ ਦਿੱਤਾ ਜਾ ਸਕਦਾ ਸੀ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਇਹ ਮੈਂਬਰ ਦਾ ਬਕਾਇਦਾ ਅਧਿਕਾਰ ਹੈ ਔਰ ਜੋ ਸਵਾਲ ਦਾ ਨੋਟਿਸ ਦਿੱਤਾ ਹੈ ਉਸ ਮੁਤਾਬਿਕ ਉੱਤਰ ਮਿਲਣਾ ਚਾਹੀਦਾ ਹੈ । ਅਗਰ ਟਰਾਂਸਲੇਸ਼ਨ ਵਿਚ ਕੋਈ ਗਲਤੀ ਹੋਈ ਹੈ ਤਾਂ ਮੈਂਬਰ ਦਾ ਅਧਿਕਾਰ ਖਤਮ ਨਹੀਂ ਕਰਨਾ ਚਾਹੀਦਾ ਜੇ ਕੋਈ ਪਰੋਵੀਜਨ ਹੈ ਤਾਂ ਇਸ ਨੂੰ ਤੁਸੀਂ ਪੈਂਡਿੰਗ ਰਖ ਲਵੋਂ ਔਰ ਫਿਰ ਇਸੇ ਸੈਸ਼ਨ ਵਿਚ ਜਵਾਬ ਆਉਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਇਸ ਨੂੰ ਪੈਂਡਿੰਗ ਰੱਖ ਲੈਂਦੇ ਹਾਂ । ਅੱਗੇ ਤੋਂ ਜਿਸ ਜ਼ਬਾਨ ਵਿਚ ਸਵਾਲ ਆਏਗਾ ਉਸੇ ਵਿਚ ਡੀਲ ਕੀਤਾ ਜਾਵੇਗਾ ਤਾਂ ਕਿ ਗਲਤੀ ਨਾ ਲੱਗੇ । Next Question

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਇਸੇ ਸੈਸ਼ਨ ਵਿਚ ਵਜ਼ੀਰ ਸਾਹਿਬ ਜਵਾਬ ਦੇ ਦੇਣਗੇ ।

**ਸ਼੍ਰੀ ਸਪੀਕਰ** : ਇਸੇ ਸੈਸ਼ਨ ਵਿਚ ਜਵਾਬ ਆ ਜਾਵੇਗਾ ।

------

**ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਨੂਰਪੁਰ ਬੇਦੀ ਵਿਚ ਕੈਮਿਸਟਰੀ ਦੇ ਲੈਕਚਰਾਰ ਦੀ ਆਸਾਮੀ ਮਨਜ਼ੂਰ ਕਰਨਾ**

*1412. **ਸ਼੍ਰੀ ਰਮੇਸ਼ ਦੱਤ ਸ਼ਰਮਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਇਹ ਠੀਕ ਹੈ ਕਿ ਨੂਰਪੁਰ ਬੇਦੀ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਨੂੰ ਸਾਇੰਸ ਗਰੁੱਪ ਨਾਲ ਸਾਲ 1985 ਵਿਚ ਅੱਪਗਰੇਡ ਕੀਤਾ ਗਿਆ ਸੀ; ਜੇਕਰ ਕੀਤਾ ਗਿਆ ਸੀ, ਤਾਂ ਕੀ ਸਾਇੰਸ ਗਰੁੱਪ ਲਈ ਕੈਮਿਸਟਰੀ ਦੇ ਲੈਕਚਰਾਰ ਦੀ ਅਸਾਮੀ ਜ਼ਰੂਰੀ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਕਤ ਸਕੂਲ ਵਿਚ ਕੈਮਿਸਟਰੀ ਦੇ ਲੈਕਚਰਾਰ ਦੀ ਅਸਾਮੀ ਮਨਜ਼ੂਰ ਕਰ ਦਿੱਤੀ ਗਈ ਹੈ; ਜੇਕਰ ਨਹੀਂ ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਨਹੀਂ ਜੀ, ਫਿਰ ਵੀ ਇਹ ਸਕੂਲ 1986 ਵਿੱਚ ਅਪਗਰੇਡ ਕੀਤਾ ਗਿਆ । ਹਾਂ ਜੀ, ਲੈਕਚਰਾਰ ਕੈਮਿਸਟਰੀ ਦੀ ਅਸਾਮੀ ਸਕੂਲ ਲਈ ਜ਼ਰੂਰੀ ਸੀ ।

(ਅ) ਨਹੀਂ ਜੀ, ਸਾਲ 1986 ਵਿੱਚ ਅਪਗਰੇਡ ਹੋਏ ਸਕੂਲਾਂ ਨੂੰ ਸਾਇੰਸ ਲੈਕਚਰਾਰ ਦੀਆਂ ਪੋਸਟਾਂ ਮੰਜ਼ੂਰ ਨਹੀਂ ਕੀਤੀਆਂ ਗਈਆਂ ਸੀ । ਹੁਣ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਨੂਰਪੁਰ ਬੇਦੀ ਵਿਖੇ ਕੈਮਿਸਟਰੀ ਦੇ ਲੈਕਚਰਾਰ ਦੀ ਆਸਾਮੀ ਦੇ ਦਿਤੀ ਗਈ ਹੈ ।

**ਸ੍ਰੀ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਇਹ ਸਕੂਲ 1985 ਵਿਚ ਨਹੀਂ ਬਲਕਿ 1986 ਵਿਚ ਅੱਪਗਰੇਡ ਹੋਇਆ ਸੀ ਅਤੇ ਉਥੇ ਇਹ ਪੋਸਟ ਦਿੱਤੀ ਗਈ ਹੈ। ਮੈਂ ਇਨਾਂ ਦਾ ਧੰਨਵਾਦੀ ਹਾਂ ਕਿ 1986 ਵਿਚ ਸਕੂਲ ਅਪਗਰੇਡ ਹੋਇਆ ਅਤੇ 1994 ਵਿਚ ਪੋਸਟ ਮਿਲ ਗਈ ਹੈ ਪਰ ਹੁਣ ਇਹ ਦੱਸ ਦੇਣ ਕਿ ਇਹ ਉਥੇ ਲੈਕਚਰਾਰ ਕਿੰਨੀ ਦੇਰ ਤੱਕ ਭੇਜ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਥੋੜ੍ਹੇ ਅਰਸੇ ਵਿਚ ਪੋਸਟ ਭਰੀ ਜਾ ਰਹੀ ਹੈ।

**ਸ੍ਰੀ ਰਮੇਸ਼ ਦੱਤ ਸ਼ਰਮਾ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਥੋੜੇ ਜਿਹੇ ਅਰਸੇ ਦਾ ਸਮਾਂ ਦੱਸ ਦੇਣ ਅਤੇ ਕੀ ਇਹ ਇਸ ਆਉਣ ਵਾਲੇ ਐਕਡੈਮਿਕ ਯੀਅਰ ਅਪ੍ਰੈਲ, 1994 ਵਿਚ ਕੈਮਿਸਟਰੀ ਲੈਕਚਰਾਰ ਲਗਾ ਦੇਣਗੇ ?

**ਮੰਤਰੀ :** ਇਸ ਸੈਸ਼ਨ ਵਿਚ ਦਿਤਾ ਜਾਵੇਗਾ ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਜਿਹੜੇ ਨਵੇਂ ਸਕੂਲ ਅਪਗਰੇਡ ਕੀਤੇ ਜਾ ਰਹੇ ਹਨ ਇਹ ਕਿਸ ਆਧਾਰ ਤੇ ਅਪਗਰੇਡ ਕੀਤੇ ਜਾਂਦੇ ਹਨ? ਕੀ ਇਹ ਕਾਂਸਟੀਚਿਊਐਂਸੀ ਵਾਈਜ਼ ਜਾਂ ਬਲਾਕਵਾਈਜ਼ ਵਿਦਿਆਰਥੀਆਂ ਦੀ ਤਕਲੀਫ਼ਾਂ ਨੂੰ ਦੇਖ ਕੇ ਸਕੂਲਾਂ ਨੂੰ ਅਪਗਰੇਡ ਕੀਤਾ ਜਾਂਦਾ ਹੈ ਜਾਂ ਇਹ ਕਿਸ ਆਧਾਰ ਤੇ ਕਰਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਇਸ ਦਾ ਸਵਾਲ ਨਾਲ ਕੋਈ ਸਬੰਧ ਨਹੀਂ ਹੈ। ਇਹ ਸੈਪਰੇਟ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗੇ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਪੰਜਾਬ ਵਿਚ ਜਿਹੜੇ ਸਕੂਲਾਂ ਵਿਚ ਸਾਇੰਸ ਗਰੁਪ ਸ਼ੁਰੂ ਕੀਤੇ ਗਏ ਹਨ। ਜਿਥੇ ਸਕੂਲਾਂ ਦੀ ਅਪਗਰੇਡੇਸਨ ਕੀਤੀ ਗਈ ਹੈ ਅਤੇ ਉਥੇ ਵਿਦਿਆਰਥੀਆਂ ਨੂੰ ਦਾਖਲ ਵੀ ਕੀਤਾ ਗਿਆ ਹੈ ਪਰ ਉਥੇ ਟੀਚਰਜ਼ ਨਹੀਂ ਗਏ, ਉਥੇ ਦੇ ਸਕੂਲਾਂ ਦੇ ਵਿਦਿਆਰਥੀ ਦੇ ਭਵਿਖ ਬਾਰੇ ਸਰਕਾਰ ਕੀ ਸੋਚ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿਥੇ ਵਿਦਿਆਰਥੀਆਂ ਦਾ ਦਾਖਲਾ ਕੀਤਾ ਗਿਆ ਹੈ ਉਥੇ ਅਸੀਂ ਸਾਇੰਸ ਟੀਚਰ ਦਾ ਇੰਤਜ਼ਾਮ ਕੀਤਾ ਹੈ ਚਾਹੇ ਅਸੀਂ ਇਹ ਇੰਤਜ਼ਾਮ ਦੂਜੇ ਸਕੂਲਾਂ ਤੋਂ ਟੀਚਰਜ਼ ਨੂੰ ਸ਼ਿਫਟ ਕਰਕੇ ਕੀਤਾ ਹੈ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਜਿਥੇ ਸਕੂਲਾਂ ਨੂੰ ਅੱਪਗਰੇਡ ਕੀਤਾ ਗਿਆ ਉਥੇ ਕੈਮਿਸਟਰੀ ਦੇ ਲੈਕਚਰਾਰ ਦੀਆਂ ਪੋਸਟਾਂ ਖਾਲੀ ਪਈਆਂ ਹਨ । ਇਹ ਕਿੰਨੀਆਂ ਪੋਸਟਾਂ ਖਾਲੀ ਪਈਆਂ ਹਨ ? ਕੀ ਉਥੇ ਪੋਸਟਾਂ ਭਰਨ ਲਈ ਕੋਈ ਸਰਕਾਰ ਨੇ ਉਪਰਾਲਾ ਕੀਤਾ ਹੈ ? ਇਸ ਤੋਂ ਇਹ ਪਤਾ ਲਗਦਾ ਹੈ ਕਿ ਸਿਲੈਕਸ਼ਨ ਜਾਂ ਇੰਟਰਵਿਊ ਦਾ ਪ੍ਰੋਸੈਸ ਬਜਟ ਦੀ ਪਰਪੋਜ਼ਲ ਦੇ ਮੁਤਾਬਿਕ ਚਲ ਰਿਹਾ ਹੈ। ਇਸ ਬਾਰੇ ਹਾਊਸ ਨੂੰ ਜਾਣੂ ਕਰਵਾਇਆ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਸਵਾਲ ਦਾ ਸਬੰਧ ਕੇਵਲ ਨੂਰਪੁਰ ਬੇਦੀ ਦੇ ਨਾਲ ਸੀ। ਇਨ੍ਹਾਂ ਨੇ ਸਾਰੀ ਸਟੇਟ ਦੀ ਗਿਣਤੀ ਪੁੱਛ ਲਈ ਹੈ। ਜਿਥੇ ਅਸੀਂ ਸਬਜੈਕਟ ਦੇਵਾਂਗੇ ਉਥੇ ਟੀਚਰ ਵੀ ਪ੍ਰੋਵਾਈਡ ਕਰਾਂਗੇ।

**ਸ਼੍ਰੀ ਮਦਨ ਮੋਹਨ ਮਿੱਤਲ .:** ਸਪੀਕਰ ਸਾਹਿਬ ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਇਹ ਟਾਈਮ ਫਿਕਸ ਕਰਕੇ ਦੱਸ ਦੇਣ।

**ਸ਼੍ਰੀ ਸਪੀਕਰ :** ਮਿੱਤਲ ਸਾਹਿਬ, ਟਾਈਮ ਲਿਮਿਟ ਫਿਕਸ ਨਹੀਂ ਕੀਤੀ ਜਾ ਸਕਦੀ। ਸਾਰੀ ਸਟੇਟ ਦਾ ਜਵਾਬ ਉਹ ਕਿਸ ਤਰਾਂ ਦੇ ਸਕਦੇ ਹਨ। ਤੁਸੀਂ ਵੱਖਰਾ ਨੋਟਿਸ ਦੇ ਦਿਉ ਉਹ ਜਵਾਬ ਦੇ ਦੇਣਗੇ।

**ਸ਼੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ ਜਿਹੜੇ ਸਕੂਲ ਅਪਗਰੇਡ ਕੀਤੇ ਹਨ, ਉਹ ਪਲਾਨਿੰਗ ਬੋਰਡ ਰਾਹੀਂ ਵੀ ਸਕੂਲ ਅਪਰੂਵ ਕਰ ਦਿਤੇ ਗਏ ਸਨ, ਸਾਮਾਨ ਵਗੈਰਾ ਵੀ ਉਨ੍ਹਾਂ ਸਕੂਲਾਂ ਵਿਚ ਚਲਾ ਗਿਆ ਹੈ। ਜਿਹੜੀ ਲਿਸਟ ਮਨਿਸ਼ਟਰ ਸਾਹਿਬ ਨੇ ਦਿੱਤੀ ਹੈ ਉਸ ਵਿਚ ਕੁਝ ਸਕੂਲ ਰਹਿ ਗਏ ਹਨ। ਕੀ ਮੰਤਰੀ ਜੀ ਦੱਸਣਗੇ ਕਿ ਇਹ ਸਕੂਲ ਅੱਪਗਰੇਡ ਹੋਣੇ ਕਿਉਂ ਰਹਿ ਗਏ ਹਨ ਅਤੇ ਕੀ ਇਹ ਸਕੂਲਾਂ ਨੂੰ ਅਪਗ੍ਰੇਡ ਕੀਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, 1993-94 ਦੀ ਪਾਲਿਸੀ ਦੇ ਮੁਤਾਬਿਕ ਸਕੂਲਾਂ ਨੂੰ ਅੱਪਗਰੇਡ ਕਰਨ ਦਾ ਫੈਸਲਾ ਸਟੇਟ ਪੱਧਰ ਤੇ ਲਿਆ ਸੀ ਕਿ ਇਨ੍ਹਾਂ ਸਕੂਲਾਂ ਨੂੰ ਅੱਪਗਰੇਡ ਕਰਨਾ ਹੈ। ਜਿਹੜੇ ਪਲਾਨਿੰਗ ਬੋਰਡ ਵਲੋਂ ਹੋਰ ਸਕੂਲਾਂ ਨੂੰ ਅਪਰੂਵ ਕੀਤਾ ਹੈ ਜੇਕਰ ਉਹ ਸਕੂਲ ਨਹੀਂ ਲਏ ਗਏ ਤਾਂ ਉਨ੍ਹਾਂ ਸਕੂਲਾਂ ਨੂੰ ਵੀ ਕੰਸਿਡਰ ਕੀਤਾ ਜਾਵੇਗਾ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮੰਤਰੀ ਜੀ ਨੇ ਦਸਿਆ ਹੈ ਕਿ ਜਿਥੇ ਪੋਸਟ ਦਿੱਤੀ ਜਾਂਦੀ ਹੈ ਉਥੇ ਟੀਚਰ ਜ਼ਰੂਰ ਦਿਤਾ ਜਾਂਦਾ ਹੈ, ਟੀਚਰ ਭਾਵੇਂ ਕਿਸੇ ਸਕੂਲ ਤੋਂ ਸ਼ਿਫਟ ਕਿਉਂ ਨਾ ਕਰਨਾ ਹੋਵੇ। ਜਿਹੜਾ ਸਕੂਲ 1986 ਵਿਚ ਅੱਪਗਰੇਡ ਹੋਇਆ ਹੈ, 1986 ਤੋਂ 1994 ਤਕ ਕਿਸ ਸਕੂਲ ਤੋਂ ਟੀਚਰ ਨੂੰ ਸ਼ਿਫਟ ਕਰਕੇ ਦਿੱਤਾ ਗਿਆ ਸੀ ?

**ਮੰਤਰੀ :** ਇਸ ਬਾਰੇ ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਟੀਚਰ ਸ਼ਿਫਟ ਕਰਕੇ ਦਿੱਤਾ ਜਾਂਦਾ ਹੈ ਭਾਵੇਂ ਕਿਸੇ ਵੀ ਸਕੂਲ ਤੋਂ ਦਿੱਤਾ ਜਾਵੇ ਔਰ ਕੰਮ ਚਲਾਇਆ ਜਾਂਦਾ ਹੈ।

---

### ਜ਼ਿਲ੍ਹਾ ਰੋਪੜ ਵਿਚ ਨਵੀਆਂ ਪਸ਼ੂ-ਚਿਕਿਤਸਾ ਡਿਸਪੈਂਸਰੀਆਂ ਖੋਲ੍ਹਣਾ

*1470. **ਸ਼੍ਰੀ ਰਮੇਸ਼ ਦੱਤ ਸ਼ਰਮਾ:** ਕੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਇਸ ਸਮੇਂ ਜ਼ਿਲ੍ਹਾ ਰੋਪੜ ਵਿਚ ਪਸ਼ੂ ਚਿਕਿਤਸਾ ਡਿਸਪੈਂਸਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

[ਸ੍ਰੀ ਰਮੇਸ਼ ਦੱਤ ਸ਼ਰਮਾ]

(ਅ) ਕੀ ਸਰਕਾਰ ਦਾ ਨੇੜੇ ਦੇ ਭਵਿਖ ਵਿਚ ਉਕਤ ਜ਼ਿਲ੍ਹੇ ਵਿਚ ਕੋਈ ਨਵੀਆਂ ਪਸ਼ੂ ਚਿਕਤਸਾ ਡਿਸਪੈਂਸਰੀਆਂ ਖੋਲ੍ਹਣ ਦਾ ਪ੍ਰਸਤਾਵ ਹੈ ਜੇਕਰ ਹੈ; ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਹਰਬੰਸ ਸਿੰਘ ਸਿੱਧੂ:** (ੳ) ਇਸ ਸਮੇਂ ਜ਼ਿਲ੍ਹਾ ਰੋਪੜ ਵਿੱਚ 48 ਪਸ਼ੂ ਡਿਸਪੈਂਸਰੀਆ ਚੱਲ ਰਹੀਆਂ ਹਨ;

(ਅ) ਇਸ ਜ਼ਿਲ੍ਹੇ ਵਿੱਚ ਸਾਲ 1993-94 ਦੌਰਾਨ ਚਾਰ ਨਵੀਆਂ ਡਿਸਪੈਂਸਰੀਆਂ ਮੰਨਜ਼ੂਰ ਕੀਤੀਆਂ ਗਈਆਂ ਹਨ ਅਤੇ ਉਹ ਛੇਤੀ ਹੀ ਕੰਮ ਕਰਨਾ ਸ਼ੁਰੂ ਕਰ ਦੇਣਗੀਆਂ। ਇਸ ਜ਼ਿਲ੍ਹੇ ਵਿੱਚ ਹੋਰ ਨਵੀਆਂ ਪਸ਼ੂ ਡਿਸਪੈਂਸਰੀਆਂ ਖੋਲ੍ਹਣਾ ਸਰਕਾਰੀ ਨੀਤੀ ਅਨੁਸਾਰ ਲੋੜ ਅਤੇ ਉਚਿੱਚਤਾ ਤੇ ਨਿਰਭਰ ਕਰੇਗਾ।

**ਸ੍ਰੀ ਰਮੇਸ਼ ਦੱਤ ਸ਼ਰਮਾ :** ਮਾਨਯੋਗ ਰਾਜ ਮੰਤਰੀ ਨੇ ਦੱਸਿਆ ਹੈ ਕਿ ਚਾਰ ਨਵੀਆਂ ਡਿਸਪੈਂਸਰੀਆਂ ਮਨਜ਼ੂਰ ਕੀਤੀਆਂ ਗਈਆਂ ਹਨ ਰੋਪੜ ਜ਼ਿਲ੍ਹੇ ਵਿਚ ਪਰ ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਰੋਪੜ ਜ਼ਿਲ੍ਹੇ ਵਿਚ ਹੋਰ ਡਿਸਪੈਂਸਰੀਆਂ ਖੋਲ੍ਹਣਗੇ ਕਿਉਂਕਿ ਰੋਪੜ ਜ਼ਿਲ੍ਹਾਂ ਇੱਕ ਬੈਕਵਰਡ ਇਲਾਕਾ ਹੈ ਅਤੇ ਹਿਲ ਦਾ ਏਰੀਆਂ ਹੈ। ਹਿਮਾਚਲ ਤੋਂ ਏਡਜ਼ ਦੀ ਬਿਮਾਰੀ ਵੀ ਪੰਜਾਬ ਵਿਚ ਆਉਣ ਵਾਲੀ ਹੈ। ਇਸ ਨੂੰ ਮੁੱਖ ਰਖਦੇ ਹੋਏ ਕੀ ਇਸ ਇਲਾਕੇ ਨੂੰ ਪ੍ਰਾਇਰਟੀ ਦੇਕੇ ਵੱਧ ਡਿਸਪੈਂਸਰੀਆਂ ਖੋਲ੍ਹਣਗੇ।

**ਰਾਜ ਮੰਤਰੀ:** ਸਪੀਕਰ ਸਾਹਿਬ, ਏਡਜ਼ ਦੀ ਬਿਮਾਰੀ ਬਾਰੇ ਪੰਜਾਬ ਸਰਕਾਰ ਸੁਚੇਤ ਹੈ। ਇਨ੍ਹਾਂ ਨੂੰ ਪੰਜਾਬ ਸਰਕਾਰ ਤੇ ਭਰੋਸਾ ਰਖਣਾ ਚਾਹੀਦਾ ਹੈ।

**ਸ੍ਰੀ ਰਮੇਸ਼ ਦੱਤ ਸ਼ਰਮਾ:** ਰਾਜ ਮੰਤਰੀ ਜੀ ਨੇ ਦਸਿਆ ਹੈ ਕਿ ਏਡਜ਼ ਬਾਰੇ ਮਹਿਕਮਾ ਸੁਚੇਤ ਹੈ ਪਰ ਇਹ ਇਲਾਕਾ ਕੰਡੀ ਦਾ ਹੈ ਅਤੇ ਹਿਲ ਏਰੀਆਂ ਨਾਲ ਲਗਦਾ ਹੈ, ਬੈਕਵਰਡ ਇਲਾਕਾ ਹੈ। 15-20 ਕਿਲੋਮੀਟਰ ਤਕ ਕੋਈ ਡਿਸਪੈਂਸਰੀਆਂ ਨਹੀਂ ਹੈ। ਇਸ ਲਈ ਕੀ ਤਹਿਸੀਲ ਨੂੰ ਪ੍ਰਾਇਰਿਟੀ ਦੇ ਕੇ ਹਸਪਤਾਲ ਖੋਲ੍ਹਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਦਸਿਆ ਹੈ ਕਿ ਸਾਡੇ ਮਹਿਕਮੇ ਵਲੋਂ ਜ਼ਿਲ੍ਹਾ ਰੋਪੜ ਵਿਚ ਚਾਰ ਡਿਸਪੈਂਸਰੀਆਂ ਖੋਲ੍ਹੀਆਂ ਜਾ ਰਹੀਆਂ ਹਨ। ਜਿਹੜੇ ਨਾਰਮਜ਼ ਵਿਚ ਆਉਂਦੇ ਹਨ, ਉਥੇ ਡਿਸਪੈਂਸਰੀ ਖੋਲ੍ਹੀ ਜਾ ਸਕਦੀ ਹੈ ਅਤੇ ਜੋ ਨਾਰਮਜ਼ ਵਿਚ ਨਹੀਂ ਆਉਂਦੀ ਉਥੇ ਸਾਡੀ ਮਜ਼ਬੂਰੀ ਹੁੰਦੀ ਹੈ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ:** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਏਡਜ਼ ਦੀ ਬਿਮਾਰੀ ਪਸ਼ੂਆਂ ਨੂੰ ਤਾਂ ਨਹੀਂ ਹੈ? ਅਸੀ ਵੀ ਪਸ਼ੂਆਂ ਨੂੰ ਹੱਥ ਲਗਾਉਂਦੇ ਹਾਂ। (ਹਾਸਾ)

**ਰਾਜ ਮੰਤਰੀ :** ਸਪੀਕਰ ਸਾਹਿਬ, ਸਾਡੇ ਮਹਿਕਮੇਂ ਵਿਚ ਇਹ ਬਿਮਾਰੀ ਨਹੀਂ ਹੈ। ਜੇਕਰ ਇਨ੍ਹਾਂ ਨੂੰ ਪਤਾ ਹੋਵੇ ਤਾਂ ਦੱਸ ਦੇਣ (ਵਿਘਨ) ਇਸ ਬਾਰੇ ਤਾਂ ਤੁਹਾਨੂੰ ਪਤਾ ਹੋਵੇਗਾ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ ਮੈਂਬਰ ਸਹਿਬ ਨੇ ਪੁਛਿਆ ਸੀ ਕਿ ਹਿਮਾਚਲ ਤੋਂ ਏਡਜ਼ ਦੀ ਬਿਮਾਰੀ ਪਸ਼ੂਆਂ ਵਿਚ ਆ ਗਈ ਹੈ। Because it is a serious matter the Minister should inform the House whether there is any infection of AIDS from animals? ਇਸ ਬਾਰੇ ਮੰਤਰੀ ਜੀ ਹਾਊਸ ਨੂੰ ਜਾਣਕਾਰੀ ਦੇਣ।

**ਰਾਜ ਮੰਤਰੀ :** ** ** **

**ਸਰਦਾਰ ਹਰਗੋਪਾਲ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਹਾਂ ਕਿ ਮੈਂਬਰ ਸਾਹਿਬ ਨੇ ਏਡਜ਼ ਬਾਰੇ ਕੁਐਸਚਨ ਪੁਛਿਆ ਹੈ, ਉਸ ਦਾ ਸਪੈਸਿਫਿਕ ਜਵਾਬ ਨਹੀਂ ਆਇਆ। ਮੰਤਰੀ ਸਾਹਿਬ ਨੂੰ ਜਵਾਬ ਦੇਣਾ ਚਾਹੀਦਾ ਹੈ ਕਿ ਪਸ਼ੂਆਂ ਨੂੰ ਏਡਜ਼ ਦੀ ਬੀਮਾਰੀ ਹੁੰਦੀ ਹੈ ਜਾਂ ਨਹੀਂ ਅਤੇ ਜੇਕਰ ਹੁੰਦੀ ਹੈ ਤਾਂ ਉਸਦਾ ਕੀ ਇਲਾਜ ਇਹ ਕਰ ਰਹੇ ਹਨ? (ਆਪੋਜ਼ੀਸ਼ਨ ਵਲੋਂ ਸ਼ੋਰ)

(ਕੋਈ ਉੱਤਰ ਨਹੀਂ ਆਇਆ।)

(ਇਸ ਸਮੇਂ ਆਪੋਜ਼ੀਸ਼ਨ ਦੇ ਬਹੁਤ ਸਾਰੇ ਮੈਂਬਰ ਸਹਿਬਾਨ ਇਕੱਠੇ ਹੀ ਬੋਲ ਰਹੇ ਸਨ ** ** **)

**ਸ਼੍ਰੀ ਸਪੀਕਰ :** ਜੋ ਕੁਝ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। Please sit down. Please sit down.

**ਸ਼੍ਰੀ ਮਦਨ ਮੋਹਨ ਮਿੱਤਲ:** ਸਰ, ਮੰਤਰੀ ਜੀ ਨੇ ਏਡਜ਼ ਦੀ ਬੀਮਾਰੀ ਸਾਡੇ ਵੱਲ ਭੇਜ ਦਿੱਤੀ ਹੈ। ਇਹ ਪਾਰਟ ਪਰੋਸੀਡਿੰਗਜ਼ ਤੇ ਹੈ ਜਾਂ ਵਿਦਡਰਾਅ ਕਰ ਲਿਆ ਗਿਆ ਹੈ? We want to know whether we are patients of A.I.D.S., does it stand Whether he has withdrawn or it is part of the procedings. we are four Members. then we should get ourselve treated so that others may not be infacted by it. ਚਾਰ ਮੈਂਬਰਾਂ ਨੇ ਵਾਰ ਵਾਰ ਪੁਛਿਆ ਹੈ ਕਿ ਇਸ ਦਾ ਕੀ ਜਵਾਬ ਹੈ? ਇਹ ਬੜਾ ਸੀਰੀਅਸ ਮਾਮਲਾ ਹੈ। ਸਾਨੂੰ ਪਤਾ ਲਗਣਾ ਚਾਹੀਦਾ ਹੈ ਕਿ ਕੀ ਅਸੀਂ ਏਡਜ਼ ਦੀ ਬੀਮਾਰੀ ਲੈ ਕੇ ਬੈਠੇ ਹਾਂ? ਏਡਜ਼ ਵਾਲੇ ਨੂੰ ਤਾਂ ਇਧਰ ਬੈਠਣ ਦੀ ਵੀ ਜ਼ਰੂਰਤ ਨਹੀਂ।

**ਸ਼੍ਰੀ ਸਪੀਕਰ :** ਮਿੱਤਲ ਸਾਹਿਬ, ਮੈਂ ਆਲਰੈਡੀ ਆਨਰੇਬਲ ਮਨਿਸਟਰ ਸਾਹਿਬ ਨੂੰ ਕਹਿ ਦਿੱਤਾ ਹੈ ਕਿ ਉਹ ਰੈਲੇਵੇਂਟ ਰਿਪਲਾਈ ਹੀ ਦੇਣ। (ਵਿਘਨ) (ਸ਼ੋਰ)

---

**Expunged/Not recorded as ordered by the Chair.

[Mr. Speaker]

Those rem rks are expunged. Now you ask questions, if you have got any. Please take your seat only one at a time will ask the question.

ਸਰਦਾਰ ਅਵਤਾਰ ਸਿੰਘ ਕਰੀਮਪੁਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਪਸ਼ੂ ਪਾਲਣ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਮਾਨਯੋਗ ਮੈਂਬਰ ਸਾਹਿਬ ਦਾ ਸਵਾਲ ਹੈ ਕਿ ਹਿਮਾਚਲ ਵਿਚ ਪਸ਼ੂਆਂ ਵਿਚ ਏਡਜ਼ ਦੀ ਬੀਮਾਰੀ ਆ ਗਈ ਹੈ, ਇਹ ਬੜੀ ਚਿੰਤਾ ਦਾ ਵਿਸ਼ਾ ਹੈ ਕਿਉਂਕਿ ਜਿਵੇਂ ਕਿ ਪਸ਼ੂ ਮੰਤਰੀ ਜੀ ਨੂੰ ਪਤਾ ਹੋਣਾ ਹੈ ਕਿ ਜਦੋਂ ਅਸੀਂ ਪਸ਼ੂਆਂ ਨੂੰ ਪੱਠੇ ਵਗੈਰਾ ਪਾਉਂਦੇ ਹਾਂ ਤਾਂ ਉਹ ਕਈ ਵਾਰੀ ਕੱਟ ਵੀ ਲਾ ਦੇਂਦੇ ਹਨ ਜਿਸ ਨਾਲ ਇਨਫੈਕਸ਼ਨ ਹੋ ਸਕਦੀ ਹੈ। ਮਾਨਯੋਗ ਮੰਤਰੀ ਜੀ ਅਸ਼ੋਰੈਂਸ ਦੇਣ ਕਿ ਭਵਿੱਖ ਵਿਚ ਐਨੀਮਲਜ਼ ਵਿਚ ਏਡਜ਼ ਦੀ ਬੀਮਾਰੀ ਸਬੰਧੀ ਕੀ ਪਰੀਵੇਨਟਿਵ ਐਕਸ਼ਨ ਲੈ ਰਹੇ ਹਨ ?

ਸ੍ਰੀ ਸਪੀਕਰ: ਇਹ ਸਪਲੀਮੈਂਟਰੀ ਜਿਹੜੀ ਕਿ ਏਡਜ਼ ਦੇ ਬਾਰੇ ਹੈ, ਇਸ ਸਵਾਲ ਨਾਲ ਕੋਈ ਤਾਅਲੁੱਕ ਨਹੀਂ ਰਖਦੀ। (ਵਿਘਨ) (ਸ਼ੋਰ)

------

## ਪਛੜੀਆਂ ਸ਼੍ਰੇਣੀਆਂ ਦੇ ਸਰਟੀਫਿਕੇਟ ਜਾਰੀ ਕਰਨਾ

*1415. ਸਰਦਾਰ ਜਗਤਾਰ ਸਿੰਘ ਮੁਲਤਾਨੀ : ਕੀ ਸਮਾਜ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਮੰਡਲ ਕਮਿਸ਼ਨ ਦੀਆਂ ਸਿਫਾਰਸ਼ਾਂ ਮੁਤਾਬਕ ਇਸ ਤਰ੍ਹਾਂ ਐਲਾਨ ਕੀਤੀਆਂ ਗਈਆਂ ਮਾਨਤਾ ਪ੍ਰਾਪਤ ਪੱਛੜੀਆਂ ਸ਼੍ਰੇਣੀਆਂ ਨੂੰ ਸਰਟੀਫਿਕੇਟ ਜਾਰੀ ਕੀਤੇ ਜਾ ਰਹੇ ਹਨ। ਜੇਕਰ ਨਹੀਂ ਤਾਂ ਉਸ ਦੇ ਕਾਰਨ ਕੀ ਹਨ ਅਤੇ ਇਸ ਤਰ੍ਹਾਂ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ।

**Chaudhary Jagjit Singh**: Sir out of 83 communities recommended for inclusion in the list of Backward Classes by Mandal Commission, certificates are being issued only to 64 castes which were already recognised as Backward by the State Government. The question of inclusion of remaining castes Backward Classes is to be examined by the Punjab State Backward Classes Commission being set up by the State Government in compliance with the directives of the Supreme Court in Mandal Commission court case. As the case of remaining castes is to be examined by the Commission, no time limit can be fixed.

ਸ਼ਰਦਾਰ ਜਗਤਾਰ ਸਿੰਘ ਮੁਲਤਾਨੀ : ਸਪੀਕਰ ਸਾਹਿਬ, ਜਿਹੜਾ ਫੀਲਡ ਦਾ ਸਟਾਫ ਹੈ, ਉਹ ਕਹਿੰਦਾ ਹੈ ਕਿ ਇਸ ਦੇ ਵਾਸਤੇ ਇਕ ਲੱਖ ਰੁਪਏ ਦੀ ਲਿਮਿਟ ਫਿਕਸ ਕੀਤੀ ਹੈ। ਇਸ ਕਰਕੇ

ਉਹ ਫੀਲਡ ਦਾ ਸਟਾਫ ਇਹ ਸਰਟੀਫਿਕੇਟ ਅਜੇ ਜਾਰੀ ਨਹੀਂ ਕਰ ਰਿਹਾ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਰਟੀਫਿਕੇਟ ਕਦੋਂ ਤੱਕ ਜਾਰੀ ਹੋ ਜਾਵੇਗਾ ਕਿਉਂਕਿ ਨਾਲ ਦੀਆਂ ਸਟੇਟਾਂ-ਰਾਜਿਸਥਾਨ ਅਤੇ ਹਰਿਆਣਾ, ਵਿਚ ਇਹ ਹੋ ਗਿਆ ਹੋਇਆ ਹੈ। ਮੈਂ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਇਸ ਸਟੇਟ ਵਿਚ ਮੰਡਲ ਕਮਿਸ਼ਨ ਦੀਆਂ ਸਿਫਾਰਸ਼ਾਂ ਕਦੋਂ ਤੱਕ ਲਾਗੂ ਹੋ ਜਾਣਗੀਆਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਤਾਂ ਸਰਟੀਫਿਕੇਟਾਂ ਬਾਰੇ ਪੁਛਿਆ ਸੀ ਕਿ ਕਿਹੜੀਆਂ ਕਿਹੜੀਆਂ ਕਾਸਟਸ ਨੂੰ ਸਰਟੀਫਿਕੇਟ ਦੇ ਰਹੇ ਹੋ। ਉਸ ਦਾ ਜਵਾਬ ਮੈਂ ਦੇ ਦਿੱਤਾ ਹੈ ਕਿ 64 ਰਿਕੋਗਨਾਈਜ਼ਡ ਕਾਸਟਸ ਨੂੰ ਸਰਟੀਫਿਕੇਟ ਦੇ ਰਹੇ ਹਾਂ। ਦੂਸਰੀ ਗੱਲ ਜਿਹੜੀ ਇਨ੍ਹਾਂ ਨੇ ਪੁੱਛੀ ਹੈ, ਉਸ ਦੇ ਵਾਸਤੇ ਇਹ ਸੈਪਰੇਟ ਸਵਾਲ ਕਰ ਲੈਣ।

**श्री बाबू राम चावला** : स्पीकर साहिब, जो बैकवर्ड क्लास का सर्टीफिकेट इशू किया जाता है, वहां यह शर्त है कि उस की आमदन 10,000 रु से कम हो। मैं आप के द्वारा मंत्री जी से पूछना चाहता हूं कि क्या यह शर्त अब खत्म कर दी गई है और आगे अफसरों को इस बारे बोल दिया गया है ?

**ਰਾਜ ਮੰਤਰੀ** : ਸਪੀਕਰ ਸਹਿਬ, ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਦੁਬਾਰਾ ਬੋਲਣ।

**ਸ਼੍ਰੀ ਬਾਬੂ ਰਾਮ ਚਾਵਲਾ** : ਸਪੀਕਰ ਸਾਹਿਬ, ਪਹਿਲਾਂ ਸ਼ਰਤ ਇਹ ਸੀ ਕਿ ਦਸ ਹਜ਼ਾਰ ਰੁਪਏ ਤੋਂ ਘੱਟ ਆਮਦਨ ਵਾਲੇ ਨੂੰ ਹੀ ਬੈਕਵਰਡ ਕਲਾਸ ਦਾ ਸਰਟੀਫਿਕੇਟ ਮਿਲੇਗਾ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸ਼ਰਤ ਦੂਰ ਕਰ ਦਿੱਤੀ ਗਈ ਹੈ ਅਤੇ ਕੀ ਮਹਿਕਮੇ ਨੂੰ ਇਸ ਸਬੰਧੀ ਆਦੇਸ਼ ਦੇ ਦਿੱਤੇ ਗਏ ਹਨ ਜਾਂ ਨਹੀਂ?

**ਰਾਜ ਮੰਤਰੀ** : ਇਹ ਸ਼ਰਤ ਦੂਰ ਕਰ ਦਿੱਤੀ ਗਈ ਹੈ ਅਤੇ ਮਹਿਕਮੇ ਨੂੰ ਆਦੇਸ਼ ਵੀ ਚਲੇ ਗਏ ਹਨ ਕਿ ਜੇ ਕਿਸੇ ਦੀ ਇਸ ਤੋਂ ਵੱਧ ਵੀ ਆਮਦਨ ਹੈ ਤਾਂ ਉਸ ਨੂੰ ਵੀ ਸਰਟੀਫਿਕੇਟ ਇਸ਼ੂ ਕਰ ਦਿੱਤਾ ਜਾਵੇ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਪਹਿਲਾਂ ਤਾਂ ਇਨ੍ਹਾਂ ਨੇ ਆਪਣਾ ਜਵਾਬ ਹੀ ਅੰਗਰੇਜ਼ੀ ਵਿਚ ਪੜ੍ਹਿਆ ਹੈ........

**ਸ਼੍ਰੀ ਫਕੀਰ ਚੰਦ ਸ਼ਰਮਾ** : ਸਪੀਕਰ ਸਾਹਿਬ, ਇਹ ਬਗੈਰ ਪਰਮਿਸ਼ਨ ਦੇ ਬੋਲ ਰਹੇ ਹਨ।

**ਸ਼੍ਰੀ ਸਪੀਕਰ** : ਪੰਡਿਤ ਜੀ, ਤੁਸੀਂ ਬੈਠ ਜਾਓ। ਮੈਂ ਉਨ੍ਹਾਂ ਨੂੰ ਅਲਾਓ ਕੀਤਾ ਹੈ। ਤੁਸੀਂ ਬੈਠ ਜਾਓ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਇਨ੍ਹਾਂ ਨੇ ਵਿਧਾਨ ਸਭਾ ਦੇ ਪਿਛਲੇ ਸੈਸ਼ਨ ਵਿਚ ਵੀ ਮੰਡਲ ਕਮਿਸ਼ਨ ਦੀਆਂ ਸ਼ਿਫਾਰਸ਼ਾਂ ਲਾਗੂ ਕਰਨ ਵਾਸਤੇ ਆਪਣੇ ਯਤਨ ਤੇਜ਼ ਕਰਨ ਬਾਰੇ ਕਿਹਾ ਸੀ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਵਿਸ਼ਵਾਸ਼ ਦਿਵਾਉਣਗੇ ਕਿ ਇਸੇ ਵਿਧਾਨ ਸਭਾ ਦੇ ਸਮੇਂ ਵਿਚ ਹੀ, ਇਨ੍ਹਾਂ ਸਿਫਾਰਸ਼ਾਂ ਨੂੰ ਲਾਗੂ ਕਰ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਇਸ ਬਾਰੇ ਵਖਰਾ ਸਵਾਲ ਕਰ ਦੇਣ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਮੰਡਲ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਕਰਨ ਲਈ ਤਿਆਰ ਵੀ ਹਨ ਜਾਂ ਨਹੀਂ ਬੈਕਵਰਡ ਕਲਾਸਿਜ਼ ਦੀਆਂ ਲਿਸਟਾਂ ਬਣਾਉਣ ਦੀ ਤਾਂ ਦੂਰ ਦੀ ਗੱਲ ਹੈ। ਲਿਸਟਾਂ ਦਾ ਤਾਂ ਤਾਅੱਲੁਕ ਹੀ ਨਹੀਂ। ਕੀ ਇਹ ਵਿਸ਼ਵਾਸ਼ ਦਿਵਾਉਣ ਨੂੰ ਤਿਆਰ ਹਨ ਕਿ ਮੰਡਲ ਕਮਿਸ਼ਨ ਦੀਆਂ ਜਿਹੜੀਆਂ ਸਿਫਾਰਸ਼ਾਂ ਹਿੰਦ ਸਰਕਾਰ ਨੇ ਅਤੇ ਸੁਪਰੀਮ ਕੋਰਟ ਨੇ ਲਾਗੂ ਕਰ ਦਿੱਤੀਆਂ ਹਨ, ਉਹ ਸਿਫਾਰਸ਼ਾਂ ਇਹ ਲਾਗੂ ਕਰ ਦੇਣਗੇ ?

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸ਼ਡਿਊਲਡ ਕਾਸਟ ਦੇ ਲਈ ਸਰਟੀਫਿਕੇਟਸ ਜਾਰੀ ਕੀਤੇ ਜਾਂਦੇ ਹਨ ਉਹ ਐਸ. ਡੀ.ਐਮ. ਦੇ ਲੈਵਲ ਤੇ ਜਾਰੀ ਹੁੰਦੇ ਹਨ ਜਿਸ ਨੂੰ ਲੈਣ ਵਾਸਤੇ ਸਾਡੇ ਨੌਜਵਾਨਾਂ ਨੂੰ ਬਹੁਤ ਧੱਕੇ ਖਾਣੇ ਪੈਂਦੇ ਹਨ ਕੀ ਇਹ ਸਰਟੀਫਿਕੇਟਸ ਕਿਸੇ ਹੋਰ ਅਧਿਕਾਰੀ ਰਾਹੀਂ ਸਬ-ਡਵੀਜ਼ਨ ਲੈਵਲ ਤੇ ਜਾਰੀ ਨਹੀਂ ਕੀਤੇ ਜਾ ਸਕਦੇ ? ਜੇਕਰ ਅਜਿਹਾ ਹੋ ਜਾਵੇ ਤਾਂ ਸਾਡੇ ਨੌਜਵਾਨਾਂ ਨੂੰ ਇਸ ਨਾਲ ਕਾਫੀ ਫਾਇਦਾ ਪਹੁੰਚ ਸਕਦਾ ਹੈ।

**ਰਾਜ ਮੰਤਰੀ**: ਸਪੀਕਰ ਸਾਹਿਬ, ਪ੍ਰਸ਼ਨ ਵਿੱਚ ਜੋ ਪੁੱਛਿਆ ਗਿਆ ਸੀ ਉਸ ਦਾ ਜਵਾਬ ਕੁਝ ਹੋਰ ਹੈ ਔਰ ਇਨ੍ਹਾਂ ਦਾ (ਸਰਦਾਰ ਦਰਸਨ ਸਿੰਘ ਬਰਾੜ ਵੱਲ ਇਸ਼ਾਰਾ) ਸਪਲੀਮੈਂਟਰੀ ਕੁਝ ਹੋਰ ਪਾਸੇ ਚਲਾ ਗਿਆ ਹੈ। ਜਿਹੜਾ ਸਵਾਲ ਪੁੱਛਿਆ ਗਿਆ ਸੀ ਉਹ ਬੈਕਵਰਡ ਕਲਾਸਿਜ਼ ਬਾਰੇ ਸੀ ਔਰ ਹੁਣ ਇਨ੍ਹਾਂ ਨੇ ਸ਼ਡਿਊਲਡ ਕਾਟਸ ਬਾਰੇ ਪੁੱਛਣਾ ਸ਼ੁਰੂ ਕਰ ਦਿੱਤਾ ਹੈ।

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ਮੈਂ ਤੁਹਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਇਕਨਾਮੀਕਲੀ ਬੈਕਵਰਡ ਜਿਮੀਂਦਾਰ ਹਨ ਕੀ ਉਨ੍ਹਾਂ ਨੂੰ ਪੱਛੜੀਆਂ ਸ਼੍ਰੇਣੀਆਂ ਵਿੱਚ ਸ਼ਾਮਲ ਕੀਤਾ ਗਿਆ ਹੈ ; ਜੇਕਰ ਕੀਤਾ ਗਿਆ ਹੈ ਤਾਂ ਕੀ ਉਨ੍ਹਾਂ ਨੂੰ ਵੀ ਸਰਟੀਫਿਕੇਟ ਜਾਰੀ ਕੀਤੇ ਜਾ ਸਕਣਗੇ ?

**ਰਾਜ ਮੰਤਰੀ** : ਨਹੀਂ ਜੀ।

---

## ਵਿਧਵਾ ਅਤੇ ਬੁਢਾਪਾ ਪੈਨਸ਼ਨਾਂ ਦੇਣ ਲਈ ਕਮੇਟੀ

*1304. **ਕਾਮਰੇਡ ਹਰਦੇਵ ਅਰਸ਼ੀ** : ਕੀ ਸਮਾਜ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਮਾਜ ਭਲਾਈ ਵਿਭਾਗ ਦੁਆਰਾ ਵਿਧਵਾ ਅਤੇ ਬੁਢਾਪਾ ਪੈਨਸ਼ਨਾਂ ਦੇਣ ਲਈ ਸਕੀਮ ਦੀਆਂ ਸ਼ਰਤਾਂ ਵਿਚ ਕੋਈ ਤਬਦੀਲੀਆਂ ਕਰਨ ਲਈ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦਾ ਵੇਰਵਾ ਕੀ ਹੈ?

**Chaudhary Jagjit Singh** : Yes. There is a proposal under the consideration of Government to make some amendments in the Rules of Old Age Pension Scheme and Financial Assistance to Widows and Destitute Women. The details of these proposed amendments are annexed.

ANNEXURE- I

OLD AGE PENSION SCHEME

| Sl. | Income Limit of applicant, his son(s), husband/wife etc. in the present rules | Proposed amendments |
|---|---|---|
| 1 | Income limit of applicant Rs. 50 P. M. | Rs. 300 P. M. |
| 2 | Income limit of both husband and wife Rs. 30 P. M. | Rs. 500 P. M. |
| 3 | Single member family of son(s), grand son(s), Rs. 50 P. M. | Rs. 1500 P. M. |
| 4 | Income limit of son(s) grand son(s) Rs. 90 P. M. in case of two members of family and relaxation of Rs. 25 P.M. per child subject to maximum of Rs. 150 P.M. | Rs. 2,000 P.M. in case of two members of a family and relaxation of Rs. 300 P. M. per child subject to maximum of Rs. 3,000 P.M. |

FINANCIAL ASSISTANCE TO WIDOWS AND DESTITUTE WOMEN SCHEME.

| | | |
|---|---|---|
| 1 | Income limit of applicant Rs. 50 P. M. | Rs. 500 P. M. |
| 2 | Financial Assistance is not sanctioned if son/grand son earns livelihood | Income limit of earning son/grand son(s) has been proposed Rs. 2,000 P. M. in case of two family members and relaxaton of Rs. 300 P. M. per child subject to maximum Rs. 3,000 P. M. |
| 3 | The rule is silent in the case of husband/children are also dependent on the applicant | Income of husband and wife has been proposed to Rs. 800 P. M. if her husband is dependent on the applicant and unable to earn. If she has also children relaxation of Rs. 300 P. M. per child and subject to maximum of Rs. 1500 P. M. |
| 4 | Financial assistance is stopped as and when her son attains the age of 18 years or starts to earn. | Financial assistance will be stopped only for son starts to earn more than prescribed limit of as explained in Col. 3 of serial No. 2 above. |

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ, ਸਾਡੇ ਇਸ ਹਾਊਸ ਦੀ ਸੱਭ ਤੋਂ ਪਹਿਲਾ ਮੀਟਿੰਗ ਵਿੱਚ ਮੁੱਖ ਮੰਤਰੀ ਜੀ ਨੇ ਸਾਰੇ ਹਾਊਸ ਦੇ ਵਿੱਚ ਇਹ ਅਨਾਊਂਸਮੈਂਟ ਕੀਤੀ ਸੀ ਕਿ ਓਲਡ ਏਜ਼ ਐਂਰ ਵਿਧਵਾ ਪੈਨਸ਼ਨ ਲਈ ਜਿੰਨੀਆਂ ਵੀ ਸ਼ਰਤਾਂ ਲਗਦੀਆਂ ਹਨ ਜਿਸ ਕਾਰਨ ਕਰਕੇ ਬਹੁਤ ਸਾਰੇ ਲੋਕ ਇਸ ਲਾਭ ਲਈ ਕਵਰ ਨਹੀਂ ਹੁੰਦੇ ਉਨ੍ਹਾਂ ਸਾਰਿਆਂ ਨੂੰ ਬਿਨਾਂ ਕਿਸੇ ਸ਼ਰਤ ਦੇ ਆਧਾਰ ਤੇ ਪੈਨਸ਼ਨ ਲਗਾਵਾਂਗੇ ਸਰਕਾਰ ਨੇ ਜੋ ਵੀ ਬਿਆਨ ਦਿੱਤਾ, ਮੁੱਖ ਮੰਤਰੀ ਜੀ ਨੇ ਜੋ ਅਨਾਊਂਸਮੈਂਟ ਕੀਤੀ ਸੀ ਉਹ ਉਸ ਤੋਂ ਪਿੱਛੇ ਕਿਉਂ ਹੱਟ ਗਏ ਐਂਰ ਜਿਹੜੀ ਇਸ ਸਦਨ ਦੇ ਵਿੱਚ ਸਰਕਾਰ ਨੇ ਨਵੀਂ ਤਜ਼ਵੀਜ ਲਿਆਂਦੀ ਹੈ ਇਹ ਕਦੋਂ ਤੱਕ ਅਮਲ ਵਿੱਚ ਲਿਆਂਦੀ ਜਾਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਇਹ ਪਰਪੋਜ਼ ਕੀਤਾ ਹੈ। ਇਨ੍ਹਾਂ ਨੂੰ ਵਧਾਉਣ ਵਾਸਤੇ ਅਸੀਂ ਸਾਰੀ ਡੀਟੇਲ ਦੇ ਦਿੱਤੀ ਹੈ। ਇਸ ਦੇ ਵਿੱਚ ਕੋਈ ਟਾਈਮ ਲਿਮਿਟ ਫਿਕਸ ਨਹੀਂ ਕੀਤੀ ਜਾ ਸਕਦੀ। ਅਸੀਂ ਪਰਪੋਜ਼ ਕਰ ਦਿੱਤਾ ਹੈ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ ਜਿਹੜੇ ਆਰਥਿਕ ਤੌਰ ਤੇ ਕਮਜ਼ੋਰ ਲੋਕ ਹਨ, ਪਛੜੀਆਂ ਸ਼੍ਰੇਣੀਆਂ ਦੇ ਲੋਕ ਹਨ ਉਹ ਇਸ ਤਰ੍ਹਾਂ ਦੀਆਂ ਪੈਨਸ਼ਨਾਂ ਵਾਸਤੇ ਅਪਲਾਈ ਕਰਦੇ ਹਨ, ਇਸ ਲਈ ਇਸਨੂੰ ਟਾਈਮ-ਲਿਮਿਟ ਕਰਨਾ ਚਾਹੀਦਾ ਹੈ। ਨਵੀਂ ਤਜ਼ਵੀਜ਼ ਜੋ ਇਨ੍ਹਾਂ ਨੇ ਮੇਰੇ ਕੋਲ ਭੇਜੀ ਹੈ ਇਸ ਨਾਲ ਮੇਰੀ ਪੂਰੀ ਸੈਟਿਸਫੈਕਸ਼ਨ ਹੈ।

ਮੈਂ ਇਕ ਪ੍ਰਸ਼ਨ ਹੋਰ ਕਰਨਾ ਚਾਹੁੰਦਾ ਹਾਂ ਕਿ ਜੇਕਰ ਸਰਕਾਰ ਇਸ ਨੂੰ ਅਮਲ ਵਿੱਚ ਲਿਆਣਾ ਚਾਹੁੰਦੀ ਹੈ ਤਾਂ ਇਸ ਨੂੰ ਕਦੋਂ ਤੱਕ ਟਾਈਮ-ਬਾਊਂਡ ਕਰਨ ਦਾ ਇਰਾਦਾ ਰਖਦੀ ਹੈ. ਗੌਰਮਿੰਟ ਦੀ ਨਾਲਿਜ ਅਨੁਸਾਰ ਜੋ ਡਾਟਾ ਪੇਸ਼ ਕਰਦੇ ਹੋ ਜਿੰਨੇ ਲੋਕ ਗਰੀਬੀ ਦੀ ਰੇਖਾ ਤੋਂ ਹੇਠਾ ਹਨ ਉਨ੍ਹਾਂ ਲਈ ਲਗੀਆਂ ਸ਼ਰਤਾਂ ਵੀ ਹਟਾ ਦਿੱਤੀਆਂ ਜਾਣਗੀਆਂ ?

**ਰਾਜ ਮੰਤਰੀ** : ਸਪੀਕਰ ਸਹਿਬ, ਅਸੀਂ ਜੋ ਪਰਪੋਜ਼ ਕੀਤਾ ਹੈ ਕਿ ਇਹ ਹਰਮਨ ਪਿਆਰੇ ਮੁੱਖ ਮੰਤਰੀ ਜੀ ਨੇ ਜਿਹੜੀਆਂ ਪੈਨਸ਼ਨਾਂ ਅੱਗੇ ਬਹੁਤ ਘੱਟ ਲੋਕਾਂ ਨੂੰ ਮਿਲਦੀਆਂ ਸਨ ਐਂਰ ਬੜੀਆਂ ਥੋੜ੍ਹੀਆਂ ਸਨ ਐਂਰ ਜਿਹੜੇ ਲੋਕੀ ਸ਼ਰਤਾਂ ਪੂਰੀਆਂ ਨਹੀਂ ਕਰਦੇ ਸਨ ਉਨ੍ਹਾਂ ਨੂੰ ਇਹ ਪੇਨ-ਸ਼ਨਾਂ ਮਿਲ ਨਹੀਂ ਸਕਦੀਆਂ ਸਨ ਉਨ੍ਹਾਂ ਬਾਰੇ ਬੜੇ ਖੁਲ੍ਹੇ ਦਿਲ ਨਾਲ ਪਰਪੋਜ਼ਲ ਲਿਆਂਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਗੇ 50 ਰੁਪਏ ਜੋ ਕੋਈ ਸਿੰਗਲ ਐਪਲੀ-ਕੇਸ਼ਨ ਦਿੰਦਾ ਸੀ ਅਸੀਂ ਉਸ ਦੀ ਆਮਦਨ ਮੰਨਦੇ ਸੀ ਪਰ ਹੁਣ ਅਸੀਂ ਉਸ ਨੂੰ 300 ਰੁਪਏ ਕਰ ਦਿੱਤੇ ਹਨ ਐਂਰ ਇਸ ਦੇ ਨਾਲ ਹੀ ਪਰਪੋਜ਼ ਕੀਤਾ ਹੈ ਕਿ ਜੋ ਹਸਬੈਂਡ-ਵਾਈਫ਼ ਦੀ ਆਮਦਨ 30 ਸੀ ਅਸੀਂ ਉਸ ਨੂੰ 500 ਰੁਪਏ ਪਰਪੋਜ਼ ਕੀਤਾ ਹੈ। ਸਿੰਗਲ ਫੈਮਿਲੀ ਮੈਂਬਰ ਬਾਰੇ, ਜਿਸ ਨਾਲ ਬੱਚੇ ਵੀ ਸਨ ਉਨ੍ਹਾਂ ਦੀ ਅੱਗੇ 50 ਰੁਪਏ ਸੀ ਹੁਣ ਉਸ ਨੂੰ 1500 ਰੁਪਏ ਪਰਪੋਜ਼ ਕਰ ਦਿੱਤਾ ਹੈ। ਸਪੀਕਰ ਸਾਹਿਬ, ਇਕ ਹੋਰ ਬਹੁਤ ਵੱਡੀ ਪਰਪੋਜ਼ਲ ਹੈ ਕਿ ਜਿਹੜੇ ਸਾਡੇ ਬਜ਼ੁਰਗ ਹਨ ਜਿਨ੍ਹਾਂ ਨੂੰ ਪੈਨਸ਼ਨ ਲਗਦੀ ਸੀ ਐਂਰ ਜਦੋਂ ਉਨ੍ਹਾਂ ਦਾ ਬੱਚਾ 18 ਸਾਲ ਦਾ ਹੋ ਜਾਂਦਾ ਸੀ ਅਤੇ ਕਮਾਉਣ ਲੱਗ ਜਾਂਦਾ ਸੀ

ਸੀ ਤਾਂ ਉਹ ਪੈਨਸ਼ਨ ਆਪਣੇ ਆਪ ਬੰਦ ਕਰ ਦਿੱਤੀ ਜਾਂਦੀ ਸੀ ਅਸੀਂ ਹੁਣ ਉਹ ਪ੍ਰਤੀ ਮਹੀਨਾ 2,000 ਰੁਪਏ ਪਰਪੋਜ਼ ਕਰ ਦਿਤੀ ਹੈ। ਪੁੱਤਰ/ਪੋਤਰੇ ਦੀ ਆਮਦਨ ਹੱਦ 90 ਰੁਪਏ ਤੋਂ ਵਧਾ ਕੇ 2000 ਰੁਪਏ ਪ੍ਰਤੀ ਮਹੀਨਾ ਕਰਨ ਦੀ ਤਜਵੀਜ਼ ਹੈ। ਜੇਕਰ ਉਨ੍ਹਾਂ ਦੇ ਬੱਚੇ ਹੋਣ ਅਤੇ ਉਨ੍ਹਾਂ ਦੀ ਆਮਦਨ ਹੱਦ ਜਿਹੜੀ ਪਹਿਲਾਂ ਵੱਧ ਤੋਂ ਵੱਧ 150 ਰੁਪਏ ਪ੍ਰਤੀ ਮਹੀਨਾ ਸੀ, ਹੁਣ ਉਹ 3000 ਰੁਪਏ ਪ੍ਰਤੀ ਮਹੀਨਾ ਕਰਨ ਦੀ ਤਜਵੀਜ਼ ਹੈ। ਅਸੀਂ ਫਿਰ ਵੀ ਉਨ੍ਹਾਂ ਨੂੰ ਪੈਨਸ਼ਨ ਦੇਵਾਂਗੇ ਸਰਦਾਰ ਸਾਹਿਬ ਦੀ ਰਹਿਨੁਮਾਈ ਥੱਲੇ। ਇਹ ਉੱਦਮ ਬੜਾ ਸ਼ਲਾਘਾਯੋਗ ਹੈ ਅਤੇ ਅਰਸ਼ੀ ਸਾਹਿਬ ਦੀ ਵੀ ਇਸ ਨਾਲ ਕਾਫੀ ਤਸੱਲੀ ਹੋਈ ਹੈ। ਲੇਕਿਨ (ਸ਼ੋਰ, ਵਿਘਨ) ਸਾਡੀ ਕੋਸ਼ਿਸ਼ ਹੈ ਕਿ ਇਹ ਜਿਹੜੇ ਨਾਰਜ਼ ਪਰਪੋਜ਼ ਕੀਤੇ ਗਏ ਹਨ ਇਨ੍ਹਾਂ ਨੂੰ ਜਿੰਨਾ ਵੀ ਜਲਦੀ ਹੋ ਸਕੇ, ਲਾਗੂ ਕਰਨਾ ਚਾਹੁੰਦੇ ਹਾਂ ਤਾਂ ਜੋ ਅਸੀਂ ਉਨ੍ਹਾਂ ਬੇਸਹਾਰਾ ਲੋਕਾਂ ਦੀ ਸੇਵਾ ਕਰ ਸਕੀਏ।

**ਸਰਦਾਰ ਜਗਤਾਰ ਸਿੰਘ ਮੁਲਤਾਨੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮਾਨਯੋਗ ਮੰਤਰੀ ਜੀ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਹ ਫੈਸਲਾ ਲਿਆ ਹੈ। ਕੀ ਮੰਤਰੀ ਜੀ ਇਹ ਦੱਸਣਗੇ ਕਿ ਜਿਹੜੀਆਂ ਕੈਟੇਗਰੀਆਂ ਬਣਾਈਆਂ ਗਈਆਂ ਹਨ ਬੜੀ ਫਰਾਖਦਿਲੀ ਨਾਲ ਅਤੇ ਇਨਕਮ ਲਿਮਟਿਡ ਵੀ ਵਧਾ ਦਿੱਤੀ ਹੈ ਕੀ ਉਹ ਸਾਰੇ ਪੰਜਾਬ ਦਾ ਸਰਵੇ ਕਰਵਾਉਣਗੇ ਤਾਂ ਜੋ ਜਿਹੜੇ ਦਫਤਰਾਂ ਵਿੱਚ ਧੱਕੇ ਖਾਂਦੇ ਫਿਰਦੇ ਹਨ ਉਹ ਬੰਦ ਹੋ ਜਾਣ ?

**ਰਾਜ ਮੰਤਰੀ:** ਅਜਿਹੇ ਸਰਵੇ ਕਰਵਾਉਣ ਦੀ ਕੋਈ ਲੋੜ ਨਹੀਂ ਹੈ। ਜਿਹੜੇ ਲਾਭ ਲੈਣ ਵਾਲੇ ਹੁੰਦੇ ਹਨ, ਉਹ ਆਪਣੇ ਆਪ ਹੀ ਆ ਜਾਂਦੇ ਹਨ।

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha. (Interuptions)

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪਿੰਡ ਝੋਰਾਂ, ਬਲਾਕ ਮਲੋਟ ਜ਼ਿਲ੍ਹਾ ਫਰੀਦਕੋਟ ਦੀ ਪੰਚਾਇਤ ਨੂੰ ਸਹੁੰ ਚੁਕਾਣਾ

ਨਵਿਆਇਆ *1403. 1. ਕਾਮਰੇਡ ਅਜੈਬ ਸਿੰਘ ਰੌਂਤਾ
2. ਸ੍ਰੀਮਤੀ ਵਿਮਲਾ ਡਾਂਗ : } : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ--

(ੳ) ਉਨ੍ਹਾਂ ਵਿਅਕਤੀਆਂ ਦੇ ਨਾਂ ਕੀ ਕੀ ਹਨ ਜੋ ਰਾਜ ਦੀਆਂ ਪਿਛਲੀਆਂ ਚੋਣਾਂ ਦੇ ਦੌਰਾਨ ਪਿੰਡ ਝੋਰਾਂ, ਬਲਾਕ ਮਲੋਟ, ਜ਼ਿਲ੍ਹਾ ਫਰੀਦਕੋਟ ਦੇ ਸਰਪੰਚ ਅਤੇ ਪੰਚ ਚੁਣੇ ਗਏ ਸਨ ;

[ਕਾਮਰੇਡ ਅਜੈਬ ਸਿੰਘ ਰੌਂਤਾ]

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਵਿਅਕਤੀਆਂ ਨੂੰ ਸਹੁੰ ਚੁਕਾ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ ?

ਮਾਸਟਰ ਜਗੀਰ ਸਿੰਘ :

(ੳ) ਸਰਵਸ਼੍ਰੀ/ਸ਼੍ਰੀਮਤੀ

1. ਪਰਮਪਾਲ ਸਿੰਘ ਸਰਪੰਚ
2. ਦਰਸ਼ਨ ਸਿੰਘ ਪੰਚ
3. ਸੋ ਬਾਈ ਇਸਤਰੀ ਪੰਚ
4. ਭਲਵਾਨ ਰਾਮ ਪੰਚ
5. ਮਹਿੰਦਰ ਸਿੰਘ ਪੰਚ
6. ਬਲੌਰ ਸਿੰਘ ਪੰਚ
7. ਹਰਜੀਤ ਸਿੰਘ ਪੰਚ
8. ਹਰਬੰਸ ਸਿੰਘ ਪੰਚ
9. ਮਿਠੂ ਰਾਮ ਪੰਚ
10. ਗੁਰਬਿੰਦਰ ਕੌਰ ਇਸਤਰੀ ਪੰਚ

(ਅ) ਹਾਂ ਜੀ। ਲੜੀ ਨੰ: 1, 2, 3 ਅਤੇ 4 ਦਰਜ ਸਰਪੰਚ/ਪੰਚਾਂ ਨੂੰ ਮਿਤੀ 3 ਸਤੰਬਰ, 1993 ਅਤੇ ਲੜੀ ਨੰਬਰ 5 ਤੋਂ 10 ਤੱਕ ਦਰਜ ਪੰਚਾਂ ਨੂੰ ਮਿਤੀ 8 ਅਕਤੂਬਰ, 1993 ਨੂੰ ਸਹੁੰ ਚੁਕਾਈ ਗਈ ਸੀ।

------

## ਰਾਜ ਵਿਚ ਮਲ ਨਿਕਾਸ ਅਤੇ ਜਲ ਸਪਲਾਈ ਪ੍ਰਣਾਲੀ ਲਈ ਵਿਸ਼ਵ ਬੈਂਕ ਤੋਂ ਕਰਜ਼ਾ

*1402. 1. ਕਾਮਰੇਡ ਅਜੈਬ ਸਿੰਘ ਰੌਂਤਾ
2. ਸ਼੍ਰੀਮਤੀ ਵਿਮਲਾ ਡਾਂਗ } : ਕੀ ਜਨ ਸਿਹਤ ਦੇ

ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੌਜੂਦਾ ਸਰਕਾਰ ਦੁਆਰਾ ਰਾਜ ਵਿਚ ਮਲ ਨਿਕਾਸ ਅਤੇ ਜਲ ਸਪਲਾਈ ਪ੍ਰਣਾਲੀ ਦੇ ਪਸਾਰ ਅਤੇ ਸੁਧਾਰ ਲਈ ਵਿਸ਼ਵ ਬੈਂਕ ਤੋਂ ਕਰਜਾ ਲਿਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਕਰਜ਼ੇ ਲਈ ਵਿਸ਼ਵ ਬੈਂਕ ਅਤੇ ਰਾਜ ਸਰਕਾਰ ਵਿਚਕਾਰ ਹੋਏ ਸਮਝੌਤੇ ਦੀਆਂ ਸ਼ਰਤਾਂ ਦੇ ਵੇਰਵੇ ਕੀ ਹਨ?

ਡਾਕਟਰ ਕੇਵਲ ਕ੍ਰਿਸ਼ਨ (ਵਿੱਤ ਮੰਤਰੀ) : ਨਹੀਂ ਜੀ।

---

## ਥੀਨ ਡੈਮ ਦੀ ਉਸਾਰੀ ਲਈ ਗਈ ਮਸ਼ੀਨਰੀ

*1529. **ਸ੍ਰੀ ਜੈ ਕਿਸ਼ਨ ਸੈਣੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਥੀਨ ਡੈਮ ਦੀ ਉਸਾਰੀ ਲਈ ਡੰਪਰ, ਮਿਕਸਿੰਗ ਪਲਾਂਟ, ਕ੍ਰੇਨਾਂ ਆਦਿ ਵਰਗੀਆਂ ਖਰੀਦੀ ਗਈ ਮਸ਼ੀਨਰੀ ਦੇ ਵੇਰਵੇ ਕੀ ਹਨ ਅਤੇ ਅਜਿਹੀ ਮਸ਼ੀਨਰੀ ਦੇ ਵੇਰਵੇ ਕੀ ਹਨ ਜੋ ਵਰਤੋਂ ਵਿਚ ਹੈ ਅਤੇ ਜਿਹੜੀ ਬੇਕਾਰ ਪਈ ਹੈ ਅਤੇ ਇਸ ਦੇ ਕਾਰਣ ਕੀ ਹਨ ਅਤੇ ਇਹ ਮਸ਼ੀਨਰੀ ਕਦੋਂ ਤੋਂ ਬੇਕਾਰ ਪਈ ਹੈ ?

**ਸਰਦਾਰ ਬੇਅੰਤ ਸਿੰਘ :** ਸਾਰਣੀ ਨੱਥੀ ਹੈ।

### ਸਾਰਣੀ

ਮਸ਼ੀਨਰੀ ਜਿਵੇਂ ਡੰਪਰ, ਮਿਕਸਿੰਗ ਪਲਾਂਟ, ਕ੍ਰੇਨਸ ਅਤੇ ਹੋਰ ਮਸ਼ੀਨਰੀ ਜਿਹੜੀ ਕਿ ਰਣਜੀਤ ਸਾਗਰ ਡੈਮ ਦੀ ਉਸਾਰੀ ਲਈ ਖਰੀਦੀ ਗਈ ਹੈ ਉਸ ਦਾ ਵੇਰਵਾ ਹੇਠ ਦਿੱਤਾ ਜਾਂਦਾ ਹੈ :--

| ਮਸ਼ੀਨਰੀ ਦਾ ਨਾਂ | ਕੁੱਲ ਸੰਖਿਆ | ਵਰਤੋਂ ਵਿਚ | ਖਰਾਬ | ਵਿਸ਼ੇਸ਼ ਕਥਨ |
|---|---|---|---|---|
| (1) | (2) | (3) | (4) | (5) |
| ਡੰਪਰ | 216 | 142 | 74 | ਬੇਕਾਰ ਪਏ 74 ਡੰਪਰਾਂ ਵਿਚੋਂ 15 ਡੰਪਰ ਪੁਰਾਣੇ ਮਾਡਲ ਦੇ ਹੋ ਚੁੱਕੇ ਹਨ ਅਤੇ ਇਹ ਡੰਪਰ ਮੁਰੰਮਤ ਕਰਨਯੋਗ ਨਹੀਂ ਹਨ। ਬਾਕੀ 59 ਡੰਪਰ ਜ਼ਰੂਰੀ ਪੁਰਜ਼ੇ ਨਾ ਮਿਲਣ ਕਾਰਨ ਖਰਾਬ ਹਾਲਤ ਵਿਚ ਹਨ। ਪੁਰਜ਼ਿਆਂ ਦੀ ਖਰੀਦ ਅਮਲ ਵਿਚ ਹੈ। |
| ਮਿਕਸਿੰਗ ਪਲਾਂਟ | 4 | 3 | 1 | ਇਕ ਮਿਕਸਿੰਗ ਪਲਾਂਟ ਕੰਮ ਨਹੀਂ ਕਰਦਾ ਹੈ। ਇਹ ਕੰਮ ਕਰਨਯੋਗ ਨਹੀਂ ਹੈ। |
| ਕ੍ਰੇਨਾਂ | 10 | 9 | 1 | ਇਕ ਕ੍ਰੇਨ ਮੁਰੰਮਤ ਅਧੀਨ ਹੈ। ਇਹ ਜਲਦੀ ਹੀ ਵਰਤੋਂ ਵਿਚ ਲਾਈ |

[ਮੁੱਖ ਮੰਤਰੀ]

| ਮਸੀਨਰੀ ਦਾ ਨਾਂ | ਕੁੱਲ ਸੰਖਿਆ | ਵਰਤੋਂ ਵਿਚ | ਖਰਾਬ | ਵਿਸ਼ੇਸ਼ ਕਥਨ |
|---|---|---|---|---|
| (1) | (2) | (3) | (4) | |
| | | | ਜਾਵੇਗੀ । ਇਸ ਦੇ ਪੁਰਜ਼ਿਆਂ ਦੀ ਉਡੀਕ ਕੀਤੀ ਜਾ ਰਹੀ ਹੈ। | |
| | | ਦੂਜੀ ਮਸ਼ੀਨਰੀ ਦੀ ਸਥੀਤੀ | | |
| ਡੋਜਰ | 41 | 38 | 3 ਡੋਜਰ 6 ਮਹੀਨਿਆਂ ਤੋਂ ਖਰਾਬ ਹਨ। ਇਹ ਜ਼ਰੂਰੀ ਪੁਰਜ਼ੇ ਪਹੁੰਚਣ ਤੇ ਚਾਲੂ ਹਾਲਤ ਤੇ ਹੋ ਜਾਣਗੇ । ਪੁਰਜ਼ਿਆਂ ਦੀ ਖਰੀਦ ਦੇ ਹੁਕਮ ਜਾਰੀ ਕਰ ਦਿੱਤੇ ਹਨ । | |
| ਏਕਸਵੇਟਰਸ | 18 | 13 | 5 ਏਕਸਾਵੇਟਰਾਂ ਵਿਚੋਂ 2 ਏਕਸਵੇਟਰ ਮਹੀਨਾ ਜਨਵਰੀ, 1994 ਤੋਂ ਖਰਾਬ ਹਨ ਅਤੇ ਹੋਰ 3 ਏਕਸਵੇਟਰ 6 ਮਹੀਨਿਆਂ ਤੋਂ ਖਰਾਬ ਹਨ। ਮੁਰੰਮਤ ਦਾ ਕੰਮ ਪੁਰਜ਼ੇ ਪਹੁੰਚਣ ਤੇ ਪੂਰਾ ਕੀਤਾ ਜਾਵੇਗਾ ਜਿਨ੍ਹਾਂ ਦੀ ਖਰੀਦ ਦੇ ਹੁਕਮ ਜਾਰੀ ਕਰ ਦਿੱਤੇ ਹਨ । | |

**ਬਲਾਕ ਵੇਰਕਾ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਦਿਹਾਤੀ ਲਿੰਕ ਸੜਕਾਂ ਨੂੰ ਪੱਕਾ ਕਰਨਾ ਅਤੇ ਮੁਰੰਮਤ ਕਰਨਾ**

***1371. ਸ਼੍ਰੀਮਤੀ ਵਿਮਲਾ ਡਾਂਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਵੇਰਕਾ, ਜ਼ਿਲ੍ਹਾਂ ਅੰਮ੍ਰਿਤਸਰ ਵਿਚ ਉਨ੍ਹਾਂ ਦਿਹਾਤੀ ਲਿੰਕ ਸੜਕਾਂ ਦਾ ਵੱਖ ਵੱਖ ਵੇਰਵਾ ਕੀ ਹੈ ਜਿਨ੍ਹਾਂ ਨੂੰ ਸਾਲ 1992-93 ਦੌਰਾਨ ਪੱਕਾਂ ਕੀਤਾ ਗਿਆ ਅਤੇ ਜਿਨ੍ਹਾਂ ਦੀ ਮੁਰੰਮਤ ਕੀਤੀ ਗਈ ।

**ਸਰਦਾਰ ਬੇਅੰਤ ਸਿੰਘ :** ਮਾਰਕਿਟ ਕਮੇਟੀ, ਅੰਮ੍ਰਿਤਸਰ ਦੇ ਹਦੂਦ ਅੰਦਰ 180 ਕਿਲੋਮੀਟਰ ਪੱਕੀਆਂ ਸੜਕਾਂ ਹਨ। ਬਲਾਕ ਵੇਰਕਾ ਮਾਰਕਿਟ ਕਮੇਟੀ, ਅੰਮ੍ਰਿਤਸਰ ਦੇ ਖੇਤਰ ਅਧੀਨ ਆਉਂਦਾ ਹੈ। ਬਲਾਕ ਵੇਰਕਾ ਜੋਕਿ ਮਾਰਕਿਟ ਕਮੇਟੀ ਅੰਮ੍ਰਿਤਸਰ ਦਾ ਹਿੱਸਾ ਹੈ ਦੀਆਂ ਸਾਰੀਆਂ ਪੱਕੀਆਂ ਸੜਕਾਂ ਦੀ ਮੁਰੰਮਤ ਮੁਕੰਮਲ ਕਰ ਦਿੱਤੀ ਗਈ ਹੈ। ਲਗਭਗ 10 ਕਿਲੋਮੀਟਰ ਲੰਬੀ ਸੜਕ ਦੀ ਮੁਰੰਮਤ ਸਾਲ 1992-93 ਵਿਚ ਕਰ ਦਿੱਤੀ ਗਈ ਸੀ ।

——=

## ਹੈਡਮਾਸਟਰਾਂ ਦੀਆਂ ਤਰੱਕੀਆਂ

*1422. **ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ - -

(ੳ) ਫਰਵਰੀ, 1992 ਤੋਂ 31 ਦਸੰਬਰ, 1993 ਤੱਕ ਕਿੰਨੇ ਹੈਡਮਾਸਟਰਾਂ ਨੂੰ ਪ੍ਰਿੰਸੀਪਲਾਂ ਵੱਜੋਂ ਤਰੱਕੀ ਦਿੱਤੀ ਗਈ ਅਤੇ ਉਨ੍ਹਾਂ ਦਾ ਸੀਨੀਆਰਤਾ ਨੰਬਰ ਕੀ ਕੀ ਹੈ;

(ਅ) ਕੀ ਇਹ ਸੱਚ ਹੈ ਕਿ ਕੁੱਝ ਸੀਨੀਅਰ ਹੈਡਮਾਸਟਰਾਂ ਦੀ ਸੀਨੀਆਰਤਾ ਨੂੰ ਨਜ਼ਰ-ਅੰਦਾਜ਼ ਕਰਕੇ ਕੁਝ ਜੂਨੀਅਰ ਹੈਡਮਾਸਟਰਾਂ ਨੂੰ ਪ੍ਰਿੰਸੀਪਲਾਂ ਵਜੋਂ ਤਰੱਕੀ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਨ ਕੀ ਹਨ ?

---

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਫਰਵਰੀ, 1992 ਤੋਂ 31 ਦਸੰਬਰ, 1993 ਤੱਕ, 71 ਹੈਡਮਾਸਟਰਾਂ ਨੂੰ ਤਰੱਕੀ ਦਿੱਤੀ ਗਈ ਅਤੇ ਉਨ੍ਹਾਂ ਦੀ ਸੀਨੀਆਰਤਾ ਨੰਬਰ ਨਾਲ ਅਨੈਕਸਚਰ 'ੳ' ਤੇ ਦਿੱਤਾ ਗਿਆ ਹੈ।

(ਅ) ਹਾਂ ਜੀ। ਰਾਖਵੇਂਕਰਨ ਤੇ ਸਰਕਾਰ ਦੀ ਪਾਲਿਸੀ ਅਨੁਸਾਰ ਅਨੁਸੂਚਿਤ ਜਾਤੀ ਦੇ ਹੈਡਮਾਸਟਰਾਂ ਲਈ ਪੀ.ਈ.ਐਸ-2 (ਸਕੂਲ ਅਤੇ ਇੰਸਪੈਕਸ਼ਨ ਕਾਡਰ) ਵਿੱਚ ਮਿਥਿਆ ਕੋਟਾ ਪੂਰਾ ਹੋ ਗਿਆ ਸੀ । ਇਸ ਲਈ ਕੁਝ ਸੀਨੀਅਰ ਹੈਡਮਾਸਟਰਾਂ ਨੂੰ ਜਿਹੜੇ ਰਿਜ਼ਰਵ ਕੈਟਾਗਰੀ ਦੇ ਸਨ, ਨੂੰ ਤਰੱਕੀ ਨਹੀਂ ਦਿੱਤੀ ਗਈ।

ਅਨੈਕਸਚਰ-'ੳ'

ਹੈਡਮਾਸਟਰਾਂ ਦਾ ਸੀਨੀਆਰਤਾ ਨੰ: ਜਿਨ੍ਹਾਂ ਨੂੰ ਪ੍ਰਿੰਸੀਪਲ ਵਜੋਂ ਤਰੱਕੀ ਦਿੱਤੀ ਗਈ।

| ਲੜੀ ਨੰ: | ਸੀਨੀਆਰਤਾ ਨੰ: (ਬਤੌਰ ਹੈਡਮਾਸਟਰ) | ਲੜੀ ਨੰ: | ਸੀਨੀਆਰਤਾ ਨੰ: (ਬਤੌਰ ਹੈਡਮਾਸਟਰ) |
|---|---|---|---|
| 1. | 507 | 37 | 682 |
| 2. | 510 | 38 | 689 |
| 3. | 512 | 39 | 691 |
| 4. | 517 | 40 | 693 |
| 5. | 518 | 41 | 697 |
| 6. | 521 | 42 | 698 |

[ਸਿੱਖਿਆ ਮੰਤਰੀ]

| ਲੜੀ ਨੰ: | ਸੀਨੀਅਰਤਾ ਨੰ: (ਬਤੌਰ ਹੈਡਮਾਸਟਰ) | ਲੜੀ ਨੰ: | ਸੀਨੀਆਰਤਾ ਨੰ: (ਬਤੌਰ ਹੈਡਮਾਸਟਰ) |
|---|---|---|---|
| 7. | 522 | 43 | 704 |
| 8. | 532 | 44 | 735 |
| 9. | 533 | 45 | 736 |
| 10. | 536 | 46 | 738 |
| 11. | 540 | 47 | 740 |
| 12. | 541 | 48 | 742 |
| 13. | 548 | 49 | 747 |
| 14. | 558 | 50 | 763 |
| 15. | 560 | 51 | 769 |
| 16 | 561 | 52 | 770 |
| 17. | 571 | 53 | 774 |
| 18. | 572 | 54 | 784 |
| 19. | 580 | 55 | 788 |
| 20. | 581 | 56 | 789 |
| 21. | 521-ਏ | 57 | 790 |
| 22. | 580-ਏ | 58 | 792 |
| 23. | 650 | 59 | 793 |
| 24. | 655 | 60 | 796 |
| 25. | 658 | 61 | 798 |
| 26. | 663 | 62 | 801 |
| 27. | 666 | 63 | 804 |
| 28. | 567 | 64 | 809 |
| 29. | 672 | 65 | 810 |
| 30. | 673 | 66 | 812 |
| 31. | 675 | 67 | 816 |
| 32. | 676 | 68 | 659-ਏ |
| 33. | 677 | 69 | 434 |
| 34. | 678 | 70 | 435 |
| 35. | 679 | 71 | 497-ਸੀ |
| 36. | 680 | | |

## ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਅਧਿਆਪਕਾਂ ਦੀਆਂ ਆਸਾਮੀਆਂ ਭਰਨਾ

*1445. **ਸਰਦਾਰ ਸਾਧੂ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਸਰਕਾਰੀ ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਇਸ ਸਮੇਂ ਬੀ.ਐਡ. ਟੀਚਰਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਥਾਵਾਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਵਿਚਾਰ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਬੀ.ਐਡ. ਅਧਿਆਪਕਾਂ ਦੀਆਂ ਵਿਸ਼ੇਵਾਰ ਹੇਠ ਲਿਖੇ ਅਨੁਸਾਰ ਖਾਲੀ ਪੋਸਟਾਂ ਉਪਲਬਧ ਹਨ :—

| ਲੜੀ ਨੰ: | ਵਿਸ਼ਾ | ਗਿਣਤੀ |
|---|---|---|
| 1. | ਸੋਸ਼ਲ ਸਟੱਡੀ | 18 |
| 2. | ਹਿਸਾਬ | 3 |
| 3. | ਹਿੰਦੀ | 1 |
| 4. | ਪੰਜਾਬੀ | 5 |
| 5. | ਸਾਇੰਸ | 18 |
| 6. | ਡੀ.ਪੀ.ਈ. | 9 |
| 7. | ਖੇਤੀਬਾੜੀ | 1 |
| 8. | ਹੋਮ ਸਾਇੰਸ | 1 |

ਇਸ ਸਬੰਧ ਵਿਚ ਸੂਚਿਤ ਕੀਤਾ ਜਾਂਦਾ ਹੈ ਕਿ ਚੇਅਰਮੈਨ ਵਿਭਾਗੀ ਚੋਣ ਕਮੇਟੀ ਵਲੋਂ ਵਖ ਵੱਖ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਦੇ ਨਾਵਾਂ ਦੀ ਸਿਫਾਰਸ਼ ਕੀਤੀ ਹੈ। ਸੋਸ਼ਲ ਸਟੱਡੀ, ਹਿਸਾਬ, ਹਿੰਦੀ ਅਤੇ ਪੰਜਾਬੀ ਦੇ ਚੁਣੇ ਹੋਏ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਚੁੱਕੇ ਹਨ। ਬੀ.ਐਡ.ਟੀਚਰਾਂ ਦੇ ਦੂਜੇ ਵਿਸ਼ਿਆਂ ਦੀਆਂ ਖਾਲੀ ਪੋਸਟਾਂ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ। ਉਪਰੋਕਤ ਵਿਸ਼ਿਆਂ ਦੀਆਂ ਬਾਕੀ ਬਚਦੀਆਂ ਖਾਲੀ ਵੇਟਿੰਗ ਲਿਸਟ ਦੇ ਉਮੀਦਵਾਰਾਂ ਵਿਚੋਂ ਭਰੀਆਂ ਜਾਣਗੀਆਂ।

**Starred Question No. 1421***

Extension has been asked for in respect of Starred Question No. 1421)—

**ਜੇ.ਬੀ.ਟੀ. ਅਧਿਆਪਕਾਂ ਦੀਆਂ ਆਸਾਮੀਆਂ ਭਰਨਾ**

*1446. **ਸਰਦਾਰ ਸਾਧੂ ਸਿੰਘ :** ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਇਸ ਸਮੇਂ ਜੇ.ਬੀ.ਟੀ. ਅਧਿਆਪਕਾਂ ਦੀਆਂ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਵਿਚਾਰ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ ਜੇ.ਬੀ.ਟੀ. ਦੀਆਂ 95 ਪੋਸਟਾਂ ਖਾਲੀ ਹਨ ਇਹਨਾਂ ਵਿਚੋਂ 4 ਪੋਸਟਾਂ ਤੇ ਪਹਿਲਾਂ ਹੀ ਈ.ਟੀ.ਟੀ. ਸਿਖਿਅਤ ਉਮੀਦਵਾਰਾਂ ਨੂੰ ਕੱਚੇ ਤੌਰ ਤੇ 89 ਦਿਨਾਂ ਲਈ ਨਿਯੁਕਤ ਕੀਤਾ ਜਾ ਚੁੱਕਾ ਹੈ। ਵਿਭਾਗੀ ਚੋਣ ਕਮੇਟੀ ਦੁਆਰਾ ਚੁਣੇ ਗਏ ਹੋਰ ਉਮੀਦਵਾਰ ਛੇਤੀ ਲਗਾਏ ਜਾ ਰਹੇ ਹਨ।

———

**ਅਧਿਆਪਕਾਂ ਦੀਆਂ ਆਸਾਮੀਆਂ ਭਰਨਾ**

*1287. **ਸ੍ਰੀ ਬਾਬੂ ਰਾਮ ਚਾਵਲਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਜ਼ਿਲ੍ਹਾ ਫਿਰੋਜ਼ਪੁਰ ਵਿਚ ਸਰਕਾਰੀ ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਬੀ.ਐੱਡ ਅਧਿਆਪਕਾਂ ਦੀਆਂ ਵਿਸ਼ੇ-ਵਾਰ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਆਸਾਮੀਆਂ ਨੂੰ ਭਰਨ ਲਈ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਵਿਚਾਰ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਜ਼ਿਲ੍ਹਾ ਫਿਰੋਜ਼ਪੁਰ ਦੇ ਸਰਕਾਰੀ ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ (ਸਰਕਾਰੀ ਮਿਡਲ ਸਕੂਲਾਂ ਸਮੇਤ) ਵਿੱਚ ਬੀ.ਐਡ. ਟੀਚਰਾਂ ਦੀਆਂ, ਵਿਸ਼ੇ-ਵਾਰ ਇਸ ਵੇਲੇ ਖਾਲੀ ਪਈਆਂ ਆਸਾਮੀਆਂ ਹੇਠ ਲਿਖੇ ਅਨੁਸਾਰ ਹਨ :—

| | | |
|---|---|---|
| ਸੋਸ਼ਲ ਸਟਡੀਜ਼ | ... | 5 |
| ਸਾਇੰਸ | ... | 41 |
| ਹਿਸਾਬ | ... | 7 |
| ਡੀ.ਪੀ.ਈਜ਼ | ... | 31 |
| ਸੰਗੀਤ ਮਾਸਟਰ | ... | 1 |
| ਪੰਜਾਬੀ | ... | 1 |
| ਹਿੰਦੀ | ... | .. |

ਜਿੱਥੋਂ ਤੱਕ ਇਹਨਾਂ ਆਸਾਮੀਆਂ ਨੂੰ ਭਰਨ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮਾਂ ਦਾ ਸਬੰਧ ਹੈ, ਇਸ ਬਾਰੇ ਦੱਸਿਆ ਜਾਂਦਾ ਹੈ ਕਿ ਵਿਭਾਗ ਚੋਣ ਕਮੇਟੀ ਨੇ ਸੋਸ਼ਲ ਸਟੱਡੀ, ਹਿਸਾਬ,

*For Statrred Question No. 1421 and reply thereto, please See P.V.S. Debates 29th March, 1994.

ਹਿੰਦੀ ਅਤੇ ਪੰਜਾਬੀ ਦੇ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਦੇ ਨਾਵਾਂ ਦੀ ਸਿਫਾਰਿਸ਼ ਕੀਤੀ ਹੈ। ਵਿਭਾਗੀ ਚੋਣ ਕਮੇਟੀ ਦੁਆਰਾ ਉਪਰੋਕਤ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਚੁੱਕੇ ਹਨ। ਇਨ੍ਹਾਂ ਵਿਸ਼ਿਆਂ ਦੀਆਂ ਬਾਕੀ ਬਚਦੀਆਂ ਖਾਲੀ ਆਸਾਮੀਆਂ ਵੇਟਿੰਗ ਲਿਸਟ ਦੇ ਉਮੀਦਵਾਰਾਂ ਵਿੱਚੋਂ ਭਰੀਆਂ ਜਾਣਗੀਆ । ਬੀ. ਐਡ ਟੀਚਰਾਂ ਦੇ ਦੂਜੇ ਵਿਸ਼ਿਆਂ ਦੀਆਂ ਖਾਲੀ ਪੋਸਟਾਂ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ।

---

## ਪ੍ਰਾਇਮਰੀ ਸਕੂਲਾਂ ਵਿਚ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ ਭਰਨਾ

*1288. **ਸ੍ਰੀ ਬਾਬੂ ਰਾਮ ਚਾਵਲਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਜ਼ਿਲ੍ਹਾ ਫਿਰੋਜ਼ਪੁਰ ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਜੇ.ਬੀ.ਟੀ ਅਧਿਆਪਕਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਵਿਚਾਰ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਜ਼ਿਲਾ ਫਿਰੋਜ਼ਪੁਰ ਵਿੱਚ ਜੇ:ਬੀ:ਟੀ ਟੀਚਰਾਂ ਦੀਆਂ ਖਾਲੀ ਆਸਾਮੀਆਂ ਦੀ ਗਿਣਤੀ 359 ਹੈ। 29 ਆਸਾਮੀਆਂ ਐਡਹਾਕ ਅਧਾਰ ਤੇ ਟੀਚਰ ਲਾ ਕੇ ਭਰੀਆਂ ਗਈਆਂ ਹਨ। ਸਰਕਾਰ ਵਲੋਂ ਸਥਾਪਤ ਵਿਭਾਗੀ ਚੋਣ ਕਮੇਟੀ ਵਲੋਂ ਚੁਣੇ ਜਾਣ ਵਾਲੇ ਹੋਰ ਉਮੀਦਵਾਰਾਂ ਨੂੰ ਜਲਦੀ ਹੀ ਇਸ ਜ਼ਿਲ੍ਹੇ ਵਿੱਚ ਵੀ ਨਿਯੁਕਤ ਕੀਤਾ ਜਾਵੇਗਾ।

---

# UNSTARRED QUESTIONS AND ANSWERS

## ਰਾਜ ਵਿਚ ਸਹਿਕਾਰੀ ਸਭਾਵਾਂ ਦੀ ਗਿਣਤੀ

199. **ਕਾਮਰੇਡ ਹਰਦੇਵ ਅਰਸ਼ੀ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) 31 ਦਸੰਬਰ, 1993 ਤਕ ਰਾਜ ਵਿਚ ਜ਼ਿਲ੍ਹਾ-ਵਾਰ ਕੁਲ ਕਿੰਨੀਆਂ ਕਿੰਨੀਆਂ ਸਹਿਕਾਰੀ ਸਭਾਵਾਂ ਰਜਿਸਟਰ ਕੀਤੀਆਂ ਗਈਆਂ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਜ਼ਿਲ੍ਹਾ-ਵਾਰ ਕਿੰਨੀਆਂ ਸਹਿਕਾਰੀ ਸਭਾਵਾਂ ਬਾਕੀਦਾਰ ਹਨ ਅਤੇ ਜ਼ਿਲ੍ਹਾ-ਵਾਰ ਅਜਿਹੀਆਂ ਕਿੰਨੀਆਂ ਸਹਿਕਾਰੀ ਸਭਾਵਾਂ ਹਨ ਜਿਨ੍ਹਾਂ ਵਿਚ ਪ੍ਰਬੰਧਕ ਨਿਯੁਕਤ ਕੀਤੇ ਗਏ ਹਨ?

**ਸ੍ਰੀ ਸੱਜਨ ਕੁਮਾਰ ਜਾਖੜ** : (ੳ) ਮਿਤੀ 31 ਦਸੰਬਰ, 1993 ਤੱਕ ਰਾਜ ਵਿੱਚ ਕੁੱਲ ਰਜਿਸਟਰਡ ਸਹਿਕਾਰੀ ਸਭਾਵਾਂ 18228 ਸਨ । ਜ਼ਿਲ੍ਹੇਵਾਰ ਸੂਚਨਾਂ/ਗਿਣਤੀ ਅਨੁਲੱਗ 'ੳ' ਦੇ ਕਾਲਮ ਨੰਬਰ 3 ਵਿੱਚ ਦਰਜ਼ ਹੈ।

[ਸਹਿਕਾਰਤਾ ਮੰਤਰੀ]

(ਅ) ਰਾਜ ਵਿੱਚ 31 ਦਸੰਬਰ, 1993 ਤੱਕ ਕੁੱਲ ਡੀਫਾਲਟਰ ਸਹਿਕਾਰੀ ਸਭਾਵਾਂ ਦੀ ਗਿਣਤੀ 4825 ਸੀ (ਜ਼ਿਲ੍ਹੇ ਵਾਰ ਗਿਣਤੀ ਅਨੁਲੱਗ 'ੳ' ਦੇ ਕਾਲਮ 4 ਵਿੱਚ ਦਰਜ਼ ਹੈ)। ਇਸੇ ਤਰ੍ਹਾਂ ਕੁੱਲ 504 ਸਹਿਕਾਰੀ ਸਭਾਵਾਂ ਵਿਚ ਪ੍ਰਸ਼ਾਸ਼ਕ ਨਿਯੁਕਤ ਸਨ (ਜ਼ਿਲ੍ਹੇਵਾਰ ਗਿਣਤੀ ਅਨੁਲੱਗ 'ੳ' ਦੇ ਕਾਲਮ ਨੰਬਰ 5 ਵਿਚ ਦਰਜ਼ ਹੈ)

ਅਨੁਲੱਗ 'ੳ'

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਕੁੱਲ ਸਭਾਵਾਂ ਦੀ ਗਿਣਤੀ 31-12-93 ਤੱਕ | ਕੁੱਲ ਨਾਦਹਿੰਦ ਸਭਾਵਾਂ ਦੀ ਗਿਣਤੀ 31-12-93 ਤੱਕ | ਸਭਾਵਾਂ ਜਿਨ੍ਹਾਂ ਵਿੱਚ ਪ੍ਰਸ਼ਾਸ਼ਕ ਨਿਯੁਕਤ ਹੈ। |
|---|---|---|---|---|---|
| 1 | 2 | | 3 | 4 | 5 |
| 1. | ਅੰਮ੍ਰਿਤਸਰ | ... | 2,761 | 637 | 67 |
| 2. | ਗੁਰਦਾਸਪੁਰ | ... | 2,008 | 1,268 | 55 |
| 3. | ਹੁਸ਼ਿਆਰਪੁਰ | ... | 1,469 | 298 | 40 |
| 4. | ਜਲੰਧਰ | ... | 2,134 | 59 | 59 |
| 5. | ਕਪੂਰਥਲਾ | ... | 616 | 97 | 3 |
| 6. | ਲੁਧਿਆਣਾ | ... | 1,464 | 509 | 77 |
| 7. | ਪਟਿਆਲਾ | ... | 297 | 98 | 7 |
| 8. | ਰੋਪੜ | ... | 807 | 375 | 10 |

| 1 | 2 | | 3 | 4 | 5 |
|---|---|---|---|---|---|
| 9. | ਫਤਿਹਗੜ੍ਹ ਸਾਹਿਬ | ... | 430 | 103 | ... |
| 10. | ਸੰਗਰੂਰ | ... | 1,852 | 395 | 6 |
| 11. | ਬਠਿੰਡਾ | ... | 1,191 | 162 | 12 |
| 12. | ਮਾਨਸਾ | ... | 564 | 30 | 6 |
| 13. | ਫਰੀਦਕੋਟ | ... | 1,578 | 539 | 6 |
| 14. | ਫਿਰੋਜ਼ਪੁਰ | ... | 1,057 | 255 | 156 |
| | ਜੋੜ | ... | 18,228 | 4,825 | 504 |

**ਮੰਤਰੀਆਂ ਦੇ ਆਮਦਨ ਕਰ ਦੇ ਕਾਰਣ ਖਰਚ**

**201. (1.) ਸ਼੍ਰੀਮਤੀ ਵਿਮਲਾ ਡਾਂਗ :**
**(2.) ਕਾਮਰੇਡ ਹਰਦੇਵ ਅਰਸ਼ੀ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 1992-93 ਲਈ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤਿਆਂ ਤੇ ਦੇਣੇ ਬਣਦੇ ਆਮਦਨ ਕਰ ਦੇ ਕਾਰਣ ਰਾਜ ਸਰਕਾਰ ਦੁਆਰਾ ਕੁਲ ਕਿੰਨੀ ਰਕਮ ਦੀ ਅਦਾਇਗੀ ਕੀਤੀ ਗਈ ?

**ਸਰਦਾਰ ਬੇਅੰਤ ਸਿੰਘ :** ਵਿੱਤੀ ਸਾਲ 1992-93 ਲਈ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤਿਆਂ ਤੇ ਦੇਣੇ ਬਣਦੇ ਆਮਦਨ ਕਰ ਦੇ ਇਵਜ਼ ਵਿੱਚ ਰਾਜ ਸਰਕਾਰ ਦੁਆਰਾ 13,48,140 ਰੁਪਏ ਦੀ ਅਦਾਇਗੀ ਕੀਤੀ ਗਈ।

---

**ਜ਼ਿਲ੍ਹਾ ਵਿਕਾਸ ਅਤੇ ਯੋਜਨਾ ਬੰਦੀ ਬੋਰਡਾਂ ਲਈ ਫੰਡ ਮਖਸੂਸ ਕਰਨਾ**

**200. ਕਾਮਰੇਡ ਹਰਦੇਵ ਅਰਸ਼ੀ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 1993-94 ਲਈ ਰਾਜ ਵਿੱਚ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਲਈ ਜ਼ਿਲ੍ਹਾਵਾਰ ਕੁੱਲ ਕਿੰਨੀ ਕਿੰਨੀ ਰਕਮ ਮਖਸੂਸ ਕੀਤੀ ਗਈ ?

**ਡਾਕਟਰ ਕੇਵਲ ਕ੍ਰਿਸ਼ਨ :** ਸਾਲ 1993-94 ਦੌਰਾਨ ਜ਼ਿਲ੍ਹਾਵਾਰ ਜ਼ਿਲ੍ਹਾ ਵਿਕਾਸ ਤੇ ਯੋਜਨਾ ਬੋਰਡਾਂ ਲਈ ਅਲਾਟ ਕੀਤੇ ਕੁੱਲ ਫੰਡਾਂ ਸਬੰਧੀ ਸੂਚਨਾਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[ਵਿੱਤ ਮੰਤਰੀ]

## ਸਟੇਟਮੈਂਟ

ਵਿੱਤੀ ਸਾਲ 1993-94 ਲਈ ਰਾਜ ਵਿੱਚ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਲਈ ਜ਼ਿਲ੍ਹਾਵਾਰ ਕੁੱਲ ਮਖਸੂਸ ਕੀਤੀ ਗਈ ਰਕਮ ਦਾ ਵੇਰਵਾ :

(ਰੁਪਏ ਲੱਖਾਂ ਵਿਚੋਂ)

| ਲੜੀ ਨੰ: | ਜ਼ਿਲ੍ਹਾ | ਸਾਲ 1993-94 ਦੌਰਾਨ ਕੁੱਲ ਮਖਸੂਸ ਕੀਤੀ ਰਕਮ (16-2-1994 ਤੱਕ) |
|---|---|---|
| 1 | 2 | 3 |
| 1. | ਅੰਮ੍ਰਿਤਸਰ | 2165.02 |
| 2. | ਫਿਰੋਜ਼ਪੁਰ | 2292.49 |
| 3. | ਗੁਰਦਾਸਪੁਰ | 2122.09 |
| 4. | ਜਲੰਧਰ | 2110.72 |
| 5. | ਕਪੂਰਥਲਾ | 911.30 |
| 6. | ਲੁਧਿਆਣਾ | 1810.62 |
| 7. | ਫਤਿਹਗੜ੍ਹ ਸਾਹਿਬ | 740.52 |
| 8. | ਹੁਸ਼ਿਆਰਪੁਰ | 1919.32 |
| 9. | ਸੰਗਰੂਰ | 1352.57 |
| 10. | ਬਠਿੰਡਾ | 1062.01 |
| 11. | ਮਾਨਸਾ | 783.27 |
| 12. | ਪਟਿਆਲਾ | 1612.92 |
| 13. | ਰੂਪ ਨਗਰ | 1100.60 |
| 14. | ਫਰੀਦਕੋਟ | 1311.00 |
| | ਕੁੱਲ | 21294.45 |

## ਟਿਊਬਵੈੱਲ ਕੁਨੈਕਸ਼ਨਜ਼ ਲਈ ਪੈਂਡਿੰਗ ਪਈਆਂ ਅਰਜ਼ੀਆਂ

202. **ਕਾਮਰੇਡ ਹਰਦੇਵ ਅਰਸ਼ੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1982 ਤੋਂ ਮਿਤੀ ਅੰਤ ਤੱਕ ਪੰਜਾਬ ਰਾਜ ਬਿਜਲੀ ਬੋਰਡ ਵਿਚ ਟਿਊਬਵੈੱਲ ਕੁਨੈਕਸ਼ਨ ਦੇਣ ਲਈ ਜ਼ਿਲ੍ਹਾਵਾਰ ਕਿੰਨੀਆਂ ਕਿੰਨੀਆਂ ਅਰਜ਼ੀਆਂ ਪੈਂਡਿੰਗ ਪਈਆਂ ਹਨ ?

**ਸਰਦਾਰ ਬੇਅੰਤ ਸਿੰਘ :** ਪੰਜਾਬ ਰਾਜ ਬਿਜਲੀ ਬੋਰਡ ਕੋਲ ਟਿਊਬਵੈੱਲ ਕੁਨੈਕਸ਼ਨਾਂ ਲਈ ਜ਼ਿਲ੍ਹੇਵਾਰ ਬਕਾਇਆ ਪਈਆਂ ਅਰਜ਼ੀਆਂ ਮਿਤੀ 31 ਜਨਵਰੀ, 1994 ਤੱਕ ਹੇਠ ਲਿਖੇ ਅਨੁਸਾਰ ਹਨ —

| | | |
|---|---|---|
| 1. | ਅੰਮ੍ਰਿਤਸਰ | 29284 |
| 2. | ਗੁਰਦਾਸਪੁਰ | 16074 |
| 3. | ਜਲੰਧਰ | 22463 |
| 4. | ਕਪੂਰਥਲਾ | 11394 |
| 5. | ਬਠਿੰਡਾ | 11684 |
| 6. | ਫਿਰੋਜ਼ਪੁਰ | 28594 |
| 7. | ਹੁਸ਼ਿਆਰਪੁਰ | 13551 |
| 8. | ਫਰੀਦਕੋਟ | 35677 |
| 9. | ਲੁਧਿਆਣਾ | 28811 |
| 10. | ਪਟਿਆਲਾ | 29543 |
| 11. | ਸੰਗਰੂਰ | 46747 |
| 12. | ਰੋਪੜ | 6735 |
| 13. | ਫਤਿਹਗੜ੍ਹ ਸਾਹਿਬ | 8298 |
| 14. | ਮਾਨਸਾ | 8340 |
| | | 297195 |

---

## ਬਲਾਕਾਂ ਮਾਨਸਾ, ਝੁਨੀਰ ਅਤੇ ਬੁਢਲਾਡਾ, ਜ਼ਿਲ੍ਹਾ ਮਾਨਸਾ ਲਈ ਫੰਡ ਦੇਣਾ

203. **ਕਾਮਰੇਡ ਹਰਦੇਵ ਅਰਸ਼ੀ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲਾਂ 1992-93 ਅਤੇ 1993-94 ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਕ੍ਰਮਵਾਰ ਬਲਾਕਾਂ ਮਾਨਸਾ, ਝੁਨੀਰ ਅਤੇ ਬੁਢਲਾਡਾ ਲਈ ਉੱਨਤ ਗਰਾਮ ਸਕੀਮ ਅਧੀਨ ਜ਼ਿਲ੍ਹਾ ਯੋਜਨਾ ਬੰਦੀ ਅਤੇ ਵਿਕਾਸ ਬੋਰਡ, ਮਾਨਸਾ ਦੁਆਰਾ ਕੁਲ ਕਿੰਨੇ ਫੰਡ ਦਿੱਤੇ ਗਏ?

**ਡਾਕਟਰ ਕੇਵਲ ਕ੍ਰਿਸ਼ਨ :** ਵਿਸਥਾਰ ਪੂਰਵਕ ਸੂਚਨਾ ਨਾਲ ਨੱਥੀ ਸਟੇਟਮੈਂਟ ਵਿੱਚ ਦਰਜ ਹੈ, ਜੋ ਹਾਊਸ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

## ਸਟੇਟਮੈਂਟ

ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ, ਮਾਨਸਾ ਵਲੋਂ ਸਾਲ 1992-93 ਅਤੇ 1993-94 (ਮਿਤੀ 15 ਫਰਵਰੀ, 1994 ਤੱਕ) ਦੌਰਾਨ ਉਨਤ ਗ੍ਰਾਮ ਸਕੀਮ ਅਧੀਨ ਬਲਾਕ ਮਾਨਸਾ, ਬੁਢਲਾਡਾ ਅਤੇ ਝੁਨੀਰ ਲਈ ਰਲੀਜ਼ ਕੀਤੀ ਗਈ ਰਾਸ਼ੀ

(ਰੁਪਏ ਲੱਖਾਂ ਵਿਚ)

| ਸਕੀਮ ਦਾ ਨਾਂ | ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ, ਮਾਨਸਾ ਵੱਲੋਂ ਸਾਲ 1992-93 ਦੌਰਾਨ ਰਲੀਜ਼ ਕੀਤੀ ਗਈ ਰਾਸ਼ੀ | | | | ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ, ਮਾਨਸਾ ਵੱਲੋਂ ਸਾਲ 1993-94 ਦੌਰਾਨ ਰਲੀਜ਼ ਕੀਤੀ ਗਈ ਰਾਸ਼ੀ | | | |
|---|---|---|---|---|---|---|---|---|
| | ਮਾਨਸਾ | ਬੁਢਲਾਡਾ | ਝੁਨੀਰ | ਕੁੱਲ | ਮਾਨਸਾ | ਬੁਢਲਾਡਾ | ਝੁਨੀਰ | ਕੁੱਲ |
| 1 | 2 | 3 | 4 | 5 | 6 | 7 | 8 | 9 |
| 1. ਉਨਤ ਗ੍ਰਾਮ ਸਕੀਮ ਲਈ ਪਲਾਨ ਫੰਡਜ਼ | 22.12 | 21.07 | 21.07 | 64.26 | 13.10 | 13.55 | 13.35 | 40.00 |
| 2. ਉਨਤ ਗ੍ਰਾਮ ਸਕੀਮ ਲਈ ਪੇਂਡੂ ਵਿਕਾਸ ਬੋਰਡ ਫੰਡਜ਼ | 94.00 | 94.00 | 94.00 | 282.00 | 80.11 | 99.68 | 113.38 | 293.17 |
| ਜੋੜ | 116.12 | 115.07 | 115.07 | 346.26 | 93.21 | 113.23 | 126.73 | 333.17 |

## ਪ੍ਰਧਾਨਾਂ ਤੋਂ ਬਿਨਾਂ ਨਗਰ ਪਾਲਿਕਾਵਾਂ

208. **ਸ੍ਰੀਮਤੀ ਵਿਮਲਾ ਡਾਂਗ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅਜਿਹੀਆਂ ਨਗਰ ਪਾਲਿਕਾਵਾਂ ਦੇ ਨਾਂ ਕੀ ਕੀ ਹਨ ਜਿਹੜੀਆਂ ਇਸ ਸਮੇਂ ਪ੍ਰਧਾਨਾਂ ਤੋਂ ਬਿਨਾਂ ਹਨ ਅਤੇ ਕਦੋਂ ਤੋਂ ਇਹ ਇਸ ਤਰ੍ਹਾਂ ਹਨ ਅਤੇ ਇਸ ਦੇ ਕੀ ਕਾਰਣ ਹਨ?

**ਡਾਕਟਰ ਕੇਵਲ ਕ੍ਰਿਸ਼ਨ** : ਕੁਲ 95 ਨਗਰਪਾਲਿਕਾਵਾਂ ਜਿਨਾਂ ਦੀਆਂ ਚੋਣਾਂ ਮਿਤੀ 6 ਸਤੰਬਰ, 1992 ਨੂੰ ਕਰਾਈਆਂ ਗਈਆਂ ਸਨ ਉਨ੍ਹਾਂ ਵਿਚੋਂ 8 ਨਗਰਪਾਲਿਕਾਵਾਂ ਮੁਕਤਸਰ, ਫਗਵਾੜਾ ਅਮਲੋਹ, ਫਰੀਦਕੋਟ, ਬੁਢਲਾਡਾ, ਪਟਿਆਲਾ, ਪਠਾਨਕੋਟ ਅਤੇ ਹੁਸ਼ਿਆਰਪੁਰ ਇਸ ਸਮੇਂ ਬਿਨਾਂ ਪ੍ਰਧਾਨ ਦੇ ਹਨ। ਜਦੋਂ ਕਿ 5 ਨਗਰਪਾਲਿਕਾਵਾਂ ਮੁਕਤਸਰ, ਬੁਢਲਾਡਾ, ਫਗਵਾੜਾ ,ਅਮਲੋਹ ਅਤੇ ਫਰੀਦਕੋਟ ਦੇ ਪ੍ਰਧਾਨਾਂ ਦੀ ਨਿਯੁਕਤੀ ਕੋਰਟ ਕੇਸ ਹੋਣ ਕਰਕੇ ਨਹੀਂ ਕੀਤੀ ਜਾ ਸਕੀ। 2 ਨਗਰਪਾਲਿਕਾਵਾਂ ਪਠਾਨਕੋਟ ਅਤੇ ਪਟਿਆਲਾ ਦੇ ਵਿਰੁੱਧ ਗੰਭੀਰ ਬਕਾਇਦਗੀਆਂ ਹੋਣ ਕਾਰਣ ਉਨ੍ਹਾਂ ਨੂੰ ਮੁਅਤਲ ਕੀਤਾ ਜਾ ਚੁਕਿਆ ਹੈ। ਨਗਰਪਾਲਿਕਾ, ਹੁਸ਼ਿਆਰਪੁਰ ਦੇ ਪ੍ਰਧਾਨ ਨੂੰ ਪੰਜਾਬ ਮਿਉਂਸਪਲ ਐਕਟ, 1911 ਦੀ ਧਾਰਾ 22 ਅਧੀਨ 24 ਸਤੰਬਰ ,1993 ਨੂੰ ਹਟਾਇਆ ਗਿਆ ਸੀ। ਪ੍ਰਧਾਨ ਦੀ ਦੁਬਾਰਾ ਚੋਣ ਮਿਤੀ 3 ਫਰਵਰੀ, 1994 ਨੂੰ ਕਰਾਈ ਗਈ ਹੈ । ਉਸ ਦੀ ਚੋਣ ਨੂੰ ਸਰਕਾਰੀ ਗਜ਼ਟ ਵਿਚ ਪ੍ਰਕਾਸ਼ਤ ਕਰਨ ਦੀ ਕਾਰਵਾਈ ਵਿਚਾਰ ਅਧੀਨ ਹੈ।

---

## ਜ਼ਿਲ੍ਹਾ ਫਰੀਦਕੋਟ ਵਿਚ ਸਰਪੰਚਾਂ ਦੀ ਮੁਅੱਤਲੀ

209. 1. **ਕਾਮਰੇਡ ਅਜੈਬ ਸਿੰਘ ਰੌਤਾ**
2. **ਸ੍ਰੀਮਤੀ ਵਿਮਲਾ ਡਾਂਗ**

} : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਫਰੀਦਕੋਟ ਦੇ ਅਜਿਹੇ ਪਿੰਡਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਦੇ ਸਰਪੰਚ ਪਿਛਲੀਆਂ ਪੰਚਾਇਤ ਚੋਣਾਂ ਦੇ ਦੌਰਾਨ ਚੁਣੇ ਗਏ ਸਨ ਅਤੇ ਜਿਨ੍ਹਾਂ ਨੂੰ ਮੁਅੱਤਲ ਕਰ ਦਿੱਤਾ ਗਿਆ ਹੈ ਅਤੇ ਹਰ ਕੇਸ ਵਿਚ ਉਨ੍ਹਾਂ ਦੀ ਮੁਅੱਤਲੀ ਦੀ ਤਰੀਕ ਅਤੇ ਕਾਰਣ ਕੀ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਮੁਅੱਤਲ ਕੀਤੇ ਗਏ ਸਰਪੰਚਾਂ ਵਿੱਚੋਂ ਕਿਸੇ ਸਰਪੰਚ ਨੂੰ ਬਹਾਲ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਨੂੰ ਕਿਸ ਕਿਸ ਮਿਤੀ ਨੂੰ ਬਹਾਲ ਕੀਤਾ ਗਿਆ ?

**ਮਾਸਟਰ ਜਗੀਰ ਸਿੰਘ** : (ੳ) ਸਰਪੰਚਾਂ ਦੇ ਨਾਂ, ਉਨ੍ਹਾਂ ਦੇ ਪਿੰਡ, ਮੁਅੱਤਲੀ ਦੀਆਂ ਮਿਤੀਆਂ ਅਤੇ ਕਾਰਣ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

(ਅ) ਹਾਂ ਜੀ, ਸਰਪੰਚ ਗਰਾਮ ਪੰਚਾਇਤ ਕਾਸਮ ਭੱਟੀ, ਬਲਾਕ ਕੋਟਕਪੂਰਾ, ਨੂੰ ਮਿਤੀ 13 ਅਗੱਸਤ, 1993 ਨੂੰ ਬਹਾਲ ਕੀਤਾ ਗਿਆ।

ਅਨੁਲੱਗ 'ੳ'

| ਲੜੀ ਨੰ: | ਸਰਪੰਚ/ ਪਿੰਡ ਦਾ ਵੇਰਵਾ | ਹੈਡਕੁਆਟਰ ਵਲੋਂ ਮੁਅੱਤਲ ਕਰਨ ਦੀ ਮਿਤੀ | ਰੈਗੂਲਰ ਪੜਤਾਲ ਸੌਂਪਣ ਦੀ ਮਿਤੀ | ਮੁਅੱਤਲ ਕਰਨ ਦੇ ਕਾਰਣ | ਬਹਾਲ ਕਰਨ ਦੀ ਮਿਤੀ ਜੇ ਕੋਈ ਹੋਵੇ | ਵਿਸ਼ੇਸ਼ ਕਥਨ |
|---|---|---|---|---|---|---|
| 1 | 2 | 3 | 4 | 5 | 6 | 7 |
| 1 | ਸਰਵਸ਼੍ਰੀ ਹਰਜਿੰਦਰ ਸਿੰਘ, ਸਰਪੰਚ, ਗਰਾਮ ਪੰਚਾਇਤ ਫਤੂਹੀ ਵਾਲਾ ਲੰਬੀ | 3-3-93 | 17-8-93 ਡਵੀਜ਼ਨਲ ਡਿਪਟੀ ਡਾਇਰੈਕਟਰ ਪੰਚਾਇਤ, ਫਿਰੋਜ਼ਪੁਰ | ਸਰਪੰਚ ਦੀ ਚੋਣ ਲਈ ਭਰੇ ਨਾਮਜ਼ਦਗੀ ਪੱਤਰਾਂ ਨਾਲ ਅਹੁੱਦੇ ਦੀ ਸਹੁੰ ਦਾ ਫਾਰਮ ਨਾ ਭਰਨ ਬਾਰੇ । | | |
| 2 | ਸ੍ਰੀ ਹਰਦਿਆਲ ਸਿੰਘ, ਸਰਪੰਚ, ਗਰਾਮ ਪੰਚਾਇਤ ਕਾਸ਼ਮ ਭੱਟੀ ਕੋਟਕਪੂਰਾ | 30-4-93 | 30-4-93 ਡਵੀਜ਼ਨਲ ਡਿਪਟੀ ਡਾਇਰੈਕਟਰ, ਪੰਚਾਇਤ, ਪਟਿਆਲਾ | 1. ਪੰਚਾਇਤ ਫੰਡਾਂ ਦੀ ਹੇਰਾ ਫੇਰੀ ਕਰਨਾ<br>2. ਪੰਚਾਇਤ ਦੀ ਜ਼ਮੀਨ ਖਸਰਾ ਨੰ: 634) (8—0) | 13-8-93 | |

| 1 | 2 | 3 | 4 | 5 | 6 | 7 |
|---|---|---|---|---|---|---|
| | | | | ਖਸਰਾ ਨੰ: 640 (3—18), ਖਸਰਾ ਨੰ: 674 (4—9) ਵੇਚ ਦਿੱਤਾ ਅਤੇ ਨਜਾਇਜ਼ ਕਬਜ਼ੇ ਕਰਵਾ ਦਿੱਤੇ। 3. ਸਰਪੰਚ ਵਿਰੁੱਧ ਧਾਰਾ 420 ਅਧੀਨ ਫੌਜਦਾਰੀ ਕੇਸ ਥਾਣਾ ਜੈਤੋਂ ਵਿੱਚ ਦਰਜ਼ ਹੋ ਚੁੱਕਾ ਹੈ। | | |
| 3 | ਸ੍ਰੀ ਅਮਰਜੀਤ ਸਿੰਘ ਸਰਪੰਚ, ਗਰਾਮ ਪੰਚਾਇਤ, ਰੁਖਾਲਾ ਗਿੱਦੜਬਾਹਾ | 27-1-94 | 7-2-94 ਜ਼ਿਲਾ ਵਿਕਾਸ ਤੇ ਪੰਚਾਇਤ ਅਫਸਰ, ਫਰੀਦਕੋਟ | ਪਿੰਡ ਦਾ ਸਾਹਨ 32,00 ਰੁਪਏ ਵਿੱਚ ਵੇਚ ਕੇ ਪੰਚਾਇਤ ਫੰਡ ਵਿੱਚ ਜਮ੍ਹਾਂ ਨਾ ਕਰਾਉਣ ਬਾਰੇ। | | |
| 4 | ਸ੍ਰੀ ਗੁਰਮੀਤ ਸਿੰਘ, ਸਰਪੰਚ, ਗਰਾਮ ਪੰਚਾਇਤ, ਬੂਟਰ, ਮੋਗਾ-1 | 6-1-94 | 24-1-94 ਡਵੀਜ਼ਨਲ ਡਿਪਟੀ ਡਾਇਰੈਕਟਰ, ਪੰਚਾਇਤ, ਫਿਰੋਜ਼ਪੁਰ | ਦਿਹਾਤੀ ਵਿਕਾਸ ਫੰਡ ਵਿਚੋਂ 3,56,400 ਰੁਪਏ ਦੀ ਗਰਾਂਟ ਬਰਸਾਤੀ ਪਾਣੀ ਦੇ ਨਿਕਾਸ ਲਈ ਦਿੱਤੀ ਗਈ ਪਰ ਇਹ ਰਕਮ ਗਲੀਆਂ ਨਾਲੀਆਂ ਬਣਾਉਣ ਤੇ ਖਰਚ ਕੀਤੀ ਗਈ। | | |

[ਰਾਜ ਮੰਤਰੀ, ਦਿਹਾਤੀ ਵਿਕਾਸ ਅਤੇ ਪੰਚਾਇਤਾਂ]

| 1 | 2 | 3 | 4 | 5 | 6 | 7 |
|---|---|---|---|---|---|---|
| 5 | ਸ੍ਰੀ ਦੀਦਾਰ ਸਿੰਘ, ਸਰਪੰਚ, ਗਰਾਮ ਪੰਚਾਇਤ ਵੱਟੂ, ਮੁਕਤਸਰ | 31-1-94 | 31-1-94 ਡਵੀਜ਼ਨਲ ਡਿਪਟੀ ਡਾਇਰੈਕਟਰ ਪੰਚਾਇਤ, ਫਿਰੋਜ਼ਪੁਰ | 1. ਸ਼ਾਮਲਾਤ ਜ਼ਮੀਨ ਦੇ ਖਸਰਾ ਨੰ: 147, 147/1, 318, 319, 94 ਐਮ/6 ਆਦਿ ਤੇ ਕਬਜ਼ਾ ਕੀਤਾ ਹੋਇਆ ਅਤੇ ਸ਼ਾਮਲਾਤ ਜ਼ਮੀਨ ਤੇ ਮਕਾਨ ਅਤੇ ਦੀਵਾਰਾਂ ਉਸਾਰੀਆਂ ਹੋਈਆਂ ਹਨ।<br>ਸੇਮ ਨਾਲਾ ਰਸਤੇ ਵਿੱਚੋਂ ਪੁੱਟਣ ਸਬੰਧੀ ਸਰਕਾਰ ਪਾਸੋਂ ਮਨਜ਼ੂਰੀ ਨਾ ਲੈਣ ਬਾਰੇ। | | |
| 6 | ਸ੍ਰੀ ਮਹਿੰਦਰ ਸਿੰਘ ਸਰਪੰਚ, ਗਰਾਮ ਪੰਚਾਇਤ, ਮਾਂਗਟਕੇਰ, ਮੁਕਤਸਰ | 10-12-93 | 17-1-94 ਸੰਯੁਕਤ ਵਿਕਾਸ ਕਮਿਸ਼ਨਰ (ਆਈ.ਆਰ.ਡੀ.) ਪੰਜਾਬ | 1. ਸਫੈ ਦਿਆਂ ਦੀ ਬੋਲੀ, ਗਿਣਤੀ, ਨੀਲਾਮੀ, ਕਟਾਈ, ਠੀਕ ਨਾ ਕਰਨ ਬਾਰੇ।<br>2. ਰਾਸ਼ੀ ਕੈਸ਼-ਬੁੱਕ ਵਿੱਚ ਜਮ੍ਹਾਂ ਨਾ ਕਰਾਉਣ ਬਾਰੇ ਅਤੇ ਨਿਯਮਾਂ ਦੀ ਉਲੰਘਣਾ ਕਰਨ ਬਾਰੇ। | | |

## ਰਾਜ ਵਿਚ ਮੁਜ਼ਰਮਾਂ ਅਤੇ ਸਮਾਇਤ ਅਧੀਨ ਕੈਦੀਆਂ ਦੀ ਗਿਣਤੀ

**210. ਸ੍ਰੀਮਤੀ ਵਿਮਲਾ ਡਾਂਗ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਸਤੰਬਰ, 1993 ਨੂੰ ਪੰਜਾਬ ਦੀਆਂ ਜੇਲ੍ਹਾਂ ਵਿਚ ਮੁਜ਼ਰਮਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਸੀ ਅਤੇ ਉਨ੍ਹਾਂ ਮੁਜ਼ਰਮਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ ਜਿਨ੍ਹਾਂ ਤੇ ਅੱਤਵਾਦ ਅਤੇ ਭੰਨਤੋੜ ਦੀਆਂ ਕਾਰਵਾਈਆਂ (ਰੋਕ) ਐਕਟ, 1987 ਅਧੀਨ ਕੇਸ ਦਰਜ ਕੀਤੇ ਗਏ ਹਨ;

(ਅ) 1 ਸਤੰਬਰ, 1993 ਨੂੰ ਪੰਜਾਬ ਦੀਆਂ ਵੱਖ-ਵੱਖ ਜੇਲ੍ਹਾਂ ਵਿਚ ਜ਼ਿਲ੍ਹਾਵਾਰ ਕਿੰਨੇ ਕਿੰਨੇ ਸਮਾਇਤ ਅਧੀਨ ਕੈਦੀ ਸਨ ਅਤੇ ਉਨ੍ਹਾਂ ਸਮਾਇਤ ਅਧੀਨ ਕੈਦੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ ਜਿਨ੍ਹਾਂ ਨੂੰ ਵੱਖ ਵੱਖ ਅਸਲਾ ਐਕਟ ਅਤੇ ਅੱਤਵਾਦ ਅਤੇ ਭੰਨ-ਤੋੜ ਦੀਆਂ ਕਾਰਵਾਈਆਂ (ਰੋਕ) ਐਕਟ, 1987 ਅਧੀਨ ਦੋਸ਼ੀ ਠਹਿਰਾਇਆ ਗਿਆ ਸੀ ?

**ਸਰਦਾਰ ਬੇਅੰਤ ਸਿੰਘ:** (ੳ) ਮਿਤੀ 1 ਸਤੰਬਰ, 1993 ਨੂੰ ਪੰਜਾਬ ਦੀਆਂ ਜੇਲ੍ਹਾਂ ਵਿੱਚ ਕੈਦੀਆਂ ਦੀ ਗਿਣਤੀ 1816 ਸੀ ਜਿਨ੍ਹਾਂ ਵਿਚੋਂ ਅਜਿਹੇ ਕੈਦੀ ਜਿਨ੍ਹਾਂ ਤੇ ਅੱਤਵਾਦ ਅਤੇ ਭੰਨ-ਤੋੜ ਦੀਆਂ ਕਾਰਵਾਈਆਂ (ਰੋਕ) ਐਕਟ, 1987 ਅਧੀਨ ਕੇਸ ਦਰਜ ਕੀਤੇ ਗਏ, ਦੀ ਗਿਣਤੀ 67 ਸੀ। ਜ਼ਿਲੇਵਾਰ ਸੂਚਨਾ ਅਨੁਲੱਗ 'ਅ' ਤੇ ਹੈ।

(ਅ) ਮਿਤੀ 1 ਸਤੰਬਰ, 1993 ਨੂੰ ਸਮਾਇਤ ਅਧੀਨ ਕੈਦੀਆਂ ਦੀ ਗਿਣਤੀ 4955 ਸੀ, ਜਿਨ੍ਹਾਂ ਵਿਚੋਂ ਅਜਿਹੇ ਕੈਦੀ ਹਵਾਲਾਤੀ ਜਿਨ੍ਹਾਂ ਨੂੰ ਅਸਲਾ ਐਕਟ ਅਤੇ ਅੱਤਵਾਦ ਅਤੇ ਭੰਨ-ਤੋੜ ਦੀਆਂ ਕਾਰਵਾਈਆਂ (ਰੋਕ) ਐਕਟ, 1987 ਅਧੀਨ ਦੋਸ਼ੀ ਠਹਿਰਾਇਆ ਗਿਆ ਸੀ, ਦੀ ਗਿਣਤੀ 1111 ਸੀ। ਜ਼ਿਲ੍ਹੇਵਾਰ ਸੂਚਨਾ ਅਨੁਲੱਗ 'ਅ' ਤੇ ਹੈ।

### ਅਨੁਲੱਗ 'ਅ'

### ਰਾਜ ਵਿੱਚ ਮੁਜਰਮਾਂ ਅਤੇ ਸਮਾਇਤ ਅਧੀਨ ਕੈਦੀਆਂ ਦੀ ਗਿਣਤੀ

(ੳ) 1 ਸਤੰਬਰ, 1993 ਨੂੰ ਪੰਜਾਬ ਦੀਆਂ ਜੇਲ੍ਹਾਂ ਵਿੱਚ ਮੁਜ਼ਰਮਾਂ ਦੀ ਜ਼ਿਲ੍ਹੇਵਾਰ ਗਿਣਤੀ ਕਿੰਨੀ ਕਿੰਨੀ ਸੀ ਅਤੇ ਉਨ੍ਹਾਂ ਮੁਜ਼ਰਮਾਂ ਦੀ ਜ਼ਿਲ੍ਹੇ-ਵਾਰ ਗਿਣਤੀ ਕਿੰਨੀ-ਕਿੰਨੀ ਹੈ, ਜਿਨ੍ਹਾਂ ਤੇ ਅੱਤਵਾਦ ਅਤੇ ਭੰਨਤੋੜ ਦੀਆਂ ਕਾਰਵਾਈਆਂ (ਰੋਕ) ਐਕਟ, 1987 ਅਧੀਨ ਕੇਸ ਦਰਜ ਕੀਤੇ ਗਏ ਹਨ।

(ਅ) 1 ਸਤਬਰ 1993 ਨੂੰ ਪੰਜਾਬ ਦੀਆਂ ਵੱਖ-ਵੱਖ ਜੇਲ੍ਹਾਂ ਵਿੱਚ ਜ਼ਿਲ੍ਹੇਵਾਰ ਕਿੰਨੇ ਸਮਾਇਤ ਅਧੀਨ ਕੈਦੀ ਸਨ ਅਤੇ ਉਨ੍ਹਾਂ ਸਮਾਇਤ ਅਧੀਨ ਕੈਦੀਆਂ ਦੀ ਜ਼ਿਲ੍ਹੇਵਾਰ ਗਿਣਤੀ ਕਿੰਨੀ-ਕਿੰਨੀ ਹੈ, ਜਿਨ੍ਹਾਂ ਨੂੰ ਵੱਖ-ਵੱਖ ਅਸਲਾ ਐਕਟ ਅਤੇ ਅੱਤਵਾਦ ਅਤੇ ਭੰਨਤੋੜ ਦੀਆਂ ਕਾਰਵਾਈਆਂ (ਰੋਕ) ਐਕਟ 1987 ਅਧੀਨ ਦੋਸ਼ੀ ਠਹਿਰਾਇਆ ਗਿਆ ਸੀ।

| ਲੜੀ ਨੰ: | ਜ਼ਿਲ੍ਹਾ | ਕੈਦੀਆਂ ਦੀ ਕੁੱਲ ਗਿਣਤੀ | ਕੈਦੀ ਜਿਨ੍ਹਾਂ ਵਿਰੁੱਧ ਅਸਲਾ ਐਕਟ ਅਤੇ ਟੀ. ਡੀ.ਏ. ਐਕਟ, 1987 ਅਧੀਨ ਕੇਸ ਦਰਜ ਹਨ, ਦੀ ਗਿਣਤੀ | ਸਮਾਇਤ ਅਧੀਨ ਕੈਦੀਆਂ ਦੀ ਕੁੱਲ ਗਿਣਤੀ | ਹਵਾਲਾਤੀਆਂ ਜਿਨ੍ਹਾਂ ਵਿਰੁੱਧ ਅਸਲਾ ਐਕਟ ਅਤੇ ਟੀ.ਡੀ.ਏ. ਅਕਟ 1987 ਅਧੀਨ ਕੇਸ ਦਰਜ ਹਨ, ਦੀ ਗਿਣਤੀ |
|---|---|---|---|---|---|
| 1 | ਫਿਰੋਜ਼ਪੁਰ | 196 | 2 | 656 | 140 |
| 2 | ਪਟਿਆਲਾ | 344 | 58 | 745 | 245 |
| 3 | ਲੁਧਿਆਣਾ | 314 | — | 529 | — |
| 4 | ਅੰਮ੍ਰਿਤਸਰ | 271 | 5 | 937 | 281 |
| 5 | ਬਠਿੰਡਾ | 229 | — | 355 | 2 |
| 6 | ਜਲੰਧਰ | 186 | 2 | 428 | 105 |
| 7 | ਗੁਰਦਾਸਪੁਰ | 114 | — | 282 | 8 |
| 8 | ਸੰਗਰੂਰ | 30 | — | 448 | 330 |
| 9 | ਫਰੀਦਕੋਟ | 98 | — | 212 | — |
| 10 | ਹੁਸ਼ਿਆਰਪੁਰ | 12 | — | 181 | — |
| 11 | ਕਪੂਰਥਲਾ | 21 | — | 131 | — |
| 12 | ਰੋਪੜ | 1 | — | 15 | — |
| 13 | ਫਤਿਹਗੜ੍ਹ ਸਾਹਿਬ | — | — | 36 | — |
| 14 | ਮਾਨਸਾ | — | — | — | — |
| | ਜੋੜ | 1,816 | 67 | 4,955 | 1111 |

## ਰਾਜ ਵਿਚ ਬੱਚਿਆਂ ਦੇ ਕਤਲ

211. **ਸ਼੍ਰੀਮਤੀ ਵਿਮਲਾ ਡਾਂਗ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਪੰਜ ਸਾਲ ਤੋਂ ਘੱਟ ਉਮਰ ਦੇ ਅਜਿਹੇ ਬੱਚਿਆਂ ਦੇ ਜ਼ਿਲ੍ਹਾਵਾਰ ਨਾਂ, ਪਿਤਾ ਦੇ ਨਾਂ ਅਤੇ ਪਤੇ ਕੀ ਕੀ ਹਨ ਜਿਨ੍ਹਾਂ ਦਾ ਰਾਜ ਵਿਚ 1 ਜਨਵਰੀ, 1993 ਤੋਂ 10 ਸਤੰਬਰ, 1993 ਤੱਕ ਦੇ ਸਮੇਂ ਦੇ ਦੌਰਾਨ ਕਤਲ ਕੀਤਾ ਗਿਆ ਅਤੇ ਹਰ ਇਕ ਕੇਸ ਵਿਚ ਉਨ੍ਹਾਂ ਨੂੰ ਕਤਲ ਕਰਨ ਦੇ ਕੀ ਕਾਰਣ ਹਨ;

(ਅ) ਕੀ ਅਜਿਹੇ ਸਾਰੇ ਅਪਰਾਧੀਆਂ ਨੂੰ ਫੜ ਲਿਆ ਗਿਆ ਹੈ ਅਤੇ ਉਨ੍ਹਾਂ ਵਿਰੁੱਧ ਮੁਕੱਦਮੇ ਚਲਾਏ ਗਏ ਹਨ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ?

ਸਰਦਾਰ ਬੇਅੰਤ ਸਿੰਘ: (ੳ) 6 ਬੱਚੇ ਮਾਰੇ ਗਏ, ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:—

| ਲੜੀ ਨੰ: | ਬੱਚੇ ਦਾ ਨਾਂ ਅਤੇ ਜ਼ਿਲ੍ਹਾ | ਪਿਤਾ ਦਾ ਨਾਂ | ਬੱਚੇ ਦਾ ਪਤਾ | ਕਤਲ ਦਾ ਕਾਰਨ |
|---|---|---|---|---|
| 1 | ਟੋਨੀ ਜ਼ਿਲ੍ਹਾ ਮਜੀਠਾ | ਪ੍ਰੇਮ ਮਸੀਹ | ਵਾਸੀ ਮੁਹੰਮਦਪੁਰ ਥਾਣਾ ਰਾਮਦਾਸ | ਘਰੇਲੂ ਝਗੜੇ ਕਾਰਨ |
| 2 | ਆਰਤੀ ਜ਼ਿਲ੍ਹਾ ਅੰਮ੍ਰਿਤਸਰ | ਗੋਗੀ | ਵਾਸੀ ਆਰੀਵਾਲ ਥਾਣਾ ਅੰਮ੍ਰਿਤਸਰ | ਉਹੀ |
| 3 | ਕਰਨਬੀਰ ਸਿੰਘ ਜ਼ਿਲ੍ਹਾ ਰੋਪੜ | ਕੁਲਵੰਤ ਸਿੰਘ | ਵਾਸੀ ਰੋਪੜ | ਆਤੰਕਵਾਦੀਆਂ ਦੁਆਰਾ ਮਾਰਿਆ ਗਿਆ। |
| 4 | ਗੁਰਪ੍ਰੀਤ ਕੌਰ ਜ਼ਿਲ੍ਹਾ ਹੁਸ਼ਿਆਰਪੁਰ | ਰਤਨ ਸਿੰਘ | ਵਾਸੀ ਸਾਂਦਰਾਂ ਸੋਢੀਆਂ | ਉਸਦਾ ਪਿਤਾ ਦੂਜਾ ਕਰਨਾ ਚਾਹੁੰਦਾ ਸੀ |
| 5 | ਪ੍ਰਭਸਿਮਰਨ ਕੌਰ ਜ਼ਿਲ੍ਹਾ ਜਲੰਧਰ | ਮਨਜੀਤ ਸਿੰਘ | ਵਾਸੀ ਖਲੀਫਾ ਗੇਟ ਕਰਤਾਰਪੁਰ । | ਜਾਇਦਾਦ ਦੇ ਝਗੜੇ ਕਾਰਨ। |
| 6 | ਬਲਵਿੰਦਰ ਸਿੰਘ ਜ਼ਿਲ੍ਹਾ ਜਲੰਧਰ | ਸਤਨਾਮ ਸਿੰਘ | ਵਾਸੀ ਸਗਵਾਲ ਥਾਣਾ ਕਰਤਾਰਪੁਰ | ਪਤਾ ਨਹੀਂ। |

(ਅ) 5 ਕੇਸਾਂ ਦੇ ਦੋਸ਼ੀ ਫੜੇ ਗਏ ਜਿਨ੍ਹਾਂ ਦੇ ਚਲਾਨ ਕੋਰਟ ਵਿਚ ਪੇਸ਼ ਕੀਤੇ ਗਏ ਹਨ, ਇਹਨਾਂ ਵਿਚੋਂ ਇਕ ਕੇਸ ਦੀ ਭਾਲ ਵੀ ਕੀਤੀ ਜਾ ਰਹੀ ਹੈ। ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ: | ਦੋਸ਼ੀ ਫੜੇ ਗਏ | ਦੋਸ਼ੀਆਂ ਤੇ ਮੁਕੱਦਮਾ | ਫੜੇ ਨਾ ਜਾਣ ਦਾ ਕਾਰਣ |
|---|---|---|---|
| 1 | ਇਕ ਦੋਸ਼ੀ ਫੜਿਆ ਗਿਆ | ਮੁਕੱਦਮਾ ਜੇਰ ਸਮਾਇਤ ਹੈ। | |
| 2 | ਇਕ ਦੋਸ਼ੀ ਫੜਿਆ ਗਿਆ। | ਕੋਰਟ ਵਿਚ ਮੁਕਦਮਾ ਜੇਰ ਸਮਾਇਤ ਹੈ। | |
| 3 | ਇਕ ਦੋਸ਼ੀ ਫੜਿਆ ਗਿਆ। | ਮੁਕੱਦਮਾ ਜੇਰ ਸਮਾਇਤ ਹੈ। | |
| 4 | ਇਕ ਦੋਸ਼ੀ ਫੜਿਆ ਗਿਆ। | ਮੁਕੱਦਮਾ ਮਿਤੀ 23 ਫਰਵਰੀ, 1994 ਨੂੰ ਅਦਾਲਤ ਵਿਚੋਂ ਬਰੀ ਹੋ ਗਿਆ। | |
| 5 | 3 ਦੋਸ਼ੀ ਫੜੇ ਗਏ। | ਮੁਕੱਦਮਾ ਅਦਾਲਤ ਵਿੱਚ ਪੇਸ਼ ਕੀਤਾ ਗਿਆ। | |

## ਉਪ-ਮੰਡਲ, ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਦਾ ਸਦਰ ਮੁਕਾਮ ਬਦਲਣਾ

229. **ਸ੍ਰੀ ਰਮੇਸ਼ ਦੱਤ ਸ਼ਰਮਾਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਉਪ-ਮੰਡਲ ਅਫਸਰ, ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਨੂਰਪੁਰ ਬੇਦੀ, ਤਹਿਸੀਲ ਆਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਦਾ ਸਦਰ ਮੁਕਾਮ ਤਬਦੀਲ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਬੇਅੰਤ ਸਿੰਘ** : 1. ਹਾਂ ਜੀ। ਇਹ ਠੀਕ ਹੈ ਕਿ ਸੜਕਾਂ ਅਤੇ ਪੁਲ ਉਪ-ਮੰਡਲ (ਪਲੈਨ ਸੜਕਾਂ) ਪੰਜਾਬ, ਲੋਕ ਨਿਰਮਾਣ ਵਿਭਾਗ, ਭਵਨ ਤੇ ਮਾਰਗ ਸ਼ਾਖਾ, ਨੂਰਪੁਰ ਬੇਦੀ ਜ਼ਿਲ੍ਹਾ ਰੋਪੜ ਦਾ ਸਦਰ ਮੁਕਾਮ ਨੂਰਪੁਰ ਬੇਦੀ ਤੋਂ ਰੋਪੜ ਮੁੱਖ ਇੰਜੀਨੀਅਰ, ਪੰਜਾਬ ਲੋਕ ਨਿਰਮਾਣ ਵਿਭਾਗ, ਭਵਨ ਤੇ ਮਾਰਗ ਸ਼ਾਖਾ, ਪਟਿਆਲਾ ਦੇ ਦਫਤਰੀ ਹੁਕਮ ਨੰ: 419/ਅ1, ਮਿਤੀ 13 ਸਤੰਬਰ, 1988 ਰਾਹੀਂ ਲੋਕ ਹਿੱਤ ਨੂੰ ਮੁੱਖ ਰੱਖਦਿਆਂ ਤਬਦੀਲ ਕੀਤਾ ਗਿਆ ਸੀ।

2. ਇਸ ਉਪ-ਮੰਡਲ ਦਾ ਸਦਰ ਮੁਕਾਮ ਰੋਪੜ ਵਿਖੇ ਇਸ ਲਈ ਤਬਦੀਲ ਕੀਤਾ ਗਿਆ ਸੀ, ਕਿਉਂ ਜੋ ਜ਼ਿਲ੍ਹਾ ਰੋਪੜ ਵਿਚ ਪਲੈਨ ਸੜਕਾਂ ਦਾ ਕੋਈ ਉਪ-ਮੰਡਲ ਨਹੀਂ ਸੀ। ਇੰਝ ਕਰਨਾ ਬਹੁਤ ਜ਼ਰੂਰੀ ਸੀ। ਇਸ ਤੋਂ ਇਲਾਵਾ ਰੋਪੜ ਇਸ ਉਪ-ਮੰਡਲ ਵਿਚ ਪੈਂਦੀਆਂ ਪਲੈਨ ਸੜਕਾਂ ਦਾ ਕੇਂਦਰੀ ਸਥਾਨ ਸਮਝਿਆ ਗਿਆ ਸੀ।

---

## ਰਾਜ ਵਿਚ ਮਾਰਕਿਟ ਕਮੇਟੀਆਂ ਵਿਚ ਕੰਮ ਕਰ ਰਹੇ ਕਰਮਚਾਰੀਆਂ ਦੀ ਗਿਣਤੀ

230. **ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਮਾਰਕੀਟ ਕਮੇਟੀਆਂ ਵਿਚ ਕੰਮ ਕਰ ਰਹੇ ਅਮਲੇ ਦੀ ਸ਼੍ਰੇਣੀਵਾਰ ਕੁਲ ਗਿਣਤੀ ਕਿੰਨੀ ਕਿੰਨੀ ਹੈ ਅਤੇ ਅਨੁਸੂਚਿਤ ਜਾਤੀਆਂ ਦੀ ਸ਼੍ਰੇਣੀ ਨਾਲ ਸਬੰਧਤ ਕਰਮਚਾਰੀਆਂ ਦੀ ਸ਼੍ਰੇਣੀਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਕੀ ਇਹ ਗਿਣਤੀ ਸਰਕਾਰ ਦੀ ਰਾਖਵੇਂਕਰਣ ਦੀ ਨੀਤੀ ਮੁਤਾਬਕ ਹੈ ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ** : ਮਾਰਕੀਟ ਕਮੇਟੀਆਂ ਦੇ ਦਰਜ਼ਾ-3 ਅਤੇ ਦਰਜਾ 4 ਕਰਮਚਾਰੀਆਂ ਦੀ ਗਿਣਤੀ ਸਬੰਧੀ ਅਤੇ ਅਨੁਸੂਚਿਤ ਜਾਤੀਆਂ ਸਬੰਧੀ ਵੇਰਵਾ ਅਨੈਕਸਚਰ-'ਏ' ਤੇ ਨੱਥੀ ਕੀਤਾ ਜਾਂਦਾ ਹੈ। ਜਿੱਥੇ ਕਿਸੇ ਮਾਰਕੀਟ ਕਮੇਟੀਆਂ ਵਿਚ ਅਨੁਸੂਚਿਤ ਸ਼੍ਰੇਣੀ ਨਾਲ ਸਬੰਧਤ ਯੋਗ ਕਰਮਚਾਰੀ ਉਪਲੱਬਧ ਨਹੀਂ ਹਨ, ਉਥੇ ਰਿਜ਼ਰਵ ਪੁਆਇੰਟ ਸਰਕਾਰ ਦੀ ਰੀਜ਼ਰਵੇਸ਼ਨ ਪਾਲਿਸੀ ਅਨੁਸਾਰ ਕੈਰੀਫਾਰਵੱਡ ਕੀਤੇ ਗਏ ਹਨ। ਜਦੋਂ ਇਸ ਸ਼੍ਰੇਣੀ ਦੇ ਯੋਗ ਕਰਮਚਾਰੀ ਉਪਲਬਧ ਹੋਣਗੇ, ਤਾਂ ਉਹਨਾਂ ਨੂੰ ਪ੍ਰਤੀਨਿੱਧਤਾ ਦੇ ਦਿੱਤੀ ਜਾਵੇਗੀ।

## ਅਨੈਕਸਚਰ-'ਏ'

### ਪੰਜਾਬ ਰਾਜ ਦੀਆਂ ਮਾਰਕੀਟ ਕਮੇਟੀਆਂ ਵਿਖੇ ਦਰਜ਼ਾ-3 ਅਤੇ ਦਰਜ਼ਾ-4 ਦੇ ਕਰਮਚਾਰੀਆਂ ਦੀ ਗਿਣਤੀ ਅਤੇ ਅਨੁਸੂਚਿਤ ਸ਼ਰੇਣੀਆਂ ਦੇ ਕਰਮਚਾਰੀਆਂ ਦੀ ਗਿਣਤੀ

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਦਰਜ਼ਾ-3 ਦੇ ਕਰਮਚਾਰੀਆਂ ਦੀ ਗਿਣਤੀ | ਦਰਜ਼ਾ-3 ਵਿਚ ਅਨੁਸੂਚਿਤ ਜਾਤੀਆਂ ਦੇ ਕਰਮਚਾਰੀਆਂ ਦੀ ਗਿਣਤੀ | ਦਰਜ਼ਾ-4 ਦੇ ਕਰਮਚਾਰੀਆਂ ਦੀ ਗਿਣਤੀ | ਦਰਜ਼ਾ-4 ਵਿਚ ਅਨੁਸੂਚਿਤ ਜਾਤੀਆਂ ਦੇ ਕਰਮਚਾਰੀਆਂ ਦੀ ਗਿਣਤੀ |
|---|---|---|---|---|---|---|
| 1 | ਬਠਿੰਡਾ | ... | 195 | 22 | 84 | 43 |
| 2 | ਮਾਨਸਾ | ... | 104 | 15 | 46 | 16 |
| 3 | ਕਪੂਰਥਲਾ | ... | 121 | 23 | 50 | 21 |
| 4 | ਫਿਰੋਜ਼ਪੁਰ | ... | 381 | 50 | 184 | 51 |
| 5 | ਫਤਿਹਗੜ੍ਹ ਸਾਹਿਬ | ... | 108 | 25 | 38 | 9 |
| 6 | ਗੁਰਦਾਸਪੁਰ | ... | 228 | 20 | 83 | 28 |
| 7 | ਅੰਮ੍ਰਿਤਸਰ | ... | 386 | 28 | 145 | 47 |
| 8 | ਹੁਸ਼ਿਆਰਪੁਰ | ... | 129 | 23 | 54 | 28 |
| 9 | ਪਟਿਆਲਾ | ... | 305 | 46 | 134 | 33 |
| 10 | ਜਲੰਧਰ | ... | 230 | 61 | 109 | 23 |
| 11 | ਰੋਪੜ | ... | 105 | 11 | 61 | 14 |
| 12 | ਫਰੀਦਕੋਟ | ... | 398 | 39 | 186 | 73 |
| 13 | ਸੰਗਰੂਰ | ... | 352 | 41 | 136 | 58 |
| 14 | ਲੁਧਿਆਣਾ | ... | 303 | 48 | 139 | 72 |
| | | | 3,345 | 452 | 1,449 | 516 |

## ਪੰਜਾਬ ਰੋਡਵੇਜ਼ ਦੇ ਬੱਸ ਡਿਪੂ

231. **ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਰਾਜ ਵਿਚ ਪੰਜਾਬ ਰੋਡਵੇਜ਼ ਦੇ ਕੁੱਲ ਕਿੰਨੇ ਬੱਸ ਡਿਪੂ ਹਨ ਅਤੇ ਉਕਤ ਡਿਪੂਆਂ ਵਿਚ ਡਿਪੂ-ਵਾਰ ਯਾਰਡ-ਮਾਸਟਰਾਂ, ਕੰਡਕਟਰਾਂ ਅਤੇ ਡਰਾਈਵਰਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿਚ ਅਨੁਸੂਚਿਤ ਜਾਤੀਆਂ ਦੇ ਵਿਅਕਤੀ ਕਿੰਨੇ ਹਨ ?

**ਸਰਦਾਰ ਬੇਅੰਤ ਸਿੰਘ :** ਇਸ ਵੇਲੇ ਪੰਜਾਬ ਰਾਜ ਵਿੱਚ ਰੋਡਵੇਜ਼ ਦੇ ਡਿਪੂਆਂ ਦੀ ਗਿਣਤੀ 18 ਹੈ ।

ਡਿਪੂਵਾਰ ਯਾਰਡ ਮਾਸਟਰਾਂ, ਕੰਡਕਟਰਾਂ ਅਤੇ ਡਰਾਈਵਰਾਂ ਦੀ ਗਿਣਤੀ ਅਤੇ ਉਨ੍ਹਾਂ ਵਿਚੋਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਕਰਮਚਾਰੀਆਂ ਦੀ ਗਿਣਤੀ ਹੇਠ ਅਨੁਸਾਰ ਹੈ:—

| ਲੜੀ ਨੰ: | ਡਿਪੂ ਦਾ ਨਾਂ | | ਯਾਰਡ ਮਾਸਟਰ | ਅ/ਜਾਤੀ | ਕੰਡਕਟਰ | ਅ/ਜਾਤੀ | ਡਰਾਈਵਰ | ਅ/ਜਾਤੀ |
|---|---|---|---|---|---|---|---|---|
| 1 | ਚੰਡੀਗੜ੍ਹ | ... | 1 | 1 | 271 | 89 | 217 | 32 |
| 2 | ਲੁਧਿਆਣਾ | ... | 2 | 1 | 317 | 89 | 246 | 52 |
| 3 | ਰੋਪੜ | ... | 1 | — | 207 | 50 | 167 | 33 |
| 4 | ਨੰਗਲ | ... | 1 | 1 | 189 | 50 | 131 | 44 |
| 5 | ਜਗਰਾਓਂ | ... | 1 | 1 | 173 | 42 | 136 | 32 |
| 6 | ਮੋਗਾ | ... | 2 | 1 | 232 | 37 | 176 | 22 |
| 7 | ਜਲੰਧਰ-1 | ... | 2 | 1 | 223 | 56 | 188 | 25 |
| 8 | ਜਲੰਧਰ-2 | ... | — | — | 212 | 68 | 177 | 31 |
| 9 | ਬਟਾਲਾ | | 3 | 1 | 284 | 70 | 224 | 58 |

| ਲੜੀ ਨੰ: | ਡਿਪੂ ਦਾ ਨਾਂ | | ਯਾਰਡ ਮਾਸਟਰ | ਅ/ਜਾਤੀ | ਕੰਡਕਟਰ | ਅ/ ਜਾਤੀ | ਡਰਾਈਵਰ | ਅ/ਜਾਤ |
|---|---|---|---|---|---|---|---|---|
| 10 | ਨਵਾਂ ਸ਼ਹਿਰ | ... | 1 | 1 | 280 | 75 | 235 | 63 |
| 11 | ਪਠਾਨਕੋਟ | ... | 2 | 1 | 288 | 75 | 256 | 40 |
| 12 | ਹੁਸ਼ਿਆਰਪੁਰ | ... | 2 | 1 | 173 | 55 | 174 | 41 |
| 13 | ਅੰਮ੍ਰਿਤਸਰ-1 | ... | 2 | — | 311 | 78 | 196 | 27 |
| 14 | ਅੰਮ੍ਰਿਤਸਰ-2 | ... | 2 | 1 | 219 | 55 | 183 | 46 |
| 15 | ਤਰਨ ਤਾਰਨ | ... | 2 | — | 182 | 32 | 147 | 21 |
| 16 | ਪੱਟੀ | ... | 1 | — | 171 | 35 | 128 | 12 |
| 17 | ਫਿਰੋਜ਼ਪੁਰ | ... | 2 | — | 342 | 35 | 261 | 31 |
| 18 | ਮੁਕਤਸਰ | ... | 2 | 1 | 168 | 43 | 148 | 27 |
| | ਕੁੱਲ | ... | 29 | 11 | 4,242 | 1,034 | 3,390 | 637 |

### ਰਾਜ ਦੇ ਪਿੰਡਾਂ ਵਿਚ ਲਿੰਕ ਸੜਕਾਂ ਬਣਾਉਣਾ

232. **ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਰਾਜ ਵਿਚ ਉਨ੍ਹਾਂ ਮਾਰਕੀਟ ਕਮੇਟੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੇ ਪਿੰਡਾਂ ਵਿਚ ਲਿੰਕ ਸੜਕਾਂ ਬਣਾਉਣ ਲਈ ਪੈਸਾ ਜਮ੍ਹਾਂ ਕਰਵਾ ਦਿੱਤਾ ਹੈ ?

**ਸਰਦਾਰ ਦਲਬਾਗ ਸਿੰਘ ਨਵਾਂ ਸ਼ਹਿਰ** : ਇਸ ਵੇਲੇ 64 ਮਾਰਕੀਟ ਕਮੇਟੀਆਂ ਨੇ ਲਿੰਕ ਸੜਕਾਂ ਦੀ ਉਸਾਰੀ ਵਾਸਤੇ ਪੈਸੇ ਜਮ੍ਹਾਂ ਕਰਵਾਏ ਹਨ। ਇਨ੍ਹਾਂ ਮਾਰਕੀਟ ਕਮੇਟੀਆਂ ਦੀ ਸੂਚੀ ਅਨੁਲੱਗ 'ੲ' ਤੇ ਨੱਥੀ ਕੀਤੀ ਜਾਂਦੀ ਹੈ।

## ਅਨੁਲਗ-'ਏ'

[ਖੇਤੀ ਬਾੜੀ ਅਤੇ ਜਗਲਾਤ ਮੰਤਰੀ]

ਮਾਰਕੀਟ ਕਮੇਟੀਆਂ ਜਿਨ੍ਹਾਂ ਵੱਲੋਂ ਲਿੰਕ ਸੜਕਾਂ ਦੀ ਉਸਾਰੀ ਲਈ ਪੈਸੇ ਜਮ੍ਹਾਂ ਕਰਵਾਏ ਹਨ, ਦੀ ਸੂਚੀ।

| ਲੜੀ ਨੰ: | ਮਾਰਕੀਟ ਕਮੇਟੀਆਂ ਦਾ ਨਾਂ | ਲੜੀ ਨੰ: | ਮਾਰਕੀਟ ਕਮੇਟੀਆਂ ਦਾ ਨਾ |
|---|---|---|---|
| | ਜ਼ਿਲ੍ਹਾ ਅੰਮ੍ਰਿਤਸਰ | 13 | ਕੋਟਕਪੂਰਾ |
| | | 14 | ਮੁਕਤਸਰ |
| 1 | ਅੰਮ੍ਰਿਤਸਰ | 15 | ਮਲੋਟ |
| 2 | ਅਜਨਾਲਾ | 16 | ਨਿਹਾਲ ਸਿੰਘ ਵਾਲਾ |
| 3 | ਭਿਖੀਵਿੰਡ | | ਜ਼ਿਲ੍ਹਾ ਫਿਰੋਜ਼ਪੁਰ |
| 4 | ਤਰਨਤਾਰਨ | 17 | ਅਬੋਹਰ |
| | ਜ਼ਿਲ੍ਹਾ ਬਠਿੰਡਾ | 18 | ਧਰਮਕੋਟ |
| 5 | ਗੋਨਿਆਣਾ | 19 | ਫਾਜ਼ਿਲਕਾ |
| 6 | ਮੌੜ | 20 | ਫਿਰੋਜ਼ਪੁਰ ਸਿਟੀ |
| 7 | ਸੰਗਤ | 21 | ਗੁਰੂ ਹਰ ਸਹਾਏ |
| | ਜ਼ਿਲ੍ਹਾ ਫਰੀਦਕੋਟ | 22 | ਜਲਾਲਾਬਾਦ |
| 8 | ਅਜੀਤਵਾਲ | 23 | ਮੱਖੂ |
| 9 | ਬਾਘਾ ਪੁਰਾਣਾ | 24 | ਮਲਾਂਵਾਲਾ |
| 10 | ਫਰੀਦਕੋਟ | 25 | ਤਲਵੰਡੀ ਭਾਈ |
| 11 | ਜੈਤੋ | | ਜ਼ਿਲ੍ਹਾ ਗੁਰਦਾਸਪੁਰ |
| 12 | ਗਿੱਦੜਬਾਹਾ | 26 | ਫਤਿਹਗੜ੍ਹ ਚੂੜੀਆਂ |

| ਲੜੀ ਨੰ: | ਮਾਰਕੀਟ ਕਮੇਟੀਆਂ ਦਾ ਨਾਂ | ਲੜੀ ਨੰ: | ਮਾਰਕੀਟ ਕਮੇਟੀਆਂ ਦਾ ਨਾਂ |
|---|---|---|---|
| | ਜ਼ਿਲ੍ਹਾ ਹੁਸ਼ਿਆਰਪੁਰ | 40 | ਮੁੱਲਾਂਪੁਰ |
| 27 | ਹੁਸ਼ਿਆਰਪੁਰ | 41 | ਮਾਛੀਵਾੜਾ |
| | ਜ਼ਿਲਾ ਜਲੰਧਰ | 42 | ਰਾਏਪੁਰ |
| 28 | ਬੰਗਾ | 43 | ਸਮਰਾਲਾ |
| 29 | ਗੋਰਾਇਆ | 44 | ਕਿਲਾ ਰਾਏਪੁਰ |
| 30 | ਲੋਹੀਆਂ ਖਾਸ | | ਜ਼ਿਲ੍ਹਾ ਪਟਿਆਲਾ |
| 31 | ਨਵਾਂ ਸ਼ਹਿਰ | 45 | ਭਾਦਸੋਂ |
| 32 | ਨੂਰਮਹਿਲ | 46 | ਨਾਭਾ |
| 33 | ਫਿਲੌਰ | 47 | ਪਟਿਆਲਾ |
| 34 | ਸ਼ਾਹਕੋਟ | 48 | ਪਾਤੜਾਂ |
| | ਜ਼ਿਲ੍ਹਾ ਕਪੂਰਥਲਾ | 49 | ਸਮਾਣਾ |
| 35 | ਫਗਵਾੜਾ | | ਜ਼ਿਲ੍ਹਾ ਸੰਗਰੂਰ |
| 36 | ਸੁਲਤਾਨਪੁਰ ਲੋਧੀ | 50 | ਅਹਿਮਦਗੜ੍ਹ |
| | ਜ਼ਿਲ੍ਹਾ ਲੁਧਿਆਣਾ | 51 | ਧਨੌਲਾ |
| 37 | ਜਗਰਾਓਂ | 52 | ਧੂਰੀ |
| 38 | ਖੰਨਾ | 53 | ਖਨੌਰੀ |
| 39 | ਲੁਧਿਆਣਾ | 54 | ਮਲੇਰਕੋਟਲਾ |

[ਖੇਤੀ ਬਾੜੀ ਅਤੇ ਜੰਗਲਾਤ ਮੰਤਰੀ]

| ਲੜੀ ਨੰ: | ਮਾਰਕੀਟ ਕਮੇਟੀਆਂ ਦਾ ਨਾਂ | ਲੜੀ ਨੰ: | ਮਾਰਕੀਟ ਕਮੇਟੀਆਂ ਦਾ ਨਾਂ |
|---|---|---|---|
| 55 | ਅਮਰਗੜ੍ਹ | 60 | ਚੀਮਾ |
| 56 | ਸ਼ੇਰਪੁਰ | 61 | ਭਵਾਨੀਗੜ੍ਹ |
| 57 | ਸੰਗਰੂਰ | 62 | ਤੱਪਾ |
| 58 | ਮਹਿਲਕਲਾਂ | 63 | ਬਰਨਾਲਾ |
| 59 | ਸੁਨਾਮ | 64 | ਭਦੌੜ |

**ਪੰਜਾਬ ਅਨੁਸੂਚਿਤ ਜਾਤੀਆਂ/ਭੂਮੀ ਵਿਕਾਸ ਅਤੇ ਵਿੱਤ ਕਾਰਪੋਰਸ਼ਨ ਦੁਆਰਾ ਅਨੁਸੂਚਿਤ ਜਾਤੀਆਂ ਨੂੰ ਕਰਜ਼ੇ**

236. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ :** ਕੀ ਸਮਾਜ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿੱਚ ਪੰਜਾਬ ਅਨੁਸੂਚਿਤ ਜਾਤੀਆਂ/ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਕਿਸ ਮਿਤੀ ਨੂੰ ਸਥਾਪਤ ਕੀਤੀ ਗਈ ਸੀ।

(ਅ) 1993 ਤੱਕ ਉਕੱਤ ਕਾਰਪੋਰੇਸ਼ਨ ਦੁਆਰਾ ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਵਾਲੇ ਕਿੰਨੇ ਵਿਅਕਤੀਆਂ ਨੂੰ ਕਰਜ਼ੇ ਦਿੱਤੇ ਗਏ ਸਨ ਅਤੇ ਇਸ ਤਰ੍ਹਾਂ ਕਰਜ਼ੇ ਵੱਜੋਂ ਕੁੱਲ ਕਿੰਨੀ ਰਕਮ ਦਿੱਤੀ ਗਈ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਵਿਚੋਂ ਮਜ਼ਬੀ ਸਿੱਖਾਂ ਅਤੇ ਬਾਲਮੀਕੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਨੂੰ ਕਰਜ਼ੇ ਵੱਜੋਂ ਕੁੱਲ ਕਿੰਨੀ ਰਕਮ ਦਿੱਤੀ ਗਈ ?

**ਚੌਧਰੀ ਜਗਜੀਤ** ਸਿੰਘ:(ੲ) ਪੰਜਾਬ ਅਨਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋ-ਰੇਸ਼ਨ ਨੇ ਮਿਤੀ 18 ਜਨਵਰੀ, 1971 ਤੋਂ ਕੰਮ ਕਰਨਾ ਸ਼ੁਰੂ ਕੀਤਾ ਸੀ।

(ਬੀ) ਵੱਖ ਵੱਖ ਸਕੀਮਾਂ ਤਹਿਤ ਮਿਤੀ 31 ਦਸੰਬਰ, 1993 ਤੱਕ ਕਾਰਪੋਰੇਸ਼ਨ ਵੱਲੋਂ ਅਨੁਸੂਚਿਤ ਜਾਤੀਆਂ ਦੇ ਲਾਭਪਾਤਰੀਆਂ ਨੂੰ ਵੰਡੇ ਗਏ ਕਰਜ਼ਿਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਸਕੀਮ ਦਾ ਨਾਮ | ਲਾਭਪਾਤਰੀਆਂ ਦੀ ਗਿਣਤੀ | ਰਕਮ (ਲੱਖਾਂ ਵਿਚ) |
|---|---|---|
| 1. ਸਿੱਧਾ ਕਰਜ਼ਾ ਸਕੀਮ | 36,348 | 4109.56 |
| 2. ਬੈਂਕ ਟਾਈਅਪ ਸਕੀਮ ਅਤੇ ਦੂਜੀਆਂ ਸਕੀਮਾਂ | 3,10,514 | 20029.22(ਕਰਜ਼ਾ) (ਇਸ ਵਿਚ 6326.79 ਸਬਸਿਡੀ ਵੀ ਸ਼ਾਮਲ ਹੈ ) । |

(ਸੀ) ਕਾਰਪੋਰੇਸ਼ਨ ਵਲੋਂ ਸਿੱਧਾ ਕਰਜ਼ਾ ਸਕੀਮ ਅਧੀਨ ਸਬ-ਕਾਸਟ ਵਾਈਜ਼ ਡਾਟਾ 1970—80 ਤੋਂ ਰੱਖਣਾ ਸ਼ੁਰੂ ਕੀਤਾ ਗਿਆ। ਮੰਗੀ ਸੂਚਨਾ 1 ਅਪਰੈਲ, 1979 ਤੋਂ 31 ਦਸੰਬਰ, 1993 ਤੱਕ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | | ਲਾਭਪਾਤਰੀਆਂ ਦੀ ਗਿਣਤੀ | ਵੰਡਿਆ ਗਿਆ ਕਰਜ਼ਾ (ਰਕਮ ਲੱਖਾਂ ਵਿਚ) |
|---|---|---|---|
| 1. ਕੁੱਲ ਵੰਡਿਆ ਗਿਆ ਕਰਜ਼ਾ | | 19,650 | 3492.23 |
| 2. ਮੱਦ ਨੰ: 1 ਵਿਚ ਜੋ ਕਰਜਾ ਮਜ਼ਬੀ ਅਤੇ ਬਾਲਮੀਕੀ ਜਾਤਾਂ ਨੂੰ ਦਿੱਤਾ ਗਿਆ ਹੈ ਦਾ ਵੇਰਵਾ ਇਸ ਪ੍ਰਕਾਰ ਹੈ :— | | | |
| 1. ਮੱਜ਼ਬੀ | ... | 5553 | 780.51 |
| 2. ਬਾਲਮੀਕੀ | | 2201 | 340.13 |
| | | ਜੋੜ | 1120.64 |

## ਕੈਂਸਰ ਅਤੇ ਤਪਦਿਕ ਕਾਰਣ ਮੌਤਾਂ

237. (1) **ਸਰਦਾਰ ਗੁਰਚਰਨ ਸਿੰਘ ਪੰਜਗਰਾਈ**
(2) **ਸਰਦਾਰ ਅਵਤਾਰ ਸਿੰਘ ਬਰਾੜ** } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਪਿਛਲੇ ਤਿੰਨ ਸਾਲਾਂ ਦੇ ਦੌਰਾਨ ਵੱਖ-ਵੱਖ ਤਪਦਿਕ ਅਤੇ ਕੈਂਸਰ ਕਾਰਣ ਹੋਈਆਂ ਮੌਤਾਂ ਦੀ ਜ਼ਿਲ੍ਹਾਵਾਰ ਅਤੇ ਸਾਲਵਾਰ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ :** ਲੋੜੀਂਦੀ ਸੂਚਨਾ ਅਨੁਲੱਗ ਵਿਚ ਦਿੱਤੀ ਜਾਂਦੀ ਹੈ ।

## ਅਨੁਲੱਗ

### ਜ਼ਿਲ੍ਹਾਵਾਰ ਅਤੇ ਸਾਲ-ਵਾਈਜ਼ ਤਪਦਿਕ ਅਤੇ ਕੈਂਸਰ ਦੀਆਂ ਮੌਤਾਂ ਪੰਜਾਬ

| ਲੜੀ ਨੰਬਰ | ਜ਼ਿਲ੍ਹੇ ਦਾ ਨਾਂ | ਤਪਦਿਕ ਦੀਆਂ ਮੌਤਾਂ | | | ਕੈਂਸਰ ਦੀਆਂ ਮੌਤਾਂ | | |
|---|---|---|---|---|---|---|---|
| | | 1991 | 1992 | 1993 | 1991 | 1992 | 1993 |
| 1 | ਅੰਮ੍ਰਿਤਸਰ ... | 1,076 | 863 | 624 | 228 | 176 | 151 |
| 2 | ਬਠਿੰਡਾ ... | 293 | 181 | 175 | 227 | 128 | 142 |
| 3 | ਫਰੀਦਕੋਟ ... | 82 | 59 | 42 | 23 | 8 | 24 |
| 4 | ਫਿਰੋਜ਼ਪੁਰ ... | 159 | 148 | 116 | ਨਿਲ | ਨਿਲ | 32 |
| 5 | ਫਤਿਹਗੜ੍ਹ ਸਾਹਿਬ | ਜ਼ਿਲ੍ਹਾ 1992 ਵਿਚ ਬਣਿਆ | 33 | 31 | ਜ਼ਿਲ੍ਹਾ 1992 ਵਿਚ ਬਣਿਆ | 41 | 52 |
| 6 | ਗੁਰਦਾਸਪੁਰ ... | 62 | 58 | 47 | 127 | 97 | 85 |
| 7 | ਹੁਸ਼ਿਆਰਪੁਰ ... | 237 | 65 | 36 | 190 | 101 | 93 |

| | | | ਤਪਦਿਕ ਦੀਆਂ ਮੌਤਾਂ | | | ਕੈਂਸਰ ਦੀਆਂ ਮੌਤਾਂ | | |
|---|---|---|---|---|---|---|---|---|
| | | | 1991 | 1992 | 1993 | 1991 | 1992 | 1993 |
| 8 | ਕਪੂਰਥਲਾ | ... | 45 | 23 | 24 | 86 | 72 | 63 |
| 9 | ਜਲੰਧਰ | ... | 88 | 107 | 87 | 30 | 37 | 42 |
| 10 | ਲੁਧਿਆਣਾ | ... | 656 | 339 | 304 | 578 | 473 | 481 |
| 11 | ਮਾਨਸਾ | | ਜ਼ਿਲ੍ਹਾ 1992 ਵਿਚ ਬਣਿਆ | 55 | 44 | ਜ਼ਿਲ੍ਹਾ 1992 ਵਿਚ ਬਣਿਆ | 84 | 78 |
| 12 | ਪਟਿਆਲਾ | ... | 128 | 228 | 166 | 43 | 59 | 65 |
| 13 | ਰੋਪੜ | ... | 37 | 46 | 17 | 165 | 142 | 116 |
| 14 | ਸੰਗਰੂਰ | ... | 134 | 91 | 84 | 19 | 101 | 92 |
| | ਕੁੱਲ | ... | 2,997 | 2,296 | 1,797 | 1,716 | 1,519 | 1,516 |

## ਫਾਰਮਾਸਿਸਟਾਂ ਦੀਆਂ ਮੁੱਖ ਫਾਰਮਾਸਿਸਟਾਂ ਵਜੋਂ ਤਰੱਕੀਆਂ

238. **ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਉਨ੍ਹਾਂ ਫਾਰਮਾਸਿਸਟਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਵੱਖ-ਵੱਖ ਸਾਲਾਂ 1982, 1984, 1987 ਅਤੇ 1989 ਦੇ ਦੌਰਾਨ ਮੁੱਖ ਫਾਰਮਾਸਿਸਟ ਗਰੇਡ-I ਵਜੋਂ ਤਰੱਕੀ ਦਿੱਤੀ ਗਈ ਅਤੇ ਉਨ੍ਹ ਵਿਚੋਂ ਉਨ੍ਹਾਂ ਫਾਰਮਾਸਿਸਟਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਅਨੁਸੂਚਿਤ ਜਾਤੀਆਂ ਦੀ ਸ਼੍ਰੇਣੀ ਨਾਲ ਸਬੰਧਤ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ :** ਕਿਸੇ ਵੀ ਫਾਰਮਾਸਿਸਟ ਨੂੰ ਸਾਲ 1982, 1984, 1987 ਅਤੇ 1989 ਦੇ ਦੌਰਾਨ ਮੁੱਖ ਫਾਰਮਾਸਿਸਟ ਗਰੇਡ-1 ਦੀ ਆਸਾਮੀ ਤੇ ਤਰੱਕੀ ਨਹੀਂ ਦਿੱਤੀ ਗਈ ਕਿਉਂਕਿ ਇਨ੍ਹਾਂ ਸਾਲਾਂ ਵਿੱਚ ਮੁੱਖ ਫਾਰਮਾਸਿਸਟ ਗਰੇਡ-I ਦੀ ਕੋਈ ਆਸਾਮੀ ਮਨਜ਼ੂਰ ਨਹੀਂ ਸੀ।

## ਮੁੱਖ ਫਾਰਮਾਸਿਸਟਾਂ ਦੀਆਂ ਆਸਾਮੀਆਂ ਭਰਨਾ

239. **ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁੱਖ ਫਾਰਮਾਸਿਸਟ ਗਰੇਡ-I ਅਤੇ ਗਰੇਡ-II ਦੀਆਂ ਕੁੱਲ ਕਿੰਨੀਆਂ ਆਸਾਮੀਆਂ ਸਾਲ 1991 ਦੇ ਦੌਰਾਨ ਸਿਹਤ ਵਿਭਾਗ ਵਿੱਚ ਖਾਲੀ ਪਈਆਂ ਸਨ ਅਤੇ ਅਜਿਹੀਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਜੋ ਵੱਖ-ਵੱਖ ਸਿੱਧੀ ਭਰਤੀ ਰਾਹੀਂ ਅਤੇ ਤਰੱਕੀ ਰਾਹੀਂ ਭਰੀਆਂ ਗਈਆਂ ਸਨ ਅਤੇ ਉਨ੍ਹਾਂ ਵਿੱਚੋਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ

**ਸਰਦਾਰ ਹਰਚਰਨ ਸਿੰਘ ਬਰਾੜ :** ਸਾਲ 1991 ਦੌਰਾਨ ਮੁੱਖ ਫਾਰਮਾਸਿਸਟ ਗਰੇਡ-I ਦੀਆਂ 50 ਆਸਾਮੀਆਂ ਖਾਲੀ ਸਨ ਅਤੇ ਮੁੱਖ ਫਾਰਮਾਸਿਸਟ ਗਰੇਡ-II ਦੀਆਂ 200 ਆਸਾਮੀਆਂ ਖਾਲੀ ਸਨ। ਮੁੱਖ ਫਾਰਮਾਸਿਸਟ ਗਰੇਡ-I ਅਤੇ ਗਰੇਡ-II ਦੀ ਕੋਈ ਵੀ ਆਸਾਮੀ ਸਿੱਧੀ ਭਰਤੀ ਰਾਹੀਂ ਨਹੀਂ ਭਰੀ ਗਈ ਸੀ। ਮੁੱਖ ਫਾਰਮਾਸਿਸਟ ਗਰੇਡ-I ਦੀਆਂ ਆਸਾਮੀਆਂ ਮੁੱਖ ਫਾਰਮਾਸਿਸਟ ਗਰੇਡ-II ਵਿਚੋਂ ਸੀਨੀਆਰਤਾ-ਕਮ-ਮੈਰਿਟ ਦੇ ਆਧਾਰ ਤੇ ਪਲੇਸਮੈਂਟ ਦੇ ਕੇ ਭਰੀਆਂ ਜਾਂਦੀਆਂ ਹਨ। ਇਹ ਤਰੱਕੀ ਵਾਲੀ ਆਸਾਮੀ ਨਹੀਂ ਹੈ, ਪਲੇਸਮੈਂਟ ਵਿੱਚ ਕੋਈ ਰਿਜ਼ਰਵੇਸ਼ਨ ਨਹੀਂ ਹੁੰਦੀ। ਮੁੱਖ ਫਾਰਮਾਸਿਸਟ ਗਰੇਡ-II ਦੀਆਂ 124 ਆਸਾਮੀਆਂ ਤਰੱਕੀ ਰਾਹੀਂ ਭਰੀਆਂ ਗਈਆਂ ਸਨ, ਉਹਨਾਂ ਵਿਚੋਂ 23 ਸੀਨੀਅਰ ਫਾਰਮਾਸਿਸਟ ਜਿਹੜੇ ਅਨੁਸੂਚਿਤ ਜਾਤੀ ਨਾਲ ਸਬੰਧ ਰੱਖਦੇ ਸਨ, ਨੂੰ ਸਾਲ 1991 ਦੌਰਾਨ ਮੁੱਖ ਫਾਰਮਾਸਿਸਟ ਗਰੇਡ-II ਦੀ ਆਸਾਮੀ ਤੇ ਤਰੱਕੀ ਦਿੱਤੀ ਗਈ ਸੀ।

## ਰਣਜੀਤ ਸਾਗਰ ਡੈਮ ਲਈ ਜ਼ਮੀਨ ਪ੍ਰਾਪਤ ਕਰਨਾ

240. **ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਗੁਰਦਾਸਪੁਰ ਵਿਚ ਉਨ੍ਹਾਂ ਪਿੰਡਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜਿਨ੍ਹਾਂ ਵਿਚ ਸਾਲ 1977 ਵਿਚ ਰਣਜੀਤ ਸਾਗਰ ਡੈਮ ਬਣਾਉਣ ਲਈ ਜ਼ਮੀਨ/ਰਿਹਾਇਸ਼ੀ ਥਾਂ

ਪ੍ਰਾਪਤ ਕੀਤੀ ਗਈ ਸੀ ਅਤੇ ਹਰ ਇਕ ਪਿੰਡ ਵਿਚ ਕਿੰਨੇ ਏਕੜ ਜ਼ਮੀਨ ਲਈ ਗਈ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ/ਇਲਾਕੇ ਵਿਚੋਂ ਕਿੰਨੇ ਏਕੜ ਜ਼ਮੀਨ/ ਰਿਹਾਇਸ਼ੀ ਇਲਾਕਾ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਦਾ ਹੈ ;

(ੲ) ਉਕਤ ਪ੍ਰਾਪਤ ਕੀਤੀ ਗਈ ਜ਼ਮੀਨ/ਰਿਹਾਇਸ਼ੀ ਇਲਾਕਿਆਂ ਦੇ ਮਾਲਕਾਂ ਨੂੰ ਕਿੰਨਾ ਕਿੰਨਾ ਮੁਆਵਜ਼ਾ ਦਿੱਤਾ ਗਿਆ ਅਤੇ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਕਿੰਨਾ ਕਿੰਨਾ ਮੁਆਵਜ਼ਾ ਦਿੱਤਾ ਗਿਆ ?

**ਸਰਦਾਰ ਬੇਅੰਤ ਸਿੰਘ :** (ੳ) ਰਣਜੀਤ ਸਾਗਰ ਡੈਮ ਦੀ ਉਸਾਰੀ ਲਈ 1977 ਦੇ ਦੌਰਾਨ ਜ਼ਿਲ੍ਹਾ ਗੁਰਦਾਸਪੁਰ ਦੇ ਚਾਰ ਚਾਰ ਪਿੰਡਾਂ ਵਿਚ ਜ਼ਮੀਨ/ਰਿਹਾਇਸ਼ੀ ਰਕਬਾ ਗ੍ਰਹਿਣ ਕੀਤਾ ਗਿਆ ਜਿਸ ਦਾ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ :—

1. ਜੁਗਿਆਲ, ਹਦਬਸਤ ਨੰ: 367
2. ਤਰੇਹਟੀ, ਹਦਬਸਤ ਨੰ: 397
3. ਕੋਟ ਟੀਕਾ ਅਦਿਆਲ, ਹਦਬਸਤ ਨੰ: 398
4. ਥੜਾ ਉਪਰਲਾ, ਹਦਬਸਤ ਨੰ: 399

(ਟੀਕਾ ਬਾਟੀ, ਫੀਗੋ, ਨਾਲੋਹ), ਸਾਲਵਾਲ

ਸਾਲ 1977 ਵਿਚ ਪਿੰਡ ਜੁਗਿਆਲ (ਛੌਨੀ) ਵਿਚ 16.09 ਏਕੜ ਜ਼ਮੀਨ ਗ੍ਰਹਿਣ ਕੀਤੀ ਹੈ। ਦੂਜੇ ਪਿੰਡਾਂ ਅਤੇ ਟੀਕਿਆਂ ਵਿਚ ਕੇਵਲ ਮਕਾਨ/ਮਕਾਨਾਂ ਦੇ ਢਾਂਚੇ ਗ੍ਰਹਿਣ ਕੀਤੇ ਹਨ ਜਿਸ ਦਾ ਵੇਰਵਾ ਨੱਥੀ ਕੀਤੀ ਗਈ ਸੂਚੀ ਵਿਚ ਦਿੱਤਾ ਗਿਆ ਹੈ।

(ਅ) ਸਾਲ 1977 ਦੇ ਦੌਰਾਨ ਅਨੁਸੂਚਿਤ ਜਾਤੀਆਂ ਦੇ ਸਬੰਧਤ ਲੋਕਾਂ ਦੀ ਕੋਈ ਜ਼ਮੀਨ ਗ੍ਰਹਿਣ ਨਹੀਂ ਕੀਤੀ ਹੈ। ਕੇਵਲ ਦੋ ਮਕਾਨਾਂ ਦੇ ਢਾਂਚੇ, ਅਨੁਸੂਚਿਤ ਜਾਤੀਆਂ ਦੇ ਲੋਕਾਂ ਨੇ ਪ੍ਰਾਪਤ ਕੀਤੀ ਹੈ। ਇਹ ਅਨੁਸੂਚਿਤ ਜਾਤੀਆਂ ਦੇ ਲੋਕ, ਪਿੰਡ ਕੋਟ, ਟੀਕਾ, ਅਦਿਆਲ ਵਿਚ ਕਾਸ਼ਤਕਾਰ ਰਹਿ ਰਹੇ ਹਨ।

(ੲ) 67310 ਰੁਪਏ ਦਾ ਮੁਆਵਜ਼ਾ ਅਵਾਰਡ ਨੰ. 83, ਮਿਤੀ 24 ਮਾਰਚ, 1977 ਨਾਲ ਗ੍ਰਹਿਣ ਕੀਤੀ ਗਈ ਜ਼ਮੀਨ/ਰਿਹਾਇਸ਼ੀ ਰਕਬੇ ਦੇ ਮਾਲਕਾਂ ਨੂੰ ਦਿੱਤਾ ਗਿਆ ਅਤੇ ਇਸ ਰਕਮ ਵਿਚ ਅਨੁਸੂਚਿਤ ਜਾਤੀ ਦੇ ਲੋਕਾਂ ਨੂੰ ਕੀਤੀ ਗਈ ਮੁਆਵਜ਼ੇ ਦੀ ਅਦਾਇਗੀ ਵੀ ਸ਼ਾਮਲ ਹੈ।

ਰਣਜੀਤ ਸਾਗਰ ਡੈਮ ਉਸਾਰੀ ਲਈ ਸਾਲ 1977 ਵਿੱਚ ਪਿੰਡ ਜੁਗਿਆਲ/ਛੰਨੀ ਹਦਬਸਤ ਨੰ: 367 ਤੋਂ ਪ੍ਰਾਪਤ ਕੀਤੀ ਜਮੀਨ ਅਤੇ ਮਕਾਨਾਂ ਦਾ ਵੇਰਵਾ

| ਲੜੀ ਨੰ: | ਪਿੰਡ ਦਾ ਨਾਂ | ਹਦਬਸਤ ਨੂੰ: | ਮੰਤਵ ਦਾ ਨਾਂ | ਅਵਾਰਡ ਨੰ: | ਮਿਤੀ | ਰਕਬਾ | ਕੁੱਲ ਰਕਮ | ਅਨੁਸੂਚਿਤ ਜਾਤੀਆਂ ਦੀ ਪ੍ਰਾਪਤ ਕੀਤੀ ਜਮੀਨ |
|---|---|---|---|---|---|---|---|---|
| 1 | ਜੁਗਿਆਲ/ਛੰਨੀ | 367 | ਇੱਟਾਂ ਦੇ ਭੱਠੇ ਲਈ | 29 | 27-2-1977 | 16.09 ਏਕੜ | 71470.31 | ਨਹੀਂ |
| | | ਸਾਲ 1977 ਦਾ ਪਿੰਡ ਵਾਰ, ਰਣਜੀਤ ਸਾਗਰ ਡੈਮ ਪਰਿਯੋਜਨਾ ਲਈ ਪ੍ਰਾਪ੍ਤ ਕੀਤੇ ਮਕਾਨਾਂ ਦੇ ਢਾਂਚਿਆਂ ਦਾ ਵੇਰਵਾ। | | | | | | |
| 1 | ਜੁਗਿਆਲ | 367 | ਸਟਾਫ ਕਲੋਨੀ ਲਈ | 81 | 24-3-1977 | ... | 119728.00 | ਨਹੀਂ |
| 2 | ਜੁਗਿਆਲ | 367 | ਅਤਿਰਿਕਤ ਸਟਾਫ ਕਲੋਨੀ ਲਈ ਰਕਬਾ | 88 | 24-3-1977 | ... | 1470.00 | ਨਹੀਂ |
| 3 | ਜੁਗਿਆਲ | 367 | ਇੱਟਾਂ ਦੇ ਭੱਠੇ ਲਈ | 80 | 24-3-1977 | ... | 39831.00 | ਨਹੀਂ |
| 4 | ਤਰੇਹਟੀ | 397 | ਸਟਾਫ ਕਾਲੋਨੀ ਲਈ | 82 | 24-3-1977 | ... | 26217.00 | ਨਹੀਂ |
| 5 | ਤਰੇਹਟੀ | 397 | ਵਰਕਸ਼ਾਪ ਦੀ ਉਸਾਰੀ ਲਈ | 86 | 24-3-1977 | ... | 26070.00 | ਨਹੀਂ |
| 6 | ਕੋਟ, ਟਿੱਕਾ, ਅਦਿਆਲ | 398 | ਸਟਾਫ ਕਲੋਨੀ ਦੀ ਉਸਾਰੀ ਲਈ | 83 | 24-3-1977 | ... | 67310.00 | ਐਸ.ਸੀ. ਨੰ: 2 |

| ਲੜੀ ਨੂੰ: | ਪਿੰਡ ਦਾ ਨਾਂ | ਹਦਬਸਤ ਨੂੰ | ਮੰਤਵ ਦਾ ਨਾਂ | ਅਵਾਰਡ ਨੂੰ: | ਮਿਤੀ | ਰਕਬਾ | ਕੁਲ ਰਕਮ | ਅਨੁਸੂਚਿਤ ਜਾਤੀਆਂ ਦੀ ਪ੍ਰਾਪਤ ਕੀਤੀ ਜਮੀਨ |
|---|---|---|---|---|---|---|---|---|
| 7 | ਥੜਾ ਉਪਰਲਾ ਟਿੱਕਾ ਭੱਟੀ | 399 | ਵਰਕਸ਼ਾਪ ਅਤੇ ਹੋਰ ਇਮਾਰਤਾਂ ਲਈ | 3 | 30-7-1977 | ... | 128835.00 | ਨਹੀਂ |
| 8 | ਟਿੱਕਾ ਭੱਟੀ | 399 | ਦਫਤਰ ਅਤੇ ਹੋਰ ਇਮਾਰਤਾਂ ਲਈ | 100 | 28-3-1977 | ... | 37404.00 | ਨਹੀਂ |
| 9 | ਟਿੱਕਾ ਫੰਗੂ | 399 | ਵਰਕਸ਼ਾਪ ਅਤੇ ਇਮਾਰਤਾਂ ਲਈ | 98 | 28-3-1977 | ... | 75198.00 | ਨਹੀਂ |
| 10 | ਟਿੱਕਾ ਫੰਗੂ | 399 | ਥੀਨ ਡੈਮ ਦੀ ਇਮਾਰਤਾਂ ਦੀ ਉਸਾਰੀ ਲਈ | 92 | 28-3-1977 | ... | 60089.00 | ਨਹੀਂ |
| 11 | ਟਿੱਕਾ ਫੰਗੂ | 399 | ਲੇਬਰ ਕਲੋਨੀ ਅਤੇ ਹੋਰ ਇਮਾਰਤਾਂ ਦੀ ਉਸਾਰੀ ਲਈ | 91 | 28-3-1977 | ... | 60947.90 | ਨਹੀਂ |
| 12 | ਟਿਕਾ ਸਲਵਾਲ | 399 | ਵਰਕਮੈਨ ਕਵਾਰਟਰ ਅਤੇ ਇਮਾਰਤਾਂ ਲਈ | 93 | 28-3-1977 | ... | 55233.00 | ਨਹੀਂ |
| 13 | ਟਿੱਕਾ ਸਲਵਾਲ | 399 | ਵਰਕਮੈਨ ਕਵਾਰਟਰ ਅਤੇ ਹੋਰ ਇਮਾਰਤਾਂ ਲਈ | 96 | 28-3-1977 | ... | 6000.00 | ਨਹੀਂ |
| 14 | ਟਿੱਕਾ ਲਾਨੋਹੋਂ | 399 | ਲੇਬਰ ਕਲੋਨੀ ਅਤੇ ਹੋਰ ਇਮਾਰਤਾਂ ਦੀ ਉਸਾਰੀ ਲਈ | 1 | 13-7-1977 | ... | 167173.99 | ਨਹੀਂ |

## ਖੁਰਾਕ ਅਤੇ ਸਪਲਾਈਜ਼ ਵਿਭਾਗ ਵਿਚ ਖਾਲੀ ਆਸਾਮੀਆਂ ਦੀ ਗਿਣਤੀ

**241. ਸ੍ਰੀ ਸਿੰਗਾਰਾ ਰਾਮ ਸਹੂੰਗੜਾ:** ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਖੁਰਾਕ ਅਤੇ ਸਪਲਾਈਜ਼ ਵਿਭਾਗ ਵਿਚ ਉਨ੍ਹਾਂ ਅਫਸਰਾਂ/ਅਤੇ ਕਰਮਚਾਰੀਆਂ ਦੀਆਂ ਆਸਾਮੀਆਂ ਦੀ ਸ੍ਰੇਣੀ-ਵਾਰ ਕੁੱਲ ਗਿਣਤੀ ਕਿੰਨੀ ਕਿੰਨੀ ਹੈ ਜੋ ਇਸ ਸਮੇਂ ਖਾਲੀ ਪਈਆਂ ਹਨ ਅਤੇ ਅਜਿਹੀਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਜੋ ਅਨੁਸੂਚਿਤ ਜਾਤੀਆਂ ਦੀ ਸ੍ਰੇਣੀ ਲਈ ਰਿਜ਼ਰਵ ਹਨ ?

**ਸਰਦਾਰ ਲਾਲ ਸਿੰਘ :** ਲੋੜੀਂਦੀ ਸੂਚੀ/ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਸੂਚੀ ਸੂਚਨਾ

| ਲੜੀ ਨੰ: | ਅਸਾਮੀ | | ਖਾਲੀ ਅਸਾਮੀਆਂ | ਅਨੁਸੂਚਿਤ ਜਾਤੀ ਲਈ ਰਾਖਵੀਆਂ ਅਸਾਮੀਆਂ |
|---|---|---|---|---|
| 1 | ਡਿਪਟੀ ਕੰਟਰੋਲਰ (ਵਿੱਤ ਤੇ ਲੇਖਾ) | ... | 1 | — |
| 2 | ਖੁਰਾਕ ਤੇ ਸਪਲਾਈ ਅਫ਼ਸਰ | ... | 15 | 2 |
| 3 | ਸਹਾਇਕ ਖੁਰਾਕ ਤੇ ਸਪਲਾਈ ਅਫਸਰ | ... | 2 | 1 |
| 4 | ਮੁੱਖ ਵਿਸ਼ਲੇਸ਼ਕ | ... | 3 | 1 |
| 5 | ਵਿਸ਼ਲੇਸ਼ਕ | ... | 8 | 8 |
| 6 | ਲੇਖਾ ਅਫ਼ਸਰ | ... | 1 | — |
| 7 | ਸੁਪਰਡੰਟ ਗਰੇਡ-1 (ਮੁੱਖ ਦਫਤਰ) | ... | 1 | — |
| 8 | ਸੁਪਰਡੰਟ (ਸਰਕਲ ਦਫ਼ਤਰ) | ... | 3 | — |
| 9 | ਸੁਪਰਡੰਟ ਗਰੇਡ-2 | ... | 3 | 3 |
| 10 | ਸੀਨੀਅਰ ਆਡੀਟਰ (ਸਰਕਲ ਦਫ਼ਤਰ) | ... | 5 | 1 |
| 11 | ਅੰਕੜਾ ਸਹਾਇਕ (ਸਰਕਲ ਦਫ਼ਤਰ) | ... | 2 | 1 |
| 12 | ਤਕਨੀਕੀ ਸਹਾਇਕ | ... | 2 | 1 |
| 13 | ਨਿਰੀਖਕ ਗਰੇਡ-1 | ... | 55 | 14 |
| 14 | ਨਿਰੀਖਕ ਗਰੇਡ-2 | ... | 80 | 19 |
| 15 | ਜੂਨੀਅਰ ਆਡੀਟਰ (ਸਰਕਲ ਦਫ਼ਤਰ) | ... | 3 | 1 |
| 16 | ਜੂਨੀਅਰ ਸਕੇਲ ਸਟੈਨੋਗਰਾਫਰ | ... | 2 | 1 |
| 17 | ਸਟੈਨੋ-ਟਾਈਪਿਸਟ (ਮੁੱਖ ਦਫ਼ਤਰ) | ... | 4 | — |
| 18 | ਸਟੈਨੋ-ਟਾਈਪਿਸਟ (ਸਰਕਲ ਦਫ਼ਤਰ) | ... | 3 | — |
| 19 | ਲੇਖਾਕਾਰ | ... | 1 | 1 |
| 20 | ਡਰਾਈਵਰ (ਸਰਕਲ ਦਫ਼ਤਰ) | ... | 1 | 1 |
| 21 | ਸਵੀਪਰ | ... | 4 | — |
| 22 | ਦਫ਼ਤਰੀ | ... | 1 | — |

## ਰਾਜ ਵਿੱਚ ਮਿਡਲ ਅਤੇ ਹਾਈ ਸਕੂਲਾਂ ਦੀ ਗਿਣਤੀ

242. **ਸ੍ਰੀ ਹੰਸਰਾਜ ਜੋਸਨ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਇਸ ਸਮੇਂ ਕੁੱਲ ਕਿੰਨੇ ਹਾਈ ਅਤੇ ਮਿਡਲ ਸਕੂਲ ਹਨ ਅਤੇ ਉਨ੍ਹਾਂ ਦਾ ਜ਼ਿਲ੍ਹਾ ਵਾਰ ਵੇਰਵਾ ਕੀ ਹੈ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਇਸ ਸਮੇਂ ਪੰਜਾਬ ਰਾਜ ਵਿੱਚ ਸਟੇਟ ਗੌਰਮਿੰਟ ਦੇ 1739 ਹਾਈ ਸਕੂਲ ਅਤੇ 1385 ਮਿਡਲ ਸਕੂਲ ਹਨ। ਇੰਨਾਂ 'ਸਕੂਲਾਂ ਦਾ ਜ਼ਿਲਾ ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਜ਼ਿਲ੍ਹੇ ਦਾ ਨਾਂ | ਹਾਈ ਸਕੂਲਾਂ ਦੀ ਗਿਣਤੀ | ਮਿਡਲ ਸਕੂਲਾਂ ਦੀ ਗਿਣਤੀ |
|---|---|---|
| 1. ਅੰਮ੍ਰਿਤਸਰ | 190 | 150 |
| 2. ਬਠਿੰਡਾ | 87 | 50 |
| 3. ਫਰੀਦਕੋਟ | 182 | 109 |
| 4. ਫਿਰੋਜ਼ਪੁਰ | 112 | 126 |
| 5. ਫਤਿਹਗੜ੍ਹ ਸਾਹਿਬ | 43 | 37 |
| 6. ਗੁਰਦਾਸਪੁਰ | 132 | 124 |
| 7. ਹੁਸ਼ਿਆਰਪੁਰ | 149 | 126 |
| 8. ਜਲੰਧਰ | 191 | 160 |
| 9. ਕਪੂਰਥਲਾ | 63 | 68 |
| 10. ਲੁਧਿਆਣਾ | 193 | 120 |
| 11. ਮਾਨਸਾ | 43 | 52 |
| 12. ਪਟਿਆਲਾ | 114 | 101 |
| 13. ਰੋਪੜ | 85 | 65 |
| 14. ਸੰਗਰੂਰ | 155 | 97 |
| ਪੰਜਾਬ | 1739 | 1385 |

ਰਾਜ ਵਿਚ ਸਹਿਕਾਰੀ ਉਪਭੋਗਤਾ ਸਟੋਰਾਂ ਦੀ ਗਿਣਤੀ

243. (1) ਸਰਦਾਰ ਜਗਤਾਰ ਸਿੰਘ ਮੁਲਤਾਨੀ
(2) ਸਰਦਾਰ ਮਲਕੀਅਤ ਸਿੰਘ
(3) ਸਰਦਾਰ ਅਵਤਾਰ ਸਿੰਘ ਬਰਾੜ
: ਕੀ ਸਹਿਕਾਰਤਾ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ 31 ਦਸੰਬਰ, 1993 ਨੂੰ ਕੰਮ ਕਰ ਰਹੇ ਸਹਿਕਾਰੀ ਉਪਭੋਗਤਾ ਸਟੋਰਾਂ ਦੀ ਗਿਣਤੀ ਕਿੰਨੀ ਸੀ ਅਤੇ ਇਹ ਕਿਥੇ ਕਿਥੇ ਹਨ;

(ਅ) ਅਜਿਹੇ ਸਟੋਰਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜੋ ਪਿਛਲੇ ਤਿੰਨ ਸਾਲਾਂ ਦੇ ਦੌਰਾਨ ਬੰਦ ਕਰ ਦਿੱਤੇ ਗਏ ਅਤੇ ਉਕੱਤ ਸਮੇਂ ਦੇ ਦੌਰਾਨ ਇਨ੍ਹਾਂ ਸਟੋਰ ਨੂੰ ਪਏ ਘਾਟੇ ਅਤੇ ਹੋਏ ਲਾਭ ਦੇ ਵੇਰਵੇ ਕੀ ਹਨ?

**ਸ਼੍ਰੀ ਸੱਜਨ ਕੁਮਾਰ ਜਾਖੜ :** (ੳ) ਮਿਤੀ 31 ਦਸੰਬਰ, 1993 ਨੂੰ ਰਾਜ ਵਿਚ 8 ਕੇਂਦਰੀ ਸਹਿਕਾਰੀ ਖਪਤਕਰ ਸਟੋਰ ਹਨ । ਇਹ ਸਟੋਰ ਹੇਠ ਲਿਖੇ ਸ਼ਹਿਰਾਂ ਵਿਚ ਕੰਮ ਕਰਦੇ ਹਨ:—

(1) ਪਠਾਨਕੋਟ (2) ਕਪੂਰਥਲਾ (3) ਫਰੀਦਕੋਟ (4) ਬਠਿੰਡਾ (5) ਫਿਰੋਜ਼ਪੁਰ (6) ਸੰਗਰੂਰ (7) ਪਟਿਆਲਾ (8) ਲੁਧਿਆਣਾ

(ਅ) ਹੇਠ ਲਿਖੇ 8 ਕੇਂਦਰੀ ਸਹਿਕਾਰੀ ਖਪਤਕਾਰ ਸਟੋਰਾਂ ਦੀ ਰਜਿਸਟਰੇਸ਼ਨ ਪਿਛਲੇ 3 ਸਾਲਾਂ ਵਿਚ ਕੈਂਸਲ ਕਰ ਦਿੱਤੀ ਗਈ ਹੈ:—

(1) ਰੋਪੜ (2) ਮੋਗਾ (3) ਹੁਸ਼ਿਆਰਪੁਰ (4) ਜਲੰਧਰ (5) ਅਬੋਹਰ (6) ਬਟਾਲਾ (7) ਅੰਮ੍ਰਿਤਸਰ (8) ਫਗਵਾੜਾ।

31 ਮਾਰਚ, 1993 ਨੂੰ ਇਹ ਸਾਰੇ ਸਟੋਰ ਭਾਗ ਘਾਟੇ ਵਿਚ ਹਨ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | | | |
|---|---|---|---|
| 1. | ਰੋਪੜ | 2.90 | ਲੱਖ ਰੁਪਏ |
| 2. | ਮੋਗਾ | 3.08 | ,, |
| 3. | ਹੁਸ਼ਿਆਰਪੁਰ | 10.61 | ,, |
| 4. | ਜਲੰਧਰ | 33.49 | ,, |
| 5. | ਅਬੋਹਰ | 11.59 | ,, |
| 6. | ਬਟਾਲਾ | 16.22 | ,, |
| 7. | ਅੰਮ੍ਰਿਤਸਰ | 5.32 | ,, |
| 8. | ਫਗਵਾੜਾ | 6.19 | ,, |

## ANNOUNCEMENT BY THE SPEAKER *Re.* (i) GOVERNOR'S ADDRESS

**Mr. Speaker :** In pursuance of Rule 18 of the Rules of Procedure and Conduct of Business in the Punjab Vidhan Sabha (Punjab Legislative Assembly), I have to report that the Governor was pleased to address the Punjab Vidhan Sabha on the 4th March, 1994 at 2.00 P. M. under Article 176 (1) of the Consitution.

A copy of the Address is laid on the Table of the House.

ਪੰਜਾਬ ਦੇ ਰਾਜਪਾਲ, ਸ੍ਰੀ ਸੁਰਿੰਦਰ ਨਾਥ ਜੀ ਦੁਆਰਾ
ਸ਼ੁਕਰਵਾਰ, ਮਿਤੀ 4 ਮਾਰਚ, 1994 ਨੂੰ ਪੰਜਾਬ
ਵਿਧਾਨ ਸਭਾ ਦੇ ਮੈਂਬਰਾਂ ਸਾਹਮਣੇ ਦਿੱਤਾ ਗਿਆ

**ਭਾਸ਼ਣ**

ਸਪੀਕਰ ਸਾਹਿਬ ਅਤੇ ਮਾਨਯੋਗ ਮੈਂਬਰ ਸਾਹਿਬਾਨ :

ਮੈਨੂੰ ਦਸਵੀਂ ਪੰਜਾਬ ਵਿਧਾਨ ਸਭਾ ਦੇ ਇਸ ਬਜਟ ਇਜਲਾਸ ਵਿਚ ਇਸ ਮਹਾਨ ਸਦਨ ਅੰਦਰ ਮੈਂਬਰ ਸਾਹਿਬਾਨ ਨੂੰ ਇਕ ਵਾਰ ਫਿਰ ਜੀ ਆਇਆਂ ਆਖਣ ਵਿਚ ਖੁਸ਼ੀ ਅਤੇ ਫਖਰ ਮਹਿਸੂਸ ਹੋ ਰਿਹਾ ਹੈ। ਪੰਜਾਬ ਦੇ ਬਹਾਦਰ ਅਤੇ ਉੱਦਮੀ ਲੋਕਾਂ ਨੇ ਆਪਣੀਆਂ ਆਸ਼ਾਵਾਂ ਅਤੇ ਇਛਾਵਾਂ ਦਾ ਜੋ ਪ੍ਰਗਟਾਅ ਆਪ ਸਭਨਾਂ ਨੇ ਆਪਣੇ ਨੁਮਾਇੰਦੇ ਚੁਣ ਕੇ ਕੀਤਾ ਹੈ, ਉਹ ਮੁਕੰਮਲ ਰੂਪ ਵਿਚ ਪੂਰੀਆਂ ਹੋਈਆਂ ਹਨ ਜਿਵੇਂ ਕਿ ਪਿਛਲੇ ਦੋ ਸਾਲਾਂ ਦੇ ਦੌਰਾਨ ਰਾਜ ਵਿੱਚ ਸਮੂਹ ਮੁਹਾਜ਼ਾਂ ਉਤੇ ਹੋਈ ਪ੍ਰਗਤੀ ਤੋਂ ਸਪੱਸ਼ਟ ਹੈ। ਇਕ ਦਹਾਕੇ ਦੇ ਲੰਮੇ ਸੰਕਟ ਮਗਰੋਂ ਅਤੇ ਕਾਨੂੰਨ ਤੇ ਵਿਵਸਥਾ ਦੀ ਵਿਗੜੀ ਹੋਈ ਹਾਲਾਤ ਤੇ ਲੋਕਾਂ ਵਿੱਚ ਲਗਾਤਾਰ ਵਧ ਰਹੀ ਨਿਰਾਸ਼ਾ ਤੋਂ ਬਾਅਦ, ਮੇਰੀ ਚੁਣੀ ਹੋਈ ਸਰਕਾਰ ਪਾਸੋਂ, ਨਾ ਕੇਵਲ ਪੰਜਾਬ ਦੇ ਲੋਕਾਂ ਦੀਆਂ ਹੀ ਬਲਕਿ ਸਮੁੱਚੇ ਦੇਸ਼ ਦੇ ਲੋਕਾਂ ਦੀਆਂ ਆਸ਼ਾਵਾਂ ਦੀ ਸਹੀ ਤੌਰ ਤੇ ਅਤੇ ਨਿਆਂਪੂਰਵਕ ਪੂਰਤੀ ਹੋਈ ਹੈ। ਮੁੱਖ ਮੰਤਰੀ ਸ. ਬੇਅੰਤ ਸਿੰਘ ਜੀ ਦੀ ਵਿਲੱਖਣ ਅਗਵਾਈ ਹੇਠ ਮੇਰੀ ਸਰਕਾਰ ਦੁਆਰਾ ਲਏ ਗਏ ਦਲੇਰਾਨਾ ਅਤੇ ਸਪਸ਼ਟ ਸਟੈਂਡ, ਵਧੀਆ ਮਸ਼ੀਨਰੀ ਵਜੋਂ ਪ੍ਰਸ਼ਾਸਨ ਦੀ ਕਾਰਗੁਜ਼ਾਰੀ ਅਤੇ ਪੰਜਾਬ ਦੇ ਲੋਕਾਂ ਦੇ ਪੂਰਨ ਸਹਿਯੋਗ ਸਦਕਾ ਜੀਵਨ ਮਿਆਰ ਵਿਚ ਹਰ ਪਖੋਂ ਮਹਾਨ ਤਬਦੀਲੀ ਲਿਆਉਣੀ ਸੰਭਵ ਹੋ ਸਕੀ ਹੈ। ਜੁੱਗਾਂ-ਜੁਗਾਂਤਰਾਂ ਤੋਂ ਇਹ ਇਤਿਹਾਸਕ ਤੱਥ ਮੰਨਿਆ-ਪ੍ਰਮੰਨਿਆ ਚਲਿਆ ਆ ਰਿਹਾ ਹੈ ਕਿ ਜੀਵਨ ਦੇ ਸਨਅੱਤੀ, ਜ਼ਰਾਇਤੀ, ਸਮਾਜ-ਸੇਵਾ, ਸਿੱਖਿਆ, ਕਲਾ ਅਤੇ ਸਭਿਆਚਾਰ ਆਦਿ ਵਰਗੇ ਸਮੂਹ ਖੇਤਰਾਂ ਵਿਚ ਪ੍ਰਗਤੀ ਤਾਂ ਹੀ ਹੋ ਸਕਦੀ ਹੈ ਜੇਕਰ ਲੋਕਾਂ ਦੇ ਦਿਲ ਅਮਨ ਦੀ ਫਿਜ਼ਾ ਵਿੱਚ ਧੜਕ ਰਹੇ ਹੋਣ। ਪਿਛਲੇ ਦੋ ਸਾਲਾਂ ਦੌਰਾਨ ਮੇਰੀ ਸਰਕਾਰ ਨੇ ਦਹਿਸ਼ਤਗਰਦੀ ਨੂੰ ਬੇਅਸਰ ਕਰਕੇ ਅਤੇ ਕਾਨੂੰਨ ਤੇ ਵਿਵਸਥਾ ਦੀ ਹਾਲਤ ਤੇ ਕਾਬੂ ਪਾਕੇ ਲੋਕਾਂ ਦੇ ਜੀਵਨ ਵਿਚ ਆਮ ਵਰਗੀ ਹਾਲਤ ਲਿਆਉਣ ਦੇ ਕੰਮ ਨੂੰ ਪਰਮ ਅਗੇਤ ਦਿੱਤੀ ਹੈ। ਪਿਛਲੇ ਸਾਲ ਇਸ ਮੌਕੇ ਤੇ ਆਪ ਜੀ ਨੂੰ ਕੀਤੇ ਮੇਰੇ ਸੰਬੋਧਨ

[ਸ੍ਰੀ ਸਪੀਕਰ]

ਤੋਂ ਬਾਅਦ ਭਾਵੇਂ ਇਸ ਕੰਮ ਵਿੱਚ ਕਾਫੀ ਹੱਦ ਤੱਕ ਸਫਲਤਾ ਪ੍ਰਾਪਤ ਕਰ ਲਈ ਗਈ ਹੈ, ਪਰੰਤੂ ਫਿਰ ਵੀ, ਮੇਰੀ ਸਰਕਾਰ ਨੇ ਇਸ ਤੋਂ ਬਾਅਦ ਵੀ ਹਾਲਾਤ ਤੇ ਪੂਰੀ ਤਰ੍ਹਾਂ ਕਾਬੂ ਪਾਉਣ ਵਿਚ ਆਪਣੀਆਂ ਅਣਥੱਕ ਕੋਸ਼ਿਸ਼ਾਂ ਲਗਾਤਾਰ ਜਾਰੀ ਰੱਖੀਆਂ ਹੋਈਆਂ ਹਨ। ਹੁਣ ਇਸ ਗੱਲ ਤੋਂ ਸਾਰੇ ਚੰਗੀ ਤਰ੍ਹਾਂ ਵਾਕਿਫ਼ ਹਨ ਕਿ ਰਾਜ ਵਿੱਚ ਲੋਕੀਂ ਦਿਨ ਰਾਤ ਬਿਨਾਂ ਕਿਸੇ ਡਰ-ਭੈਅ ਦੇ ਵਿਚਰਦੇ ਹਨ ਅਤੇ ਬਗੈਰ ਕਿਸੇ ਤਰਾਂ ਦੀ ਅਸੁਰੱਖਿਆ ਦੀ ਭਾਵਨਾ ਤੋਂ ਪੂਰੇ ਉਤਸ਼ਾਹ ਨਾਲ ਆਪਣੇ ਕੰਮ-ਕਾਜੀ ਸਥਾਨਾਂ ਉਤੇ ਆਉਂਦੇ ਜਾਂਦੇ ਹਨ।

ਰਾਜ ਵਿਚ ਅਮਨ ਅਤੇ ਆਮ ਵਰਗੇ ਹਾਲਾਤ ਦੀ ਬਹਾਲੀ ਕਰਨ ਦੇ ਆਪਣੇ ਕੰਮ ਨੂੰ ਪਰਮ ਅਗੇਤ ਦੇਂਦੇ ਹੋਏ ਰਾਜ ਸਰਕਾਰ ਨੇ ਨਗਰਪਾਲਿਕਾ ਅਤੇ ਪੰਚਾਇਤ ਚੋਣਾਂ ਜਿਨ੍ਹਾਂ ਵਿੱਚ ਲੋਕਾਂ ਨੇ 70 ਤੋਂ 80 ਫੀਸਦੀ ਤਕ ਵੋਟਾਂ ਪਾਈਆਂ, ਕਰਵਾ ਕੇ ਲੋਕਰਾਜ ਪ੍ਰਤੀ ਆਪਣੀ ਪ੍ਰਤਿਬੱਧਤਾ ਅਤੇ ਮਹਾਨ ਸਿਆਸੀ ਹੌਂਸਲੇ ਦਾ ਮੁਜ਼ਾਹਰਾ ਕੀਤਾ ਹੈ। ਇਸ ਤਰ੍ਹਾਂ ਵਿਧਾਨ ਸਭਾ ਚੋਣਾਂ ਨਾਲ ਆਰੰਭ ਹੋਈ ਲੋਕਤੰਤਰੀ ਕਾਰਜਵਿਧੀ ਦਾ ਬਹੁਤ ਤਰਕਸ਼ੀਲ ਸਿੱਟਾ ਨਿਕਲਿਆ ਹੈ।

ਰਾਜ ਨੂੰ ਚਲਾਉਣ ਵਿੱਚ ਲੋਕਾਂ ਦੀ ਲੋਕਤੰਤਰੀ ਢੰਗ ਨਾਲ ਸ਼ਮੂਲੀਅਤ ਸਦਕਾ ਵਿਕਾਸ ਸਬੰਧੀ ਅਗੇਤਤਾਵਾਂ ਨੂੰ ਪਛਾਨਣ ਅਤੇ ਸਮੱਸਿਆਵਾਂ ਨੂੰ ਨਜਿੱਠਣ ਵਿੱਚ ਬਹੁਤ ਵੱਡਾ ਸਹਿਯੋਗ ਮਿਲਿਆ ਹੈ। ਰਾਜ ਸਰਕਾਰ ਦੁਆਰਾ ਕੀਤੇ ਗਏ ਭਰਪੂਰ ਉਪਰਾਲਿਆਂ ਕਾਰਣ ਕਣਕ ਅਤੇ ਝੋਨੇ ਦੀਆਂ ਕਾਫੀ ਲਾਹੇਵੰਦ ਕੀਮਤਾਂ ਨਿਸ਼ਚਿਤ ਕੀਤੀਆਂ ਗਈਆਂ ਹਨ। ਜਿਹਨਾਂ ਦੇ ਸਿੱਟੇ ਵਜੋਂ ਪੰਜਾਬ ਵਿਚ ਕਿਸਾਨਾਂ ਲਈ ਲਗਭਗ ਦੋ ਹਜ਼ਾਰ ਕਰੋੜ ਰੁਪਏ ਦੀ ਵਧੀਕ ਆਮਦਨ ਹੋਈ ਹੈ। (ਥੰਪਿੰਗ) ਇਹ ਇਕ ਜ਼ਬਰਦਸਤ ਪ੍ਰਾਪਤੀ ਹੈ, ਜੋ ਪੰਜਾਬ ਵਿਚ ਕਾਸ਼ਤ ਕਾਰਾਂ ਦੀ ਭਲਾਈ ਸਬੰਧੀ ਸਰਕਾਰ ਦੀ ਭਲਾਈ ਸਬੰਧੀ ਸਰਕਾਰ ਦੀ ਗਹਿਰੀ ਰੁਚੀ ਨੂੰ ਪ੍ਰਗਟਾਉਂਦੀ ਹੈ। ਜਦੋਂ ਕਿ ਹੋਰਨਾਂ ਨੇ ਕਿਰਸਾਨੀ ਦੇ ਹਿਤ ਲਈ ਕੇਵਲ ਜ਼ਬਾਨੀ ਜਮ੍ਹਾਂ ਖ਼ਰਚ ਕੀਤਾ ਹੋਵੇਗਾ। ਐਪਰ, ਇਸ ਸਰਕਾਰ ਨੇ ਇਸ ਪਾਸੇ ਬਹੁਤ ਉਤਸ਼ਾਹ ਦਿਖਾਇਆ ਹੈ ਅਤੇ ਕਾਸ਼ਤਕਾਰਾਂ ਨੂੰ ਬੇਮਿਸਾਲ ਲਾਭ ਦਿੱਤੇ ਹਨ।

ਬੇਰੋਜ਼ਗਾਰ ਯੁਵਕਾਂ ਦੀ ਸਮਸਿਆ ਨੂੰ ਇਕ ਅਹਿਮ ਮੋੜ ਦੇਣ ਲਈ, ਸਰਕਾਰ ਨੇ ਪੰਜਾਬ ਵਿਚ ਸਨਅੱਤਾਂ ਲਾਉਣ ਵੱਲ ਪ੍ਰੇਰਨ ਲਈ ਸੰਗਠਿਤ ਉਪਰਾਲਾ ਕੀਤਾ ਹੈ। ਮੁੱਖ ਮੰਤਰੀ ਜੀ ਤੋਂ ਲੈ ਕੇ ਹੇਠਲੇ ਪੱਧਰ ਤਕ ਯੁਵਕਾਂ ਨੂੰ ਪੰਜਾਬ ਵਿਚ ਵੱਡੇ ਪੈਮਾਨੇ ਤੇ ਆਉਣ ਅਤੇ ਸਨਅੱਤ ਲਾਉਣ ਲਈ ਪ੍ਰੇਰਿਤ ਕਰਨ ਵੱਲ ਹਰੇਕ ਉਪਰਾਲਾ ਕੀਤਾ ਗਿਆ ਹੈ। ਇਨ੍ਹਾਂ ਕੋਸ਼ਿਸ਼ਾਂ ਦੇ ਫਲਸਰੂਪ ਉਦਯੋਗਿਕ ਖੇਤਰ ਅੰਦਰ ਪੰਜਾਬ ਵਿੱਚ 2,000 ਕਰੋੜ ਰੁਪਏ ਦੀ ਪੂੰਜੀ-ਨਿਵੇਸ਼ ਦੀਆਂ ਵਚਨਬੱਧਤਾਵਾਂ ਤੇ ਮੁਹਰ ਲੱਗੀ ਹੈ। (ਥੰਪਿੰਗ)

ਇਹ ਸਮੂਹ ਉਪਰਾਲੇ ਵਿਕਾਸ ਸਰਗਰਮੀਆਂ ਦੀ ਰਫਤਾਰ ਨੂੰ ਉਚੇਰੇ ਪੱਧਰ ਤੇ ਤੇਜ਼ ਕਰਨ ਅਤੇ ਬਰਕਰਾਰ ਰੱਖਣ ਲਈ ਮੇਰੀ ਸਰਕਾਰ ਦੀ ਸਮੁੱਚੀ ਵਚਨਬੱਧਤਾ ਨੂੰ ਸਪੱਸ਼ਟ ਤੌਰ ਤੇ ਦਰਸਾਉਂਦੇ ਹਨ :

## ਵਿੱਤ

ਸਰਕਾਰ ਦੁਆਰਾ ਆਪਣੇ ਕਾਰਜਕਾਲ ਦੇ ਪਹਿਲੇ ਸਾਲ ਵਿੱਚ ਹੀ ਆਰੰਭ ਕੀਤੇ ਗਏ ਵਿੱਤੀ ਪ੍ਰਬੰਧ ਸਬੰਧੀ ਦਲੇਰਾਨਾ ਕਾਰਵਾਈ ਸਾਲ 1993-94 ਵਿੱਚ ਬੜੇ ਉਤਸ਼ਾਹ ਅਤੇ ਜੋਸ਼ ਨਾਲ ਅਮਲ ਵਿਚ ਲਿਆਂਦੀ ਗਈ ਹੈ। ਖ਼ਰਚ ਵਿਚ ਕਿਫਾਇਤ, ਪ੍ਰਬੰਧਕੀ ਪੁਨਰਗਠਨ ਵਧੇਰੇ ਮੁਨਾਫੇ ਅਤੇ ਉਤਪਾਦਕਤਾ ਲਈ ਪਬਲਿਕ ਏਨਟਰਪ੍ਰਾਇਜ਼ਾਂ ਦਾ ਸਮੁੱਚਾ ਸੁਧਾਰ, ਸਬਸਿਡੀਆਂ ਦੀ ਨਜ਼ਰਸਾਨੀ ਅਤੇ ਵਸੀਲਿਆਂ, ਖਾਸ ਕਰਕੇ ਸਰਕਾਰੀ ਬਕਾਇਆ ਅਤੇ ਕਰਾਂ ਦੀ ਚੋਖੀ ਵਸੂਲੀ, ਨੂੰ ਰਚਨਾਤਮਕ ਤੌਰ ਤੇ ਜੁਟਾਉਣਾ 5-ਨੁਕਾਤੀ ਨੀਤੀ ਵਿਚ ਸ਼ਾਮਲ ਹੈ । ਸਾਲ 1993-94 ਵਿਚ ਗੈਰ ਯੋਜਨਾ ਖ਼ਰਚ ਦਾ ਸਮੁੱਚਾ ਵਾਧਾ ਪਿਛਲੇ ਸਾਲ ਦੇ ਬਜਟੀ ਪੱਧਰ ਦੇ ਮੁਕਾਬਲੇ 6.85 ਪ੍ਰਤੀਸ਼ਤ ਤਕ ਸੀਮਤ ਰੱਖਿਆ ਗਿਆ ਹੈ। ਕਿਉਂਜੋ ਸਾਲ ਦੇ ਆਰੰਭ ਵਿਚ ਵਾਧਾ 8 ਪ੍ਰਤੀਸ਼ਤ ਦਰਸਾਇਆ ਗਿਆ ਸੀ। ਇਸ ਲਈ 6.85 ਪ੍ਰਤੀਸ਼ਤ ਦੀ ਹੇਠਲੀ ਪੱਧਰ ਤੱਕ ਦੀ ਪ੍ਰਾਪਤੀ ਵੀ ਪ੍ਰਸੰਸਾਯੋਗ ਹੈ। ਸਾਲ 1993-94 ਦੇ ਦੌਰਾਨ ਛੋਟੀਆਂ ਬੱਚਤਾਂ ਸਕੀਮਾਂ ਅਧੀਨ ਜਮ੍ਹਾਂ ਰਕਮਾਂ ਵਿਚ ਅਹਿਮ ਵਾਧੇ ਕਾਰਣ ਰਾਜ ਵਿਚਲੇ ਬਜਟੀ ਵਸੀਲਿਆਂ ਵਿਚ 2.75 ਕਰੋੜ ਰੁਪਏ ਦਾ ਨਿਰੋਲ ਵਾਧਾ ਹੋਇਆ ਹੈ। ਉਤਸ਼ਾਹ ਭਰਪੂਰ ਵਿਕਾਸ ਕਾਰਜਾਂ ਲਈ ਵਸੀਲੇ ਜੁਟਾਉਣ ਦੇ ਵਿਚਾਰ ਨਾਲ ਮੇਰੀ ਸਰਕਾਰ ਨੂੰ ਬੱਸਾਂ ਦੇ ਕਿਰਾਇਆਂ ਅਤੇ ਬਿਜਲੀ ਟੈਰਿਫ ਅਤੇ ਨਹਿਰੀ ਸਿੰਜਾਈ ਖ਼ਰਚਿਆਂ ਵਿਚ ਵਾਧਾ ਕਰਨ ਵਰਗੇ ਕੁੱਝ ਅਣਸੁਖਾਵੇਂ ਕਦਮ ਚੁੱਕਣੇ ਪਏ। ਹੋਰਨਾਂ ਕਰਾਂ ਜਿਵੇਂ ਮਨੋਰੰਜਨ-ਕਰ, ਮਾਲ-ਕਰ, ਅਤੇ ਸਵਾਰੀ-ਕਰ ਆਦਿ ਦੇ ਨਿਰਧਾਰਣ ਅਤੇ ਉਗਰਾਹੁਣ ਦੇ ਤਰੀਕੇ ਨੂੰ ਯੁਕਤੀਸੰਗਤ ਅਤੇ ਸੁਚੱਜਾ ਬਣਾਇਆ ਗਿਆ ਹੈ। ਇਨ੍ਹਾਂ ਉਪਾਵਾਂ ਨਾਲ ਕਰ ਉਗਰਾਹੀ ਅਤੇ ਆਬਕਾਰੀ, ਉਗਰਾਹੀ ਵਿਚ ਪਿਛਲੇ ਸਾਲ ਦੇ ਪੱਧਰਾਂ ਦੇ ਮੁਕਾਬਲੇ 20 ਪ੍ਰਤੀਸ਼ਤ ਨਾਲੋਂ ਵਾਧਾ ਕਰਨ ਵਿਚ ਸਹਾਇਤਾ ਮਿਲੀ ਹੈ।

ਮੇਰੀ ਸਰਕਾਰ ਮੰਨਦੀ ਹੈ ਕਿ ਰਾਜ ਵਿਚ ਵਿੱਤੀ ਪ੍ਰਬੰਧ ਨੂੰ ਲਾਜ਼ਮੀ ਤੌਰ ਤੇ ਪੇਸ਼ਾਵਰਾਨਾ ਬਣਾਇਆ ਜਾਣਾ ਚਾਹੀਦਾ ਹੈ। ਇਸ ਲਈ ਆਰਥਕ ਵਿਕਾਸ ਦੇ ਨਿਰਧਾਰਤ ਨਿਸ਼ਾਨਿਆਂ ਵੱਲ ਗੰਭੀਰਤਾ ਨਾਲ ਤੁਰਿਆ ਜਾਣਾ ਹੈ। ਸੰਸਾਰ ਦੇ ਬਹੁਤ ਵਧੀਆ ਬੁਧੀਜੀਵੀਆਂ ਅਤੇ ਅਰਥ-ਸ਼ਾਸਤਰੀਆਂ ਦੀਆਂ ਸੇਵਾਵਾਂ ਪ੍ਰਾਪਤ ਕਰਨ ਦੇ ਮੰਤਵ ਨਾਲ, ਮੇਰੀ ਸਰਕਾਰ ਨੇ ਆਰਥਿਕ ਵਿਕਾਸ ਦੇ ਸਬੰਧ ਵਿਚ ਸ਼ਨਾਖਤ ਕੀਤੇ ਤਰਜੀਹੀ ਖੇਤਰਾਂ ਦਾ ਅਧਿਐਨ ਕਰਨ ਲਈ ਬਹੁਤ ਸਾਰੇ ਅੰਤਰ ਰਾਸ਼ਟਰੀ ਪ੍ਰਸਿਧੀ ਵਾਲੇ ਗੈਰ-ਰਿਹਾਇਸ਼ੀ ਭਾਰਤੀ ਅਰਥ-ਸ਼ਾਸਤਰੀ ਦੀ ਪੇਸ਼ਕਸ਼ ਨੂੰ ਸਵੀਕਾਰ ਕੀਤਾ ਹੈ। ਇਸ ਸਦਨ ਨੂੰ ਇਹ ਜਾਣਕਾਰੀ ਦੇਣ ਵਿਚ ਮੈਨੂੰ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਵੱਖ ਵੱਖ ਖੇਤਰਾਂ ਵਿਚਲੇ ਅੰਤਰ ਰਾਸ਼ਟਰੀ ਮਾਨਤਾ-ਪ੍ਰਾਪਤ ਮਾਹਿਰ ਆਪਣੇ ਖ਼ਰਚੇ ਉਤੇ ਸਾਡੇ ਰਾਜ ਦਾ ਦੌਰਾ ਕਰਨਗੇ। ਉਹ ਪੰਜਾਬ ਦੇ ਉੱਘੇ ਮਾਹਿਰਾਂ ਨਾਲ ਕੰਮ ਕਰਨਗੇ ਅਤੇ ਸਾਡੇ ਪੰਜਾਬ ਦੇ ਨਾਜ਼ੁਕ ਅਤੇ ਬੁਨਿਆਦੀ ਖੇਤਰ ਦੇ ਉਚਿਤ ਆਰਥਕ ਵਿਕਾਸ ਲਈ ਨਵੇਂ ਉਪਾਅ ਸੁਝਾਉਣਗੇ।

[ਸ਼੍ਰੀ ਸਪੀਕਰ]

## ਖੇਤੀਬਾੜੀ

ਮੇਰੀ ਸਰਕਾਰ ਨੇ ਫਸਲਾਂ ਦੀ ਪੈਦਾਵਾਰ ਵਧਾ ਕੇ, ਬਿਹਤਰ ਸਮੱਰਥਨ ਕੀਮਤਾਂ ਯਕੀਨੀ ਬਣਾ ਕੇ ਅਤੇ ਮਿਆਰੀ ਇਨ-ਪੁਟਸ ਦੀ ਸਪਲਾਈ ਵੀ ਯਕੀਨੀ ਬਣਾ ਕੇ ਕਿਸਾਨਾਂ ਨੂੰ ਵੱਧ ਤੋਂ ਵੱਧ ਲਾਭ ਦੇਣ ਸਬੰਧੀ ਉਪਾਅ ਕੀਤੇ ਹਨ। ਭਾਰਤ ਸਰਕਾਰ ਦੁਆਰਾ ਕਿਸਾਨਾਂ ਨੂੰ ਦਿੱਤੀਆਂ ਜਾਂਦੀਆਂ ਘੱਟੋ ਘੱਟ ਸਮਰਥੱਨ ਕੀਮਤਾਂ ਵਿਚ ਠੋਸ ਵਾਧਾ ਕਰਕੇ, ਵਪਾਰ-ਸ਼ਰਤਾਂ ਖੇਤੀਬਾੜੀ ਦੇ ਹੱਕ ਵਿਚ ਹੋਣੀਆਂ ਆਰੰਭ ਹੋ ਗਈਆਂ ਹਨ। ਖੇਤੀਬਾੜੀ ਵਿਭਾਗ ਦੇ ਕਾਰਜ-ਕਰਤਿਆਂ ਪਾਸੋਂ ਬਿਹਤਰ ਦੇਣਦਾਰੀ ਅਤੇ ਜਵਾਬ ਦੇਹੀ ਮੁਹੱਈਆ ਕਰਵਾਉਣ ਲਈ ਖੇਤੀਬਾੜੀ ਵਿਭਾਗ ਦੇ ਕਾਰਜ-ਘੇਰੇ ਦਾ ਪੁਨਰਗਠਨ ਕੀਤਾ ਗਿਆ ਹੈ। ਖਾਦਾਂ ਅਤੇ ਕੀੜੇਮਾਰ ਦਵਾਈਆਂ ਦੀ ਮਿਆਰੀ ਸਪਲਾਈ ਨੂੰ ਯਕੀਨੀ ਬਣਾਉਣ ਸਬੰਧੀ ਵਿਸ਼ਾਲ ਮੁਹਿੰਮ ਹੱਥ ਵਿੱਚ ਲਈ ਗਈ ਹੈ। ਖਾਸ ਕਰਕੇ ਖਾਦਾਂ ਅਤੇ ਕੀੜੇ ਮਾਰ ਦਵਾਈਆਂ ਸਬੰਧੀ ਇਨ-ਪੁਟਸ ਦੇ ਮਿਆਰ ਦੀ ਜਾਂਚ ਕਰਨ ਲਈ ਸਦਰ-ਮੁਕਾਮਾਂ ਵਿਖੇ ਸੀਨੀਅਰ ਅਧਿਕਾਰੀ ਦੀ ਅਗਵਾਈ ਹੇਠ ਇਕ ਫਲਾਇੰਗ ਸੁਕੈਅਡ (ਉੱਡਣ ਦਸਤਾ) ਕਾਇਮ ਕੀਤਾ ਗਿਆ। ਹੈ। ਵੱਖ ਵੱਖ ਪ੍ਰੋਗਰਾਮਾਂ ਅਧੀਨ ਖਾਦਾਂ, ਬੀਜ ਅਤੇ ਕੀੜੇ ਮਾਰ ਦਵਾਈਆਂ ਕਾਫੀ ਮਾਤਰਾ ਵਿਚ ਸਬਸਿਡੀ ਤੇ ਵੰਡੀਆਂ ਗਈਆਂ ਹਨ।

ਰੇਨਫੈਡ ਤਕਨਾਲੋਜੀ ਵਿਚ ਵਾਧਾ ਕਰਨ ਲਈ ਕੀਤੇ ਗਏ ਉਪਾਵਾਂ ਤੋਂ ਇਲਾਵਾ, ਜਲ ਸੰਗ੍ਰਹਿ ਢਾਂਚੇ ਅਤੇ ਤਲਾਬ ਬਣਾ ਕੇ ਨੀਮ-ਪਹਾੜੀ ਖੇਤਰਾਂ ਵਿਚ ਸਿੰਜਾਈ ਲਈ ਪਾਣੀ ਇਸਤੇਮਾਲ ਕਰਨ ਹਿਤ ਬਹੁਤ ਸਾਰੀਆਂ ਸਕੀਮਾਂ ਹੱਥ ਵਿਚ ਲਈਆਂ ਗਈਆਂ ਹਨ। ਕਣਕ, ਝੋਨੇ ਦੀਆਂ ਫਸਲਾਂ ਦੇ ਬਦਲੇ ਵਿਚ ਨਵੀਆਂ ਫਸਲਾਂ ਦੇ ਮੰਡੀਕਰਣ ਨੂੰ ਯਕੀਨੀ ਬਣਾਉਣ ਸਬੰਧੀ ਕਿਸਾਨਾਂ ਦੇ ਹਿਤਾਂ ਨੂੰ ਧਿਆਨ ਗੋਚਰੇ ਰੱਖਦਿਆਂ ਹੋਇਆ ਕੰਟਰੈਕਟ ਫਾਰਮਿੰਗ ਦੇ ਸੰਕਲਪ ਵਿਚ ਵਾਧਾ ਕੀਤਾ ਜਾ ਰਿਹਾ ਹੈ ਅਤੇ ਇਸ ਨੂੰ ਟਮਾਟਰਾਂ ਤੋਂ ਇਲਾਵਾ ਗਰਮੀ ਵਿਚ ਮੱਕੀ ਦੀ ਇਕ ਕਿਸਮ ਦਾ ਉਤਪਾਦਨ ਕਰਕੇ ਅਮਲੀ ਰੂਪ ਦਿਤਾ ਜਾ ਰਿਹਾ ਹੈ। ਪੰਜਾਬ ਐਗਰੋ-ਇੰਡਸਟਰੀ ਕਾਰਪੋਰੇਸ਼ਨ ਨੇ ਵੈਕਸਡ ਕੀਨੂੰਆਂ ਦੇ ਸੁਦੇਸੀ ਮੰਡੀਆਂ ਅੰਦਰ ਮੰਡੀਕਰਨ ਵਿਚ ਵਾਧਾ ਕਰਨ ਤੋਂ ਇਲਾਵਾ, ਇਨ੍ਹਾਂ ਨੂੰ ਪਹਿਲੀ ਵਾਰ ਮਾਰੀਸ਼ੀਅਸ ਅਤੇ ਯੂਨਾਈਟਿਡ ਅਰਬ-ਐਮੀਰੇਟਸ ਨੂੰ ਬਰਾਮਦ ਕੀਤਾ ਹੈ। ਕੀਨੂੰਆਂ ਦੀਆਂ ਮਕੈਨੀਕਲ ਗਰੇਡਿੰਗ ਅਤੇ ਵੈਕਸਿੰਗ ਦੋ ਕਿਸਮਾਂ ਤਿਆਰ ਕੀਤੀਆਂ ਗਈਆਂ ਹਨ। ਬਾਗ ਬਾਨੀ ਵਿਭਾਗ ਨੂੰ ਪੁਨਰਗਠਤ ਕਰਦੇ ਹੋਏ ਇਸਦਾ ਵਿਸਤਾਰ ਕੀਤਾ ਜਾ ਰਿਹਾ ਹੈ ਤਾਂ ਜੋ ਇਹ ਵੰਨ-ਸੁਵੰਨੀਆਂ ਨਵੀਆਂ ਮੰਗਾਂ ਪੂਰੀਆਂ ਕਰ ਸਕਨ ਦੇ ਯੋਗ ਹੋ ਜਾਵੇ।

## ਸਿੰਜਾਈ

ਸਿੰਜਾਈ ਖੇਤੀਬਾੜੀ ਦਾ ਮੁੱਖ ਧੁਰਾ ਹੈ ਅਤੇ ਮੇਰੀ ਸਰਕਾਰ ਨੇ ਇਸ ਦੇ ਵਿਕਾਸ ਲਈ ਅਤੇ ਕਿਸਾਨਾਂ ਨੂੰ ਸਰੋਵੋਤਮ ਸਿੰਜਾਈ ਸਹੂਲਤਾਂ ਮੁਹੱਈਆਂ ਕਰਾਉਣ ਦੇ ਕੰਮ ਨੂੰ ਪਰਮ ਅਗੇਤ ਦਿਤੀ ਹੈ। ਇਸ ਸਮੇਂ ਰਾਜ ਵਿਚ ਖੇਤੀਬਾੜੀ ਅਧੀਨ 42.05 ਲੱਖ ਹੈਕਟੇਅਰ ਰਕਬੇ ਵਿਚੋਂ

ਲਗਭਗ 38 ਪ੍ਰਤੀਸ਼ਤ ਅਰਥਾਤ 15.91 ਲੱਖ ਹੈਕਟੇਅਰ ਰਕਬੇ ਦੀ ਸਿੰਜਾਈ ਨਹਿਰਾਂ ਅਤੇ ਸਰਕਾਰੀ ਟਿਊਬਵੈੱਲਾਂ ਰਾਹੀਂ ਹੁੰਦੀ ਹੈ। ਸਰਕਾਰ ਨੇ ਸਿੰਜਾਈ ਸਮਰੱਥਾ ਵਿਚ ਵਾਧਾ ਕਰਨ ਅਤੇ ਕਿਸਾਨਾਂ ਲਈ ਜਲ ਸਪਲਾਈਪ੍ਰਣਾਲੀ ਨੂੰ ਆਧੁਨਿਕ ਬਣਾਉਣ ਸਬੰਧੀ ਇਕ ਵਿਸਤ੍ਰਿਤ ਸਿੰਜਾਈ ਯੋਜਨਾ ਤਿਆਰ ਕੀਤੀ ਹੈ। ਖਾਲੇ, ਰਜਵਾਹਿਆਂ ਨੂੰ ਪੱਕਿਆ ਕਰਨ, ਕੰਪਿਊਟਰੀਕਰਨ ਅਤੇ ਵਾਇਰਲੈਸ ਸੰਚਾਰ ਸਹਿਤ ਰੈਗੂਲੇਸ਼ਨ ਗੇਟਾਂ ਦੀ ਸਥਾਪਨਾ ਦਾ ਕੰਮ ਵਿਸ਼ਵ-ਬੈਂਕ ਸਹਾਇਤਾ ਪ੍ਰਾਪਤ ਪ੍ਰਾਜੈਕਟ ਅਧੀਨ ਹੱਥ ਵਿਚ ਲਿਆ ਗਿਆ ਹੈ। ਪ੍ਰਾਜੈਕਟਾਂ ਲਈ ਕੁਲ ਸਹਾਇਤਾ 450 ਕਰੋੜ ਰੁਪਏ ਤਕ ਦੀ ਹੋਵੇਗੀ ਅਤੇ ਇਸ ਵਿਚ ਹੁਸ਼ਿਆਰਪੁਰ ਅਤੇ ਰੋਪੜ ਦੇ ਜ਼ਿਲ੍ਹਿਆਂ ਵਿਚ ਨੀਵੇਂ ਬੰਨ੍ਹਾਂ ਦੀ ਉਸਾਰੀ, ਕੰਡੀ ਨਹਿਰੀ ਪ੍ਰਾਜੈਕਟ ਦੀ ਉਸਾਰੀ, ਕੰਡੀ ਖੇਤਰਾਂ ਵਿਚ ਡੂੰਘੇ ਟਿਊਬਵੈੱਲਾਂ ਦੀ ਸਥਾਪਨਾ ਵੀ ਸ਼ਾਮਲ ਹੋਵੇਗੀ। ਸਾਲ 1994-95 ਦੇ ਦੌਰਾਨ 23,000 ਹੈਕਟੇਅਰ ਦਾ ਵਧੀਕ ਰਕਬਾ ਸਿੰਜਾਈ ਅਧੀਨ ਲਿਆਂਦਾ ਜਾਵੇਗਾ। ਗੁਰਦਾਸਪੁਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਵਿਚ ਅਪਰਬਾਰੀ ਦੁਆਬ ਨਹਿਰ ਦੇ ਟੈਂਕਾਂ ਵਿਚਲੇ ਜਲ-ਸੰਗ੍ਰਿਹ ਵਿਚ ਵਾਧਾ ਕੀਤਾ ਜਾਵੇਗਾ ਅਤੇ ਮਲੂਕਪੁਰ, ਜਤੋਂ, ਚੌਤਰਾਂ ਅਤੇ ਫਿਲੌਰ ਦੀਆਂ ਡਿਸਟ੍ਰਿਬਿਊਟਰੀਆਂ ਦਾ ਵਿਸਤਾਰ ਕਰਕੇ ਉਹਨਾਂ ਨੂੰ ਨਵਾਂ ਰੂਪ ਦਿਤਾ ਜਾਵੇਗਾ। ਉਪਰੋਕਤ ਤੋਂ ਇਲਾਵਾ, ਜੁਲਾਈ, 1993 ਦੇ ਹੜ੍ਹਾਂ ਕਾਰਨ ਖਸਤੀ ਹਾਲਤ ਹੋ ਗਈ ਜਲ ਨਿਕਾਸ ਪ੍ਰਣਾਲੀ ਦੀ ਵੀ ਮੁਰੰਮਤ ਕੀਤੀ ਜਾਵੇਗੀ ਅਤੇ ਭਵਿੱਖ ਵਿਚ ਅਜਿਹੀ ਹਾਲਤ ਤੋਂ ਬਚਣ ਲਈ ਨਵੇਂ ਕੰਮ ਹੱਥ ਵਿਚ ਲਏ ਜਾਣਗੇ।

## ਬਿਜਲੀ

ਮੇਰੀ ਸਰਕਾਰ ਰਾਜ ਵਿੱਚ ਬਿਜਲੀ ਦੇ ਵਿਕਾਸ ਨੂੰ ਪਰਮ ਅਗੇਤ ਦਿੰਦੀ ਰਹੀ ਹੈ। ਥਰਮਲ ਪਲਾਂਟ, ਰੋਪੜ ਵਿਖੇ 210 ਮੈਗਾਵਾਟ ਦੀ ਸਮਰੱਥਾ ਵਾਲਾ ਇੱਕ ਹੋਰ ਯੂਨਿਟ ਚਾਲੂ ਕੀਤਾ ਗਿਆ ਸੀ ਨਵਾਂ ਟ੍ਰਾਂਸਮਿਸ਼ਨ ਅਤੇ ਡਿਸਟ੍ਰੀਬਿਊਸ਼ਨ ਸਿਸਟਮ ਲਾਉਣ ਅਤੇ ਉਸ ਵਿਚ ਵਾਧਾ ਕਰਨ ਉਤੇ ਜ਼ੋਰ ਦਿਤਾ ਗਿਆ ਹੈ। ਮਾਲੀ ਔਕੜਾਂ ਦੇ ਬਾਵਜੂਦ, 10 ਨਵੇਂ ਗਰਿਡ ਸਬ-ਸਟੇਸ਼ਨ ਬਣਾਉਣ, ਮੌਜੂਦਾ 44 ਗਰਿਡ ਸਬ-ਸਟੇਸ਼ਨਾਂ ਵਿਚ ਵਾਧਾ ਕਰਨ ਅਤੇ 345 ਕਿਲੋਮੀਟਰ ਦੀਆਂ 220/132/166 ਕਿਲੋਵਾਟ ਟ੍ਰਾਂਸਮਿਸ਼ਨ ਲਾਈਨਾਂ ਵਿਛਾਉਣ ਦੇ ਕੰਮ ਨੂੰ ਸਾਲ 1993-94 ਦੌਰਾਨ ਮੁਕੰਮਲ ਕੀਤੇ ਜਾਣ ਦੀ ਤਜਵੀਜ਼ ਹੈ। ਰਣਜੀਤ ਸਾਗਰ ਡੈਮ ਪ੍ਰਾਜੈਕਟ ਉਤਲੇ ਕੰਮ ਨੂੰ ਤੇਜ਼ ਕੀਤਾ ਗਿਆ ਹੈ ਅਤੇ ਇੱਕ ਬਹੁਤ ਮਹੱਤਵਪੂਰਨ ਪ੍ਰਾਪਤੀ, ਅਰਥਾਤ ਦਰਿਆ ਦਾ ਰੁੱਖ ਬਦਲਣਾ, 29 ਨਵੰਬਰ, 1993 ਨੂੰ ਕੀਤੀ ਗਈ ਸੀ। ਸਾਲ 1996 ਦੇ ਅੰਤ ਵਿੱਚ ਇਸ ਨੂੰ ਚਾਲੂ ਕਰਨ ਲਈ ਪ੍ਰਾਜੈਕਟ ਸਬੰਧੀ ਕਾਰਵਾਈਆਂ ਨੂੰ ਹੋਰ ਤੇਜ਼ ਕੀਤਾ ਜਾ ਰਿਹਾ ਹੈ। ਇਹ ਪ੍ਰਾਜੈਕਟ 150 ਮੈਗਾਵਾਟ ਸਮਰੱਥਾ ਵਾਲੀਆਂ 4 ਯੂਨਿਟਾਂ ਦੀ ਸਥਾਪਨਾ ਨਾਲ ਸਬੰਧ ਰੱਖਦਾ ਹੈ। ਇਹ ਦਰਿਆ ਰਾਵੀ ਦੁਆਰਾ ਲਿਆਂਦੇ ਜਾਣ ਵਾਲੇ ਹੜ੍ਹਾਂ ਨੂੰ ਕੰਟਰੋਲ ਕਰਨ ਵਿਚ ਵੀ ਸਹਾਇਤਾ ਕਰੇਗਾ। ਇਕ ਹੋਰ ਅਹਿਮ ਪਾਵਰ ਪ੍ਰਾਜੈਕਟ— ਗੁਰੂ ਨਾਨਕ ਦੇਵ ਥਰਮਲ ਪਲਾਂਟ, ਬਠਿੰਡਾ ਸਟੇਜ III ਹੈ ਜਿਸ ਸਬੰਧੀ 210—210 ਮੈਗਾਵਾਟ ਸਮਰੱਥਾ ਵਾਲੀਆਂ ਦੋ ਯੂਨਿਟਾਂ ਦਾ ਕੰਮ ਹੱਥ ਵਿਚ ਲਿਆ ਗਿਆ ਹੈ। ਇਸ ਪ੍ਰਾਜੈਕਟ ਲਈ

[ ਸ੍ਰੀ ਸਪੀਕਰ ]

ਜ਼ਮੀਨ ਪ੍ਰਾਪਤ ਕਰ ਲਈ ਗਈ ਹੈ, ਮੁੱਖ ਸਾਜ਼-ਸਮਾਨ ਲਈ ਖਰੀਦ ਆਰਡਰ ਦੇ ਦਿਤਾ ਗਿਆ ਹੈ, ਸਲਾਹਕਾਰ ਨਿਯੁਕਤ ਕਰ ਲਏ ਗਏ ਹਨ ਅਤੇ ਪਲਾਂਟ ਵਾਲੇ ਸਥਾਨ ਵਿਖੇ ਬੁਨਿਆਦੀ ਢਾਂਚੇ ਸਬੰਧੀ ਸਹੂਲਤਾਂ ਦੇ ਕਾਰਜ ਚਾਲੂ ਕਰ ਦਿਤੇ ਗਏ ਹਨ। ਇਸ ਪ੍ਰਾਜੈਕਟ ਦੇ ਪਹਿਲੇ ਯੂਨਿਟ ਨੂੰ ਸਾਲ 1997 ਦੇ ਅੰਤ ਵਿਚ ਚਾਲੂ ਕਰ ਦਿਤੇ ਜਾਣ ਦਾ ਵਿਚਾਰ ਹੈ ਅਤੇ ਦੂਜਾ ਇਸ ਤੋਂ ਛੇ ਮਹੀਨੇ ਬਾਅਦ। ਪੰਜਾਬ ਸਰਕਾਰ ਲੰਮੇ ਸਮੇਂ ਦੇ ਆਧਾਰ ਤੇ ਬਿਜਲੀ ਦੀ ਮੰਗ ਲਈ ਦੂਰਅੰਦੇਸ਼ੀ ਯੋਜਨਾ ਨੂੰ ਧਿਆਨਾਂ ਵਿਚ ਰੱਖਦੇ ਹੋਏ ਰਾਜ ਵਿਚ 1000 ਮੈਗਾਵਾਟ ਨਿਯੂਕਲੀਅਰ ਪਾਵਰ ਸਟੇਸ਼ਨ ਦੀ ਸਥਾਪਨਾ ਲਈ ਪੰਜਾਬ ਸਰਕਾਰ ਕੇਂਦਰ ਸਰਕਾਰ ਨਾਲ ਗੱਲ ਬਾਤ ਕਰ ਰਹੀ ਹੈ। (ਥੰਪਿੰਗ)

ਪੰਜਾਬ ਸਰਕਾਰ ਪੰਜਾਬ ਰਾਜ ਬਿਜਲੀ ਬੋਰਡ ਸਹਿਤ ਪ੍ਰਾਈਵੇਟ ਪਾਰਟੀਆਂ ਨੂੰ ਨਵੇਂ ਬਿਜਲੀ ਪ੍ਰਾਜੈਕਟਾਂ ਪ੍ਰਤੀ ਆਕ੍ਰਸ਼ਿਤ ਕਰਨ ਲਈ ਸੰਗਠਿਤ ਉਪਰਾਲੇ ਕਰਦੀ ਰਹੀ ਹੈ ਤਾਂ ਜੋ ਰਾਜ ਵਿਚ ਬਿਜਲੀ ਲਈ ਤੇਜ਼ੀ ਨਾਲ ਵਧ ਰਹੀ ਮੰਗ ਪੂਰੀ ਕਰਨ ਲਈ ਉਤਪਾਦਨ ਸਮਰੱਥਾ ਵਿਚ ਹੋਰ ਵਾਧਾ ਕਰਨ ਲਈ ਵਸੀਲਿਆ ਦੀ ਤੰਗੀ ਉਤੇ ਕਾਬੂ ਪਾਇਆ ਜਾ ਸਕੇ।

ਬੋਰਡ ਦੀ ਕਾਰ-ਗੁਜ਼ਾਰੀ ਦੀ ਗਹਿਰਾਈ ਨਾਲ ਘੋਖ ਕਰਨ ਅਤੇ ਇਸ ਦੀ ਕਾਰਜ-ਕੁਸ਼ਲਤਾ ਤੇ ਵਿੱਤੀ ਉਪਯੋਗਤਾ ਬਾਰੇ ਆਪਣੀਆਂ ਸਿਫਾਰਸ਼ਾਂ ਦੇ ਲਈ ਮੁੱਖ ਸਕੱਤਰ, ਪੰਜਾਬ ਸਰਕਾਰ ਦੀ ਪ੍ਰਧਾਨਗੀ ਹੇਠ ਸਕੱਤਰ ਸਾਹਿਬਾਨਾਂ ਦੀ ਇਕ ਕਮੇਟੀ ਬਣਾਈ ਗਈ ਸੀ। ਇਸ ਕਮੇਟੀ ਦੀਆਂ ਸਿਫਾਰਸ਼ਾਂ ਜੋ ਪੰਜਾਬ ਸਰਕਾਰ ਦੁਆਰਾ ਪਰਵਾਨ ਕੀਤੀਆਂ ਗਈਆਂ ਸਨ, ਬੋਰਡ ਦੁਆਰਾ ਲਾਗੂ ਕੀਤੀਆਂ ਜਾ ਰਹੀਆਂ ਹਨ ਅਤੇ ਰਾਜ ਸਰਕਾਰ ਦੁਆਰਾ ਮਾਨੀਟਰ ਕੀਤੀਆਂ ਜਾ ਰਹੀਆਂ ਹਨ।

ਦਿਹਾਤੀ ਖੇਤਰਾਂ ਵਿਚ ਬਿਜਲੀ ਸਪਲਾਈ ਦੀਆਂ ਹਾਲਤਾਂ ਵਿਚ ਸੁਧਾਰ ਲਿਆਉਣ ਲਈ ਵਿਸ਼ੇਸ਼ ਉਪਰਾਲੇ ਕੀਤੇ ਜਾ ਰਹੇ ਹਨ। ਇਸ ਮੰਤਵ ਲਈ ਇਕ ਦੋ ਭਾਵੀ ਪਰੋਗਰਾਮ ਚਲਾਇਆ ਗਿਆ ਹੈ। ਇਕ ਭਾਗ ਵਿਚ ਪਿੰਡਾਂ ਵਿਚ ਹੋਰ 66 ਕੇ.ਵੀ. ਗ੍ਰਿਡ ਸਬ-ਸਟੇਸ਼ਨ ਸਥਾਪਿਤ ਕਰਕੇ ਐਚ.ਟੀ.ਨਿਓ ਵਰਕ ਵਿਚ ਵਿਸਤਾਰ ਕਰਨਾ ਅਤੇ ਦੂਜੇ ਭਾਗ ਵਿਚ ਪਿੰਡਾਂ ਦੇ ਘਰੇਲੂ ਮੰਤਵ ਲਈ ਨਿਰਵਿਘਨ ਬਿਜਲੀ ਸਪਲਾਈ ਲਈ ਵੱਖਰੇ 11 ਕੇ.ਵੀ. ਫੀਡਰ ਲਗਾਉਣਾ ਸ਼ਾਮਲ ਹੈ।

## ਉਦਯੋਗ

ਮੇਰੀ ਸਰਕਾਰ ਰਾਜ ਵਿਚ ਉਦਯੋਗ ਦੇ ਵਾਧੇ ਅਤੇ ਵਿਕਾਸ ਨੂੰ ਪਰਮ ਅਗੇਤ ਦਿੰਦੀ ਹੈ। ਰਾਜ ਵਿਚ ਸਮੁੱਚੇ ਤੌਰ ਤੇ ਸੁਰੱਖਿਆ ਵਾਤਾਵਰਣ ਵਿਚ ਹੋਏ ਸ਼ਾਨਦਾਰ ਸੁਧਾਰ ਕਾਰਣ ਉਦਯੋਗਿਕ ਵਿਕਾਸ ਦੀ ਗਤੀ ਤੇਜ਼ ਹੋਈ ਹੈ। ਦੇਸ਼ ਵਿਚਲੇ ਬਹੁਤ ਸਾਰੇ ਵੱਡੇ ਉਦਯੋਗਿਕ ਅਦਾਰਿਆਂ ਅਤੇ ਕੁਝ ਬਹੁ-ਰਾਸ਼ਟਰੀ ਅਦਾਰਿਆਂ ਨੇ ਰਾਜ ਵਿਚ ਵੱਡੇ ਉਦਯੋਗਿਕ ਪ੍ਰਾਜੈਕਟ ਸਥਾਪਤ ਕਰਨ ਵਿਚ ਸਪਸ਼ਟ ਤੌਰ ਤੇ ਦਿਲਚਸਪੀ ਦਿਖਾਈ ਹੈ। ਇਕ ਵੱਡੇ ਜਪਾਨੀ ਬਹੁਰਾਸ਼ਟਰੀ ਅਦਾਰੇ ਦੇ

ਸਹਿਯੋਗ ਨਾਲ ਟੈਲੀਕਾਮ ਐਕਸਚੇਂਜ ਬਣਾਉਣ ਲਈ ਇਕ ਸਹਾਇਤਾ ਪ੍ਰਾਪਤ ਸੈਕਟਰ ਪ੍ਰਾਜੈਕਟ ਅਗਲੇ ਤਿੰਨ ਮਹੀਨਿਆਂ ਵਿਚ ਉਤਪਾਦਨ ਆਰੰਭ ਕਰਨ ਦੀ ਸੰਭਾਵਨਾ ਹੈ । ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੁਆਰਾ ਵੱਡੇ ਅਤੇ ਦਰਮਿਆਨੇ ਸੈਕਟਰ ਵਿਚ 20 ਹੋਰ ਪ੍ਰਾਜੈਕਟ ਵਿੱਤੀ ਸਾਲ ਦੀ ਸਮਾਪਤੀ ਤੋਂ ਪਹਿਲਾਂ ਚਾਲੂ ਕਰ;ਦਿੱਤੇ ਜਾਣਗੇ । ਮੇਰੀ ਸਰਕਾਰ ਨੇ ਪੰਜਾਬ ਰਾਜ ਵਿਚ ਸੰਚਾਰ ਨੈਟਵਰਕ ਦੀ ਸਥਾਪਨਾਂ ਲਈ ਦੋ ਬਹੁ-ਰਾਸ਼ਟਰੀ ਅਦਾਰਿਆਂ ਨਾਲ ਇਕ ਸਮਝੌਤੇ ਉਤੇ ਹਸਤਾਖ਼ਰ ਕੀਤੇ ਹਨ । ਇਸ ਪ੍ਰਾਜੈਕਟ ਉਤੇ ਵੀ 1,000 ਕਰੋੜ ਰੁਪਏ ਤੋਂ ਵੀ ਵੱਧ ਪੂੰਜੀ ਲਗੇਗੀ।

ਉਦਯੋਗ ਦੇ ਸਮੁੱਚੇ ਵਿਕਾਸ ਅਨੁਸਾਰ, ਰਾਜ ਦੇ ਨਿਰਯਾਤ ਵਿਚ ਜ਼ੋਰਦਾਰ ਉਛਾਲ ਆਇਆ ਹੈ । ਚਾਲੂ ਸਾਲ ਦੇ ਦੌਰਾਨ ਨਿਰਯਾਤ ਦਾ ਕੁੱਲ ਮੁੱਲ 1,500 ਕਰੋੜ ਰੁਪਏ ਤੋਂ ਵੱਧ ਜਾਵੇਗਾ ।

ਡੀਲਾਇਸੈਂਸਿੰਗ ਅਤੇ ਡੀਰੈਗੂਲੇਸ਼ਨ ਨਾਲ ਸਬੰਧ ਰੱਖਣ ਵਾਲੀਆਂ ਸਮੂਹ ਆਰਥਿਕ ਪਾਲਸੀਆਂ ਨੂੰ ਧਿਆਨ ਗੋਚਰੇ ਰੱਖਦਿਆਂ ਮੇਰੀ ਸਰਕਾਰ ਨੇ ਕਾਰਜਵਿਧੀਆਂ ਸੁਚੱਜੀਆਂ ਬਣਾਉਣ ਨਿਯਮਾਂ ਨੂੰ ਸਰਲ ਬਣਾਉਣ , ਅਤੇ ਅਣਉਚਿਤ ਦੇਰੀ ਨੂੰ ਖ਼ਤਮ ਕਰਕੇ ਕਲੀਅਰੈਂਸ ਕਰਨ, ਸਬੰਧੀ ਨਵੇਂ ਉਪਾਅ ਅਪਣਾਏ ਹਨ । ਇਕੋ ਥਾਂ ਤੇ ਹੀ ਕਲੀਅਰੈਂਸ ਸਰਵਿਸ ਰਾਜ ਵਿਚ ਬਹੁਤ ਪ੍ਰਭਾਵਕਾਰੀ ਰਹੀ ਹੈ।

ਮੇਰੀ ਸਰਕਾਰ ਸਨੱਅਤੀ ਵਿਕਾਸ ਦੇ ਮੰਤਵ ਲਈ ਮਿਆਰੀ ਅਤੇ ਲਾਗਤ ਪ੍ਰਭਾਵੀ ਬੁਨਿਆਦੀ ਢਾਂਚਾ ਮੁਹੱਈਆ ਕਰਨ ਤੇ ਬਹੁਤ ਜ਼ਿਆਦਾ ਜ਼ੋਰ ਦਿੰਦੀ ਰਹੀ ਹੈ । 170 ਕਰੋੜ ਰੁਪਏ ਤੋਂ ਵੱਧ ਕੁਲ ਲਾਗਤ ਨਾਲ 14 ਨਵੇਂ ਫੋਕਲ ਪੁਆਇੰਟ ਲਗਾਏ ਜਾ ਰਹੇ ਹਨ । ਵਿਕਸਤ ਉਦਯੋਗਿਕ ਪਲਾਂਟਾਂ ਸਬੰਧੀ ਵਧ ਰਹੀ ਮੰਗ ਨੂੰ ਪੂਰਾ ਕਰਨ ਲਈ ਮੇਰੀ ਸਰਕਾਰ ਨੇ ਰਾਜਪੁਰਾ ਤਹਿਸੀਲ ਵਿਚ 1,000 ਕਰੋੜ ਰੁਪਏ ਤੋਂ ਵੱਧ ਲਾਗਤ ਨਾਲ ਅੰਤਰ ਰਾਸ਼ਟਰੀ ਪੱਧਰ ਦਾ ਇਕ ਉਦਯੋਗਿਕ ਪਾਰਕ ਬਣਾਉਣ ਲਈ ਦਿਲੀ ਦੇ ਇਕ ਬਹੁਤ ਵਡੇ ਉਦਯੋਗਿਕ ਅਦਾਰੇ ਨਾਲ ਇਕ ਸਮਝੌਤੇ ਉਤੇ ਵੀ ਸਹੀ ਪਾਈ ਹੈ। ਛੋਟੇ ਪੈਮਾਨੇ ਦੇ ਸੱਨਅੱਤੀ ਸੈਕਟਰ ਨੇ ਰਾਜ ਦੀ ਸਮੁੱਚੀ ਉਦਯੋਗਿਕ ਆਰਥਿਕਤਾ ਵਿਚ ਇਤਿਹਾਸਕ ਤੌਰ ਤੇ ਇਕ ਬਹੁਤ ਅਹਿਮ ਰੋਲ ਅਦਾ ਕੀਤਾ ਹੈ। ਇਸ ਸੈਕਟਰ ਨੂੰ ਹੁਲਾਰਾ ਦੇਣ ਲਈ, ਮੇਰੀ ਸਰਕਾਰ ਇਸ ਸੈਕਟਰ ਲਈ ਅਜੋਕੀ ਖੋਜ ਅਤੇ ਵਿਕਾਸ ਸਹੂਲਤਾਂ ਮੁਹੱਈਆ ਕਰਨ ਬਾਰੇ ਵੀ ਚੇਤੰਨ ਰਹੀ ਹੈ। ਇਸ ਸਬੰਧ ਵਿਚ ਮੇਰੀ ਸਰਕਾਰ ਨੇ ਛੇ ਖੋਜ ਤੇ ਵਿਕਾਸ ਪ੍ਰਾਜੈਕਟ ਤਿਆਰ ਕੀਤੇ ਅਤੇ ਭਾਰਤ ਸਰਕਾਰ ਰਾਹੀਂ ਯੂ.ਐਨ.ਡੀ.ਪੀ. ਦੀ ਸਹਾਇਤਾ ਮੰਗੀ ਸੀ। ਮੈਨੂੰ ਇਹ ਐਲਾਨ ਕਰਨ ਵਿਚ ਖੁਸ਼ੀ ਹੋ ਰਹੀ ਹੈ ਕਿ ਇਨ੍ਹਾਂ ਵਿਚੋਂ ਦੋ ਪ੍ਰਾਜੈਕਟ ਯਾਨੀ ਬਟਾਲਾ ਵਿਖੇ ਮਸ਼ੀਨ ਟੂਲਜ਼ ਅਤੇ ਲੁਧਿਆਣਾ ਵਿਖੇ ਆਟੋ ਪਾਰਟਸ ਪਰਵਾਨ ਹੋ ਗਏ ਹਨ। ਇਨ੍ਹਾਂ ਦੋਹਾਂ ਪ੍ਰਾਜੈਕਟਾਂ ਉਤੇ ਕੁਲ ਲਾਗਤ 28 ਕਰੋੜ

[ ਸ੍ਰੀ ਸ਼ਪੀਕਰ ]

ਰੁਪਏ ਹੋਵੇਗੀ ਜਿਸ ਵਿਚੋਂ 20 ਕਰੋੜ ਰੁਪਏ ਯੂ.ਐਨ.ਡੀ.ਪੀ. ਦੁਆਰਾ ਮੁਹੱਈਆ ਕੀਤੇ ਗਏ ਹਨ। ਇਨ੍ਹਾਂ ਦੋਹਾਂ ਪ੍ਰੋਜੈਕਟਾਂ ਦੇ ਅਗਲੇ ਵਿਤੀ ਸਾਲ ਦੇ ਦੌਰਾਨ ਚਾਲੂ ਹੋ ਜਾਣ ਦੀ ਸੰਭਾਵਨਾ ਹੈ। ਮੇਰੀ ਸਰਕਾਰ ਬਾਕੀ ਦੇ ਚਾਰ ਪ੍ਰਾਜੈਕਟ ਨੇੜ-ਭਵਿਖ ਵਿਚ ਮੰਨਜ਼ੂਰ ਕਰਵਾ ਲਏ ਜਾਣ ਦੀ ਵੀ ਆਸਵੰਦ ਹੈ।

### ਲੋਕ ਨਿਰਮਾਣ ਵਿਭਾਗ, ਇਮਾਰਤਾਂ ਤੇ ਸੜਕਾਂ ਅਤੇ ਜਨ ਸਿਹਤ

ਮੇਰੀ ਸਰਕਾਰ ਰਾਜ ਦੇ ਮਹਾਂ ਮਾਰਗ ਨੈੱਟ-ਵਰਕ ਦੀ ਉਚਿਤ ਦੇਖਭਾਲ, ਮੁਰੰਮਤ ਕਰਨ ਅਤੇ ਉਨ੍ਹਾਂ ਨੂੰ ਅਪਗਰੇਡ ਕਰਨ ਦੇ ਕੰਮ ਨੂੰ ਬਹੁਤ ਮਹੱਤਤਾ ਦਿੰਦੀ ਹੈ। ਚਲ ਰਹੇ ਅਹਿਮ ਪ੍ਰਾਜੈਕਟਾਂ ਵਿਚ ਪੁਲਾਂ, ਫਲਾਈਓਵਰ ਪੁੱਲਾਂ ਅਤੇ ਬਾਈਪਾਸ ਦੀ ਉਸਾਰੀ ਸ਼ਾਮਲ ਹੈ। ਸ੍ਰੀ ਹਰਗੋਬਿੰਦਪੁਰ ਅਤੇ ਟਾਂਡਾ ਨੂੰ ਲਿੰਕ ਕਰਨ ਲਈ ਦਰਿਆ ਬਿਆਸ ਉਤੇ ਪੁਲਾਂ ਦੀ ਉਸਾਰੀ ਦਾ ਕੰਮ ਅਤੇ ਸਤਲੁਜ ਦਰਿਆ ਅਤੇ ਵਾਈਟ ਬੇਈਂ ਉਤੇ ਕ੍ਰਮਵਾਰ 2 ਪੁਲਾਂ ਸਬੰਧੀ ਨਿਰਮਾਣ ਕਾਰਜ ਰਾਸ਼ਟਰੀ ਮਹਾਂਮਾਰਗ-1, ਜੋ ਕਿ ਮਹਾਂ-ਮਾਰਗ ਦੀ ਵਧੀ ਹੋਈ ਸਮਰੱਥਾ ਨੂੰ ਸਹਿਣ ਲਈ 4 ਲੇਨਾਂ (ਪਟੜੀ ਵਾਲਾ) ਦੋਹਰੀ ਢੋ-ਢੁਆਈ ਵਾਲਾ ਬਣਾ ਦਿਤਾ ਗਿਆ ਹੈ, ਉਤਲੇ ਮੌਜੂਦਾ ਪੁਲਾਂ ਦੇ ਨਿਰਮਾਣ ਕਾਰਜ ਦੇ ਨਾਲ ਨਾਲ ਜਾਰੀ ਹੈ। ਦੋਰਾਹਾ ਅਤੇ ਸਰਹੰਦ ਵਿਖੇ ਕ੍ਰਮਵਾਰ ਸਰਹੰਦ ਨਹਿਰ ਅਤੇ ਭਾਖੜਾ ਮੇਨ ਲਾਈਨ ਉਤੇ ਦੋ ਹੋਰ ਵੱਡੇ ਪੁੱਲ ਬਣਾਏ ਜਾ ਰਹੇ ਹਨ। ਢਿਲਵਾਂ ਅਤੇ ਫਗਵਾੜਾ ਵਿਖੇ ਰਾਸ਼ਟਰੀ ਮਹਾਂ ਮਾਰਗ-1 ਉਤੇ ਅਤੇ ਪਟਿਆਲਾ ਸ਼ਹਿਰ ਵਿਖੇ ਵੀ ਫਲਾਈ ਓਵਰ ਪੁੱਲ ਬਣਾਏ ਜਾ ਰਹੇ ਹਨ। ਹੋਰਨਾਂ ਕਈ ਸਥਾਨਾਂ ਉਤੇ ਵੀ ਅਜਿਹੇ ਪੁੱਲ ਬਣਾਉਣ ਦੀ ਯੋਜਨਾ ਹੈ।

ਚੰਡੀਗੜ੍ਹ ਮਾਰਗ ਨੂੰ ਫਿਰੋਜ਼ਪੁਰ ਮਾਰਗ ਨਾਲ ਜੋੜਨ ਲਈ ਲੁਧਿਆਣਾ ਵਿਖੇ ਬਾਈ ਪਾਸ ਬਣਾਉਣ ਅਤੇ ਪਟਿਆਲਾ ਵਿਖੇ ਉੱਤਰੀ ਅਤੇ ਦੱਖਣੀ ਬਾਈਪਾਸ ਬਣਾਉਣ ਦਾ ਕੰਮ ਚਲ ਰਿਹਾ ਹੈ। ਰਾਸ਼ਟਰੀ ਮਹਾਂ ਮਾਰਗ -1 ਨੂੰ 4 ਲੇਨਾਂ ਬਣਾਉਣ ਦਾ ਕੰਮ ਵਿਸ਼ਵ ਬੈਂਕ ਦੀ ਸਹਾਇਤਾ ਨਾਲ ਦੋ ਪੜਾਵਾਂ ਵਿਚ ਚਲ ਰਿਹਾ ਹੈ। ਫੇਜ਼-1 ਵਿਚ ਸਰਹੰਦ ਤੋਂ ਜਲੰਧਰ ਤਕ ਦਾ ਰਾਹ ਕਵਰ ਕੀਤਾ ਗਿਆ ਹੈ ਅਤੇ ਇਸ ਸਬੰਧੀ ਕੰਮ ਲਗਭਗ ਮੁਕੰਮਲ ਹੋ ਗਿਆ ਹੈ। 4-ਲੇਨਾਂ ਫੇਜ਼-2 ਵਿਚ ਸ਼ੰਭੂ ਤੋਂ ਸਰਹੰਦ ਤਕ 40 ਕਿਲੋਮੀਟਰ ਲੰਬਾਈ ਦਾ ਰਾਹ ਹੈ ਅਤੇ ਇਸ ਲਈ 80 ਕਰੋੜ ਰੁਪਏ ਦੀ ਲਾਗਤ ਪ੍ਰਵਾਨ ਕੀਤੀ ਗਈ ਹੈ। ਸਾਲ 1994-95 ਦੇ ਦੌਰਾਨ ਸੜਕਾਂ ਅਤੇ ਪੁਲਾਂ ਦੀ ਉਸਾਰੀ ਲਈ 102.86 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

ਰਾਜ ਵਿਚਲੀਆਂ 30,658 ਕਿਲੋਮੀਟਰ ਲੰਮੀਆਂ ਦਿਹਾਤੀ ਲਿੰਕ ਸੜਕਾਂ ਦੀ ਦੇਖਭਾਲ, ਮੁਰੰਮਤ ਅਤੇ ਇਹਨਾਂ ਦੇ ਵਿਸਤਾਰ ਦਾ ਕੰਮ ਵੀ ਲਗਾਤਾਰ ਧਿਆਨ ਦੀ ਮੰਗ ਕਰਦਾ ਹੈ। ਇਸ ਲੰਬਾਈ ਵਿਚੋਂ 29,300 ਕਿਲੋਮੀਟਰ ਦੀ ਮੁਰੰਮਤ ਪ੍ਰੀਮਿਕਸ ਕਾਰਪੈੱਟ ਵਰਤ ਕੇ ਕੀਤੀ ਜਾ ਚੁੱਕੀ

ਹੈ। ਇਨ੍ਹਾਂ ਸੜਕਾਂ ਨੇ ਰਾਜ ਦੇ ਦਿਹਾਤੀ ਖੇਤਰ ਦੇ ਜ਼ਰਾਇਤੀ ਅਤੇ ਆਰਥਕ ਵਿਕਾਸ ਵਿਚ ਚੋਖਾ ਯੋਗਦਾਨ ਪਾਇਆ ਹੈ ਅਤੇ ਚਾਲੂ ਸਾਲ ਦੇ ਦੌਰਾਨ ਇਹਨਾਂ ਉਤੇ 60.00 ਕਰੋੜ ਰੁਪਏ ਖਰਚ ਕੀਤੇ ਜਾਣੇ ਹਨ। ਸਾਲ 1994-95 ਦੇ ਦੌਰਾਨ ਇਹ ਰਕਮ ਵੱਧ ਕੇ 80.00 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ ਕਿਉਂਜੋ ਕਈ ਸੜਕਾਂ ਦੀ ਮੁਰੰਮਤ 6 ਸਾਲਾਂ ਬਾਅਦ ਕੀਤੀ ਜਾਣੀ ਹੈ। ਪੰਜਾਬ ਰਾਜ ਮੰਡੀਕਰਣ ਬੋਰਡ ਅਤੇ ਮਾਰਕਿਟ ਕਮੇਟੀਆਂ ਦੁਆਰਾ ਕਾਫੀ ਮਾਤਰਾ ਵਿਚ ਫੰਡ ਉਪਲੱਬਧ ਕਰਵਾਏ ਜਾ ਰਹੇ ਹਨ ਜਦੋਂ ਕਿ ਦਿਹਾਤੀ ਵਿਕਾਸ ਬੋਰਡ ਵੀ ਅਹਿਮ ਲੁਪਤ ਹੋਈਆਂ ਲਿੰਕ ਸੜਕਾਂ, ਨਵੀਆਂ ਲਿੰਕ ਸੜਕਾਂ ਅਤੇ ਦਿਹਾਤੀ ਫਿਰਨੀਆਂ ਦੇ ਸਬੰਧ ਵਿਚ ਫੰਡ ਮੁਹੱਈਆ ਕਰਦਾ ਹੈ।

ਰਾਜ ਵਿਚ ਟਰੈਫਿਕ ਦੇ ਭਾਰੀ ਵਾਧੇ ਕਾਰਣ ਨਾ ਕੇਵਲ ਟਰੈਫਿਕ ਦੀ ਸਪੀਡ ਵਿਚ ਹੀ ਰੁਕਾਵਟ ਪਵੇਗੀ ਅਤੇ ਇਸ ਨਾਲ ਨਾ ਕੇਵਲ ਦੁਰਘਟਨਾਵਾਂ ਦਾ ਖਤਰਾ ਹੋਣ ਵਿਚ ਹੀ ਵਾਧਾ ਹੋਵੇਗਾ, ਸਗੋਂ ਇਸ ਕਾਰਣ ਰਾਜ ਦੇ ਵਾਤਾਵਰਣ ਨੂੰ ਵੀ ਨੁਕਸਾਨ ਪਹੁੰਚੇਗਾ। ਇਸ ਲਈ ਮੇਰੀ ਸਰਕਾਰ ਦੀ ਜ਼ਮੀਨ ਦੋਜ਼ ਅਤੇ ਜ਼ਮੀਨ ਉਪਰਲੀਆਂ ਟਰਾਂਸਪੋਰਟ ਸਹੂਲਤਾਂ ਦੇ ਨਿਰਮਾਣ ਕਾਰਜਾਂ ਸਬੰਧੀ ਤਕਨੀਕੀ-ਆਰਥਿਕ ਸਰਵੇ ਨੂੰ ਵਿਸ਼ੇਸ਼ ਤੌਰ ਤੇ ਜੀ.ਟੀ.ਰੋਡ ਦੇ ਦੋਹਾਂ ਪਾਸਿਆਂ ਉਤੇ ਰਾਜ ਦੇ ਗੋਬਿੰਦਗੜ੍ਹ ਤੋਂ ਜਲੰਧਰ ਤਕ ਦੇ ਕੇਂਦਰੀ ਮਾਰਗ ਉਪਰ ਆਰੰਭ ਕਰਨ ਦੀ ਤਜਵੀਜ਼ ਹੈ।

ਪੰਜਾਬ ਦੇ 12,342 ਪਿੰਡਾਂ ਵਿਚੋਂ 6,287 ਪਿੰਡਾਂ ਦੀ ਸਾਲ 1985 ਦੇ ਦੌਰਾਨ ਹੋਏ ਸਰਵੇ ਵਿਚ ਜਲ ਸਪਲਾਈ ਸਕੀਮਾਂ ਸਬੰਧੀ ਸਮੱਸਿਆ ਵਾਲੇ ਪਿੰਡਾਂ ਵਜੋਂ ਪਛਾਣ ਕੀਤੀ ਗਈ ਸੀ। ਸਮੱਸਿਆ ਵਾਲੇ 400 ਪਿੰਡਾਂ ਨੂੰ ਘੱਟੋ ਘੱਟ ਜ਼ਰੂਰਤ ਪ੍ਰੋਗਰਾਮ ਅਧੀਨ, 250 ਪਿੰਡਾਂ ਨੂੰ ਦਿਹਾਤੀ ਜਲ ਸਪਲਾਈ ਪ੍ਰੋਗਰਾਮ ਅਧੀਨ ਅਤੇ 20 ਅਜਿਹੇ ਪਿੰਡਾਂ, ਜਿਨ੍ਹਾਂ ਦੀ ਆਬਾਦੀ 5,000 ਤੋਂ ਵੱਧ ਹੈ, ਨੂੰ 58 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ ਕਵਰ ਕਰਨ ਦੀ ਤਜਵੀਜ਼ ਹੈ, ਜਿਸ ਨਾਲ 7.75 ਲੱਖ ਅਬਾਦੀ ਨੂੰ ਲਾਭ ਪਹੁੰਚੇਗਾ। ਦਿਹਾਤੀ ਸਫਾਈ ਪ੍ਰੋਗਰਾਮ ਅਧੀਨ ਪਿੰਡਾਂ ਵਿਚਲੇ ਵੱਖ-ਵੱਖ ਘਰਾਂ ਅੰਦਰ ਇਹ ਵਿਭਾਗ ਘੱਟ ਲਾਗਤ ਵਾਲੀਆਂ ਸੈਨੇਟਰੀ ਲੈਟਰਿਨਾਂ ਮੁਹੱਈਆ ਕਰਵਾ ਰਿਹਾ ਹੈ। ਰਾਜ ਸਰਕਾਰ ਅਨੁਸੂਚਿਤ ਜਾਤੀਆਂ ਨੂੰ 75 ਪ੍ਰਤੀਸ਼ਤ ਅਤੇ ਗੈਰ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ 50 ਪ੍ਰਤੀਸ਼ਤ ਸਬਸਿਡੀ ਦੇ ਰਹੀ ਹੈ। ਹੁਣ ਤਕ ਲਗਭਗ 57,000 ਯੂਨਿਟਾਂ 15.50 ਕਰੋੜ ਰੁਪਏ ਦੀ ਲਾਗਤ ਨਾਲ ਬਣਾਈਆਂ ਜਾ ਚੁੱਕੀਆਂ ਹਨ ਅਤੇ ਇਸ ਨਾਲ 3.40 ਲੱਖ ਵਿਅਕਤੀਆਂ ਨੂੰ ਲਾਭ ਪਹੁੰਚਾਇਆ ਹੈ। ਸਾਲ 1994-95 ਦੇ ਦੌਰਾਨ ਲਗਭਗ ਅਜਿਹੀਆਂ ਹੀ 7,000 ਯੂਨਿਟਾਂ 3 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਬਣਾਉਣ ਦੀ ਤਜਵੀਜ਼ ਹੈ। ਇਹ ਵਿਭਾਗ ਚੰਡੀਗੜ੍ਹ ਨਿਵਾਸੀਆਂ ਦੀ ਪੀਣ ਵਾਲੇ ਪਾਣੀ ਸਬੰਧੀ ਜ਼ਰੂਰਤ ਪੂਰੀ ਕਰਨ ਲਈ ਭਾਖੜਾ ਮੇਨ ਲਾਈਨ ਨਹਿਰ ਤੋਂ ਚੰਡੀਗੜ੍ਹ ਲਈ 40 ਐਮ ਜੀ ਜੀ ਨਹਿਰੀ ਪਾਣੀ ਦੀ ਸਪਲਾਈ ਕਰ ਰਿਹਾ ਹੈ ਅਤੇ ਇਹ ਸਪਲਾਈ 1994-95 ਦੇ ਦੌਰਾਨ ਵੀ ਜਾਰੀ ਰੱਖੀ ਜਾਵੇਗੀ।

[ ਸ੍ਰੀ ਸਪੀਕਰ ]

ਪੰਜਾਬ ਪੁਲਿਸ ਅਤੇ ਜੇਲ੍ਹਾਂ ਦਾ ਅਧੁਨਿਕੀਕਰਣ

ਪੁਲਿਸ ਸਿਖਲਾਈ ਕਾਲਜ, ਫਿਲੌਰ ਨੂੰ ਅੱਪਗਰੇਡ ਕਰਨ ਅਤੇ ਇੱਥੇ ਦਿੱਤੀ ਜਾਂਦੀ ਸਿਖਲਾਈ ਦੇ ਮਿਆਰ ਵਿਚ ਹਰ ਸੁਧਾਰ ਲਿਆਉਣ ਲਈ ਯਤਨ ਕੀਤੇ ਗਏ ਹਨ। ਇਸ ਕਾਲਜ ਵਿਚ ਦਿਤੀ ਜਾਂਦੀ ਸਿਖਲਾਈ ਦੇ ਘੇਰੇ ਨੂੰ ਲੋਕ ਪ੍ਰਸ਼ਾਸਨ ,ਮਨੋਵਿਗਿਆਨ, ਸਮਾਜ ਸ਼ਾਸਤਰ, ਅਪਰਾਧ ਸ਼ਾਸਤਰ ਵਰਗੇ ਵਿਸ਼ੇ ਚਾਲੂ ਕਰਕੇ ਹੋਰ ਵਿਸ਼ਾਲ ਕੀਤਾ ਗਿਆ ਹੈ। ਸਮਾਜ ਵਿਗਿਆਨਾਂ ਲਈ ਇਕ ਵਿਭਾਗ ਸਥਾਪਤ ਕੀਤਾ ਗਿਆ ਹੈ ਅਤੇ ਪੁਲਿਸ ਦੇ ਆਚਰਣ ਵਿਹਾਰ ਸਬੰਧੀ ਵਿਸ਼ੇਸ਼ ਕੋਰਸ ਚਾਲੂ ਕੀਤੇ ਗਏ ਹਨ। ਫੀਲਡ ਅਫਸਰਾਂ ਦੇ ਪੱਧਰ ਉਤੇ ਪਾਏ ਜਾਂਦੇ ਦਬਾਵਾਂ ਦਾ ਅਨੁਮਾਨ ਲਗਾਉਣ ਅਤੇ ਇਹਨਾਂ ਦੀ ਰੋਕ ਲਈ ਉਪਾਅ ਸੁਝਾਉਣ ਲਈ ਇਕ ਹਿਊਮਨ ਪ੍ਰਾਸੈਸ ਲਬਾਰਟਰੀ ਸਥਾਪਤ ਕੀਤੀ ਗਈ ਹੈ। ਪੁਲਿਸ ਕਮਿਊਨਿਟੀ ਸਬੰਧਾਂ ਬਾਰੇ ਐਸ.ਐਚ.ਓਜ਼. ਲਈ ਵਿਸ਼ੇਸ਼ ਕੋਰਸ ਅਰੰਭ ਕੀਤੇ ਗਏ ਹਨ। ਵਿੱਤੀ ਪ੍ਰਬੰਧ, ਸੰਗਠਨਾਤਮਕ ਵਿਹਾਰ ਅਤੇ ਅਮਲਾ ਪ੍ਰਬੰਧ ਨਾਲ ਸਬੰਧ ਰੱਖਣ ਵਾਲੇ ਵਿਸ਼ਿਆਂ ਉਤੇ ਵੱਖ-ਵੱਖ ਖੇਤਰਾਂ ਤੋਂ ਪੇਸ਼ਾਵਰਾਨਾ ਵਿਅਕਤੀਆਂ ਨੂੰ ਬਤੌਰ ਗੈਸਟ ਲੈਕਚਰਾਰ ਬੁਲਾਇਆ ਜਾਂਦਾ ਹੈ।

ਰਾਜ ਦੀ ਪੁਲਿਸ ਨੇ ਪੰਜਾਬ ਦੇ ਦਹਿਸ਼ਤਗਰਦਾਂ ਪਾਸੋਂ ਸਮੇਂ ਸਮੇਂ ਬਰਾਮਦ ਕੀਤੇ ਹੋਏ ਹਥਿਆਰ, ਅਸਲਾ, ਗੋਲਾਬਾਰੂਦ, ਵਾਇਰਲੈੱਸ ਸੰਚਾਰ ਸਾਧਨਾਂ ਅਤੇ ਹੋਰ ਤਕਨਾਲੋਜੀ ਦੇ ਸਿਲ-ਸਿਲੇਵਾਰ ਅਧਿਐਨ ਦੇ ਸਬੰਧ ਵਿਚ ਸ਼ਾਨਦਾਰ ਕੰਮ ਕੀਤਾ ਹੈ। ਵਿਭਾਗ ਨੇ ਦਹਿਸ਼ਤਗਰਦਾਂ ਵਲੋਂ ਵਰਤੇ ਜਾਂਦੇ ਉੱਚ-ਤਕਨੀਕੀ ਢੰਗ-ਤਰੀਕਿਆਂ ਦੇ ਜੁਆਬੀ ਹਮਲੇ ਲਈ ਇਲੈਕਟਰਾਨਿਕ ਸਾਜ਼-ਸਮਾਨ ਨੂੰ ਵਿਕਸਤ ਕਰਨ ਦਾ ਕੰਮ, ਜੋ ਕਿ ਬਹੁਤ ਲਾਭਕਾਰੀ ਸਾਬਤ ਹੋਇਆ ਹੈ, ਹੱਥ ਵਿਚ ਲਿਆ ਹੈ। ਪੰਜਾਬ ਪੁਲਿਸ ਨੇ ਵੱਖ ਵੱਖ ਕਿਸਮ ਦੀਆਂ ਬੁਲਟ ਪਰੂਫ ਗੱਡੀਆਂ ਦੇ ਡਿਜ਼ਾਇਨ ਅਤੇ ਨਿਰਮਾਣ ਵਿਚ ਵੀ ਵਧੀਆਂ ਕਾਰਗੁਜ਼ਾਰੀ ਦਿਖਾਈ ਹੈ ਅਤੇ ਬੁਲਟ ਪਰੂਫ ਸਮੱਗਰੀ ਸਬੰਧ ਵਿਚ ਵਿਸਥਾਰ-ਪੂਰਬਕ ਕੰਮ ਕੀਤਾ। ਜਿਸ ਦੇ ਨਤੀਜੇ ਵਜੋਂ ਬੁਲਟ ਪਰੂਫ ਗੱਡੀਆਂ ਦੀ ਕੁਆਲਿਟੀ ਵਿਚ ਸੁਧਾਰ ਹੋਇਆ ਹੈ। ਸੰਚਾਰ ਅਤੇ ਕੰਪਿਊਟਰੀਕਰਨ ਦੇ ਖੇਤਰ ਵਿਚ ਵੀ ਅਹਿਮ ਪ੍ਰਗਤੀ ਹੋਈ ਹੈ। ਚਾਰ ਜ਼ਿਲ੍ਹਿਆਂ ਵਿਚ ਸ਼ਕਤੀਸ਼ਾਲੀ ਰੇਡੀਓ ਟੈਲੀਫੋਨ ਪਹਿਲਾਂ ਹੀ ਲਗਾਏ ਜਾ ਚੁੱਕੇ ਹਨ ਅਤੇ ਤੇਜ਼ ਅਤੇ ਸੁਰੱਖਿਅਤ ਸੰਚਾਰ ਮਾਧਿਅਮ ਲਈ 18 ਈ ਪੀ ਏ ਬੀ ਐਕਜ਼ ਵੀ ਲਗਾਏ ਜਾ ਚੁੱਕੇ ਹਨ। ਵੱਖ ਵੱਖ ਪੁਲਿਸ ਯੂਨਿਟਾਂ ਸਬ-ਯੂਨਿਟਾਂ ਕਮਨਕਿਸ਼ਨ ਕਵਰ ਮੁਹੱਈਆ ਕਰਵਾਉਣ ਤੋਂ ਇਲਾਵਾ ਮੰਤਰੀਆਂ ਲਈ ਸੁਰੱਖਿਆ ਗੱਡੀਆਂ ਦੇ ਕਾਫਲੇ ਵਿਚ ਵੀ ਮੋਬਾਈਲ ਸੰਚਾਰ ਪ੍ਰਣਾਲੀ ਮੁਹੱਈਆ ਕੀਤੀ ਗਈ। ਪੁਲਿਸ ਹੈੱਡ ਕੁਆਟਰਾਂ ਵਿਖੇ ਕੰਮਪਿਊਟਰ ਲਗਾ ਕੇ ਸੂਚਨਾ ਸਬੰਧੀ ਡਾਟਾ ਬੈਂਕ ਬਣਾਇਆ ਗਿਆ ਹੈ। ਅਧੁਨਿਕੀਕਰਨ ਪ੍ਰੋਗਰਾਮ ਦੇ ਹਿੱਸੇ ਵਜੋਂ ਜ਼ਿਲ੍ਹਿਆਂ ਵਿਚ ਸਹਾਇਕ ਸਾਜ਼ ਸਾਮਾਨ ਸਹਿਤ ਕੰਮਪਿਊਟਰ ਲਗਾਏ ਗਏ ਹਨ। ਸੂਚਨਾ ਤੇਜ਼ੀ ਨਾਲ ਪਹੁੰਚਾਣ ਲਈ ਜ਼ਿਲ੍ਹਾ ਕੰਮਪਿਊਟਰਾਂ ਨੂੰ ਪੁਲਿਸ ਹੈੱਡ ਕੁਆਟਰਾਂ ਨਾਲ ਜੋੜਨ ਲਈ ਹੁਣ ਕਦਮ ਉਠਾਏ ਜਾ ਰਹੇ ਹਨ।

ਜੇਲ੍ਹ ਵਿਭਾਗ ਦੇ ਸੁਧਾਰ ਪ੍ਰੋਗਰਾਮ ਦਾ ਅਹਿਮ ਕੰਮ ਕੈਦੀਆਂ ਨੂੰ ਉਹਨਾਂ ਦੇ ਰਿਹਾਅ ਹੋਣ ਤੋਂ ਬਾਅਦ ਮੁੜ ਵਸੇਬੇ ਦੇ ਯੋਗ ਬਣਾਉਣ ਲਈ ਤਕਨੀਕੀ ਅਤੇ ਪੇਸ਼ਾਵਰਾਨਾ ਸਿਖਲਾਈ ਦੇਣਾ ਹੈ। ਰਾਜ ਦੀਆਂ ਜੇਲ੍ਹਾਂ ਅੰਦਰ ਮੁਕੱਦਮਿਆਂ ਅਧੀਨ ਅਪਰਾਧੀਆਂ ਦੀ ਗਿਣਤੀ ਕੈਦੀਆਂ ਦੀ ਗਿਣਤੀ ਨਾਲੋਂ ਵੱਧ ਹੈ। ਇਸ ਸਮੇਂ ਪੰਜਾਬ ਦੀਆਂ ਜੇਲ੍ਹਾਂ ਵਿਚ 4,400 ਤੋਂ 4,500 ਮੁਕੱਦਮਿਆਂ ਅਧੀਨ ਅਪਰਾਧੀ ਬੰਦ ਹਨ ਜਿਨ੍ਹਾਂ ਵਿਚੋਂ ਲਗਭਗ 1,695 ਦੀ ਉਮਰ 17 ਤੋਂ 27 ਸਾਲ ਦੇ ਦਰਮਿਆਨ ਹੈ ਅਤੇ ਉਹਨਾਂ ਦਾ ਜੇਲ੍ਹਾਂ ਵਿਚ ਠਹਿਰਨ ਦਾ ਸਮਾਂ ਨਿਮਨ ਅਨੁਸਾਰ ਹੈ:—

| | | |
|---|---|---|
| (i) 3 ਮਹੀਨਿਆਂ ਤੋਂ ਘੱਟ | ... | 284 |
| (ii) 3 ਤੋਂ 6 ਮਹੀਨਿਆਂ ਤੱਕ | ... | 552 |
| (iii) 6 ਤੋਂ 9 ਮਹੀਨਿਆਂ ਤੱਕ | ... | 290 |
| (v) 9 ਤੋਂ 12 ਮਹੀਨਿਆਂ ਤੱਕ | ... | 181 |
| (v) 1 ਸਾਲ ਤੋਂ 2 ਸਾਲ ਤੱਕ | ... | 282 |
| (vi) 2 ਸਾਲ ਅਤੇ ਇਸ ਨਾਲੋਂ ਵੱਧ | ... | 106 |
| ਜੋੜ | ... | 1695 |

ਸਰਕਾਰ ਦਾ ਇਹ ਯਤਨ ਹੋਵੇਗਾ ਕਿ ਅਜਿਹੇ ਮੁਕੱਦਮਿਆਂ ਅਧੀਨ ਅਪਰਾਧੀਆਂ, ਜਿਹੜੇ ਇਜ਼ਤ ਦੀ ਰੋਜ਼ੀ-ਰੋਟੀ ਕਮਾਉਣ ਲਈ ਅਜਿਹੀ ਸਿਖਲਾਈ ਦੇ ਚਾਹਵਾਨ ਹੋਣ, ਨੂੰ ਪੇਸ਼ਾਵਰਾਨਾ ਸਿਖਲਾਈ ਮੁਹੱਈਆ ਕਰਵਾਈ ਜਾਵੇ। ਮੁਕੱਦਮਿਆਂ ਅਧੀਨ ਕਿਸ਼ੋਰ ਕੈਦੀਆਂ ਨੂੰ ਜੇਲ੍ਹਾਂ ਦੀਆਂ ਫੈਕਟਰੀਆਂ ਵਿਚ ਸਵੈ-ਇਛੱਕ ਆਧਾਰ ਉਤੇ ਕੰਮ ਦੇਣ ਲਈ ਉਤਸ਼ਾਹਿਤ ਕੀਤਾ ਜਾ ਰਿਹਾ ਹੈ। ਅਤੇ ਰਿਹਾਅ ਹੋਣ ਉਪਰੰਤ ਉਹਨਾਂ ਨੂੰ ਉਚਿਤ ਕਿੱਤਿਆਂ ਦੇ ਯੋਗ ਬਣਾਉਣ ਲਈ ਮੁਫਤ ਪੇਸ਼ਾਵਰਾਨਾ ਸਿਖਿਆ ਲੈਣ ਲਈ ਵੀ ਉਤਸ਼ਾਹਤ ਕੀਤਾ ਜਾ ਰਿਹਾ ਹੈ ਪਰੰਤੂ ਉਹਨਾਂ ਨੂੰ ਅਜਿਹੀ ਸਿਖਲਾਈ ਦੇਣ ਲਈ ਪੰਜਾਬ ਜੇਲ੍ਹ ਮੈਨੂਅਲ ਵਿਚ ਵਿਭਾਗ ਨੂੰ ਇਸ ਦੇ ਸਮਰੱਥ ਬਣਾਉਣ ਸਬੰਧੀ ਕੋਈ ਉਪਬੰਧ ਨਹੀਂ ਹੈ।

ਜੇਲ੍ਹ ਵਿਚ ਕੰਮ ਕਰ ਰਹੀਆਂ ਸਨਅੱਤਾਂ ਸਬੰਧੀ ਛੋਟੀਆਂ ਸੱਨਅ ਤਾਂ ਸੇਵਾ ਸੰਸਥਾ, ਭਾਰਤ ਸਰਕਾਰ, ਉਦਯੋਗ ਮੰਤਰਾਲਾ, ਲੁਧਿਆਣਾ ਰਾਹੀਂ ਇਕ ਸਰਵੇ ਕੀਤਾ ਜਾ ਰਿਹਾ ਹੈ ਤਾਂ ਜੋ ਕਿਸ਼ੋਰ ਕੈਦੀ ਮੌਜੂਦਾ ਸਮੇਂ ਦੀਆਂ ਲੋੜਾਂ ਦੇ ਅਨੁਕੂਲ ਨਵੇਂ ਅਤੇ ਸਬੰਧਤ ਕਿੱਤਿਆਂ ਵਿਚ ਯੋਗਤਾ ਹਾਸਲ ਕਰਨ ਲਈ ਆਪਣੀ ਮਰਜ਼ੀ ਨਾਲ ਅੱਗੇ ਆਉਣ।

[ ਸ਼੍ਰੀ ਸਪੀਕਰ ]

ਮਾਲ

ਜੁਲਾਈ, 1993 ਦੇ ਦੂਸਰੇ ਹਫਤੇ ਦੌਰਾਨ ਰਾਜ ਦੇ 14 ਜ਼ਿਲ੍ਹਿਆਂ ਵਿਚੋਂ 13 ਜ਼ਿਲ੍ਹੇ ਬੁਰੀ ਤਰ੍ਹਾਂ ਨਾਲ ਬੇਮਿਸਾਲ ਹੜ੍ਹਾਂ ਦੀ ਮਾਰ ਹੇਠ ਆਏ। 5,017 ਪਿੰਡਾਂ ਅਤੇ 45 ਕਸਬਿਆਂ/ਸ਼ਹਿਰਾਂ ਉਤੇ ਇਨ੍ਹਾਂ ਹੜ੍ਹਾਂ ਦਾ ਭਾਰੀ ਅਸਰ ਪਿਆ। ਜਿਹਨਾਂ ਕਾਰਣ 359 ਮਨੁੱਖੀ ਜਾਨਾਂ ਗਈਆਂ ਅਤੇ 8586 ਡੰਗਰ-ਪਸ਼ੂ ਮਾਰੇ ਗਏ। 147649 ਘਰਾਂ ਨੂੰ ਨੁਕਸਾਨ ਪਹੁੰਚਿਆ। 2.01 ਲੱਖ ਹੈਕਟੇਅਰ ਰਕਬੇ ਵਿਚਲੀਆਂ ਫਸਲਾਂ ਨਸ਼ਟ ਹੋ ਗਈਆਂ। ਇਸ ਤੋਂ ਇਲਾਵਾ ਸੜਕਾਂ, ਹੜ੍ਹ ਕੰਟਰੋਲ ਕਾਰਜਾਂ, ਸਿੰਜਾਈ ਨੈੱਟਵਰਕ ਅਤੇ ਹੋਰ ਬੁਨਿਆਦੀ ਢਾਂਚੇ ਦਾ ਭਾਰੀ ਨੁਕਸਾਨ ਹੋਇਆ। ਮੇਰੀ ਸਰਕਾਰ ਨੇ ਆਪਣੀ ਸਾਰੀ ਮਸ਼ੀਨਰੀ ਲਗਾ ਕੇ ਅਤੇ ਜਨਤਾ ਨੂੰ ਬੜੀ ਤੇਜ਼ੀ ਨਾਲ ਰਾਹਤ ਮੁਹੱਈਆ ਕਰਵਾ ਕੇ ਇਸ ਸਮੱਸਿਆ ਦਾ ਡੱਟਕੇ ਸਾਹਮਣਾ ਕੀਤਾ। ਮੈਂ ਇਹ ਦੱਸਣ ਵਿਚ ਬਹੁਤ ਫਖਰ ਮਹਿਸੂਸ ਕਰ ਰਿਹਾ ਹਾਂ ਕਿ ਰਾਜ ਦੇ ਲੋਕਾਂ ਨੇ ਇਸ ਤਬਾਹੀ ਦੇ ਸਮੇਂ ਸਰਕਾਰ ਨੂੰ ਆਪਣਾ ਪੂਰਾ ਸਹਿਯੋਗ ਦਿੱਤਾ ਅਤੇ ਲਗਭਗ 15 ਕਰੋੜ ਰੁਪਏ ਦੀ ਵਿੱਤੀ ਸਹਾਇਤਾ (ਬੰਪਿੰਗ) ਅਤੇ ਹੋਰ ਰਾਹਤ ਸਮੱਗਰੀ ਦੇ ਕੇ ਉਹਨਾਂ ਦੇ ਇਸ ਨੁਕਸਾਨ ਨੂੰ ਪੂਰਾ ਕਰਨ ਦਾ ਯਤਨ ਕੀਤਾ। ਮੇਰੀ ਸਰਕਾਰ ਨੇ ਵਕਤੀ ਸਹਾਇਤਾ ਮੁਹੱਈਆ ਕਰਾਉਣ ਅਤੇ ਬਹੁਤ ਥੋੜ੍ਹੇ ਸਮੇਂ ਵਿਚ ਹੋਏ ਭਾਰੀ ਨੁਕਸਾਨ ਦਾ ਘਾਟਾ ਪੂਰਾ ਕਰਨ ਲਈ ਜ਼ੋਰਦਾਰ ਯਤਨ ਕੀਤੇ ਹਨ।

ਸਰਕਾਰ ਨੇ ਲੋਕਾਂ ਅਤੇ ਪ੍ਰਸ਼ਾਸਨ ਦੀ ਮੱਦਦ ਨਾਲ ਇਸ ਸਥਿਤੀ ਦਾ ਸਾਹਮਣਾ ਕਰਨਾਂ ਵਿਚ ਆਪਣਾ ਪੂਰਾ ਤਾਨ ਲਗਾ ਦਿਤਾ। ਮਾਣਯੋਗ ਪ੍ਰਧਾਨ ਮੰਤਰੀ ਜੀ ਨੇ ਹੜ੍ਹ ਪ੍ਰਭਾਵਤ ਖੇਤਰਾਂ ਦਾ ਹਵਾਈ ਸਰਵੇਖਣ ਕੀਤਾ ਅਤੇ ਹੜ੍ਹ ਵਿਚ ਮਾਰੇ ਜਾਣ ਵਾਲੇ ਵਿਅਕਤੀਆਂ ਦੇ ਅੰਗਾਂ-ਸਾਕਾਂ ਨੂੰ 50,000 ਰੁਪਏ ਦੀ ਦਰ ਨਾਲ ਐਕਸ-ਗ੍ਰੇਸ਼ੀਆਂ ਗਰਾਂਟ ਦੇਣ ਲਈ ਪ੍ਰਧਾਨ ਮੰਤਰੀ ਰਾਹਤ ਫੰਡ ਵਿਚੋਂ 1.63 ਕਰੋੜ ਰੁਪਏ ਦੀ ਗਰਾਂਟ ਦਿਤੀ। ਵੱਖ ਵੱਖ ਮੱਦਾਂ ਲਈ ਰਾਹਤ ਦੀ ਦਰ ਲਗਭਗ ਦੁਗਣੀ ਕੀਤੀ ਗਈ ਹੈ। ਹੜ੍ਹ ਪੀੜਤਾਂ ਲਈ 45.21 ਕਰੋੜ ਰੁਪਏ ਦੀ ਰਕਮ ਸਹਾਇਤਾ ਵੱਜੋਂ ਪ੍ਰਵਾਨ ਕੀਤੀ ਗਈ ਹੈ। ਹੜ੍ਹ ਪ੍ਰਭਾਵਤ ਖੇਤਰਾਂ ਵਿਚ ਡਾਕਟਰੀ ਅਤੇ ਚਕਿਤਸਾ ਸੰਭਾਲ ਸਹੂਲਤਾਂ ਮੁਹੱਈਆ ਕਰਵਾਉਣ ਅਤੇ ਹੜ੍ਹਾਂ ਦੁਆਰਾ ਹੋਏ ਹਾਨੀ-ਗ੍ਰਸਤ ਬੁਨਿਆਦੀ ਢਾਂਚੇ ਦੀ ਸ਼ੀਘਰ ਬਹਾਲੀ ਲਈ ਵੱਖ ਵੱਖ ਵਿਭਾਗਾਂ ਲਈ ਕੁਦਰਤੀ ਆਫਤ ਰਾਹਤ ਫੰਡ ਵਿਚੋਂ 41.65 ਕਰੋੜ ਰੁਪਏ ਦੀ ਰਕਮ ਦੇ ਫੰਡ ਪ੍ਰਵਾਨ ਕੀਤੇ ਗਏ ਹਨ।

ਪ੍ਰਸ਼ਾਸਨ (ਪ੍ਰਬੰਧ) ਨੂੰ ਲੋਕਾਂ ਦੇ ਨੇੜੇ ਲਿਆਉਣ ਲਈ ਮਾਨਸਾ ਅਤੇ ਫਤਿਹਗੜ੍ਹ ਸਾਹਿਬ ਦੇ 2 ਨਵੇਂ ਜ਼ਿਲ੍ਹੇ ਬਣਾਏ ਗਏ ਹਨ। ਇਸ ਤਰ੍ਹਾਂ 9 ਨਵੀਆਂ ਸਬ-ਡਿਵੀਜ਼ਨਾਂ ਅਤੇ 6 ਨਵੀਆਂ ਸਬ-ਤਹਿਸੀਲਾਂ ਬਣਾਈਆਂ ਗਈਆਂ ਹਨ। ਸਰਕਾਰ ਨੇ ਰਾਜ ਵਿਚ ਜ਼ਿਲਿਆਂ/ਤਹਿਸੀਲਾਂ/ਸਬ-ਤਹਿਸੀਲਾਂ ਦੇ ਪੁਨਰਗਠਨ ਸਬੰਧੀ ਹੋਰ ਤਜਵੀਜ਼ਾਂ/ਮੰਗਾਂ ਸਬੰਧੀ ਵਿਚਾਰ ਕਰਨ ਲਈ ਇਕ ਪੁਨਰਗਠਨ ਕਮੇਟੀ ਵੀ ਕਾਇਮ ਕੀਤੀ ਹੈ।

ਮਾਲ ਪ੍ਰਬੰਧ ਨੂੰ ਵਧੇਰੇ ਕਾਰਗਰ ਬਣਾਉਣ ਲਈ ਉੱਦਮ ਕੀਤੇ ਗਏ ਹਨ। ਰਜਿਸਟਰੇਸ਼ਨ ਐਕਟ, 1908 ਵਿਚ ਧਾਰਾ 80-ਏ, 80-ਬੀ ਅਤੇ 80-ਸੀ ਸ਼ਾਮਲ ਕਰਨ ਲਈ ਪੰਜਾਬ ਵਿਧਾਨ ਸਭਾ ਦੁਆਰਾ ਇਕ ਬਿਲ ਪਾਸ ਕੀਤਾ ਗਿਆ ਹੈ। ਇਹਨਾਂ ਤਰਮੀਮਾਂ ਨਾਲ ਸਰਕਾਰ ਰਜਿਸਟਰੇਸ਼ਨ ਫੀਸ ਦੀ ਘੱਟ ਦੀ ਰਕਮ ਜਿਸ ਬਾਰੇ ਰਜਿਸਟਰੀ ਦੇ ਤਿੰਨ ਸਾਲਾਂ ਦੇ ਅੰਦਰ-ਅੰਦਰ ਪਤਾ ਲਗਾਇਆ ਜਾਣਾ ਹੈ, ਵਸੂਲ ਕਰਨ ਦੇ ਸਮਰੱਥ ਹੋਵੇਗੀ।

ਕੀਮਤੀ ਮਾਲ ਰਿਕਾਰਡ ਦੀ ਸਾਂਭ-ਸੰਭਾਲ ਅਤੇ ਦਫਤਰੀ ਕਾਰਜ-ਵਿਧੀਆਂ ਦੇ ਆਧੁਨਿਕੀ-ਕਰਨ ਦੇ ਸਬੰਧ ਵਿਚ ਕਦਮ ਚੁੱਕੇ ਗਏ ਹਨ। ਲੋਕਾਂ ਵਾਸਤੇ ਪਟਵਾਰੀਆਂ ਨੂੰ ਮਿਲਣ ਦੀਆਂ ਸੰਭਾਵਨਾਵਾਂ ਨੂੰ ਵਧਾਉਣ ਯਕੀਨੀ ਬਣਾਉਣ ਲਈ ਰਾਜ ਵਿਚ ਕੇਂਦਰੀ ਪਟਵਾਰਖਾਨੇ ਬਣਾਉਣ ਲਈ ਇਕ ਸਕੀਮ ਆਰੰਭ ਕੀਤੀ ਗਈ ਹੈ। ਇਕ ਕਾਨੂੰਗੋ ਸਰਕਲ ਵਿਚਲਾ ਸਬੰਧਤ ਕਾਨੂੰਗੋ ਅਤੇ ਸਾਰੇ ਪਟਵਾਰੀ ਹਫਤੇ ਦੇ ਨਿਯਤ ਦਿਨਾਂ ਨੂੰ ਕੇਂਦਰੀ ਪਟਵਾਰਖਾਨਿਆਂ ਵਿਚ ਮੌਜੂਦ ਰਹਿਣੇ ਲਾਜ਼ਮੀ ਹੋਣਗੇ। ਇਸ ਸਕੀਮ ਅਧੀਨ ਹੁਣ ਤਕ 25 ਪਟਵਾਰਖਾਨਿਆਂ ਦੀ ਉਸਾਰੀ ਕੀਤੀ ਜਾ ਚੁੱਕੀ ਹੈ ਅਤੇ 57 ਹੋਰ ਪਟਵਾਰਖਾਨਿਆਂ ਦਾ ਕੰਮ ਉਸਾਰੀ ਅਧੀਨ ਹੈ। ਜਨਤਾ ਦੀ ਸਹੂਲਤ ਲਈ ਅਤੇ ਪ੍ਰਬੰਧ ਵਿਚ ਕੁਸ਼ਲਤਾ ਲਿਆਉਣ ਲਈ ਜ਼ਿਲ੍ਹਾ ਸਦਰ ਮੁਕਾਮਾਂ ਵਿਖੇ ਵੱਖ ਵੱਖ ਵਿਭਾਗਾਂ ਦੇ ਦਫਤਰਾਂ ਨੂੰ ਇਕ ਬਿਲਡਿੰਗ ਵਿਚ ਇਕੱਠਿਆਂ ਕੀਤਾ ਜਾ ਰਿਹਾ ਹੈ। ਇਸ ਮੰਤਵ ਲਈ ਜ਼ਿਲ੍ਹਾ ਪ੍ਰਬੰਧਕੀ ਕੰਪਲੈਕਸ ਉਸਾਰੇ ਜਾ ਰਹੇ ਹਨ। ਤਹਿਸੀਲਾਂ ਅਤੇ ਸਬ-ਤਹਿਸੀਲਾਂ ਲਈ ਨਵੀਆਂ ਇਮਾਰਤਾਂ ਬਣਾਉਣ ਦਾ ਕੰਮ ਉਸਾਰੀ ਅਧੀਨ ਹੈ। ਸਾਲ 1993-94 ਦੇ ਦੌਰਾਨ ਇਸ ਮੰਤਵ ਲਈ 621.00 ਲੱਖ ਰੁਪਏ ਦਾ ਬਜਟ ਉਪਬੰਧ ਹੈ। ਸਾਲ 1994-95 ਦੇ ਦੌਰਾਨ 1183.42 ਲੱਖ ਰੁਪਏ ਦੀ ਰਕਮ ਦੇ ਉਪਬੰਧ ਦੀ ਤਜਵੀਜ਼ ਹੈ।

## ਸਿੱਖਿਆ

ਮੇਰੀ ਸਰਕਾਰ ਰਾਜ ਵਿਚ ਮਨੁੱਖੀ ਸਾਧਨਾਂ ਦੇ ਵਿਕਾਸ ਅਤੇ ਵਿਸ਼ੇਸ਼ ਕਰਕੇ ਸਿੱਖਿਆ ਦੀਆਂ ਲੋੜਾਂ ਪ੍ਰਤੀ ਕਾਫੀ ਸੁਚੇਤ ਹੈ। ਰਾਜ ਦਾ ਹਰੇਕ ਕੋਨਾ ਹੁਣ ਸਿੱਖਿਆ ਵਿਭਾਗ ਦੇ 12.464 ਪ੍ਰਾਇਮਰੀ ਸਕੂਲਾਂ, 1,426 ਮਿਡਲ ਸਕੂਲਾਂ, 2,118 ਹਾਈ ਸਕੂਲਾਂ ਅਤੇ 448 ਸੀਨੀਅਰ ਸੈਕੰਡਰੀ ਸਕੂਲਾਂ ਦੇ ਨੈੱਟ-ਵਰਕ ਨਾਲ ਕਵਰ ਕੀਤਾ ਜਾ ਚੁੱਕਾ ਹੈ। ਇਸ ਦੇ ਨਾਲ-ਨਾਲ ਕਾਫੀ ਗਿਣਤੀ ਵਿਚ ਸਹਾਇਤਾ-ਪ੍ਰਾਪਤ ਅਤੇ ਗੈਰ-ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲ ਹਨ। ਮੇਰੀ ਸਰਕਾਰ ਹਰੇਕ ਨੌਜਵਾਨ ਲੜਕੇ ਤੇ ਲੜਕੀ ਨੂੰ ਉਸ ਦੀ ਸੌਖੀ ਪਹੁੰਚ ਦੇ ਅੰਦਰ-ਅੰਦਰ ਗੁਣਾਤਮਕ ਸਿਖਿਆ ਦੇਣ ਅਤੇ ਉਨ੍ਹਾਂ ਲਈ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਕਿੱਤਾਵਰਾਨਾ ਸਿਖਿਆ ਮੁਹੱਈਆ ਕਰਾਉਣ ਦੇ ਕੰਮ ਨੂੰ ਪਹਿਲ ਦੇਣਾ ਯਕੀਨੀ ਬਣਾਉਂਦੀ ਹੈ। ਇਸ ਮੰਤਵ ਲਈ ਕਈ ਪ੍ਰਬੰਧਕੀ ਉਪਰਾਲੇ ਕੀਤੇ ਗਏ ਹਨ। ਸਾਲ 1993-94 ਵਿਚ 200 ਪ੍ਰਾਇਮਰੀ ਸਕੂਲਾਂ ਦਾ ਦਰਜਾ ਵਧਾ ਕੇ ਮਿਡਲ ਸਕੂਲ ਕਰ ਦਿੱਤਾ ਗਿਆ ਅਤੇ 150 ਮਿਡਲ ਸਕੂਲਾਂ ਨੂੰ ਹਾਈ ਸਕੂਲ ਅਤੇ 120 ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਸਕੂਲ ਬਣਾ ਦਿਤਾ ਗਿਆ ਸੀ। ਸਰਹੱਦੀ ਇਲਾਕੇ ਦੇ

[ਸ੍ਰੀ ਸਪੀਕਰ ]
ਸਕੂਲਾਂ ਵਿਚ ਸਹੂਲਤਾਂ ਵਧਾਉਣ ਲਈ ਇਕ ਵਿਸ਼ੇਸ਼ ਸਕੀਮ ਅਮਲ ਵਿਚ ਲਿਆਂਦੀ ਗਈ ਹੈ। ਜਿਸ ਅਧੀਨ ਗੁਣਾਤਮਕ ਸਿਖਿਆ ਮੁਹੱਈਆ ਕਰਾਉਣ ਅਤੇ ਖੇਡ ਸਰਗਰਮੀਆਂ ਨੂੰ ਵਿਕਸਿਤ ਕਰਨ ਲਈ ਸਕੂਲਾਂ ਵਿਚ ਪੀਣ ਵਾਲੇ ਪਾਣੀ ਦੀ ਸਹੂਲਤ, ਲਾਇਬਰੇਰੀ, ਫਰਨੀਚਰ ਅਤੇ ਕਾਫੀ ਮਾਤਰਾ ਵਿਚ ਅਧਿਆਪਕ ਸਹਾਇਕ ਸਾਧਨ (ਟੀਚਿੰਗ ਏਡਜ਼) ਅਤੇ ਖੇਡ ਦੇ ਮੈਦਾਨਾਂ ਆਦਿ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਪੰਜਾਬ ਸਕੂਲ ਸਿਖਿਆ ਬੋਰਡ ਨੂੰ ਰਾਜ ਵਿਚ 8ਵੀਂ ਜਮਾਤ ਲਈ ਪ੍ਰੀਖਿਆ ਕਰਾਉਣ ਦੀ ਜ਼ਿੰਮੇਵਾਰੀ ਮੁੜ ਸੌਂਪੀ ਗਈ ਹੈ। ਸਹਾਇਤਾ-ਪ੍ਰਾਪਤ ਪ੍ਰਾਈਵੇਟ ਕਾਲਜਾਂ ਲਈ ਉਪਲੱਬਧ ਸਹਾਇਤਾ-ਗਰਾਂਟ ਸਾਲ 1981 ਦੀ ਬਜਾਏ ਸਾਲ 1986 ਤੱਕ ਪੁਰ ਕੀਤੀਆਂ ਆਸਾਮੀਆਂ ਲਈ ਮੁਹੱਈਆ ਕੀਤੀ ਗਈ ਹੈ। ਕਿੱਤਾਵਰਾਨਾ ਸਿਖਿਆ ਨੂੰ ਘੇਰੇ ਵਿਚ ਲਿਆਉਣ ਅਤੇ ਉਸਦੀ ਕੁਆਲਟੀ ਸਬੰਧੀ ਰਾਜ ਸਰਕਾਰ ਨੂੰ ਸਹਾਇਤਾ ਅਤੇ ਸਲਾਹ-ਮਸ਼ਵਰਾ ਦੇਣ ਹਿਤ ਕਿੱਤਾ ਵਰਾਨਾ ਸਿਖਿਆ ਦੀ ਰਾਜ ਪਰਿਸ਼ਦ ਦਾ ਗਠਨ ਕੀਤਾ ਗਿਆ ਹੈ। ਰਾਜ ਵਿਚਲੀਆਂ ਵੱਖ ਵੱਖ ਯੂਨੀਵਰਸਿਟੀਆਂ ਦਰਮਿਆਨ ਸਹੀ ਤਾਲਮੇਲ ਨੂੰ ਯਕੀਨੀ ਬਣਾਉਣ ਲਈ ਮੁੱਖ ਮੰਤਰੀ ਜੀ ਦੀ ਅਗਵਾਈ ਹੇਠ ਇਕ ਉਚੇਰੀ ਸਿਖਿਆ ਪਰਿਸ਼ਦ ਦਾ ਗਠਨ ਕੀਤਾ ਗਿਆ ਹੈ। ਸਾਲ 1993-94 ਵਿਚ ਸਿਖਿਆ ਵਿਭਾਗ ਅਤੇ ਪੰਜਾਬ ਸਕੂਲ ਸਿਖਿਆ ਬੋਰਡ ਨੇ ਨਕਲ ਅਤੇ ਅਨਉਚਿਤ ਸਾਧਨਾਂ ਦੀ ਵਰਤੋਂ ਕਰਨ ਦੇ ਖਿਲਾਫ ਇਕ ਜ਼ੋਰਦਾਰ ਮੁਹਿੰਮ ਸ਼ੁਰੂ ਕੀਤੀ ਹੈ। ਪੰਜਵੀਂ ਅਤੇ ਅੱਠਵੀਂ ਜਮਾਤ ਦੇ ਵਿਦਿਆਰਥੀਆਂ ਲਈ ਪ੍ਰਤਿਭਾ ਖੋਜ ਪ੍ਰੀਖਿਆ ਕਰਵਾਈਆਂ ਗਈਆਂ ਹਨ ਅਤੇ ਇਨ੍ਹਾਂ ਟੈਸਟਾਂ ਦੇ ਆਧਾਰ ਉਤੇ ਵਜ਼ੀਫੇ ਦਿਤੇ ਗਏ ਹਨ। ਰਾਜ ਵਿਚ ਸਿਖਿਅਕ ਸਹੂਲਤਾਂ ਵਿਚ ਵਾਧਾ ਕਰਨ ਸਬੰਧੀ ਲੋੜਾਂ ਪੂਰੀਆਂ ਕਰਨ ਲਈ, 4,000 ਨਵੇਂ ਅਧਿਆਪਕ ਨਿਯੁਕਤ ਕੀਤੇ ਗਏ ਹਨ। ਬਾਰਾਂ ਅਧਿਆਪਕਾਂ ਨੂੰ ਸ਼ਾਨਦਾਰ ਕਾਰਗੁਜ਼ਾਰੀ ਦਿਖਾਉਣ ਬਦਲੇ 'ਸਟੇਟ ਅਵਾਰਡ' ਦਿੱਤੇ ਗਏ ਹਨ ਅਤੇ ਸਾਡੇ, ਅੱਠ ਅਧਿਆਪਕਾਂ ਨੇ ਮਿਸਾਲੀ ਕਾਰਗੁਜ਼ਾਰੀ ਦੇ ਸਬੰਧ ਵਿਚ ਭਾਰਤ ਸਰਕਾਰ ਪਾਸੋਂ ਨੈਸ਼ਨਲ ਅਵਾਰਡ ਪ੍ਰਾਪਤ ਕੀਤਾ ਸੀ। ਪੰਜਾਬੀ, ਹਿੰਦੀ, ਉਰਦੂ ਅਤੇ ਸੰਸਕ੍ਰਿਤ ਦੇ ਉੱਘੇ ਲੇਖਕਾਂ ਨੂੰ ਵਿਭਾਗ ਦੁਆਰਾ ਸ਼ਰੋਮਣੀ ਸਾਹਿਤਕਾਰ ਪੁਰਸਕਾਰ ਦੇ ਕੇ ਸਨਮਾਨਿਆਂ ਗਿਆ ਹੈ। ਸਾਲ 1993-94 ਵਿਚ ਸਹਾਇਤਾ-ਪ੍ਰਾਪਤ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਨੂੰ ਪੈਨਸ਼ਨ ਅਤੇ ਹੋਰ ਸੇਵਾ ਨਿਵਰਤੀ ਲਾਭਾਂ ਸਬੰਧੀ ਵਾਸਤਵਿਕ ਰੂਪ ਵਿਚ ਰਕਮ ਜਾਰੀ ਕੀਤੀ ਗਈ ਸੀ।

ਮੇਰੀ ਸਰਕਾਰ ਇਸ ਖੇਤਰ ਵਿਚ ਹੋਰ ਸੁਧਾਰ ਲਿਆ ਕੇ ਇਸ ਨੂੰ ਬਿਹਤਰ ਬਣਾਉਣ ਲਈ ਵਚਨਬੱਧ ਹੈ। ਮੇਰੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਸਾਲ 1994-95 ਵਿਚ 300 ਪ੍ਰਾਇਮਰੀ ਸਕੂਲਾਂ, 120 ਮਿਡਲ ਸਕੂਲਾਂ ਅਤੇ 120 ਹਾਈ ਸਕੂਲਾਂ ਦਾ ਦਰਜਾ ਵਧਾ ਕੇ ਕ੍ਰਮਵਾਰ ਮਿਡਲ, ਹਾਈ ਅਤੇ ਹਾਇਰ ਸੈਕੰਡਰੀ ਸਕੂਲ ਕਰ ਦਿਤਾ ਜਾਵੇ। ਕਿੱਤਾਵਰਾਨਾ ਸਿਖਿਆ ਦਾ ਘੇਰਾ ਹੋਰ ਵਧਾਇਆ ਜਾਵੇਗਾ ਅਤੇ ਇਸ ਪ੍ਰਣਾਲੀ ਦੀ ਕਾਰਜ-ਕੁਸ਼ਲਤਾ ਵਿਚ ਸੁਧਾਰ ਲਿਆਉਣ ਲਈ ਹੋਰ ਪ੍ਰਬੰਧਕੀ ਪਹਿਲ ਕਦਮੀਆਂ ਕੀਤੀਆਂ ਜਾਣਗੀਆਂ। ਪੰਜਾਬ ਰਾਜ ਯੂਨੀਵਰਸਿਟੀ

ਟੈਕਸਟ ਬੁੱਕ ਬੋਰਡ ਨੂੰ ਮੁੜ ਸਰਗਰਮ ਕੀਤਾ ਜਾਵੇਗਾ ਅਤੇ ਇਸ ਨੂੰ ਹੋਰ ਸਵੈ-ਨਿਰਭਰ ਬਣਾਇਆ ਜਾਵੇਗਾ । ਹੁਸ਼ਿਆਰਪੁਰ ਜ਼ਿਲ੍ਹੇ ਨੂੰ ਸਾਲ 1994-95 ਦੌਰਾਨ ਮੁਕੰਮਲ ਸਾਖਰਤਾ ਮੁਹਿੰਮ ਸ਼ੁਰੂ ਕੀਤੇ ਜਾਣ ਲਈ ਚੁਣ ਲਿਆ ਗਿਆ ਹੈ। (ਥੰਪਿੰਗ)।

## ਸਿਹਤ ਤੇ ਪਰਿਵਾਰ ਭਲਾਈ ਵਿਭਾਗ

ਮੇਰੀ ਸਰਕਾਰ "ਅਲਮਾ ਅਤਾ ਡੈਕਲੇਰੇਸ਼ਨ" ਅਨੁਸਾਰ 2000 ਈਸਵੀ ਤਕ "ਸਭਨਾਂ ਲਈ ਸਿਹਤ-ਸਹੂਲਤਾਂ" ਮੁਹੱਈਆਂ ਕਰਾਉਣ ਲਈ ਵਚਨਬੱਧ ਹੈ। ਸਿਹਤ ਸੈਕਟਰ ਵਿਚ ਰਾਜ ਸਰਕਾਰ ਦਾ ਧਿਆਨ ਸਾਧਾਰਨ ਸਿਹਤ ਸੰਭਾਲ ਸਹੂਲਤਾਂ ਮੁਹੱਈਆ ਕਰਾਉਣ ਤੋਂ ਇਲਾਵਾ ਤੇਜ਼ੀ ਨਾਲ ਵੱਧ ਰਹੀ ਅਬਾਦੀ ਦੇ ਖਿਲਾਫ ਨਿਰੰਤਰ ਲੜਾਈ ਵੱਲ ਕੇਂਦਰਤ ਹੈ, ਜੋ ਕਿ ਪਿਛਲੇ ਸਾਲਾਂ ਦੌਰਾਨ ਦਿਤੇ ਗਏ ਸਮਾਜ-ਆਰਥਕ ਲਾਭਾਂ ਨੂੰ ਬਕਾਇਦਾ ਬੇਅਸਰ ਕਰ ਰਹੀ ਹੈ। ਇਸ ਪ੍ਰਸੰਗ ਵਿਚ ਕੌਮੀ ਪ੍ਰੋਗਰਾਮ, ਜੋ ਵਿਸ਼ੇਸ਼ ਕਰਕੇ ਅਬਾਦੀ-ਕੰਟਰੋਲ ਨਾਲ ਸਬੰਧਤ ਹਨ, ਵੱਲ ਵਿਸ਼ੇਸ਼ ਧਿਆਨ ਦਿਤਾ ਗਿਆ ਹੈ ਅਤੇ ਅਸੀਂ ਕੇਂਦਰ ਸਰਕਾਰ ਦੁਆਰਾ ਮਿਥੇ ਗਏ ਟੀਚਿਆਂ ਨੂੰ ਸੌ ਫ਼ੀਸਦੀ ਪੂਰਾ ਕਰ ਲਿਆ ਹੈ । ਰਾਜ ਨੇ ਸਰਬ-ਵਿਆਪੀ ਟੀਕਾਕਰਣ, ਬਾਲ ਜਨਮ ਸੰਜੀਵਤਾ ਅਤੇ ਸੁਰੱਖਿਆ ਮਾਤਰਿੱਤਵ ਦੇ ਖੇਤਰਾਂ ਵਿਚ ਅਤੇ ਜੱਚਾ ਅਤੇ ਬੱਚਾ ਦੀ ਜਨਮ ਦਰ ਅਤੇ ਮੌਤ ਦਰ ਨੂੰ ਘਟਾ ਕੇ ਸ਼ਾਨਦਾਰ ਪ੍ਰਾਪਤੀ ਕੀਤੀ ਹੈ।

ਦਿਹਾਤੀ ਇਲਾਕਿਆਂ ਵਿਚ ਜੱਚਾ ਤੇ ਬੱਚਾ ਦੀਆਂ ਮੁੱਢਲੀਆਂ ਅਤੇ ਕੇਸ ਰੈਫਰ ਕਰਨ ਸਬੰਧੀ ਲੋੜਾਂ ਪੂਰੀਆਂ ਕਰਨ ਲਈ ਪ੍ਰਾਇਮਰੀ ਸਿਹਤ ਕੇਂਦਰ ਦੇ ਪੱਧਰ ਤੇ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਬਣਾਉਣ ਲਈ ਲਗਭਗ 50 ਕਰੋੜ ਰੁਪਏ ਦੀ ਵਿਸ਼ਵ ਬੈਂਕ ਸਹਾਇਤਾ ਲਈ ਇਕ ਪ੍ਰਾਜੈਕਟ ਰਿਪੋਟ ਤਿਆਰ ਕੀਤੀ ਜਾ ਰਹੀ ਹੈ।

ਏਡਜ਼ ਦੀ ਬਿਮਾਰੀ ਦਾ ਮੁਕਾਬਲਾ ਕਰਨ ਲਈ ਇਕ ਤੀਬਰ ਮੁਹਿੰਮ ਆਰੰਭ ਕੀਤੀ ਜਾ ਰਹੀ ਹੈ ਅਤੇ ਇਸ ਸਬੰਧੀ ਆਪਣੇ ਲੋਕਾਂ ਨੂੰ ਸੁਚੇਤ ਕਰਨ ਲਈ ਸਾਨੂੰ ਸਾਰਿਆਂ ਨੂੰ ਇਸ ਮੁਹਿੰਮ ਵਿਚ ਸ਼ਾਮਲ ਹੋਣਾ ਪਵੇਗਾ। ਰਾਜ ਦੇ 48 ਹਸਪਤਾਲਾਂ ਵਿਚ ਐਮਰਜੰਸੀ ਸੇਵਾਵਾਂ ਵਿੱਚ ਸੁਧਾਰ ਲਿਆਂਦਾ ਜਾ ਰਿਹਾ ਹੈ ਅਤੇ 100, 200 ਅਤੇ 400 ਬਿਸਤਰਿਆਂ ਵਾਲੇ ਸਾਰੇ ਹਸਪਤਾਲਾਂ ਵਿਚ ਇਨਟੈਂਸਿਵ ਕੇਅਰ ਯੂਨਿਟ ਸਥਾਪਤ ਕਰਨ ਦੀ ਯੋਜਨਾ ਹੈ।

ਮੈਡੀਕਲ, ਸਿਖਿਆ ਤੇ ਖੋਜ ਦੇ ਖੇਤਰ ਵਿਚ ਸਹੂਲਤਾਂ ਵਧਾਉਣ ਲਈ ਮੇਰੀ ਸਰਕਾਰ ਨੇ ਪਟਿਆਲਾ ਵਿਖੇ ਇਕ ਅਡਵਾਂਸਿਡ ਕਾਰਡਿਕ ਸੈਂਟਰ ਦੀ ਸਥਾਪਨਾ, ਅੰਮ੍ਰਿਤਸਰ ਫਰੀਦਕੋਟ ਅਤੇ ਪਟਿਆਲਾ ਵਿਖੇ ਮੈਡੀਕਲ ਕਾਲਜਾਂ ਦੇ ਨਾਲ ਲਗਦੇ ਤਿੰਨ ਅਧਿਆਪਨ ਹਸਪਤਾਲਾਂ ਨੂੰ ਆਈ.ਜੀ.ਯੂ.ਜ਼ੀ. ਅਤੇ ਆਈ.ਸੀ.ਸੀ.ਯੂ.'ਜ਼ੀ ਨਾਲ ਲੈਸ ਕਰਨਾ ਅਤੇ ਉਨ੍ਹਾਂ ਵਿਚ ਪੇਜਿੰਗ ਪ੍ਰਣਾਲੀ

[ ਸ੍ਰੀ ਸਪੀਕਰ ]
ਵੀ ਸ਼ੁਰੂ ਕਰਨ ਵਰਗੀਆਂ ਹੋਰ ਸਕੀਮਾਂ ਤੋਂ ਇਲਾਵਾ ਮੈਡੀਕਲ ਵਿਗਿਆਨ ਸੰਸਥਾ ਦੀ ਇਕ ਯੋਜਨਾ ਬਣਾਈ ਹੈ, ਜਿਸ ਨੂੰ ਜਲੰਧਰ ਵਿਖੇ ਸਥਾਪਤ ਕਰਨ ਦੀ ਤਜਵੀਜ਼ ਹੈ। 1994-95 ਦੇ ਦੌਰਾਨ ਮੈਡੀਕਲ ਕਾਲਜ ਫਰੀਦਕੋਟ ਵਿਚ ਪੋਸਟ-ਗਰੈਜੂਏਟ ਕੋਰਸ ਸ਼ੁਰੂ ਕੀਤੇ ਜਾ ਰਹੇ ਹਨ।

## ਦਿਹਾਤੀ ਵਿਕਾਸ ਤੇ ਪੰਚਾਇਤਾਂ

### ਦਿਹਾਤੀ ਵਿਕਾਸ

### (ੳ) ਉੱਨਤ ਗਰਾਮ ਸਕੀਮ

ਦਿਹਾਤੀ ਇਲਾਕਿਆਂ ਵਿਚ ਜੀਵਨ ਦੇ ਮਿਆਰ ਨੂੰ ਤੇਜ਼ੀ ਨਾਲ ਬਦਲਣ ਅਤੇ ਦਿਹਾਤੀ ਵਿਕਾਸ ਨੂੰ ਨਵਾਂ ਹੁਲਾਰਾ ਦੇਣ ਤੇ ਦਿਹਾਤੀ ਵਾਤਾਵਰਣ ਵਿਚ ਸੁਧਾਰ ਲਿਆਉਣ ਅਤੇ ਛੋਟੀਆਂ ਛੋਟੀਆਂ ਸਕੀਮਾਂ ਨੂੰ ਇਕੱਠਾ ਕਰਕੇ ਪਿੰਡਾਂ ਦੇ ਸਮੂਹਿਕ ਵਿਕਾਸ ਦੇ ਪ੍ਰੋਗਰਾਮ ਦਾ ਰੂਪ ਦੇਣ ਲਈ ਰਾਜ ਸਰਕਾਰ ਨੇ ਸਾਲ 1991-92 ਵਿਚ "ਸੁੰਦਰ ਗਰਾਮ ਸਕੀਮ" ਦੇ ਨਾਂ ਹੇਠ ਇਕ ਉਤਸ਼ਾਹਜਨਕ ਪ੍ਰੋਗਰਾਮ ਬਣਾਇਆ ਸੀ ਅਤੇ ਜੋ ਬਾਅਦ ਵਿਚ ਸਾਲ 1992-93 ਦੇ ਦੌਰਾਨ "ਪੇਂਡੂ ਵਾਤਾਵਰਣ ਅਤੇ ਬੁਨਿਆਦੀ ਢਾਂਚੇ ਵਿਚ ਸੁਧਾਰ" ਦੇ ਸਿਰਲੇਖ ਤਹਿਤ "ਉੱਨਤ ਗਰਾਮ ਸਕੀਮ" ਵਿਚ ਤਬਦੀਲ ਕਰ ਦਿੱਤਾ ਗਿਆ ਸੀ, ਜਿਸ ਦੇ ਮੁੱਖ ਹਿੱਸੇ ਹਨ :—

(i) ਗਲੀਆਂ ਪੱਕੀਆਂ ਕਰਨਾ ;
(ii) ਪੱਕੀਆਂ ਨਾਲੀਆਂ ਬਣਾਉਣਾ ;
(iii) ਮੀਂਹ ਦੇ ਪਾਣੀ ਅਤੇ ਗੰਦੇ ਪਾਣੀ ਦਾ ਨਿਕਾਸ; ਅਤੇ
(iv) ਫਿਰਨੀਆਂ (ਪਿੰਡ ਦੀਆਂ ਬਾਹਰਵਾਰੀ ਸੜਕਾਂ) ਪੱਕੀਆਂ ਕਰਨਾ।

ਸਾਲ 1993-94 ਵਿਚ ਲੋਕਾਂ ਦੀ ਭਾਰੀ ਮੰਗ ਦੇ ਮਹੱਤਵ ਨੂੰ ਸਮਝਦੇ ਹੋਏ ਮੇਰੀ ਸਰਕਾਰ ਨੇ ਪੇਂਡੂ ਸਫਾਈ ਦਾ ਇਕ ਨਵਾਂ ਜੁਜ਼ ਸ਼ਾਮਲ ਕੀਤਾ ਸੀ (ਹਰੇਕ ਘਰ ਵਿਚ ਪਾਣੀ ਵਾਲੇ ਪਖਾਨਾ-ਘਰ ਮੁਹੱਈਆ ਕਰਨੇ)।

ਰਾਜ ਸਰਕਾਰ ਨੇ ਕੁੱਲ 12,342 ਪਿੰਡਾਂ ਵਿਚੋਂ 11,044 ਪਿੰਡਾਂ ਵਿਚ ਪਹਿਲੇ ਦੋ ਜੁਜ਼ਾਂ ਅਧੀਨ ਕੰਮ ਹੱਥ ਵਿਚ ਲੈਣ ਲਈ ਐਨ. ਆਰ.ਈ. ਪੀ. ਦੇ ਤਹਿਤ ਮੁਹੱਈਆ ਕੀਤੇ ਫੰਡਾਂ ਸਮੇਤ 112.28 ਕਰੋੜ ਰੁਪਏ ਖਰਚ ਕੀਤੇ। ਜਿਨ੍ਹਾਂ ਵਿਚੋਂ 1,211 ਪਿੰਡਾਂ ਵਿਚ ਪਹਿਲੇ ਦੋ ਜੁਜ਼ਾਂ ਸਬੰਧੀ ਕੰਮ ਮੁਕੰਮਲ ਕਰ ਲਿਆ ਗਿਆ ਸੀ। ਬਾਕੀ ਰਹਿੰਦੇ 9,833 ਪਿੰਡਾਂ ਵਿਚ ਕੰਮ ਅੰਸ਼ਕ ਤੌਰ ਤੇ ਹੋਇਆ। ਬਹੁਤ ਜ਼ਿਆਦਾ ਵਿੱਤ ਦੀ ਲੋੜ ਨੂੰ ਧਿਆਨ ਰੱਖਦੇ ਹੋਏ ਇਸ ਪ੍ਰੋਗਰਾਮ ਲਈ ਫੰਡ ਜੁਟਾਉਣ ਦਾ ਕਾਰਜ ਲੰਮੇਰੇ ਸਮੇਂ ਲਈ ਪੜਾਅ-ਵਾਰ ਕੀਤਾ ਗਿਆ ਹੈ। ਸਾਲ 1992-93 ਦੇ ਦੌਰਾਨ ਗਰਾਮ-ਪੰਚਾਇਤਾਂ ਦੁਆਰਾ ਕੀਤੇ ਅੰਸ਼ਦਾਨ ਸਮੇਤ 86.40 ਕਰੋੜ ਰੁਪਏ ਦੇ ਫੰਡ

ਇਸ ਮੰਤਵ ਲਈ ਮੁਹੱਈਆ ਕੀਤੇ ਗਏ ਸਨ। ਸਾਲ 1993-94 ਦੇ ਦੌਰਾਨ ਰਾਜ ਸਰਕਾਰ ਦੀ ਇਸ ਪ੍ਰੋਗਰਾਮ ਲਈ 200.00 ਕਰੋੜ ਰੁਪਏ ਉਪਲਬਧ ਕਰਾਉਣ ਦੀ ਤਜਵੀਜ਼ ਹੈ।

'ਸੁੰਦਰ ਗਰਾਮ' ਅਤੇ 'ਉੱਨਤ ਗਰਾਮ ਸੀਕਮ, ਦੇ ਤਹਿਤ 1991-92 ਤੋਂ ਨਵੰਬਰ 1993 ਤੱਕ 6,336 ਪਿੰਡਾਂ ਵਿਚ 53.09 ਲੱਖ ਵਰਗ ਮੀਟਰ ਗਲੀਆਂ ਪੱਕੀਆਂ ਕੀਤੀਆਂ ਗਈਆਂ ਅਤੇ 49.50 ਲੱਖ ਮੀਟਰ ਨਾਲੀਆਂ ਬਣਾਈਆਂ ਗਈਆਂ ਹਨ।

### (ਅ) ਜਵਾਹਰ ਰੋਜ਼ਗਾਰ ਯੋਜਨਾ

ਆਰ.ਐਲ.ਈ.ਜੀ.ਪੀ. ਅਤੇ ਐਨ.ਆਰ.ਈ.ਪੀ. ਨਾਮਕ ਪਹਿਲੇ ਦੋਵਾਂ ਪ੍ਰੋਗਰਾਮਾਂ ਨੂੰ ਇਕੱਠਾ ਕਰਨ ਉਪਰੰਤ ਮਿਤੀ 1 ਅਪਰੈਲ, 1989 ਨੂੰ ਕੇਂਦਰ ਸਰਕਾਰ ਵਲੋਂ ਸਪਾਂਸਰਡ ਪ੍ਰੋਗਰਾਮ ਜਵਾਹਰ ਰੋਜ਼ਗਾਰ ਯੋਜਨਾ ਸ਼ੁਰੂ ਕੀਤਾ ਗਿਆ ਸੀ। ਜਵਾਹਰ ਰੋਜ਼ਗਾਰ ਯੋਜਨਾ ਦੇ ਮੰਤਵ ਸਮਾਜਕ ਤੇ ਸਮੂਹਕ ਲੈਣਦਾਰੀਆਂ ਪੈਦਾ ਕਰਨੀਆਂ ਅਤੇ ਪੇਂਡੂ ਖੇਤਰਾਂ ਦੇ ਬੇਰੋਜ਼ਗਾਰ ਅਤੇ ਘੱਟ ਰੋਜ਼ਗਾਰ ਉੱਤੇ ਲੱਗੇ ਪੁਰਸ਼ਾਂ ਤੇ ਔਰਤਾਂ ਦੋਹਾਂ ਲਈ ਹੀ ਵਧੀਕ ਲਾਭਦਾਇਕ ਰੋਜ਼ਗਾਰ ਪੈਦਾ ਕਰਨੇ ਹਨ। ਇਸਦੇ ਸ਼ੁਰੂ ਤੋਂ ਲੈ ਕੇ 1992-93 ਤਕ ਰੋਜ਼ਗਾਰ ਦੇ 103.96 ਲੱਖ ਕਿਰਤ ਦਿਨ ਪੈਦਾ ਕਰਕੇ 6,785.45 ਲੱਖ ਰੁਪਏ ਦੀ ਵਰਤੋਂ ਕੀਤੀ ਗਈ ਹੈ। ਸਾਲ 1993-94 ਦੇ ਦੌਰਾਨ ਰੋਜ਼ਗਾਰ ਦੇ 29.43 ਲੱਖ ਕਿਰਤ-ਦਿਨ ਪੈਦਾ ਕਰਨ ਲਈ 1982.54 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਸਾਲ 1994-95 ਲਈ, 2,000.00 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਜਿਸ ਨਾਲ ਰੋਜ਼ਗਾਰ ਦੇ 30.50 ਲੱਖ ਕਿਰਤ-ਦਿਨ ਪੈਦਾ ਹੋਣਗੇ।

ਇੰਦਰਾ ਅਵਾਸ ਯੋਜਨਾ (ਆਈ.ਏ.ਵਾਈ.) ਜੋ ਕਿ ਜਵਾਹਰ ਰੋਜ਼ਗਾਰ ਯੋਜਨਾ ਦੀ ਇਕ ਉਪ ਸਕੀਮ ਹੈ, ਰਾਜ ਦੇ ਪੇਂਡੂ ਇਲਾਕਿਆਂ ਵਿੱਚ ਅਨੁਸੂਚਿਤ ਜਾਤੀਆਂ ਲਈ ਮਕਾਨ ਮੁਹੱਈਆ ਕਰਨ ਦੀ ਸਕੀਮ ਹੈ। ਮਕਾਨ ਦੀ ਇਕਾਈ-ਲਾਗਤ 9,000 ਰੁਪਏ ਹੈ ਅਤੇ ਬੁਨਿਆਦੀ ਢਾਂਚਾ 3,500 ਰੁਪਏ ਦੀ ਵਧੀਕ ਲਾਗਤ ਉਤੇ ਮੁਹੱਈਆ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਸੈਨੇਟਰੀ ਲੈਟਰਿਨਾਂ ਅਤੇ ਧੂੰਆਂ-ਰਹਿਤ ਚੁੱਲਿਆਂ ਵਾਸਤੇ 1,400 ਰੁਪਏ ਪ੍ਰਤੀ ਮਕਾਨ ਵੀ ਮੁਹੱਈਆ ਕੀਤੇ ਜਾਂਦੇ ਹਨ। ਇਸ ਸਕੀਮ ਅਧੀਨ ਸਾਲ 1992-93 ਤਕ 1,326.72 ਲੱਖ ਰੁਪਏ ਦੀ ਰਕਮ ਦੀ ਵਰਤੋਂ ਕੀਤੀ ਜਾ ਚੁੱਕੀ ਹੈ ਅਤੇ 7,322 ਮਕਾਨ ਉਸਾਰੇ ਜਾ ਚੁੱਕੇ ਹਨ। ਚਾਲੂ ਵਿੱਤੀ ਸਾਲ ਦੇ ਦੌਰਾਨ 5,963 ਮਕਾਨ ਉਸਾਰਨ ਲਈ 751.32 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਸਾਲ 1994-95 ਲਈ 7,000 ਮਕਾਨ ਉਸਾਰਨ ਹਿਤ 1,000.00 ਲੱਖ ਰੁਪਏ ਦੀ ਅਣਅੰਤਮ ਐਲੋਕੇਸ਼ਨ ਕੀਤੀ ਗਈ ਹੈ। ਇਹ ਸਕੀਮ ਮੁੱਖ ਤੌਰ ਤੇ ਅਨੁਸੂਚਿਤ ਜਾਤੀਆਂ ਵਾਸਤੇ ਹੈ ਅਤੇ ਇਸ ਐਲੋਕੇਸ਼ਨ ਦਾ ਕੇਵਲ 4 ਪ੍ਰਤੀਸ਼ਤ ਹਿੱਸਾ ਪੇਂਡੂ ਇਲਾਕਿਆਂ ਦੇ ਹੋਰਨਾਂ ਲੋਕਾਂ ਵਾਸਤੇ ਇਸਤੇਮਾਲ ਕੀਤਾ ਜਾਂਦਾ ਹੈ। ਐਪਰ, ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪੇਂਡੂ ਲੋਕਾਂ ਵਾਸਤੇ ਬੇਘਰੇ ਅਤੇ ਬੇ-ਜ਼ਮੀਨੇ ਲੋਕਾਂ ਨੂੰ ਮਕਾਨ ਦੇਣ ਸਬੰਧੀ 'ਪੇਂਡੂ ਮਕਾਨ ਉਸਾਰੀ ਸਕੀਮ' ਦੇ ਨਾਂ ਹੇਠ

[ ਸ੍ਰੀ ਸਪੀਕਰ ]

ਇਕ ਸਕੀਮ ਚਾਲੂ ਹੋਣ ਵਾਲੀ ਹੈ ਅਤੇ ਇਹ ਸਕੀਮ ਅਗਲੇ ਵਿੱਤੀ ਸਾਲ ਦੇ ਦੌਰਾਨ ਚਾਲੂ ਕਰ ਦਿੱਤੀ ਜਾਵੇਗੀ।

ਪੇਂਡੂ ਵਿਕਾਸ ਦੀ ਇਕ ਹੋਰ ਸਕੀਮ ਪੰਚਾਇਤ ਘਰਾਂ ਦੀ ਉਸਾਰੀ ਹੈ, ਜਿਸ ਅਧੀਨ 8,000 ਪੰਚਾਇਤਾਂ ਕਵਰ ਕੀਤੀਆਂ ਗਈਆਂ ਹਨ ਅਤੇ ਬਾਕੀ ਰਹਿੰਦੀਆਂ ਪੰਚਾਇਤਾਂ ਅਗਲੇ ਚਾਰ ਸਾਲਾਂ ਦੇ ਦੌਰਾਨ ਪੜਾਅ-ਵਾਰ ਢੰਗ ਨਾਲ ਘੇਰੇ ਵਿੱਚ ਲਿਆਂਦੀਆਂ ਜਾਣਗੀਆਂ। ਸਾਲ 1993-94 ਦੇ ਦੌਰਾਨ 200.00 ਲੱਖ ਰੁਪਏ ਦੇ ਖਰਚੇ ਨਾਲ 500 ਕਮਿਊਨਿਟੀ ਹਾਲ ਉਸਾਰ ਲਏ ਜਾਣਗੇ ਜਦੋਂ ਕਿ ਸਾਲ 1994-95 ਲਈ 600 ਕਮਿਊਨਿਟੀ ਹਾਲਾਂ ਲਈ ਤਜਵੀਜ਼ਤ ਖਰਚਾ 240.00 ਲੱਖ ਰੁਪਏ ਹੈ। ਇਨ੍ਹਾਂ ਸਮੂਹਿਕ ਹਾਲਾਂ ਦੀ ਵਰਤੋਂ ਪੰਚਾਇਤ ਵਲੋਂ ਜਨਤਕ ਕਾਰਜ ਅਤੇ ਮਹਿਲਾ ਮੰਡਲਾਂ ਦੀਆਂ ਸਰਗਰਮੀਆਂ ਲਈ ਕੀਤੀ ਜਾਵੇਗੀ।

ਔਰਤਾਂ ਦੀ ਬਿਹਤਰੀ ਵਾਸਤੇ ਪਿੰਡਾਂ ਵਿੱਚ ਮਹਿਲਾ ਮੰਡਲ ਬਣਾਏ ਗਏ ਹਨ। ਇਸ ਸਕੀਮ ਅਧੀਨ ਪੇਂਡੂ ਇਲਾਕਿਆਂ ਵਿੱਚ ਮਹਿਲਾਵਾਂ ਵਾਸਤੇ ਰੋਜ਼ਗਾਰ ਪੈਦਾ ਕਰਨ ਦੇ ਪ੍ਰੋਗਰਾਮਾਂ ਲਈ ਸੀਡ-ਮਨੀ ਵਜੋਂ ਹਰੇਕ ਮਹਿਲਾ ਮੰਡਲ ਨੂੰ 15,000 ਰੁਪਏ ਦਿੱਤੇ ਜਾਂਦੇ ਹਨ। ਸਾਲ 1993-94 ਦੇ ਦੌਰਾਨ 100.00 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਸੀ। ਸਾਲ 1994-95 ਲਈ 157.17 ਲੱਖ ਰੁਪਏ ਦਾ ਉਪਬੰਧ ਕੀਤਾ ਜਾਂਦਾ ਹੈ।

## ਪੰਚਾਇਤੀ ਰਾਜ ਸੰਸਥਾਵਾਂ

ਜਨਵਰੀ, 1993 ਵਿਚ 11,586 ਪੰਚਾਇਤਾਂ ਦੀਆਂ ਹੋਈਆਂ ਚੋਣਾਂ ਦੁਆਰਾ ਪੰਜਾਬ ਦੇ ਲੋਕਾਂ ਨੇ, ਹੁਣ ਤਕ ਦੇ ਰਿਕਾਰਡ ਯਾਨੀ 82 ਪ੍ਰਤੀਸ਼ਤ ਵੋਟਰਾਂ ਦੀ ਭਾਰੀ ਅਤੇ ਉਤਸ਼ਾਹਜਨਕ ਸ਼ਿਰਕਤ ਦੇ ਜ਼ਰੀਏ ਲੋਕਤੰਤਰੀ ਪਰੰਪਰਾਵਾਂ ਅਤੇ ਸੰਸਥਾਵਾਂ ਵਿਚ ਪੁਨਰ ਵਿਸ਼ਵਾਸ, ਦ੍ਰਿੜਤਾ ਅਤੇ ਵਚਨਬਧਤਾ ਤੇ ਮੁਹਰ ਲਾਈ ਸੀ। ਇਸ ਨਾਲ ਬੰਦੂਕ ਦੇ ਤਰਕ ਉਤੇ ਲੋਕਤੰਤਰੀ ਪ੍ਰਣਾਲੀ ਦੀ ਸ੍ਰੇਸ਼ਟਤਾ ਦੀ ਸਥਾਪਨਾ ਅਤੇ ਨਾਲ ਹੀ ਆਪਣੇ ਹੱਕਾਂ ਅਤੇ ਨਿਆਂ ਖਾਤਿਰ ਲੜਨ ਵਾਸਤੇ ਹਿੰਸਾ ਦੀ ਥਾਂ ਤੇ ਲੋਕਤੰਤਰੀ ਪ੍ਰਣਾਲੀ ਨੂੰ ਅਮਲ ਵਿਚ ਲਿਆਉਣਾ ਵੀ ਇਕ ਵਿਕੱਲਪ ਵਜੋਂ ਉਭਰ ਕੇ ਸਾਹਮਣੇ ਆਇਆ ਸੀ। ਇਸ ਪ੍ਰਸੰਗ ਵਿਚ ਦੇਖਦੇ ਹੋਇਆਂ ਅਤੇ ਇਸ ਉਭਾਰ ਦੇ ਹਾਂ ਪੱਖੀ ਹੁੰਗਾਰੇ ਨੂੰ ਜਾਰੀ ਰੱਖਣ ਲਈ ਸਰਕਾਰ ਨੇ ਸੰਵਿਧਾਨ ਦੀ (ਤਿਹੱਤਰਵੀਂ ਤਰਮੀਮ) ਐਕਟ, 1992 ਨੂੰ ਸਮਰੱਥ ਬਣਾਉਂਦੇ ਉਪਬੰਧਾਂ, ਜੋ ਮਿਤੀ 24 ਅਪਰੈਲ, 1993 ਤੋਂ ਅਮਲ ਵਿਚ ਆਏ ਹਨ, ਅਨੁਸਾਰ ਲੋਕਤੰਤਰੀ ਢੰਗ ਨਾਲ ਚੁਣੀਆਂ ਪੰਚਾਇਤਾਂ ਨੂੰ 5 ਸਾਲਾਂ ਲਈ ਆਪਣੀ ਮਿਆਦ ਪੂਰੀ ਕਰਨ ਦੀ ਪਰਵਾਨਗੀ ਦੇ ਦਿਤੀ ਹੈ।

ਰਾਜ ਸਰਕਾਰ ਮਹਿਸੂਸ ਕਰਦੀ ਹੈ ਕਿ ਸੰਵਿਧਾਨ ਦੀ (ਤਿਹੱਤਰਵੀਂ ਤਰਮੀਮ) ਐਕਟ, 1992 ਇਕ ਸਮੇਂ ਸਿਰ ਕੀਤੀ ਪਹਿਲਕਦਮੀ ਹੈ ਅਤੇ ਇਹ ਅਹਿਮ ਤੇ ਯੁੱਧ-ਨੀਤੀ ਵਾਲੀ

ਮਹੱਤਤਾ ਦਾ ਪ੍ਰਗਤੀਸ਼ੀਲ ਉਪਰਾਲਾ ਅਤੇ ਕੇਵਲ ਰਾਜ ਵਿਚ ਹੀ ਨਹੀਂ ਸਗੋਂ ਦੇਸ਼ ਵਿਚਲੀ ਵੀ ਹੁਣ ਤੱਕ ਦਮ-ਤੋੜਦੀ ਪੰਚਾਇਤੀ ਰਾਜ ਪ੍ਰਣਾਲੀ ਨੂੰ ਮੁੜ ਸ਼ਕਤੀਸ਼ਾਲੀ ਬਣਾਉਣ ਮਜ਼ਬੂਤ ਕਰਨ ਲਈ ਸਹੀ ਦਿਸ਼ਾ ਵਿਚ ਚੁੱਕਿਆ ਅਗਾਂਹ ਵਧੂ ਕਦਮ ਹੈ। ਲੰਮੇ ਸਮੇਂ ਦੀ ਉਡੀਕ ਵਾਲਾ ਇਹ ਉਪਰਾਲਾ ਸਪੱਸ਼ਟ ਤੌਰ ਤੇ ਇਕ ਨਵੇਂ ਵਿਕੇਂਦਰੀਕ੍ਰਿਤ ਲੋਕ-ਕੇਂਦਰਿਤ—ਸੰਸਥਾਨਕ ਢਾਂਚੇ ਅਰਥਾਤ ਉਪ-ਰਾਜ ਪੱਧਰ ਤੋਂ ਹੇਠਲੇ ਲੋਕ ਰਾਜ ਦੀ ਤੀਜੀ ਕਤਾਰ ਦੇ ਹਰਕਾਰੇ ਵਜੋਂ ਸੱਦੇ ਜਾਣ ਲਈ ਮੁਸਤਹਿਕ ਹੈ। ਜੋ ਕਿ ਹੋਰਨਾਂ ਗੱਲਾਂ ਦੇ ਨਾਲ ਨਾਲ ਪੰਚਾਇਤੀ ਰਾਜ ਸੰਸਥਾਵਾਂ ਲਈ ਲੋੜੀਂਦਾ ਰੁਤਬਾ, ਵਕਾਰ ਅਤੇ ਨਿਰੰਤਰ ਕਾਰਜਸ਼ੀਲਤਾ ਦੀ ਅਜਿਹੀ ਕਾਰਜ—ਵਿਧੀ ਮੁਹੱਈਆ ਕਰਾਏਗਾ ਜੋ ਪੰਚਾਇਤ ਨੂੰ ਵਿਵਹਾਰਕ, ਸੰਵੇਦਨਸ਼ੀਲ ਅਤੇ ਜਵਾਬਦੇਹ ਲੋਕ ਸੰਗਠਨ ਬਣਾਉਣ ਅਤੇ ਇਸ ਤੋਂ ਇਲਾਵਾ ਉਨ੍ਹਾਂ ਦੀ ਸ਼ਨਾਖਤ ਅਤੇ ਸਮੁੱਚਤਾ ਨੂੰ ਵਾਜਬ ਤੌਰ ਤੇ ਅਤੇ ਮੂਲ ਰੂਪ ਵਿਚ ਉਲੰਘਣਾ—ਰਹਿਤ ਬਣਾਉਣ ਦੀ ਵੀ ਮੁਢਲੀ ਲੋੜ ਹੈ।

ਪੰਚਾਇਤੀ ਚੋਣਾਂ ਦੀ ਛੇਕੜਲੀ ਕੜੀ ਵਜੋਂ ਰਾਜ ਸਰਕਾਰ ਨੇ ਛੇਤੀ ਹੀ ਪੰਚਾਇਤ ਸਮਿਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਦਾ ਪੁਨਰਗਠਨ ਕਰਨ ਦਾ ਵੀ ਫੈਸਲਾ ਕੀਤਾ ਹੈ ਜੋ ਕਿ ਸਾਲ 1978 ਤੋਂ ਰਾਜ ਵਿਚ ਭੰਗ ਹੋਈਆਂ ਪਈਆਂ ਹਨ। ਗਰਾਮ ਪੰਚਾਇਤ ਐਕਟ, 1952 ਅਤੇ ਪੰਜਾਬ ਪੰਚਾਇਤ ਸਮਿਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਐਕਟ, 1961 ਨੂੰ ਸੰਵਿਧਾਨ ਦੀ (ਤਿਹੱਤਰਵੀਂ ਤਰਮੀਮ) ਐਕਟ, 1992 ਦੇ ਅਨੁਰੂਪ ਲਿਆਉਣ ਸਬੰਧੀ ਲੋੜੀਂਦਾ ਯਤਨ ਪਹਿਲਾਂ ਹੀ ਸ਼ੁਰੂ ਕੀਤਾ ਜਾ ਚੁੱਕਾ ਹੈ। ਪੰਚਾਇਤਾਂ ,ਪੰਚਾਇਤ ਸਮਿਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਨੂੰ ਘੇਰੇ ਵਿਚ ਲਿਆਉਣ ਵਾਲਾ ਇਕ ਸਮੁੱਚਾ ਅਤੇ ਸਾਂਝਾ ਵਿਨਿਯਮ ਉਦੋਂ ਤੋਂ ਬਣਾਇਆ ਗਿਆ ਹੈ, ਜਿਸ ਦੇ ਤਹਿਤ ਸਰਕਾਰ ਪੰਚਾਇਤੀ ਰਾਜ ਸੰਸਥਾਵਾਂ ਨੂੰ ਕੰਮ-ਕਾਜ ਅਤੇ ਇਖਤਿਆਰ ਸੌਂਪੇਗੀ ਅਤੇ ਉਨ੍ਹਾਂ ਨੂੰ ਸਵੈ-ਸਰਕਾਰ ਦੀਆਂ ਵਿਵਹਾਰਕ ਅਤੇ ਜਵਾਬਦੇਹ ਇਕਾਈਆਂ ਵਜੋਂ ਕੰਮ ਕਰਨ ਲਈ ਸਮਰੱਥ ਬਣਾਉਣ ਵਾਸਤੇ ਬਰਾਬਰ ਦੇ ਵਿੱਤੀ ਸਾਧਨ ਮੁਹੱਈਆ ਕਰੇਗੀ।

ਲੋਕਰਾਜੀ ਤੌਰ ਤੇ ਚੁਣੀਆਂ ਪੰਚਾਇਤੀ ਰਾਜ ਸੰਸਥਾਵਾਂ ਦਾ ਸਰਗਰਮ ਸਹਿਯੋਗ ਅਤੇ ਬੇਰੋਕ ਸਮਰਥਨ, ਪੂਰੀ ਤਰ੍ਹਾਂ ਆਮ ਵਰਗੇ ਹਾਲਾਤ ਬਹਾਲ ਕਰਨ, ਰਾਜ ਵਿਚ ਸ਼ਾਂਤੀ ਕਾਇਮ ਕਰਨ, ਦਹਿਸ਼ਤਗਰਦੀ ਦੀ ਬਗਾਵਤ ਉਤੇ ਕਾਬੂ ਪਾਉਣ ਅਤੇ ਪੇਂਡੂ ਵਿਕਾਸ ਤੇ ਪਰਿਵਰਤਨ ਦੀ ਗਤੀ ਹੋਰ ਤੇਜ਼ ਕਰਨ ਲਈ ਵੀ ਰਾਜ ਸਰਕਾਰ ਦੇ ਸੁਹਿਰਦ ਅਤੇ ਦ੍ਰਿੜ ਇਰਾਦੇ ਨੂੰ ਤਾਕਤ ਬਖਸ਼ੇਗਾ ਅਤੇ ਉਸਨੂੰ ਹੁਲਾਰਾ ਦੇਵੇਗਾ।

## ਏਕੀਕ੍ਰਿਤ ਪੇਂਡੂ ਵਿਕਾਸ ਪਰੋਗਰਾਮ

## (ਆਈ.ਆਰ.ਡੀ.ਪੀ.)

ਰਾਜ ਵਿਚ ਕੇਂਦਰੀ ਸਪਾਂਸਰਡ 'ਏਕੀਕ੍ਰਿਤ ਪੇਂਡੂ ਵਿਕਾਸ ਪ੍ਰੋਗਰਾਮ' ਦੇ ਤਹਿਤ, ਸਾਲ 1980-82 ਵਿਚ ਇਸਦੀ ਸ਼ੁਰੂਆਤ ਤੋਂ ਲੈ ਕੇ ਸਾਲ 1992-93 ਤਕ 338 ਕਰੋੜ ਰੁਪਏ ਦੀ

[ਸ੍ਰੀ ਸਪੀਕਰ]

ਵਿਤੀ ਸਹਾਇਤਾ ਮਹੱਈਆ ਕੀਤੀ ਗਈ ਸੀ। ਇਸ ਰਕਮ ਵਿਚ 107 ਕਰੋੜ ਰੁਪਏ ਸਬਸਿਡੀ ਵਜੋਂ ਅਤੇ 231 ਕਰੋੜ ਰੁਪਏ ਸੰਸਥਾਵੀਂ ਰਿਣ ਵਜੋਂ ਸ਼ਾਮਲ ਸਨ। ਇਹ ਰਿਣ 8.90 ਲੱਖ ਪੇਂਡੂ ਗਰੀਬ ਪਰਿਵਾਰਾਂ ਨੂੰ ਦਿਤਾ ਗਿਆ ਸੀ ਜਿਨ੍ਹਾਂ ਵਿਚ ਘੱਟੋ ਘੱਟ 50 ਪ੍ਰਤੀਸ਼ਤ ਅਨੁਸੂਚਿਤ ਜਾਤੀਆਂ ,40 ਪ੍ਰਤੀਸ਼ਤ ਮਹਿਲਾਵਾਂ ਅਤੇ 3 ਪ੍ਰਤੀਸ਼ਤ ਸਰੀਰਕ ਤੌਰ ਤੇ ਨਕਾਰਾ ਵਿਅਕਤੀ ਕਵਰ ਕੀਤੇ ਗਏ ਹਨ। "ਮੁਕਤ ਹੋਏ ਬੰਧੂਆਂ ਮਜ਼ਦੂਰਾਂ" ਨੂੰ ਆਪਣੇ ਸਵੈ-ਰੋਜ਼ਗਾਰ ਚਲਾਉਣ ਲਈ ਆਪਣੀ ਮਰਜ਼ੀ ਨਾਲ ਲਾਹੇਵੰਦ ਅਸੈਟਸ ਤੇ ਇਨਪੁਟਸ ਦੀ ਖਰੀਦ ਕਰਨ ਲਈ ਇਹ ਰਿਣ ਪਹਿਲ ਦੇ ਆਧਾਰ ਤੇ ਲਗਾਤਾਰ ਦਿਤੇ ਗਏ। ਸਾਲ 1992-93 ਦੌਰਾਨ ਪੰਜਾਬ ਸਮੁੱਚੇ ਟੀਚਿਆਂ ਨੂੰ ਪ੍ਰਾਪਤ ਕਰਨ ਦੀ ਅਤੇ 9,036 ਰੁਪਏ ਦੀ ਹੁਣ ਤਕ ਦੀ ਸਭ ਤੋਂ ਵੱਧ ਜੀਅ ਪ੍ਰਤੀ ਪੂੰਜੀ ਨਿਵੇਸ਼, ਜੋ ਕੌਮੀ ਔਸਤ ਤੋਂ ਵਧੇਰੀ ਹੈ, ਦੀ ਰਸ਼ਕਯੋਗ ਸਥਿਤੀ ਦਾ ਮਾਲਕ ਸੀ ਅਤੇ ਰਾਜ ਆਉਣ ਵਾਲੇ ਸਾਲਾਂ ਵਿਚ ਵੀ ਅਜਿਹਾ ਕਰਨ ਲਈ ਦ੍ਰਿੜ ਸੰਕਲਪ ਹੈ। ਗਰੀਬੀ ਦੇ ਵਾਪਰਣ ਅਰਥਾਤ 10.74 ਲੱਖ ਪੇਂਡੂ ਪਰਿਵਾਰ, ਜੋ ਰਾਜ ਦੇ ਪੇਂਡੂ ਇਲਾਕਿਆਂ ਦੇ 1991-92 ਦੇ ਮੁੱਲ ਪੱਧਰ ਉਤੇ 11,000 ਰੁਪਏ ਤਕ ਦੀ ਸਲਾਨਾ ਆਮਦਨ ਵਾਲੀ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਸ਼ਨਾਖਤ ਕੀਤੇ ਗਏ ਲਗਭਗ 27 ਲੱਖ ਕੁਲ ਪਰਿਵਾਰਾਂ ਦੇ ਵਿਚੋਂ ਤਕਰੀਬਨ 40 ਪ੍ਰਤੀਸ਼ਤ ਪਰਿਵਾਰਾਂ ਦੀ ਨੁਮਾਇੰਦਗੀ ਕਰਦੇ ਹਨ, ਨੂੰ ਮਾਨਤਾ ਦਿੰਦੇ ਹੋਏ/ਦਾ ਮੁਲਾਂਕਣ ਕਰਦੇ ਹੋਏ ਰਾਜ ਸਹਕਾਰ ਨੇ ਅੱਠਵੀਂ ਪੰਜ ਸਾਲਾਂ ਯੋਜਨਾ ਲਈ ਨਿਸ਼ਚਿਤ ਕੀਤੇ ਸਨ ਅਤੇ ਰਾਜ ਸਰਕਾਰ ਨੇ ਸਾਲ 1993-94 ਦੌਰਾਨ, ਗਰੀਬੀ ਨੂੰ ਤੇਜ਼ੀ ਨਾਲ ਜੜ੍ਹ ਤੋਂ ਪੁੱਟਣ ਦੀ ਅਤਿ ਜ਼ਰੂਰਤ ਦੀ ਭਾਵਨਾ ਨਾਲ 30,000 ਗਰੀਬ ਪਰਿਵਾਰਾਂ ਨੂੰ 22.20 ਕਰੋੜ ਰੁਪਏ (11.80 ਕਰੋੜ ਰੁਪਏ ਸਬਸਿਡੀ ਵਜੋਂ ਅਤੇ 22.20 ਕਰੋੜ ਰੁਪਏ ਸੰਸਥਾਵੀਂ ਵਜੋਂ) ਦੀ ਰਕਮ ਦੀ ਵਿੱਤੀ ਸਹਾਇਤਾ ਦੇਣ ਦਾ ਫੈਸਲਾ ਕੀਤਾ ਹੈ ਜਦ ਕਿ ਸ਼ੁਰੂ ਵਿਚ ਅਜਿਹੇ ਤਕਰੀਬਨ 20,000 ਪਰਿਵਾਰਾਂ ਨੂੰ 19 ਕਰੋੜ ਰੁਪਏ ਦੇਣ ਦੀ ਹੀ ਯੋਜਨਾ ਬਣਾਈ ਗਈ ਸੀ। ਰਾਜ ਸਰਕਾਰ ਸੰਪਤੀਆਂ ਦੀ ਪ੍ਰਾਪਤੀ ਦੇ ਨੁਕਤੇ ਉਤੇ ਦੇਰੀਆਂ ਨੂੰ ਅਤੇ ਲੀਕੇਜ਼/ਦੁਰਵਰਤੋਂ ਦੀ ਸਮਰੱਥਾ ਨੂੰ ਖਤਮ ਕਰਕੇ ਅਤੇ ਖਰਚੇ ਘਟਾ ਕੇ ਚੋਣਵੇਂ ਅਤੇ ਪ੍ਰਗਤੀਸ਼ੀਲ ਢੰਗ ਨਾਲ ਇਕ ਪਰਿਵਾਰ ਤੋਂ ਜ਼ਿਆਦਾ ਪਰਿਵਾਰਾਂ ਨੂੰ ਕਵਰ ਕਰਕੇ ਵਿੱਤੀ ਸਹਾਇਤਾ ਦਾ ਮਿਆਰ ਉਪਯੁਕਤਤਾ ਅਤੇ ਸਮੇਂ ਸਿਰਤਾ ਨੂੰ ਲਾਗੂ ਕਰਨ ਵਿਚ ਜੁੱਟ ਪਈ ਹੈ। ਆਈ. ਆਰ. ਡੀ. ਪੀ. ਅਧੀਨ ਸਰਗਰਮੀਆਂ ਦੀ ਵੰਨਸੁਵੰਨਤਾ ਲਈ ਮੁਨਾਸਬ ਕਾਰਜਕੁਸ਼ਲਤਾ ਦੀ ਪ੍ਰਾਪਤੀ/ਅਪਗ੍ਰੇਡੇਸ਼ਨ ਨੂੰ ਵਿਚਾਰਦੇ ਹੋਏ, "ਸਵੈ-ਰੋਜ਼ਗਾਰ ਲਈ ਪੇਂਡੂ ਯੁਵਕਾਂ ਦੀ ਸਿਖਲਾਈ" (ਟਰਾਇਜ਼ਮ) ਅਧੀਨ 1992-93 ਤਕ 11.40 ਕਰੋੜ ਰੁਪਏ ਖਰਚ ਨਾਲ ਵੱਖ ਵੱਖ ਟ੍ਰੇਡਾਂ ਅਧੀਨ 1.10 ਲੱਖ ਦੇ ਟੀਚੇ ਦੇ ਮੁਕਾਬਲੇ ਮੁਢਲੀ ਲੋੜ ਦੇ 1.17 ਲੱਖ ਪੇਂਡੂ ਯੁਵਕਾਂ ਨੂੰ ਛੇ ਮਹੀਨਿਆਂ ਤੋਂ ਇਕ ਸਾਲ ਦੀ ਮਿਆਦ ਲਈ ਸਿਖਲਾਈ ਦਿਤੀ ਗਈ ਸੀ। ਪੰਜਾਬ ਰਾਜ ਨੂੰ ਆਈ.ਆਰ.ਡੀ.ਪੀ. ਅਧੀਨ 100 ਪ੍ਰਤੀਸ਼ਤ ਸਿਖਲਾਈ ਪ੍ਰਾਪਤ ਯੁਵਕਾਂ ਨੂੰ ਸਹਾਇਤਾ ਦੇਣ ਦੇ ਇਸ ਸਬੰਧ ਵਿਚ ਸ਼ਲਾਘਾਯੋਗ ਪ੍ਰਾਪਤੀ ਦਾ ਸੇਹਰਾ ਜਾਂਦਾ ਹੈ। ਇਹ ਸਹਾਇਤਾ ਉਨ੍ਹਾਂ ਕਾਰਜਾਂ ਲਈ ਹੈ ਜਿਨ੍ਹਾਂ ਵਿਚ ਉਹ ਤਨਖਾਹ ਵਾਲੀਆਂ ਨੌਕਰੀਆਂ (ਉਜ਼ਰਤ-ਰੋਜ਼ਗਾਰ) ਦੀ ਥਾਂ ਤਰਜੀਹ

ਤੌਰ ਤੇ ਸਵੈ-ਰੋਜ਼ਗਾਰ ਉਦਮਾਂ ਵਿਚ ਸਿਖਲਾਈ ਪ੍ਰਾਪਤ ਯੁਵਕ ਸਨ। ਇਸ ਅਨੁਸਾਰ ਸਿਖਲਾਈ ਪ੍ਰਾਪਤ ਪੇਂਡੂ ਯੁਵਕਾਂ ਵਿਚੋਂ 75 ਪ੍ਰਤੀਸ਼ਤ ਯੁਵਕ ਸਵੈ-ਰੋਜ਼ਗਾਰ ਉਦੱਮਾਂ ਵਿਚ ਪਰਵੇਸ਼ ਕਰ ਗਏ ਹਨ। ਸਾਲ 1993-94 ਦੇ ਦੌਰਾਨ 3,187 ਪੇਡੂ ਯੁਵਕਾਂ ਨੂੰ ਸਿਖਲਾਈ ਦੇਣ ਲਈ 101.48 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

ਸਾਲ 1994-95 ਲਈ ਅਜਿਹੇ 5,000 ਪੇਂਡੂ ਯੁਵਕਾਂ ਨੂੰ ਸਿਖਲਾਈ ਦੇਣ ਲਈ 50 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। "ਦਿਹਾਤੀ ਇਲਾਕਿਆਂ ਵਿਚ ਮਹਿਲਾਵਾਂ ਅਤੇ ਬੱਚਿਆਂ ਦਾ ਵਿਕਾਸ" ਸਕੀਮ ਅਧੀਨ ਜੋ ਡੀ.ਡਬਲਿਯੂ ਸੀ.ਆਰ.ਏ. ਵਜੋਂ ਪ੍ਰਸਿੱਧ ਹੈ ਦੇ ਤਹਿਤ ਸਾਲ 1993-94 (ਅਰਥਾਤ ਜਨਵਰੀ, 1994 ਤੱਕ) 2,226 ਦੇ ਟੀਚੇ ਦੇ ਮੁਕਾਬਲੇ ਮਹਿਲਾਵਾਂ ਦੇ 2,346 ਗਰੁੱਪ ਬਣਾਏ ਗਏ ਹਨ ਅਤੇ ਇਸ ਸਕੀਮ ਅਧੀਨ ਹੁਣ ਤੱਕ ਕਵਰ ਕੀਤੇ ਰਾਜ ਦੇ 10 ਜ਼ਿਲਿਆ ਵਿਚ 15,000 ਰੁਪਏ ਪ੍ਰਤੀ ਗਰੁੱਪ ਦੇ ਹਿਸਾਬ ਨਾਲ ਉਨ੍ਹਾਂ ਨੂੰ 3.04 ਕਰੋੜ ਰੁਪਏ ਦੀ ਰਕਮ ਵੰਡੀ ਜਾ ਚੁੱਕੀ ਹੈ। 1,722 ਗਰੁੱਪ ਆਮਦਨ ਉਤਪਾਦਕ ਕਾਰਜਾਂ ਵਿਚ ਲੱਗੇ ਹੋਏ ਹਨ।

ਲੋਕਾਂ ਦੀ ਮੰਗ ਦੇ ਹੁੰਗਾਰੇ ਵਜੋਂ ਅਤੇ ਲੋਕ ਹਿਤ ਵਿਚ, 110 ਬਲਾਕਾਂ ਦੇ ਮੌਜੂਦਾ ਬਲਾਕ ਢਾਂਚਿਆਂ ਨੂੰ ਪੁਨਰਗਠਿਤ ਅਤੇ ਰੈਸ਼ਨੇਲਾਈਜ਼ ਕਰਕੇ ਹੋਰ 17 ਬਲਾਕ ਬਣਾਉਣ ਸਬੰਧੀ ਇਕ ਤਜਵੀਜ਼ ਸਰਕਾਰ ਦੇ ਸਰਗਰਮ ਵਿਚਾਰ ਅਧੀਨ ਹੈ।

## ਸਥਾਨਕ ਸਰਕਾਰ

ਸਤੰਬਰ, 1992 ਵਿਚ ਸਮੂਹ 95 ਨਗਰਪਾਲਿਕਾ ਕਮੇਟੀਆਂ ਦੀਆਂ ਚੋਣਾਂ ਕਰਵਾ ਕੇ ਲੋਕਰਾਜੀ ਸਵੈ-ਸ਼ਾਸਨ ਬਹਾਲ ਕਰਨ ਉਪਰੰਤ ਰਾਜ ਸਰਕਾਰ ਨੇ ਜਨਤਕ ਵਿਅਕਤੀਆਂ ਨੂੰ ਨੋਟੀਫਾਈਡ ਏਰੀਆ ਕਮੇਟੀਆਂ ਅਤੇ ਨਗਰ ਸੁਧਾਰ ਟ੍ਰਸਟਾਂ ਦੇ ਚੇਅਰਮੈਨ ਅਤੇ ਮੈਂਬਰਾਂ ਵਜੋਂ ਨਾਮਜ਼ਦ ਕਰਕੇ ਸਿਵਲ ਪ੍ਰਸ਼ਾਸਨ ਵਿਚ ਲੋਕਾਂ ਦੀ ਵੱਧ ਤੋਂ ਵੱਧ ਸ਼ਮੂਲੀਅਤ ਦੀ ਕਾਰਜ-ਵਿਧੀ ਜਾਰੀ ਰੱਖੀ ਹੈ। ਵਿਕਾਸ ਪ੍ਰੋਗਰਾਮਾਂ ਲਈ ਸਥਿਰਤਾ ਅਤੇ ਨਿਰੰਤਰਤਾ ਮੁਹੱਈਆ ਕਰਨ ਨੂੰ ਦੇਖਦੇ ਹੋਏ ਮੇਅਰ ਅਤੇ ਡਿਪਟੀ ਮੇਅਰਾਂ ਦੇ ਕਾਰਜ-ਕਾਲ ਨੂੰ ਕਾਰਪੋਰੇਸ਼ਨ ਦੇ ਕਾਰਜ-ਕਾਲ ਨਾਲ ਸਹਿ-ਮਿਆਦੀ ਬਣਾਉਣ ਲਈ ਪੰਜਾਬ ਮਿਉਂਸਿਪਲ ਐਕਟ, 1976 ਵਿਚ ਸੋਧ ਕੀਤੀ ਗਈ ਹੈ।

ਸੰਵਿਧਾਨ ਦੀ (74ਵੀਂ ਤਰਮੀਮ) ਐਕਟ, 1992 ਜੋ ਮਿਤੀ 1 ਜੂਨ, 1993 ਨੂੰ ਲਾਗੂ ਹੋਇਆ ਹੈ, ਸ਼ਹਿਰੀ ਸਥਾਨਕ ਸਵੈ-ਸਰਕਾਰ ਦੀ ਸੰਸਥਾ ਦੇ ਗਠਨ ਵਿਚ ਇਕ ਮੀਲ ਪੱਥਰ ਹੋ ਨਿਬੜਿਆ ਹੈ। ਪੰਜਾਬ ਮਿਉਂਸਿਪਲ ਐਕਟ, 1911 ਅਤੇ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ ਐਕਟ, 1976 ਇਸ ਸੰਵਿਧਾਨਕ ਤਰਮੀਮ ਨਾਲ ਇਕਸੁਰ ਕਰਨ ਲਈ ਇਨ੍ਹਾਂ ਐਕਟਾਂ ਵਿਚ ਦੂਰ ਅੰਦੇਸ਼ੀ ਤਬਦੀਲੀਆਂ ਕੀਤੀਆਂ ਜਾ ਰਹੀਆਂ ਹਨ ਅਤੇ ਵਿਧਾਨ ਸਭਾ ਦੇ ਬਜਟ ਸੈਸ਼ਨ ਵਿਚ ਇਸ ਮੰਤਵ ਲਈ ਲੋੜੀਂਦੀਆਂ ਵਿਧਾਨ ਤਜਵੀਜ਼ਾਂ ਨੂੰ ਲਿਆਉਣ ਦੀ ਮਨਸ਼ਾ ਹੈ। ਇਹ ਤਬਦੀਲੀ ਨਗਰਪਾਲਿਕਾ

[ਸ੍ਰੀ ਸਪੀਕਰ]

ਨਿਗਮਾਂ ਅਤੇ ਨਗਰ ਪਾਲਿਕਾ ਕਮੇਟੀਆਂ ਨੂੰ ਨਾ ਕੇਵਲ ਆਪਣੇ ਕੰਮ-ਕਾਜ ਪ੍ਰਭਾਵਸ਼ਾਲੀ ਢੰਗ ਨਾਲ ਕਰਨ ਸਬੰਧੀ ਕਾਫੀ ਅਖਤਿਆਰ ਦੇ ਕੇ ਅਧਿਕਾਰਤ ਹੀ ਕਰਨੀਆਂ ਬਲਕਿ ਨਾਗਰਿਕ ਮਾਮਲਿਆਂ ਦੇ ਪ੍ਰਬੰਧ ਵਿਚ ਕਮਜ਼ੋਰ ਵਰਗਾਂ ਅਤੇ ਮਹਿਲਾਵਾਂ ਵਲੋਂ ਅਵਾਜ਼ ਬੁਲੰਦ ਕਰਨ ਦਾ ਵੀ ਅਧਿਕਾਰ ਦੇਣਗੀਆਂ।

ਸਰਕਾਰ ਰੋਜ਼ਗਾਰ ਅਤੇ ਜੀਵਨ ਨਿਰਬਾਹ ਦੀ ਖੋਜ ਵਿਚ ਨੇੜੇ ਪੇਂਡੂ ਇਲਾਕਿਆਂ ਅਤੇ ਹੋਰਨਾਂ ਰਾਜਾਂ ਤੋਂ ਲੋਕਾਂ ਦੀ ਬੇਬਹਾ ਹਿਜ਼ਰਤ ਕਾਰਨ ਰਾਜ ਦੇ ਨਗਰਾਂ ਵਿਚ ਨਾਗਰਿਕ ਸਹੂਲਤਾਂ ਉਤੇ ਬਹੁਤ ਜ਼ਿਆਦਾ ਦਬਾਓ ਪ੍ਰਤੀ ਪੂਰੀ ਤਰ੍ਹਾਂ ਸਚੇਤ ਹੈ। ਸਰਕਾਰ ਤਸੱਲੀਬਖਸ਼ ਪੱਧਰ ਉਤੇ ਨਗਰਾਂ ਵਿਚ ਨਾਗਰਿਕ ਸਹੂਲਤਾਂ ਦਾ ਦਰਜਾ ਵਧਾਉਣ ਅਤੇ ਉਨ੍ਹਾਂ ਦੀ ਦੇਖ-ਭਾਲ ਸੰਭਾਲ ਕਰਨ ਨੂੰ ਸਭ ਤੋਂ ਵੱਧ ਅਗੇਤ ਦਿੰਦੀ ਹੈ। ਚਾਲੂ ਸਾਲ ਵਿਚ ਪੀਣ ਵਾਲਾ ਪਾਣੀ, ਸੀਵਰੇਜ, ਸੜਕਾਂ, ਗਲੀਆਂ ਆਦਿ ਮੁਹੱਈਆ ਕਰਨ ਲਈ 56 ਕਰੋੜ ਰੁਪਏ ਤੋਂ ਵੱਧ ਰਕਮ ਦੀਆਂ ਕੁਲ ਗਰਾਂਟਾਂ ਦਿੱਤੀਆਂ ਜਾ ਰਹੀਆਂ ਹਨ ਅਤੇ ਸਰਕਾਰ ਅਗਲੇ ਸਾਲ ਵਿਚ ਇਸ ਮੰਤਵ ਲਈ ਲੋਕਲ ਬਾਡੀਆਂ ਨੂੰ ਉਦਾਰ ਸਹਾਇਤਾ-ਗਰਾਟਾਂ ਦੇਣ ਦੀ ਨੀਤੀ ਜਾਰੀ ਰੱਖਣਾ ਚਾਹੁੰਦੀ ਹੈ। ਮੇਰੀ ਸਰਕਾਰ ਮਿਉਂਸਿਪਲ ਵਸੀਲਿਆਂ ਤੋਂ ਪ੍ਰਾਪਤ ਹੋਣ ਵਾਲੀਆਂ ਜ਼ਿਆਦਾਤਰ ਰਕਮਾਂ ਨਾਲੋਂ 60 ਕਰੋੜ ਰੁਪਏ ਤੋਂ ਅਧਿਕ ਖਰਚ ਕਰਕੇ ਮਾਰਚ, 1995 ਤਕ ਤਕਰੀਬਨ 3300 ਕਿਲੋਮੀਟਰ ਦੀ ਕੁਲ ਲੰਬਾਈ ਵਾਲੀਆਂ ਮਿਉਂਸਿਪਲ ਸੜਕਾਂ ਦੀ ਹਾਲਤ ਸੁਧਾਰਨ ਸਬੰਧੀ ਇਕ ਉਤਸ਼ਾਹ ਭਰਪੂਰ ਪ੍ਰੋਗਰਾਮ ਵਿਚ ਵੀ ਜੁੱਟ ਰਹੀ ਹੈ।

ਸੁਰੱਖਿਅਤ ਪੀਣ ਵਾਲੇ ਪਾਣੀ ਦਾ ਪ੍ਰਬੰਧ ਜੀਵਨ ਦੀ ਇਕ ਮੁਢਲੀ ਜ਼ਰੂਰਤ ਹੈ। 20,000 ਤੋਂ ਘੱਟ ਆਬਾਦੀ ਵਾਲੇ ਨਗਰਪਾਲਿਕਾ ਕਸਬਿਆਂ ਨੂੰ ਜਲ-ਸਪਲਾਈ ਮੁਹੱਈਆ ਕਰਨ ਲਈ 26.57 ਕਰੋੜ ਰੁਪਏ ਦੇ ਖਰਚੇ ਨਾਲ ਇਕ ਪ੍ਰਾਜੈਕਟ 23 ਮਿਉਂਸਿਪਲ ਨਗਰਪਾਲਿਕਾ ਕਸਬਿਆਂ ਵਿਚ ਹੱਥ ਵਿਚ ਲਿਆ ਗਿਆ ਹੈ। ਸਾਲ 1994-95 ਦੌਰਾਨ 28 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਹੋਰ 23 ਨਗਰ ਇਸ ਪ੍ਰਾਜੈਕਟ ਅਧੀਨ ਲਿਆਉਣ ਦੀ ਤਜਵੀਜ਼ ਕੀਤੀ ਜਾਂਦੀ ਹੈ। ਜਦ ਕਿ 125 ਕਰੋੜ ਰੁਪਏ ਦੀ ਲਾਗਤ ਨਾਲ ਜ਼ਿਲ੍ਹਾ ਸਦਰ ਮੁਕਾਮਾਂ ਵਿਖੇ 15 ਉਪ-ਮੰਡਲ ਨਗਰਾਂ ਅਤੇ 43 ਬਸਤੀਆਂ ਵਿਚ ਜਲ-ਸਪਲਾਈ ਤੇ ਸੀਵਰੇਜ਼ ਮੁਹੱਈਆ ਕਰਨ ਲਈ ਅਰਬਨ ਰੀਨੀਉਅਲ ਪ੍ਰਾਜੈਕਟ ਮੁਕੰਮਲ ਹੋਣ ਵਾਲਾ ਹੈ। ਰਾਜ ਦੇ 7 ਕਸਬਿਆਂ ਨੂੰ ਜਲ ਸਪਲਾਈ ਅਤੇ ਸੀਵਰੇਜ਼ ਮੁਹੱਈਆ ਕਰਨ ਲਈ 460 ਕਰੋੜ ਰੁਪਏ ਦੀ ਲਾਗਤ ਵਾਲਾ ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਪ੍ਰਾਜੈਕਟ ਭਾਰਤ ਸਰਕਾਰ ਨੂੰ ਪੇਸ਼ ਕੀਤਾ ਜਾ ਚੁਕਾ ਹੈ, ਜਿਥੇ ਇਹ ਇਸ ਵਕਤ ਤਖਮੀਨੇ ਅਧੀਨ ਹੈ।

ਚੌਥੇ ਵਿੱਤ ਦੀ ਉਪਲੱਬਧਤਾ ਤਸੱਲੀਬਖਸ਼ ਮੁਢਲੀਆਂ ਨਾਗਰਿਕ ਸਹੂਲਤਾਂ ਦੇ ਉਪਬੰਧ ਦੀ ਕੁੰਜੀ ਹੈ। ਜਿਥੇ ਕਿ ਨਗਰਪਾਲਿਕਾਵਾਂ ਦੇ ਸਾਧਨ-ਆਧਾਰ ਵਿਚ ਵਾਧਾ ਕਰਨ ਲਈ ਇਸ ਸਾਲ ਕੀਤੇ ਗਏ ਕਈ ਉਪਾਵਾਂ ਦਾ ਪੂਰਾ ਪ੍ਰਭਾਵ ਅਗਲੇ ਸਾਲ ਨਜ਼ਰ ਆਵੇਗਾ, ਉਥੇ ਇਹ

ਤਜਵੀਜ਼ ਕੀਤਾ ਜਾਂਦਾ ਹੈ ਕਿ ਚੁੰਗੀ ਤੇ ਮਕਾਨ ਕਰ ਨਾਲ ਸਬੰਧਤ ਕਾਨੂੰਨੀ ਉਪਬੰਧਾਂ ਵਿਚ ਤਰਮੀਮ ਰਾਹੀਂ ਅਤੇ ਹੋਰਨਾਂ ਉਪਰਾਲਿਆਂ ਦੁਆਰਾ ਮਾਲੀਆ ਦੇ ਖੱਪਿਆਂ ਨੂੰ ਪੂਰ ਕੇ ਅਤੇ ਮਾਲੀਆ ਦੇ ਮੌਜੂਦਾ ਸਾਧਨਾਂ ਦੀ ਪੂਰੀ ਸਮਰੱਥਾ ਦੀ ਵਰਤੋਂ ਕਰਕੇ ਅਤੇ ਕਿਸੇ ਵੀ ਕਰ ਦੀ ਦਰ ਵਧਾਉਣ ਤੋਂ ਬਿਨਾਂ ਬਿਹਤਰ ਕਰਪਾਲਣਾ ਦੁਆਰਾ ਆਉਂਦੇ ਸਾਲ ਦੌਰਾਨ ਨਗਰਪਾਲਿਕਾਵਾਂ ਦੀ ਆਮਦਨ ਵਿਚ ਚੋਖਾ ਵਾਧਾ ਕੀਤਾ ਜਾਵੇਗਾ। ਇਸ ਤਰ੍ਹਾਂ ਪੈਦਾ ਕੀਤੀ ਵਧੀਕ ਆਮਦਨ ਸਮੁਚੇ ਤੌਰ ਤੇ ਨਾਗਰਿਕ ਸਹੂਲਤਾਂ ਦੇ ਉਪਬੰਧਾਂ ਲਈ ਖਰਚ ਕੀਤੀ ਜਾਵੇਗੀ।

ਘੱਟ ਲਾਗਤ ਵਾਲੀ ਸਫਾਈ ਮੁਹੱਈਆ ਕਰਨ ਅਤੇ ਮਨੁੱਖੀ ਸਿਰ ਤੇ ਮੈਲਾ ਢੋਣ ਦੇ ਸਦੀਆਂ ਪੁਰਾਣੇ ਸਫਾਈ ਦੇ ਢੰਗ ਨੂੰ ਤਿਆਗਣ ਦੇ ਮੰਤਵ ਨਾਲ ਸਫਾਈ ਕਰਨ ਵਾਲੇ ਵਿਅਕਤੀਆਂ ਦੀ ਨਿਜਾਤ ਸਬੰਧੀ ਸਕੀਮ ਚਾਲੂ ਸਾਲ ਦੇ ਦੌਰਾਨ ਅਮਲ ਵਿੱਚ ਲਿਆਉਂਦੀ ਜਾ ਚੁਕੀ ਹੈ ਆਉਣ ਵਾਲੇ ਸਾਲ ਦੇ ਦੌਰਾਨ 13.50 ਕਰੋੜ ਰੁਪਏ ਦੀ ਲਾਗਤ ਨਾਲ 35,000 ਡਬਲਿਊ.ਸੀ. ਕੁਨੈਕਸ਼ਨ ਲਗਾ ਕੇ ਹੋਰ ਵਧੇਰੇ ਜੋਸ਼ ਨਾਲ ਇਸ ਸਕੀਮ ਨੂੰ ਅਮਲੀ ਰੂਪ ਦਿੱਤਾ ਜਾਵੇਗਾ।

ਹਰਿਮੰਦਰ ਸਾਹਿਬ ਨੂੰ ਖੂਬਸੂਰਤ ਬਣਾਉਣ ਨਾਲ ਸਬੰਧਤ ਕੰਮ ਨੂੰ ਬਹੁਤ ਸੰਜੀਦਗੀ ਨਾਲ ਹੱਥ ਵਿਚ ਲਿਆ ਗਿਆ ਹੈ। ਮਾਰਚ, 1995 ਤਕ ਲਗਭਗ 75 ਕਰੋੜ ਰੁਪਏ ਦੀ ਕੁਲ ਲਾਗਤ ਨਾਲ ਇਸ ਪ੍ਰੋਜੈਕਟ ਦੇ ਮੁਕੰਮਲ ਹੋ ਜਾਣ ਨਾਲ ਉਨ੍ਹਾਂ ਸ਼ਰਧਾਲੂਆਂ, ਜੋ ਪਵਿੱਤਰ ਧਾਰਮਿਕ ਸਥਾਨਾਂ ਵਿਚੋਂ ਇਸ ਸਭ ਤੋਂ ਪਵਿਤਰ ਧਾਰਮਿਕ ਸਥਾਨ ਉਤੇ ਆਉਂਦੇ ਹਨ, ਨੂੰ ਸਹੂਲਤਾਂ ਮੁਹੱਈਆ ਕਰਨ ਦੀ ਲੰਮੇ ਸਮੇਂ ਤੋਂ ਮਹਿਸੂਸ ਕੀਤੀ ਜਾਂਦੀ ਲੋੜ ਪੂਰੀ ਹੋ ਜਾਵੇਗੀ।

## ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ

ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਰਾਜ ਦੀਆਂ ਸਾਰੀਆਂ ਸ਼ਹਿਰੀ ਮਿਲਖਾਂ ਦੇ ਪ੍ਰਬੰਧ, ਉਨ੍ਹਾਂ ਦੇ ਵਿਕਾਸ ਅਤੇ ਨਵੀਆਂ ਸ਼ਹਿਰੀ ਮਿਲਖਾਂ ਸਥਾਪਤ ਕਰਨ ਲਈ ਜ਼ਿੰਮੇਵਾਰੀ ਹੈ। ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੇ ਆਪਣੀ ਹੋਂਦ ਵਿਚ ਆਉਣ ਤੋਂ ਲੈ ਕੇ ਹੁਣ ਤਕ 55,731 ਮਕਾਨ ਅਤੇ 4 ਸਕੂਲ ਉਸਾਰੇ ਹਨ। ਵਿੱਤੀ ਸਾਲ 1993-94 ਲਈ ਬੋਰਡ ਰਾਜ ਵਿਚ ਮਕਾਨ ਉਸਾਰੀ ਤੇ 23.00 ਕਰੋੜ ਰੁਪਏ ਦੀ ਰਕਮ ਖਰਚ ਕਰਨ ਦੀ ਆਸ ਰੱਖਦਾ ਹੈ ਅਤੇ ਸਾਲ 1994-95 ਲਈ ਇਸ ਨੇ ਇਸ ਮੰਤਵ ਸਬੰਧੀ ਲਗਭਗ 43.25 ਕਰੋੜ ਰੁਪਏ ਦੇ ਖਰਚ ਦਾ ਬਜਟ ਰੱਖਿਆ ਹੈ।

ਰਾਜ ਦੀਆਂ ਸ਼ਹਿਰੀ ਮਿਲਖਾਂ ਵਿਚ ਵੱਖ ਵੱਖ ਆਕਾਰ ਦੇ ਕੁਲ 30,166 ਰਿਹਾਇਸ਼ੀ ਪਲਾਟ ਕੱਟੇ ਗਏ ਹਨ। ਜਿਨ੍ਹਾਂ ਵਿਚੋਂ 26,429 ਪਲਾਟ ਪਹਿਲਾਂ ਹੀ ਅਲਾਟ ਕੀਤੇ ਜਾ ਚੁੱਕੇ ਹਨ ਅਤੇ ਬਾਕੀ ਰਹਿੰਦੇ ਪਲਾਟਾਂ ਦੀ ਅਲਾਟਮੈਂਟ ਦੀ ਕਾਰਜ-ਵਿਧੀ ਜਾਰੀ ਹੈ। ਇਹ ਆਸ ਕੀਤੀ ਜਾਂਦੀ ਹੈ ਕਿ ਸ਼ਹਿਰੀ ਮਿਲਖ, ਲੁਧਿਆਣਾ ਵਿਖੇ ਪੈਂਡਿੰਗ ਮੰਗ ਆਮ ਕਰਕੇ ਸ਼ਹਿਰੀ ਮਿਲਖ, ਡੂਗਰੀ

[ਸ੍ਰੀ ਸਪੀਕਰ]
ਰੋਡ ਫੇਜ਼ ਤਿੰਨ ਦੇ ਵਿਕਾਸ ਨਾਲ ਪੂਰੀ ਹੋ ਜਾਵੇਗੀ, ਜੋ ਕਿ ਆਉਣ ਵਾਲੇ ਵਿੱਤੀ ਸਾਲ ਅੰਦਰ ਹੱਥ ਵਿਚ ਲਿਆ ਜਾਣਾ ਹੈ। ਵਿਭਾਗ ਜਲੰਧਰ, ਕਪੂਰਥਲਾ, ਫਤਿਹਗੜ੍ਹ ਸਾਹਿਬ ਅਤੇ ਫਿਰੋਜ਼ਪੁਰ ਵਿਖੇ ਨਵੀਆਂ ਸ਼ਹਿਰੀ ਮਿਲਖਾਂ ਸਥਾਪਤ ਕਰਨ ਦੀ ਵੀ ਤਜਵੀਜ਼ ਰੱਖਦਾ ਹੈ ਜਿਨ੍ਹਾਂ ਲਈ ਕਾਰਵਾਈ ਕੀਤੀ ਜਾ ਰਹੀ ਹੈ। ਦੋ ਨਵੇਂ ਸੈਕਟਰਾਂ ਦੀ ਸ਼ਮੂਲੀਅਤ ਨਾਲ ਐਸ.ਏ.ਐਸ. ਨਗਰ (ਮੁਹਾਲੀ) ਦੇ ਵਿਸਥਾਰ ਦਾ ਕੰਮ ਚਲ ਰਿਹਾ ਹੈ। ਇਹ ਵਿਭਾਗ ਚੰਡੀਗੜ੍ਹ ਦੀ ਹੱਦ ਨਾਲ ਲਗਦਾ ਇਕ ਨਵਾਂ ਨਗਰ ਕਾਇਮ ਕਰਨ ਦਾ ਵੀ ਇਰਾਦਾ ਰੱਖਦਾ ਹੈ। ਬੋਰਡ ਨੇ ਮੁਹਾਲੀ ਵਿਖੇ 300 ਬਿਸਤਰਿਆਂ ਵਾਲੇ ਇਕ ਅਤਿ ਆਧੁਨਿਕ ਹਸਪਤਾਲ ਸਥਾਪਤ ਕਰਨ ਲਈ ਇਕ ਹਸਪਤਾਲ ਗਰੁੱਪ ਨਾਲ ਇਕਰਾਰਨਾਮੇ ਉਤੇ ਹਸਤਾਖਰ ਕੀਤੇ ਹਨ। ਬੋਰਡ ਨੇ ਪੰਜਾਬ ਕ੍ਰਿਕਟ ਐਸੋਸੀਏਸ਼ਨ ਨਾਲ ਮਿਲਕੇ ਮੁਹਾਲੀ ਵਿਖੇ ਅੰਤਰ ਰਾਸ਼ਟਰੀ ਪੱਧਰ ਤੇ ਕ੍ਰਿਕਟ ਸਟੇਡੀਅਮ ਦੀ ਉਸਾਰੀ ਲਈ ਵੀ ਵਿੱਤ ਲਗਾਇਆ ਹੈ ਜਿਸ ਨਾਲ ਐਸ.ਏ.ਐਸ. ਨਗਰ (ਮੁਹਾਲੀ) ਨੂੰ ਅੰਤਰ ਰਾਸ਼ਟਰੀ ਕ੍ਰਿਕਟ ਦੇ ਨਕਸ਼ੇ ਉਤੇ ਲਿਆਂਦਾ ਗਿਆ ਹੈ। ਬੋਰਡ ਨੇ ਸ਼ਹਿਰੀ ਮਿਲਖਾਂ ਦੀ ਉਚਿਤ ਦੇਖ ਭਾਲ ਅਤੇ ਵਿਕਾਸ ਵਿਚ ਤੇਜ਼ੀ ਲਿਆਉਣ ਦਾ ਕੰਮ ਵੀ ਹੱਥ ਵਿਚ ਲਿਆ ਹੈ। ਸਾਲ 1993-94 ਲਈ ਵੱਖ ਵੱਖ ਸ਼ਹਿਰੀ ਮਿਲਖਾਂ ਵਿਖੇ ਬੁਨਿਆਦੀ ਢਾਂਚੇ ਸਬੰਧੀ ਕੰਮਾਂ ਦੇ ਵਿਕਾਸ ਅਤੇ ਆਮ ਸਹੂਲਤਾਂ ਉਤੇ 22.52 ਕਰੋੜ ਰੁਪਏ ਖਰਚ ਕੀਤੇ ਜਾਣ ਦੀ ਆਸ ਹੈ ਅਤੇ ਸਾਲ 1994-95 ਲਈ ਇਸ ਮੰਤਵ ਵਾਸਤੇ 52.52 ਕਰੋੜ ਰੁਪਏ ਦਾ ਬਜਟ ਦਾ ਉਪਬੰਧ ਕੀਤਾ ਗਿਆ ਹੈ। ਬੋਰਡ ਵਿਚ ਸ਼ਹਿਰੀ ਮਿਲਖਾਂ ਦੀ ਸ਼ਮੂਲੀਅਤ ਅਤੇ ਰਾਜ ਵਿਚ ਸ਼ਹਿਰੀ ਵਿਕਾਸ ਨਾਲ ਸਬੰਧਤ ਵੱਖ ਵੱਖ ਐਕਟਾਂ ਅਤੇ ਵਿਨਿਯਮਾਂ ਨੂੰ ਜ਼ਿੰਮੇਵਾਰੀ ਨਾਲ ਲਾਗੂ ਕਰਨ ਨਾਲ ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਦੇ ਸੰਗਠਨਾਤਮਕ ਢਾਂਚੇ ਵਿਚ ਅਹਿਮ ਤਬਦੀਲੀ ਵੀ ਆਈ ਹੈ।

ਇਕ ਸ਼ਹਿਰੀ ਵਿਕਾਸ ਅਥਾਰਟੀ ਕਾਇਮ ਕਰਨ ਸਬੰਧੀ ਵੀ ਫੈਸਲਾ ਕੀਤਾ ਗਿਆ ਹੈ ਤਾਂ ਜੋ ਸ਼ਹਿਰੀ ਇਲਾਕਿਆਂ ਦੀ ਯੋਜਨਬੰਦੀ ਅਤੇ ਵਿਕਾਸ ਦੇ ਕੰਮਾਂ ਨੂੰ ਤਾਲਮੇਲ ਦੇ ਢੰਗ ਨਾਲ ਨੇਪਰੇ ਚੜ੍ਹਾਇਆ ਜਾ ਸਕੇ।

## ਖੁਰਾਕ ਤੇ ਸਪਲਾਈ

ਪੰਜਾਬ ਰਾਜ ਦੇਸ਼ ਵਿਚ ਕੇਂਦਰੀ ਪੂਲ ਲਈ ਸਭ ਤੋਂ ਵੱਧ ਅਨਾਜ ਦਾ ਯੋਗਦਾਨ ਪਾਉਣ ਵਾਲਾ ਰਾਜ ਹੈ। ਸਾਲ 1993-94 ਦੇ ਦੌਰਾਨ ਕਣਕ ਸਬੰਧੀ ਕੇਂਦਰੀ ਪੂਲ ਵਿਚ ਸਾਡਾ ਯੋਗਦਾਨ 65 ਲੱਖ ਮੀਟਰਕ ਟਨ ਦਾ ਸੀ ਜੋ ਕਿ ਕੇਂਦਰੀ ਪੂਲ ਲਈ ਕੁਲ ਯੋਗਦਾਨ ਦਾ ਤਕਰੀਬਨ 60 ਪ੍ਰਤੀਸ਼ਤ ਹੈ। ਇਸ ਸਾਲ ਹੁਣ ਤਕ ਅਸੀਂ ਕੇਂਦਰੀ ਪੂਲ ਵਿਚ 34 ਲੱਖ ਟਨ ਚਾਵਲਾਂ ਦਾ ਯੋਗਦਾਨ ਪਾਇਆ ਹੈ। ਇਸ ਸਾਲ ਕੇਂਦਰੀ ਪੂਲ ਵਿਚ ਚਾਵਲਾਂ ਦਾ ਸਾਡਾ ਕੁਲ ਯੋਗਦਾਨ 52 ਲੱਖ ਮੀਟਰਕ ਟਨ ਹੋਵੇਗਾ ਜੋ ਕਿ ਕੇਂਦਰੀ ਪੂਲ ਦਾ ਲਗਭਗ 48.5 ਪ੍ਰਤੀਸ਼ਤ ਹੈ। (ਥੰਪਿੰਗ)

ਰਾਜ ਦੀ ਸੁਚੱਜੀ ਸੰਗਠਨਾਤਮਿਕ ਜਨਤਕ ਵੰਡ ਪ੍ਰਣਾਲੀ ਹੈ। ਵਾਜਬ ਮੁੱਲ ਵਾਲੀਆਂ 11,136 ਦੁਕਾਨਾਂ ਖੋਲ੍ਹੀਆਂ ਗਈਆਂ ਹਨ ਜੋ ਪੇਂਡੂ ਅਤੇ ਸ਼ਹਿਰੀ ਇਲਾਕਿਆਂ ਵਿਚ ਰਹਿਣ ਵਾਲੇ ਲੋਕਾਂ ਦੀਆਂ ਲੋੜਾਂ ਪੂਰੀਆਂ ਕਰਦੀਆਂ ਹਨ। ਪਨਸਪ ਦੇ 301 ਥੋਕ ਵੰਡ ਕੇਂਦਰ ਹਨ ਜੋ ਰਾਜ ਦੀਆਂ ਵਾਜਬ ਮੁੱਲ ਵਾਲੀਆਂ ਦੁਕਾਨਾਂ ਨੂੰ ਮਾਲ ਸਪਲਾਈ ਕਰਦੇ ਹਨ। ਇਨ੍ਹਾਂ ਦੁਕਾਨਾਂ ਰਾਹੀਂ ਕਣਕ, ਚਾਵਲ, ਖੰਡ, ਮਿੱਟੀ ਦਾ ਤੇਲ, ਪਾਮੋਲਿਨ ਤੇਲ ਸਪਲਾਈ ਕੀਤਾ ਜਾਂਦਾ ਹੈ ਅਤੇ ਇਨਾਂ ਰਾਹੀਂ ਕੱਪੜਾ, ਚਾਹ ਪੱਤੀ, ਲੂਣ, ਮਾਚਸਾਂ, ਦਾਲਾਂ (ਉੜਦ, ਮੂੰਗੀ ਅਤੇ ਰਾਜਮਾਂਹ ਆਦਿ) ਕੱਪੜੇ ਧੋਣ ਵਾਲੇ ਸਾਬਣ, ਡਿਟਰਜੈਂਟ ਅਤੇ ਨਹਾਉਣ ਵਾਲੇ ਸਾਬਣ, ਕਾਪੀਆਂ ਅਤੇ ਰਿਫਾਇੰਡ ਆਇਲ ਤੇਲ ਅਤੇ ਬਨਾਸਪਤੀ ਘਿਓ ਵਰਗੀਆਂ ਗੈਰ ਜਨਤਕ ਵੰਡ ਪ੍ਰਣਾਲੀ ਵਾਲੀਆਂ ਵਸਤਾਂ ਵੀ ਵੇਚੀਆਂ ਜਾਂਦੀਆਂ ਹਨ।

ਹੇਰਾ ਫੇਰੀ ਦੇ ਮਾਮਲੇ ਅਤੇ ਘਟੀਆ ਸੇਵਾਵਾਂ ਦੇ ਨਿਪਟਾਰੇ ਦੇ ਮਾਮਲੇ ਸਬੰਧੀ ਖਪਤਕਾਰ ਨੂੰ ਮੁਨਾਸਬ ਨਿਆਂ ਦੇਣ ਲਈ ਖਪਤਕਾਰ ਐਕਟ, 1986 ਅਧੀਨ ਪੰਜਾਬ ਰਾਜ ਖਪਤਕਾਰ ਵਿਵਾਦ ਨਿਵਾਰਨ ਕਮਿਸ਼ਨ ਅਤੇ 13 ਜ਼ਿਲ੍ਹਾ ਫੋਰਮ ਕਾਇਮ ਕੀਤੇ ਗਏ ਹਨ। ਇਹ ਖਪਤਕਾਰ ਫੋਰਮ ਜਨਤਾ ਦੀਆਂ ਸ਼ਿਕਾਇਤ ਦੂਰ ਕਰਨ ਲਈ ਆਪਣੀ ਪੂਰੀ ਵਾਹ ਲਗਾ ਰਹੇ ਹਨ। ਰਾਜ ਕਮਿਸ਼ਨ ਨੇ 314 ਸ਼ਿਕਾਇਤਾਂ ਪ੍ਰਾਪਤ ਕੀਤੀਆਂ ਸਨ, ਇਨ੍ਹਾਂ ਵਿਚੋਂ 199 ਦਾ ਨਿਪਟਾਰਾ ਕੀਤਾ ਜਾ ਚੁੱਕਾ ਹੈ। ਕਮਿਸ਼ਨ ਨੂੰ 252 ਅਪੀਲਾਂ ਪ੍ਰਾਪਤ ਹੋਇਆ ਹਨ ਜਿਨਾਂ ਵਿਚੋਂ 224 ਦਾ ਨਿਪਟਾਰਾ ਕਰ ਦਿਤਾ ਗਿਆ ਹੈ। ਜ਼ਿਲ੍ਹਾ ਫੋਰਮਾਂ ਨੇ ਪ੍ਰਾਪਤ ਕੀਤੀਆਂ 9267 ਸ਼ਿਕਾਇਤਾ ਵਿਚੋਂ 5853 ਸਬੰਧੀ ਨਿਰਣੇ ਲੈ ਲਏ ਗਏ ਹਨ।

## ਸਹਿਕਾਰਤਾ

ਮੇਰੀ ਸਰਕਾਰ ਨੇ ਸਹਿਕਾਰਤਾ ਵਿਭਾਗ ਦੇ ਕਾਰਜਾਂ ਨੂੰ ਮੁਨਾਸਬ ਅਹਿਮੀਅਤ ਦਿੱਤੀ ਹੈ, ਜਿਸ ਨੇ ਆਰਥਕ ਗਤੀ-ਵਿਧੀਆਂ ਦੇ ਹਰੇਕ ਖੇਤਰ ਵਿਚ ਸਹਿਕਾਰਤਾ ਲਹਿਰ ਨੂੰ ਉਤਸ਼ਾਹਿਤ ਕਰਕੇ ਪੰਜਾਬ ਦੇ ਵਿਕਾਸ ਵਿਚ ਮਹੱਤਵਪੂਰਣ ਭੂਮਿਕਾ ਅਦਾ ਕੀਤੀ ਹੈ। ਇਸ ਸਮੇਂ ਸਹਿਕਾਰਤਾ ਵਿਭਾਗ 90 ਪ੍ਰਤੀਸ਼ਤ ਤੋਂ ਵੱਧ ਕਿਸਾਨ ਪਰਿਵਾਰਾਂ ਦੀ ਸੇਵਾ ਵਿਚ ਲਗਿਆ ਹੋਇਆ ਹੈ। ਇਹ ਵਿਭਾਗ 25,358 ਸਹਿਕਾਰੀ ਸਭਾਵਾਂ ਦਾ ਸਰਪਰਸਤੀ ਤੇ ਸੇਵਾ ਕਰ ਰਿਹਾ ਹੈ ਜਿਨ੍ਹਾਂ ਦੇ, 40.67 ਲੱਖ ਮੈਂਬਰ ਹਨ ਅਤੇ ਜਿਨਾਂ ਦੀ 5779.05 ਕਰੋੜ ਰੁਪਏ ਦੀ ਸਾਲਾਨਾ ਕਾਰਜੀ ਪੂੰਜੀ ਹੈ, 668 ਸ਼ਾਖਾਵਾਂ ਸਹਿਤ ਪੰਜਾਬ ਰਾਜ ਸਹਿਕਾਰਤਾ ਬੈਂਕ ਅਤੇ 17 ਕੇਂਦਰੀ ਸਹਿਕਾਰੀ ਬੈਂਕ ਅਤੇ 3499 ਪ੍ਰਾਇਮਰੀ ਸਹਿਕਾਰੀ ਖੇਤੀਬਾੜੀ ਸੇਵਾਵਾਂ ਸਭਾਵਾਂ ਅਲਪਕਾਲੀ ਕਰਜੇ ਦੇਣ ਲਈ ਲੋੜੀਂਦੀ ਕੁੱਲ ਰਕਮ ਵਿਚੋਂ 80 ਪ੍ਰਤੀਸ਼ਤ ਤਕ ਰਕਮ ਮੁਹੱਈਆ ਕਰਦੇ ਹਨ। ਸਾਲ 1993-94 ਵਿਚ ਬੈਂਕਾਂ ਨੇ 510 ਕਰੋੜ ਰੁਪਏ ਦੇ ਟੀਚੇ ਦੇ ਮੁਕਾਬਲੇ 577.23 ਕਰੋੜ ਰੁਪਏ ਦਾ ਕਰਜ਼ਾ ਦਿਤਾ ਹੈ ਇਸ ਤੋਂ ਇਲਾਵਾ ਸਾਲ 1994-95 ਦੇ ਦੌਰਾਨ 600 ਕਰੋੜ ਰੁਪਏ

[ਸ੍ਰੀ ਸਪੀਕਰ]

ਤੋਂ ਵੱਧ ਰਕਮ ਦੇ ਅਲਪ ਕਾਲੀ ਕਰਜ਼ੇ ਦੇਣ ਦਾ ਵੀ ਟੀਚਾ ਹੈ। ਅੱਠਵੀਂ ਪੰਜ ਸਾਲਾ ਯੋਜਨਾ ਦੇ ਦੌਰਾਨ 669 ਕਰੋੜ ਰੁਪਏ ਦੇ ਕਰਜ਼ੇ ਦੇਣ ਦੀ ਵੀ ਯੋਜਨਾ ਹੈ ਅਤੇ ਰਾਜ ਵਿਚ ਹਰੇਕ ਬਲਾਕ ਸਦਰ-ਮੁਕਾਮ ਵਿਖੇ ਇਕ ਵੱਖਰਾ ਪ੍ਰਾਇਮਰੀ ਖੇਤੀਬਾੜੀ ਵਿਕਾਸ ਬੈਂਕ ਸਥਾਪਤ ਕਰਨ ਦੀ ਵੀ ਯੋਜਨਾ ਹੈ। ਸਾਲ 1994-95 ਦੇ ਦੌਰਾਨ ਮਾਰਕਫੈੱਡ ਸੂਰਜਮੁੱਖੀ ਬੀਜਾਂ, ਸਰ੍ਹੋਂ ਅਤੇ ਤੋਰੀਆਂ ਬੀਜਾਂ ਅਤੇ ਆਲੂਆਂ ਨੂੰ ਪ੍ਰਾਸੈਸ ਕਰਨ ਅਤੇ ਹਸਕ ਬੋਰਡ ਆਦਿ ਦੀ ਨਿਰਮਾਣ ਪ੍ਰਕ੍ਰਿਆ ਸਬੰਧੀ ਪ੍ਰਾਜੈਕਟ ਬਣਾਉਣ ਦੀ ਵਿਉਂਤ ਬਣਾ ਰਿਹਾ ਹੈ ਇਨਾਂ ਪ੍ਰਾਜੈਕਟਾਂ ਵਿਚ ਤਕਰੀਬਨ 70.00 ਕਰੋੜ ਰੁਪਏ ਦੀ ਪੂੰਜੀ ਲੱਗਣ ਦਾ ਅਨੁਮਾਨ ਹੈ ਅਤੇ ਇਨ੍ਹਾਂ ਦੀ ਸਿੱਧੇ ਤੌਰ ਤੇ 400 ਅਤੇ ਅਸਿੱਧੇ ਤੌਰ ਤੇ 600 ਵਿਅਕਤੀਆਂ ਦੀ ਰੋਜ਼ਗਾਰ ਸਮਰੱਥਾ ਹੈ। ਮਿਲਕਫੈੱਡ ਨੇ ਚਿੱਟਾ ਇਨਕਲਾਬ ਲਿਆਉਣ ਵਿਚ ਕਾਫੀ ਪ੍ਰਗਤੀ ਕੀਤੀ ਹੈ। ਸਾਲ 1994-95 ਦੇ ਦੌਰਾਨ ਮੁਹਾਲੀ ਵਿਖੇ ਪਨੀਰ ਪਲਾਂਟ ਦੇ ਵਿਸਥਾਰ ਸਬੰਧੀ ਕੰਮ ਮੁਕੰਮਲ ਕਰ ਲਿਆ ਜਾਵੇਗਾ ਅਤੇ 30 ਮੀਟ੍ਰਿਕ ਟਨ ਮਾਸਕ ਸਮਰੱਥਾ ਵਾਲਾ ਇਕ ਨਵਾਂ ਪਨੀਰ ਪਲਾਂਟ ਪਟਿਆਲਾ ਵਿਖੇ ਸਥਾਪਤ ਕੀਤਾ ਜਾਵੇਗਾ। ਭੱਟੀਆਂ ਵਿਖੇ ਪਸ਼ੂ ਚਾਰਾ ਪਲਾਂਟ ਦੀ ਸਮੱਰਥਾ 100 ਮੀਟ੍ਰਿਕ ਟਨ ਤੋਂ ਵਧਾ ਕੇ 200 ਮੀਟ੍ਰਿਕ ਟਨ ਰੋਜ਼ਾਨਾ ਕੀਤੀ ਜਾਵੇਗੀ। ਇਸ ਤਰ੍ਹਾਂ ਦੁੱਧ ਪਲਾਂਟ ਅੰਮ੍ਰਿਤਸਰ ਦੀ ਸਮਰੱਥਾ 60,000 ਐਲ ਪੀ ਡੀ ਤੋਂ ਵਧਾ ਕੇ 1,00,000 ਐਲ ਪੀ ਡੀ ਕਰ ਦਿੱਤੀ ਜਾਵੇਗੀ। ਸਾਲ 1994-95 ਦੇ ਦੌਰਾਨ ਲੁਧਿਆਣਾ ਜ਼ਿਲ੍ਹੇ ਵਿਚ ਮਾਛੀਵਾੜਾ ਰਾਮਗੜ੍ਹ ਸਰਦਾਰਾਂ, ਪਟਿਆਲਾ ਜ਼ਿਲ੍ਹੇ ਵਿੱਚ ਸਮਾਣਾ ਅਤੇ ਮਲੇਰਕੋਟਲਾ ਵਿਖੇ ਨਵੇਂ ਸੀਤਕਰਨ ਕੇਂਦਰਾਂ (ਚਿਲਿੰਗ ਸੈਂਟਰਜ਼) ਸਬੰਧੀ ਕੰਮ ਹੱਥ ਵਿਚ ਲਿਆ ਜਾਵੇਗਾ। ਇਸ ਵੇਲੇ ਸਹਿਕਾਰੀ ਸੈਕਟਰ ਵਿਚ 15 ਖੰਡ ਮਿਲਾਂ ਕੰਮ ਕਰ ਰਹੀਆਂ ਹਨ। ਸ਼ੂਗਰਫੈੱਡ ਸਾਲ 1994-95 ਦੇ ਦੌਰਾਨ ਇਨ੍ਹਾਂ ਮਿਲਾਂ ਦੀ ਕਾਰਗੁਜ਼ਾਰੀ ਵਿਚ ਸੁਧਾਰ ਕਰਨ ਲਈ ਵੱਖ ਵੱਖ ਕਦਮ ਚੁੱਕਣ ਅਤੇ ਉਨ੍ਹਾਂ ਦੇ ਇਫਲੂਐਂਟ ਟ੍ਰੀਟਮੈਂਟ ਅਤੇ ਹਵਾ ਪ੍ਰਦੂਸ਼ਣ ਕੰਟਰੋਲ ਪ੍ਰਣਾਲੀ ਨੂੰ ਅਧੁਨਿਕ ਬਣਾਉਣ ਸਬੰਧੀ ਕਈ ਉਪਾਅ ਤਜਵੀਜ਼ ਕਰਦੀ ਹੈ। ਇਸ ਵੇਲੇ ਲਗਪਗ 1.31 ਲੱਖ ਤਕਲਿਆਂ ਅਤੇ 2256 ਲੱਠਾਂ (ਰੋਟਰਜ਼) ਵਾਲੀਆਂ ਸੱਤ ਸਹਿਕਾਰੀ ਕਤਾਈ ਮਿਲਾਂ ਹਨ ਇਹ ਮਿਲਾਂ ਤਕਰੀਬਨ 1.31 ਲੱਖ ਰੂੰ ਦੀਆਂ ਗੰਢਾਂ ਖਪਤ ਕਰ ਰਹੀਆਂ ਹਨ ਅਤੇ 191.18 ਕਿਲੋਗ੍ਰਾਮ ਸੂਤ ਦਾ ਸਲਾਨਾ ਉਤਪਾਦਨ ਕਰਦੀਆਂ ਹਨ, ਜਿਨ੍ਹਾਂ ਦਾ ਮੁੱਲ 91.61 ਕਰੋੜ ਰੁਪਏ ਹੈ ਅਤੇ ਸੂਤ ਬਰਾਮਦ ਕਰਨ ਸਬੰਧੀ ਸਪਿਨਫੈੱਡ ਦੀਆਂ ਕੋਸ਼ਿਸ਼ਾਂ ਸਦਕਾ ਰਾਸ਼ਟਰ ਨੂੰ ਕਪਾਹ ਬਰਾਮਦ ਕਰਨ ਨਾਲ 18.68 ਕਰੋੜ ਰੁਪਏ ਦੀ ਬਦੇਸ਼ੀ ਮੁਦਰਾ ਉਪਲੱਬਧ ਹੋਈ ਹੈ।

## ਸੂਚਨਾ ਤੇ ਲੋਕ ਸੰਪਰਕ

ਸੂਚਨਾ ਤੇ ਲੋਕ ਸੰਪਰਕ ਵਿਭਾਗ ਦੀ ਮੁੱਢਲੀ ਜ਼ਿੰਮੇਵਾਰੀ ਸਮੂਹ ਉਪਲੱਬਧ ਮੀਡੀਆ-ਚੈਨਲਾਂ ਦੇ ਜ਼ਰੀਏ ਆਮ ਆਦਮੀ ਨੂੰ ਸਿਖਿਅਤ ਕਰਨ ਲਈ ਰਾਜ ਸਰਕਾਰ ਦੇ ਵੱਖ ਵੱਖ ਵਿਭਾਗਾਂ ਦੀਆਂ ਪ੍ਰਾਪਤੀਆਂ ਸਬੰਧੀ ਸੂਚਨਾ ਦਾ ਪ੍ਰਚਾਰ ਕਰਨਾ ਹੈ। ਇਸ ਨੇ ਆਪਣਾ ਧਿਆਨ ਸਰਕਾਰ

ਦੀਆਂ ਨੀਤੀਆਂ ਪ੍ਰਤੀ ਆਮ ਜਨਤਾ ਦੇ ਵਿਚਾਰ ਅਤੇ ਉਨ੍ਹਾਂ ਦੇ ਰਵੱਈਏ ਨੂੰ ਬਦਲਣ ਉਤੇ ਕੇਂਦਰਿਤ ਕੀਤਾ ਹੈ। ਇਸ ਵਿਭਾਗ ਨੇ ਸਰਕਾਰ ਦੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਬਾਰੇ ਜਨਤਾ ਨੂੰ ਸਿਖਿਅਤ ਕਰਨ ਲਈ ਸਾਰੇ ਮੀਡੀਆ-ਚੈਨਲਾਂ ਦੀ ਵਰਤੋਂ ਕੀਤੀ ਸੀ। ਸ਼ਾਂਤੀ ਬਹਾਲ ਕਰ ਦਿੱਤੀ ਗਈ ਹੈ ਪਰੰਤੂ ਇਸ ਨੂੰ ਸਥਾਈ ਬਣਾਉਣ ਲਈ ਇਸ ਉਦੇਸ਼ ਨਾਲ ਮੀਡੀਆ ਦੇ ਸਾਰੇ ਚੈਨਲਾਂ ਦੀ ਵਰਤੋਂ ਕਰਕੇ ਲੋਕਾਂ ਪਾਸੋਂ ਸਹਿਯੋਗ ਮੰਗਿਆ ਗਿਆ ਹੈ ਜਿਸ ਨਾਲ ਵੱਖ ਵੱਖ ਫਿਰਕਿਆਂ/ਜਨਤਾ ਦੇ ਵਿਚਾਰਾਂ ਨੂੰ ਧੁੰਦਲਾ ਕਰਨ ਵਿਚ ਸਮਾਜ-ਵਿਰੋਧੀ ਅਨਸਰ ਕਾਮਯਾਬ ਨਾ ਹੋ ਸਕਣ। ਲੋਕਾਂ ਦੀ ਜਾਣਕਾਰੀ ਹਿਤ ਮੌਜੂਦਾ ਸਰਕਾਰ ਦੇ ਕਾਰਜਾਂ ਸਬੰਧੀ ਸੂਚਨਾ ਅਤੇ ਅੰਕੜਿਆਂ ਨੂੰ ਸ਼ੀਘਰ ਭੇਜਣ ਦੇ ਕੰਮ ਨੂੰ ਸੌਖਾ ਬਣਾਉਂਦੇ ਹੋਏ ਪਿਛਲੇ ਸਾਲ ਵਿਭਾਗ ਵਿਚ ਕੰਪਿਊਟਰ ਦੀ ਵਰਤੋਂ ਆਰੰਭ ਕੀਤੀ ਗਈ ਸੀ। ਸੂਚਨਾ ਅਤੇ ਸੰਚਾਰ ਦੇ ਖੇਤਰਾਂ ਵਿਚ ਕੰਮ ਦੀ ਗਤੀ ਨੂੰ ਤੇਜ਼ ਕਰਨ ਲਈ ਦਸ ਜ਼ਿਲ੍ਹਿਆਂ ਨੂੰ ਫੈਕਸ-ਮਸ਼ੀਨਾਂ ਨਾਲ ਜੋੜ ਦਿੱਤਾ ਗਿਆ ਹੈ ਅਤੇ ਇਸੇ ਤਰ੍ਹਾਂ ਸਾਲ 1994-95 ਦੇ ਦੌਰਾਨ ਬਾਕੀ ਰਹਿੰਦੇ ਚਾਰ ਜ਼ਿਲ੍ਹਿਆਂ ਨੂੰ ਵੀ ਜੋੜ ਦਿੱਤਾ ਜਾਵੇਗਾ। ਸਾਲ 1994-95 ਦੇ ਦੌਰਾਨ ਵਿਭਾਗ ਨੂੰ ਫੋਟੋਫੈਕਸ ਅਤੇ ਕਲਰ-ਲੈਬ ਨਾਲ ਲੈਸ ਕਰ ਦਿੱਤਾ ਜਾਵੇਗਾ। ਇਸ ਤੋਂ ਇਲਾਵਾ ਕਲਰ-ਲੈਬ ਦੇ ਜ਼ਰੀਏ ਪ੍ਰਚਾਰ ਮਾਧਿਅਮ ਨੂੰ ਹੋਰ ਮਜ਼ਬੂਤ ਕਰਨ ਹਿਤ ਚਾਰ ਨਵੀਆਂ ਟੀ.ਵੀ ਕੈਮਰਾ ਟੀਮਾਂ ਸ਼ਾਮਲ ਕੀਤੀਆਂ ਜਾਣਗੀਆਂ। ਵਿਭਾਗ ਗੀਤ-ਸੰਗੀਤ ਅਤੇ ਨਾਟਕਾਂ ਦੇ ਮਾਧਿਅਮ ਰਾਹੀਂ ਪੰਜਾਬ ਦੇ ਲੋਕਾਂ ਨੂੰ ਸ਼ਾਂਤੀ ਅਤੇ ਆਮ ਵਰਗੇ ਹਾਲਾਤ ਪ੍ਰਗਤੀ ਅਤੇ ਇਤਿਹਾਸਕ ਵਿਰਸੇ ਨਾਲ ਵੀ ਜੋੜਦਾ ਹੈ।

## ਕਿਰਤ ਤੇ ਰੋਜ਼ਗਾਰ

ਸਨਅੱਤੀ ਸ਼ਾਂਤੀ ਦੀ ਬਰਕਰਾਰੀ, ਕਿਰਤੀ-ਕਾਨੂੰਨ ਦੀ ਤਾਮੀਲ ਅਤੇ ਸਨਅੱਤੀ ਕਾਮਿਆਂ ਦੀ ਭਲਾਈ ਤੇ ਸੁਰੱਖਿਆ ਕਿਰਤ ਵਿਭਾਗ ਦੇ ਤਿੰਨ ਮੁੱਖ ਕਾਰਜ ਹਨ। ਇਸ ਵਿਭਾਗ ਦੀ ਸਮਝੌਤਾ ਮਸ਼ੀਨਰੀ ਦੀਆਂ ਕੋਸ਼ਿਸ਼ਾਂ ਸਦਕਾ 50 ਪ੍ਰਤੀਸ਼ਤ ਤੋਂ ਅਧਿਕ ਮਾਮਲਿਆਂ ਦਾ ਨਿਪਟਾਰਾ ਕੀਤਾ ਗਿਆ ਸੀ। ਮੇਰੀ ਸਰਕਾਰ ਦੇਸ਼ ਵਿਚ ਪਹਿਲੀ ਸਰਕਾਰ ਹੈ ਜਿਸਨੇ ਘੱਟ ਤੋਂ ਘੱਟ ਉਜ਼ਰਤਾਂ ਨੂੰ ਖਪਤਕਾਰ ਮੁੱਲ ਸੂਚਕ ਅੰਕ ਨਾਲ ਜੋੜਿਆ ਹੈ। ਆਪਣੀ ਕਾਰਜਪ੍ਰਣਾਲੀ ਵਿਚ ਸੁਧਾਰ ਲਿਆਉਣ ਹਿਤ ਵਿਭਾਗ ਕਿਰਤ ਕਾਨੂੰਨਾਂ ਦੀ ਤਾਮੀਲ ਸਬੰਧੀ ਕੰਮ ਦਾ ਕੰਪਿਊਟਰੀਕਰਨ ਕਰ ਰਿਹਾ ਹੈ। ਸਨਅੱਤੀ ਕਾਮਿਆਂ ਦੇ ਬੱਚਿਆਂ ਵਾਸਤੇ ਬਾਲਵਾੜੀਆਂ ਵਰਗੀਆਂ ਭਲਾਈ ਸਕੀਮਾਂ ਚਲਾਉਣ ਅਤੇ ਪੱਖੇ, ਸਿਲਾਈ ਮਸ਼ੀਨਾਂ ਅਤੇ ਸਾਈਕਲਾਂ ਖਰੀਦਣ ਲਈ ਸਨਅੱਤੀ ਕਾਮਿਆਂ ਨੂੰ ਵਿਆਜ-ਰਹਿਤ ਕਰਜ਼ੇ ਮੁਹੱਈਆ ਕਰਨ ਲਈ ਵੱਖਰਾ ਭਲਾਈ ਫੰਡ ਕਾਇਮ ਕੀਤਾ ਗਿਆ ਹੈ। ਸਨਅੱਤੀ ਕਾਮਿਆਂ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਪੜ੍ਹਾਈ ਲਈ ਵਜ਼ੀਫੇ ਅਤੇ ਰਜਿਸਟਰਡ ਫੈਕਟਰੀਆਂ ਵਿਚ ਕੰਮ ਕਰਨ ਵਾਲੇ ਅਜਿਹੇ ਸਨਅਤੀ ਕਾਮਗਰਾਂ, ਜਿਨ੍ਹਾਂ ਦੀ ਕੰਮ ਦੇ ਦੌਰਾਨ ਮੌਤ ਹੋ ਜਾਂਦੀ ਹੈ, ਉਹਨਾਂ ਦੀਆਂ ਵਿਧਵਾਵਾਂ ਨੂੰ ਐਕਸ-ਗਰੇਸ਼ੀਆ ਗਰਾਂਟ ਵੀ ਇਸ ਫੰਡ ਵਿੱਚੋਂ

[ਸ੍ਰੀ ਸਪੀਕਰ]

ਦਿੱਤੀ ਜਾਂਦੀ ਹੈ। ਸਾਲ 1992-93 ਦੇ ਦੌਰਾਨ ਇਸ ਸਕੀਮ ਉਤੇ 17.82 ਲੱਖ ਰੁਪਏ ਦੀ ਰਕਮ ਖਰਚ ਕੀਤੀ ਗਈ ਸੀ ਅਤੇ ਸਾਲ 1993-94 ਦੇ ਦੌਰਾਨ ਇਨ੍ਹਾਂ ਸਕੀਮਾਂ ਉਤੇ 21.92 ਲੱਖ ਰੁਪਏ ਦੀ ਰਕਮ ਖਰਚ ਕੀਤੇ ਜਾਣ ਦੀ ਸੰਭਾਵਨਾ ਹੈ।

ਲੋਕ-ਪ੍ਰਿਯ ਸਰਕਾਰ ਦੇ ਬਣਨ ਨਾਲ ਰਾਜ ਵਿਚ ਸਨਅੱਤੀ ਸਬੰਧ ਆਮ ਕਰਕੇ ਕਾਫੀ ਪੁਰਅਮਨ ਰਹੇ ਹਨ। ਸਮੂਹ ਮੁੱਖ ਝਗੜਿਆਂ/ਹੜਤਾਲਾਂ ਨੂੰ ਆਪਸੀ ਗਲਬਾਤ ਦੇ ਢੰਗ ਰਾਹੀਂ ਨਿਪਟਾਇਆ ਗਿਆ ਸੀ। ਆਮ ਵਿਵਹਾਰ ਵਿਚ ਵਿਭਾਗ ਦੀ ਸਮਝੌਤਾ ਮਸ਼ੀਨਰੀ ਕੰਮ ਰੁਕ ਜਾਣ ਦੇ ਸਬੱਬਾਂ ਨੂੰ ਘਟਾਉਣ ਲਈ ਸਨਅੱਤੀ ਝਗੜਿਆਂ ਦਾ ਨਿਪਟਾਰਾ ਆਪਸੀ ਗੱਲਬਾਤ ਰਾਹੀਂ ਕਰਨ ਉਤੇ ਵਧੇਰੇ ਜ਼ੋਰ ਦਿੰਦੀ ਹੈ। ਕਿਰਤ ਵਿਭਾਗ ਦੀ ਸਮਝੌਤਾ ਪ੍ਰਣਾਲੀ ਦੇ ਯਤਨਾਂ ਸਦਕਾ 50 ਪ੍ਰਤੀਸ਼ਤ ਤੋਂ ਅਧਿਕ ਮਾਮਲਿਆਂ ਦਾ ਨਿਪਟਾਰਾ ਕੀਤਾ ਗਿਆ ਸੀ।

ਬਦੇਸ਼ਾਂ ਵਿਚ ਰੋਜ਼ਗਾਰ ਪ੍ਰਾਪਤ ਕਰਨ ਸਬੰਧੀ, ਰਾਜ ਦੇ ਯੁਵਕਾਂ ਦੀ ਮਦਦ ਕਰਨ ਅਤੇ ਉਨ੍ਹਾਂ ਨੂੰ ਪ੍ਰਾਈਵੇਟ ਟਰੈਵਲ ਏਜੰਟਾਂ ਦੁਆਰਾ ਕੀਤੇ ਜਾਂਦੇ ਸ਼ੋਸ਼ਣ ਤੋਂ ਬਚਾਉਣ ਲਈ ਡਾਇਰੈਕ-ਟੋਰੇਟ ਆਫ ਇਮਪਲਾਇਮੈਂਟ ਵਿਚ ਬਦੇਸ਼ੀ ਰੋਜ਼ਗਾਰ ਬਿਊਰੋ ਨੂੰ ਮਜ਼ਬੂਤ ਕੀਤਾ ਜਾ ਰਿਹਾ ਹੈ। ਇਸ ਮੰਤਵ ਲਈ ਮਹਾਂਰੱਖਿਅਕ ਪਰਵਾਸ (ਪਰੋਟੈਕਟਰ ਜਨਰਲ ਆਫ ਇਮੀਗਰੇਸ਼ਨ), ਕਿਰਤ ਮੰਤਰਾਲਾ, ਭਾਰਤ ਸਰਕਾਰ, ਨਵੀਂ ਦਿੱਲੀ ਪਾਸੋਂ ਟਰੈਵਲ ਏਜੰਟ ਲਾਇਸੰਸ ਪ੍ਰਾਪਤ ਕਰ ਲਏ ਗਏ ਹਨ।

## ਸਮਾਜ ਭਲਾਈ

ਮੇਰੀ ਸਰਕਾਰ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ, ਜੋ ਰਾਜ ਦੀ ਵਸੋਂ ਦਾ 28.31 ਫੀਸਦੀ ਹਨ, ਦੀ ਭਲਾਈ ਲਈ ਤੀਬਰ ਇਛੁੱਕ ਹੈ। ਰਾਜ ਸਰਕਾਰ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਵਿਦਿਆਰਥੀਆਂ ਨੂੰ ਮੁਫਤ ਸਿਖਿਆ ਸਹੂਲਤ ਦੇ ਰਹੀ ਹੈ ਅਤੇ ਹੋਰ ਪਰਸੰਗਕ ਖਰਚਿਆਂ ਨੂੰ ਪੂਰਾ ਕਰਨ ਲਈ ਸਟਾਈਪਿੰਡ/ਵਜੀਫੇ ਵੀ ਦੇ ਰਹੀ ਹੈ। ਅਨੁਸੂਚਿਤ ਜਾਤੀਆਂ ਦੀਆਂ ਵਿਦਿਆਰਥਣਾਂ ਲਈ ਪ੍ਰਾਇਮਰੀ ਸਕੂਲ ਪੱਧਰ ਉਤੇ ਹਾਜ਼ਰੀ ਵਜ਼ੀਫਾ ਸਕੀਮ ਸ਼ੁਰੂ ਕੀਤੀ ਗਈ ਹੈ। ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਦੱਸਵੀਂ ਪੱਧਰ ਤਕ ਮੁਫਤ ਕਿਤਾਬਾਂ ਸਪਲਾਈ ਕੀਤੀਆਂ ਜਾਂਦੀਆਂ ਹਨ। ਇਸ ਤਰ੍ਹਾਂ ਪੇਸ਼ਾਵਰਾਨਾ ਕਾਲਜਾਂ ਜਿਵੇਂ ਮੈਡੀਕਲ ,ਇੰਜੀਨੀਅਰਿੰਗ, ਖੇਤੀਬਾੜੀ, ਪੋਲੀਟੈਕਨਿਕ ਅਤੇ ਪਸ਼ੂ ਚਿਕਿਤਸਾ ਵਿਗਿਆਨ ਤੇ ਕਾਨੂੰਨ ਦੇ ਵਿਸ਼ੇ ਵਿਚ ਪੜ੍ਹਾਈ ਕਰ ਰਹੇ ਵਿਦਿਆਰਥੀਆਂ ਨੂੰ ਕਿਤਾਬਾਂ ਦੇ ਸੈਟ ਸਪਲਾਈ ਕੀਤੇ ਗਏ ਹਨ। ਅਨੁਸੂਚਿਤ ਜਾਤੀਆਂ ਭੌਂ ਵਿਕਾਸ ਤੇ ਵਿੱਤ ਕਾਰਪੋਰੇਸ਼ਨ ਅਤੇ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਤੇ ਵਿੱਤ ਕਾਰਪੋਰੇਸ਼ਨ ਭਿੰਨ-ਭਿੰਨ ਆਮਦਨ ਕਮਾਉਣ ਵਾਲੇ ਪ੍ਰੋਗਰਾਮਾਂ ਲਈ ਵਿਆਜ ਰਹਿਤ ਜਾਂ ਨਾਮਾਤਰ ਵਿਆਜ ਉਤੇ ਕਰਜ਼ੇ ਦਿੰਦੀਆਂ ਹਨ। ਇਸ ਤੋਂ ਇਲਾਵਾ, ਹਰੇਕ ਜ਼ਿਲ੍ਹਾ ਹੈਡਕੁਆਰਟਰ ਵਿਖੇ ਲਗਭਗ 1.00 ਕਰੋੜ ਰੁਪਏ ਦੀ ਲਾਗਤ ਵਾਲੇ

ਡਾਕਟਰ ਅੰਬੇਦਕਰ ਭਵਨ ਉਸਾਰੇ ਜਾਣਗੇ ਅਤੇ ਚਾਲੂ ਵਿੱਤੀ ਸਾਲ ਦੇ ਦੌਰਾਨ ਇਸ ਮੰਤਵ ਲਈ 2.00 ਕਰੋੜ ਰੁਪਏ ਮਖਸੂਸ ਕੀਤੇ ਗਏ ਹਨ। ਮੇਰੀ ਸਰਕਾਰ ਭੰਗੀਆਂ ਨੂੰ ਮਲੀਨ ਧੰਦੇ ਤੋਂ ਮੁਕਤ ਕਰਵਾਉਣ ਲਈ ਵਚਨਬੱਧ ਹੈ। ਸਾਲ 1993-94 ਦੇ ਦੌਰਾਨ 5,000 ਭੰਗੀਆਂ ਨੂੰ ਮੁੜ ਵਸਾਉਣ ਦਾ ਫੈਸਲਾ ਕੀਤਾ ਗਿਆ ਹੈ ਅਤੇ ਇਸ ਮੰਤਵ ਲਈ 408.00 ਲੱਖ ਰੁਪਏ ਖਰਚ ਕੀਤੇ ਜਾਣਗੇ।

ਆਈ.ਸੀ.ਡੀ.ਐਸ. ਪ੍ਰੋਗਰਾਮ ਅਧੀਨ ਰਾਜ ਵਿਚ 62. ਪ੍ਰਾਜੈਕਟਾਂ ਦਾ ਕੰਮ ਸ਼ੁਰੂ ਹੋ ਚੁੱਕਾ ਹੈ ਅਤੇ ਸਾਲ 1994-95 ਦੇ ਦੌਰਾਨ 6 ਹੋਰਨਾ ਪ੍ਰਾਜੈਕਟਾਂ ਉਤੇ ਕੰਮ ਹੋਣਾ ਸ਼ੁਰੂ ਹੋ ਜਾਵੇਗਾ ਨੇਤਰਹੀਣ ਵਿਅਕਤੀਆਂ ਦੀ ਬੜੀ ਦੇਰ ਤੋਂ ਚਲੀ ਆ ਰਹੀ ਮੰਗ ਨੂੰ ਧਿਆਨ ਵਿਚ ਰੱਖਦੇ ਹੋਏ, ਮੇਰੀ ਸਰਕਾਰ ਨੇ ਜਮਾਲਪੁਰ (ਲੁਧਿਆਣਾ) ਵਿਖੇ ਬ੍ਰੇਲ ਪ੍ਰੈਸ ਸਥਾਪਤ ਕੀਤੀ ਹੈ। ਮੇਰੀ ਸਰਕਾਰ ਦੀ ਰਾਜਪੁਰਾ ਵਿਖੇ ਵਿਧਵਾ ਗ੍ਰਹਿ ਤੇ ਪੀੜਤ ਲੜਕੀਆਂ ਲਈ ਸ਼ਾਰਟ ਸਟੇਅ ਹੋਮ ਖੋਲ੍ਹਣ ਦੀ ਤਜਵੀਜ਼ ਹੈ। ਇਹ ਬੜੇ ਫਖਰ ਦੀ ਗੱਲ ਹੈ ਕਿ ਮੇਰੀ ਸਰਕਾਰ ਨੇ ਪ੍ਰਧਾਨ ਮੰਤਰੀ ਜੀ ਦੁਆਰਾ 15 ਅਗਸਤ, 1993 ਨੂੰ ਐਲਾਨ ਕੀਤੀ ਗਈ ਮਹਿਲਾ ਸਮਰਿਧੀ ਯੋਜਨਾ ਆਰੰਭ ਕਰਨ ਵਿਚ ਪਹਿਲ ਕਦਮੀ ਕੀਤੀ ਹੈ ਜਿਸ ਵਿਚ ਰਾਜ ਦੇ ਵੱਖ ਵੱਖ ਡਾਕਘਰਾਂ ਵਿਚ 30 ਹਾਜ਼ਾਰ ਦਿਹਾਤੀ ਮਹਿਲਾਵਾਂ ਨੇ ਆਪਣੇ ਖਾਤੇ ਖੋਲ੍ਹ ਕੇ ਯੋਗਦਾਨ ਪਾਇਆ ਹੈ। ਮੇਰੀ ਸਰਕਾਰ ਮਹਿਲਾਵਾਂ ਵਿਚਕਾਰ ਵੱਖ ਵੱਖ ਕਾਨੂੰਨ ਤੇ ਸਕੀਮਾਂ, ਜੋ ਉਨ੍ਹਾਂ ਦੇ ਲਾਭ ਲਈ ਬਣਾਈਆਂ ਗਈਆਂ ਹਨ ਅਤੇ ਉਨ੍ਹਾਂ ਨੂੰ ਉਪਲਬਧ ਸਹੂਲਤਾਂ ਪ੍ਰਤੀ ਜਾਗਰੂਕਤਾ ਪੈਦਾ ਕਰਨ ਲਈ ਵਚਨਬੱਧ ਹੈ। ਵੱਖ ਵੱਖ ਜ਼ਿਲ੍ਹਿਆਂ ਵਿਚ ਰਾਜ ਦੇ ਕਾਨੂੰਨੀ ਸੇਵਾ ਬੋਰਡ ਨਾਲ ਮਿਲਕੇ ਕਾਨੂੰਨੀ ਸਾਖਰਤਾ ਕੈਂਪ ਲਗਾਏ ਜਾ ਰਹੇ ਹਨ ਜਿੱਥੇ ਮਹਿਲਾਵਾਂ ਆਪਣੇ ਨਾਲ ਸਬੰਧਤ ਮਾਮਲਿਆਂ ਸਬੰਧੀ ਕਾਨੂੰਨੀ ਅਧਿਕਾਰੀਆਂ ਅਤੇ ਵਕੀਲਾਂ ਤੋਂ ਸਲਾਹ ਲੈ ਸਕਦੀਆਂ ਹਨ। ਉਨ੍ਹਾਂ ਨੂੰ ਲੋੜ ਅਨੁਸਾਰ ਸਰਕਾਰ ਤੋਂ ਮੁਫਤ ਕਾਨੂੰਨੀ ਸਹਾਇਤਾ ਪ੍ਰਾਪਤ ਕਰਨ ਵਿਚ ਮਦਦ ਕੀਤੀ ਜਾਂਦੀ ਹੈ।

ਮੇਰੀ ਸਰਕਾਰ ਰਾਜ਼ ਸਰਕਾਰ ਅਤੇ ਇਸ ਦੇ ਪਬਲਿਕ ਸੈਕਟਰ ਦੇ ਅਦਾਰਿਆਂ ਅਧੀਨ ਸੇਵਾਵਾਂ ਵਿਚ ਅਨੁਸੂਚਿਤ ਜਾਤੀਆਂ ਦੀ ਪ੍ਰਤਿਨਿਧਤਾ ਵਿਚ ਸੁਧਾਰ ਲਿਆਉਣ ਦੇ ਵਿਚਾਰ ਨਾਲ ਉਨ੍ਹਾਂ ਲਈ ਰਾਂਖਵੀਆਂ ਰੱਖੀਆਂ ਗਈਆਂ ਆਸਾਮੀਆਂ, ਜੋ ਕੈਰੀਫਾਰਵਰਡ ਕਰਕੇ ਸਿੱਧੀ ਭਰਤੀ ਦੁਆਰਾ ਭਰ ਲਈਆਂ ਜ਼ਾਂਦੀਆਂ ਹਨ, ਦੇ ਸਬੰਧ ਵਿਚ ਇਕ ਵਿਸ਼ੇਸ਼ ਮੁਹਿੰਮ ਸ਼ੁਰੂ ਕਰੇਗੀ। ਭਲਾਈ ਵਿਭਾਗ ਨੂੰ ਮਜ਼ਬੂਤ ਬਣਾਇਆ ਜਾਵੇਗਾ ਅਤੇ ਜਨਤਕ ਪੱਧਰ ਤਕ ਵੱਖ ਵੱਖ ਸਕੀਮਾਂ ਨੂੰ ਲਾਗੂ ਕਰਨ ਦੇ ਮੰਤਵ ਲਈ ਲੋੜ ਅਨੁਸਾਰ ਐਡੀਸ਼ਨਲ ਅਮਲਾ ਮੁਹੱਈਆ ਕੀਤਾ ਜਾਵੇਗਾ।

ਵਿਸ਼ੇਸ਼ ਕੰਪੋਨੈਂਟ ਪਲਾਨ ਅਤੇ ਵਿਸੇਸ਼ ਕੇਂਦਰੀ ਸਹਾਇਤਾ ਅਧੀਨ ਸਕੀਮ ਯੋਜਨਾਬੰਦੀ ਵਿਭਾਗ ਤੋਂ ਭਲਾਈ ਵਿਭਾਗ ਨੂੰ ਟਰਾਂਸਫਰ ਕਰ ਦਿਤੀਆਂ ਜਾਣਗੀਆਂ ਤਾਂ ਜੋ ਇਹਨਾਂ ਸਕੀਮਾਂ ਨੂੰ ਉਚਿਤ ਤਰੀਕੇ ਨਾਲ ਲਾਗੂ ਕਰਨਾ ਯਕੀਨੀ ਬਣਾਇਆ ਜਾ ਸਕੇ।

[ਸ੍ਰੀ ਸਪੀਕਰ]

ਰਿਸ਼ੀ ਬਾਲਮੀਕ ਜੀ ਦੀ ਅਮਰ ਯਾਦ ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਇਕ ਚੇਅਰ ਸਥਾਪਤ ਕੀਤੀ ਜਾਵੇਗੀ। (ਥੰਪਿੰਗ) ਅਤੇ ਇਸੇ ਤਰ੍ਹਾਂ ਡਾ. ਅੰਬੇਦਕਰ ਸਾਹਿਬ ਦੀ ਸਦੀਵੀ ਯਾਦ ਵਿਚ ਵੀ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਖੇ ਇਕ ਚੇਅਰ ਸਥਾਪਤ ਕੀਤੀ ਜਾਵੇਗੀ । (ਥੰਪਿੰਗ) ।

## ਟਰਾਂਸਪੋਰਟ

ਟਰਾਂਸਪੋਰਟ ਵਿਭਾਗ ਨੇ ਆਪਣੇ ਕੰਮਾਂ ਨੂੰ ਸੁਚੱਜਾ ਬਣਾਉਣ ਤੇ ਉਨ੍ਹਾਂ ਵਿਚ ਸੁਧਾਰ ਲਿਆਉਣ ਲਈ ਕਈ ਉਪਾਅ ਅਰੰਭ ਕੀਤੇ ਹਨ। ਮਾਲੀਏ ਦੀ ਚੋਰੀ ਨੂੰ ਰੋਕਣ ਲਈ ਮੁਸਾਫਰ ਕਰ ਤੇ ਮਾਲ ਕਰ ਦੀ ਥਾਂ ਤੇ ਪ੍ਰਤੀਸ਼ਤ ਆਧਾਰ ਦੀ ਬਜਾਏ ਫਲੈਟ ਦਰ ਤੇ ਲੱਗਣ ਵਾਲੇ ਸਪੈਸ਼ਲ ਰੋਡ ਟੈਕਸ ਨੂੰ ਲਗਾ ਦਿੱਤਾ ਗਿਆ ਹੈ। ਇਸ ਦੇ ਨਾਲ ਹੀ ਟਰਾਂਸਪੋਰਟ ਆਪਰੇਟਰਾਂ ਨੂੰ ਇਕੋ ਥਾਂ ਤੇ ਸੇਵਾ ਮੁਹੱਈਆ ਕਰਨ ਲਈ ਇਸ, ਕਰ ਦੀ ਵਸੂਲੀ ਆਬਕਾਰੀ ਤੇ ਕਰ ਵਿਭਾਗ ਤੋਂ ਟਰਾਂਸਪੋਰਟ ਵਿਭਾਗ ਨੂੰ ਟਰਾਂਸਫਰ ਕਰ ਦਿੱਤੀ ਗਈ ਹੈ। ਸਰਕਾਰ ਨੇ ਸਮੂਹ ਗੱਡੀਆਂ ਦੇ ਪ੍ਰਦੂਸ਼ਣ ਰੋਕ ਪ੍ਰੀਖਣ ਕਰਨ ਅਤੇ ਟਰਾਂਸਪੋਰਟ ਗੱਡੀਆਂ ਨੂੰ ਫਿਟਨਸ ਸਰਟੀਫਿਕੇਟ ਜਾਰੀ ਕਰਨ ਦੇ ਖੇਤਰ ਵਿਚ ਪ੍ਰਾਈਵੇਟ ਸੈਕਟਰ ਨੂੰ ਲਿਆਉਣ ਦੀ ਇਕ ਨਵੀਂ ਪਹਿਲ ਕਦਮੀ ਵੀ ਕੀਤੀ ਹੈ। ਸਰਕਾਰ ਦੋ-ਪਹੀਆਂ ਗੱਡੀਆਂ ਤੇ ਨਿੱਜੀਕ੍ਰਿਤ ਚਾਰ-ਪਹੀਆ ਗੱਡੀਆ ਲਈ ਯਕ-ਮੁਸ਼ਤ ਟੋਕਨ ਟੈਕਸ ਦਾ ਉਪਬੰਧ ਪਹਿਲਾਂ ਕੀਤੇ ਉਪਬੰਧ ਅਨੁਸਾਰ ਸਰਕਾਰ ਟਰੱਕ ਅਪਰੇਟਰਾਂ ਲਈ ਵੀ ਯਕ-ਮੁਸ਼ਤ ਟੈਕਸ ਸ਼ੁਰੂ ਕਰ ਰਹੀ ਹੈ ।

ਵਪਾਰਕ ਪਹਿਲੂ ਤੋਂ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ 20 ਸਾਲਾਂ ਤੋਂ ਵੀ ਵੱਧ ਸਮੇਂ ਤੋਂ ਬਾਅਦ ਅਤੇ ਪੰਜਾਬ ਰੋਡਵੇਜ਼ ਤਕਰੀਬਨ 40 ਸਾਲਾਂ ਤੋਂ ਬਾਅਦ ਚਾਲੂ ਸਾਲ ਵਿਚ ਅਪਰੇਸ਼ਨਲ ਲਾਭ ਕਮਾਉਣ ਲਈ ਤਿਆਰ ਹਨ। ਲੋਕਾਂ ਲਈ ਸੁਵਿਧਾ ਵਧਾਉਣ ਲਈ ਪਟਿਆਲੇ ਦੇ ਬੱਸ ਅੱਡੇ ਦਾ 45 ਲੱਖ ਰੁਪਏ ਦੀ ਲਾਗਤ ਨਾਲ ਆਧੁਨਿਕੀਕਰਨ ਕਰਕੇ ਇਸਨੂੰ ਨਵਾਂ ਰੂਪ ਦਿੱਤਾ ਗਿਆ ਹੈ ਅਤੇ ਹੋਰਨਾ ਬੱਸ ਅਡਿਆਂ ਦੀ ਦਸ਼ਾ ਸੁਧਾਰਨ ਲਈ ਵੀ ਕਦਮ ਉਠਾਏ ਜਾ ਰਹੇ ਹਨ ।

## ਪਸ਼ੂ ਪਾਲਣ

ਮੇਰੀ ਸਰਕਾਰ ਨੇ ਪਸ਼ੂ ਪਾਲਣ ਸੈਕਟਰ ਵਿਚ ਸ਼ਲਾਘਾ ਯੋਗ ਪ੍ਰਗਤੀ ਕੀਤੀ ਹੈ ਅਤੇ ਰਾਜ ਰਾਸ਼ਟਰੀ ਦੁੱਧ ਉਤਪਾਦਨ ਵਿਚ ਤਕਰੀਬਨ 10 ਪ੍ਰਤੀਸ਼ਤ ਯੋਗਦਾਨ ਪਾ ਰਿਹਾ ਹੈ ਭਾਵੇਂ ਇਸ ਕੋਲ ਦੇਸ਼ ਦੇ ਕੁਲ ਲਵੇਰੇ ਪਸ਼ੂਆਂ ਦਾ 3 ਪ੍ਰਤੀਸ਼ਤ ਹੈ। ਪਸ਼ੂ ਧਨ ਸੈਕਟਰ ਰਾਜ ਦੀ ਅਰਥ-ਵਿਵਸਥਾ ਵਿਚ ਤਕਰੀਬਨ 16 ਪ੍ਰਤੀਸ਼ਤ ਯੋਗਦਾਨ ਦਿੰਦਾ ਹੈ। ਮੇਰੀ ਸਰਕਾਰ ਨੇ ਪਸ਼ੂ ਧਨ ਦਾ ਨਿਰਯਾਤ ਵਧਾਉਣ ਲਈ ਤੇ ਇਸ ਤਰ੍ਹਾਂ ਪਸ਼ੂ ਧਨ ਦੇ ਮਾਲਕਾਂ ਦੀ ਆਮਦਨ ਨੂੰ ਬਿਹਤਰ ਬਣਾਉਣ ਲਈ

ਪੰਜਾਬ ਨੂੰ ਰੋਗ ਰਹਿਤ ਜ਼ੋਨ ਐਲਾਨ ਕਰਨ ਦਾ ਫੈਸਲਾ ਕੀਤਾ ਹੈ। ਬਿਹਤਰ ਪਸ਼ੂ ਸਿਹਤ ਸੰਭਾਲ ਸੇਵਾਵਾਂ ਮੁਹੱਈਆ ਕਰਨ ਲਈ, ਜਲੰਧਰ ਵਿਖੇ ਪਸ਼ੂ ਸਿਹਤ ਸੰਸਥਾ ਸਥਾਪਤ ਕਰਨ ਦੀ ਤਜਵੀਜ਼ ਹੈ। ਪਸ਼ੂਆਂ ਨੂੰ ਸਿਹਤਮੰਦ ਬਣਾਉਣ ਲਈ ਸਾਰੇ ਰਾਜ ਵਿਚ 1960 ਪਸ਼ੂ-ਚਿਕਿਤਸਾ ਸੰਸਥਾਵਾਂ ਚੱਲ ਰਹੀਆਂ ਹਨ। ਦੁੱਧ ਉਤਪਾਦਨ ਵਧਾਉਣ ਲਈ ਵਿਭਾਗ ਨੇ ਗਊਆਂ ਅਤੇ ਮੱਝਾਂ ਦੀਆਂ ਚੋਣਵੀਆਂ ਨਸਲਾਂ ਦੇ ਦੋਗਲਾ-ਕਰਣ ਸਬੰਧੀ ਪ੍ਰੋਗਰਾਮ ਆਰੰਭ ਕੀਤਾ ਹੈ। ਮੱਝਾਂ ਵਿਚ ਸੁਧਾਰ ਲਿਆਉਣ ਲਈ ਵਧੀਆ ਕਿਸਮ ਦੇ ਝੋਟੇ ਅਤੇ ਅੱਛੀ ਕਿਸਮ ਦੇ ਸਾਨ੍ਹ ਪੈਦਾ ਕਰਨ ਲਈ ਮੱਤੇਵਾੜਾ ਵਿਖੇ ਇਕ ਮੱਝ ਦੋਗਲਾਕਰਨ ਫਾਰਮ ਸਥਾਪਤ ਕਰਨ ਦੀ ਤਜਵੀਜ਼ ਹੈ। ਸਾਲ 1993-94 ਦੇ ਦੌਰਾਨ 100 ਭਰੂਣ (ਏਮਬ੍ਰਿਓਜ਼) ਦਰਾਮਦ ਕਰਨ ਦੀ ਤਜਵੀਜ਼ ਹੈ। ਵਿਸ਼ੇਸ਼ ਇਲਾਜ਼ ਲਈ ਰੋਗਾਂ ਦੇ ਲੱਛਣਾਂ ਦਾ ਪਤਾ ਲਗਾਉਣ ਅਤੇ ਵੱਡੇ ਆਪਰੇਸ਼ਨਾਂ ਲਈ 5 ਪਸ਼ੂ-ਚਿਕਿਤਸਾ ਪੋਲੀਕਲੀਨਿਕ ਸਥਾਪਤ ਕੀਤੇ ਗਏ ਹਨ ਅਤੇ ਰੋਪੜ, ਫਿਰੋਜ਼ਪੁਰ, ਬਠਿੰਡਾ ਤੇ ਮਾਨਸਾ ਵਿਖੇ ਚਾਰ ਪੋਲੀਕਲੀਨਿਕ ਉਸਾਰੀ ਅਧੀਨ ਹਨ। ਵਿਭਾਗ ਪਸ਼ੂ ਧਨ ਮਾਲਕਾਂ ਨੂੰ ਹਰੇ ਚਾਰੇ ਦੇ ਉਤਪਾਦਨ ਵਧਾਉਣ ਲਈ ਚਾਰਾ ਫਸਲਾਂ ਦੀਆਂ ਵਧੇਰੇ ਝਾੜ ਵਾਲੀਆਂ ਕਿਸਮਾਂ ਦੇ ਸੁਧਰੇ ਬੀਜ ਵੀ ਸਪਲਾਈ ਕਰ ਰਿਹਾ ਹੈ। ਸਾਲ 1994-95 ਦੇ ਦੌਰਾਨ ਰਾਜ ਵਿਚ ਰੈਬਿਟ ਬ੍ਰੀਡਿੰਗ ਫਾਰਮ ਵੀ ਸ਼ੁਰੂ ਕੀਤੇ ਜਾਣ ਦੀ ਤਜਵੀਜ਼ ਹੈ।

ਰਾਜ ਵਿਚ ਪਸ਼ੂ ਚਿਕਿਤਸਾ ਦੀ ਕਮੀ ਨੂੰ ਪੂਰਾ ਕਰਨ ਲਈ, ਰਾਜ ਸਰਕਾਰ ਨੇ ਪੜਾਅ ਵਾਰ ਢੰਗ ਨਾਲ ਅਗਲੇ ਵਿੱਤੀ ਸਾਲ ਤੋਂ ਰਾਮਪੁਰਾ ਫੂਲ ਵਿਖੇ ਇਕ ਦੂਸਰਾ ਪਸ਼ੂ-ਚਿਕਿਸਤਾ ਕਾਲਜ ਖੋਲ੍ਹਣ ਦਾ ਫੈਸਲਾ ਕੀਤਾ ਹੈ। (ਥੰਪਿੰਗ) ਇਸ ਪ੍ਰਾਜੈਕਟ ਤੇ ਤਕਰੀਬਨ 10 ਕਰੋੜ ਰੁਪਏ ਦਾ ਕੁਲ ਖਰਚ ਆਵੇਗਾ।

## ਮੱਛੀ ਉਦਯੋਗ

ਮੱਛੀ ਉਦਯੋਗ ਦੇ ਸਬੰਧ ਵਿਚ ਪੰਜਾਬ ਰਾਜ ਨੂੰ ਭਾਰਤ ਦੇ ਨਕਸ਼ੇ ਉਤੇ ਲਿਆਉਣ ਲਈ ਮੱਛਲੀ ਵਿਕਾਸ ਪ੍ਰੋਗਰਾਮ ਨੂੰ ਉਤਸ਼ਾਹਪੂਰਵਕ ਹੱਥ ਵਿਚ ਲਿਆ ਗਿਆ ਹੈ। ਬਹੁਤ ਸਾਰੇ ਕਿਸਾਨਾਂ ਨੇ ਮੱਛੀ ਪਾਲਣ ਦਾ ਧੰਦਾ ਅਪਨਾਉਂਦੇ ਹੋਏ ਜ਼ਰਾਇਤੀ ਜ਼ਮੀਨ ਦੀ ਵਰਤੋਂ ਵੀ ਸ਼ੁਰੂ ਕਰ ਦਿਤੀ ਹੈ ਅਤੇ ਇਸ ਤਰ੍ਹਾਂ ਰਾਜ ਵਿਚ ਮੱਛੀ ਪਾਲਣ ਦੀ ਇਕ ਮੂਕ ਕ੍ਰਾਂਤੀ ਆਰੰਭ ਹੋ ਗਈ ਹੈ। ਦੋ ਹੋਰ ਮੱਛੀ ਉਦਯੋਗ ਵਿਕਾਸ ਏਜੰਸੀਆਂ ਸਥਾਪਤ ਕੀਤੀਆਂ ਗਈਆਂ ਹਨ ਅਰਥਾਤ ਇਕ ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿਚ ਅਤੇ ਇਕ ਮਾਨਸਾ ਜ਼ਿਲ੍ਹੇ ਵਿਚ। ਕੇਂਦਰੀ ਸੈਕਟਰ ਸਕੀਮ ਅਧੀਨ ਦੋ ਮੱਛੀ ਮਾਰਕੀਟ ਯੂਨਿਟਾਂ-ਇਕ ਪਟਿਆਲਾ ਵਿਚ ਅਤੇ ਇਕ ਲੁਧਿਆਣਾ ਜ਼ਿਲ੍ਹੇ ਵਿਚ ਸਥਾਪਤ ਕੀਤੀਆਂ ਜਾ ਰਹੀਆਂ ਹਨ।

## ਜੰਗਲਾਤ

ਭਾਵੇਂ ਵਣ ਲਗਾਉਣ ਲਈ ਵਧੀਕ ਰਕਬੇ ਦੀ ਉਪਲਬੱਧਤਾ ਦੀ ਮਜ਼ਬੂਰੀ ਹੈ ਤਾਂ ਵੀ ਪ੍ਰਾਈਵੇਟ ਜ਼ਰਾਇਤੀ ਜ਼ਮੀਨਾਂ, ਪੰਚਾਇਤੀ ਜ਼ਮੀਨਾਂ ਦੇ ਰੇਲਵੇ ਲਾਈਨਾਂ, ਸੜਕਾਂ ਨਹਿਰਾਂ, ਖਾਲਾਂ

[ਸ੍ਰੀ ਸਪੀਕਰ]
ਆਦਿ ਦੇ ਨਾਲ ਨਾਲ ਦਰਖਤ ਲਗਾਉਣੇ ਜਾਰੀ ਰੱਖੇ ਗਏ ਹਨ। ਭੂਮੀਗਤ ਜਲ ਦੀ ਰੀਚਾਰ-ਜਿੰਗ ਵਿਚ ਸੁਧਾਰ ਲਿਆਉਣ ਲਈ ਚਾਲੂ ਸਾਲ ਦੇ ਦੌਰਾਨ ਕੰਡੀ ਖੇਤਰ ਵਿਚ ਛੋਟੇ ਭੌਂ ਸੰਭਾਲ ਕੰਮ ਕੀਤੇ ਗਏ ਹਨ। ਅਗਲੇ ਸਾਲ 1994-95 ਲਈ 10,980 ਹੈਕਟੇਅਰ ਦੇ ਰਕਬੇ ਵਿਚ ਬੂਟੇ ਲਗਾਉਣ (ਆਈ.ਡਬਲਿਯੂ.ਡੀ.ਪੀ. ਪਹਾੜੀਆਂ ਤੋਂ ਛੁੱਟ) ਅਤੇ ਪਬਲਿਕ ਨੂੰ ਉਨ੍ਹਾਂ ਦੀ ਪ੍ਰਾਈਵੇਟ ਜ਼ਮੀਨ ਤੇ 1,128.65 ਲੱਖ ਰੁਪਏ ਦੀ ਲਾਗਤ ਨਾਲ ਬੂਟੇ ਲਗਾਉਣ ਲਈ 45.00 ਲੱਖ ਬੂਟੇ ਸਪਲਾਈ ਕਰਨ ਦੇ ਤਜਵੀਜ਼ਤ ਟੀਚੇ ਹਨ, ਜਿਸ ਵਿਚੋਂ ਰਾਜ ਦਾ ਹਿੱਸਾ 658.50 ਲੱਖ ਰੁਪਏ ਹੋਵੇਗਾ ਅਤੇ ਬਾਕੀ 470.15 ਲੱਖ ਰੁਪਏ ਦੀ ਕੇਂਦਰੀ ਸਹਾਇਤਾ ਹੋਵੇਗੀ।

## ਜੰਗਲੀ ਜੀਵ ਜੰਤੂਆਂ ਦੀ ਸੰਭਾਲ

ਘਣੇ ਖੇਤੀਬਾੜੀ ਕਾਰਜਾਂ ਦੇ ਬਾਵਜੂਦ ਮੈਦਾਨੀ ਅਤੇ ਪਹਾੜੀ ਇਲਾਕਿਆਂ ਵਿਚ ਜੰਗਲੀ ਜਾਨਵਰ ਅਜੇ ਵੀ ਮੌਜੂਦ ਹਨ। ਇਨ੍ਹਾਂ ਪੰਛੀਆਂ ਦੀਆਂ ਤਕਰੀਬਨ 328 ਅਤੇ ਜਾਨਵਰਾਂ ਦੀਆਂ 23 ਕਿਸਮਾਂ ਹਨ। ਇਨ੍ਹਾਂ ਵਿਚੋਂ ਕੁਝ ਕਿਸਮਾਂ ਬਹੁਤ ਦੁਰਲੱਭ ਹਨ। ਪੰਜਾਬ ਰਾਜ ਵਿਚ ਜੰਗਲੀ ਜੀਵ ਜੰਤੂਆਂ ਦੀ ਹਿਫਾਜ਼ਤ, ਸੰਭਾਲ ਅਤੇ ਪ੍ਰਬੰਧ ਦਾ ਕੰਮ ਵਣ ਵਿਭਾਗ ਦੇ ਜੰਗਲੀ ਜੀਵ ਸੰਭਾਲ ਵਿੰਗ ਨੂੰ ਸੌਂਪਿਆ ਗਿਆ ਹੈ। ਇਸ ਤੋਂ ਇਲਾਵਾ ਵਿਭਾਗ ਨੇ ਕੈਪੇਟਿਵ ਬਰੀਡਿੰਗ ਪ੍ਰੋਗਰਾਮਾਂ ਤੇ ਵਿਦਿਅਕ ਜਾਗਰਤੀ ਲਈ ਮਿੰਨੀ ਚਿੜੀਆ ਘਰ ਤੇ ਹਿਰਣ ਪਾਰਕ ਵੀ ਖੋਲ੍ਹੇ ਹਨ। ਰਾਜ ਸਰਕਾਰ ਨੇ ਲਾਲਵਾਂ ਇਲਾਕੇ ਦੀ ਕੁਦਰਤੀ ਪਾਰਕ ਵਜੋਂ ਸੰਭਾਲ ਕਰਨ ਲਈ ਰਸਮੀ ਮਨਜ਼ੂਰੀ ਵੀ ਦੇ ਦਿੱਤੀ ਹੈ। ਖਟਕੜ ਕਲਾਂ, ਤਹਿਸੀਲ ਨਵਾਂ ਸ਼ਹਿਰ, ਜ਼ਿਲ੍ਹਾ ਜਲੰਧਰ ਨੂੰ ਵੀ ਜੰਗਲੀ ਜੀਵ ਜੰਤੂਆਂ ਦੇ ਨਜ਼ਰੀਏ ਤੋਂ ਵਿਕਸਤ ਕੀਤਾ ਜਾ ਰਿਹਾ ਹੈ। ਰਾਜ ਵਿੱਚ ਸ਼ਾਂਤੀ ਬਹਾਲ ਹੋਣ ਨਾਲ ਅਤੇ ਬੰਦੂਕਾਂ ਦੀ ਅਵਾਜ਼ ਖਾਮੋਸ਼ ਹੋਣ ਨਾਲ ਸਾਡੇ ਪਰਵਾਸੀ ਪੰਛੀਆਂ ਦੀਆਂ ਡਾਰਾਂ ਵੱਡੀ ਗਿਣਤੀ ਵਿਚ ਹਰੀਕੇ ਪੱਤਣ ਦੀ ਵੈਟਲੈਂਡ ਉੱਤੇ ਉਤਰਨੀਆਂ ਸ਼ੁਰੂ ਹੋ ਗਈਆਂ ਹਨ। ਇਸ ਸਾਲ ਸੰਸਾਰ ਭਰ ਤੋਂ ਕਈ ਮਹੱਤਵ ਪੂਰਣ ਕਿਸਮਾਂ ਦੇ ਪੰਖੇਰੂ ਆਪਣੇ ਸਾਲਾਨਾ ਪਰਵਾਸ ਦੌਰਾਨ ਇਸ ਇਲਾਕੇ ਵਿਚ ਪਹੁੰਚੇ ਹਨ।

ਸਾਲ 1993-94 ਦੇ ਦੌਰਾਨ, ਵਣ ਤੇ ਜੰਗਲੀ ਜੀਵ ਵਿਭਾਗ, ਪੰਜਾਬ ਨੇ ਪੰਜਾਬ ਦੇ ਪੰਛੀਆਂ ਦੇ ਪੰਜਾਬੀ ਨਾਂ ਸਿਰਲੇਖ ਹੇਠ ਇਕ ਉਪਯੋਗੀ ਪੁਸਤਕ ਪ੍ਰਕਾਸ਼ਿਤ ਕੀਤੀ ਹੈ। ਇਹ ਆਪਣੀ ਕਿਸਮ ਦਾ ਪਹਿਲਾਂ ਉੱਦਮ ਹੈ ਅਤੇ ਇਸ ਨਾਲ ਲੋਕਾਂ ਵਿਚ ਰਾਜ ਦੇ ਜੰਗਲੀ ਜੀਵ ਵਿਰਸੇ ਦੀ ਸੰਭਾਲ ਸਬੰਧੀ ਜਾਗਰਤੀ ਪੈਦਾ ਕਰਨ ਵਿਚ ਬਹੁਤ ਸਹਾਇਤਾ ਮਿਲੇਗੀ।

## ਆਬਕਾਰੀ ਤੇ ਕਰ

ਆਬਕਾਰੀ ਤੇ ਕਰ ਵਿਭਾਗ, ਪੰਜਾਬ, ਰਾਹੀਂ ,ਪੰਜਾਬ ਆਮ ਵਿਕਰੀ ਕਰ ਐਕਟ ਪੰਜਾਬ ਮਨੋਰੰਜਨ ਡਿਊਟੀ ਐਕਟ, (ਸਿਨਮਾ ਸ਼ੋਅ ਐਕਟ) ਤੇ ਪੰਜਾਬ ਆਬਕਾਰੀ ਐਕਟ ਦਾ ਪ੍ਰਬੰਧ ਕੀਤਾ ਜਾਂਦਾ ਹੈ। ਚਾਲੂ ਵਿੱਤੀ ਸਾਲ 1993-94 ਦੇ ਦੌਰਾਨ ਅਰਥਾਤ 31 ਦਸੰਬਰ, 1993 ਤਕ ਸਾਰੇ

ਐਕਟਾਂ ਅਧੀਨ ਕੁਲ ਵਸੂਲੀ 1,228.96 ਕਰੋੜ ਰੁਪਏ ਬਣਦੀ ਹੈ ਜਦੋਂ ਕਿ ਪਿਛਲੇ ਸਾਲ ਦੇ ਵਿਚਾਰ ਅਧੀਨ ਸਮੇਂ ਦੇ ਦੌਰਾਨ 1,041.92 ਕਰੋੜ ਰੁਪਏ ਦੀ ਵਸੂਲੀ (ਮੁਸਾਫਿਰ ਤੇ ਮਾਲ ਕਰ ਐਕਟ ਅਧੀਨ ਵਸੂਲੀਆਂ ਨੂੰ ਛੱਡਕੇ ਜਿਸ ਦਾ ਹੁਣ ਟਰਾਂਸਪੋਰਟ ਵਿਭਾਗ ਦੁਆਰਾ ਪ੍ਰਬੰਧ ਕੀਤਾ ਜਾ ਰਿਹਾ ਹੈ) 186.94 ਕਰੋੜ ਰੁਪਏ ਅਰਥਾਤ 17.9 ਪ੍ਰਤੀਸ਼ਤ ਦਾ ਵਾਧਾ ਦਰਸਾਉਂਦੀ ਹੈ। ਸਾਲ 1994-95 ਲਈ ਰਾਜ ਆਬਕਾਰੀ, ਵਿਕਰੀ ਕਰ, ਮਨੋਰੰਜਨ ਕਰ ਅਤੇ ਮਨੋਰੰਜਨ ਸ਼ੋਅ ਐਕਟ ਅਧੀਨ ਕ੍ਰਮਵਾਰ 783 ਕਰੋੜ, 1,007 ਕਰੋੜ ਤੇ 6 ਕਰੋੜ ਰੁਪਏ ਦੇ ਟੀਚੇ ਨਿਸ਼ਚਿਤ ਕੀਤੇ ਹਨ। ਮੇਰੀ ਸਰਕਾਰ ਨੇ ਵਿਕਰੀ ਕਰ ਢਾਂਚੇ ਨੂੰ ਸਰਲ ਅਤੇ ਤਰਕਸੰਗਤ ਬਣਾਕੇ ਅਤੇ ਸੁਧਰੇ ਪ੍ਰਬੰਧ ਤੇ ਉਸ ਦੀ ਪਾਲਣਾ ਰਾਹੀਂ ਇਹ ਪ੍ਰਾਪਤੀ ਕੀਤੀ ਹੈ।

## ਖੇਡਾਂ ਤੇ ਯੁਵਕ ਸੇਵਾਵਾਂ

ਪੰਜਾਬ ਪਹਿਲਾ ਰਾਜ ਸੀ ਜਿਸਨੇ ਸਾਲ 1961 ਵਿਚ ਖੇਡਾਂ ਦਾ ਇਕ ਨਵੇਕਲਾ ਡਾਇਰੈਕਟੋਰੇਟ ਸਥਾਪਤ ਕੀਤਾ ਹੈ। ਉਦੋਂ ਤੋਂ ਖੇਡ ਵਿਭਾਗ ਨੇ ਰਾਜ ਵਿਚ ਖੇਡਾਂ ਦੀ ਪ੍ਰਗਤੀ ਵਿਚ ਮਹੱਤਵ ਪੂਰਨ ਯੋਗਦਾਨ ਪਾਇਆ ਹੈ। ਮੇਰੀ ਸਰਕਾਰ ਦੀ ਦਿਹਾਤੀ ਇਲਾਕਿਆਂ ਵਿਚ ਪਿੰਡ ਪੱਧਰ ਦੀਆਂ ਖੇਡਾਂ ਵਾਸਤੇ ਬੁਨਿਆਦੀ ਢਾਂਚੇ ਸਬੰਧੀ ਸਹੂਲਤਾਂ ਮੁਹੱਈਆ ਕਰਨ ਦੀ ਯੋਜਨਾ ਹੈ। ਇਸ ਮੰਤਵ ਦੇ ਅਨੁਸਰਣ ਲਈ ਵਿਭਾਗ ਨੇ (i) ਪਿੰਡ ਪੱਧਰ ਤਕ ਕੋਚਿੰਗ ਕੇਂਦਰਾਂ ਦੀ ਸਥਾਪਨਾ ਕਰਨ (ii) ਬਲਾਕ ਪੱਧਰ ਤਕ ਖੇਡ ਮੁਕਾਬਲਿਆਂ ਦਾ ਪ੍ਰਬੰਧ (iii) 3 ਬਲਾਕਾਂ ਤੇ ਦੋ ਜ਼ਿਲ੍ਹਿਆਂ ਵਿਚ ਮਾਡਲ ਖੇਡ ਕੰਪਲੈਕਸ ਬਣਾਉਣ (iv) 220 ਪਿੰਡਾਂ ਵਿਚ ਪਿੰਡ ਪੱਧਰ ਦੇ ਖੇਡ ਮੈਦਾਨ ਬਣਾਉਣ (v) ਸਿਰ ਕੱਢਵੇਂ ਖਿਡਾਰੀਆਂ ਨੂੰ ਵਜ਼ੀਫੇ ਦੇਣ, (vi) ਕਿਲਾ ਰਾਏਪੁਰ ਵਿਖੇ ਖੇਡ ਅਕਾਦਮੀ ਸਥਾਪਤ ਕਰਨ ਦੇ ਸਬੰਧ ਵਿਚ ਵਿਸ਼ੇਸ਼ ਉਪਬੰਧ ਕੀਤਾ ਹੈ। ਯੋਜਨਾਬੰਦੀ ਵਿਭਾਗ ਨੇ ਸਾਲ 1993-94 ਵਿਚ 7.00 ਕਰੋੜ ਰੁਪਏ ਦੀ ਰਕਮ ਦਿਤੀ, ਇਸ ਤੋਂ ਇਲਾਵਾ ਮਖਸੂਸ ਕੀਤੇ ਹੋਏ ਫੰਡ ਭਾਰਤ ਸਰਕਾਰ ਤੋਂ ਪ੍ਰਾਪਤ ਕੀਤੇ ਗਏ ਹਨ। ਸਾਡੀਆਂ ਟੀਮਾਂ ਨੇ ਪਿਛਲੇ ਸਾਲਾਂ ਦੇ ਨਾਲੋਂ ਪੂਨੇ ਤੇ ਬੰਬਈ ਵਿਖੇ ਹੋਈਆਂ ਰਾਸ਼ਟਰੀ ਖੇਡਾਂ ਵਿਚ ਬਹੁਤ ਵਧੀਆ ਪ੍ਰਦਰਸ਼ਨ ਕੀਤਾ ਹੈ ਅਤੇ ਉਨ੍ਹਾਂ ਨੇ ਪੂਨਾ ਤੇ ਬੰਬਈ ਵਿਖੇ ਕਰਵਾਈਆਂ ਗਈਆਂ ਰਾਸ਼ਟਰੀ ਖੇਡਾਂ ਵਿਚ 26 ਸੋਨੇ ਦੇ, 26 ਚਾਂਦੀ ਦੇ ਤੇ 29 ਕਾਂਸੀ ਦੇ ਤਗਮੇ ਜਿੱਤੇ। (ਥੰਪਿੰਗ) ਖਿਡਾਰੀਆਂ ਨੂੰ ਵਿਗਿਆਨਕ ਵਿਧੀ ਨਾਲ ਮੁਹਾਰਤ ਅਨੁਸਾਰ ਕੋਚਿੰਗ ਦਿੱਤੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਤਾਜ਼ਾਤਰੀਨ ਨਿਯਮਾਂ ਤੇ ਵਿਨਿਯਮਾਂ ਸਬੰਧੀ ਜਾਣਕਾਰੀ ਵੀ ਮੁਹੱਈਆ ਕਰਵਾਈ ਜਾਂਦੀ ਹੈ। ਇਹ ਵਿਭਾਗ ਵਿਗਿਆਨਕ ਲੀਹਾਂ ਤੇ ਕੋਚਿੰਗ ਦੇਣ ਲਈ ਕੈਂਪ ਲਾਉਂਦਾ ਹੈ। ਚੋਣਵੇਂ ਖਿਡਾਰੀਆਂ ਨੂੰ ਖਾਣਾ ਤੇ ਰਿਹਾਇਸ਼ ਮੁਫਤ ਮੁਹੱਈਆ ਕੀਤੇ ਜਾਂਦੇ ਹਨ।

ਯੁਵਕ ਸੇਵਾਵਾਂ ਵਿਭਾਗ ਸਥਾਪਤ ਕਰਨ ਵਿਚ ਮੇਰੀ ਸਰਕਾਰ ਦਾ ਮੰਤਵ ਯੁਵਕਾਂ ਦੀ ਸ਼ਕਤੀ ਨੂੰ ਸਿਰਜਣਾਤਮਕ ਲੀਹਾਂ ਤੇ ਪਾਉਣਾ ਅਤੇ ਉਨ੍ਹਾਂ ਵਿਚ ਰਾਸ਼ਟਰ-ਨਿਰਮਾਣ ਸਰਗਰਮੀਆਂ ਵਿਚ ਰੁਚੀ ਲੈਣ ਦੀਆਂ ਭਾਵਨਾਵਾਂ ਪੈਦਾ ਕਰਨੀਆਂ ਹਨ। ਸਾਲ 1993-94 ਦੇ ਦੌਰਾਨ, ਪੰਜਾਬ

[ਸ੍ਰੀ ਸਪੀਕਰ]

ਰਾਜ ਦੇ ਸ਼ਹਿਰੀ ਤੇ ਦਿਹਾਤੀ ਇਲਾਕਿਆ ਦੇ ਤਕਰੀਬਨ 9,000 ਵਿਦਿਆਰਥੀ ਅਤੇ ਗੈਰ ਵਿਦਿਆਰਥੀ ਵੱਖ ਵੱਖ ਪ੍ਰੋਗਰਾਮਾਂ/ਸਰਗਰਮੀਆਂ ਜਿਵੇਂ ਕਿ ਯੁਵਕ ਮੇਲੇ, ਅਧਿਆਪਕ ਸਿਖਲਾਈ ਕੈਂਪ, ਅੰਤਰਰਾਜੀ ਦੌਰੇ, ਹਾਈਕਿੰਗ ਟ੍ਰੈਕਿੰਗ ਤੇ ਪਹਾੜਾਂ ਤੇ ਚੜ੍ਹਨ, ਯੁਵਕ ਐਕਸਚੇਂਜ਼ ਪ੍ਰੋਗਰਾਮ, ਦਿਹਾਤੀ ਵਿਕਾਸ ਕੈਂਪ, ਯੁਵਕ ਸੈਮੀਨਾਰ/ਕਾਨਫਰੰਸਾਂ ਅਤੇ ਵਰਕਸ਼ਾਪ ਆਦਿ ਵਿਚ ਸ਼ਾਮਲ ਕੀਤੇ ਗਏ ਸਨ। ਇਸੇ ਤਰ੍ਹਾਂ ਸਾਲ 1994-95 ਦੇ ਦੌਰਾਨ 9,900 ਯੁਵਕਾਂ ਦੀ ਸ਼ਮੂਲੀਅਤ ਕੀਤੀ ਜਾਵੇਗੀ। ਰਾਸ਼ਟਰੀ ਸੇਵਾ ਸਕੀਮ ਕੇਂਦਰ ਦੁਆਰਾ ਚਲਾਈ ਗਈ ਸਕੀਮ ਹੈ। ਇਸ ਦਾ ਖਰਚਾ ਕੇਂਦਰ ਸਰਕਾਰ ਤੇ ਰਾਜ ਸਰਕਾਰ ਦੁਆਰਾ ਕ੍ਰਮਵਾਰ 7:5 ਦੇ ਅਨੁਪਾਤ ਨਾਲ ਕੀਤਾ ਜਾਂਦਾ ਹੈ। ਇਸ ਸਕੀਮ ਅਧੀਨ ਸਾਰੀਆਂ ਯੂਨੀਵਰਸਿਟੀਆਂ ਤੇ ਜ਼ਿਲ੍ਹਾ ਯੁਵਕ ਕੇਂਦਰਾਂ ਨੂੰ ਕਾਲਜਾਂ ਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਐੱਨ.ਐਸ.ਐਸ. ਚਲਾਉਣ ਲਈ ਗ੍ਰਾਂਟਾਂ ਦਿੱਤੀਆਂ ਜਾਂਦੀਆਂ ਹਨ।

**ਰੱਖਿਆ ਸੇਵਾਵਾਂ ਭਲਾਈ**

ਮੇਰੀ ਸਰਕਾਰ ਨੇ ਰੱਖਿਆ ਕਰਮਚਾਰੀਆਂ ਦੀ ਭਲਾਈ ਲਈ 1984 ਦੇ ਭਗੌੜੇ ਸੈਨਕਾਂ ਨੂੰ ਮੁੜ ਵਸਾਉਣ, ਜੰਗੀ ਵਿਧਵਾਵਾਂ ਤੇ ਸਾਬਕਾ ਫੌਜੀਆਂ ਦੇ ਆਸ਼ਰਿਤ ਬੱਚਿਆਂ, ਰਾਜ ਵਿਚਲੇ 65 ਸਾਲਾਂ ਤੋਂ ਵੱਧ ਉਮਰ ਦੇ ਰਾਜ ਦੇ ਸਾਬਕਾ ਫੌਜੀਆਂ ਦੀ ਭਲਾਈ, ਪੰਜਾਬ ਦੇ ਸੀਮਾ-ਵਰਤੀ ਜ਼ਿਲ੍ਹਿਆਂ ਵਿਚ ਸਾਬਕਾ ਫੌਜੀਆਂ ਤੇ ਉਨ੍ਹਾਂ ਦੇ ਆਸ਼ਰਿਤ ਵਿਅਕਤੀਆਂ ਲਈ ਰੋਜ਼ਗਾਰ ਸੁਰਖਿਅਤ ਕਰਨ ਅਤੇ ਸਾਬਕਾ ਫੌਜੀਆਂ ਨੂੰ ਸਵੈ-ਰੋਜ਼ਗਾਰ ਲਈ ਪ੍ਰੇਰਤ ਕਰਨ ਵਾਸਤੇ ਰੱਖਿਆ ਸੇਵਾਵਾਂ ਭਲਾਈ ਵਿਭਾਗ ਨੂੰ ਮੁੜ ਸੁਰਜੀਤ ਕੀਤਾ ਹੈ। ਰਾਜ ਸਰਕਾਰ ਨੌਜਵਾਨਾਂ ਨੂੰ ਫੌਜ਼, ਪੈਰਾ-ਮਿਲਟਰੀ ਬਲਾਂ ਜਿਸ ਵਿਚ ਪੁਲਿਸ ਵੀ ਸ਼ਾਮਲ ਹੈ, ਵਿਚ ਰੋਜ਼ਗਾਰ ਪ੍ਰਾਪਤ ਕਰਵਾਉਣ ਦੇ ਵਿਚਾਰ ਨਾਲ ਸਿਖਲਾਈ ਵੀ ਦੇ ਰਹੀ ਹੈ ਅਤੇ ਪੰਜਾਬ ਰਾਜ ਤੋਂ ਐਨ.ਡੀ.ਏ., ਆਈ.ਐਮ.ਏ., ਆਰ.ਆਈ.ਐਮ.ਸੀ., ਦੇਹਰਾਦੂਨ ਵਿਚ ਦਾਖਲ ਹੋਏ ਵਿਅਕਤੀਆਂ ਲਈ ਇੰਤਜ਼ਾਮ ਵੀ ਕਰਦੀ ਹੈ। ਮੇਰੀ ਸਰਕਾਰ ਦੇ ਤਨਦੇਹੀ ਨਾਲ ਕੀਤੇ ਉਪਰਾਲਿਆਂ ਕਾਰਨ 362 ਭਗੌੜਿਆਂ ਵਿਚੋਂ 266 ਭਗੌੜੇ ਹੁਣ ਤਕ ਕੇਂਦਰੀ ਸਰਕਾਰ/ਰਾਜ ਸਰਕਾਰ ਦੇ ਅਦਾਰਿਆਂ ਵਿਚ ਜ਼ਜ਼ਬ ਕਰ ਲਏ ਗਏ ਹਨ। ਬਾਕੀ ਰਹਿੰਦੇ ਵਿਅਕਤੀ ਬਹੁ ਗਿਣਤੀ ਵਿਚ ਸਰਕਾਰੀ ਨੌਕਰੀਆਂ ਵਿਚ ਰੁਚੀ ਨਹੀਂ ਰੱਖਦੇ ਕਿਉਂ ਜੋ ਉਹ ਆਪਣੇ ਘਰਾਂ ਦੇ ਨਜ਼ਦੀਕ ਸਵੈ-ਰੋਜ਼ਗਾਰ ਨੂੰ ਤਰਜੀਹ ਦਿੰਦੇ ਹਨ,। ਐਪਰ, ਸਰਕਾਰ ਉਨ੍ਹਾਂ ਕਰਮਚਾਰੀਆਂ ਨੂੰ ਜੋ ਕਿਸੇ ਨੌਕਰੀ ਵਿਚ ਨਹੀਂ ਲਏ ਗਏ ਉਨ੍ਹਾਂ ਨੂੰ 500 ਰੁਪਏ ਮਾਸਕ ਗੁਜ਼ਾਰਾ ਭੱਤਾ ਦੇ ਰਹੀ ਹੈ।

ਪੰਜਾਬ ਨੂੰ ਆਪਣੇ ਬਹਾਦਰ ਸਿਪਾਹੀਆਂ ਦੇ ਕਾਰਨਾਮਿਆਂ ਉਤੇ ਫਖਰ ਹੈ ਜਿਨ੍ਹਾਂ ਨੇ ਦੇਸ਼ ਤੇ ਪੰਜਾਬ ਰਾਜ ਦੀ ਰੱਖਿਆ ਲਈ ਬਹੁਤ ਭਾਰਾ ਯੋਗਦਾਨ ਪਾਇਆ ਹੈ। ਪਹਿਲੀ ਵਾਰ ਸਰਕਾਰ ਨੇ ਇਸ ਧਰਤੀ ਦੇ ਵੱਡੇ ਤੇ ਛੋਟੇ ਨਾਇਕਾਂ ਦੀ ਯਾਦ ਵਿਚ ਉਪਯੁਕਤ ਜੰਗੀ ਅਜਾਇਬ ਘਰ ਬਣਾਉਣ ਦਾ ਫੈਸਲਾ ਕੀਤਾ ਸੀ। ਇਹ ਅਜਾਇਬ ਘਰ ਨਾ ਕੇਵਲ ਪੂਰਬਲੇ ਪੰਜਾਬ ਰਾਜ ਦੇ

ਜੰਗੀ ਇਤਿਹਾਸ ਨੂੰ ਹੀ ਦਰਸਾਏਗਾ ਸਗੋਂ ਨਵੀਂ ਪਨੀਰੀ ਨੂੰ ਬਹਾਦਰੀ ਦੀ ਆਪਣੀ ਪਰੰਪਰਾ ਨੂੰ ਕਾਇਮ ਰੱਖਣ ਦੀ ਪ੍ਰੇਰਨਾ ਵੀ ਦੇਵੇਗਾ। ਉਸਾਰੀ ਸਬੰਧੀ 1.65 ਕਰੋੜ ਰੁਪਏ ਦੀ ਕੁਲ ਲਾਗਤ ਵਿਚੋਂ 75 ਲੱਖ ਰੁਪਏ ਦੀ ਰਕਮ ਪਹਿਲਾਂ ਹੀ ਇਸ ਬਿਲਡਿੰਗ ਉਪਰ ਖਰਚ ਕੀਤੀ ਜਾ ਚੁੱਕੀ ਹੈ। ਇਸ ਬਿਲਡਿੰਗ ਨੂੰ ਪੂਰਾ ਕਰਨ ਲਈ ਇਸ ਬਜਟ ਵਿਚ 90 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਸ ਤੋਂ ਇਲਾਵਾ ਅਗਲੇ ਵਿਤੀ ਸਾਲ ਦੇ ਦੌਰਾਨ ਇਸ ਦੀ ਫਰਨਿਸ਼ਿੰਗ ਲਈ 75 ਲੱਖ ਰੁਪਏ ਲੋੜੀਂਦੇ ਹੋਣਗੇ।

## ਸ਼ਹਿਰੀ ਹਵਾਬਾਜ਼ੀ

ਭਾਰੀ ਵਿਸ਼ਵ ਪਸਾਰੇ ਅਤੇ ਬੰਦਰਗਾਹਾਂ ਤੋਂ ਦੂਰੀ ਕਾਰਣ ਆਉਣ ਵਾਲੇ ਸਮੇਂ ਵਿਚ ਰਾਜ ਵਿਚ ਸ਼ਹਿਰੀ ਹਵਾਬਾਜ਼ੀ ਦਾ ਵਿਕਾਸ ਲਾਜ਼ਮੀ ਹੋ ਜਾਵੇਗਾ। ਮੇਰੀ ਸਰਕਾਰ ਦੀ ਫਲਾਇੰਗ ਕਲੱਬਾਂ ਵਿਚ ਪਾਇਲਟਾਂ ਦੀ ਸਿਖਲਾਈ ਦੇ ਕੰਮ ਨੂੰ ਯੁਕਤੀਸੰਗਤ ਕਰਨ ਅਤੇ ਕਮਰਸ਼ੀਅਲ ਪਾਇਲਟਾਂ ਨੂੰ ਸਿਖਲਾਈ ਦੇਣ ਲਈ ਪਟਿਆਲਾ ਵਿਖੇ ਮੁਕੰਮਲ ਫਲਾਇੰਗ ਅਕਾਦਮੀ ਖੋਲ੍ਹਣ ਦੀ ਤਜਵੀਜ਼ ਹੈ। ਰਾਜ ਵਿਚ ਵੱਡੇ ਸਨਅੱਤੀ ਘਰਾਂ ਅਤੇ ਬਹੁ-ਰਾਸ਼ਟਰੀ ਅਦਾਰਿਆਂ ਦੇ ਵਿਅਕਤੀਆਂ ਦੇ ਦਾਖਲੇ ਨੂੰ ਮੱਦੇ-ਨਜ਼ਰ ਰੱਖਦੇ ਹੋਇਆਂ ਕਾਰਗੋ ਤੇ ਪੈਸੰਜਰ ਟਰੈਫਿਕ ਦੇ ਸਬੰਧ ਵਿਚ ਰਾਜ ਦੀਆਂ ਲੋੜਾਂ ਦਾ ਜਾਇਜ਼ਾ ਲੈਣ ਲਈ ਇਕ ਵਿਸ਼ਾਲ ਅਧਿਐਨ ਵੀ ਕੀਤਾ ਜਾਵੇਗਾ। ਇਹ ਅਧਿਐਨ ਅਗਲੀ ਸਦੀ ਦੇ ਦੌਰਾਨ ਰਾਜ ਵਿਚ ਸ਼ਹਿਰੀ ਹਵਾਬਾਜ਼ੀ ਦੀਆਂ ਸਹੂਲਤਾਂ ਵਿਚਲੇ ਵਿਕਾਸ ਦੇ ਅਧਾਰ ਤੇ ਕੀਤਾ ਜਾਵੇਗਾ।

## ਵਿਗਿਆਨ, ਤਕਨਾਲੋਜੀ ਅਤੇ ਵਾਤਾਵਰਣ

ਰਾਜ ਦੇ ਲੋਕਾਂ ਦੇ ਚੰਗੇਰੇ ਮਿਆਰੀ ਜੀਵਨ ਲਈ ਸਾਫ-ਸੁਥਰਾ ਵਾਤਾਵਰਣ ਬਹੁਤ ਜ਼ਰੂਰੀ ਹੈ। ਇਸ ਲਈ ਮੇਰੀ ਸਰਕਾਰ ਦੀ ਪਹਿਲੀ ਕਾਰਵਾਈ ਵਜੋਂ ਗੋਬਿੰਦਗੜ੍ਹ, ਲੁਧਿਆਣਾ ਅਤੇ ਫਗਵਾੜਾ ਨਗਰਾਂ ਵਿਚ ਪ੍ਰਦੂਸ਼ਣ ਘਟਾਓਣ ਲਈ ਸਮਾਂਬੱਧ ਕਾਰਵਾਈ ਯੋਜਨਾਵਾਂ ਸ਼ੁਰੂ ਕਰਨ ਦੀ ਤਜਵੀਜ਼ ਹੈ। ਸਰਕਾਰ ਨੇ ਪਹਿਲਾਂ ਹੀ ਫਲਾਈ-ਐਸ਼ ਆਧਾਰਤ ਸੀਮਿੰਟ ਪਲਾਂਟ ਸਥਾਪਤ ਕਰਨ ਦਾ ਕੰਮ ਆਰੰਭ ਕਰ ਦਿਤਾ ਹੈ। ਇਹ ਭਾਰਤ ਸਰਕਾਰ ਦੀ ਸਹਾਇਤਾ ਨਾਲ ਫਲਾਈ-ਐਸ਼ ਨੂੰ ਹੋਰ ਮੰਤਵਾਂ ਜਿਵੇਂ ਸੜਕਾਂ ਦੀ ਮੁਰੰਮਤ, ਨਿਰਮਾਣ ਸਮੱਗਰੀ ਵਿਚ ਇਸ ਦੀ ਵਰਤੋਂ ਨੂੰ ਸਰਲ ਬਣਾਓਣ ਲਈ ਇਕ ਹੋਰ ਪ੍ਰੋਗਰਾਮ ਸ਼ੁਰੂ ਕਰੇਗੀ। ਮੇਰੀ ਸਰਕਾਰ ਦੁਆਰਾ ਰਾਜ ਵਿਚ ਬਾਇਓ ਤਕਨਾਲੋਜੀ ਅੰਦਰ ਰੇਡੀਓ-ਆਈਸੋਟੋਪ ਦੀ ਵਰਤੋਂ ਲਈ ਇਕ ਹੋਰ ਪ੍ਰਾਜੈਕਟ ਆਰੰਭ ਕਰਨ ਦੀ ਤਜਵੀਜ਼ ਹੈ।

ਮੇਰੀ ਸਰਕਾਰ ਦੀ ਆਓਣ ਵਾਲੇ ਸਾਲ ਵਿਚ ਹਾਈਡਲ ਊਰਜਾ ਨਹਿਰੀ ਜਲ ਦੀ ਵਰਤੋਂ ਵਾਲੇ ਦੋ ਮਾਈਕਰੋ-ਹਾਈਡਲ ਪ੍ਰਾਜੈਕਟ, ਜਿਨ੍ਹਾਂ ਵਿਚੋਂ ਹਰੇਕ ਵਿਚ ਚਾਰ ਟਰਬਾਈਨਜ਼

[ਸ੍ਰੀ ਸਪੀਕਰ]

ਹੋਣਗੇ, ਆਰੰਭ ਕਰਨ ਦੀ ਤਜਵੀਜ਼ ਹੈ। ਆਰਥਿਕਤਾ ਦੇ ਸਮੂਹ ਸੈਕਟਰਾਂ ਵਿਚ ਨਿਰੰਤਰ ਅਤੇ ਇਕ ਸਾਰ ਵਾਧੇ ਤੇ ਵਿਕਾਸ ਨੂੰ ਯਕੀਨੀ ਬਣਾਉਣ ਲਈ ਇਕ ਵਿਸ਼ਾਲ ਵਾਤਾਵਰਣ ਪਾਲਿਸੀ ਬਣਾਈ ਜਾਵੇਗੀ।

## ਸਭਿਆਚਾਰ ਦੀ ਪੁਨਰਸੁਰਜੀਤੀ

ਮੇਰੀ ਸਰਕਾਰ ਕਲਾ ਤੇ ਸਭਿਆਚਾਰਕ ਸਰਗਰਮੀਆਂ ਦੀ ਮੁੜ ਬਹਾਲੀ ਰਾਹੀਂ ਲੋਕਾਂ ਦੇ ਮਨਾਂ ਵਿਚ ਆਮ ਵਰਗੀ ਹਾਲਤ ਦੀ ਭਾਵਨਾ ਪੈਦਾ ਕਰਨ ਦੀ ਲੋੜ ਬਾਰੇ ਸੁਚੇਤ ਹੈ। ਇਸ ਵਿਚਾਰ ਨਾਲ ਸਾਲ ਦੇ ਦੌਰਾਨ ਵੱਡੀ ਗਿਣਤੀ ਵਿਚ ਪ੍ਰੋਗਰਾਮਾਂ ਦਾ ਆਯੋਜਨ ਕੀਤਾ ਗਿਆ ਹੈ, ਖਾਸ ਕਰਕੇ ਰਾਜ ਦੇ ਦਿਹਾਤੀ ਇਲਾਕਿਆਂ ਵਿਚ ਜਿਥੇ ਇਹਨਾਂ ਪ੍ਰੋਗਰਾਮਾਂ ਦਾ ਆਨੰਦ ਲੈਣ ਲਈ ਲੋਕ ਹੁੰਮ ਹੁੰਮਾਂ ਕੇ ਪੁੱਜੇ। ਇਸ ਨਾਲ ਸਭਿਆਚਾਰਕ-ਮੁੜ ਸੁਰਜੀਤੀ ਦੀ ਇਕ ਲਹਿਰ ਸਹਿਜੇ ਹੀ ਦ੍ਰਿਸ਼ਟੀਗੋਚਰ ਹੁੰਦੀ ਹੈ। ਸਭਿਆਚਾਰ ਦੇ ਹੋਰ ਪਹਿਲੂ ਜਿਵੇਂ ਅਜਾਇਬ ਘਰਾਂ ਦੀ ਦੇਖ-ਰੇਖ, ਸੁਰੱਖਿਅਤ ਯਾਦਗਾਰਾਂ ਅਤੇ ਪੁਰਾਤੱਤਵੀ ਵਸਤਾਂ ਦੀ ਸਾਂਭ-ਸੰਭਾਲ ਸਬੰਧੀ ਕੰਮ ਵਿਚ ਤੇਜ਼ੀ ਲਿਆਂਦੀ ਗਈ ਹੈ ਅਤੇ ਰਾਜ ਵਿਚ ਚੋਣਵੇਂ ਸਥਾਨਾਂ ਤੇ ਸਭਿਆਚਾਰਕ ਕੇਂਦਰ ਸਥਾਪਤ ਕਰਨ ਦੀਆਂ ਤਜਵੀਜ਼ਾਂ ਬਣਾਈਆਂ ਗਈਆਂ ਹਨ। ਸਾਲ 1994-95 ਲਈ ਚੱਲ ਰਹੀਆਂ ਸਕੀਮਾਂ ਲਈ ਪਲਾਨ ਸਾਈਡ ਵੱਲ 621.00 ਲੱਖ ਰੁਪਏ ਦੀ ਰਕਮ ਤੇ ਨਾਨ-ਪਲਾਨ ਵੱਲ 250.00 ਲੱਖ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ। ਮੇਰੀ ਸਰਕਾਰ ਦੀ ਰੀਜਨਲ ਕੇਂਦਰ ਖੋਲ੍ਹਣ, ਰਿਕਾਰਡ ਦਾ ਪ੍ਰਬੰਧ, ਅਤੇ ਚੋਣਵੇਂ ਰਿਕਾਰਡ ਦਾ ਪ੍ਰਕਾਸ਼ਨ ਅਤੇ ਮਾਈਕਰੋ ਫਿਲਮਿੰਗ ਅਤੇ ਚੰਡੀਗੜ੍ਹ ਵਿਖੇ ਪੁਰਾਤੱਤਵ ਬਿਲਡਿੰਗ ਦੀ ਉਸਾਰੀ ਵਰਗੀਆਂ ਸਕੀਮਾਂ ਆਰੰਭ ਕਰਨ ਦੀ ਤਜਵੀਜ਼ ਹੈ। ਸਾਲ 1994-95 ਲਈ ਪਲਾਨ ਸਾਈਡ ਵੱਲ 417.81 ਲੱਖ ਰੁਪਏ ਦੀ ਰਕਮ ਅਤੇ ਗੈਰ ਯੋਜਨਾ ਵੱਲ 32.49 ਲੱਖ ਰੁਪਏ ਤਜਵੀਜ਼ ਕੀਤੇ ਗਏ ਹਨ।

## ਲੋਕ ਸ਼ਿਕਾਇਤਾਂ ਅਤੇ ਪੈਨਸ਼ਨ

ਲੋਕ ਭਲਾਈ ਨੂੰ ਧਿਆਨ ਵਿਚ ਰੱਖਦੇ ਹੋਏ ਮੇਰੀ ਸਰਕਾਰ ਲੋਕਾਂ ਦੀਆਂ ਸ਼ਿਕਾਇਤਾਂ ਨੂੰ ਜਲਦੀ ਤੋਂ ਜਲਦੀ ਦੂਰ ਕਰਨ ਲਈ ਪਰਜ਼ੋਰ ਯਤਨ ਕਰ ਰਹੀ ਹੈ। ਜ਼ਿਲ੍ਹਾ ਪੱਧਰ ਤੇ ਲੋਕ ਸ਼ਿਕਾਇਤ ਕਮੇਟੀਆਂ ਦਾ ਪੁਨਰਗਠਨ ਕੀਤਾ ਗਿਆ ਹੈ। ਲੋਕ ਸ਼ਿਕਾਇਤ ਕਮੇਟੀਆਂ ਨੂੰ ਜ਼ਿਆਦਾ ਪ੍ਰਭਾਵਸ਼ਾਲੀ ਬਣਾਉਣ ਲਈ ਹੋਰਨਾਂ ਤੋਂ ਇਲਾਵਾ ਚੋਣ ਕਮਿਸ਼ਨ ਦੁਆਰਾ ਪੰਜਾਬ ਲਈ ਉਚਿਤ ਤੌਰ ਤੇ ਮਾਨਤਾ ਪ੍ਰਾਪਤ ਛੇ ਸਿਆਸੀ ਪਾਰਟੀਆਂ ਦੇ ਨੁਮਾਇੰਦਿਆਂ ਨੂੰ ਉਚਿਤ ਮਾਨਤਾ ਦਿੱਤੀ ਗਈ ਹੈ। ਸਾਲ 1993-94 ਦੇ ਦੌਰਾਨ (30 ਸਤੰਬਰ, 1993 ਤਕ) 57824 ਸ਼ਿਕਾਇਤਾਂ ਪ੍ਰਾਪਤ ਹੋਈਆਂ ਸਨ ਜਿਨ੍ਹਾਂ ਵਿਚੋਂ 46,043 ਦਾ ਨਿਪਟਾਰਾ ਕਰ ਦਿਤਾ ਗਿਆ ਹੈ। ਮੇਰੀ ਸਰਕਾਰ ਪੰਜਾਬ ਵਿਚ ਪੈਨਸ਼ਨਰਾਂ ਦੀ ਭਲਾਈ ਵੱਲ ਵੀ ਯੋਗ ਧਿਆਨ ਦੇ ਰਹੀ ਹੈ। ਮਾਰਚ, 1992 ਤਕ 208 ਕੇਸ

ਪੈਂਡਿੰਗ ਸਨ ਅਤੇ ਸਾਲ 1992-93 ਦੇ ਦੌਰਾਨ 31 ਦਸੰਬਰ, 1993 ਤਕ ਪੈਨਸ਼ਨਰਾਂ ਦੇ ਤਕਰੀਬਨ 986 ਕੇਸ ਪ੍ਰਾਪਤ ਹੋਏ ਸਨ। ਸਰਕਾਰ ਦੁਆਰਾ ਇਨ੍ਹਾਂ ਕੇਸਾਂ ਦੀ ਬੜੀ ਤੇਜ਼ੀ ਨਾਲ ਪੈਰਵੀ ਕੀਤੀ ਜਾ ਰਹੀ ਹੈ ਅਤੇ ਇਨ੍ਹਾਂ 986 ਕੇਸਾਂ ਵਿਚੋਂ 388 ਦਾ ਅੰਤਮ ਤੌਰ ਤੇ ਨਿਪਟਾਰਾ ਕਰ ਦਿੱਤਾ ਗਿਆ ਹੈ। ਸਾਰੇ ਡਿਪਟੀ ਕਮਿਸ਼ਨਰਾਂ ਨੂੰ ਜ਼ਿਲ੍ਹਾ ਪੱਧਰ ਤੇ ਪੈਨਸ਼ਨਰਾਂ ਦੇ ਸਥਾਨਕ ਸੰਗਠਨਾਂ ਨੂੰ ਸਹਾਇਤਾ ਦੇਣ ਲਈ ਸੂਚਨਾ ਕੇਂਦਰ ਸਥਾਪਤ ਕਰਨ ਦੀਆਂ ਹਦਾਇਤਾਂ ਦਿਤੀਆਂ ਗਈਆਂ ਹਨ। ਪੰਜਾਬ ਸਰਕਾਰ ਦੇ ਸੇਵਾ ਨਿਵਿਰਤ ਹੋਏ ਕਰਮਚਾਰੀਆਂ ਨੂੰ ਉਨ੍ਹਾਂ ਦੀ ਸਹੂਲਤ ਲਈ ਸ਼ਨਾਖਤੀ ਕਾਰਡ ਵੀ ਜਾਰੀ ਕੀਤੇ ਜਾ ਰਹੇ ਹਨ।

## ਛਪਾਈ ਅਤੇ ਲਿਖਣ ਸਮੱਗਰੀ

ਛਪਾਈ ਤੇ ਲਿਖਣ ਸਮੱਗਰੀ ਵਿਭਾਗ ਰਾਜ ਦੇ ਸਮੂਹ ਸਰਕਾਰੀ ਵਿਭਾਗਾਂ ਲਈ ਹਰ ਕਿਸਮ ਦੀਆਂ ਪ੍ਰਕਾਸ਼ਨਾਵਾਂ ਦੀ ਛਪਾਈ, ਸਟੇਸ਼ਨਰੀ ਵਸਤਾਂ ਦੀ ਸਪਲਾਈ, ਟਾਈਪ-ਰਾਈਟਰਾਂ ਦੀ ਸਪਲਾਈ ਤੇ ਮੁਰੰਮਤ ਲਈ ਜ਼ਿੰਮੇਵਾਰ ਹੈ। ਸਾਲ 1994-95 ਦੇ ਦੌਰਾਨ 902.91 ਲੱਖ ਰੁਪਏ ਦੇ ਕੁਲ ਖਰਚ ਨਾਲ ਕਈ ਨਵੀਆਂ ਸਕੀਮਾਂ ਲਾਗੂ ਕਰਨ ਦੀ ਤਜਵੀਜ਼ ਹੈ। ਜਿਸ ਨਾਲ ਬਾਹਰਲੀਆਂ ਪ੍ਰੈਸਾਂ ਤੇ ਨਿਰਭਰਤਾ ਘਟ ਜਾਵੇਗੀ, ਜਿਸਦੇ ਫਲਸਰੂਪ ਛਪਾਈ ਤੇ ਆਉਣ ਵਾਲੇ ਇਕ ਕਰੋੜ ਰੁਪਏ ਦੇ ਖਰਚ ਦੇ ਬਚ ਜਾਣ ਦੀ ਸੰਭਾਵਨਾ ਹੈ।

## ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ

ਤਕਨੀਕੀ ਸਿਖਿਆ ਤੇ ਉਦਯੋਗਿਕ ਸਿਖਲਾਈ ਮਨੁੱਖੀ ਵਿਕਾਸ ਸਾਧਨਾਂ ਦਾ ਇਕ ਬਹੁਤ ਅਹਿਮ ਅੰਗ ਹੈ। ਭਾਵੇਂ ਰਾਜ, ਆਪਣੇ ਸੀਮਿਤ ਵਸੀਲਿਆਂ ਕਰਕੇ ਪਿਛਲੀਆਂ ਪੰਜ ਸਾਲਾ ਯੋਜਨਾਵਾਂ ਵਿਚ ਇਨ੍ਹਾਂ ਸੈਕਟਰਾਂ ਦੇ ਵਿਕਾਸ ਤੇ ਬਹੁਤੇ ਫੰਡ ਖਰਚ ਨਹੀਂ ਕਰ ਸਕਿਆ ਤਾਂ ਵੀ ਹੁਣ 8ਵੀਂ ਪੰਜ ਸਾਲਾ ਯੋਜਨਾ ਦੌਰਾਨ ਕਾਫੀ ਫੰਡ ਮੁਹੱਈਆ ਕਰਨ ਤੇ ਜ਼ੋਰ ਦਿੱਤਾ ਗਿਆ ਹੈ।

ਇਸ ਸਮੇਂ ਰਾਜ ਵਿਚ 4 ਇੰਜੀਨੀਅਰਰਿੰਗ ਕਾਲਜ/ਸੰਸਥਾਵਾਂ, 13 ਪਾਲੀਟੈਕਨਿਕ, 4 ਸਪੈਸ਼ਲ ਟਰੇਡ ਸੰਸਥਾਵਾਂ ਅਤੇ 112 ਆਈ.ਟੀ.ਆਈ. ਸੰਸਥਾਵਾਂ (ਸਰਕਾਰੀ ਅਤੇ ਨਿੱਜੀ ਦੋਹਾਂ ਖੇਤਰਾਂ ਵਿਚ) ਚਲ ਰਹੀਆਂ ਹਨ ਅਤੇ ਇਸ ਤੋਂ ਛੁੱਟ ਸੰਤ ਲੌਂਗੋਵਾਲ ਇੰਜੀਨੀਅਰਿੰਗ ਤੇ ਤਕਨਾਲੋਜੀ ਸੰਸਥਾ ਨੇ ਵੀ ਕੰਮ ਕਰਨਾ ਆਰੰਭ ਕਰ ਦਿਤਾ ਹੈ।

ਸਰਕਾਰ ਦੁਆਰਾ ਗੁਰਦਾਸਪੁਰ ਅਤੇ ਫਿਰੋਜ਼ਪੁਰ ਵਿਖੇ ਖੁਦਮੁਖਤਾਰ ਨਵੇਂ ਇੰਜੀਨੀਅਰਿੰਗ ਕਾਲਜ ਖੋਲ੍ਹੇ ਜਾ ਰਹੇ ਹਨ। (ਥੰਪਿੰਗ) ਸਾਲ 1993-94 ਦੇ ਦੌਰਾਨ ਫਤਿਹਗੜ੍ਹ ਸਾਹਿਬ ਵਿਖੇ ਇਕ ਇੰਜੀਨੀਅਰਿੰਗ ਕਾਲਜ ਰਾਜ ਖੇਤਰ ਤੋਂ ਬਾਹਰ ਵੀ ਖੋਲ੍ਹਿਆ ਗਿਆ ਹੈ। ਮਾਨਸਾ, ਮੋਹਾਲੀ, ਬਿਲਾਸਪੁਰ ਅਤੇ ਲਹਿਰਾਗਾਗਾ ਵਿਖੇ ਡਿਪਲੋਮਾ ਪੱਧਰ ਦੀਆਂ ਪਾਲੀਟੈਕਨਿਕਾਂ ਅਤੇ ਜਲਾਲਾਬਾਦ, ਪਰਤਾਪਪੁਰਾ, ਬਨਾਰਸੀ, ਖੰਨਾ ਗੁਜਰਵਾਲ ਅਤੇ ਸੌਂਦਾ ਵਿਖੇ ਉਦਯੋਗਿਕ ਸਿਖਲਾਈ ਸੰਸਥਾਵਾਂ (ਆਈ.ਟੀ.ਆਈਜ਼) ਕਾਇਮ ਕਰਨ ਦੇ ਉਪਾਅ ਕੀਤੇ ਜਾ ਰਹੇ ਹਨ। (ਥੰਪਿੰਗ)

[ਸ੍ਰੀ ਸਪੀਕਰ]

ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਪ੍ਰਾਜੈਕਟ ਅਧੀਨ, ਰੋਪੜ੍ਹ, ਲੁਧਿਆਣਾ ਅਤੇ ਅੰਮ੍ਰਿਤਸਰ ਵਿਖੇ ਤਿੰਨ ਪਾਲੀਟੈਕਨਿਕ ਫਾਰ ਵਿਮੈਨ ਅਤੇ ਜਗਰਾਉਂ, ਮੂਨਕ, ਤਰਨਤਾਰਨ, ਰਾਜਪੁਰਾ, ਅਤੇ ਉੜਮੁੜ ਟਾਂਡਾ ਵਿਖੇ ਲੜਕੀਆਂ ਲਈ ਪੰਜ ਉਦਯੋਗਿਕ ਸਿਖਲਾਈ ਸੰਸਥਾਵਾਂ ਖੋਲ੍ਹੀਆਂ ਜਾ ਰਹੀਆਂ ਹਨ। ਇਸ ਤੋਂ ਇਲਾਵਾ ਮੌਜੂਦਾ ਪਾਲੀਟੈਕਨਿਕ ਅਤੇ ਆਈ.ਟੀ.ਆਈਜ਼ ਨੂੰ ਆਧੁਨਿਕ ਬਣਾਇਆ ਜਾ ਰਿਹਾ ਹੈ ਅਤੇ ਉਭਰ ਰਹੀਆਂ ਨਵੀਆਂ ਤਕਨਾਲੋਜੀਆਂ ਸਬੰਧੀ ਨਵੇਂ ਕੋਰਸ ਚਾਲੂ ਕੀਤੇ ਜਾ ਰਹੇ ਹਨ।

ਸਰਹੱਦੀ ਇਲਾਕਾ ਵਿਕਾਸ ਪਰੋਗਰਾਮ ਅਧੀਨ ਫਿਰੋਜ਼ਪੁਰ ਵਿਖੇ ਪਾਲੀਟੈਕਨਿਕ ਅਤੇ ਰਾਣੀਕੇ ਤੇ ਕਲਾਨੌਰ ਵਿਖੇ ਆਈ.ਟੀ.ਆਈਜ਼. ਖੋਲ੍ਹੇ ਗਏ ਹਨ ਅਤੇ ਭਿਖੀਵਿੰਡ ਖੇਮਕਰਨ ਵਿਖੇ ਇਕ ਹੋਰ ਪਾਲੀਟੈਕਨਿਕ ਅਤੇ ਭਮਿਆਲ ਤੇ ਲੋਪੋਕੇ ਵਿਖੇ ਦੋ ਉਦਯੋਗਿਕ ਸਿਖਲਾਈ ਸੰਸਥਾਵਾਂ ਖੋਲ੍ਹੀਆਂ ਹਨ।

ਤਕਨੀਕੀ ਸਿਖਿਆ ਤੇ ਉਦਯੋਗਿਕ ਸਿਖਲਾਈ ਦਾ ਇਕ ਖੁਦ ਮੁਖਤਾਰ ਰਾਜ ਬੋਰਡ ਕਾਇਮ ਕੀਤਾ ਗਿਆ ਹੈ ਅਤੇ ਇਹ ਬੋਰਡ—ਪਾਠ—ਕ੍ਰਮ ਦੀ ਸਮੀਖਿਆ ਕਰਕੇ ਅਤੇ ਉਦਯੋਗ ਸਬੰਧੀ ਪੈਦਾ ਹੋ ਰਹੀਆਂ ਨਵੀਆਂ ਲੋੜਾਂ ਅਨੁਸਾਰ ਉਚਿਤ ਪਾਲਸੀ ਬਣਾਕੇ ਰਾਜ ਵਿਚ ਤਕਨੀਕੀ ਸਿਖਿਆ ਦੇ ਆਧੁਨਿਕੀਕਰਣ ਵਿਚ ਵੀ ਸਹਾਇਤਾ ਦੇਵੇਗਾ। ਅਪੈਕਸ ਇਨਸਟੀਚਿਊਟ ਫਾਰ ਇੰਟਰਪ੍ਰਨਿਉਰੀਅਲ ਡਿਵੈਲਪਮੈਂਟ ਨੂੰ ਵੀ ਸਰਗਰਮ ਕੀਤਾ ਗਿਆ ਹੈ। ਇਹ ਇਨਸਟੀ-ਚਿਊਟ ਰਾਜ ਵਿਚ ਖੁਦ ਉਚਿਤ ਕੋਰਸ ਚਾਲੂ ਕਰਨ ਤੋਂ ਇਲਾਵਾ ਪੜ੍ਹੇ ਲਿਖੇ ਯੁਵਕਾਂ ਵਿਚ ਲਾਹੇਵੰਦ ਸਵੈ-ਰੁਜ਼ਗਾਰ ਦੇ ਵਿਕਾਸ ਨੂੰ ਸੁਖੈਨ ਬਣਾਉਣ ਲਈ ਵਿਉਤਬੱਧ ਕੀਤਾ ਗਿਆ ਹੈ। ਇਹ ਰਾਜ ਵਿਚਲੇ ਮੌਜੂਦਾ ਤਕਨੀਕੀ ਸਿਖਿਆ ਸੰਸਥਾਵਾਂ ਦੇ ਮੌਜੂਦਾ ਪਾਠ—ਕ੍ਰਮ ਅਤੇ ਪਰੋਗਰਾਮਾਂ ਨੂੰ ਵੀ ਚਲਾਏਗਾ।

ਖਾਸ ਕਰਕੇ ਛੋਟੇ ਪੈਮਾਨੇ ਦੇ ਸੈਕਟਰ ਵਿਚ ਪ੍ਰਬੰਧਕੀ ਮੁਹਾਰਤ ਨੂੰ ਅੱਪਗਰੇਡ ਕਰਨ ਅਤੇ ਆਪਣੇ ਯੁਵਕਾਂ ਨੂੰ ਰੋਜ਼ਗਾਰ ਲਈ ਉਤਸ਼ਾਹਿਤ ਕਰਨ ਦੇ ਵਿਚਾਰ ਨਾਲ ਉਨ੍ਹਾਂ ਦੀ ਜਨਮ ਜਾਤ ਐਂਟਰਪ੍ਰਿਨਿਉਰਸ਼ਿਪ ਨੂੰ ਪ੍ਰਫੁਲਤ ਕਰਨ ਤੇ ਤੇਜ਼ ਕਰਨ ਲਈ ਇਕ ਐਂਟਰਪ੍ਰਿਨਿਉਰਸ਼ਿਪ ਵਿਕਾਸ ਤੇ ਸਿਖਲਾਈ ਸੰਸਥਾ ਕਾਇਮ ਕੀਤੀ ਗਈ ਹੈ।

## ਸੈਲ ਸਪਾਟਾ

ਸਾਲ 1992 ਵਿਚ ਕਾਰਜ ਭਾਰ ਸੰਭਾਲਣ ਤੋਂ ਬਾਅਦ ਮੇਰੀ ਸਰਕਾਰ ਨੇ ਰਾਜ ਦੀ ਸੈਲਾਨੀ ਆਕ੍ਰਸ਼ਣ ਸਮਰੱਥਾ, ਜਿਸਨੂੰ ਕਾਨੂੰਨ ਤੇ ਵਿਵਸਥਾ ਦੀ ਭੈੜੀ ਹਾਲਤ ਕਰਕੇ ਧੱਕਾ ਲੱਗਿਆ ਸੀ, ਨੂੰ ਮੁੜ ਬਹਾਲ ਕਰਨ ਅਤੇ ਉਸ ਵਿਚ ਸੁਧਾਰ ਲਿਆਉਣ ਲਈ ਕਦਮ ਉਠਾਏ ਹਨ। ਇਸ ਲਈ ਘਰੇਲੂ ਅਤੇ ਵਿਦੇਸ਼ੀ ਸੈਲਾਨੀਆਂ ਦੀ ਗਿਣਤੀ 2 ਲੱਖ ਤੋਂ ਵੱਧ ਕੇ ਲਗਭਗ

2.23 ਲਖ ਹੋ ਗਈ ਹੈ। ਸੈਲਾਨੀਆਂ ਦੀਆਂ ਵਧ ਰਹੀਆਂ ਮੰਗਾਂ ਪੂਰੀਆਂ ਕਰਨ ਹਿਤ ਸਾਲ 1993 ਦੇ ਦੌਰਾਨ ਅਰਥਾਤ ਚਾਰ ਨਵੇਂ ਟੂਰਿਸਟ ਕੰਪਲੈਕਸ-ਲਾਜਵੰਤੀ, ਕਨੇਰ, ਸੁਖਚੈਨ ਅਤੇ ਚਾਂਦਨੀ ਚਾਲੂ ਕੀਤੇ ਗਏ ਹਨ। ਹੁਸ਼ਿਆਰਪੁਰ, ਮੋਗਾ ਅਤੇ ਲੁਧਿਆਣਾ ਵਿਖੇ ਤਿੰਨ ਟੂਰਿਸਟ ਕੰਪਲੈਕਸਾਂ ਨੂੰ ਮੁਹੱਈਆ ਕੀਤੀਆਂ ਗਈਆਂ ਸਹੂਲਤਾਂ ਤੇ ਸੁਖ—ਸੁਵਿਧਾਵਾਂ ਨੂੰ 3—ਤਾਰਾ ਸ਼੍ਰੇਣੀ ਵਾਲੇ ਹੋਟਲਾਂ ਦੇ ਬਰਾਬਰ ਰੱਖਿਆ ਜਾ ਸਕਦਾ ਹੈ। ਪੰਜਾਬ ਯਾਤਰਾ ਵਿਕਾਸ ਨਿਗਮ ਮੁਹਾਲੀ, ਰਾਜਪੁਰਾ, ਬਰਨਾਲਾ, ਗੁਰਦਾਸਪੁਰ, ਪਟਿਆਲਾ, ਬਠਿੰਡਾ ਕੀਰਤਪੁਰ ਸਾਹਿਬ, ਜਲੰਧਰ, ਮਾਨਸਾ, ਨਵਾਂ ਸ਼ਹਿਰ, ਫਰੀਦਕੋਟ, ਗੜ੍ਹਸ਼ੰਕਰ, ਦਸੂਹਾ, ਕਪੂਰਥਲਾ, ਅਬੋਹਰ, ਫਿਰੋਜ਼ਪੁਰ ਵਿਖੇ ਟੂਰਿਸਟ ਕੰਪਲੈਕਸ ਅਤੇ ਮਾਧੋਪੁਰ ਵਿਖੇ ਇਕ ਆਈਲੈਂਡ ਰੈਸਟੋਰੈਂਟ ਤੋਂ ਇਲਾਵਾ ਰੋਪੜ ਵਿਖੇ ਵੀ ਇਕ ਫਲੋਟਿੰਗ ਰੈਸਟੋਰੈਂਟ ਦੀ ਉਸਾਰੀ ਆਰੰਭ ਕਰਨ ਦਾ ਇਰਾਦਾ ਹੈ।

## ਸੁਤੰਤਰਤਾ ਸੰਗਰਾਮੀਆਂ ਦੀ ਭਲਾਈ

ਸੁਤੰਤਰਤਾ ਸੰਗਰਾਮੀਆਂ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਮਹਾਨ ਕੁਰ-ਬਾਨੀਆਂ ਕੀਤੀਆਂ ਉਨ੍ਹਾਂ ਦੀ ਭਲਾਈ ਨੂੰ ਰਾਜ ਸਰਕਾਰ ਬਹੁਤ ਅਹਿਮੀਅਤ ਦਿੰਦੀ ਹੈ। ਅਜਿਹੇ ਸੁਤੰਤਰਤਾ ਸੰਗਰਾਮੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਵਿੱਤੀ ਵਜੋਂ ਸਹਾਇਤਾ ਪੈਨਸ਼ਨਾਂ ਪੰਜਾਬ ਸਰਕਾਰ ਦੁਆਰਾ ਅਤੇ ਰਾਜ ਸਰਕਾਰ ਦੀਆਂ ਸਿਫ਼ਾਰਸ਼ਾਂ ਤੇ ਭਾਰਤ ਸਰਕਾਰ ਦੁਆਰਾ ਦਿੱਤੀਆਂ ਗਈਆਂ ਹਨ। ਪੰਜਾਬ ਸਰਕਾਰ ਨੇ ਆਪਣੇ ਸੁਤੰਤਰਤਾ ਸੰਗਰਾਮੀਆਂ ਨੂੰ ਦਿੱਤੀ ਜਾਂਦੀ ਪੈਨਸ਼ਨ ਜਿਸ ਨੂੰ ਹੁਣ ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਦਾ ਨਾਂ ਦਿੱਤਾ ਗਿਆ ਹੈ, ਦੀ ਦਰ ਵਿਚ 1 ਅਪਰੈਲ, 1993 ਤੋਂ 400 ਰੁਪਏ ਮਾਸਕ ਤੋਂ 500 ਰੁਪਏ ਮਾਸਕ ਦਾ ਵਾਧਾ ਕਰ ਦਿਤਾ ਗਿਆ ਹੈ ਜਿਸ ਵਿਚ 40 ਰੁਪਏ ਮਾਹਵਾਰ ਮੈਡੀਕਲ ਸਹਾਇਤਾ ਵਜੋਂ ਸ਼ਾਮਲ ਹਨ।

ਵਿੱਤੀ ਸਾਲ 1994-95 ਦੇ ਦੌਰਾਨ, ਰਾਜ ਸਰਕਾਰ ਪੰਜਾਬ ਰਾਜ ਦੇ ਸੁਤੰਤਰਤਾ ਸੰਗ-ਰਾਮੀਆਂ ਨੂੰ ਸਨਮਾਨ ਪੈਨਸ਼ਨ ਦੀ ਅਦਾਇਗੀ ਕਰਨ ਅਤੇ ਹੋਰਨਾਂ ਭਲਾਈ ਸਕੀਮਾਂ ਲਈ 3,95,40,000 ਰੁਪਏ ਖਰਚ ਕਰਨ ਦੀ ਤਜਵੀਜ਼ ਰੱਖਦੀ ਹੈ। ਪੈਨਸ਼ਨ ਦੇਣ ਤੋਂ ਇਲਾਵਾ ਪੰਜਾਬ ਸਰਕਾਰ ਆਪਣੇ ਸੁਤੰਤਰਤਾ ਸੰਗਰਾਮੀਆਂ ਅਤੇ ਉਨ੍ਹਾਂ ਦੇ ਆਸ਼ਰਿਤ ਵਿਅਕਤੀਆਂ ਨੂੰ ਬਹੁਤ ਸਾਰੀਆਂ ਸਹੂਲਤਾਂ/ਰਿਆਇਤਾਂ ਜਿਵੇਂ ਵਜ਼ੀਫਿਆਂ, ਹੋਸਟਲ ਫੀਸਾਂ, ਪੁਸਤਕ ਗਰਾਂਟਾਂ ਅਤੇ ਰਾਜ ਸਰਕਾਰ ਦੁਆਰਾ ਚਲਾਏ ਜਾਂਦੇ ਭਿੰਨ ਭਿੰਨ ਕੋਰਸਾਂ ਵਿਚ ਦਾਖਲੇ ਸਮੇਂ ਰੀਜ਼ਰਵੇਸ਼ਨ ਵੀ ਦੇ ਰਹੀ ਹੈ। ਰਾਜ ਸਰਕਾਰ ਨੇ ਸੁਤੰਤਰਤਾ ਸੰਗਰਾਮੀਆਂ ਨੂੰ ਉਨ੍ਹਾਂ ਦੇ ਪੁੱਤਰਾਂ/ਧੀਆਂ ਦੀਆਂ ਸ਼ਾਦੀਆਂ ਦੇ ਸਬੰਧ ਵਿਚ 1 ਅਗੱਸਤ, 1992 ਤੋਂ 10,000 ਰੁਪਏ ਤਕ ਦੀ ਵਿੱਤੀ ਸਹਾਇਤਾ ਦੇਣ ਦਾ ਫੈਸਲਾ ਕੀਤਾ ਹੈ। ਸਰਕਾਰ ਦੁਆਰਾ ਇਹ ਵੀ ਫੈਸਲਾ ਕੀਤਾ ਗਿਆ ਹੈ ਕਿ 10,000 ਰੁਪਏ (ਕੇਵਲ ਦਸ ਹਜ਼ਾਰ ਰੁਪਏ) ਦੀ ਰਕਮ ਸੁਤੰਤਰਤਾ ਸੰਗਰਾਮੀਆਂ ਦੀਆਂ ਵਿਧਵਾਵਾਂ, ਜੋ ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਲੈ ਰਹੀਆਂ ਹਨ, ਨੂੰ 15 ਦਸੰਬਰ, 1993 ਤੋਂ ਉਨ੍ਹਾਂ ਦੇ

[ਸ੍ਰੀ ਸਪੀਕਰ]

ਪੁੱਤਰਾਂ/ਧੀਆਂ ਦੀਆਂ ਸ਼ਾਦੀਆਂ ਦੇ ਸਬੰਧ ਵਿਚ ਖਰਚਾ ਪੂਰਾ ਕਰਨ ਲਈ ਦਿਤੀ ਜਾਵੇਗੀ । ਰਾਜ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਸੁਤੰਤਰਤਾ ਸੰਗਰਾਮੀਆਂ ਲਈ ਕਿਸਾਨ ਭਵਨ, ਚੰਡੀਗੜ੍ਹ ਵਿਚ 5 ਬੈੱਡ ਰਿਜ਼ਰਵ ਰੱਖੇ ਜਾਣਗੇ। ਰਾਜ ਸਰਕਾਰ ਨੇ ਇਹ ਵੀ ਫੈਸਲਾ ਲਿਆ ਹੈ ਕਿ ਮਰਹੂਮ ਸੁਤੰਤਰਤਾ ਸੰਗਰਾਮੀਆਂ ਦੀਆਂ ਵਿਧਵਾਵਾਂ ਨੂੰ ਰਾਜ ਪੈਨਸ਼ਨ ਆਪਣੇ ਆਪ ਟਰਾਂਸਫਰ ਹੋ ਜਾਵੇਗੀ। ਰਾਜ ਸਰਕਾਰ ਨੇ ਇਹ ਵੀ ਫੈਸਲਾ ਲਿਆ ਹੈ ਕਿ ਮਰਹੂਮ ਸੁਤੰਤਰਤਾ ਸਾਰੇ ਸੁਤੰਤਰਤਾ ਸੰਗਰਾਮੀ ਰਾਜ ਦੀਆਂ ਬੱਸਾਂ ਵਿਚ ਮੁਫਤ ਸਫਰ ਕਰ ਸਕਣ ਲਈ ਹੱਕਦਾਰ ਹਨ।

## ਰਾਹਤ ਅਤੇ ਮੁੜ ਸਥਾਪਨ

ਮੇਰੀ ਸਰਕਾਰ ਦਹਿਸ਼ਤਗਰਦੀ ਹਿੰਸਾ ਕਾਰਨ ਪੀੜਤ ਵਿਅਕਤੀਆਂ ਦੇ ਕਸ਼ਟ ਦੂਰ ਕਰਨ ਦੀ ਲੋੜ ਪ੍ਰਤੀ ਚੇਤੰਨ ਹੈ। ਇਸ ਲਈ ਕਾਰਜ-ਵਿਧੀ ਸਰਲ ਅਤੇ ਸੁਚੱਜੀ ਬਣਾ ਕੇ ਅਤੇ ਅਖਤਿਆਰਾਂ ਦਾ ਸਬ-ਡਿਵੀਜ਼ਨ ਪੱਧਰਾਂ ਤੱਕ ਵਿਕੇਂਦਰੀਕਰਣ ਕਰਕੇ ਅਜਿਹੇ ਸਮੂਹ ਵਿਅਕਤੀਆਂ ਨੂੰ ਯੋਗ ਸਹਾਇਤਾ ਦੇਣੀ ਯਕੀਨੀ ਬਣਾਉਣ ਲਈ ਜ਼ੋਰਦਾਰ ਯਤਨ ਕੀਤੇ ਜਾ ਰਹੇ ਹਨ। ਮੇਰੀ ਸਰਕਾਰ ਨੇ ਦਹਿਸ਼ਤਗਰਦੀ ਦੇ ਸ਼ਿਕਾਰ ਹੋਏ ਵਿਅਕਤੀਆਂ ਲਈ ਕੁਝ ਹੋਰ ਅਹਿਮ ਰਾਹਤ ਉਪਾਅ ਕੀਤੇ ਹਨ, ਜਿਵੇਂ 10,105 ਪਰਿਵਾਰਾਂ ਨੂੰ 5,914.65 ਲੱਖ ਰੁਪਏ ਐਕਸ-ਗਰੇਸ਼ੀਆ ਗਰਾਂਟ ਵਜੋਂ ਦਿੱਤੇ ਗਏ, 5,199 ਵਿਧਵਾਵਾਂ ਨੂੰ 1,500.00 ਰੁਪਏ ਦੀ ਮਾਸਿਕ ਦਰ ਤੇ ਗੁਜ਼ਾਰਾ ਭੱਤਾ ਦਿੱਤਾ ਜਾ ਰਿਹਾ ਹੈ ਅਤੇ ਦਹਿਸ਼ਤਗਰਦੀ ਦੇ ਸ਼ਿਕਾਰ ਵਿਅਕਤੀਆਂ ਦੀਆਂ 937 ਧੀਆਂ/ਭੈਣਾਂ ਦੀਆਂ ਸ਼ਾਦੀਆਂ ਲਈ 84.00 ਲੱਖ ਰੁਪਏ ਦਿੱਤੇ ਗਏ ਹਨ। 30,420 ਪਰਿਵਾਰ ਦਹਿਸ਼ਤ ਪ੍ਰਭਾਵਿਤ ਖੇਤਰਾਂ ਤੋਂ ਰਾਜ ਦੇ ਉਸੇ ਜਾਂ ਗੁਆਂਢੀ ਜ਼ਿਲ੍ਹਿਆਂ ਵਿਚ ਪ੍ਰਵਾਸ ਕਰ ਗਏ ਅਤੇ 18,610 ਪਰਿਵਾਰਾਂ ਦੇ ਕਲੇਮਾਂ ਦਾ ਫੈਸਲਾ ਹੋ ਚੁੱਕਾ ਹੈ ਅਤੇ 1,181.00 ਲੱਖ ਰੁਪਏ ਦੀ ਰਕਮ ਉਨ੍ਹਾਂ ਨੂੰ ਐਕਸ ਗਰੇਸ਼ੀਆ ਅਤੇ ਕਿਰਾਇਆ ਭੱਤੇ ਵਜੋਂ ਦਿਤੀ ਗਈ ਹੈ। ਦੰਗਿਆਂ ਦੇ ਦੌਰਾਨ ਵਿਧਵਾ ਹੋਈਆਂ 466 ਔਰਤਾਂ ਨੂੰ 1,000 ਰੁਪਏ ਪ੍ਰਤੀ ਮਹੀਨੇ ਦੀ ਦਰ ਨਾਲ ਗੁਜ਼ਾਰਾ ਭੱਤਾ ਦਿਤਾ ਜਾ ਰਿਹਾ ਹੈ। ਦੰਗੇ ਦੇ ਸ਼ਿਕਾਰ ਹੋਏ ਵਿਅਕਤੀਆਂ ਦੇ ਸਬੰਧ ਵਿੱਚ ਧੀਆਂ/ਭੈਣਾਂ ਦੀਆਂ ਸ਼ਾਦੀਆਂ ਦੇ ਮੌਕੇ ਤੇ 7,60,000 ਰੁਪਏ ਦੀ ਵਿਆਹ ਗਰਾਂਟ ਦਿੱਤੀ ਜਾ ਚੁੱਕੀ ਹੈ। ਸਿਖ ਪਰਵਾਸੀਆਂ ਨੂੰ ਰਿਆਇਤੀ ਸ਼ਰਤਾਂ ਤੇ 1266 ਐਲ.ਆਈ.ਜੀ ਅਤੇ 375 ਐਮ.ਆਈ.ਜੀ ਮਕਾਨ ਅਲਾਟ ਕੀਤੇ ਗਏ ਹਨ। ਪੰਜਾਬ ਵਿਚ ਰਹਿ ਰਹੇ 517 ਜੰਮੂ ਤੇ ਕਸ਼ਮੀਰ ਦੇ ਪਰਵਾਸੀਆਂ ਨੂੰ 70,00,000 ਰੁਪਏ ਦੀ ਰਾਹਤ ਦਾ ਭੁਗਤਾਨ ਕੀਤਾ ਗਿਆ ਹੈ। ਰਾਹਤ ਅਤੇ ਮੁੜ ਸਥਾਪਨ ਵਿਭਾਗ ਪੰਜਾਬ ਇਸ ਗੱਲ ਨੂੰ ਯਕੀਨੀ ਬਣਾਉਣ ਲਈ ਜ਼ੋਰਦਾਰ ਉਪਰਾਲੇ ਕਰ ਰਿਹਾ ਹੈ ਕਿ ਸਮੂਹ ਦਹਿਸ਼ਤ ਪੀੜਤ ਵਿਅਕਤੀਆਂ ਦੀ, ਰਾਜ ਪਾਲਿਸੀ ਦੇ ਘੇਰੇ ਅੰਦਰ ਉਚਿਤ ਤੌਰ ਤੇ ਸਹਾਇਤਾ ਕੀਤੀ ਜਾ ਸਕੇ। ਸਾਲ 1993-94 ਲਈ 23.63 ਕਰੋੜ ਰੁਪਏ ਦਾ ਬਜਟ ਉਪਬੰਧ ਕੀਤਾ ਗਿਆ ਹੈ ਅਤੇ ਸਾਲ 1994 ਲਈ 14.56 ਕਰੋੜ ਰੁਪਏ ਦਾ ਬਜਟ ਉਪਬੰਧ ਹੈ।

## ਭ੍ਰਿਸ਼ਟਾਚਾਰ ਦੇ ਖਿਲਾਫ ਮੁਹਿੰਮ

ਭ੍ਰਿਸ਼ਟਾਚਾਰ ਨੂੰ ਖਤਮ ਕਰਨ ਦੇ ਵਿਚਾਰ ਨਾਲ ਮੇਰੀ ਸਰਕਾਰ ਦਾ ਚੌਕਸੀ ਵਿਭਾਗ ਨਿਰੰਤਰ ਮੁਹਿੰਮ ਚਲਾ ਰਿਹਾ ਹੈ ਅਤੇ ਸਾਲ 1993 ਦੇ ਦੌਰਾਨ 142 ਛਾਪੇ ਮਾਰੇ ਗਏ ਜਿਨ੍ਹਾਂ ਵਿਚ 20 ਗਜ਼ਟਿਡ ਅਤੇ 129 ਨਾਨ-ਗਜ਼ਟਿਡ ਅਫਸਰ ਰੰਗੇ ਹੱਥੀਂ ਫੜੇ ਗਏ । ਭ੍ਰਿਸ਼ਟਾਚਾਰ ਰੋਕਥਾਮ ਐਕਟ, ਅਧੀਨ 12 ਫੌਜਦਾਰੀ ਕੇਸ 55 ਬਾਕਾਇਦਾ ਇਨਕੁਆਇਰੀਆਂ ਅਤੇ 46 ਆਰੰਭਕ ਇਨ-ਕੁਆਇਰੀਆਂ ਦਰਜ ਕੀਤੀਆਂ ਗਈਆਂ। 83 ਗਜ਼ਟਿਡ ਅਫਸਰਾਂ, 72 ਨਾਨ-ਗਜ਼ਟਿਡ ਅਫਸਰਾਂ ਅਤੇ 9 ਪ੍ਰਾਈਵੇਟ ਵਿਅਕਤੀਆਂ ਦੇ ਖਿਲਾਫ 49 ਬਕਾਇਦਾ ਇਨਕੁਆਇਰੀਆਂ, 32 ਆਰੰਭਕ ਇਨਕੁਆਇਰੀਆਂ ਸਬੰਧੀ ਤਫਤੀਸ਼ ਮੁਕੰਮਲ ਕੀਤੀ ਗਈ। 27 ਗਜ਼ਟਿਡ ਅਤੇ 30 ਨਾਨ-ਗਜ਼ਟਿਡ ਅਫਸਰਾਂ ਦੇ ਖਿਲਾਫ ਵੱਖ ਵੱਖ ਪ੍ਰਬੰਧਕੀ ਵਿਭਾਗਾਂ ਦੁਆਰਾ ਵਿਭਾਗੀ ਕਾਰਵਾਈ ਕੀਤੀ ਗਈ ਅਤੇ ਯੋਗ ਸਜ਼ਾਵਾਂ ਦਿੱਤੀਆਂ ਗਈਆਂ। ਇਸ ਬਿਊਰੋ ਦੇ ਮਾਲ/ਆਬਕਾਰੀ ਅਤੇ ਕਰ ਸਟਾਫ ਦੁਆਰਾ ਅਚਾਨਕ ਛਾਪੇ ਮਾਰੇ ਗਏ ਅਤੇ 4,99,314.06 ਰੁਪਏ ਦੀ ਰਕਮ ਦੇ ਸਰਕਾਰ ਨੂੰ ਪਏ ਘਾਟੇ ਦਾ ਪਤਾ ਲਗਾਇਆ ਗਿਆ। ਪਿਛਲੇ ਸਾਲ ਪਤਾ ਲਗਾਈ ਗਈ ਵਸੂਲੀਯੋਗ ਪੈਂਡਿੰਗ ਪਈ ਰਕਮ ਵਿਚੋਂ ਇਸ ਸਾਲ ਦੇ ਦੌਰਾਨ 4,80,019.77 ਰੁਪਏ ਦੀ ਵਸੂਲੀ ਕੀਤੀ ਗਈ। ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ ਦੀਆਂ ਬੱਸਾਂ ਵਿਚ ਸਮੁੱਚੇ ਰਾਜ ਵਿਚ ਵਿਸ਼ੇਸ਼ ਬੱਸ ਚੈਕਿੰਗ ਕੀਤੀ ਗਈ, ਇਸ ਚੈਕਿੰਗ ਦੇ ਸਿੱਟੇ ਵਜੋਂ ਬਹੁਤ ਸਾਰੀਆਂ ਹੇਰਾ-ਫੇਰੀਆਂ ਦਾ ਪਤਾ ਲੱਗਾ ਅਤੇ ਉਚਿਤ ਕਾਰਵਾਈ ਲਈ ਇਸ ਦੀ ਰਿਪੋਰਟ ਟਰਾਂਸਪੋਰਟ ਵਿਭਾਗ ਨੂੰ ਕੀਤੀ ਗਈ। ਭ੍ਰਿਸ਼ਟਾਚਾਰ ਤੋਂ ਪ੍ਰਭਾਵਿਤ ਖੇਤਰਾਂ ਅਤੇ ਹੋਰਨਾਂ ਵਿਭਾਗਾਂ ਵਿਚ ਹੇਰਾ ਫੇਰੀਆਂ ਦੀ ਚੈਕਿੰਗ ਕਰਨ ਸਬੰਧੀ ਇਸੇ ਤਰ੍ਹਾਂ ਦੀ ਹੀ ਮੁਹਿੰਮ ਚਲਾਈ ਗਈ ਹੈ।

## ਕਾਨੂੰਨੀ ਸਹਾਇਤਾ

ਆਮ ਲੋਕਾਂ ਨੂੰ ਕਾਨੂੰਨੀ ਮਾਮਲਿਆਂ ਵਿਚ ਕਾਨੂੰਨੀ ਸਹਾਇਤਾ ਦੇਣ ਲਈ ਮੇਰੀ ਸਰਕਾਰ ਨੇ ਰਾਜ ਵਿਚ 58 ਲੋਕ ਅਦਾਲਤਾਂ ਦਾ ਗਠਨ ਕੀਤਾ ਹੈ। ਜਿਨ੍ਹਾਂ ਵਿਚ 10,789 ਕੇਸ ਪੇਸ਼ ਕੀਤੇ ਗਏ ਅਤੇ ਜਿਨ੍ਹਾਂ ਵਿਚੋਂ 9,111 ਕੇਸਾਂ ਦਾ ਨਿਪਟਾਰਾ ਕਰ ਦਿਤਾ ਗਿਆ ਸੀ। ਸਾਲ 1993-94 ਦੇ ਦੌਰਾਨ ਦੁਰਘਟਨਾ ਦਾ ਸ਼ਿਕਾਰ ਹੋਏ ਵਿਅਕਤੀਆਂ ਦੇ ਕਲੇਮਾਂ ਦੇ ਸਬੰਧ ਵਿਚ ਮੁਆਵਜ਼ੇ ਵਜੋਂ 4,12,67,956 ਰੁਪਏ ਦੀ ਰਕਮ ਦਿਤੀ ਗਈ ਸੀ। 2,863 ਅਰਜ਼ੀਆਂ ਮੁਫਤ ਕਾਨੂੰਨੀ ਸਹਾਇਤਾ ਲੈਣ ਲਈ ਪ੍ਰਾਪਤ ਹੋਈਆਂ ਸਨ, ਜਿਨ੍ਹਾਂ ਵਿਚੋਂ ਸਾਲ 1993 ਦੇ ਦੌਰਾਨ 2,707 ਅਰਜ਼ੀਆਂ ਦਾ ਨਿਪਟਾਰਾ ਕਰ ਦਿਤਾ ਗਿਆ ਸੀ। 2,500 ਕਾਨੂੰਨੀ ਸਹਾਇਤਾ ਅਰਜ਼ੀਆਂ ਦਾ ਟੀਚਾ ਮਿਥਿਆ ਗਿਆ ਹੈ, ਆਉਣ ਵਾਲੇ ਵਿੱਤੀ ਸਾਲ ਦੇ ਦੌਰਾਨ 72 ਲੋਕ ਅਦਾਲਤਾਂ ਅਤੇ 72 ਕਾਨੂੰਨੀ ਸਹਾਇਤਾ ਕਲੀਨਿਕ ਕਾਇਮ ਕੀਤੇ ਜਾਣ ਦੀ ਤਜਵੀਜ਼ ਹੈ।

[ਸ਼੍ਰੀ ਸਪੀਕਰ]

ਸਿੱਟਾ

ਅੰਤ ਵਿਚ, ਮੈਂ ਆਪਣਾ ਭਾਸ਼ਣ ਇਸ ਮਹਾਨ ਸਦਨ ਦੇ ਸਤਿਕਾਰਯੋਗ ਮੈਂਬਰ ਸਾਹਿਬਾਨ ਦਾ ਹਾਰਦਿਕ ਧੰਨਵਾਦ ਕਰਦਿਆਂ ਹੋਇਆਂ ਸਮਾਪਤ ਕਰਨਾ ਚਾਹਾਂਗਾ ਜੋ ਆਪਣੇ ਰਾਜ, ਜਿਸ ਦੀ ਉਹ ਨੁਮਾਇੰਦਗੀ ਕਰਦੇ ਹਨ, ਦੇ ਲੋਕਾਂ ਦੀਆਂ ਲੋੜਾਂ ਅਤੇ ਸਮੱਸਿਆਵਾਂ ਦਾ ਹੱਲ ਲੱਭਣ ਵਿੱਚ ਭਰਪੂਰ ਸਹਿਯੋਗ ਦੇਣ ਲਈ ਇਥੇ ਇਕੱਤਰ ਹੋਏ ਹਨ। ਮੈਨੂੰ ਨਿਸ਼ਚਾ ਹੈ ਕਿ ਪਿਛਲੇ ਸਾਲਾਂ ਦੇ ਪੈਟਰਨ ਤੇ, ਚਾਲੂ ਇਜਲਾਸ ਦੌਰਾਨ ਕੀਤਾ ਗਿਆ ਵਿਚਾਰ ਵਟਾਂਦਰਾ ਮਨੁੱਖੀ ਉਪਰਾਲੇ ਦੇ ਹਰੇਕ ਖੇਤਰ ਵਿਚ ਸ਼ਾਂਤੀ, ਸਦਭਾਵਨਾ ਅਤੇ ਆਰਥਿਕ ਵਿਕਾਸ ਦੇ ਦੌਰ ਵਿਚ ਵਾਧਾ ਕਰੇਗਾ। ਮੈਂ, ਇਕ ਵਾਰ ਫਿਰ, ਸਮੂਹ ਮੈਂਬਰ ਸਾਹਿਬਾਨ ਦਾ ਇਸ ਇਜਲਾਸ ਦੇ ਆਗਾਜ਼ ਤੇ ਇਕੱਤਰ ਹੋਣ ਲਈ ਧੰਨਵਾਦ ਕਰਦਾ ਹਾਂ ਅਤੇ ਪੰਜਾਬ ਦੇ ਲੋਕਾਂ ਦੀ ਬਿਹਤਰੀ ਅਤੇ ਖੁਸ਼ਹਾਲੀ ਲਈ, ਮੇਰੀ ਸਰਕਾਰ ਨੂੰ ਚਲਾਉਣ ਵਿਚ ਸਹਾਇਤਾ ਕਰਨ ਸਬੰਧੀ ਉਨ੍ਹਾਂ ਦੇ ਵੱਡਮੁੱਲੇ ਯੋਗਦਾਨ ਲਈ ਉਨ੍ਹਾਂ ਦਾ ਸਫਲਤਾ ਵਾਸਤੇ ਆਪਣੀਆਂ ਸ਼ੁੱਭ ਕਾਮਨਾਵਾਂ ਦਿੰਦਾ ਹਾਂ। (ਥੰਪਿੰਗ) ਮੇਰੀ ਅਰਦਾਸ ਹੈ ਕਿ ਤੁਹਾਡੇ ਸਭ ਤੇ ਪ੍ਰਮਾਤਮਾ ਦੀ ਮਿਹਰ ਰਹੇ। (ਥੰਪਿੰਗ)

ਜ ਹਿੰਦ

## (ii) PANEL OF CHAIRMEN

**Mr. Speaker :** Under Rule 13 (1) of the Rules of Procedure and Conduct of Business in the Punjab Vidhan Sabha (Punjab Legislative Assembly), I nominate the following Members on the Penal of Chairmen :—

1. Shri Gulzar Singh Kapurthala.
2. Shri Hargopal Singh.
3. Shri Raghunath Sahai Puri.
4. Pandit Som Dutt Sharma.

## (iii) BUSINESS ADVISORY COMMITTEE

**Mr. Speaker :** Under Rule 208(1) of the Rules of Procedure and Conduct of Business in the Punjab Vidhan Sabha, I nominate the following Members to serve on the Business Advisory Committee :—

1. The Speaker–*Ex-officio* Chairman.
2. Doctor Kewal Krishan, Finance Minister.
3. Sardar Gurbinder Singh Atwal, Parliamentary Secretary.

4. Sardar Avtar Singh Brar.
5. Shri Satnam Singh Kainth.
6. Shri Madan Mohan Mittal.

SPECIAL INVITEES

1. Smt. Vimla Dang.
2. Sardar Ranjit Singh Chhajjalwadi.
3. Shri Vijay Kumar Sathi, Advocate.
4. Shri Ramesh Kumar Singla.

Secretary to make an announcement.

## ANNOUNCEMENT BY THE SECRETARY

**ਸ੍ਰੀ ਸਕੱਤਰ** : ਮੈਂ 10ਵੀਂ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਸਰਦ ਰੁੱਤ (6ਵੇਂ) ਸੈਸ਼ਨ 1993 ਦੇ ਦੌਰਾਨ ਪਾਸ ਕੀਤੇ ਗਏ ਬਿਲਾਂ ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰਖਦਾ ਹਾਂ ।

ਉਨ੍ਹਾਂ ਬਿੱਲਾਂ ਨੂੰ ਦਰਸਾਉਂਦਾ ਵਿਵਰਣ ਜੋ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਸਰਦ ਰੁੱਤ (ਛੇਵੇਂ) ਸਮਾਗਮ ਦੇ ਦੌਰਾਨ ਪਾਸ ਕੀਤੇ ਗਏ ਅਤੇ ਜਿਨ੍ਹਾਂ ਨੂੰ ਰਾਜਪਾਲ ਦੁਆਰਾ ਸਹਿਮਤੀ ਦੇ ਦਿੱਤੀ ਗਈ ਹੈ :—

1. ਪੰਜਾਬ ਆਮ ਵਿਕਰੀ ਕਰ (ਤੀਜੀ ਸੋਧਨਾਂ) ਬਿੱਲ, 1993
2. ਪੰਜਾਬ ਮਨੋਰੰਜਨ ਕਰ (ਸਿਨੇਮਾ ਸ਼ੋਅਜ਼) ਸੋਧਨਾਂ ਬਿੱਲ, 1993
3. ਪੰਜਾਬ ਮਨੋਰੰਜਨ ਡਿਊਟੀ (ਸੋਧਨਾਂ) ਬਿੱਲ, 1993
4. ਪੰਜਾਬ ਦਿਹਾਤੀ ਵਿਕਾਸ (ਸੋਧਨਾਂ) ਬਿੱਲ, 1993
5. ਪੰਜਾਬ ਮਿਉਨਿਸਪਲ ਕਾਰਪੋਰੇਸ਼ਨ (ਸੋਧਨਾਂ) ਬਿੱਲ, 1993

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮਾਨਯੋਗ ਸ੍ਰੀ ਸਤਨਾਮ ਸਿੰਘ ਕੈਂਥ, ਭਾਰਤੀ ਜਨਤਾ ਪਾਰਟੀ ਦੇ ਸ੍ਰੀ ਮਦਨ ਮੋਹਨ ਮਿੱਤਲ, ਸੀ.ਪੀ.ਆਈ. ਦੇ ਸ੍ਰੀਮਤੀ ਵਿਮਲਾ ਡਾਂਗ ਅਤੇ ਕਾਮਰੇਡ ਹਰਦੇਵ ਸਿੰਘ ਅਰਸ਼ੀ ਵਾਰ ਵਾਰ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ) (ਸ਼ੋਰ) (ਵਿਘਨ)

## POINT OF ORDER RE. WAIVING OFF LOANS

**Mr. Speaker** : Shri Kainth is on a Point of Order.

**ਸ੍ਰੀ ਸਤਨਾਮ ਸਿੰਘ ਕੈਂਥ**: ਸਪੀਕਰ ਸਾਹਿਬ, ਪੰਜਾਬ ਅਸੈਂਬਲੀ ਜਿਸ ਵੇਲੇ ਇਲੈਕਟ ਹੋਈ ਸੀ ਉਸ ਵੇਲੇ ਗਵਰਨਰ ਸਾਹਿਬ ਨੇ ਵੀ ਕਿਹਾ ਸੀ ਕਿ ਗਰੀਬਾਂ ਦੇ ਪੰਜ ਹਜ਼ਾਰ ਰੁਪਏ ਤੱਕ ਦੇ ਕਰਜ਼ੇ ਮੁਆਫ਼ ਕਰ ਦਿਤੇ ਜਾਣਗੇ ਲੇਕਿਨ ਉਸ ਵੇਲੇ ਇਹ ਗੱਲ ਕਲੈਰੀਫਾਈ ਨਹੀਂ ਹੋ ਸਕੀ ਕਿ ਉਹ ਕੋਆਪਰੇਟਿਵ ਸੁਸਾਇਟੀਜ਼ ਵਲੋਂ ਦਿਤੇ ਕਰਜ਼ੇ ਮੁਆਫ਼ ਕੀਤੇ ਜਾਣਗੇ ਜਾਂ ਦੂਸਰੇ ਨੈਸ਼ਨੇਲਾਈਜ਼ਡ ਬੈਂਕਾਂ ਵਲੋਂ ਦਿਤੇ ਕਰਜ਼ੇ ਵੀ ਮੁਆਫ਼ ਕੀਤੇ ਜਾਣਗੇ। ਮਨਿਸਟਰ ਸਾਹਿਬਾਨ ਇਲਾਕੇ ਵਿੱਚ ਜਾ ਕੇ ਵੀ ਵਾਰ ਵਾਰ ਅਨਾਊਂਸਮੈਂਟਸ ਕਰਦੇ ਰਹੇ ਹਨ ਕਿ ਪੰਜ ਹਜ਼ਾਰ ਤੱਕ ਦੇ ਕਰਜ਼ੇ ਮੁਆਫ਼ ਕਰ ਦਿਤੇ ਗਏ ਹਨ। ਸੀ.ਐਮ. ਸਾਹਿਬ ਵੀ ਬਿਆਨ ਦਿੰਦੇ ਰਹੇ ਹਨ ਪਰੰਤੂ ਹੁਣ ਉਨ੍ਹਾਂ ਲੋਕਾਂ ਦੇ ਉਹ ਕਰਜ਼ੇ 5,000 ਰੁਪਏ ਤੋਂ ਵੱਧ ਕੇ 8,000 ਰੁਪਏ ਹੋ ਗਏ ਹਨ ਅਤੇ ਬੈਂਕਾਂ ਦੇ ਅਧਿਕਾਰੀ ਘੜੀਸੀ ਫਿਰਦੇ ਹਨ। ਇਸੇ ਤਰ੍ਹਾਂ ਸੀ.ਐਮ. ਸਾਹਿਬ ਨੇ ਇੱਥੇ ਕਿਹਾ ਸੀ ਕਿ ਅਸੀਂ ਬੈਕ-ਲਾਗ ਪੂਰਾ ਕਰਾਂਗੇ। ਉਸ ਵੇਲੇ 25,000 ਦਾ ਬੈਕ-ਲਾਗ ਸੀ ਉਹ ਵੀ ਘਟ ਕੇ ਹੁਣ 15,000 ਰਹਿ ਗਿਆ ਹੈ ਜਦ ਕਿ ਕੋਈ ਵੀ ਅਨੁਸੂਚਿਤ ਜਾਤੀ ਦਾ ਵਿਅਕਤੀ ਭਰਤੀ ਨਹੀਂ ਕੀਤਾ ਗਿਆ। ਇਹ 10,000 ਕਿਵੇਂ ਘਟ ਗਿਆ। ਇਸੇ ਤਰ੍ਹਾਂ ਸੈਂਟਰ ਗੌਰਮਿੰਟ ਨੇ ਮੰਡਲ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਕਰਨ ਸਬੰਧੀ ਕਿਹਾ ਹੈ ਕਿ ਅਸੀਂ ਲਾਗੂ ਕਰਾਂਗੇ ਪਰ ਪੰਜਾਬ ਸਰਕਾਰ ਨੇ ਕੋਈ ਕਲੈਰੀਫਿਕੇਸ਼ਨ ਨਹੀਂ ਦਿਤੀ ਕਿ ਇਹ ਇਸ ਨੂੰ ਲਾਗੂ ਕਰਨਗੇ ਜਾਂ ਨਹੀਂ। ਬੀ.ਐਸ.ਪੀ. ਦੇ ਵਰਕਰ ਬਾਹਰ ਧਰਨੇ ਤੇ ਬੈਠੇ ਹਨ। ਇਸ ਸਰਕਾਰ ਨੇ 2 ਸਾਲਾਂ ਵਿੱਚ ਵੀ ਆਪਣੀਆਂ ਕਮਿਟਮੈਂਟਸ ਪੂਰੀਆਂ ਨਹੀਂ ਕੀਤੀਆਂ। ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਪੂਰਾ ਕੀਤਾ ਜਾਣਾ ਚਾਹੀਦਾ ਹੈ।

**Mr. Speaker** : This is no Point of Order. Please sit down. Speak one by one. Shri Mittal Ji (Noise)

ਮੁੱਖ ਮੰਤਰੀ: ਸਪੀਕਰ ਸਾਹਿਬ, ਮੈਂ ਬਿਆਨ ਦਿੰਦਾ ਹਾਂ।

**ਸ੍ਰੀ ਸਪੀਕਰ** : ਹਾਂ ਜੀ, ਮੁੱਖ ਮੰਤਰੀ ਸਾਹਿਬ।

## STATEMENT BY THE CHIEF MINISTER Re. WAIVING OFF LOANS

**ਮੁੱਖ ਮੰਤਰੀ**: (ਸਰਦਾਰ ਬੇਅੰਤ ਸਿੰਘ): ਸਪੀਕਰ ਸਾਹਿਬ, ਇਹ ਠੀਕ ਹੈ ਕਿ ਮੈਂ ਇਸ ਸਦਨ ਵਿੱਚ ਵੀ ਕਿਹਾ ਸੀ ਕਿ ਪੰਜ ਹਜ਼ਾਰ ਤੱਕ ਦੇ ਕਰਜ਼ੇ ਮੁਆਫ਼ ਕਰਾਂਗੇ ਔਰ ਇਹ ਗੱਲ ਆਖੀ ਸੀ ਕਿ ਸਾਡੀਆਂ ਜਿਹੜੀਆਂ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿਤ ਕਾਰਪੋ-ਰੇਸ਼ਨ, ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਹੈ ਔਰ ਸਾਡੀ ਪਨਵੈਕ

ਕਾਰਪੋਰੇਸ਼ਨ ਜੋ ਹੈ, ਇਨ੍ਹਾਂ ਅਦਾਰਿਆਂ ਵਲੋਂ ਜਿਨ੍ਹਾਂ ਲੋਕਾਂ ਨੂੰ ਵੀ ਕਰਜ਼ੇ ਦਿਤੇ ਹੋਏ ਹਨ ਉਹ ਪੰਜ ਹਜ਼ਾਰ ਰੁਪਏ ਤੱਕ ਮੁਆਫ਼ ਕਰ ਦਿੱਤੇ ਜਾਣਗੇ।

ਦੂਸਰੀ ਗੱਲ ਮੈਂ ਇਹ ਕਹੀ ਸੀ ਕਿ ਕੋਆਪਰੇਟਿਵ ਵਿਭਾਗ ਵਲੋਂ ਜਿਹੜੇ ਕਰਜ਼ੇ ਦਿੱਤੇ ਗਏ ਹਨ ਉਹ ਵਸੂਲ ਨਹੀਂ ਕੀਤੇ ਜਾਣਗੇ। ਅਸੀਂ ਇਹ ਫੈਸਲਾ ਕੀਤਾ ਕਿ ਕੋਆਪਰੇਟਿਵ ਵਿਭਾਗ ਵਲੋਂ ਦਿੱਤੇ ਕਰਜ਼ੇ ਵਸੂਲ ਨਾ ਕੀਤੇ ਜਾਣ ਅਤੇ ਸੁਸਾਇਟੀਆਂ ਵਲੋਂ ਜੋ ਪੈਸੇ ਲਏ ਹੋਏ ਹਨ, ਉਹ ਆਪਣੇ ਕੋਲੋਂ ਦੇ ਦਿਤੇ ਜਾਣ।

ਤੀਸਰੀ ਗੱਲ ਜਿਸ ਦਾ ਕਿ ਸ਼ੋਰ-ਸ਼ਰਾਬਾ ਹੈ ਜੋ ਕਮਰਸ਼ੀਅਲ ਬੈਂਕਸ ਹਨ ਮੈਂ ਪਹਿਲਾਂ ਵੀ ਕਈ ਵੇਰ ਬਿਆਨ ਦੇ ਚੁੱਕਾ ਹਾਂ ਇਸ ਹਾਊਸ ਅੰਦਰ ਵੀ ਅਤੇ ਬਾਹਰ ਵੀ ਕਿ ਆਰ.ਬੀ. ਆਈ. ਦੀਆਂ ਹਦਾਇਤਾਂ ਦੇ ਮੁਤਾਬਿਕ ਉਨ੍ਹਾਂ ਬੈਂਕਾਂ ਵਲੋਂ ਦਿੱਤੇ ਕਰਜ਼ੇ ਦੇ ਸਬੰਧ ਵਿੱਚ ਅਸੀਂ ਦਖਲ ਨਹੀਂ ਦੇ ਸਕਦੇ। ਅਗਰ ਸਾਡੀਆਂ ਉਪਰ ਦੱਸੀਆਂ ਕਾਰਪੋਰੇਸ਼ਨਾਂ ਜਾਂ ਕੋਆਪਰੇਟਿਵ ਵਿਭਾਗ ਵਲੋਂ ਦਿੱਤੇ ਕਰਜ਼ੇ ਦੀ ਵਸੂਲੀ ਸਬੰਧੀ ਕੋਈ ਨੋਟਿਸ ਕਿਸੇ ਆਦਮੀ ਨੂੰ ਜਾਰੀ ਹੋਇਆ ਹੈ ਤਾਂ ਮੇਰੇ ਨੋਟਿਸ ਵਿੱਚ ਲਿਆਓ, ਅਸੀਂ ਉਸ ਦਾ ਕਰਜ਼ਾ ਤੁਰੰਤ ਮੁਆਫ ਕਰ ਦੇਵਾਂਗੇ।

---

## WALK-OUT(S)

**Shri Satnam Singh Kainth :** On a Point of Order.

**Mr. Speaker :** Chief Minister has already given his Statement. I will ask Shri Madan Mohan Mittal to raise his Point of Order, if he has any. (Noise).

(Interruptions by BSP Members).

Chief Minister has already told you. If you need any clarification, you can meet him. Shri Madan Mohan Mittal.

*(At this stage Members belonging to B. S. P. walked out in protest and while walking out, they were raising) slogans* ** ** **

**Mr. Speaker :** These slogans are not to be recorded.

**Shri Madan Mohan Mittal :** ** ** **

**Mr. Speaker :** This is no Point of Order.

**Shri Madan Mohan Mittal :** It is a very important matter. Let the Chief Minister reply.

**Mr. Speaker :** Please resume your seat. Shri Arshi Ji.

---

** Not recorded/Expunged as ordered by the Chair.

ਕਾਮਰੇਡ ਹਰਦੇਵ ਅਰਸ਼ੀ : ** ** **

ਵਿੱਤ ਮੰਤਰੀ : ਸਪੀਕਰ ਸਾਹਿਬ, ਇਹ ਪੁਆਇੰਟ ਆਫ ਆਰਡਰ ਹੈ ਜਾਂ ਨਹੀਂ ?

**Mr. Speaker** : This is no Point of Order.

ਕਾਮਰੇਡ ਹਰਦੇਵ ਅਰਸ਼ੀ : ਮੈਂ ਹਾਲੇ ਆਪਣਾ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕੀਤਾ ।

**श्रीमती लक्ष्मी कांता चावला** : ** ** **

**Finance Minister** : Is it a Point of Order ?

**Mr. Speaker** : It is not a Point of Order.

**Comrade Hardev Arshi** : Sir, on a point of order.... (*Interruptions*) (Noise)

**Finance Minister** : On a point of order.

**Mr Speaker** : Dr. Kewal Krishan.

**Finance Minister** : It (Point of order) is not according to the Rules of Procedure. The point of order should be raised according to the Rules of Procedure.

**श्रीमती लक्ष्मी कांता चावला** : ** ** **

**Mr. Speaker** : This is no Point of Order.

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਸਾਡੇ ਗਰੁਪ ਦੇ ਲੀਡਰ ਖੜੇ ਹਨ । ਇਨ੍ਹਾਂ ਨੂੰ ਸਮਾਂ ਦਿੱਤਾ ਜਾਵੇ ।

ਸ਼੍ਰੀਮਤੀ ਵਿਮਲਾ ਡਾਂਗ ** ** **

---

*Expunged as ordered by the Chair.

ਵਿੱਤ ਮੰਤਰੀ : ਸਪੀਕਰ ਸਾਹਿਬ, ਇਹ ਪੁਆਇੰਟ ਆਫ ਆਰਡਰ ਨਹੀਂ ਹੈ । It is not a Point of order.

**Mr. Speaker.** I have already said, it is not a Point of Order.

(ਇਸ ਸਮੇਂ ਆਪੋਜ਼ੀਸ਼ਨ ਦੇ ਬਹੁਤ ਸਾਰੇ ਮਾਨਯੋਗ ਮੈਂਬਰਜ਼ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

**ਕਾਮਰੇਡ ਹਰਦੇਵ ਅਰਸ਼ੀ :** ** ** ** **

**Mr. Speaker :** It is not a Point of Order. You can have your say while taking part in the general discussion.

(ਇਸ ਸਮੇਂ ਬੀ.ਜੇ.ਪੀ., ਸੀ.ਪੀ.ਆਈ, ਪੀ.ਪੀ.ਆਈ. (ਐਮ) ਸ਼੍ਰੋਮਣੀ ਅਕਾਲੀ ਦੱਲ (ਕ) ਅਤੇ ਜਨਤਾ ਦਲ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰਜ਼ ਨਾਹਰੇ ਲਗਾਉਂਦੇ ਹੋਏ ਵਾਕ ਆਉਟ ਕਰ ਗਏ।

**Mr, Speaker :** Slogans are not to form part of the proceedings.

Now I will ask the Minister to lay the papers

---

## PAPERS RE-LAID/LAID ON THE TABLE

**Finance Minister** (Doctor Kewal Krishan) : Sir, I beg to re-lay/lay on the Table.

1. The Punjab Cooperative Societies (First Amendment) Rules, 1993 as required under section 85(3) of the Punjab Cooperative Societies Act, 1961.

2. The Punjab Regulation of Colonies Rules, 1975, as required under section 20(3) of the Punjab Regulation of Colonies Act, 1975.

3. The Audit Reports on the Accounts of the Punjab Water Supply and Sewerage Board for the years, 1984-85, 1985-86 and 1989-90, as required under section 45 of the Punjab Water Supply and Sewerage Board Act, 1976.

4. The Annual Report and Accounts of the Punjab Pollution Control Board Patiala for the year, 1991-92, as required under section 39 of the Water (Prevention and Control of Pollution) Act, 1974.

5. The Administration Report of the Punjab State Electricity Board for the year, 1991-92, alongwith statement showing the reasons for delay in laying the said Report as required under section 75 of the Electricity (Supply) Act, 1948.

---

**Expunged as ordered by the Chair.

[Finance Minister]

6. The 28th Annual Report of the Punjab Poultry Development Corporation Ltd., for the year, 1991-92, as required under section 619-A of the Companies Act, 1956.

7. The Statement showing the reasons for delay in laying the Annual Reports on the Working of the Punjab Women & Children Development and Welfare Corporation for the years, 1991-92 and 1992-93.

8. The Statement showing the reasons for delay in laying the Annual Administration Report of the Pepsu Road Transport Corporation for the year, 1992-93.

9. The Annual Report and Accounts of the Punjab Dairy Development Corporation Limited for the year ending 31st March, 1992, as required under section 619-A of the Companies Act, 1956.

10. The 9th Annual Report of the Goindwal Industrial and Investment Corporation of Punjab Ltd., for the year , 1989-90, as required under section 619-A of the Companies Act, 1956.

------

## DISCUSSION ON GOVERNOR'S ADDRESS

**Mr. Speaker** : Now we take out the next item, discussion on Governor's Address. Sardar Jasbir Singh to please move the motion.

**ਸਰਦਾਰ ਜਸਬੀਰ ਸਿੰਘ (ਸੰਗਰੂਰ)** : ਮੈਂ ਪ੍ਰਸਤਾਵ ਕਰਦਾ ਹਾਂ ਕਿ ਰਾਜਪਾਲ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਨ-ਪੱਤਰ ਪੇਸ਼ ਕੀਤਾ ਜਾਵੇ :—

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 4 ਮਾਰਚ, 1994 ਨੂੰ ਸਦਨ ਵਿਚ ਦੇਣ ਦੀ ਕ੍ਰਿਪਾਲਤਾ ਕੀਤੀ।"

ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਰਾਜਪਾਲ ਜੀ ਦੇ ਉਸ ਭਾਸ਼ਣ ਤੇ ਜਿਹੜਾ ਉਨ੍ਹਾਂ ਨੇ ਇਸ ਸਦਨ ਵਿੱਚ ਦਿੱਤਾ ਸੀ.........................

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਆਨ ਏਪ੍ਰਆਇੰਟ ਆਫ ਆਰਡਰ, ਸਰ । (ਵਿਘਨ)

ਸਪੀਕਰ ਸਾਹਿਬ, ਸੈਕੰਡ ਨਹੀਂ ਕੀਤਾ ਜੀ।

**ਸ੍ਰੀ ਸਪੀਕਰ** : ਸੈਕੰਡ ਤਾਂ ਬਾਅਦ ਵਿਚ ਹੋਣਾ ਹੈ।

**ਮੁੱਖ ਮੰਤਰੀ** : ਉਨ੍ਹਾਂ ਨੇ ਮੂਵ ਕਰ ਦਿੱਤਾ ਹੈ। ਉਹ ਪਹਿਲਾਂ ਬੋਲਣਗੇ ਫਿਰ ਸੈਕੰਡ ਹੋਵੇਗਾ। ਤੁਹਾਨੂੰ ਪਤਾ ਹੈ You explain it to the House.

**ਸਰਦਾਰ ਜਸਬੀਰ ਸਿੰਘ :** ਜਿਹੜਾ ਉਨ੍ਹਾਂ ਨੇ ਭਾਸ਼ਣ 4 ਮਾਰਚ ਨੂੰ ਇਸ ਮਹਾਨ ਸਦਨ ਵਿਚ ਦਿੱਤਾ ਸੀ ਉਸ ਉਤੇ ਧੰਨਵਾਦ ਦਾ ਮਤਾ ਰੱਖਣ ਲਈ ਮੈਂ ਖੁਸ਼ੀ ਲੈ ਰਿਹਾ ਹਾਂ। ਮਾਨਯੋਗ ਸਪੀਕਰ ਸਾਹਿਬ, ਰਾਜਪਾਲ ਜੀ ਨੇ ਆਪਣੇ ਭਾਸ਼ਣ ਦੇ ਪਹਿਲੇ ਪੰਨੇ ਤੇ ਜੋ ਬਹੁਤ ਹੀ ਮਹੱਤਵ-ਪੂਰਨ ਗੱਲ ਕਹੀ ਉਹ ਮੈਂ ਇਸ ਮਹਾਨ ਸਦਨ ਵਿੱਚ ਕੋਟ ਕਰਦਾ ਹਾਂ। Mr. Speaker, Sir, I quote:

> 'ਇਕ ਦਹਾਕੇ ਦੇ ਲੰਮੇਂ ਸੰਕਟ ਮਗਰੋਂ ਅਤੇ ਕਾਨੂੰਨ ਤੇ ਵਿਵਸਥਾ ਦੀ ਵਿਗੜੀ ਹੋਈ ਹਾਲਤ ਤੇ ਲੋਕਾਂ ਵਿੱਚ ਲਗਾਤਾਰ ਵੱਧ ਰਹੀ ਨਿਰਾਸ਼ਾ ਤੋਂ ਬਾਅਦ ਮੇਰੀ ਚੁਣੀ ਹੋਈ ਸਰਕਾਰ ਪਾਸੋਂ, ਨਾ ਕੇਵਲ ਪੰਜਾਬ ਦੇ ਲੋਕਾਂ ਦੀਆਂ ਹੀ ਬਲਕਿ ਸਮੁੱਚੇ ਦੇਸ਼ ਦੇ ਲੋਕਾਂ ਦੀਆਂ ਆਸ਼ਾਵਾਂ ਦੀ ਸਹੀ ਤੌਰ ਤੇ ਅਤੇ ਨਿਆਂਪੂਰਬਕ ਪੂਰਤੀ ਹੋਈ ਹੈ। ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਵਿਲੱਖਣ ਅਗਵਾਈ ਹੇਠ ਮੇਰੀ ਸਰਕਾਰ ਦੁਆਰਾ ਲਏ ਗਏ ਦਲੇਰਾਨਾ ਅਤੇ ਸਪੱਸ਼ਟ ਸਟੈਂਡ, ਵਧੀਆ ਮਸ਼ੀਨਰੀ ਵਜੋਂ ਪ੍ਰਸ਼ਾਸਨ ਦੀ ਕਾਰਗੁਜ਼ਾਰੀ ਅਤੇ ਪੰਜਾਬ ਦੇ ਲੋਕਾਂ ਦੇ ਪੂਰਨ ਸਹਿਯੋਗ ਸਦਕਾ ਜੀਵਨ ਮਿਆਰ ਵਿਚ ਹਰ ਪਖੋਂ ਮਹਾਨ ਤਬਦੀਲੀ ਲਿਆਉਣੀ ਸੰਭਵ ਹੋ ਸਕੀ ਹੈ।'

ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਸ ਮਹਾਨ ਸਦਨ ਦੇ ਅੰਦਰ ਜਿਵੇਂ ਰਾਜਪਾਲ ਜੀ ਨੇ ਕਿਹਾ ਹੈ ਦੁਹਰਾਉਣਾ ਚਾਹੁੰਦਾ ਹਾਂ ਕਿ ਇਕ ਦਹਾਕੇ, 10 ਵਰ੍ਹੇ ਸਰਦਾਰ ਬੇਅੰਤ ਸਿੰਘ ਜੀ ਦੀ ਚੁਣੀ ਹੋਈ ਸਰਕਾਰ ਤੋਂ ਪਹਿਲਾਂ ਜੋ ਇਸ ਪੰਜਾਬ ਵਿੱਚ ਵਾਪਰਿਆ ਮੈਂ ਉਸ ਵੱਲ ਧਿਆਨ ਦੁਆਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਕੀ ਨਹੀਂ ਹੋਇਆ? ਇਸ ਪੰਜਾਬ ਦੇ ਅੰਦਰ ਨਿਰਾਸ਼ਾ ਵਧੀ, ਇਸ ਪੰਜਾਬ ਦੇ ਅੰਦਰ ਦਹਿਸ਼ਤਗਰਦੀ ਵੱਧੀ। ਦੋ ਤਿੰਨ ਮਿਸਾਲਾਂ ਤੁਹਾਡੇ ਰਾਹੀਂ ਪੇਸ਼ ਕਰਨ ਦੀ ਖੁਸ਼ੀ ਲੈ ਰਿਹਾ ਹਾਂ। ਏਸੇ ਹੀ ਪੰਜਾਬ ਦੇ ਅੰਦਰ ਪਹਿਲੀ ਵਾਰ ਹੋਇਆ 23 ਮਾਰਚ, 1991 ਨੂੰ ਸਵਰਾਜ ਫੈਕਟਰੀ ਦੇ ਇੰਜੀਨੀਅਰ ਜਿਨ੍ਹਾਂ ਨੇ ਪੰਜਾਬ ਦੇ ਕਿਸਾਨਾਂ ਵਾਸਤੇ ਟਰੈਕਟਰ ਬਣਾਉਣੇ ਸਨ ਔਰ ਪੰਜਾਬ ਦੀ ਕਿਸਮਤ ਬਦਲਣੀ ਸੀ, ਉਨ੍ਹਾਂ ਇਕ ਫਿਰਕੇ ਦੇ 27 ਇੰਜੀਨੀਅਰਜ਼ ਨੂੰ ਜੋ ਆਪਣੀ ਡਿਊਟੀ ਤੇ ਜਾ ਰਹੇ ਸਨ, ਨੂੰ ਬੱਸ ਤੋਂ ਲਾਹ ਕੇ ਗੋਲੀਆਂ ਨਾਲ ਉਡਾ ਦਿੱਤਾ। ਇਸੇ ਤਰ੍ਹਾਂ 10 ਮਾਰਚ, 1990 ਨੂੰ ਅਬੋਹਰ ਦੇ ਅੰਦਰ 30 ਮਾਸੂਮ ਵਿਅਕਤੀਆਂ ਨੂੰ ਕਤਲ ਕੀਤਾ ਗਿਆ ਹੈ। ਬੜਾ ਦਰਦਨਾਕ ਵਾਕਿਆ ਸੀ। ਮੈਂ ਅਤੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ, ਨੇ ਵੀ ਉਸ ਵੇਲੇ ਅਬੋਹਰ ਦੇ ਅੰਦਰ ਇਹ 30 ਸ਼ਵ ਬਲਦੇ ਹੋਏ ਵੇਖੇ ਔਰ ਲੋਕਾਂ ਦੀਆਂ ਚੀਕਾਂ ਸੁਣੀਆਂ ਸਨ। ਇਸੇ ਤਰ੍ਹਾਂ ਗੁਰਦਾਸਪੁਰ ਵਿਚ 3 ਸਕੂਟਰ ਸਵਾਰ ਜੋ ਆਪਣੇ ਕੰਮ ਤੇ ਜਾ ਰਹੇ ਸਨ ਉਨ੍ਹਾਂ ਨੂੰ ਵੀ ਗੋਲੀਆਂ ਨਾਲ ਮਾਰ ਦਿੱਤਾ ਗਿਆ। ਬਟਾਲੇ ਵਿਚ ਬੰਬ ਬਲਾਸਟ ਹੋਇਆ ਉਹ ਸਭ ਨੂੰ ਪਤਾ ਹੈ। ਮੋਗੇ ਵਿਚ ਜਿਹੜਾ 24 ਮਾਸੂਮ ਵਿਅਕਤੀਆਂ ਦਾ ਕਤਲ ਕੀਤਾ ਗਿਆ ਮੈਂ ਸਮਝਦਾ ਹਾਂ ਕਿ ਇਸ ਤੋਂ ਵੱਧ ਹੋਰ ਕੋਈ ਘਟਨਾ ਨਹੀਂ ਹੋ ਸਕਦੀ। ਅਸੀਂ ਵੇਖਿਆ ਸੀ ਕਿ ਜਦੋਂ ਦੇਸ਼ ਅਜ਼ਾਦ ਹੋਇਆ ਤਾਂ ਉਸ ਵੇਲੇ ਬਟਵਾਰੇ ਵੇਲੇ ਸਾਡੇ ਹਿੰਦੂ

[ਸਰਦਾਰ ਜਸਬੀਰ ਸਿੰਘ]

ਅਤੇ ਸਿੱਖ ਭਰਾਵਾਂ ਨੂੰ ਗੱਡੀ ਵਿਚੋਂ ਲਾਹ ਕੇ ਮਾਸੂਮ ਵਿਅਕਤੀਆਂ ਦਾ ਕਤਲ ਕੀਤਾ ਗਿਆ ਸੀ। ਉਸੇ ਤਰ੍ਹਾਂ ਪਿਛਲੇ ਸਮੇਂ ਵਿਚ ਪੰਜਾਬ ਵਿਚ ਹੁੰਦਾ ਰਿਹਾ ਹੈ। ਇਥੇ ਵੀ ਪੰਜਾਬ ਵਿਚ ਗੱਡੀ ਵਿਚੋਂ ਮੁਸਾਫਰਾਂ ਨੂੰ ਲਾਹ ਕੇ ਮਾਰਿਆ ਜਾਂਦਾ ਰਿਹਾ ਹੈ। 27 ਦਸੰਬਰ, 1991 ਨੂੰ ਪੰਜਾਬ ਵਿਚ 60 ਮਾਸੂਮ ਮੁਸਾਫਰਾਂ ਨੂੰ ਗੱਡੀ ਵਿਚੋਂ ਲਾਹ ਕੇ ਗੋਲੀਆਂ ਨਾਲ ਉਡਾ ਦਿੱਤਾ ਗਿਆ। ਫਿਰ ਬੰਬ ਬਲਾਸਟ ਹੋਇਆ ਉਸ ਵਿਚ 13 ਬੰਦੇ ਮਾਰੇ ਗਏ। ਫਿਰ ਪਿੰਡ ਮੂਲਾਂਪੁਰ ਦੇ ਨੇੜੇ ਇਕ ਪੁਲਿਸ ਅਫ਼ਸਰ ਦੇ ਪਰਿਵਾਰ ਦੇ 6 ਮਾਸੂਮ ਵਿਅਕਤੀਆਂ ਨੂੰ ਗੋਲੀ ਨਾਲ ਉਡਾ ਦਿੱਤਾ ਗਿਆ। ਫਿਰ ਰਾਏਪੁਰ ਦੇ ਨੇੜੇ ਮਜ਼ਦੂਰਾਂ ਨੂੰ ਗੋਲੀਆਂ ਨਾਲ ਉਡਾਇਆ ਗਿਆ। ਫਿਰ ਐਸ.ਵਾਈ.ਐਲ. ਤੇ ਕੰਮ ਕਰ ਰਹੇ 34 ਮਜ਼ਦੂਰਾਂ ਨੂੰ ਮਾਰਿਆ ਗਿਆ। ਸਪੀਕਰ ਸਾਹਿਬ, ਤੁਸੀਂ ਵੇਖੋ ਉਸ ਵੇਲੇ ਨਾ ਅਧਿਆਪਕਾਂ ਨੂੰ ਛਡਿਆ ਗਿਆ, ਨਾ ਜੱਜਾਂ ਨੂੰ ਛਡਿਆ ਗਿਆ, ਨਾ ਵਕੀਲਾਂ ਨੂੰ ਛਡਿਆ ਗਿਆ, ਨਾ ਕਿਸਾਨਾਂ ਨੂੰ ਛਡਿਆ ਗਿਆ ਔਰ ਪੰਜਾਬ ਦੇ ਵਿਚ ਇਕ ਬਹੁਤ ਵਡਾ ਦੁਖਾਂਤ ਦਾ ਵਾਤਾਵਰਣ ਬਣਿਆ ਹੋਇਆ ਸੀ। ਇਸ ਲਈ, ਸਪੀਕਰ ਸਾਹਿਬ, ਇਥੇ ਰਾਜਪਾਲ ਜੀ ਨੇ ਕਿਹਾ ਹੈ ਕਿ ਜਿਥੇ ਲੋਕਾਂ ਨੂੰ ਇਹ ਵਿਸ਼ਵਾਸ ਹੋ ਗਿਆ ਸੀ ਕਿ ਪੰਜਾਬ ਦੇ ਅੰਦਰ ਕਤਲ ਬੰਦ ਨਹੀਂ ਹੋ ਸਕਦੇ, ਉਥੇ ਸਰਦਾਰ ਬੇਅੰਤ ਸਿੰਘ ਦੀ ਇਹ ਗੱਲ ਵਰਨਣਯੋਗ ਹੈ ਕਿ ਉਨ੍ਹਾਂ ਨੇ ਇਥੇ ਸਰਕਾਰ ਬਣਾ ਕੇ ਇਸ ਹਾਲਾਤ ਨੂੰ ਠੀਕ ਕੀਤਾ। ਇਸ ਦਾ ਕਰੈਡਿਟ ਸਰਦਾਰ ਬੇਅੰਤ ਸਿੰਘ ਜੀ ਨੂੰ ਮਿਲਦਾ ਹੈ। ਉਸ ਵੇਲੇ ਜਦੋਂ ਕਿ ਲੋਕਾਂ ਨੂੰ ਇਹ ਯਕੀਨ ਹੋ ਗਿਆ ਸੀ ਕਿ ਪੰਜਾਬ ਵਿਚ ਸਰਕਾਰ ਨਹੀਂ ਬਣ ਸਕਦੀ, ਚੋਣਾਂ ਨਹੀਂ ਹੋ ਸਕਦੀਆਂ, ਉਸ ਵੇਲੇ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਸ੍ਰੀ ਨਰਸਿਮਾ ਰਾਓ ਨੇ 19 ਫਰਵਰੀ, 1992 ਨੂੰ ਇਥੇ ਚੋਣਾਂ ਕਰਵਾਈਆਂ। ਉਸ ਵੇਲੇ ਇਹ ਸਵਾਲ ਨਹੀਂ ਕਿ ਕਿੰਨੇ ਫੀਸਦੀ ਵੋਟਾਂ ਪੈਣੀਆਂ ਹਨ, ਉਸ ਵੇਲੇ ਇਹ ਸਵਾਲ ਸੀ ਕਿ ਪੰਜਾਬ ਵਿਚ ਚੋਣਾਂ ਕਿਵੇਂ ਕਰਾਉਣੀਆਂ ਹਨ। ਉਸ ਵੇਲੇ ਜਦੋਂ ਹਿੰਦੁਸਤਾਨ ਦੀ ਡੈਮੋਕਰੇਸੀ ਨੂੰ ਖ਼ਤਰਾ ਹੋ ਗਿਆ ਸੀ ਔਰ ਇਕ ਬਹੁਤ ਵਡਾ ਚੈਲੰਜ ਸੀ ਉਦੋਂ ਪੰਜਾਬ ਦੇ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ, ਨੇ ਆਪਣੇ ਸਿਰ ਤੇ ਕਫਨ ਬਣ ਕੇ ਅੱਤਵਾਦੀਆਂ ਦੇ ਚੈਲੰਜ ਨੂੰ ਕਬੂਲ ਕੀਤਾ। ਜਿਨ੍ਹਾਂ ਪਾਰਟੀਆਂ ਨੇ ਇਲੈਕਸ਼ਨਾਂ ਵਿਚ ਹਿੱਸਾ ਲੈਣ ਦਾ ਫੈਸਲਾ ਕੀਤਾ ਉਨ੍ਹਾਂ ਨੂੰ ਧਮਕੀਆਂ ਦਿੱਤੀਆਂ ਗਈਆਂ ਕਿ ਅਗਰ ਤੁਸੀਂ ਪੰਜਾਬ ਵਿਚ ਇਲੈਕਸ਼ਨਾਂ ਲੜੋਗੇ ਤੁਹਾਡੇ ਪਰਿਵਾਰ ਦੇ ਜੀਆਂ ਨੂੰ ਅਤੇ ਤੁਹਾਨੂੰ ਮਾਰ ਦਿੱਤਾ ਜਾਵੇਗਾ ਅਤੇ ਜਿਨ੍ਹਾਂ ਨੇ ਇਲੈਕਸ਼ਨਾਂ ਵਿਚ ਵੋਟਾਂ ਪਾਈਆਂ ਉਨ੍ਹਾਂ ਨੂੰ ਵੀ ਮਾਰ ਦਿੱਤਾ ਜਾਵੇਗਾ। ਤੁਸੀਂ ਇਲੈਕਸ਼ਨਾਂ ਲਈ ਬਾਹਰ ਨਿਕਲ ਕੇ ਵੇਖੋ ਅਸੀਂ ਤੁਹਾਨੂੰ ਮਾਰ ਦੇਵਾਂਗੇ। ਮੈਂ ਇਸ ਮਹਾਨ ਨੇਤਾ ਪੰਜਾਬ ਦੇ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਮੁਬਾਰਕਬਾਦ ਦਿੰਦਾ ਹਾਂ। ਜਿਨ੍ਹਾਂ ਨੇ ਅੱਤਵਾਦੀਆਂ ਦੀਆਂ ਧਮਕੀਆਂ ਦੀ ਪਰਵਾਹ ਕੀਤੇ ਬਗੈਰ ਇਲੈਕਸ਼ਨਾਂ ਦੇ ਵਿਚ ਕੰਮ ਕੀਤਾ ਅਤੇ ਇਲੈਕਸ਼ਨਾਂ ਲੜੀਆਂ ਅਤੇ ਉਨ੍ਹਾਂ ਸ਼ਕਤੀਆਂ ਨੂੰ ਚੈਲੰਜ ਕੀਤਾ ਜਿਹੜੀਆਂ ਪੰਜਾਬ ਵਿਚ ਇਲੈਕਸ਼ਨਾਂ ਨਹੀਂ ਹੋਣ ਦੇਣਾ ਚਾਹੁੰਦੀਆਂ ਸਨ। ਸਾਡੀ ਕਾਂਗਰਸ ਪਾਰਟੀ ਨੇ ਚੋਣਾਂ ਲੜੀਆਂ ਅਤੇ ਜਿੱਤ ਪ੍ਰਾਪਤ ਕੀਤੀ ਤੇ ਲੋਕਾਂ ਦਾ ਵਿਸ਼ਵਾਸ ਲਿਆ। ਕਾਂਗਰਸ

ਪਾਰਟੀ ਨੇ ਅੱਤਵਾਦੀਆਂ ਦੀਆਂ ਧਮਕੀਆਂ ਦੀ ਪਰਵਾਹ ਨਹੀਂ ਕੀਤੀ ਜਿਨ੍ਹਾਂ ਨੇ ਓਪਨਲੀ ਕਿਹਾ ਸੀ ਕਿ ਤੁਹਾਡਾ ਹਾਲ ਉਹ ਕਰਾਂਗੇ ਜਿਹੜਾ ਅਸੀਂ ਪੰਜਾਬ ਵਿਚ 25,000 ਲੋਕਾਂ ਦਾ ਕੀਤਾ ਹੈ। ਰਾਜਪਾਲ ਜੀ ਨੇ ਮੁਬਾਰਕਬਾਦ ਸਰਦਾਰ ਬੇਅੰਤ ਸਿੰਘ ਜੀ ਨੂੰ ਠੀਕ ਦਿੱਤੀ ਹੈ। ਸਰਦਾਰ ਬੇਅੰਤ ਸਿੰਘ ਨੇ ਅੱਤਿਵਾਦੀਆਂ ਦਾ ਚੈਲੰਜ ਕਬੂਲ ਕੀਤਾ ਅਤੇ ਕਿਹਾ ਕਿ ਤੁਸੀਂ ਬੇਸ਼ਕ ਮੈਨੂੰ ਮਾਰ ਦਿਓ, ਮੇਰੇ ਪਰਿਵਾਰ ਨੂੰ ਮਾਰ ਦਿਓ, ਜਿੰਨੀ ਦੇਰ ਤੱਕ ਸਾਡੇ ਸਰੀਰ ਵਿਚ ਖ਼ੂਨ ਦਾ ਇਕ ਵੀ ਕਤਰਾ ਹੈ ਉਤਨੀ ਦੇਰ ਤੱਕ ਅਸੀਂ ਹਿੰਦੁਸਤਾਨੀ ਆਜ਼ਾਦੀ ਲਈ ਅਤੇ ਡੈਮੋਕਰੇਸੀ ਲਈ ਲੜਦੇ ਰਹਾਂਗੇ। ਸਰਦਾਰ ਬੇਅੰਤ ਸਿੰਘ ਦੀ ਲੀਡਰਸ਼ਿਪ ਵਿਚ ਕਾਂਗਰਸ ਪਾਰਟੀ ਨੇ ਇਲੈਕਸ਼ਨਾਂ ਲੜੀਆਂ ਅਤੇ ਕੁਝ ਪਾਰਟੀਆਂ ਜਿਨ੍ਹਾਂ ਵਿਚ ਪਹਿਲੇ ਪੰਜਾਬ ਵਿਚ 2 ਵਾਰ ਮੁੱਖ ਮੰਤਰੀ ਰਹਿ ਚੁੱਕੇ ਹਨ ਨੇ ਇਲੈਕਸ਼ਨਾਂ ਦਾ ਬਾਈਕਾਟ ਅੱਤਵਾਦੀਆਂ ਦੀਆਂ ਧਮਕੀਆਂ ਦੇ ਥਲੇ ਆ ਕੇ ਕਰ ਦਿੱਤਾ ਅਤੇ ਡਰ ਕੇ ਇਲੈਕਸ਼ਨਾਂ ਦਾ ਬਾਈਕਾਟ ਕਰ ਦਿੱਤਾ। ਸਰਦਾਰ ਬੇਅੰਤ ਸਿੰਘ ਦੀ ਲੀਡਰਸ਼ਿਪ ਵਿਚ ਪੰਜਾਬ ਵਿਚ ਸਰਕਾਰ ਬਣੀ । ਉਨ੍ਹਾਂ ਹਾਲਾਤ ਵਿਚ ਸਰਕਾਰ ਬਣੀ ਜਦੋਂ ਕਿੰਨਾਂ ਦਹਿਸ਼ਤ ਗਰਦੀ ਦਾ ਸਮਾਂ ਉਸ ਵੇਲੇ ਸੀ ਭਾਰਤ ਦਾ ਕੋਈ ਹੀ ਐਸਾ ਚੀਫ ਮਨਿਸਟਰ ਹੋਵੇਗਾ ਜਿਸ ਨੇ ਇਤਨੀਆਂ ਵੰਗਾਰਾਂ ਦੇ ਵਿਚ ਇਲੈਕਸ਼ਨ ਲੜੀ ਹੋਵੇਗੀ। ਜਿਤਨੀਆਂ ਜ਼ਬਰਦਸਤ ਵੰਗਾਰਾਂ ਦਾ ਸਾਹਮਣਾ ਸਰਦਾਰ ਬੇਅੰਤ ਸਿੰਘ ਜੀ ਨੂੰ ਕਰਨਾ ਪਿਆ ਅਤੇ ਚੁਣੌਤੀਆਂ ਦਾ ਸਾਹਮਣਾ ਕਰਨਾ ਪਿਆ ਉਤਨਾ ਕਿਸੇ ਵੀ ਮੁੱਖ ਮੰਤਰੀ ਨੂੰ ਨਹੀਂ ਕਰਨਾ ਪਿਆ ਹੋਵੇਗਾ। ਹਿੰਦੁਸਤਾਨ ਦੀ ਡੈਮੋਕਰੇਸੀ ਨੂੰ ਬਚਾਉਣ ਲਈ ਇਨ੍ਹਾਂ ਨੇ ਇਲੈਕਸ਼ਨਾਂ ਲੜੀਆਂ ਅਤੇ ਜਿਨ੍ਹਾਂ ਲੋਕਾਂ ਨੇ ਵੋਟਾਂ ਪਾਈਆਂ ਉਨ੍ਹਾਂ ਦਾ ਵਿਸ਼ਵਾਸ ਜਿੱਤਣ ਲਈ ਪੰਜਾਬ ਵਿਚ ਸ਼ਾਂਤੀ ਦਾ ਮਾਹੌਲ ਪੈਦਾ ਕੀਤਾ । ਜਿਹੜੀਆਂ ਸ਼ਕਤੀਆਂ ਇਲੈਕਸ਼ਨਾਂ ਨਹੀਂ ਹੋਣ ਦੇਣਾ ਚਾਹੁੰਦੀਆਂ ਸਨ ਉਨ੍ਹਾਂ ਦੀ ਹਾਰ ਹੋਈ ਅਤੇ ਉਨ੍ਹਾਂ ਦੀਆਂ ਧਮਕੀਆਂ ਅੱਗੇ ਅਸੀਂ ਨਹੀਂ ਝੁਕੇ । ਜਿਨ੍ਹਾਂ ਨੇ ਇਲੈਕਸ਼ਨਾਂ ਦਾ ਬਾਈਕਾਟ ਕੀਤਾ ਸੀ ਉਨ੍ਹਾਂ ਦੀ ਇਸ ਖੇਤਰ ਵਿਚ ਹਾਰ ਹੋਈ। ਪੰਜਾਬ ਵਿਚ ਚੋਣਾਂ ਹੋਈਆਂ ਅਤੇ ਲੋਕਾਂ ਨੇ ਇਸ ਵਿੱਚ ਹਿੱਸਾ ਲਿਆ ਅਤੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ। ਸਪੀਕਰ ਸਾਹਿਬ, ਇਹ ਇਕ ਇਤਫਾਕ ਦੀ ਗੱਲ ਸੀ ਕਿ ਜਿਸ ਵੇਲੇ ਸਰਦਾਰ ਬੇਅੰਤ ਸਿੰਘ ਚੰਡੀਗੜ੍ਹ ਵਿਚ .........(ਵਿਘਨ)

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ । ਆਫੀਸਰਜ਼ ਗੈਲਰੀ ਵਿਚ ਕੋਈ ਨਹੀਂ ਬੈਠਾ ਹੋਇਆ ਜਿਸ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦੀ ਗੱਲ ਕੋਈ ਅਫਸਰ ਸੁਣਨ ਲਈ ਤਿਆਰ ਨਹੀਂ ਹੈ।

**ਸ੍ਰੀ ਸਪੀਕਰ** : ਸਾਥੀ ਜੀ, ਤੁਸੀਂ ਬੈਠ ਜਾਓ।

**ਵਿੱਤ ਮੰਤਰੀ**: ਸਪੀਕਰ ਸਾਹਿਬ, ਸਾਹਮਣੇ ਗੈਲਰੀ ਵਿਚ ਸਾਡੇ ਅਫ਼ਸਰ ਬੈਠੇ ਹਨ, ਉਹ ਨੋਟ ਕਰ ਰਹੇ ਹਨ।

**ਸ਼੍ਰੀ ਵਿਜੇ ਕੁਮਾਰ ਸਾਥੀ**: ਸਪੀਕਰ ਸਾਹਿਬ, ਆਫੀਸਰਜ਼ ਗੈਲਰੀ ਖਾਲ੍ਹੀ ਪਈ ਹੈ।

**ਸ਼੍ਰੀ ਸਪੀਕਰ**: ਸਾਥੀ ਜੀ, ਤੁਸੀਂ ਬੈਠੋ। ਸਰਦਾਰ ਜਸਬੀਰ ਸਿੰਘ ਜੀ ਬੋਲੋ।

**Shri Madan Mohan Mittal** : Sir, it is a very serious matter. You must take note of it. No official is sitting. If the Chief Minister is sitting, then why can't the Officers sit?

**Mr Speaker** : Please sit down. Mr. Jasbir Singh to continue.

**ਸਰਦਾਰ ਜਸਬੀਰ ਸਿੰਘ**: ਮੈਂ, ਸਪੀਕਰ ਸਾਹਿਬ, ਕਹਿ ਰਿਹਾ ਸੀ ਕਿ ਜਿਹੜੀਆਂ ਚੁਨੌਤੀਆਂ ਸਰਦਾਰ ਬੇਅੰਤ ਸਿੰਘ ਜੀ ਦੇ ਸਾਹਮਣੇ ਸਨ, ਇਨ੍ਹਾਂ ਦੀ ਸਰਕਾਰ ਦੇ ਸਾਹਮਣੇ ਸਨ ਉਹ ਚੁਨੌਤੀਆਂ ਭਾਰਤ ਦੇ ਕਿਸੇ ਹੋਰ ਮੁੱਖਮੰਤਰੀ ਦੇ ਸਾਹਮਣੇ ਨਹੀਂ ਸਨ। ਇਹ ਕੋਈ ਇਤਫਾਕ ਵਾਲੀ ਗੱਲ ਨਹੀਂ ਹੈ ਜੋ ਮੈਂ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ। ਸਰਦਾਰ ਬੇਅੰਤ ਸਿੰਘ ਜੀ ਠੀਕ ਮੁਬਾਰਕਬਾਦ ਦੇ ਹੱਕਦਾਰ ਹਨ। ਪੰਜਾਬ ਦੇ ਗਵਰਨਰ ਸਾਹਿਬ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਜਦੋਂ 25 ਫਰਵਰੀ, 1992 ਨੂੰ ਸਹੁੰ ਚੁਕਾ ਰਹੇ ਸਨ, ਤਾਂ ਉਹ ਤਾਕਤਾਂ ਜਿਨ੍ਹਾਂ ਨੇ ਪੰਜਾਬ ਵਿਚ ਹਿੰਦੂ ਅਤੇ ਸਿੱਖਾਂ ਨੂੰ ਆਪਸ ਵਿਚ ਲੜਾਉਣ ਦੀ ਕੋਸ਼ਿਸ਼ ਕੀਤੀ, ਉਹ ਤਾਕਤਾਂ ਜਿਨ੍ਹਾਂ ਨੇ ਚੋਣਾਂ ਨਾ ਹੋਣ ਦੀਆਂ ਧਮਕੀਆਂ ਦਿੱਤੀਆਂ, ਉਨ੍ਹਾਂ ਨੇ ਇਕ ਬਹੁਤ ਵੱਡੀ ਗੱਲ ਕੀਤੀ ਔਰ ਇਹ ਵੀ ਇਕ ਚੈਲੰਜ ਸੀ, ਇਤਫਾਕ ਨਹੀਂ ਸੀ, ਇਧਰ ਤਾਂ ਰਾਜ ਭਵਨ, ਚੰਡੀਗੜ੍ਹ ਵਿਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਸਹੁੰ ਚੁੱਕ ਰਹੀ ਸੀ ਅਤੇ ਉਧਰ ਪੀ.ਜੀ.ਆਈ., ਚੰਡੀਗੜ੍ਹ ਤੋਂ ਅੱਤਵਾਦੀ ਜਿਨ੍ਹਾਂ ਦੀ ਕਿ ਹਾਰ ਹੋਈ ਸੀ ਬਾਵਜੂਦ ਉਨ੍ਹਾਂ ਦੀਆਂ ਪੰਜਾਬ ਵਿਚ ਧਮਕੀਆਂ ਦੇ, ਉਨ੍ਹਾਂ ਅਤਿਵਾਦੀਆਂ ਨੇ ਪੀ.ਜੀ.ਆਈ. ਆ ਕੇ ਪੁਲਿਸ ਦੇ ਅਧਿਕਾਰੀਆਂ ਨੂੰ ਮਾਰਿਆ ਅਤੇ ਆਪਣੇ ਅਤਿਵਾਦੀ ਭਰਾ ਨੂੰ ਜਿਸ ਦਾ ਇਲਾਜ ਪੀ.ਜੀ.ਆਈ. ਚਲ ਰਿਹਾ ਸੀ ਉਸ ਨੂੰ ਛੁਡਾ ਕੇ ਲੈ ਗਏ। ਇਹ ਇਕ ਬਹੁਤ ਵੱਡਾ ਪੰਜਾਬ ਸਰਕਾਰ ਨੂੰ ਚੈਲੰਜ ਸੀ। ਸਪੀਕਰ ਸਾਹਿਬ, ਹਕੂਮਤ ਤਾਂ ਬਣ ਗਈ ਔਰ ਚੁਣਾਉ ਵੀ ਹੋ ਗਏ ਸਨ। ਪਰ ਹੁਣ ਅਤਿਵਾਦੀਆਂ ਵਲੋਂ ਚੈਲੰਜ ਸੀ ਕਿ ਹੁਣ ਦੇਖਾਂਗੇ ਕਿ ਕਿਸ ਤਰ੍ਹਾਂ ਇਹ ਹਕੂਮਤ ਚਲਦੀ ਹੈ ਸਹੁੰ ਚੁਕਣ ਵੇਲੇ ਕੁਝ ਫਾਸਲੇ ਤੇ ਹੀ ਪੁਲਿਸ ਅਫਸਰਾਂ ਨੂੰ ਕਤਲ ਕੀਤਾ ਗਿਆ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਦਾਰ ਬੇਅੰਤ ਸਿੰਘ ਜੀ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਹ ਚੈਲੰਜ ਕਬੂਲ ਕੀਤਾ। ਪੰਜਾਬ ਦੇ ਇਤਿਹਾਸ ਵਿਚ ਪੰਜਾਬ ਦੀ ਜਮਹੂਰੀਅਤ ਵਿਚ, ਪੰਜਾਬ ਦੀ ਤਾਰੀਖ ਵਿਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਚੈਲੰਜ ਕਬੂਲ ਕਰਕੇ ਫੈਸਲਾ ਲਿਤਾ। (ਥੰਪਿੰਗ) ਬੜਾ ਹੀ ਦਲੇਰਾਨਾ ਸਟੈਂਡ ਲਿਆ ਅਤੇ ਪੰਜਾਬ ਵਿਚ ਸ਼ਾਂਤੀ ਲਿਆਂਦੀ। ਇਹ ਸਾਰੀ ਕੌਮ ਦੀ ਤਾਰੀਖ ਵਿਚ, ਦੁਨੀਆਂ ਦੀ ਤਾਰੀਖ ਵਿਚ ਹਮੇਸ਼ਾਂ ਯਾਦ ਰਹੇਗਾ। ਇਹ ਵੱਖ-ਵਾਦੀ ਤਾਕਤਾਂ ਜੋ ਕਿ ਸਾਰੇ ਹਿੰਦੁਸਤਾਨ ਨੂੰ ਵੱਖ ਕਰਨਾ ਚਾਹੁੰਦੀਆਂ ਸਨ, ਜੇਕਰ ਸਪੀਕਰ ਸਾਹਿਬ, ਉਹ ਸਮਾਂ ਖੁੰਝ ਜਾਂਦਾ ਤਾਂ ਭਾਰਤ ਦਾ ਬਹੁਤ ਵਡਾ ਨੁਕਸਾਨ ਹੋਣਾ ਸੀ।

ਜੇਕਰ ਸਰਦਾਰ ਬੇਅੰਤ ਸਿੰਘ ਜੀ ਖਤਾ ਖਾ ਜਾਂਦੇ ਤਾਂ ਮੈਨੂੰ ਪੂਰਾ ਯਕੀਨ ਹੈ ਕਿ ਹਿੰਦੁਸਤਾਨ ਨੇ ਟੁੱਟ ਜਾਣਾ ਸੀ। ਸਰਦਾਰ ਬੇਅੰਤ ਸਿੰਘ ਜੀ ਨੇ ਬੜੀ ਦਲੇਰੀ ਦੇ ਨਾਲ ਕਦਮ ਚੁਕਿਆ। ਉਨ੍ਹਾਂ ਦੇ ਸਾਥੀਆਂ ਨੇ ਬੜੀ ਦਲੇਰੀ ਦਿਖਾਈ। ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਨੇ ਸਿਰਫ ਪੰਜਾਬ ਨੂੰ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਨੂੰ ਬਚਾਇਆ ਹੈ। (ਥੰਪਿੰਗ) ਦੂਸਰਾ ਜਿਸ ਪਾਰਟੀ ਨੇ ਬਾਈਕਾਟ ਕੀਤਾ ਅਤੇ ਚੈਲੰਜ ਕੀਤਾ, ਉਹ ਸਾਰੇ ਹੈਰਾਨ ਸਨ। ਉਹ ਅਕਾਲੀ ਪਾਰਟੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਦਾਰ ਨੂੰ ਕਹਿ ਰਹੀ ਸੀ ਕਿ ਇਹ 10 ਪ੍ਰਤੀਸ਼ਤ ਵਾਲੀ ਸਰਕਾਰ ਹੈ। ਲੋਕਾਂ ਨੇ ਵੋਟਾਂ ਨਹੀਂ ਪਾਈਆਂ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਪੁਆਇੰਟ ਆਫ ਆਰਡਰ, ਸਰ। ਜੂਨ, 1992 ਵਿਚ ਕਾਂਗਰਸ ਪਾਰਟੀ ਨੇ ਇਲੈਕਸ਼ਨਾਂ ਦਾ ਬਾਈਕਾਟ ਕੀਤਾ। ਇਹ ਉਸ ਵੇਲੇ ਦੀ ਗੱਲ ਕਿਉਂ ਨਹੀਂ ਕਰਦੇ? (ਵਿਘਨ)

**Mr. Speaker** : At this stage, what is Point of Order. 'Don't disturb. Let him speak. Please sit down.

**ਸਰਦਾਰ ਜਸਬੀਰ ਸਿੰਘ** : ਸਪੀਕਰ ਸਾਹਿਬ, ਜਿਹੜੇ ਡਰਦੇ ਮਾਰੇ ਘਰਾਂ ਵਿਚ ਬੈਠ ਗਏ ਸਨ ਉਨ੍ਹਾਂ ਨੇ ਕਿਹਾ ਕਿ ਅਸੀਂ ਦੇਖਾਂਗੇ ਕਿ 10 ਫੀਸਦੀ ਦੀ ਸਰਕਾਰ ਕਿਵੇਂ ਚਲਦੀ ਹੈ। ਇਕ ਹੋਰ ਦਲੇਰਾਨਾ ਫੈਸਲਾ ਲਿਆ ਗਿਆ ਇਸ ਪੂਰੇ ਪ੍ਰਸੰਗ ਵਿਚ, ਸਪੀਕਰ ਸਾਹਿਬ, ਮੇਰੀ ਇਸ ਗੱਲ ਨੂੰ ਜ਼ਰਾ ਗੌਰ ਨਾਲ ਸੁਣਨ ਦੀ ਕੋਸ਼ਿਸ਼ ਕਰਨਾ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਕਿ ਲੋਕਾਂ ਨੇ ਵੋਟਾਂ ਨਹੀਂ ਪਾਈਆਂ। ਸਰਦਾਰ ਬੇਅੰਤ ਸਿੰਘ ਨੇ ਫੈਸਲਾ ਲਿਆ ਕਿ ਸਾਡੀ ਸਰਕਾਰ ਪਹਿਲਾਂ ਪੰਜਾਬ ਦੀਆਂ 96 ਮਿਉਂਸਪਲ ਕਮੇਟੀਆਂ ਵਿਚ ਚੋਣਾਂ ਕਰਾਵੇਗੀ ਅਤੇ ਫੇਰ ਪੰਜਾਬ ਦੀਆਂ 11,000 ਤੋਂ ਵੱਧ ਪੰਚਾਇਤਾਂ ਦੀਆਂ ਚੋਣਾਂ ਹੋਣਗੀਆਂ। ਸਪੀਕਰ ਸਾਹਿਬ, ਇਹ ਇਕ ਬਹੁਤ ਵੱਡਾ ਫੈਸਲਾ ਸੀ ਅਤੇ ਮੈਨੂੰ ਦੱਸਣ ਵਿਚ ਬੜੀ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਕਿਸ ਤਰ੍ਹਾਂ ਪੰਜਾਬ ਬਦਲਿਆ, ਕਿਸ ਤਰ੍ਹਾਂ ਪੰਜਾਬ ਦੀ ਤਕਦੀਰ ਬਦਲੀ। 6 ਮਹੀਨੇ ਪਹਿਲਾਂ ਇਸ ਪੰਜਾਬ ਵਿਚ ਕਰਫਿਊ ਵਰਗਾ ਮਾਹੌਲ ਸੀ। ਲੋਕੀਂ ਵੋਟਾਂ ਨਹੀਂ ਸੀ ਪਾਉਣ ਆਏ। ਲੇਕਿਨ ਜਦੋਂ ਸਰਦਾਰ ਬੇਅੰਤ ਸਿੰਘ ਪੰਜਾਬ ਦੇ ਮੁੱਖ-ਮੰਤਰੀ ਬਣੇ, ਉਨ੍ਹਾਂ ਨੇ ਆਪਣੇ ਕੰਮਾਂ ਕਾਰਨ ਲੋਕਾਂ ਦਾ ਵਿਸ਼ਵਾਸ ਜਿੱਤਿਆ। ਲੋਕਾਂ ਨੂੰ ਸਰਦਾਰ ਬੇਅੰਤ ਸਿੰਘ ਦੀ ਦਲੇਰੀ ਤੇ ਵਿਸ਼ਵਾਸ ਬੱਝਿਆ ਅਤੇ ਉਨ੍ਹਾਂ ਦੀ ਸਿਆਣਪ ਤੇ ਵਿਸ਼ਵਾਸ ਬੱਝਿਆ, ਫੇਰ ਲੋਕਾਂ ਨੇ ਫੈਸਲਾ ਲਿਆ ਕਿ ਜਿਹੜੇ 95 ਮਿਉਸਪਲ ਕਮੇਟੀਆਂ ਦੇ ਚੁਣਾਓ ਹੋ ਰਹੇ ਹਨ, ਅਸੀਂ ਉਨ੍ਹਾਂ ਵਿਚ ਜ਼ਰੂਰ ਹਿੱਸਾ ਲਵਾਂਗੇ। ਮੈਂ ਉਨ੍ਹਾਂ ਬਾਈਕਾਟੀਆਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਚੁਣਾਓ ਹੋਏ, ਜਿਥੇ ਪਹਿਲਾਂ ਉਹ ਕਹਿੰਦੇ ਸਨ ਕਿ 10 ਫੀਸਦੀ ਵੋਟਾਂ ਪਈਆਂ ਹਨ, ਉਨ੍ਹਾਂ ਹੀ ਸ਼ਹਿਰਾਂ ਦੇ ਅੰਦਰ 80 ਤੋਂ 85 ਫੀਸਦੀ ਵੋਟਾਂ ਪਈਆਂ ਅਤੇ ਬਹੁਤ ਹੀ ਅਮਨ ਅਮਾਨ ਨਾਲ ਵੋਟਾਂ ਪਈਆਂ। (ਥੰਪਿੰਗ) ਮੈਂ ਇਨ੍ਹਾਂ ਭਰਾਵਾਂ ਨੂੰ ਜਿਹੜੇ ਸਦਨ ਵਿਚ ਦੋਹੀਂ ਪਾਸੀਂ ਬੈਠੇ ਹਨ, ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਤੁਸੀਂ ਅਤੇ ਮੈਂ

[ਸਰਦਾਰ ਜਸਬੀਰ ਸਿੰਘ]

19 ਫਰਵਰੀ ਨੂੰ ਚੁਣਾਓ ਲੜੇ ਸੀ ਤਾਂ ਸਾਡੇ ਨਾਲ 25-25 ਬੀ.ਐਸ.ਐਫ. ਦੇ ਸੀ.ਆਰ.ਪੀ.ਐਫ. ਦੇ ਅਤੇ ਪੰਜਾਬ ਪੁਲਿਸ ਦੇ ਸਿਪਾਹੀ ਸਨ। ਸਵੇਰੇ 6.00 ਵਜੇ ਤੋਂ ਬਾਹਰ ਜਾਣ ਦਾ ਹੁਕਮ ਸੀ ਅਤੇ ਸ਼ਾਮ ਦੇ 6.00 ਵਜੇ ਤੱਕ ਘਰ ਪਰਤਣ ਦਾ ਹੁਕਮ ਸੀ। ਮੈਂ ਮੁੱਖ ਮੰਤਰੀ ਜੀ ਨੂੰ ਫੇਰ ਮੁਬਾਰਕਬਾਦ ਦੇਣੀ ਚਾਹਾਂਗਾ ਜਿਨ੍ਹਾਂ ਦੁਆਰਾ ਸਾਡੇ ਪੰਜਾਬ ਦੀ ਕਾਇਆ ਕਲਪ ਹੋਈ। ਮਿਉਂਸਪਲ ਕਮੇਟੀਆਂ ਦੇ ਚੁਣਾਓ ਹੋਏ। ਪੁਲਿਸ ਅਫ਼ਸਰਾਂ ਨੇ ਕੈਂਡੀਡੇਟਸ ਨੂੰ ਬੁਲਾਇਆ ਅਤੇ ਪੁੱਛਿਆ ਕਿ ਤੁਹਾਨੂੰ ਕਿੰਨੀ ਕਿੰਨੀ ਗਾਰਦ ਚਾਹੀਦੀ ਹੈ। ਮੈਂ ਪੰਜਾਬ ਦੇ ਲੋਕਾਂ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ, ਉਨ੍ਹਾਂ ਨੇ ਕਿਹਾ ਕਿ ਹੁਣ ਲੋਕਾਂ ਦਾ ਰਾਜ ਕਾਇਮ ਹੋ ਗਿਆ ਹੈ, ਸਾਨੂੰ ਸਰਦਾਰ ਬੇਅੰਤ ਸਿੰਘ ਤੇ ਪੂਰਾ ਵਿਸ਼ਵਾਸ ਹੈ, ਸਾਨੂੰ ਕਿਸੇ ਗਾਰਦ ਦੀ ਲੋੜ ਨਹੀਂ। ਪੰਜਾਬ ਅੰਦਰ ਸਵੇਰੇ 6.00 ਵਜੇ ਤੋਂ ਪਹਿਲਾਂ ਅਤੇ ਰਾਤ ਦੇ 6.00 ਵਜੇ ਤੋਂ ਬਾਅਦ ਵੀ ਚੋਣਾਂ ਲੜੀਆਂ ਗਈਆਂ (ਥੰਪਿੰਗ) ਅਤੇ ਰਾਤ ਨੂੰ ਭੰਗੜੇ ਪਾਏ ਗਏ, ਗਿੱਧੇ ਪਾਏ ਗਏ ਅਤੇ ਬਗੈਰ ਪੁਲਿਸ ਫੋਰਸ ਤੋਂ ਵੋਟਾਂ ਪਾਈਆਂ ਗਈਆਂ। ਉਨ੍ਹਾਂ ਦੇ ਨਤੀਜੇ ਵੀ ਤੁਹਾਡੇ ਸਾਹਮਣੇ ਹਨ। ਇਨ੍ਹਾਂ ਬਾਈਕਾਟੀਆਂ ਵਲੋਂ ਫੇਰ ਮਿਹਣਾ ਮਾਰਿਆ ਗਿਆ ਕਿ ਸ਼ਹਿਰਾਂ ਵਿਚ ਤਾਂ ਅੱਗੇ ਹੀ ਕਾਂਗਰਸ ਨੂੰ ਵੋਟਾਂ ਪਾਈਆਂ ਜਾਂਦੀਆਂ ਹਨ, ਸ਼ਹਿਰਾਂ ਵਿਚ ਹੀ ਤਾਂਬਾਣੇ ਹਨ। ਪੰਚਾਇਤਾਂ ਦੀਆਂ ਚੋਣਾਂ ਕਰਾ ਕੇ ਦੇਖੋ। ਮੈਂ, ਸਪੀਕਰ ਸਾਹਿਬ, ਫੇਰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਸਰਕਾਰ ਨੂੰ, ਜਿਸ ਬਾਰੇ ਰਾਜਪਾਲ ਜੀ ਨੇ ਆਪਣੇ ਭਾਸ਼ਣ ਵਿਚ ਠੀਕ ਕਿਹਾ ਸੀ ਕਿ ਸਰਦਾਰ ਬੇਅੰਤ ਸਿੰਘ ਦੀ ਵਿਲੱਖਣ ਸ਼ਖਸ਼ੀਅਤ ਨੇ, ਠੀਕ ਫੈਸਲੇ ਨੇ ਸਾਰੇ ਦੇਸ਼ ਦੇ ਅੰਦਰ ਨਾਮਨਾ ਖੱਟਿਆ ਹੈ। ਇਨ੍ਹਾਂ ਨੇ ਚੁਣਾਓ ਕਰਾਉਣ ਦਾ ਫੈਸਲਾ ਲਿਆ। ਇਥੇ, ਸਪੀਕਰ ਸਾਹਿਬ, ਮੈਂ ਇੱਕ ਗੱਲ ਦੱਸਣੀ ਚਾਹੁੰਦਾ ਹਾਂ ਕਿ ਇਕ ਬਹੁਤ ਵੱਡਾ ਬਾਈਕਾਟੀਆ ਸੀ। ਉਹ ਅਨਪੜ੍ਹ ਨਹੀਂ ਸੀ। ਆਈ.ਪੀ.ਐਸ. ਰਿਟਾਇਰਡ ਸੀ ਅਤੇ ਅੰਗਰੇਜ਼ੀ ਵੀ ਬਹੁਤ ਅੱਛੀ ਬੋਲਦਾ ਸੀ। ਉਸ ਨੇ ਕਿਹਾ ਸੀ ਕਿ ਮੈਂ ਚੁਣਾਓ ਦਾ ਇਸ ਕਰਕੇ ਬਾਈਕਾਟ ਕੀਤਾ ਸੀ ਕਿ ਮੈਨੂੰ ਭਾਰਤ ਦੀ ਸਰਕਾਰ ਤੇ ਭਰੋਸਾ ਨਹੀਂ, ਪੰਜਾਬ ਦੀ ਸਰਕਾਰ ਤੇ ਭਰੋਸਾ ਨਹੀਂ। ਜੇ ਯੂ.ਐਨ.ਓ. ਦੇ ਆਬਜ਼ਰਵਰ ਪੰਜਾਬ ਵਿਚ ਚੋਣਾਂ ਕਰਾਉਣ ਤਾਂ ਮੈਂ ਚੋਣਾ ਲੜਾਂਗਾ। ਮੈਂ ਇਸ ਮਹਾਨ ਸਦਨ ਵਿਚ ਸਰਦਾਰ ਬੇਅੰਤ ਸਿੰਘ ਨੂੰ ਮੁਬਾਰਕਬਾਦ ਦੇਣੀ ਚਾਹਾਂਗਾ ਕਿ ਤੁਹਾਡੀ ਸਰਕਾਰ ਬਣੀ ਅਤੇ ਉਹੀ ਬਾਈਕਾਟੀਆ ਜਿਹੜਾ ਯੂ.ਐਨ.ਓ. ਦੇ ਆਬਜ਼ਰਵਰ ਤੋਂ ਬਿਨਾਂ ਪੰਜਾਬ ਦੀ ਅਸੈਂਬਲੀ ਦੇ ਚੁਣਾਓ ਨਹੀਂ ਲੜ ਸਕਦਾ ਸੀ, ਉਸ ਨੂੰ ਪੰਚਾਇਤਾਂ ਦੀਆਂ ਚੋਣਾਂ ਜਿਹੜੀਆਂ ਕਿ ਇਕ ਪਟਵਾਰੀ ਦੀ ਪੈਰਵੀ ਹੇਠ ਹੁੰਦੀਆਂ ਹਨ, ਉਨ੍ਹਾਂ ਤੱਕ ਲੈ ਆਂਦਾ। ਇਨ੍ਹਾਂ ਚੋਣਾਂ ਦਾ ਪ੍ਰਬੰਧ ਕੌਣ ਕਰਦਾ ਹੈ ? ਇਕ ਪਟਵਾਰੀ ਹੀ ਕਰਦਾ ਹੈ। ਤੁਸੀਂ ਉਸ ਬੰਦੇ ਨੂੰ ਯੂ.ਐਨ.ਓ. ਤੋਂ ਪਟਵਾਰੀ ਤੱਕ ਲੈ ਆਂਦਾ ਫੇਰ ਜਿਨ੍ਹਾਂ ਨੇ ਇਹ ਫੈਸਲਾ ਕੀਤਾ ਸੀ ਉਨ੍ਹਾਂ ਨੇ ਲੋਕਾਂ ਨੂੰ ਕਿਹਾ ਕਿ ਤੁਸੀਂ ਅਸਤੀਫੇ ਦੇ ਦਿਓ, ਪੰਚਾਂ ਅਤੇ ਸਰਪੰਚਾਂ ਨੂੰ ਕਿਹਾ ਕਿ ਤੁਸੀਂ ਅਸਤੀਫੇ ਦੇ ਦਿਓ। ਉਨ੍ਹਾਂ ਲੋਕਾਂ ਨੇ ਪੰਜਾਬ ਦੇ ਅੰਦਰ ਇਹ ਚੁਣਾਓ ਲੜੇ। ਰਾਜਪਾਲ ਜੀ ਨੇ ਠੀਕ ਹੀ ਕਿਹਾ ਹੈ ਕਿ ਜੋ ਪੰਚਾਇਤਾਂ ਅਤੇ ਨਗਰ-ਪਾਲਕਾਵਾਂ ਦੇ ਚੁਣਾਉ ਹੋਏ, ਉਹ ਬਹੁਤ ਸਹੀ ਫੈਸਲਾ ਸੀ। ਇਸ ਨਾਲ ਲੋਕਾਂ ਦਾ ਵਿਸ਼ਵਾਸ

ਵਧਿਆ। ਸਪੀਕਰ ਸਾਹਿਬ, ਅਸੀਂ ਬਹੁਤ ਮਾੜੇ ਦਿਨ ਵੇਖੇ। ਅਸੀਂ ਇਹੋ ਜਿਹੇ ਦਿਨ ਦੇਖੇ ਕਿ ਜਦੋਂ ਕਿਤੇ ਇਕ ਛੋਟਾ ਜਿਹਾ ਵੀ ਅਤਿਵਾਦੀ ਪੰਜਾਬ ਦੇ ਕਿਸੇ ਹਿੱਸੇ ਵਿਚ ਮਰ ਜਾਂਦਾ ਸੀ ਅਤੇ ਉਸ ਦੇ ਮਾਰੇ ਜਾਣ ਦੀ ਖਬਰ ਅਖ਼ਬਾਰ ਵਿਚ ਛਪਦੀ ਸੀ ਤਾਂ ਸਾਰਾ ਪੰਜਾਬ ਬੰਦ ਹੋ ਜਾਂਦਾ ਸੀ, ਮੋਟਰਾਂ ਬੰਦ ਹੋ ਜਾਂਦੀਆਂ ਸਨ, ਗੱਡੀਆਂ ਬੰਦ ਹੋ ਜਾਂਦੀਆਂ ਸਨ। ਸੜਕਾਂ ਸੁੰਨੀਆਂ ਹੋ ਜਾਂਦੀਆਂ ਸਨ ਪੰਜਾਬ ਦੇ ਅੰਦਰ ਉਸ ਵੇਲੇ ਇਹੋ ਜਿਹਾ ਮਾਹੌਲ ਸੀ। ਮੈਨੂੰ ਇਹ ਦੱਸਣ ਵਿਚ ਬਹੁਤ ਖੁਸ਼ੀ ਹੋ ਰਹੀ ਹੈ ਕਿ ਪੰਜਾਬ ਦੇ ਲੋਕਾਂ ਸਰਦਾਰ ਬੇਅੰਤ ਸਿੰਘ ਜੀ ਨੂੰ ਐਨਾ ਸਹਿਯੋਗ ਦਿੱਤਾ ਕਿ 2 ਸਾਲਾਂ ਦੇ ਅੰਦਰ ਅੰਦਰ ਪੰਜਾਬ ਦਾ ਸਾਰਾ ਮਾਹੌਲ ਹੀ ਬਦਲ ਗਿਆ। ਕਿਸੇ ਦੇਸ਼, ਕਿਸੇ ਕੌਮ ਜਾਂ ਕਿਸੇ ਪਾਰਟੀ ਦੇ ਇਤਿਹਾਸ ਵਿਚ 2 ਸਾਲ ਦਾ ਸਮਾਂ ਭਾਵੇਂ ਕੋਈ ਅਹਿਮੀਅਤ ਨਹੀਂ ਰੱਖਦਾ ਲੇਕਿਨ ਪੰਜਾਬ ਦੀ ਤਾਰੀਖ ਵਿਚ ਪਿਛਲੇ 2 ਸਾਲਾਂ ਦੀ ਬਹੁਤ ਵੱਡੀ ਅਹਿਮੀਅਤ ਹੈ। ਸਪੀਕਰ ਸਾਹਿਬ, ਪੰਜਾਬ ਵਿਚ ਬੰਦ ਹੁੰਦੇ ਰਹੇ। ਵੱਡੇ ਵੱਡੇ ਅਕਾਲੀ ਨੇਤਾ ਉਨ੍ਹਾਂ ਬੰਦਾਂ ਨੂੰ ਸਪਾਂਸਰ ਕਰਦੇ ਰਹੇ ਔਰ ਸਾਰਾ ਪੰਜਾਬ ਬੰਦ ਹੁੰਦਾ ਰਿਹਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਫਿਰ ਇਕ ਵਾਰੀ ਮੁੱਖ ਮੰਤਰੀ ਜੀ ਨੂੰ, ਉਨ੍ਹਾਂ ਦੀ ਸਰਕਾਰ ਨੂੰ, ਉਨ੍ਹਾਂ ਦੇ ਸਾਥੀਆਂ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਇਸ ਬਦਲੇ ਹੋਏ ਹਾਲਾਤ ਵਾਸਤੇ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ। ਅੱਜ ਦਾ ਪੰਜਾਬ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦਾ ਪੰਜਾਬ ਹੈ।

ਸਪੀਕਰ ਸਾਹਿਬ, ਮੈਂ ਇਕ ਬਹੁਤ ਵੱਡੇ ਅਤਿਵਾਦੀ ਦੀ ਗੱਲ ਦਸਦਾ ਹਾਂ। ਇਹ ਕੋਈ ਛੋਟਾ ਮੋਟਾ ਅਤਿਵਾਦੀ ਨਹੀਂ ਸੀ, ਸਗੋਂ ਇਹ ਪੰਜਾਬ ਦਾ ਸਭ ਤੋਂ ਵੱਡਾ ਅਤਿਵਾਦੀ ਸੀ। ਉਸ ਅਤਿਵਾਦੀ ਦੇ ਸਿਰ ਤੇ ਲੱਖਾਂ ਰੁਪਏ ਦਾ ਇਨਾਮ ਸੀ। ਉਸ ਨੇ ਪੰਜ ਸੌ ਮਾਸੂਮ ਬੰਦਿਆਂ ਨੂੰ ਮਾਰਿਆ ਸੀ। ਭੈਣਾਂ ਦੀ ਬੇਅਦਬੀ ਕੀਤੀ ਸੀ, ਬੇਇੱਜ਼ਤੀ ਕੀਤੀ ਸੀ। ਉਹ ਅਤਿਵਾਦੀ ਗੁਰਬਚਨ ਸਿੰਘ ਮਾਨੋਚਾਹਲ ਸੀ ਜਿਸ ਤੋਂ ਸਾਰਾ ਪੰਜਾਬ ਕੰਬਦਾ ਸੀ। ਉਹੀ ਸਭ ਤੋਂ ਵੱਡਾ ਅਤਿਵਾਦੀ ਪੰਜਾਬ ਪੁਲਿਸ ਦੇ ਇਕ ਸਾਧਾਰਣ ਸਿਪਾਹੀ ਦੀ ਗੋਲੀ ਨਾਲ ਮਾਰਿਆ ਗਿਆ। ਰਾਜਪਾਲ ਜੀ ਨੇ ਸਰਦਾਰ ਬੇਅੰਤ ਸਿੰਘ ਜੀ ਨੂੰ ਮੁਬਾਰਕਬਾਦ ਠੀਕ ਹੀ ਦਿੱਤੀ ਹੈ। ਉਸ ਅਤਿਵਾਦੀ ਦੀ ਲਾਸ਼ ਤਰਨ ਤਾਰਨ ਦੀ ਡਿਸਪੈਂਸਰੀ ਵਿਚ ਪਈ ਰਹੀ। ਉਸ ਦਾ ਕੋਈ ਵਾਰਸ ਨਹੀਂ ਆਇਆ। ਜਿਸ ਪੰਜਾਬ ਵਿਚ ਗੱਲ ਗੱਲ ਤੇ ਬੰਦ ਹੁੰਦਾ ਰਿਹਾ ਹੋਵੇ, ਉਸੇ ਪੰਜਾਬ ਅੰਦਰ ਇੱਕ ਐਡਾ ਵੱਡਾ ਅਤਿਵਾਦੀ ਮਾਰਿਆ ਗਿਆ ਹੋਵੇ ਅਤੇ ਕੋਈ ਬੰਦ ਨਾ ਹੋਇਆ ਹੋਵੇ, ਇਹ ਬਹੁਤ ਵੱਡੀ ਗੱਲ ਸੀ। ਮਾਨੋਚਾਹਲ ਪਿੰਡ ਦੀਆਂ ਕੁੜੀਆਂ ਨੇ, ਬੇਟੀਆਂ ਨੇ ਅਤੇ ਦੂਸਰੇ ਲੋਕਾਂ ਨੇ ਠੀਕ ਹੀ ਕੀਤਾ, ਉਨ੍ਹਾਂ ਉਸ ਦੇ ਮਾਰੇ ਜਾਣ ਤੇ ਦੀਪਮਾਲਾ ਕੀਤੀ। ਸਪੀਕਰ ਸਾਹਿਬ, ਜਿਨ੍ਹਾਂ ਸ਼ਕਤੀਆਂ ਨੇ ਪੰਜਾਬ ਨੂੰ ਬਰਬਾਦ ਕੀਤਾ, ਜਿਨ੍ਹਾਂ ਸ਼ਕਤੀਆਂ ਨੇ ਸਿੱਖਾਂ ਦਾ ਧਾਰਮਿਕ ਸੋਸ਼ਣ ਕੀਤਾ, ਉਨ੍ਹਾਂ ਸ਼ਕਤੀਆਂ ਨੂੰ ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦ ਕਰਨਾ ਚਾਹੀਦਾ ਹੈ। ਪਿਛਲੇ 10 ਵਰ੍ਹੇ ਸਾਡਾ ਪਿਆਰਾ ਹਰਿਮੰਦਰ ਸਾਹਿਬ ਸੁੰਨਾ ਪਿਆ ਰਿਹਾ। 10 ਵਰ੍ਹੇ ਤੱਕ ਗੁਰੂ ਰਾਮ ਦਾਸ ਜੀ ਦਾ ਲੰਗਰ ਸੁੰਨਾ ਪਿਆ ਰਿਹਾ। 10 ਵਰ੍ਹੇ ਅਕਾਲ ਤਖਤ ਸਾਹਿਬ ਦਾ ਜਥੇਦਾਰ ਨਹੀਂ ਸੀ। ਉਥੋਂ ਦੀ ਮਰਿਆਦਾ ਬਦਲ ਦਿੱਤੀ ਗਈ ਸੀ। ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਦਸਣ ਲੱਗਿਆ ਹਾਂ, ਉਹ ਗੱਲ

[ਸਰਦਾਰ ਜਸਬੀਰ ਸਿੰਘ]

ਮੈ ਨਹੀਂ ਕਹੀ, ਉਹ ਗੱਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਕੱਤਰ, ਸਰਦਾਰ ਮਨਜੀਤ ਸਿੰਘ ਕਲਕੱਤਾ ਨੇ ਕਹੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਐਤਕੀਂ ਜਿਹੜੀ ਦਿਵਾਲੀ ਲਗੀ ਹੈ, ਉਸ ਦਿਵਾਲੀ ਤੋਂ 12 ਲੱਖ ਰੁਪਏ ਦਾ ਚੜ੍ਹਾਵਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਚੜ੍ਹਿਆ ਹੈ। ਇਹ ਕੋਈ ਛੋਟੀ ਗੱਲ ਨਹੀਂ ਹੈ। ਇਕ ਉਹ ਵੀ ਵੇਲਾ ਸੀ ਜਦੋਂ ਲੋਕ ਦੂਰੋਂ ਮੱਥਾ ਟੇਕਦੇ ਸਨ, ਜਿਹੜੇ ਡਰਦੇ ਅੰਦਰ ਨਹੀਂ ਸਨ ਜਾਂਦੇ। ਇਸ ਦੇ ਉਲਟ ਐਤਕੀਂ ਉਥੇ ਪੂਰੀਆਂ ਰੌਣਕਾਂ ਲੱਗੀਆਂ। 10 ਵਰ੍ਹਿਆਂ ਤੋਂ ਬਾਅਦ ਪਹਿਲੀ ਵਾਰ ਇਸ ਤਰ੍ਹਾਂ ਹੋਇਆ ਹੈ। ਇਸ ਵਾਰ ਹਰਿਮੰਦਰ ਸਾਹਿਬ ਦੇ ਅੰਦਰ ਲੋਕੀਂ ਖੁਸ਼ੀ ਨਾਲ ਗਏ ਹਨ ਅਤੇ 12 ਲੱਖ ਰੁਪਏ ਦਾ ਚੜ੍ਹਾਵਾ ਚੜ੍ਹਿਆ ਹੈ। ਮੈਂ ਇਕ ਹੋਰ ਵੀ ਮੁਬਾਰਕਬਾਦ ਦੇਣਾ ਚਾਹਾਂਗਾ ਸਰਦਾਰ ਬੇਅੰਤ ਸਿੰਘ ਜੀ ਨੂੰ ਕਿ ਉਹ ਲੋਕ ਜਿਨ੍ਹਾਂ ਨੇ ਸਿੱਖਾਂ ਦਾ ਸੋਸ਼ਨ ਕੀਤਾ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਿਨ੍ਹਾਂ ਨੇ 18-19 ਸਾਲ ਉਸ ਕਮੇਟੀ ਦੀ ਪ੍ਰਧਾਨਗੀ ਕੀਤੀ ਉਹ, ਸਪੀਕਰ ਸਾਹਿਬ, 10 ਸਾਲਾਂ ਦੇ ਵਿੱਚ 8 ਵਾਰੀ ਵੀ ਸ੍ਰੀ ਹਰਿਮੰਦਰ ਸਾਹਿਬ ਵਿੱਚ ਮੱਥਾ ਟੇਕਣ ਨਹੀਂ ਗਏ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਔਰ ਅੱਜ ਉਸ ਕਰਕੇ ਹੀ ਸ੍ਰੋਮਣੀ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਔਰ ਕਮੇਟੀ ਦੇ ਹੋਰ ਅਹੁਦੇਦਾਰ ਵੀ ਜਿਹੜੇ ਕਿ ਆਪਣੀਆਂ ਮੀਟਿੰਗਾਂ ਨਹੀਂ ਕਰ ਸਕਦੇ ਸਨ ਉਥੇ ਮੀਟਿੰਗਾਂ ਵੀ ਕਰਦੇ ਹਨ ਔਰ ਉਥੇ ਹੁਣ ਬੜੀ ਖੁਸ਼ੀ ਦੀ ਲਹਿਰ ਦੌੜਦੀ ਹੈ।

ਸਪੀਕਰ ਸਾਹਿਬ, ਪੰਜਾਬ ਦੇ ਵਿਚ ਬਹੁਤ ਮਾੜੇ ਦਿਨ ਆਏ। ਮੈਂ ਹੁਣ ਸਭਿਆਚਾਰ ਦੀ ਗਲ ਕਰਨਾ ਚਾਹੁੰਦਾ ਹਾਂ। ਇਹ ਸਾਡਾ ਗੀਤਾਂ ਦਾ ਪੰਜਾਬ, ਇਹ ਖੁਸ਼ੀਆਂ ਦਾ ਪੰਜਾਬ, ਗਿਧਿਆਂ ਦਾ ਪੰਜਾਬ ਕਬਰਾਂ ਦੀ ਤਰ੍ਹਾਂ ਹੀ ਬਿਲਕੁਲ ਚੁੱਪ ਹੋ ਗਿਆ ਸੀ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਔਰ ਬਹੁਤ ਵਡੇ ਵਡੇ ਮੇਲੇ ਲਗਣ ਲਗ ਪਏ ਹਨ। ਮੈਂ ਇਕ ਹੋਰ ਮਿਸਾਲ ਦੇਣਾ ਚਾਹਾਂਗਾ ਕਿ ਪਿਛੇ ਜਿਹੇ ਹੀ, ਸਪੀਕਰ ਸਾਹਿਬ, ਇਕ ਬਹੁਤ ਵਡਾ ਮੇਲਾ ਮੁੱਲਾਂਪੁਰ ਦਾਖਾ ਵਿਚ ਲਗਿਆ। ਸਪੀਕਰ ਸਾਹਿਬ ਇਸ ਮੇਲੇ ਦੇ ਵਿਚ ਪੰਜਾਬ ਭਰ ਤੋਂ ਕੋਈ 50,000 ਦੇ ਕਰੀਬ ਨੌਜਵਾਨ ਇਕਤਰ ਹੋਏ ਔਰ ਸਵੇਰੇ 10.00 ਵਜੇ ਤੋਂ ਲੈ ਕੇ ਰਾਤ ਦੇ 11.00 ਵਜੇ ਤਕ ਲੋਕਾਂ ਨੇ ਖੁਸ਼ੀਆਂ ਮਾਣੀਆਂ। ਪੰਜਾਬ ਦੇ ਗਭਰੂ, ਨੌਜਵਾਨ ਬੜੀਆਂ ਖੂਬਸੂਰਤ ਦਸਤਾਰਾਂ ਸਜਾ ਕੇ, ਮੇਰੀਆਂ ਭੈਣਾਂ ਅਤੇ ਮੇਰੇ ਵੀਰ ਇਸ ਮੇਲੇ ਵਿਚ ਸ਼ਾਮਲ ਹੋਏ। (ਵਿਘਨ)......

**ਕਾਮਰੇਡ ਤਰਸੇਮ ਜੋਧਾ :** ਸਪੀਕਰ ਸਾਹਿਬ, ਹਾਊਸ ਵਿਚ ਹਾਲੇ ਵੀ ਆਫੀਸਰਜ਼ ਗੈਲਰੀ ਵਿਚ ਕੁਰਸੀਆਂ ਖਾਲੀ ਪਈਆਂ ਹਨ............

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਆਪਣੇ ਇਸ ਪਵਿਤਰ ਹਾਊਸ ਦੀ ਇਜ਼ਤ ਜੇਕਰ ਇਸ ਤਰ੍ਹਾਂ ਹੀ ਹੋਣੀ ਹੈ ਤਾਂ ਫਿਰ ਤੁਸੀਂ ਦੇਖ ਲਓ (ਵਿਘਨ).........

**ਸਰਦਾਰ ਅਤਵਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ, ਮੰਤਰੀ ਅਤੇ ਅਫ਼ਸਰ ਆਪਣੇ ਕਮਰਿਆਂ ਵਿਚ ਕੁੰਡੀਆਂ ਲਾ ਕੇ ਬੈਠੇ ਹਨ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਹਾਊਸ ਦੇ ਵਿਚ ਸਾਰੇ ਮਨਿਸਟਰ ਸਾਹਿਬਾਨ ਬੈਠੇ ਹਨ, ਚੀਫ਼ ਮਨਿਸਟਰ ਸਾਹਿਬ ਬੈਠੇ ਹਨ ਔਰ ਸਾਰੀ ਆਫੀਸਰਜ਼ ਗੈਲਰੀ ਭਰੀ ਪਈ ਹੈ। ਇਹ ਵਾਰ ਵਾਰ ਕਿਉਂ ਰੀਪੀਟ ਕਰ ਰਹੇ ਹਨ। They are not above Ministers. They should not say like that. Ministers are answerable. C.M. is answerable. (Interruption).

**Mr. Speaker** : Sathi Ji, please sit down.

**ਸਰਦਾਰ ਜਸਬੀਰ ਸਿੰਘ :** ਸਪੀਕਰ ਸਾਹਿਬ, ਹੁਣ ਸਾਰੇ ਪੰਜਾਬ ਵਿਚ ਬੜੇ ਭਰਵੇਂ ਮੇਲੇ ਲਗਦੇ ਹਨ। ਮੈਂ ਇਕ ਗੱਲ ਹੋਰ ਕਹਿਣੀ ਚਾਹਾਂਗਾ, ਸਪੀਕਰ ਸਾਹਿਬ, ਇਸ ਪੰਜਾਬ ਦੇ ਵਿਚ ਪੰਜ ਵਾਰੀ ਸਾਡੇ ਅਕਾਲੀ ਭਰਾਵਾਂ ਦੀ ਹਕੂਮਤ ਬਣੀ ਔਰ ਉਨ੍ਹਾਂ ਨੇ ਖਾਸ ਤੌਰ ਤੇ ਪੰਜਾਬ ਦੇ ਸਿਖਾਂ ਦਾ ਬੜਾ ਸ਼ੋਸ਼ਨ ਕੀਤਾ। ਸਾਨੂੰ ਐਂਟੀ ਫਾਰਮਰ ਦਸਿਆ, ਸਾਨੂੰ ਐਂਟੀ ਸਿਖ ਦਸਿਆ। ਮਾਨਯੋਗ ਸਪੀਕਰ ਸਾਹਿਬ, ਮੈਂ ਇਕ ਮਿਸ਼ਾਲ ਇਸ ਸਦਨ ਦੇ ਵਿਚ ਦੇਣਾ ਚਾਹਾਂਗਾ ਕਿ ਸਰਦਾਰ ਬੇਅੰਤ ਸਿੰਘ ਜੀ ਪੰਜਾਬ ਦੇ ਮੁੱਖ ਮੰਤਰੀ ਬਣੇ ਔਰ ਉਸ ਵੇਲੇ ਏਥੇ ਥੀਨ ਡੈਮ ਦਾ ਮਸਲਾ ਸੀ। ਪੰਜਾਬ ਵਿਚ ਦੋਹੇਂ ਗੱਲਾਂ ਸਨ, ਲੋਕਾਂ ਨੂੰ ਵਿਸ਼ਵਾਸ ਨਹੀਂ ਸੀ ਕਿ ਥੀਨ ਡੈਮ ਮੁਕੰਮਲ ਵੀ ਕਦੀ ਹੋ ਜਾਵੇਗਾ, ਲੋਕਾਂ ਨੂੰ ਵਿਸ਼ਵਾਸ ਨਹੀਂ ਸੀ ਕਿ ਕਦੀ ਪੰਜਾਬ ਦੇ ਵਿਚ ਵੀ ਅੱਤਵਾਦ ਖ਼ਤਮ ਹੋਵੇਗਾ ਜਾਂ ਨਹੀਂ। ਸਪੀਕਰ ਸਾਹਿਬ, ਸਰਕਾਰ ਬਣਨ ਤੋਂ ਮਗਰੋਂ ਪੰਜਾਬ ਦੇ ਵਿਚ ਅੱਤਵਾਦ ਵੀ ਖ਼ਤਮ ਹੋਇਆ ਔਰ ਪੰਜਾਬ ਦੀ ਕਿਰਸਾਨੀ ਵਾਸਤੇ, ਪੰਜਾਬ ਦੇ ਪਾਣੀ ਲਈ ਭੁੱਖੀ ਖੇਤੀ ਵਾਸਤੇ ਸਰਦਾਰ ਬੇਅੰਤ ਸਿੰਘ ਜੀ ਨੇ ਫੈਸਲਾ ਲਿਆ ਔਰ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਸਿਮਾ ਰਾਓ ਜੀ ਨਾਲ ਮੁਲਾਕਾਤ ਕੀਤੀ ਕਿ ਸਾਨੂੰ ਥੀਨ ਡੈਮ ਬਣਾਉਣ ਲਈ ਪੂਰੇ ਅਖ਼ਤਿਆਰ ਦਿਓ ਔਰ ਫੰਡਜ਼ ਦਿਓ। ਸਪੀਕਰ ਸਾਹਿਬ, ਮੈਂ ਥੀਨ ਡੈਮ ਦੇ ਮਸਲੇ ਤੇ ਸਰਦਾਰ ਬੇਅੰਤ ਸਿੰਘ ਜੀ ਨੂੰ ਇਸ ਗੱਲ ਦੀ ਮੁਬਾਰਕਬਾਦ ਦੇਣਾ ਚਾਹਾਂਗਾ ਕਿ ਦੁਨੀਆਂ ਦੇ ਵਿਚ ਪਹਿਲੀ ਵਾਰ ਇਹ ਵਿਲਖਣ ਘਟਨਾ ਹੋਈ ਕਿ ਪੂਰਨਮਾਸ਼ੀ ਵਾਲੇ ਦਿਨ ਗੁਰੂ ਨਾਨਕ ਪਾਤਸ਼ਾਹ ਜੀ ਦੇ ਜਨਮ ਦਿਨ ਤੇ ਥੀਨ ਡੈਮ ਦੇ ਰਾਵੀ ਦਰਿਆ ਦੇ ਪਾਣੀ ਨੂੰ ਮੋੜਿਆ ਗਿਆ। ਇਕ ਗੱਲ ਸਰਦਾਰ ਬੇਅੰਤ ਸਿੰਘ ਜੀ ਨੇ ਕਹੀ ਮੇਰਾ ਵਿਸ਼ਵਾਸ ਹੈ ਕਿ ਦੁਨੀਆਂ ਦੀ ਕਿਸੇ ਸਰਕਾਰ ਨੇ, ਭਾਰਤ ਵਿਚ ਛਡੋ ਕੁੱਲ ਦੁਨੀਆਂ ਦੀ ਕਿਸੇ ਸਰਕਾਰ ਨੇ, ਕਿਸੇ ਵੀ ਸੂਬੇ ਦੀ ਸਰਕਾਰ ਨੇ ਕਿਸਾਨਾਂ ਵਾਸਤੇ, ਸਨਅਤਕਾਰਾਂ ਵਾਸਤੇ ਏਡਾ ਵਡਾ ਐਲਾਨ ਨਹੀਂ ਕੀਤਾ ਜਿੰਨਾ ਕਿ 29 ਨਵੰਬਰ, 1993 ਨੂੰ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ, ਪੰਜਾਬ ਨੇ ਥੀਨ ਡੈਮ ਤੇ ਰਾਵੀ ਦਰਿਆ ਦਾ ਪਾਣੀ ਮੋੜਦੇ ਹੋਏ ਕੀਤਾ। ਸਪੀਕਰ ਸਾਹਿਬ, ਮੈਂ ਉਸ ਵਲ ਤੁਹਾਡਾ ਧਿਆਨ ਦਿਲਾਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਸੀ ਕਿ ਮੇਰੇ ਪੰਜਾਬ ਦੇ ਪਿੰਡਾਂ ਨੂੰ ਪਾਣੀ ਦੀ ਬਹੁਤ ਲੋੜ ਹੈ, ਮੇਰੀ ਸਨਅਤ ਨੂੰ ਬਿਜਲੀ ਦੀ ਬਹੁਤ ਲੋੜ ਹੈ, ਖੇਤਾਂ ਨੂੰ ਟਿਊਬਵੈਲਾਂ ਨੂੰ ਬਿਜਲੀ ਦੀ ਬਹੁਤ ਲੋੜ ਹੈ ਇਨ੍ਹਾਂ ਨੇ ਕਿਹਾ ਕਿ ਥੀਨ ਡੈਮ ਦਾ ਕੰਮ ਮੁਕੰਮਲ ਕਰ ਦਿਓ ਇਕ ਸਾਧਾਰਨ ਵਰਕਰ ਤੋਂ ਲੈ ਕੇ ਚੀਫ ਇੰਜੀਨੀਅਰ ਤਕ ਨੂੰ ਕਿਹਾ ਕਿ ਤੁਸੀਂ ਆਉਂਦੇ ਤਿੰਨ ਸਾਲਾਂ ਦੇ ਵਿਚ ਇਸ ਤਰੀਕ ਤਕ ਥੀਨ ਡੈਮ ਨੂੰ

[ਸਰਦਾਰ ਜਸਬੀਰ ਸਿੰਘ]

ਮੁਕੰਮਲ ਕਰ ਦਿਓ ਅਸੀਂ ਤੁਹਾਨੂੰ ਇਕ ਸਾਲ ਦੀ ਤਨਖਾਹ ਦੇ ਬਰਾਬਰ ਬੋਨਸ ਦਿਆਂਗੇ। ਸਪੀਕਰ ਸਾਹਿਬ, ਸਾਰੀ ਦੁਨੀਆਂ ਦੇ ਅੰਦਰ ਇਕ ਹਫ਼ਤੇ ਦੀ ਤਨਖਾਹ ਤਾਂ ਦਿਤੀ ਸੁਣੀ ਗਈ ਹੈ; ਇਕ ਮਹੀਨੇ ਦੀ ਤਨਖਾਹ ਵੀ ਦਿਤੀ ਗਈ ਸੁਣੀ ਗਈ ਹੈ ਲੇਕਿਨ ਪੰਜਾਬ ਦੇ ਲੋਕਾਂ ਵਾਸਤੇ ਸਰਦਾਰ ਬੇਅੰਤ ਸਿੰਘ ਜੀ ਨੇ ਇਕ ਸਾਲ ਦੀ ਤਨਖਾਹ ਜਿਹੜੀ ਕਿ 40 ਕਰੋੜ ਰੁਪਏ ਬਣਦੀ ਹੈ, ਉਹ 40 ਕਰੋੜ ਰੁਪਏ ਪੰਜਾਬ ਦੀ ਖੁਸ਼ਹਾਲੀ ਵਾਸਤੇ ਉਨ੍ਹਾਂ ਇੰਜੀਨੀਅਰਾਂ ਨੂੰ ਦੇਣ ਦਾ ਫੈਸਲਾ ਕੀਤਾ। ਸਾਨੂੰ ਕਿਹਾ ਗਿਆ ਕਿ ਅਸੀਂ ਕਿਸਾਨਾਂ ਦੀ ਗਲ ਨਹੀਂ ਕਰਦੇ। ਇਨ੍ਹਾਂ ਕਿਸਾਨਾਂ ਦੀਆਂ ਗਲਾਂ ਕਰਨ ਵਾਲੇ ਦਿੱਲੀ ਵਿਚ ਵਜ਼ੀਰ ਵੀ ਬਣ ਗਏ ਸਨ ਅਤੇ ਕੁਝ ਦੇਰ ਵਜ਼ੀਰ ਰਹੇ ਸਨ। ਉਨ੍ਹਾਂ ਨੇ ਭਾਅ ਮੁਕੱਰਰ ਕਰਨਾ ਸੀ, ਮੈਨੂੰ ਕਹਿੰਦਿਆਂ ਹੋਇਆਂ ਬੜੀ ਸ਼ਰਮ ਆਉਂਦੀ ਹੈ ਕਿ ਇਹ ਕਾਂਗਰਸ ਨੂੰ ਨਿੰਦਦੇ ਰਹੇ ਕਿ ਕਾਂਗਰਸ ਕਿਸਾਨਾਂ ਦਾ ਕੁਝ ਨਹੀਂ ਕਰ ਸਕੀ ਪਰ ਜਦੋਂ ਉਨ੍ਹਾਂ ਨੂੰ ਮੌਕਾ ਮਿਲਿਆ ਕਿਸਾਨਾਂ ਦੀਆਂ ਜਿਣਸਾਂ ਦਾ ਲਾਹੇਵੰਦ ਭਾਅ ਵਧਾਉਣ ਦਾ, ਤਾਂ ਕਿੰਨਾ ਵਧਾਇਆ ਸ਼ਾਇਦ 2 ਰੁਪਏ ਵਧਾਇਆ। ਸਪੀਕਰ ਸਾਹਿਬ, ਮੈਂ ਮੁਬਾਰਕਬਾਦ ਦੇਣਾ ਚਾਹਾਂਗਾ ਸਰਦਾਰ ਬੇਅੰਤ ਸਿੰਘ ਜੀ ਨੂੰ ਜਿਨ੍ਹਾਂ ਨੇ ਭਾਅ ਵਧਾਏ ਹਨ ਅਤੇ ਕਿਸਾਨਾਂ ਨੂੰ 2,000 ਕਰੋੜ ਰੁਪਏ ਦਾ ਵਾਧੂ ਲਾਹੇਵੰਦ ਭਾਅ ਦੇ ਰੂਪ ਵਿਚ ਮਿਲਿਆ ਹੈ। ਅਸੀਂ ਸਾਬਤ ਕੀਤਾ ਹੈ ਕਿ ਪੰਜਾਬ ਵਿਚ ਕਿਸਾਨਾਂ ਦੇ ਹਿਤਾਂ ਦਾ ਕੌਣ ਰਖਵਾਲਾ ਹੈ। ਮੈਂ ਪੂਰੀ ਜ਼ਿੰਮੇਵਾਰੀ ਨਾਲ ਸਪੀਕਰ, ਸਾਹਿਬ ਇਸ ਸਦਨ ਦੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਵੀ ਅਕਾਲੀ ਵਜ਼ਾਰਤ ਨੇ ਪੰਜਾਬ ਦੇ ਵਿਚ ਕੋਈ ਵੀ ਉਨਤੀ ਨਹੀਂ ਕੀਤੀ। ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਤਾਂ ਖਜ਼ਾਨਾ ਖਾਲੀ ਵੀ ਸੀ, ਲੋਕਾਂ ਵਿਚ ਨਿਰਾਸ਼ਾ ਸੀ। ਲੇਕਿਨ ਸਹੀ ਫੈਸਲਾ ਲਿਆ ਸਰਦਾਰ ਬੇਅੰਤ ਸਿੰਘ ਜੀ ਨੇ ਪਹਿਲੇ ਬਜਟ ਵਿਚ 100 ਕਰੋੜ ਰੁਪਏ ..........................

**ਸ੍ਰੀ ਵਿਜੇ ਕੁਮਾਰ ਸਾਥੀ** : ** ** **

**Mr Speaker** : This is no point of order. Please sit down. Do not interrupt him. Let him continue. You can speak anything you like when you get time.

**ਸਰਦਾਰ ਜਸਬੀਰ ਸਿੰਘ** : ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ 100 ਕਰੋੜ ਰੁਪਏ ਦਿਤੇ। ਮੈਂ ਤੁਹਾਡੇ ਰਾਹੀਂ ਆਪਣੇ ਆਨਰੇਬਲ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਤਕ ਕਦੇ ਵੀ ਇੰਨਾ ਰੁਪਿਆ ਪੰਜਾਬ ਵਿਚ ਪਿੰਡਾਂ ਦੀਆਂ ਪੰਚਾਇਤਾਂ ਨੂੰ ਨਹੀਂ ਮਿਲਿਆ ਜਿੰਨਾ ਰੁਪਿਆ ਸਾਡੀ ਸਰਕਾਰ ਨੇ ਦਿਤਾ ਹੈ। ਅਸੀਂ ਇਕ ਮਾਸ ਕੰਟਕਟ ਪਰੋਗਰਾਮ ਕੀਤਾ। ਸਾਡੇ ਐਮ.ਐਲ.ਏਜ਼. ਸਾਹਿਬਾਨ ਨੇ ਆਪਣੇ ਪਿੰਡਾਂ ਵਿਚ ਜਾ ਕੇ ਚੈਕ ਵੰਡੇ। ਮਾਨਯੋਗ ਸਪੀਕਰ ਸਾਹਿਬ, ਮੈਂ ਅਕਾਲੀ ਵਜ਼ਾਰਤ ਦੇ ਸਮੇਂ ਵਿਚ ਤੱਰਕੀ ਦੀ ਇਕ ਉਦਾਹਰਣ ਦੇਣਾ ਚਾਹਾਂਗਾ। ਜਦੋਂ ਅਸੀਂ ਚੈਕ ਵੰਡੇ ਤਾਂ ਅਸੀਂ ਆਪਣੇ ਪਿੰਡਾਂ ਵਿਚ 5-5 ਲੱਖ ਰੁਪਏ ਦੇ ਚੈਕ ਵੰਡੇ। ਜਦੋਂ ਅਸੀਂ ਆਪਣੇ ਹਲਕੇ ਵਿਚ ਇਕ ਪੰਚਾਇਤ ਨੂੰ 5 ਲੱਖ ਰੁਪਏ ਦਾ ਚੈਕ ਦਿਤਾ ਤਾਂ ਉਥੇ ਇਕ ਬਹੁਤ ਬਜ਼ੁਰਗ ਬੰਦਾ

**Expunged as ordered by the Chair.

ਬੈਠਾ ਸੀ ਜਿਹੜਾ ਕਿ ਅਕਾਲੀ ਸਰਕਾਰ ਸਮੇਂ ਸਰਪੰਚ ਰਿਹਾ ਸੀ ਅਤੇ ਕੁਝ ਅਕਾਲੀ ਵਜ਼ੀਰਾਂ ਨੂੰ ਵੀ ਜਾਣਦਾ ਸੀ। ਜਦੋਂ ਮੈਂ ਉਸ ਨਾਲ ਗਲ ਕੀਤੀ ਕਿ ਉਸ ਸਮੇਂ ਉਨ੍ਹਾਂ ਨੂੰ ਕਿੰਨਾ ਕਿੰਨਾ ਰੁਪਿਆ ਮਿਲਦਾ ਸੀ ਤਾਂ ਉਸ ਬਜ਼ੁਰਗ ਵਿਅਕਤੀ ਨੇ ਦਸਿਆ ਕਿ ਬੜਾ ਜ਼ੋਰ ਲਾ ਕੇ ਉਦੋਂ ਪੰਜ ਹਜ਼ਾਰ ਰੁਪਏ ਮਿਲੇ ਸੀ ਅਤੇ ਬਲੇ ਬਲੇ ਹੋ ਗਈ ਸੀ। ਅਸੀਂ ਤਾਂ, ਸਪੀਕਰ ਸਾਹਿਬ, 5-5 ਲੱਖ ਰੁਪਏ ਦੇ ਚੈਕ ਵੰਡੇ ਹਨ (ਵਿਘਨ)। ਫਿਰ ਫੈਸਲਾ ਲਿਆ ਕਿ 300 ਕਰੋੜ ਰੁਪਏ ਪਿੰਡਾਂ ਵਿਚ ਦਿਤੇ ਜਾਣ । ਸਪੀਕਰ ਸਾਹਿਬ, ਇਨ੍ਹਾਂ ਗਲਾਂ ਦਾ ਤਾਂ ਜਵਾਬ ਹੀ ਨਹੀਂ। ਜਿਹੜਾ ਵਿਕਾਸ ਸਰਦਾਰ ਬੇਅੰਤ ਸਿੰਘ ਜੀ ਦੇ ਸਮੇਂ ਦੇ ਦੋ ਵਰ੍ਹਿਆਂ ਦੇ ਛੋਟੇ ਅਰਸੇ ਵਿਚ ਪੰਜਾਬ ਦੇ 11,000 ਪਿੰਡਾਂ ਵਿਚ ਹੋਇਆ ਹੈ ਉਤਨਾ ਪਹਿਲਾਂ ਇੰਨੀ ਵਡੀ ਮਾਤਰਾ ਵਿਚ ਇਨਕਲਾਬ ਨਹੀਂ ਸੀ ਆਇਆ। ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ। ਅੱਜ ਹਾਲਾਤ ਇਹ ਹੈ ਕਿ ਚਾਰੇ ਪਾਸੇ ਵਿਕਾਸ ਹੋ ਰਿਹਾ ਹੈ। ਪਹਿਲਾਂ ਦਹਿਸ਼ਤਗਰ ਦਾ ਮਾਹੌਲ ਸੀ । ਪੰਜਾਬ ਵਿੱਚ ਭੱਠਿਆਂ ਵਾਲੇ ਚੀਕਦੇ ਸਨ ਕਿ ਉਨ੍ਹਾਂ ਦੀਆਂ ਇੱਟਾਂ ਕੋਈ ਚੁੱਕਦਾ ਨਹੀਂ ਹੈ। ਜਦੋਂ ਦੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਹੈ, ਪੰਜਾਬ ਦੇ ਪਿੰਡਾਂ ਵਿੱਚ ਗਲੀਆਂ ਤੇ ਨਾਲੀਆਂ ਅਤੇ ਫਿਰਨੀਆਂ ਪੱਕੀਆਂ ਹੋ ਰਹੀਆਂ ਹਨ। ਭਠਿਆਂ ਵਾਲਿਆਂ ਕੋਲ ਜਿੰਨੀਆਂ ਵੀ ਕੱਚੀਆਂ ਪਿੱਲੀਆਂ ਇੱਟਾਂ ਸਨ ਉਹ ਲੋਕਾਂ ਨੇ ਉਠਾ ਲਈਆਂ।

**ਪੰਡਿਤ ਸੋਮ ਦੱਤ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇੱਕ ਮੈਂਬਰ ਸਾਹਿਬ ਬੜੇ ਚੰਗੇ ਢੰਗ ਨਾਲ ਕੇਸ ਪੁੱਟ ਕਰ ਰਿਹਾ ਹੈ। ਜਦ ਕੋਈ ਕਿਸਾਨਾਂ ਦੇ ਹੱਕ ਦੀ ਗੱਲ ਆਉਂਦੀ ਹੈ ਤਾਂ ਆਪੋਜੀਸ਼ਨ ਵਾਲਿਆਂ ਨੂੰ ਵੀ ਤਾੜੀ ਮਾਰਨੀ ਚਾਹੀਦੀ ਹੈ ਅਤੇ ਮੇਜ਼ ਥੱਪ-ਥੱਪਾਉਣਾ ਚਾਹੀਦਾ ਹੈ। ਅਗਰ ਇਹ ਇਸ ਤਰ੍ਹਾਂ ਨਹੀਂ ਕਰ ਸਕਦੇ ਤਾਂ ਇਨ੍ਹਾਂ ਨੂੰ ਮਾਨਯੋਗ ਮੈਂਬਰ ਨੂੰ ਡਿਸਟਰਬ ਨਹੀਂ ਕਰਨਾ ਚਾਹੀਦਾ ਤਾਂ ਕਿ ਕਿਸਾਨਾਂ ਦੇ ਹੱਕ ਦੀ ਜੋ ਗੱਲ ਹੋ ਰਹੀ ਹੈ ਉਹ ਕਿਸਾਨਾਂ ਤੱਕ ਪੁੱਜ ਸਕੇ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੂੰ ਸਮਝਾਇਆ ਜਾਵੇ ਕਿ ਹਾਊਸ ਦੀ ਮਰਿਆਦਾ ਕੀ ਹੈ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**: ਹਾਊਸ ਵਿੱਚ ਤਾੜੀਆਂ ਨਹੀਂ ਵੱਜਦੀਆਂ।

**ਸ੍ਰੀ ਸਪੀਕਰ**: ਕਰੀਮਪੁਰੀ ਜੀ, ਜਦੋਂ ਤੁਹਾਨੂੰ ਟਾਈਮ ਮਿਲੇਗਾ ਉਦੋਂ ਬੋਲ ਲੈਣਾ। ਤੁਸੀਂ ਆਰਾਮ ਨਾਲ ਸੁਣੋ, ਸ਼ੋਰ ਨਾ ਪਾਓ। ਸਰਦਾਰ ਜਸਬੀਰ ਸਿੰਘ ਜੀ, ਜਾਰੀ ਰੱਖੋ।

**ਸਰਦਾਰ ਜਸਬੀਰ ਸਿੰਘ**: ਸਰਦਾਰ ਬੇਅੰਤ ਸਿੰਘ ਜੀ ਨੇ ਬੜੀ ਦਲੇਰੀ ਵਾਲਾ ਫਸਲਾ ਲਿਆ । ਬਿਜਲੀ ਦੇ ਭਾਅ ਵੀ ਵਧੇ ਹਨ ਲੇਕਿਨ ਕਿਸਾਨਾਂ ਨੂੰ 2 ਕਰੋੜ ਰੁਪਏ ਵਾਧੂ ਦਿਤੇ ਹਨ। ਜਿਹੜੀ ਤੁਸੀਂ ਗੱਲ ਕਰਦੇ ਹੋ ਕਿ 32 ਕਰੋੜ ਰੁਪਏ ਲਏ ਅਤੇ 2 ਕਰੋੜ ਰੁਪਏ ਦਿਤੇ, ਇਕ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਇਨ੍ਹਾਂ ਮੈਂਬਰ ਸਾਹਿਬਾਨ ਵਿੱਚ ਕਿ ਮੈਨੂੰ ਸਮਝਾਣ ਦੀ ਕੋਈ ਸਮਰੱਥਾ ਹੀ ਨਹੀਂ, ਮੈਂ ਇਕ ਮੁਹਾਵਰੇ ਵਾਲੀ ਗੱਲ ਕੀਤੀ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਤੋਂ

[ਸਰਦਾਰ ਜਸਬੀਰ ਸਿੰਘ]

ਪਹਿਲਾਂ, ਮੈਂ ਆਪਣੇ ਮੈਂਬਰ ਸਾਹਿਬਾਨ ਨੂੰ ਪੁੱਛਦਾ ਹਾਂ, ਦੀਵਾਲੀ ਦਾ ਕੀ ਹਾਲ ਸੀ, ਵਿਸਾਖੀ ਦਾ ਕੀ ਹਾਲ ਸੀ, ਲੋਹੜੀ ਦਾ ਕੀ ਹਾਲ ਸੀ? ਦੀਵਾਲੀ ਨਹੀਂ ਸੀ ਮਨਾਈ ਜਾਂਦੀ। ਸਪੀਕਰ ਸਾਹਿਬ, ਤੁਸੀਂ ਇਸ ਨੂੰ ਵੀ ਕਿਸੇ ਹੋਰ ਢੰਗ ਨਾਲ ਸੋਚੋਗੇ। ਇਸ ਦੀਵਾਲੀ ਤੇ ਮੈਂ ਇਕ ਹਲਵਾਈ ਨੂੰ ਪੁੱਛਿਆ ਕਿ ਦੀਵਾਲੀ ਕਿਸ ਤਰ੍ਹਾਂ ਰਹੀ? ਤਾਂ ਉਸਨੇ ਕਿਹਾ ਕਿ ਸਾਰੀ ਮਿਠਾਈ ਅਤੇ ਜਲੇਬੀਆਂ ਜੋ ਬਣਾਈਆਂ ਸਨ ਉਹ ਸਾਰੀਆਂ ਹੀ 4.00 ਵੱਜੇ ਨੂੰ ਖ਼ਤਮ ਹੋ ਗਈਆਂ। ਮੈਂ ਮੁਹਾਵਰੇ ਦੇ ਤੌਰ ਤੇ ਕਿਹਾ ਸੀ ਕਿ ਜਦੋਂ ਦੀਵਾਲੀ ਤੇ 4.00 ਵੱਜੇ ਨੂੰ ਮਿਠਾਈ ਖ਼ਤਮ ਹੋ ਗਈ ਅਤੇ ਜਲੇਬੀਆਂ ਖ਼ਤਮ ਹੋ ਗਈਆਂ ਤਾਂ ਇਸੇ ਤਰ੍ਹਾਂ ਭੱਠਿਆਂ ਤੋਂ ਇੱਟਾਂ ਵੀ ਖਤਮ ਹੋ ਗਈਆਂ, ਮੁੱਕ ਗਈਆਂ। ਦੂਸਰੀ ਗੱਲ ਮੈਂ ਕਹਿਣ ਲੱਗਾ ਹਾਂ (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇਨ੍ਹਾਂ ਨੂੰ ਇੰਸਟਰੱਕਸ਼ਨਜ਼ ਤਾਂ ਇਸ਼ੂ ਕਰੋ ਕਿ ਬੈਠੇ ਬੈਠੇ ਨਾ ਬੋਲਣ। ਇਹ ਹਾਊਸ ਹੈ ਅਤੇ ਇਸ ਦੀ ਮਰਿਆਦਾ ਵੀ ਕਾਇਮ ਰੱਖਣੀ ਚਾਹੀਦੀ ਹੈ। ਇਹ ਬੈਠੇ ਬੈਠੇ ਬੋਲਦੇ ਰਹਿੰਦੇ ਹਨ ਇਹ ਗਲਤ ਹੈ। ਇਹ ਲੋਕਾਂ ਦੀ ਮਿਹਰਬਾਨੀ ਕਰਕੇ ਇਸ ਪਵਿੱਤਰ ਸਦਨ ਵਿੱਚ ਬੈਠੇ ਹਨ, ਇਨ੍ਹਾਂ ਨੂੰ ਰੂਲਾਂ ਦੇ ਮੁਤਾਬਿਕ ਬੋਲਣਾ ਚਾਹੀਦਾ ਹੈ ਤਾਂ ਕਿ ਇਸ ਪਵਿੱਤਰ ਹਾਊਸ ਦੀ ਮਰਿਆਦਾ ਅਤੇ ਸ਼ਾਨ ਨੂੰ ਕਾਇਮ ਰੱਖਿਆ ਜਾ ਸਕੇ।

**ਸ੍ਰੀ ਸਪੀਕਰ :** ਸੀ.ਐਮ. ਸਾਹਿਬ ਨੇ ਜੋ ਕਿਹਾ ਹੈ ਮੈਂ ਉਸ ਦੇ ਨਾਲ ਸਹਿਮਤ ਹਾਂ ਅਤੇ ਮੈਂ ਤੁਹਾਨੂੰ ਸਾਰਿਆਂ ਨੂੰ ਬੇਨਤੀ ਕਰਾਂਗਾ ਕਿ ਬੈਠੇ ਬੈਠੇ ਬੋਲਣ ਦਾ ਕੋਈ ਮਤਲਬ ਨਹੀਂ ਹੈ। ਜੋ ਪਾਰਲੀਮੈਂਟਰੀ ਸਿਸਟਮ ਦਾ ਤਰੀਕਾ ਹੈ, ਕਿਰਪਾ ਕਰਕੇ ਉਸ ਤੇ ਚਲੋ ਤਾਂਕਿ ਰੌਲਾ/ਖੱਪ ਨਾ ਪਵੇ। ਜਦੋਂ ਵੀ ਤੁਹਾਡੀ ਵਾਰੀ ਆਈ ਤੁਹਾਨੂੰ ਬੋਲਣ ਲਈ ਪੂਰਾ ਸਮਾਂ ਦਿੱਤਾ ਜਾਵੇਗਾ। ਸਰਦਾਰ ਜਸਬੀਰ ਸਿੰਘ ਜੀ, ਤੁਸੀਂ ਆਪਣਾ ਭਾਸ਼ਣ ਜਾਰੀ ਰਖੋ।

**ਸਰਦਾਰ ਜਸਬੀਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਇਕ ਹੋਰ ਵਿਸ਼ੇਸ਼ ਤੱਥ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅਕਾਲੀ ਭਰਾਵਾਂ ਨੇ ਆਪਣੀ ਸਰਕਾਰ ਦੌਰਾਨ ਧਾਰਮਿਕ ਸਥਾਨਾਂ ਦੀ ਕਦੇ ਕੋਈ ਗੱਲ ਨਹੀਂ ਕੀਤੀ। ਪੰਜਾਬ ਦੇ ਅੰਦਰ ਕਿਸੇ ਨੇ ਮੰਗ ਵੀ ਨਹੀਂ ਸੀ ਕੀਤੀ, ਜਦੋਂ ਸਾਡੀ ਸਰਕਾਰ ਬਣੀ, ਸਰਦਾਰ ਬੇਅੰਤ ਸਿੰਘ ਜੀ ਨੂੰ ਕਿਸੇ ਨੇ ਕੋਈ ਮੈਮੋਰੰਡਮ ਨਹੀਂ ਦਿੱਤਾ ਪਰ ਕੇਵਲ ਸਰਦਾਰ ਬੇਅੰਤ ਸਿੰਘ ਜੀ ਦਾ ਫੈਸਲਾ ਸੀ ਕਿ ਜਿਸ ਸਥਾਨ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਚਿਣੇ ਗਏ ਅਤੇ ਉਨ੍ਹਾਂ ਦੀ ਮਾਤਾ ਸ਼ਹੀਦ ਹੋ ਗਈ, ਸਪੀਕਰ ਸਾਹਿਬ, ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਮੁਬਾਰਕਬਾਦ ਦੇਣੀ ਚਾਹਾਂਗਾ

ਕਿ ਉਨ੍ਹਾਂ ਨੇ ਸਦਨ ਦੀ ਪਹਿਲੀ ਬੈਠਕ ਵਿਚ ਐਲਾਨ ਕੀਤਾ ਸੀ ਕਿ ਫਤਿਹਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾਇਆ ਜਾਵੇਗਾ। (ਥੰਪਿੰਗ) ਔਰ ਉਨ੍ਹਾਂ ਨੇ ਫਤਿਹਗੜ੍ਹ ਸਾਹਿਬ ਦੇ ਸ਼ਹੀਦਾਂ ਨੂੰ ਸਜਦਾ ਕੀਤਾ। ਉਥੇ ਅਰਬਨ ਅਸਟੇਟ ਵੀ ਬਣਾਇਆ ਜਾਵੇਗਾ ਜੋ ਚੰਡੀਗੜ੍ਹ ਤੋਂ ਵੀ ਵਧੀਆ ਹੋਵੇਗਾ। ਮਾਨਸਾ ਜ਼ਿਲ੍ਹਾ ਬਣਾਇਆ ਗਿਆ। ਲੋਕਾਂ ਦੇ ਹਿੱਤ ਦੀ ਗੱਲ ਕੀਤੀ ਗਈ, ਕਿਸਾਨ ਦੀ ਗੱਲ ਕੀਤੀ ਗਈ। ਮੈਂ ਆਨਰੇਬਲ ਮੈਂਬਰ, ਜੋ ਅਕਾਲੀ ਦਲ ਦੀ ਵਕਾਲਤ ਕਰਦੇ ਹਨ, ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਇੱਕ ਸਾਬਕਾ ਅਕਾਲੀ ਮੰਤਰੀ ਨੂੰ ਪੁੱਛਿਆ ਕਿ ਪੰਜ ਵਰ੍ਹੇ ਤੁਹਾਡੀ ਹਕੂਮਤ ਬਣੀ ਰਹੀ ਔਰ ਹੁਣ ਤੁਸੀਂ ਤਕਰੀਰਾਂ ਕਰਦੇ ਹੋ, ਲੋਕਾਂ ਦਾ ਸੋਸ਼ਣ ਕਰਦੇ ਹੋ, ਤੁਸੀਂ ਫਤਿਹਗੜ੍ਹ ਨੂੰ ਜ਼ਿਲ੍ਹਾ ਕਿਉਂ ਨਹੀਂ ਬਣਾਇਆ। ਮਾਨਯੋਗ ਸਪੀਕਰ ਸਾਹਿਬ, ਉਸ ਨੇ ਜਵਾਬ ਦਿੱਤਾ ਕਿ ਘੌਲ ਹੋ ਗਿਆ। ਮੈਂ ਕਿਹਾ ਕਿ ਹੋਰ ਕੰਮਾਂ ਵਿਚ ਤਾਂ ਘੌਲ ਨਹੀਂ ਹੋਇਆ। ਸਪੀਕਰ ਸਾਹਿਬ, ਹੁਣ ਜਿੱਥੇ ਮਾਨਸਾ ਅਤੇ ਫਤਿਹਗੜ੍ਹ ਸਾਹਿਬ ਜ਼ਿਲ੍ਹੇ ਬਣਾਏ, ਉਥੇ ਸੜਕਾਂ ਦਾ ਕੰਮ ਵੀ ਤੇਜ਼ੀ ਨਾਲ ਚਲਿਆ। ਬਦਕਿਸਮਤੀ ਨਾਲ ਪੰਜਾਬ ਵਿਚ ਹੜ੍ਹ ਆ ਗਏ। ਲੇਕਿਨ ਹੜ੍ਹਾਂ ਦੀ ਪ੍ਰਵਾਹ ਨਾ ਕਰਦੇ ਹੋਏ ਸਰਦਾਰ ਬੇਅੰਤ ਸਿੰਘ ਜੀ ਨੇ ਫੈਸਲਾ ਕੀਤਾ ਕਿ ਇਸ ਵਰ੍ਹੇ ਪੰਜਾਬ ਦੀਆਂ ਸਾਰੀਆਂ ਟੁੱਟੀਆਂ ਸੜਕਾਂ ਦੀ ਮੁਰੰਮਤ ਹੋਵੇਗੀ ਅਤੇ ਜਿਹੜੀਆਂ ਮਿਸਿੰਗ ਲਿੰਕਸ ਹਨ, ਜਿਹੜੀਆਂ ਟੁੱਟੀਆਂ ਸੜਕਾਂ ਹਨ, ਉਨ੍ਹਾਂ ਨੂੰ ਨਵਾਂ ਬਣਾ ਦਿੱਤਾ ਜਾਵੇਗਾ। ਮਾਨਯੋਗ ਸਪੀਕਰ ਸਾਹਿਬ, ਮੈਂ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਇਨ੍ਹਾਂ ਦੋ ਵਰ੍ਹਿਆਂ ਵਿਚ ਦੋ ਸਦੀਆਂ ਜਿੰਨਾ ਕੰਮ ਪੰਜਾਬ ਦੇ ਅੰਦਰ ਸਰਦਾਰ ਬੇਅੰਤ ਸਿੰਘ ਜੀ ਦੀ ਹਕੂਮਤ ਵੇਲੇ ਹੋਇਆ। ਜਿੱਥੋਂ ਤੱਕ ਨੌਜਵਾਨਾਂ ਦੀ ਗੱਲ ਦਾ ਸਵਾਲ ਹੈ, ਮਾਨਯੋਗ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਖੇਡਾਂ ਦਾ ਦੇਸ਼ ਹੈ, ਪੰਜਾਬ ਦੇ ਲੋਕਾਂ ਨੂੰ ਖੇਡਾਂ ਦੇਖਣ ਦਾ ਸ਼ੌਕ ਹੈ। ਪੰਜਾਬ ਦੇ ਪਿੰਡ ਪਿੰਡ ਵਿਚ ਟੂਰਨਾਮੈਂਟ ਹੁੰਦੇ ਹਨ। ਕਿਲ੍ਹਾ ਰਾਏਪੁਰ ਜਿਸ ਨੂੰ ਮਿਨੀ ਓਲੰਪਿਕਸ ਕਿਹਾ ਜਾਂਦਾ ਹੈ, ਲੱਖਾਂ ਦੀ ਗਿਣਤੀ ਵਿਚ ਲੋਕ ਦੇਖਣ ਆਉਂਦੇ ਹਨ। ਦਸ ਵਰ੍ਹੇ ਪੰਜਾਬ ਦੀ ਬਦਕਿਸਮਤੀ ਰਹੀ। ਮੈਂ ਅਰਜ਼ ਕਰਦਾ ਹਾਂ ਕਿ ਕਿਲ੍ਹਾ ਰਾਏਪੁਰ ਦੇ ਰੇਲਵੇ ਸਟੇਸ਼ਨ ਤੇ ਮਜ਼ਦੂਰ ਮਾਰ ਦਿੱਤੇ ਗਏ। ਇਸ ਘਟਨਾ ਤੋਂ ਬਾਅਦ ਲੋਕ ਕੰਬ ਗਏ। ਉਸ ਤੋਂ ਬਾਅਦ ਖੇਡ ਮੇਲਾ ਨਹੀਂ ਸੀ ਲੱਗਦਾ। ਮੈਂ ਪੰਜਾਬ ਦੇ ਨੌਜਵਾਨਾਂ ਵੱਲੋਂ ਸਰਦਾਰ ਬੇਅੰਤ ਸਿੰਘ ਜੀ ਨੂੰ ਮੁਬਾਰਕਬਾਦ ਦੇਣੀ ਚਾਹਾਂਗਾ ਕਿ ਦੋ ਸਾਲ ਦੇ ਅੰਦਰ ਇਕ ਹਜ਼ਾਰ ਤੋਂ ਵੱਧ ਟੂਰਨਾਮੈਂਟ ਪੰਜਾਬ ਅੰਦਰ ਹੋਏ। (ਥੰਪਿੰਗ) ਜਿਥੇ ਕਿਲਾ ਰਾਏਪੁਰ ਵਿਚ ਖੇਡਾਂ ਬੰਦ ਹੋ ਗਈਆਂ ਸਨ, ਸਰਦਾਰ ਬੇਅੰਤ ਸਿੰਘ ਜੀ ਨੇ ਐਤਕੀਂ ਆਪ ਇਸ ਵਾਰੀ ਇਨਾਮ ਦਿੱਤੇ। ਸਪੀਕਰ ਸਾਹਿਬ, ਤਕਰੀਬਨ ਦੋ ਲੱਖ ਲੋਕਾਂ ਦਾ ਇਕੱਠ ਕਿਲਾ ਰਾਏਪੁਰ ਦੀ ਧਰਤੀ ਤੇ ਹੋਇਆ। ਨੌਜਵਾਨ ਆਏ ਅਤੇ ਉਨ੍ਹਾਂ ਖੇਡਾਂ ਖੇਡੀਆਂ ਅਤੇ ਲੋਕਾਂ ਨੇ ਵੇਖੀਆਂ। ਪੰਜਾਬ ਦਾ, ਹੁਣ ਕੋਈ ਐਸਾ ਪਿੰਡ ਨਹੀਂ ਜਿਥੇ ਖੇਡਾਂ ਨਾ ਹੋ ਰਹੀਆਂ ਹੋਣ। ਪੰਜਾਬ ਦਾ ਉਹ ਕਿਹੜਾ ਖੇਤਰ ਹੈ ਜਿਸ ਖੇਤਰ ਵਿਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਤਰੱਕੀ ਨਾ ਕੀਤੀ ਹੋਵੇ। ਸਕੂਲ ਖਾਲੀ ਹੋ ਗਏ ਸਨ। ਬਾਰਡਰ ਦੇ ਇਲਾਕਿਆਂ ਦੇ ਬੁਰੇ ਹਾਲ ਹੋ ਗਏ ਸਨ। ਨਾ ਸਕੂਲਾਂ ਵਿਚ ਅਧਿਆਪਕ ਸੀ ਅਤੇ ਨਾ ਹੀ ਬੱਚੇ ਸਨ।

[ਸਰਦਾਰ ਜਸਬੀਰ ਸਿੰਘ]

ਲੋਕੀਂ ਡਰਦੇ ਸਕੂਲ ਨਹੀਂ ਜਾਂਦੇ ਸਨ ਪਰ ਹੁਣ ਦਹਿਸ਼ਤਗਰਦੀ ਖ਼ਤਮ ਹੋਣ ਕਾਰਨ ਪੰਜਾਬ ਦੇ ਸਕੂਲ ਪੂਰੀ ਤਰ੍ਹਾਂ ਚਲਦੇ ਹਨ। ਬੱਚੇ ਵੀ ਆਉਂਦੇ ਹਨ, ਅਧਿਆਪਕ ਵੀ ਆਉਂਦੇ ਹਨ।

ਮੈਂ ਇੱਕ ਹੋਰ ਗੱਲ ਦੀ ਸਰਦਾਰ ਬੇਅੰਤ ਸਿੰਘ ਜੀ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਇੱਕ ਸਮਾਂ ਸੀ ਜਦੋਂ ਬਦੇਸ਼ੀ ਤਾਕਤਾਂ ਨੇ ਸਾਡੇ ਨੌਜਵਾਨਾਂ ਨੂੰ ਵਰਗਲਾ ਕੇ ਉਨ੍ਹਾਂ ਦੇ ਹੱਥ ਏ.ਕੇ.-47 ਫੜਾਈ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਫੈਸਲਾ ਕੀਤਾ ਕਿ ਨੌਜਵਾਨਾਂ ਦੇ ਹੱਥ ਏ.ਕੇ.-47 ਚੰਗੀ ਨਹੀਂ ਲੱਗਦੀ। ਇਨ੍ਹਾਂ ਦੇ ਹੱਥਾਂ ਵਿਚ ਔਜ਼ਾਰ ਹੋਣੇ ਚਾਹੀਦੇ ਹਨ। ਉਹ ਡਾਕਟਰ ਬਣਨੇ ਚਾਹੀਦੇ ਹਨ, ਇੰਜੀਨੀਅਰ ਬਣਨੇ ਚਾਹੀਦੇ ਹਨ। ਸਾਡੇ ਬਾਰਡਰ ਦੇ ਦੋ ਜ਼ਿਲ੍ਹੇ ਹਨ: ਗੁਰਦਾਸਪੁਰ ਤੇ ਫਿਰੋਜ਼ਪੁਰ। 26 ਤਾਰੀਖ ਨੂੰ ਸਰਦਾਰ ਬੇਅੰਤ ਸਿੰਘ ਜੀ ਨੇ ਫਿਰੋਜ਼ਪੁਰ ਅੰਦਰ ਇੰਜੀਨੀਰਿੰਗ ਕਾਲਜ ਦਾ ਨੀਂਹ ਪੱਥਰ ਰੱਖਿਆ। 27 ਤਾਰੀਖ ਨੂੰ ਗੁਰਦਾਸਪੁਰ ਵਿਚ ਇੰਜੀਨੀਰਿੰਗ ਕਾਲਜ ਦਾ ਨੀਂਹ ਪਥਰ ਰੱਖਿਆ। (ਥੰਪਿੰਗ)। ਜਲੰਧਰ ਸ਼ਹਿਰ ਦੇ ਅੰਦਰ ਮੈਡੀਕਲ ਕਾਲਜ ਦਾ ਨੀਂਹ ਪੱਥਰ ਰੱਖਿਆ। ਇਹ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਹੈ ਜਿਸ ਨੇ ਡਟ ਕੇ ਮੁਕਾਬਲਾ ਕੀਤਾ, ਲੋਕਾਂ ਨੂੰ ਸੇਧ ਦਿਤੀ ਕਿ ਅਸੀਂ ਪੰਜਾਬ ਦੇ ਲੋਕਾਂ ਨੂੰ ਖੁਸ਼ਹਾਲੀ ਦੇਵਾਂਗੇ, ਪੰਜਾਬ ਦੇ ਲੋਕਾਂ ਨੂੰ ਅਮਨ ਵੀ ਦੇਵਾਂਗੇ।

ਕਰ ਅਤੇ ਆਬਕਾਰੀ ਵਿਭਾਗ ਨੇ ਬੜੀ ਤਰੱਕੀ ਕੀਤੀ। ਐਸਾ ਜ਼ਮਾਨਾ ਵੀ ਆਇਆ ਸੀ ਕਿ ਬੰਦੂਕਾਂ ਦੇ ਜ਼ੋਰ ਨਾਲ, ਧਮਕੀਆਂ ਦੇ ਜ਼ੋਰ ਨਾਲ ਧਕੇ ਵੀ ਹੋਵੇ, ਕਰਵਾਏ ਵੀ ਗਏ, ਸਸਤੇ ਠੇਕੇ ਵੀ ਲਏ ਗਏ, ਦੂਸਰਿਆਂ ਨੂੰ ਡਰਾਇਆ ਵੀ ਗਿਆ। ਸ਼ੰਭੂ ਬੈਰੀਅਰ ਤੇ ਇੰਤਹਾ ਸੀ ਕੁਰੱਪਸ਼ਨ ਦੀ। ਮਿਸਟਰ, ਸਪੀਕਰ ਸਰ, ਮੈਂ ਤੁਹਾਡੇ ਰਾਹੀਂ ਸਰਦਾਰ ਬੇਅੰਤ ਸਿੰਘ ਦੇ ਇਸ ਪਹਿਲੂ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ। ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਉਣ ਤੋਂ ਪਹਿਲਾਂ ਕੀ ਸੀ ਕਿ ਲੋਕ ਸਿਫਾਰਸ਼ਾਂ ਕਰਦੇ ਸਨ ਕਿ ਸਾਨੂੰ ਸ਼ੰਭੂ ਬੈਰੀਅਰ ਤੇ ਤਾਇਨਾਤ ਕਰਵਾਉ। ਸਰਦਾਰ ਬੇਅੰਤ ਸਿੰਘ ਨੇ ਕੁਰੱਪਸ਼ਨ ਦੂਰ ਕੀਤੀ ਹੈ ਅਤੇ ਹੁਣ ਉਥੇ ਕੋਈ ਜਾਂਦਾ ਨਹੀਂ। ਹੁਣ ਕਹਿੰਦੇ ਹਨ ਕਿ ਉਥੇ ਨਾ ਲਾਉ। (ਥੰਪਿੰਗ) ਪਿਛਲੇ ਸਾਲ 29 ਲੱਖ ਦੀ ਆਮਦਨ ਸੀ ਐਤਕੀਂ ਹੋਈ ਹੈ 84 ਲੱਖ। (ਥੰਪਿੰਗ) ਕੁਰੱਪਸ਼ਨ ਖ਼ਤਮ ਕਰਕੇ ਪੰਜਾਬ ਦੇ ਅੰਦਰ ਕ੍ਰਾਂਤੀ ਲਿਆਂਦੀ।

ਦੂਸਰਾ, ਮੈਂ ਕਹਿਣਾ ਚਾਹੁੰਦਾ ਹਾਂ ਮੇਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਕਿ ਪੁਲਿਸ ਦਾ ਮਾਹੌਲ ਕੀ ਸੀ? ਦਸ ਵਰ੍ਹਿਆਂ ਦੇ ਅੰਦਰ ਜਿਥੇ ਲੋਕਾਂ ਦੇ ਅੰਦਰ ਨਿਰਾਸ਼ਾ ਸੀ ਉਥੇ ਪੁਲਿਸ ਦੇ ਵਿਚ ਵੀ ਨਿਰਾਸ਼ਾ ਸੀ। ਇਕ ਐਸੀ ਦੁਰਘਟਨਾ ਹੋਈ। ਇੱਕ ਪੁਲਿਸ ਅਫਸਰ ਡੀ.ਆਈ.ਜੀ. ਰੈਂਕ ਦਾ ਸਰਦਾਰ ਅਟਵਾਲ ਹਰਿਮੰਦਰ ਸਾਹਿਬ ਵਿੱਚ ਮੱਥਾ ਟੇਕ ਬਾਹਰ ਆਇਆ ਕਿ ਘੰਟਾ ਘਰ ਦੇ ਸਾਹਮਣੇ ਅੱਤਵਾਦੀਆਂ ਨੇ ਗੋਲੀਆਂ ਮਾਰੀਆਂ। ਇਹ ਵੀ ਪਹਿਲੀ ਵਾਰੀ ਹੋਇਆ ਕਿ ਕਿਸੇ ਸਿੱਖ ਦੀ ਦੇਹ ਉਸ ਦੇ ਖੂਨ ਨਾਲ ਲੱਥਪੱਥ ਹੋ ਗਈ। ਉਥੇ ਦੋ ਸੋ ਸਿਪਾਹੀ ਤਾਇਨਾਤ ਸੀ

ਅੱਤਵਾਦੀਆਂ ਨੇ 15-20 ਮਿੰਟ ਭੰਗੜਾ ਪਾਇਆ। ਕੋਈ ਪੁਲਿਸ ਵਾਲਾ ਨਹੀਂ ਬਹੁੜਿਆ। ਲੇਕਿਨ ਸਰਦਾਰ ਬੇਅੰਤ ਸਿੰਘ ਤੁਹਾਡੇ ਰਾਹੀਂ ਇਥੇ ਸ਼ਾਂਤੀ ਹੋਈ। ਪੰਜਾਬ ਵਿੱਚ ਲੋਕਾਂ ਦੀ ਸਰਕਾਰ ਬਣੀ ਹੈ, ਸਰਦਾਰ ਬੇਅੰਤ ਸਿੰਘ ਪੰਜਾਬ ਦੇ ਮੁੱਖ ਮੰਤਰੀ ਹਨ। ਆਸਾਮ ਦੀ ਸਰਕਾਰ ਨੇ ਕਿਹਾ ਕਿ ਸਾਡੀ ਸਰਕਾਰ ਦੇ ਹੱਥੋਂ ਅੱਤਵਾਦੀ ਖ਼ਤਮ ਨਹੀਂ ਹੋ ਰਹੇ, ਪੰਜਾਬ ਦੀ ਪੁਲਿਸ ਭੇਜੀ ਜਾਵੇ ਤਾਂ ਕਿ ਆਸਾਮ ਦੇ ਅੰਦਰੋਂ ਅੱਤਵਾਦੀ ਖਤਮ ਕਰ ਦਿੱਤੇ ਜਾਣ। (ਥੰਪਿੰਗ)

ਮੈਂ ਇੱਕ ਗੱਲ ਹੋਰ ਕਹਿਣੀ ਚਾਹਾਂਗਾ, ਸਪੀਕਰ ਸਾਹਿਬ, ਹਰ ਖੇਤਰ ਵਿੱਚ ਭਾਵੇਂ ਮਾਲ ਵਿਭਾਗ ਹੋਵੇ ਅਸੀਂ ਫੈਸਲੇ ਲਏ ਹਨ, 1908 ਦਾ ਜਿਹੜਾ ਰਜਿਸਟਰੇਸ਼ਨ ਐਕਟ ਸੀ ਉਸ ਦੀ ਧਾਰਾ 80-ਏ ਨੂੰ ਬਦਲਿਆ। ਉਸ ਵਿੱਚ ਤਰਮੀਮ ਕਰਕੇ ਜਿਹੜੀ ਘੱਟ ਸਟੈਂਪ ਡਿਊਟੀ ਇਕੱਠੀ ਕਰਦੇ ਹਾਂ ਉਹਨੂੰ ਰੋਕਿਆ। ਪਿੰਡਾਂ ਵਿੱਚ ਪਟਵਾਰਖਾਨੇ ਬਣਾਉਣ ਦੀ ਸਕੀਮ ਬਣਾਈ ਤਾਂ ਕਿ ਪਟਵਾਰੀ ਕਿਸਾਨਾਂ ਨੂੰ ਮਿਲ ਸਕਣ। ਮੇਰੇ ਕਹਿਣ ਦਾ ਭਾਵ ਹੈ ਕਿ ਪੰਜਾਬ ਦੇ ਹਰ ਖੇਤਰ ਵਿੱਚ ਭਾਵੇਂ ਮਾਲ ਹੈ, ਭਾਵੇਂ ਸਿੱਖਿਆ ਵਿਭਾਗ ਹੈ, ਭਾਵੇਂ ਇੰਜੀਨੀਅਰ ਵਿਭਾਗ ਹੈ, ਹਰ ਖੇਤਰ ਦੇ ਅੰਦਰ, ਪੰਜਾਬ ਦੇ ਹਰ ਖੇਤਰਾਂ ਵਿਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਮਾਨਯੋਗ ਤਰਕੀ ਕੀਤੀ ਹੈ। (ਥੰਪਿੰਗ)

ਮੈਂ ਰਾਜਪਾਲ ਦੇ ਦਿਤੇ ਭਾਸ਼ਣ ਦੀ ਪ੍ਰਸੰਸਾ ਕਰਦਾ ਹੋਇਆ ਬੇਨਤੀ ਕਰਾਂਗਾ ਕਿ ਇਸ ਨੂੰ ਪਾਸ ਕੀਤਾ ਜਾਵੇ। ਮੈਂ ਬੈਠਣ ਤੋਂ ਪਹਿਲਾਂ ਸਰਦਾਰ ਬੇਅੰਤ ਸਿੰਘ ਨੂੰ ਉਨ੍ਹਾਂ ਦੀ ਸਰਕਾਰ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਜੈ ਹਿੰਦ।

**ਸਰਦਾਰ ਪ੍ਰਤਾਪ ਸਿੰਘ** ਬਾਜਵਾ (ਕਾਹਨੂੰਵਾਨ) : ਮੈਂ, ਸਪੀਕਰ ਸਾਹਿਬ, ਸਰਦਾਰ ਜਸਬੀਰ ਸਿੰਘ ਵਲੋਂ ਧੰਨਵਾਦ ਦੇ ਮਤੇ ਦੀ ਪਰੋੜਤਾ ਕਰਦਾ ਹਾਂ। ਪੰਜਾਬ ਦੇ ਰਾਜਪਾਲ ਵਲੋਂ ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਸਾਹਮਣੇ ਦਿਤੇ ਗਏ ਭਾਸ਼ਣ ਦੀ ਪ੍ਰਸ਼ੰਸਾ ਸਭ ਤੋਂ ਪਹਿਲਾਂ ਮੈਂ ਪੰਜਾਬ ਸਰਕਾਰ ਤੇ ਖਾਸ ਕਰ ਮੁੱਖ ਮੰਤਰੀ, ਪੰਜਾਬ ਸਰਦਾਰ ਬੇਅੰਤ ਸਿੰਘ ਜੀ, ਉਨ੍ਹਾਂ ਦੇ ਸਮੂਹ ਕੇਬਨਿਟ ਸਾਥੀ ਤੇ ਐਮ.ਐਲ.ਏ. ਸਾਹਿਬਾਨ ਨੂੰ ਮੁਬਾਰਕਬਾਦ ਦਿੰਦਾ ਹਾਂ। ਉਨ੍ਹਾਂ ਦੇ ਦੋ ਸਾਲ ਪੂਰੇ ਹੋਣ ਤੇ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਇਸ ਦੋ ਸਾਲਾਂ ਦੇ ਦੌਰਾਨ ਜੋ ਕੁਝ ਪੰਜਾਬ ਵਿਚ ਹੋਇਆ ਉਹ ਬਹੁਤ ਅੱਛੀ ਤਰ੍ਹਾਂ ਸਰਦਾਰ ਜਸਬੀਰ ਸਿੰਘ ਨੇ ਪਹਿਲਾਂ ਦੱਸਿਆ ਹੀ ਹੈ। ਇਨ੍ਹਾਂ ਦੋਹਾਂ ਸਾਲਾਂ ਵਿੱਚ ਸਰਦਾਰ ਬੇਅੰਤ ਸਿੰਘ ਜੀ ਨੇ ਬੜੀ ਸੁਚੱਜੀ ਅਗਵਾਈ ਦਿੱਤੀ ਹੈ। ਸਾਡੇ ਰਾਜ ਵਿੱਚ ਅਮਨ ਸ਼ਾਂਤੀ ਇੱਕ ਵਾਰ ਫਿਰ ਵਾਪਸ ਆਈ ਹੈ। ਗਿੱਧੇ, ਭੰਗੜੇ ਅਤੇ ਟੂਰਨਾਮੈਂਟ ਫਿਰ ਵਾਪਸ ਪਰਤੇ ਹਨ, ਜਿਹੜੇ ਅਸੀਂ ਦਸ ਸਾਲਾਂ ਵਿੱਚ ਭੁੱਲ ਗਏ ਸੀ। ਇਨ੍ਹਾਂ ਦੋਹਾਂ ਸਾਲਾਂ ਵਿੱਚ ਪੰਜਾਬ ਦੀ ਸਰਕਾਰ ਨੇ ਬਹੁਤ ਅਚੀਵਮੈਂਟ ਕੀਤੀ। ਇਸ ਮੌਕੇ ਤੇ ਇਸ ਮਹਾਨ ਸਦਨ ਵਿੱਚ ਮੈਂ ਉਨ੍ਹਾਂ ਪੰਜਾਬੀ ਵੀਰਾਂ ਨੂੰ ਵੀ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਦੀ ਮੱਦਦ ਨਾਲ ਅਮਨ ਕਾਨੂੰਨ ਵਿੱਵਸਥਾ ਠੀਕ ਹੋਈ ਹੈ। ਉਨ੍ਹਾਂ ਦੀ ਮੱਦਦ ਦੇ ਬਿਨਾ ਇਹ ਠੀਕ ਨਹੀਂ ਸੀ ਹੋ ਸਕਦੀ। ਅੱਜ ਮੈਨੂੰ ਉਨ੍ਹਾਂ ਪੰਜਾਬੀ ਵੀਰਾਂ ਦੀ ਵੀ ਯਾਦ ਆ ਰਹੀ ਹੈ ਜਿਨ੍ਹਾਂ ਨੇ ਆਪਣੇ ਇਸ ਦੇਸ਼ ਦੀ ਅਖੰਡਤਾ

[ਸਰਦਾਰ ਪ੍ਰਤਾਪ ਸਿੰਘ ਬਾਜਵਾ ]

ਨੂੰ ਬਰਕਰਾਰ ਰਖਣ ਵਾਸਤੇ ਪੰਜਾਬ ਵਿੱਚ ਕੁਰਬਾਨੀਆਂ ਦਿੱਤੀਆਂ ਹਨ। ਮੈਨੂੰ ਅੱਜ ਯਾਦ ਆ ਰਹੀ ਹੈ ਕਾਂਗਰਸ ਦੇ ਨੇਤਾਵਾਂ ਦੀ, ਸਾਡੇ ਵਰਕਰਜ਼ ਦੀ ਜਿਨ੍ਹਾਂ ਨੇ ਆਪਣੇ ਦੇਸ਼ ਵਾਸਤੇ ਬੜੀਆਂ ਕੁਰਬਾਨੀਆਂ ਦਿੱਤੀਆਂ। ਸਾਡੀ ਜਿਹੜੀ ਪਾਰਟੀ ਹੈ ਉਸ ਨੇ ਸ਼ੁਰੂ ਤੋਂ ਹੀ ਬੜੇ ਕੁਰਬਾਨੀਆਂ ਭਰੇ ਕੰਮ ਕੀਤੇ ਹਨ। ਜਿਸ ਤਰ੍ਹਾਂ ਕਿਸੇ ਸ਼ਾਇਰ ਨੇ ਕਿਹਾ ਹੈ :—

'ਫਲਕ ਕੀ ਅਗਰ ਜ਼ਿਦ ਹੈ ਬਿਜਲੀ ਗਿਰਾਨੇ ਕੀ
ਤੋ ਹਮੇਂ ਭੀ ਜ਼ਿਦ ਹੈ ਆਸ਼ੀਆਨਾ ਬਨਾਨੇ ਕੀ।'

ਸਪੀਕਰ ਸਾਹਿਬ, ਮੈਂ ਆਪ ਦੇ ਸਾਹਮਣੇ ਕੁੱਝ ਫੈਕਟਸ ਰਖਣਾ ਚਾਹੁੰਦਾ ਹਾਂ। ਅਕਾਲੀ ਵੀਰ ਜਿਹੜੇ ਆਪਣੇ ਆਪ ਨੂੰ ਕਿਸਾਨਾਂ ਦੇ ਬੜੇ ਲੰਬੜਦਾਰ ਆਖਦੇ ਹਨ, ਉਨ੍ਹਾਂ ਦੇ ਰਾਜ ਵਿੱਚ ਜਿਹੜੇ ਸਾਡੀ ਕਿਸਾਨੀ ਦੇ ਰੇਟ ਵੱਧੇ ਹਨ ਔਰ ਜੋ ਇਸ ਦੋ ਸਾਲ ਦੇ ਸਮੇਂ ਦੌਰਾਨ ਸਾਡੀ ਸਰਕਾਰ ਨੇ ਜ਼ਿਮੀਦਾਰਾਂ ਨੂੰ ਭਾਅ ਦਿੱਤੇ ਹਨ ਉਨ੍ਹਾਂ ਦੀ ਮੈਂ ਇਕ ਕਮਪੈਰੇਟਿਵ ਸਟੇਟਮੈਂਟ ਸਦਨ ਦੇ ਵਿੱਚ ਦੇਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਸਾਲ 1977 ਤੋਂ ਲੈ ਕੇ 1980 ਤਕ ਜਦੋਂ ਇਥੇ ਪੰਜਾਬ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਰਾਜ ਸੀ, ਜਦੋਂ ਇਥੇ ਪੰਜਾਬ ਦੇ ਚੀਫ ਮਨਿਸਟਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਨ ਅਤੇ ਸੈਂਟਰ ਦੇ ਵਿੱਚ ਕਿਸਾਨਾਂ ਦੇ ਜਿਹੜੇ ਸਭ ਤੋਂ ਵੱਧ ਆਪਣੇ ਆਪ ਨੂੰ ਚੈਂਪੀਅਨ ਸਮਝਦੇ ਸਨ, ਚੌਧਰੀ ਚਰਨ ਸਿੰਘ ਜੀ ਉਹ ਸੈਂਟਰ ਦੇ ਵਿੱਚ ਐਗਰੀਕਲਚਰਲ ਮਨਿਸਟਰ ਸਨ, ਉਸ ਵੇਲੇ ਸਾਲ 1977 ਤੋਂ 1980 ਤਕ ਕਣਕ ਦਾ ਭਾਅ ਸਿਰਫ 17 ਰੁਪਏ ਵੱਧਿਆ ਅਤੇ ਹੁਣ ਜਦੋਂ ਸਿਰਫ ਦੋ ਸਾਲ ਸਾਡੀ ਸਰਕਾਰ ਨੂੰ ਆਏ ਨੂੰ ਹੋਏ ਹਨ ਉਸ 2 ਸਾਲ ਦੇ ਪੀਰੀਅਡ ਦੇ ਦੌਰਾਨ ਮੈਨੂੰ ਇਸ ਹਾਊਸ ਦੇ ਵਿੱਚ ਇਹ ਅਨਾਊਂਸ ਕਰਦਿਆਂ ਖੁਸ਼ੀ ਹੋ ਰਹੀ ਹੈ ਕਿ 105 ਰੁਪਏ ਸਾਡੀ ਸਰਕਾਰ ਨੇ 2 ਸਾਲਾਂ ਵਿੱਚ ਕਣਕ ਦਾ ਰੇਟ ਵਧਾਇਆ। ਇਸੇ ਤਰ੍ਹਾਂ, ਸਪੀਕਰ ਸਾਹਿਬ, ਅਕਾਲੀ ਰਾਜ ਵਿੱਚ ਇਸੇ ਪੀਰੀਅਡ ਵਿੱਚ ਝੋਨੇ ਦਾ ਰੇਟ 19 ਰੁਪਏ ਵਧਿਆ ਸੀ ਔਰ ਸਾਡੀ ਸਰਕਾਰ ਨੇ ਦੋ ਸਾਲ ਦੇ ਪੀਰੀਅਡ ਵਿੱਚ 100 ਰੁਪਏ ਰੇਟ ਵਧਾਇਆ ਹੈ। (ਥੰਪਿੰਗ) ਇਸ ਸਾਲ, ਸਪੀਕਰ ਸਾਹਿਬ, ਗੰਨੇ ਦਾ ਰੇਟ 12 ਰੁਪਏ ਵੱਧਿਆ ਹੈ ਔਰ ਸਾਰੇ ਦੇਸ਼ ਵਿੱਚ ਜੋ ਗੰਨੇ ਦਾ ਰੇਟ ਹੈ ਉਸ ਵਿੱਚ ਇਥੇ ਰੇਟ ਸਭ ਤੋਂ ਵੱਧ ਹੈ। (ਥੰਪਿੰਗ)। ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਅਤੇ ਐਗਰੀਕਲਚਰਲ ਮਨਿਸਟਰ ਜੀ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਤਕੜੇ ਹੋ ਕੇ ਕਿਸਾਨਾ ਨੂੰ ਵੱਧ ਰੇਟ ਦਿਵਾਉਣ ਲਈ ਹੰਭਲਾ ਮਾਰਿਆ ਅਤੇ ਉਨ੍ਹਾਂ ਦੀ ਮਦਦ ਕੀਤੀ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਰੂਰਲ ਡਿਵੈਲਪਮੈਂਟ ਦਾ ਬਹੁਤ ਜ਼ਬਰਦਸਤ ਕੰਮ ਹੋਇਆ ਹੈ। ਜਿਸ ਤਰ੍ਹਾਂ ਸਰਦਾਰ ਜਸਬੀਰ ਸਿੰਘ ਜੀ ਨੇ ਜ਼ਿਕਰ ਕੀਤਾ ਹੈ, ਇਸ ਪਾਸੇ ਸਰਕਾਰ ਨੇ ਆਪਣਾ ਪੂਰਾ ਧਿਆਨ ਦਿੱਤਾ ਹੈ। ਸਾਨੂੰ 46 ਸਾਲ ਤਾਂ ਅਜ਼ਾਦ ਹੋਏ ਨੂੰ ਜ਼ਰੂਰ ਹੋ ਗਏ ਹਨ ਪਰ ਅਸੀਂ ਦੇਖਿਆ ਹੈ ਕਿ ਹਾਲੀਂ ਵੀ ਕਈ ਐਸੇ ਪਿੰਡ ਹਨ ਜਿਥੇ ਕੋਈ ਗਰਾਂਟ ਪਹਿਲਾਂ ਨਹੀਂ

ਸੀ ਪਹੁੰਚੀ, ਇਹ ਪਹਿਲੀ ਵਾਰ ਹੈ ਕਿ ਉਨ੍ਹਾਂ ਨੂੰ ਹੁਣ ਗਰਾਂਟ ਪਹੁੰਚੀ ਹੈ। ਮੈਨੂੰ ਇਹ ਦਸਦਿਆਂ ਖੁਸ਼ੀ ਹੋ ਰਹੀ ਹੈ ਕਿ ਜਿਥੇ ਪੰਜਾਬ ਦੀ ਬਿਹਤਰੀ ਵਾਸਤੇ 12 ਹਜ਼ਾਰ ਕਰੋੜ ਰੁਪਿਆ ਰਖਿਆ ਗਿਆ ਹੈ ਉਥੇ ਅੰਦਾਜ਼ਨ 6 ਹਜ਼ਾਰ ਕਰੋੜ ਰੁਪਿਆ ਪੰਜਾਬ ਉਨਤ ਗ੍ਰਾਮ ਸਕੀਮ ਅਧੀਨ ਰਖਿਆ ਗਿਆ ਹੈ। (ਥੰਪਿੰਗ) ਪੰਜ ਜ਼ਰੂਰੀ ਕੰਪੋਨੈਂਟਸ ਲੋਕਾਂ ਦੇ ਲਿਵਿੰਗ ਸਟੈਂਡਰਡ ਵਧਾਉਣ ਲਈ ਜੋ ਬਣਾਉਣੇ ਹਨ ਉਹ ਮੁਕੰਮਲ ਕਰਨੇ ਹਨ। ਜਿਥੇ ਪਹਿਲਾਂ 100 ਕਰੋੜ ਰੁਪਿਆ ਰਖਿਆ ਗਿਆ ਸੀ ਉਥੇ ਹੁਣ 200 ਕਰੋੜ ਰੁਪਿਆਂ ਪਿੰਡਾਂ ਦੇ ਵਿਕਾਸ ਵਾਸਤੇ ਰਖਿਆ ਹੈ ਜਿਸ ਦੇ ਨਾਲ ਗਲੀਆਂ, ਨਾਲੀਆਂ ਦਾ ਕੰਮ ਹੋਣਾ, ਹੈ, ਪਾਣੀ ਦਾ ਨਿਕਾਸ ਅਤੇ ਫਿਰਨੀਆਂ ਆਦਿ ਦਾ ਕੰਮ ਮੁਕੰਮਲ ਕਰਨਾ ਹੈ ਅਤੇ ਇਸ ਦੇ ਵਿੱਚ ਹੀ ਹਰੀਜਨਾਂ ਅਤੇ ਬੈਕਵਰਡ ਕਲਾਸਿਜ਼ ਦੇ ਵੀਰ ਜੋ ਹਨ ਉਨ੍ਹਾਂ ਦੇ ਲਈ ਲੈਟਰੀਨਜ਼ ਦਾ ਬੰਦੋਬਸਤ ਕਰਨਾ ਵੀ ਸ਼ਾਮਲ ਹੈ। ਇਹ ਇਕ ਬਹੁਤ ਹੀ ਸਰਕਾਰ ਦਾ ਸ਼ਲਾਘਾਯੋਗ ਕਦਮ ਹੈ।

**Shri Shangara Ram Sahungra :** On a Point of Order, Sir.

**ਸ੍ਰੀ ਸਪੀਕਰ :** ਮੇਰੀ ਪ੍ਰਾਰਥਨਾ ਹੈ ਮੈਂਬਰ ਸਹਿਬਾਨ ਨੂੰ ਕਿ ਜੇ ਕੋਈ ਗੱਲ ਹੈ ਫਿਰ ਤਾਂ ਉਠੋ, ਨਹੀਂ ਤਾਂ ਖਾਹ-ਮਖਾਹ ਉਨ੍ਹਾਂ ਨੂੰ ਇਨਟ੍ਰੱਪਟ ਨਾ ਕਰੋ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਸਪੀਕਰ ਸਾਹਿਬ, ਇਨ੍ਹਾਂ ਨੂੰ ਹਰੀਜਨ ਲਫਜ਼ ਵਾਪਸ ਲੈਣਾ ਚਾਹੀਦਾ ਹੈ। ...(ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਮੈਂ ਇਹ ਵਾਪਸ ਲੈਂਦਾ ਹਾਂ। ਸਪੀਕਰ ਸਾਹਿਬ, ਮੈਂ ਜ਼ਿਕਰ ਕਰ ਰਿਹਾ ਸੀ ਕਿ ਬਾਰਡਰ ਦੇ ਜ਼ਿਲ੍ਹਿਆਂ ਵਿਚ ਜਿਥੇ ਪਹਿਲੇ ਕੋਈ ਟੀਚਰ ਜਾਣ ਨੂੰ ਤਿਆਰ ਨਹੀਂ ਸੀ, ਸਿਰਫ ਤਨਖਾਹ ਲੈਣ ਵਾਲੇ ਦਿਨ ਹੀ ਜਾਂਦੇ ਸਨ ਔਰ ਬਚਿਆਂ ਦੀ ਤਾਲੀਮ ਖਰਾਬ ਹੋ ਰਹੀ ਸੀ, ਉਥੇ ਸਾਡੀ ਪੰਜਾਬ ਸਰਕਾਰ ਨੇ ਜਿਥੇ ਬਹੁਤ ਸਾਰੇ ਸਕੂਲਾਂ ਨੂੰ ਅਪਗਰੇਡ ਕੀਤਾ ਹੈ ਉਥੇ 5 ਹਜ਼ਾਰ ਨਵੇਂ ਟੀਚਰਜ਼ ਵੀ ਐਪੁਆਇੰਟ ਕਰਨ ਦਾ ਫੈਸਲਾ ਲਿਆ ਹੈ। ਅਪ੍ਰੈਲ ਦੇ ਮਹੀਨੇ ਵਿਚ ਹੀ ਇਹ ਸਾਰੇ ਟੀਚਰ ਲਗ ਜਾਣਗੇ ਔਰ ਅਗਲਾ ਤਾਲੀਮੀ ਸਾਲ ਬਚਿਆ ਦੀ ਪੜ੍ਹਾਈ ਦਾ ਖਰਾਬ ਨਹੀਂ ਹੋਵੇਗਾ। ਇਸ ਲਈ ਵੀ ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ।

ਇਸ ਦੇ ਨਾਲ ਹੀ ਨੌਜਵਾਨਾਂ ਵਾਸਤੇ ਰੋਜ਼ਗਾਰ ਦੇ ਸਾਧਨ ਮੁੱਹਈਆ ਕਰਨ ਵਾਸਤੇ ਵੀ ਸਾਡੀ ਸਰਕਾਰ ਨੇ ਬਹੁਤ ਵਡਾ ਹੰਭਲਾ ਮਾਰਿਆ ਹੈ। ਇਸ ਵਾਸਤੇ ਸਰਕਾਰ ਨੇ ਬਹੁਤ ਸਾਰੇ ਮੈਮੋਰੰਡਮ ਆਫ ਅੰਡਰਸਟੈਂਡਿੰਗ ਸਾਈਨ ਕੀਤੇ ਹਨ। ਇਨ੍ਹਾਂ ਵਿਚੋਂ ਕੁਝ ਦਾ ਮੈਂ ਜ਼ਿਕਰ ਕਰਦਾ ਹਾਂ। ਇਨ੍ਹਾਂ ਨੇ ਸ੍ਰੀ ਰਾਮ ਗਰੁਪ ਨਾਲ ਮੈਮੋਰੰਡਮ ਆਫ ਅੰਡਰਸਟੈਂਡਿੰਗ ਸਾਈਨ ਕੀਤਾ ਹੈ, ਇਸ ਅਨੁਸਾਰ ਉਨ੍ਹਾਂ ਵੱਲੋਂ ਰਾਜਪੁਰਾ ਦੇ ਕੋਲ ਇੰਡਸਟਰੀ ਲਾ ਕੇ 15,000 ਦੇ ਕਰੀਬ ਨੌਜਵਾਨਾਂ ਨੂੰ ਕੰਮ ਦਿੱਤਾ ਜਾਵੇਗਾ। ਇਸੇ ਤਰ੍ਹਾਂ ਪੈਟਰੋ ਕੈਮੀਕਲ ਪਲਾਂਟ ਵੀ ਦੋਰਾਹਾ ਦੇ ਕੋਲ ਲਗ ਰਿਹਾ ਹੈ ਉਥੇ ਵੀ 15--20 ਹਜ਼ਾਰ ਨੌਜਵਾਨਾ ਨੂੰ ਕੰਮ ਮਿਲੇਗਾ। ਫਿਰ ਰੌਣਕ ਸਿੰਘ ਗਰੁਪ ਨੇ ਵੀ ਸਰਕਾਰ ਨਾਲ ਮੈਮੋਰੰਡਮ ਆਫ ਅੰਡਰਸਟੈਂਡਿੰਗ ਸਾਈਨ ਕੀਤਾ ਹੈ ਉਨ੍ਹਾਂ ਨੇ ਸ਼ੂਗਰ ਫੈਕਟਰੀ ਸਥਾਪਿਤ ਕਰਨੀਆਂ

[ਸਰਦਾਰ ਪ੍ਰਤਾਪ ਸਿੰਘ ਬਾਜਵਾ]

ਹਨ। ਇਸੇ ਤਰ੍ਹਾਂ ਇਕ ਹੋਰ ਗੋਦਰੇਜ ਨਾਲ ਵੀ ਮੈਮੋਰੰਡਮ ਆਫ ਅੰਡਰਸਟੈਂਡਿੰਗ ਸਾਈਨ ਕੀਤਾ ਹੈ ਉਨ੍ਹਾਂ ਨੇ ਵੀ ਪੰਜਾਬ ਦੇ ਵਿਚ ਰੈਫਰੀਜਰੇਟਰ ਬਣਾਉਣ ਦਾ ਕਾਰਖਾਨਾ ਲਾਉਣਾ ਹੈ। ਇਸ ਨਾਲ ਪੰਜਾਬ ਦੇ ਬਹੁਤ ਸਾਰੇ ਨੌਜਵਾਨਾਂ ਨੂੰ ਰੋਜ਼ਗਾਰ ਮਿਲੇਗਾ। ਮੈਂ ਸਮਝਦਾ ਹਾਂ ਕਿ ਇਹ ਇਕ ਬਹੁਤ ਵਡਾ ਰੈਵੋਲਿਊਸ਼ਨਰੀ ਸਟੈਪ ਹੈ। ਇਸ ਵਿਚ ਪੀ.ਐਸ.ਆਈ.ਡੀ.ਸੀ. ਨੇ ਵੀ ਬਹੁਤ ਵਡਾ ਰੋਲ ਅਦਾ ਕੀਤਾ ਹੈ ਔਰ ਇਥੇ ਇੰਡਸਟਰੀਅਲ ਰੇਵੋਲਿਊਸ਼ਨ ਲਿਆਂਦਾ ਹੈ।

ਇਸੇ ਤਰ੍ਹਾਂ ਪੀ.ਡਬਲਿਊ.ਡੀ. ਨੇ ਵੀ ਬਹੁਤ ਵਡਾ ਕੰਮ ਕੀਤਾ ਹੈ। ਰੋਪੜ ਤੋਂ ਜਲੰਧਰ ਤੱਕ ਨੈਸ਼ਨਲ ਹਾਈ ਵੇਅ ਪੂਰੀ ਕਰ ਦਿੱਤੀ ਗਈ ਹੈ, ਸਰਹਿੰਦ ਤੋਂ ਜਲੰਧਰ ਤੱਕ 4 ਲਾਈਨਿੰਗ ਵੀ ਪੂਰੀ ਕਰ ਦਿੱਤੀ ਗਈ ਹੈ। ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਲੰਧਰ ਤੋਂ ਅੰਮ੍ਰਿਤਸਰ ਤੱਕ ਦਾ ਜਿਹੜਾ ਹਿੱਸਾ ਰਹਿੰਦਾ ਹੈ ਇਸ ਨੂੰ ਵੀ ਜਲਦੀ ਪੂਰਾ ਕਰ ਦੇਣਾ ਚਾਹੀਦਾ ਹੈ ਕਿਉਂ ਕਿ ਅੰਮ੍ਰਿਤਸਰ ਇਕ ਇਤਿਹਾਸਕ ਸ਼ਹਿਰ ਵੀ ਹੈ।

ਇਸ ਦੇ ਨਾਲ ਹੀ ਟੈਕਨੀਕਲ ਐਜੂਕੇਸ਼ਨ ਵਿਚ ਵੀ ਸਰਕਾਰ ਨੇ ਬਹੁਤ ਤਰੱਕੀ ਕੀਤੀ ਹੈ। ਇਥੇ ਜਿਵੇਂ ਸਰਦਾਰ ਜਸਬੀਰ ਸਿੰਘ ਜੀ ਨੇ ਦਸਿਆ ਹੈ ਕਿ ਜਿਥੇ ਪਹਿਲਾਂ ਲੀਡਰਾਂ ਨੇ ਪੰਜਾਬ ਦੇ ਨੌਜਵਾਨਾਂ ਦੇ ਹੱਥਾਂ ਵਿਚ ਏ.ਕੇ 47 ਫੜਾ ਦਿੱਤੀਆਂ ਸਨ ਉਥੇ ਇਸ ਸਰਕਾਰ ਨੇ ਉਨ੍ਹਾਂ ਦੇ ਹੱਥਾਂ ਵਿਚ ਪੈਨ ਫੜਾ ਦਿੱਤੇ ਹਨ। ਇਸ ਸਰਕਾਰ ਨੇ ਫੈਸਲਾ ਲਿਆ ਹੈ ਕਿ ਉਨ੍ਹਾਂ ਨੌਜਵਾਨਾਂ ਨੂੰ ਇੰਜੀਨਅਰ ਬਣਾਉਣਾ ਹੈ, ਡਾਕਟਰ ਬਣਾਉਣਾ ਹੈ ਔਰ ਮਾਨਵਤਾ ਦੀ ਸੇਵਾ ਉਨ੍ਹਾਂ ਕੋਲੋਂ ਕਰਵਾਉਣੀ ਹੈ। ਇਸ ਲਈ ਵੀ ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ। ਇਸੇ ਤਰ੍ਹਾਂ ਹੀ ਗੁਰਦਾਸਪੁਰ ਅਤੇ ਫਿਰੋਜ਼ਪੁਰ ਵਿਚ ਵੀ ਇੰਜੀਨੀਰਿੰਗ ਕਾਲਿਜ ਬਣਾਉਣ ਦਾ ਫੈਸਲਾ ਕੀਤਾ ਹੈ, ਜਲੰਧਰ ਵਿਚ ਇਕ ਮੈਡੀਕਲ ਕਾਲਜ ਬਣਾਉਣ ਲਈ ਨੀਂਹ ਪੱਥਰ ਰਖਿਆ ਹੈ। ਹਰਚੰਦ ਸਿੰਘ ਲੌਂਗੋਵਾਲ ਕਾਲਜ ਨੂੰ ਵੀ ਪੂਰਾ ਇੰਜੀਨੀਰਿੰਗ ਕਾਲਜ ਬਣਾਉਣ ਦਾ ਜਲਦੀ ਹੀ ਫੈਸਲਾ ਲਿਆ ਜਾਣਾ ਹੈ। ਇਹ ਸਾਡੀ ਸਰਕਾਰ ਦੇ ਬਹੁਤ ਅੱਛੇ ਸ਼ਲਾਘਾਯੋਗ ਕਦਮ ਹਨ।

ਇਸ ਤੋਂ ਅੱਗੇ ਮੈਂ ਕੋਆਪਰੇਟਿਵ ਡਿਪਾਰਟਮੈਂਟ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਕੋਆਪਰੇਟਿਵ ਡਿਪਾਰਟਮੈਂਟ ਨੇ ਆਪਣੇ ਸਪਿਨਫੈਡ ਵਿਚ ਇਕ ਸਾਲ ਦੇ ਦੌਰਾਨ ਡੇਢ ਕਰੋੜ ਰੁਪਏ ਦਾ ਮੁਨਾਫਾ ਕੀਤਾ ਹੈ, ਇਹ ਬਹੁਤ ਅੱਛਾ ਕਦਮ ਹੈ ਔਰ ਏਸ਼ੀਆ ਦੇ ਮਸ਼ਹੂਰ ਅਦਾਰਾ ਮਾਰਕਫੈੱਡ ਨੇ ਵੀ 72 ਕਰੋੜ ਦਾ ਮੁਨਾਫਾ ਕਰਕੇ ਵਿਖਾਇਆ ਹੈ। ਇਸ ਲਈ ਵੀ ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ।

ਇਥੇ ਸਰਦਾਰ ਜਸਬੀਰ ਸਿੰਘ ਨੇ ਪਾਵਰ ਸੈਕਟਰ ਦਾ ਜ਼ਿਕਰ ਕੀਤਾ ਸੀ। ਰਣਜੀਤ ਸਾਗਰ ਡੈਮ ਜਿਹੜਾ ਹੈ ਇਸ ਸਦੀ ਵਿਚ ਪੂਰਾ ਨਹੀਂ ਹੋਣਾ ਸੀ, ਹੁਣ ਇਸ ਨੂੰ ਪੰਜਾਬ ਸਰਕਾਰ ਨੇ 1997 ਵਿਚ ਪੂਰਾ ਕਰਨ ਦਾ ਫੈਸਲਾ ਕੀਤਾ ਹੈ। ਗੁਰੂ ਨਾਨਕ ਥਰਮਲ ਪਲਾਂਟ ਬਠਿੰਡਾ ਦੇ ਲਾਸਟ

ਯੂਨਿਟ ਦਾ ਨੀਂਹ ਪੱਥਰ ਵੀ ਰਖਿਆ ਹੈ ਅਤੇ ਇਸ ਥਰਮਲ ਪਲਾਂਟ ਨੂੰ 1997 ਵਿਚ ਪੂਰਾ ਕੀਤਾ ਜਾਵੇਗਾ। ਸਰਕਾਰ ਨੇ ਫੈਸਲਾ ਕੀਤਾ ਹੈ ਕਿ ਰਣਜੀਤ ਸਾਗਰ ਡੈਮ ਅਤੇ ਗੁਰੂ ਨਾਨਕ ਥਰਮਲ ਪਲਾਂਟ ਨੂੰ 1997 ਵਿਚ ਮੁਕੰਮਲ ਕਰ ਦਿੱਤਾ ਜਾਵੇਗਾ ਇਨ੍ਹਾਂ ਨੂੰ ਮੈਂ ਮੁਬਾਰਕਬਾਦ ਦਿੰਦਾ ਹਾਂ

ਮੇਰੇ ਤੋਂ ਪਹਿਲਾਂ ਸਰਦਾਰ ਜਸਬੀਰ ਸਿੰਘ ਨੇ ਐਕਸਾਈਜ਼ ਐਂਡ ਟੈਕਸੇਸ਼ਨ ਦਾ ਜ਼ਿਕਰ ਕੀਤਾ ਸੀ ਅਤੇ ਦਸਿਆ ਸੀ ਕਿ ਸਰਕਾਰ ਨੇ 1991-92 ਵਿਚ ਟੋਟਲ 1056 ਕਰੋੜ ਰੁਪਏ ਦਾ ਟੈਕਸ ਇਕੱਠਾ ਕੀਤਾ ਸੀ ਜੋ ਪੰਜਾਬ ਦੀ ਡਿਵੈਲਪਮੈਂਟ ਤੇ ਖ਼ਰਚ ਕੀਤਾ ਜਾ ਰਿਹਾ ਹੈ ਅਤੇ ਅਗਲੇ ਸਾਲ 300 ਕਰੋੜ ਰੁਪਿਆ ਹੋਰ 31 ਜਨਵਰੀ ਤੱਕ ਇਕੱਠਾ ਕਰਕੇ ਦਿੱਤਾ ਹੈ। ਇਸ ਵਿਭਾਗ ਨੇ ਤਕਰੀਬਨ 1468 ਕਰੋੜ ਰੁਪਿਆ ਇਕੱਠਾ ਕਰਕੇ ਸਰਕਾਰ ਨੂੰ ਦਿੱਤਾ ਹੈ। ਐਕਸਾਈਜ਼ ਡਿਪਾਰਟਮੈਂਟ ਦੇ ਵਿਚ ਸ਼ੰਭੂ ਬੈਰੀਅਰ ਜਿਸ ਨੂੰ ਨਟੋਰੀਅਸ ਬੈਰੀਅਰ ਕਿਹਾ ਜਾਂਦਾ ਸੀ ਅਤੇ ਉਥੇ ਲਗਣ ਲਈ ਬੜੀਆਂ ਸਿਫਾਰਸ਼ਾਂ ਲਗਦੀਆਂ ਸਨ। ਹੁਣ ਇਹ ਟਾਈਮ ਆ ਗਿਆ ਹੈ ਕਿ ਇਸ ਬੈਰੀਅਰ ਤੇ ਕੋਈ ਲਗਣ ਲਈ ਤਿਆਰ ਨਹੀਂ ਹੈ। ਇਸ ਦਾ ਕਾਰਣ ਇਹ ਹੈ ਕਿ ਸਰਕਾਰ ਨੇ ਇਸ ਬੈਰੀਅਰ ਉਤੇ ਕਾਫੀ ਸਖਤੀ ਕਰ ਦਿੱਤੀ ਹੈ। ਸ਼ੰਭੂ ਬੈਰੀਅਰ ਤੇ ਲਗਣਾ ਤਾਂ ਹੁਣ ਸਜ਼ਾ ਸਮਝੀ ਜਾਂਦੀ ਹੈ। ਇਥੇ ਇਕ ਮਹੀਨੇ ਵਿਚ 40 ਲੱਖ ਰੁਪਿਆ ਜ਼ਿਆਦਾ ਇਕੱਠਾ ਕਰਕੇ ਦਿੱਤਾ ਹੈ। ਇਸ ਦੇ ਲਈ ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ।

ਇਸ ਦੇ ਨਾਲ ਹੀ ਮੈਂ ਲਾਅ ਐਂਡ ਆਰਡਰ ਅਤੇ ਪੁਲੀਸ ਡਿਪਾਰਟਮੈਂਟ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਸ ਪੁਲਿਸ ਵਾਲਿਆਂ ਨੇ ਅੱਤਵਾਦ ਦੇ ਖਿਲਾਫ ਲੜਾਈ ਵਿਚ ਕਾਫੀ ਕੁਰਬਾਨੀਆਂ ਦਿੱਤੀਆਂ ਹਨ ਅਤੇ ਉਨ੍ਹਾਂ ਦੇ ਪਰਿਵਾਰਾਂ ਦੀਆਂ ਵੀ ਕੁਰਬਾਨੀਆਂ ਹਨ ਜਿਨ੍ਹਾਂ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਅਕਾਲੀ ਵੀਰ ਕਦੇ ਹਿਊਮਨ ਰਾਈਟਸ ਅਤੇ ਕਦੇ ਡੈਮੋਕਰੇਟਿਕ ਰਾਈਟਸ ਦਾ ਜ਼ਿਕਰ ਕਰਦੇ ਹਨ। ਲੋਅਰ ਲੈਵਲ ਤੇ ਸ਼ਾਇਦ ਕੋਈ ਵਧੀਕੀ ਹੋ ਗਈ ਹੋਵੇ। ਪਿਛਲੇ 10 ਸਾਲ ਤੋਂ ਕਾਫੀ ਅੱਤਵਾਦ ਦਾ ਪੰਜਾਬ ਵਿਚ ਜ਼ੋਰ ਰਿਹਾ ਸੀ ਜਿਸ ਕਰਕੇ ਹੋ ਸਕਦਾ ਹੈ ਕਿ ਲੋਅਰ ਲੈਵਲ ਤੇ ਕੋਈ ਗੱਲ ਹੋ ਗਈ ਹੋਵੇ ਪਰ ਅਗਰ ਤੁਸੀਂ ਓਵਰਹਾਲ ਪਰਫਾਰਮੈਂਸ ਆਫ ਦੀ ਗੌਰਮਿੰਟ ਵੇਖੋ ਤਾਂ ਉਸ ਨੂੰ ਵੇਖਦੇ ਹੋਏ ਇਸ ਤਰ੍ਹਾਂ ਛੋਟੀਆਂ ਛੋਟੀਆਂ ਗੱਲਾਂ ਨੂੰ ਨਜ਼ਰ ਅੰਦਾਜ਼ ਕਰ ਦੇਣਾ ਚਾਹੀਦਾ ਹੈ। ਪੰਜਾਬ ਸਰਕਾਰ ਨੇ ਪੰਜਾਬ ਵਿਚ ਸ਼ਾਂਤੀ ਦਾ ਮਾਹੌਲ ਪੈਦਾ ਕਰਕੇ ਇਕ ਬਹੁਤ ਅੱਛਾ ਕੰਮ ਕੀਤਾ ਹੈ। ਹੁਣ ਸਾਡੇ ਪੰਜਾਬ ਦੇ ਮੁੱਖੀ ਨੂੰ ਨੌਰਥ ਈਸਟ ਸਟੇਟ ਆਸਾਮ ਦੇ ਮੁੱਖ ਮੰਤਰੀ ਨੇ ਟੈਰੋਰਿਜ਼ਮ ਦੇ ਖਿਲਾਫ ਲੜਾਈ ਲੜਨ ਲਈ ਸੱਦਾ ਦਿੱਤਾ ਹੈ ਅਤੇ ਜਿਥੇ ਪਾਕਿਸਤਾਨ ਅਤੇ ਆਈ.ਐਸ.ਆਈ. ਦਾ ਹੱਥ ਹੈ ਉਥੇ ਸਾਡੇ ਪੰਜਾਬ ਦੇ ਗਭਰੂ ਜਿਨ੍ਹਾਂ ਨੇ ਕਮਾਂਡੋ ਦੀ ਟਰੇਨਿੰਗ ਪਟਿਆਲਾ ਵਿਚ ਲਈ ਹੈ ਉਨ੍ਹਾਂ ਨੂੰ ਆਸਾਮ ਵਿਚ ਟੈਰੋਰਿਜ਼ਮ ਦੇ ਖਿਲਾਫ ਲੜਾਈ ਲੜਣ ਲਈ ਭੇਜਿਆ ਜਾ ਰਿਹਾ ਹੈ। ਪੰਜਾਬ ਦੇ ਲੋਕਾਂ ਨੇ ਬਾਕੀ ਦੀਆਂ ਸਟੇਟਾਂ ਵਿਚ ਆਪਣੇ ਇਸ ਨਾਂ ਨੂੰ ਉੱਚਾ ਕੀਤਾ ਹੈ ਅਤੇ ਸ਼ਾਨ ਬਣਾਈ ਹੈ ਅਤੇ ਦੇਸ਼ ਦੇ ਖਿਲਾਫ ਲੜਣ ਵਾਲੀ ਸ਼ਕਤੀਆਂ ਦੇ ਖਿਲਾਫ ਪੰਜਾਬ ਦੇ ਗੱਭਰੂ ਤਿਆਰ ਹਨ।

[ਸਰਦਾਰ ਪਰਤਾਪ ਸਿੰਘ ਬਾਜਵਾ]

ਹੁਣ ਮੈਂ ਇਥੇ ਡੈਮੋਕਰੈਟਕ ਸੈਟਅੱਪ ਬਾਰੇ ਗੱਲਾਂ ਕਰਨੀਆਂ ਚਾਹੁੰਦਾ ਹਾਂ। ਅਕਾਲੀ ਵੀਰ ਅਕਸਰ ਇਹ ਗੱਲਾਂ ਕਰਦੇ ਹਨ ਕਿ ਪੰਜਾਬ ਵਿਚ ਹਿਊਮਨ ਰਾਈਟਸ ਅਤੇ ਡੈਮੋਕਰੈਟਿਕ ਰਾਈਟਸ ਨਹੀਂ ਮਿਲ ਰਹੇ ਅਤੇ ਸਰਕਾਰ ਸਾਨੂੰ ਧਰਨੇ ਨਹੀਂ ਮਾਰਨ ਦੇ ਰਹੀ। ਪੰਜਾਬ ਵਿਚ ਜੇ ਡੈਮੋਕਰੇਸੀ ਨਹੀਂ ਹੈ ਤਾਂ ਪੰਜਾਬ ਵਿਚ ਪੰਚਾਇਤਾਂ ਦੀਆਂ ਚੋਣਾਂ ਕਿਸ ਤਰ੍ਹਾਂ ਹੋ ਗਈਆਂ? ਪੰਚਾਇਤਾਂ ਵਿਚ 90 ਪ੍ਰਤੀਸ਼ਤ ਵੋਟਾਂ ਲੋਕਾਂ ਨੇ ਪਾਈਆਂ ਅਤੇ ਇਸੇ ਤਰ੍ਹਾਂ ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਵਿਚ 80 ਪ੍ਰਤਿਸ਼ਤ ਵੋਟਾਂ ਪਈਆਂ। ਜਦੋਂ ਜਲੰਧਰ ਵਿਚ ਪਾਰਲੀਮੈਂਟਰੀ ਬਾਈ-ਇਲੈਕਸ਼ਨ ਹੋਈ ਤਾਂ ਉਥੋਂ ਫਿਰ ਸਰਕਾਰ ਉਮਰਾਓ ਸਿੰਘ ਜਿੱਤ ਕੇ ਦਿੱਲੀ ਨਾ ਜਾਂਦੇ ਬਲਕਿ ਜਸਟਿਸ ਬੈਂਸ ਜਿੱਤ ਜਾਂਦੇ। ਪੰਜਾਬ ਦੇ ਵਿਚ ਜਿਤਨੀ ਤਰੱਕੀ ਹੋਈ ਉਹ ਸਾਡੀ ਕਾਂਗਰਸ ਪਾਰਟੀ ਦੀ ਸਰਕਾਰ ਦੇ ਵਕਤ ਹੀ ਹੋਈ ਭਾਖੜਾ ਡੈਮ, ਪੀ. ਜੀ.ਆਈ, ਪੰਜਾਬ ਵਿਚ ਐਗਰੀਕਲਚਰਲ ਯੂਨੀਵਰਸਿਟੀ ਲੁਧਿਆਣਾ ਬਣੀ, ਇੰਜੀਨੀਰਿੰਗ ਕਾਲਜ, ਮੈਡੀਕਲ ਕਾਲਜ ਬਣਾਏ ਅਤੇ ਹੋਰ ਜਿਤਨੇ ਡਿਵੈਲਪਮੈਂਟ ਦੇ ਕੰਮ ਹੋਏ ਇਹ ਕਾਂਗਰਸ ਦੀ ਸਰਕਾਰ ਦੇ ਵਕਤ ਹੀ ਹੋਏ। ਪੰਜਾਬ ਵਿਚ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾਈਆਂ ਤਾਂ ਇਹ ਕਾਂਗਰਸ ਸਰਕਾਰ ਨੇ ਹੀ ਕਰਵਾਈਆਂ ਚਾਹੇ ਇਹ 1952 ਵਿਚ ਹੋਈਆਂ, 1962 ਵਿਚ, 1972 ਵਿਚ, 1982 ਵਿਚ ਹੋਈਆਂ ਅਤੇ ਹੁਣ 1992 ਵਿਚ ਵੀ ਚੋਣਾਂ ਕਾਂਗਰਸ ਪਾਰਟੀ ਦੀ ਸਰਕਾਰ ਨੇ ਹੀ ਕਰਵਾਈਆਂ। ਡੈਮੋਕਰੇਸੀ ਵਿਚ ਸਾਡੀ ਪਾਰਟੀ ਦਾ ਪੂਰਾ ਵਿਸ਼ਵਾਸ ਹੈ। ਸਪੀਕਰ ਸਾਹਿਬ, ਅੱਜ ਵੀ ਜਿਹੜਾ ਵਿਕਾਸ ਦਾ ਦੌਰ ਹੈ ਉਹ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਵੇਲੇ ਹੀ ਸ਼ੁਰੂ ਹੋਇਆ ਹੈ। ਇਹ ਵਿਕਾਸ ਹਮੇਸ਼ਾਂ ਕਾਂਗਰਸ ਸਰਕਾਰ ਵੇਲੇ ਹੀ ਸ਼ੁਰੂ ਹੁੰਦਾ ਹੈ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਚਾਹੁੰਦੀ ਹੈ ਕਿ ਆਪਣੀ ਸਟੇਟ ਨੂੰ ਸਾਰੇ ਹਿੰਦੁਸਤਾਨ ਦੀਆਂ ਸਟੇਟਾਂ ਨਾਲੋਂ ਚਾਰ ਚੰਨ ਲਗਾ ਦੇਈਏ। ਕਈ ਦਫਾ ਸਵਾਲ ਵੀ ਉਠਾਏ ਜਾਂਦੇ ਹਨ ਔਰ ਇਹ ਸਵਾਲ ਚਾਹੇ ਟੌਹੜਾ ਸਾਹਿਬ, ਵਲੋਂ, ਚਾਹੇ ਬਾਦਲ ਸਾਹਿਬ ਵਲੋਂ, ਚਾਹੇ ਅਕਾਲੀ ਪਾਰਟੀ ਵਲੋਂ ਉਠਾਏ ਜਾਂਦੇ ਹਨ ਅਤੇ ਉਹ ਚੰਡੀਗੜ੍ਹ ਐਸ.ਵਾਈ.ਐਲ. ਅਤੇ ਪੰਜਾਬੀ ਦੇ ਸਟੇਟੱਸ ਬਾਰੇ ਕਹਿੰਦੇ ਹਨ। ਮੈਂ ਬਾਦਲ ਸਾਹਿਬ ਨੂੰ, ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਪਹਿਲਾਂ ਇਤਨਾ ਵੱਡਾ ਹੁੰਦਾ ਸੀ। ਸਹਾਰਨਪੁਰ ਤੋਂ ਲੈ ਕੇ ਗੰਗਾ ਨਗਰ ਤਕ ਦਾ ਇਲਾਕਾ ਪੰਜਾਬ ਵਿਚ ਹੁੰਦਾ ਸੀ ਅਤੇ ਸਾਰੇ ਪੰਜਾਬੀ ਪੜ੍ਹਦੇ ਸਨ ਅਤੇ ਚੰਡੀਗੜ੍ਹ ਵੀ ਪੰਜਾਬ ਦਾ ਇਕ ਹਿੱਸਾ ਹੁੰਦਾ ਸੀ। ਹੁਣ ਤੁਸੀਂ ਖੁਦ ਦੇਖਦੇ ਹੋ ਕਿ ਪੰਜਾਬੀ ਸੂਬਾ ਲੈਣ ਦਾ ਨੁਕਸਾਨ ਪੰਜਾਬ ਨੂੰ ਕਿਤਨਾ ਹੋਇਆ। 12 ਜ਼ਿਲ੍ਹਿਆਂ ਦੀ ਇਕ ਸੂਬੀ ਲੈ ਲਈ ਤਾਂ ਕਿ ਪੰਜਾਬ ਵਿਚ ਹਮੇਸ਼ਾਂ ਅਕਾਲੀਆਂ ਦੀ ਸਰਕਾਰ ਬਣਾ ਸਕੀਏ। ਅਕਾਲੀ ਪਾਰਟੀ ਦੀ ਗਲਤੀ ਕਰਕੇ ਸਾਰੇ ਪੰਜਾਬ ਦਾ ਨੁਕਸਾਨ ਹੋਇਆ ਹੈ। ਹੁਣ ਤੁਸੀਂ ਕਾਂਗਰਸ ਨੂੰ ਬੁਰਾ ਭਲਾ ਕਹਿੰਦੇ ਹੋ। ਕੀ ਚੰਡੀਗੜ੍ਹ ਪਹਿਲਾਂ ਸਾਡੇ ਵਿਚ ਨਹੀਂ ਸੀ? ਜੇਕਰ ਬਾਦਲ ਸਾਹਿਬ ਪੰਜਾਬੀ ਸੂਬਾ ਨਾ ਲੈਂਦੇ ਤਾਂ ਚੰਡੀਗੜ੍ਹ ਸਾਡੇ ਕੋਲ ਹੀ ਸੀ। ਇਤਨਾ ਵੱਡਾ ਪੰਜਾਬ ਹੁੰਦਾ ਸੀ ਪਰ ਇਨ੍ਹਾਂ ਅਕਾਲੀ ਵੀਰਾਂ ਦੀਆਂ ਗਲਤੀਆਂ ਕਰਕੇ ਹੀ ਇਹ ਸਾਰਾ ਕੁਝ ਹੋਇਆ ਹੈ। ਸਪੀਕਰ ਸਾਹਿਬ, ਨਾਲ ਹੀ ਮੈਂ ਬਾਦਲ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1977 ਤੋਂ 1980 ਤਕ ਪੰਜਾਬ ਦੇ ਹਕੂਕ ਨੂੰ ਵੇਚ ਕੇ ਅਤੇ 2 ਕਰੋੜ ਰੁਪਿਆ ਲੈ ਕੇ ਐਸ.ਵਾਈ.ਐਲ. ਦਾ ਫੈਸਲਾ ਕਰ

ਦਿਤਾ। ਇਸ ਫੈਸਲੇ ਦੇ ਤੁਸੀਂ ਆਪ ਹੀ ਜ਼ਿੰਮੇਵਾਰ ਸੀ। ਤੁਸੀਂ ਪੰਜਾਬ ਦੇ ਹੱਕ ਵੇਚਕੇ ਹੁਣ ਕਾਂਗਰਸ ਵਲ ਉਂਗਲ ਕਰਦੇ ਹੋ। ਪੰਜਾਬ ਦੇ ਲੋਕ ਹੁਣ ਤੁਹਾਨੂੰ ਮਾਫ ਨਹੀਂ ਕਰਨਗੇ। ਪੰਜਾਬ ਦੇ ਅਕਾਲੀ ਵੀਰਾਂ ਨੇ ਪਹਿਲਾਂ ਹਮੇਸ਼ਾਂ ਧਰਮ ਦੇ ਨਾਂ ਤੇ ਵੋਟਾਂ ਲਈਆਂ ਜੋ ਕਿ ਹੁਣ ਸਾਨੂੰ ਆਖਦੇ ਹਨ ਕਿ ਵੋਟਾਂ ਧਰਮ ਦੇ ਨਾਂ ਤੇ ਲੈ ਕੇ ਪੰਜਾਬ ਵਿਚ ਆਪਣੀ ਹਕੂਮਤ ਬਣਾਈ। ਅਕਾਲੀਆਂ ਦੀ 2-3 ਵਾਰ ਸਰਕਾਰ ਬਣੀ। ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੇ ਬੇਟਿਆਂ ਨੇ ਸਰਹਿੰਦ ਵਿਚ ਕੁਰਬਾਨੀਆਂ ਦਿੱਤੀਆਂ ਸਨ ਅਤੇ ਇਹ ਉਨ੍ਹਾਂ ਨੇ ਦੇਸ਼ ਦੀ ਯੂਨਿਟੀ ਅਤੇ ਇਨਟੈਗਰਿਟੀ ਵਾਸਤੇ ਕੁਰਬਾਨੀਆਂ ਦਿੱਤੀਆਂ। ਉਨ੍ਹਾਂ ਮਹਾਨ ਕੁਰਬਾਨੀਆਂ ਨੂੰ ਹਮੇਸ਼ਾਂ ਯਾਦ ਰਖਣਾ ਚਾਹੀਦਾ ਹੈ। ਇਸ ਬਾਰੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਹੀ ਸੋਚਿਆ ਹੈ। ਅਨੰਦਪੁਰ ਸਾਹਿਬ ਅਤੇ ਤਲਵੰਡੀ ਸਾਬੋ ਨੂੰ ਪਵਿੱਤਰ ਸ਼ਹਿਰ ਕਰਾਰ ਦਿੱਤਾ। ਅਕਾਲੀ ਹਮੇਸ਼ਾ ਗਲਤ ਪ੍ਰਾਪੇਗੰਡਾ ਕਰਦੇ ਹਨ। ਅਕਾਲੀ ਵੀਰਾਂ ਨੇ ਤਾਂ ਅਨੰਦਪੁਰ ਸਾਹਿਬ ਵਿਚ 300 ਫੁਟ ਦਾ ਮੀਨਾਰ ਖੜ੍ਹਾ ਕਰਨਾ ਹੈ ਜਿਸ ਨੇ 1999 ਤੱਕ ਕੰਪਲੀਟ ਹੋਣਾ ਹੈ ਅਤੇ ਉਸ ਉਤੇ ਇਕ ਬਲਬ ਲਗਾਉਣਾ ਹੈ ਜਿਸ ਨੇ ਰੋਸ਼ਨੀ ਦੇਣੀ ਹੈ ਪਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਵਰਲਡ ਸਿੱਖ ਯੂਨੀਵਰਸਿਟੀ ਦਾ ਨੀਂਹ ਪੱਥਰ ਰਖਣਾ ਹੈ ਜਿਹੜੀ ਕਿ 1999 ਵਿਚ ਤਿਆਰ ਹੋਵੇਗੀ ਅਤੇ ਇਹ ਯੂਨੀਵਰਸਿਟੀ ਵਿਦਿਆ ਦੀ ਰੋਸ਼ਨੀ ਦੇਵੇਗੀ। (ਥਪਿੰਗ) ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਇਸ ਗੱਲ ਦੀ ਮੁਬਾਰਕਬਾਦ ਦਿੰਦਾ ਹਾਂ। ਹੁਣ ਅਕਾਲੀ ਵੀਰ ਘਰਾਂ ਵਿਚੋਂ ਨਿਕਲਣ ਲਗ ਪਏ ਹਨ। ਉਨ੍ਹਾਂ ਦੀ ਜ਼ਬਾਨ ਵਿਚ ਜਾਨ ਆਈ ਹੈ ਅਤੇ ਉਹ ਬੋਲਣ ਲਗ ਪਏ ਹਨ। ਹੁਣ ਅਕਾਲੀ ਵੀਰਾਂ ਨੇ ਕਲਿੰਟਨ ਅਗੇ ਮੱਥਾ ਟੇਕਣਾ ਸ਼ੁਰੂ ਕਰ ਦਿਤਾ ਹੈ ਪਰ ਮੈਂ ਉਨ੍ਹਾਂ ਅਕਾਲੀ ਵੀਰਾਂ ਨੂੰ ਕਹਾਂਗਾ ਕਿ ਉਹ ਸਰਦਾਰ ਬੇਅੰਤ ਸਿੰਘ ਜੀ ਦੇ ਅਗੇ ਮੱਥਾ ਟੇਕਣਾ ਸ਼ੁਰੂ ਕਰ ਦੇਣ। ਸਪੀਕਰ ਸਾਹਿਬ, ਆਖਿਰ ਵਿਚ ਮੈਂ ਫਿਰ ਅਕਾਲੀ ਵੀਰਾਂ ਨੂੰ ਬੇਨਤੀ ਕਰਾਂਗਾ ਕਿ ਪੰਜਾਬ ਸਰਕਾਰ ਦੇ ਤਿੰਨ ਸਾਲ ਬਕਾਇਆ ਰਹਿੰਦੇ ਹਨ। ਉਸ ਦੇ ਵਿਚ ਡੈਮੋਕਰੇਟਿਕ ਫੋਰਸਿਜ਼ ਦਾ ਉਹ ਸਾਥ ਦੇਣ। ਪੰਜਾਬ ਨੂੰ ਪਰਾਸਪੈਰਿਟੀ ਵੱਲ ਲਿਜਾਣ ਵਿਚ ਸਰਦਾਰ ਬੇਅੰਤ ਸਿੰਘ ਦੀ ਮੱਦਦ ਕਰਨ ਅਤੇ ਅਗਲੇ ਤਿੰਨ ਸਾਲਾਂ ਵਿਚ ਆਰਾਮ ਨਾਲ ਬੈਠ ਕੇ, ਈਮਾਨਦਾਰੀ ਨਾਲ ਕੰਮ ਕਰਨ। ਫੇਰ ਅਸੀਂ ਇਕੱਠੇ ਹੀ ਲੋਕਾਂ ਦੇ ਕਟਹਿਰੇ ਵਿਚ ਜਾ ਕੇ ਖੜ੍ਹੇ ਹੋਵਾਂਗੇ ਅਤੇ ਇਲੈਕਸ਼ਨਾਂ ਵਿਚ ਜੋ ਲੋਕਾਂ ਦਾ ਫੈਸਲਾ ਹੋਵੇਗਾ, ਉਸ ਨੂੰ ਮੰਨਾਂਗੇ। ਮੈਂ ਇਕ ਵਾਰ ਫੇਰ ਸਰਦਾਰ ਬੇਅੰਤ ਸਿੰਘ ਉਨ੍ਹਾਂ, ਦੀ ਸਰਦਾਰ ਦਾ ਅਤੇ ਉਨ੍ਹਾਂ ਦੇ ਸਾਥੀਆਂ ਦਾ, ਮੈਂਬਰ ਸਹਿਬਾਨ ਦਾ ਅਤੇ ਗਵਰਨਰ ਸਾਹਿਬ ਦਾ ਸ਼ੁਕਰੀਆ ਅਦਾ ਕਰਦਾ ਹਾਂ ਅਤੇ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨਾਂ ਨੇ ਪਿਛਲੇ ਦੋ ਸਾਲਾਂ ਵਿਚ ਪੰਜਾਬ ਦੀ ਤਰੱਕੀ ਵਾਸਤੇ ਬੜੇ ਮਹੱਤਵ ਪੂਰਨ ਕਦਮ ਉਠਾਏ ਹਨ। (ਥੰਪਿੰਗ)

(ਇਸ ਸਮੇਂ ਮਾਨਯੋਗ ਮੈਂਬਰ, ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਕੁਝ ਬੋਲਣ ਲਈ ਖੜੇ ਹੋਏ)

**Mr. Speaker** : Please take your seat. Let me move the motion first.

**Mr. Speaker** : Motion moved –

That an Address be presented to the Governor in the following terms : –

"That the Members of this House assembled in this Session are deeply grateful to the Governor for the Address which he has been pleased to deliver to the House on the 4th March, 1994."

---

## PRESENTATION OF FIRST REPORT OF THE BUSINESS ADVISORY COMMITTEE

**Mr. Speaker** : I have to present to the House the First Report of the Business Advisory Committee which reads as under : –

After some discussion, the Committee recommended that the following business be transacted at the sittings of the Vidhan Sabha from 7th March, 1994 to 31st March, 1994:—

| | |
|---|---|
| Monday, the 7th March, 1994 (2.00 P. M.) | (i) Obituary References. |
| | (ii) Discussion on Governor's Address. |
| Tuesday, the 8th March, 1994 | Holiday. |
| Wednesday, the 9th March, 1994 (9.00 A. M.) | Resumption of Discussion on Governor's Address. |
| Thursday, the 10th March, 1994 | Holiday. |
| Friday, the 11th March, 1994 (2.00 P. M.) | Resumption of Discussion on Governor's Address. |
| Saturday, the 12th March, 1994 | Off-day. |
| Sunday, the 13th March, 1994 | Holiday. |
| Monday, the 14th March, 1994. | Holiday. |
| Tuesday, the 15th March, 1994 (2.00 P. M.) | (i) Presentation of Supplementary Estimates for the year, 1993-94. |
| | (ii) Resumption of Discussion on Governor's Address. |
| Wednesday, the 16th March, 1994 (i) 9.00 A. M. (Morning Sitting) | Resumption of Discussion on Governor's Address. (To be concluded ). |
| (ii) 2.30 P. M. (Afternoon Sitting) | Discussion and Voting on Demand for Grants relating to Supplementary Estimates and Appropriation Bill in respect of Supplementary Demands. |
| Thursday, the 17th March, 1994 (9.00 A. M.) | Non-official Business. |

| | |
|---|---|
| Friday, the 18th March, 1994 (9.00 A. M.) | Presentation of Budget Estimates for the year, 1994-95. |
| Saturday, the 19th March, 1994 | Off-day. |
| Sunday, the 20th March, 1994 | Holiday. |
| Monday, the 21st March, 1994 (2.00 P. M.) | General discussion on the Budget Estimates for the year, 1994-95. |
| Tuesday, the 22nd March, 1994 (i) 9.00 A. M. (Morning Sitting) | General discussion on the Budget Estimates for the year, 1994-95. |
| (ii) 2.30 P. M. (Afternoon Sitting) | General discussion on the Budget Estimates, for the year, 1994-95. |
| Wednesday, the 23rd March, 1994 | Holiday |
| Thursday, the 24th March, 1994 (2.00 P. M.) | Non-official Day. |
| Friday, the 25th March, 1994 (9.00 A. M.) (Morning Sitting) (2.30 P. M. (Afternoon Sitting) | General Discussion on the Budget Estimates for the year, 1994-95. (To be concluded) Discussion and Voting on Demands for the grants relating to the Budget Estimates for the year 1994-95. |
| Saturday, the 26th March, 1994 (9.00 A. M.) | Discussion and Voting on Demands for Grants relating to the Budget Estimates for the year, 1994-95. |
| Sunday, the 27th March, 1994 / Monday, the 28th March, 1994 | Holiday. |
| Tuesday, the 29th March, 1994 (2.00 P. M.) | Discussion and Voting on Demands for Grants relating to the Budget Estimates for the year, 1994-95. |
| Wednesday, the 30th March, 1994 (9.00 A. M.) | Appropriation Bill in respect of the Budget Estimates for the year, 1994-95. |
| Thursday, the 31st March, 1994 (9.00 A. M.) | Non-official Day. |

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are incosistent with the above recommendations, that rule/those rules will stand suspended, to that extent.

**Finance Minister (Doctor Kewal Krishan) :** Sir, I beg to move : -

That this House agrees with the recommendations contained in the First Report of the Business Advisory Committee.

**Mr. Speaker :** Motion moved—

That this House agrees with the recommendations contained in the First Report of the Business Advisory Committee

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਇਹ ਹੈ ਕਿ 9 ਤਾਰੀਖ ਦਾ ਤੁਸੀਂ ਟਾਈਮ ਨਹੀਂ ਦਸਿਆ ਕਿ ਕਿੰਨੇ ਵਜੇ ਮੀਟਿੰਗ ਹੋਵੇਗੀ।

ਸ੍ਰੀ ਸਪੀਕਰ : ਸਵੇਰੇ 9.00 ਵਜੇ ਹੋਵੇਗੀ।

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਇਕ ਮੇਰਾ ਰੈਜ਼ੋਲਿਊਸ਼ਨ ਸੀ ਅਤੇ ਇਕ ਸਰਕਾਰ ਦਾ ਰੈਜ਼ੋਲਿਊਸ਼ਨ ਸੀ। ਬਿੱਲ ਕਲਿੰਟਨ ਵਾਲਾ ਰੈਜ਼ੋਲਿਊਸ਼ਨ ਨਹੀਂ ਆਇਆ।

Whether that Resolution has been accepted for discussion ਕਿ ਜੋ ਹਿਊਮਨ ਰਾਈਟਸ ਬਾਰੇ ਫਾਰੇਨ ਕੰਟਰੀਜ਼ ਨੇ ਕੁਝ ਗੱਲਾਂ ਕਹੀਆਂ ਹਨ ?

Whether that is being taken up as official resolution or as non-official resolution or still it is lying pending ? Should I presume that it is still pending?

**Mr Speaker :** You may please meet me in my Chamber. I will talk to you.

**Mr Speaker :** Question is—

That this House agrees with the recommendations contained in the First Report of the Business Advisory Committee.

*The motion was carried unanimously.*

---

## DISCUSSION ON GOVERNOR'S ADDRESS (*Resumption*)

ਸ੍ਰੀ ਸ਼ਿਗਾਰਾ ਰਾਮ ਸਹੂੰਗੜਾ (ਗੜ੍ਹਸ਼ੰਕਰ) : ਮਾਨਯੋਗ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਹਾਨ ਸਦਨ ਦੇ ਅੰਦਰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਔਰ ਮੇਰੀ ਪਾਰਟੀ ਵੱਲੋਂ ਅਸੀਂ ਗਵਰਨਰ ਸਾਹਿਬ ਦਾ ਸਤਿਕਾਰ ਕਰਦੇ ਹਾਂ ਪਰ ਉਨ੍ਹਾਂ ਦੇ ਭਾਸ਼ਣ ਦੇ ਵਿੱਚ, ਉਨ੍ਹਾਂ ਦੇ ਐਡਰੈਸ ਦੇ ਵਿੱਚ ਕੋਈ ਐਸੀ ਵਿਵਸਥਾ, ਸਮਾਜ ਦੇ ਪਛੜੇ ਔਰ ਦਲਿਤ ਵਰਗਾਂ ਲਈ ਕੋਈ ਐਸਾ ਠੋਸ ਕਦਮ ਚੁੱਕਿਆ ਨਹੀਂ ਗਿਆ ਜਿਸ ਕਾਰਨ ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦੇ ਨਾਲ ਅਸਹਿਮਤੀ ਵਜੋਂ ਖੜ੍ਹਾ ਹੋਇਆ ਹਾਂ ਕਿਉਂਕਿ ਫਰਵਰੀ, 1992 ਵਿੱਚ ਪੰਜਾਬ ਦੇ ਵਿੱਚ ਬੜੇ ਹੀ ਭਿਆਨਕ ਅਤੇ ਬੜੇ ਹੀ ਦਹਿਸ਼ਤ ਭਰੇ ਮਹੌਲ ਦੇ ਵਿੱਚ ਇਲੈਕਸ਼ਨ ਹੋਏ । ਸਦਨ ਦੇ ਅੰਦਰ ਰੂਲਿੰਗ ਪਾਰਟੀ ਦੇ ਮਾਨਯੋਗ ਮੈਂਬਰਾਂ ਨੇ ਇਹ ਜਿਤਲਾਇਆ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਪੰਜਾਬ ਦੇ ਅੰਦਰ ਅੱਤਵਾਦੀਆਂ ਦੇ ਚੈਲੰਜ ਨੂੰ ਕਬੂਲ ਕਰਦੇ ਹੋਏ ਉਨ੍ਹਾਂ ਨੇ ਇਲੈਕਸ਼ਨ ਲੜੀ, ਉਸ ਦੇ ਨਾਲ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਪਾਰਟੀਆਂ ਅੱਜ ਇਸ ਮਹਾਨ ਸਦਨ ਦੇ ਵਿੱਚ ਅਪੋਜ਼ੀਸ਼ਨ ਦੇ ਵਿੱਚ ਬੈਠਦੀਆਂ ਹਨ ਉਨ੍ਹਾਂ ਦਾ

ਵੀ ਫਰਵਰੀ, 1992 ਦਾ ਚੈਲੰਜ ਰੂਲਿੰਗ ਪਾਰਟੀ ਨਾਲੋਂ ਕਿਸੇ ਵੀ ਤਰ੍ਹਾਂ ਘੱਟ ਨਹੀਂ ਸੀ ਕਿਉਂਕਿ ਸਰਦਾਰ ਬੇਅੰਤ ਸਿੰਘ ਨੂੰ ਇਹ ਮਾਣ ਸੀ, ਉਨ੍ਹਾਂ ਨੂੰ ਇਹ ਤਸੱਲੀ ਸੀ, ਉਨ੍ਹਾਂ ਨੇ ਜੋ ਚੈਲੰਜ ਨਾਲ ਲੜਾਈ ਲੜੀ ਉਹ ਸਰਕਾਰ ਬਣਾਉਣ ਲਈ ਲੜੀ ਸੀ ਪਰ ਅੱਜ ਸਦਨ ਦੇ ਵਿੱਚ ਜਿਹੜੀਆਂ ਪਾਰਟੀਆਂ ਆਪੋਜ਼ੀਸ਼ਨ ਦੇ ਵਿੱਚ ਬੈਠੀਆਂ ਹਨ ਉਨ੍ਹਾਂ ਨੇ ਇਹ ਇਲੈਕਸ਼ਨ ਸਰਕਾਰ ਬਣਾਉਣ ਵਾਸਤੇ ਨਹੀਂ ਲੜੀ, ਉਨ੍ਹਾਂ ਨੇ ਲੋਕਾਂ ਦੀ ਭਲਾਈ ਵਾਸਤੇ ਔਰ ਉਨ੍ਹਾਂ ਦੀ ਆਵਾਜ਼ ਨੂੰ ਅੱਗੇ ਲਿਆਉਣ ਵਾਸਤੇ ਲੜਾਈ ਲੜੀ। ਇਸ ਕਰਕੇ ਮਾਨਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਦੇ ਅੰਦਰ ਮੈਂ ਇਸ ਤੇ ਟਿਪਣੀ ਕਰਨਾ ਚਾਹੁੰਦਾ ਹਾਂ ਕਿ ਅਸੀਂ ਪਿਛਲੇ ਦਿਨਾਂ ਵਿੱਚ ਮਹਾਨ ਗੁਰੂ ਸਾਹਿਬ ਸ੍ਰੀ ਗੁਰੂ ਰਵੀਦਾਸ ਜੀ ਦਾ ਆਗਮਨ ਪੂਰਵ ਮਨਾ ਕੇ ਹਟੇ ਹਾਂ ਉਨ੍ਹਾਂ ਦਾ ਸਲੋਕ ਹੈ ਕਿ :

'ਸਹਿ ਕੀ ਸਾਰ ਸੁਹਾਗਣ ਜਾਣੇ'

ਗੁਰੂ ਸਾਹਿਬ ਕਹਿੰਦੇ ਹਨ ਕਿ ਰੰਡੇਪੇ ਬਾਰੇ ਸੁਹਾਗਣ ਕੀ ਜਾਣ ਸਕਦੀ ਹੈ ? ਮੈਂ ਇਥੇ ਵਿਸ਼ੇਸ਼ ਤੌਰ ਤੇ ਦੁੱਖੀ ਲੋਕਾਂ, ਮਜ਼ਲੂਮਾਂ ਗਰੀਬਾਂ ਅਤੇ ਝੁੱਗੀ ਝੌਂਪੜੀ ਵਾਲਿਆਂ ਦੇ ਦੁੱਖ ਤਕਲੀਫਾਂ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਮਹਿਲਾਂ ਦੇ ਵਿੱਚ ਰਹਿਣ ਵਾਲੇ ਉਨ੍ਹਾਂ ਦੇ ਦੁੱਖਾਂ ਨੂੰ ਨਹੀਂ ਜਾਣ ਸਕਦੇ, ਉਨ੍ਹਾਂ ਦੇ ਦੁੱਖਾਂ ਦਰਦਾਂ ਨੂੰ ਉਹ ਲੋਕ ਮਹਿਸੂਸ ਤੱਕ ਨਹੀਂ ਕਰ ਸਕਦੇ। ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਤੱਕ ਇਹ ਗੱਲ ਪਹੁੰਚਾਉਣਾ ਚਾਹੁੰਦਾ ਹਾਂ ਕਿ ਜੋ ਭਾਸ਼ਣ ਮਾਨਯੋਗ ਗਵਰਨਰ ਸਾਹਿਬ ਨੇ ਦਿੱਤਾ ਹੈ ਉਸ ਤੋਂ ਪਹਿਲੇ ਵੀ ਉਹ ਦੋ ਭਾਸ਼ਣ ਪੰਜਾਬ ਦੀ ਅਸੈਂਬਲੀ ਵਿੱਚ ਦੇ ਚੁੱਕੇ ਹਨ ਪ੍ਰੰਤੂ ਸਰਕਾਰ ਨੇ ਉਨ੍ਹਾਂ ਭਾਸ਼ਣਾਂ ਨੂੰ ਕਿਸੇ ਤਰ੍ਹਾਂ ਦੀ ਵੀ ਇਮਾਨਦਾਰੀ ਜਾਂ ਕੋਈ ਦਿਆਨਤਦਾਰੀ ਨਾਲ ਲਾਗੂ ਨਹੀਂ ਕੀਤਾ ਔਰ ਇਸੇ ਕਰਕੇ ਹੀ ਤੀਜੇ ਇਸ ਐਡਰੈਸ ਤੇ ਵੀ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੀਆਂ ਅਨਾਉਂਸਮੈਂਟਸ ਪਹਿਲੇ ਐਡਰਸ ਦੇ ਵਿੱਚ ਗਵਰ-ਨਰ ਸਾਹਿਬ ਨੇ ਕੀਤੀਆਂ ਸਨ ਉਨ੍ਹਾਂ ਨੂੰ ਪੰਜਾਬ ਵਿੱਚ ਕੋਈ ਅਮਲੀ ਰੂਪ ਨਹੀਂ ਦਿੱਤਾ ਗਿਆ। ਇਸ ਕਰਕੇ ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਨੂੰ ਇਸ ਸਦਨ ਦੇ ਵਿੱਚ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਕ ਵਾਰੀ ਇਕ ਪੱਤਰਕਾਰ ਨੇ ਬਾਬਾ ਭੀਮ ਰਾਓ ਅੰਬੇਦਕਰ ਜੀ ਨੂੰ ਸਵਾਲ ਕੀਤਾ ਕਿ ਤੁਸੀਂ ਵੀ ਦਲਿਤਾਂ ਦੀ ਭਲਾਈ ਦੀ ਗੱਲ ਕਰਦੇ ਹੋ ਔਰ ਦੂਸਰੇ ਪਾਸੇ ਮਿਸਟਰ ਗਾਂਧੀ ਜੀ ਵੀ ਦਲਿਤਾਂ ਦੀ ਭਲਾਈ ਦੀ ਗੱਲ ਕਰਦੇ ਹਨ, ਦੋਨਾਂ ਵਿੱਚ ਫਰਕ ਕੀ ਹੈ ? ਇਸ ਸਵਾਲ ਦੇ ਜਵਾਬ ਵਿੱਚ ਡਾਕਟਰ ਅੰਬੇਦਕਰ ਸਾਹਿਬ ਨੇ ਜਵਾਬ ਦਿੱਤਾ ਕਿ ਜਿਸ ਤਰ੍ਹਾਂ ਮਾਂ ਔਰ ਨਰਸ ਵਿੱਚ ਫਰਕ ਹੁੰਦਾ ਹੈ ਉਹੀ ਫਰਕ ਮੇਰੇ ਔਰ ਮਿਸਟਰ ਗਾਂਧੀ ਦੇ ਵਿੱਚ ਹੈ। ਜਿਸ ਤਰ੍ਹਾਂ ਇਕ ਨਰਸ ਇਕ ਬੱਚੇ ਦਾ ਪਾਲਣ ਪੋਸ਼ਣ ਕਰਦੀ ਹੈ, ਉਹ ਇਸ ਕਰਕੇ ਕਰਦੀ ਹੈ ਕਿਉਂਕਿ ਉਸਦੇ ਵਿੱਚ ਉਸ ਨੂੰ ਮਿਹਨਤਾਨਾ ਮਿਲਣਾ ਹੁੰਦਾ ਹੈ, ਉਸ ਨੂੰ ਤਨਖਾਹ ਮਿਲਣੀ ਹੁੰਦੀ ਹੈ ਔਰ ਮਾਂ ਇਸ ਕਰਕੇ ਬੱਚੇ ਦੀ ਪਰਵਰਿਸ਼ ਕਰਦੀ ਹੈ ਕਿਉਂਕਿ ਬੱਚਾ ਉਸ ਦਾ ਆਪਣਾ ਖੂਨ ਹੁੰਦਾ ਹੈ ਔਰ ਮਾਂ ਦੀ ਇਹ ਹਰ ਕੋਸ਼ਿਸ਼ ਹੁੰਦੀ ਹੈ ਕਿ ਆਪਣੇ ਖੂਨ ਨੂੰ ਕਿਸੇ

[ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ]

ਮੁਕਾਮ ਤੇ ਪੁਹੰਚਾਏ । ਸਪੀਕਰ ਸਾਹਿਬ, ਮੈਂ ਇਸ ਕਰਕੇ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਦਲਿੱਤਾਂ ਨਾਲ ਅੱਜ ਗਵਰਨਰ ਸਾਹਿਬ ਦੇ ਐਡਰੈਸ ਤੋਂ ਜੋ ਰਵੱਈਆ ਨਜ਼ਰ ਆਇਆ ਹੈ ਉਹ ਰਵੱਈਆ ਪੰਜਾਬ ਦੇ ਦਲਿੱਤਾਂ ਨਾਲ ਮਾਂ ਵਾਲਾ ਨਹੀਂ ਬਲਕਿ ਨਰਸ ਵਾਲਾ ਰਵੱਈਆ ਹੈ ।

ਮੈਂ ਇਹ ਗੱਲ ਵਿਸ਼ੇਸ਼ ਤੌਰ ਤੇ ਕਹਿਣਾ ਚਾਹਾਂਗਾ ਕਿ ਜਦੋਂ ਰਾਸ਼ਟਰਪਤੀ ਰਾਜ ਸੀ ਤਾਂ ਉਸ ਵੇਲੇ ਵੀ ਇਹੋ ਗਵਰਨਰ ਸ੍ਰੀ ਸੁਰਿੰਦਰ ਨਾਥ ਜੀ ਸਨ ਜਿਨ੍ਹਾਂ ਨੇ ਯਮਨਾ ਦੇ ਪਾਣੀਆਂ ਉਤੇ ਪੰਜਾਬ ਦਾ ਹੱਕ ਜਿਤਾਇਆ ਸੀ। ਪਰ ਬੜੇ ਦੁੱਖ ਦੀ ਗੱਲ ਹੈ ਕਿ ਹਿਮਾਚਲ ਪ੍ਰਦੇਸ਼ ਵਿਧਾਨ ਸਭਾ ਦੇ ਅੰਦਰ ਇਸੇ ਮਾਨਯੋਗ ਗਵਰਨਰ ਸਾਹਿਬ ਨੇ ਜਦੋਂ ਆਪਣਾ ਐਡਰੈਸ ਪੜ੍ਹਿਆ, ਭਾਸ਼ਣ ਦਿੱਤਾ ਤਾਂ ਉਨ੍ਹਾਂ ਨੇ ਹਿਮਾਚਲ ਦਾ ਚੰਡੀਗੜ੍ਹ ਉਤੇ ਅਤੇ ਭਾਖੜਾ ਉਤੇ ਹੱਕ ਜਿਤਾਇਆ । ਇਸ ਤਰ੍ਹਾਂ ਕਰਕੇ ਉਨ੍ਹਾਂ ਨੇ ਪੰਜਾਬ ਦੇ ਹਿੱਤਾਂ ਦੀ ਪਿੱਠ ਵਿੱਚ ਛੁਰਾ ਮਾਰਿਆ ਹੈ । ਸਪੀਕਰ ਸਾਹਿਬ, ਮੈਂ ਖਾਸ ਕਰਕੇ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦੀ ਜਿਹੜੀ ਨੀਅਤ ਹੈ ਉਹ ਸਾਫ ਤੌਰ ਤੇ ਜ਼ਾਹਿਰ ਹੋ ਜਾਂਦੀ ਹੈ ਕਿ "ਗੰਗਾ ਗਏ ਗੰਗਾ ਰਾਮ ਯਮਨਾ ਗਏ ਯਮਨਾ ਦਾਸ" । ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਐਸੀ ਕੋਈ ਗੱਲ ਨਹੀਂ ਜਿਹੜੀ ਕਿ ਦਲਿੱਤ ਵਰਗ ਜਾਂ ਐਸ.ਸੀ. ਵਰਗ ਦੇ ਲਈ ਵਿਸ਼ੇਸ਼ ਤੌਰ ਤੇ ਸਰਕਾਰ ਦੀ ਅਨਾਊਸਮੈਂਟ ਜਾਂ ਅਚੀਵ-ਮੈਂਟ , ਕੋਈ ਪ੍ਰਾਪਤੀ ਹਾਊਸ ਦੇ ਅੰਦਰ ਦਰਸਾਈ ਹੋਵੇ। ਮੈਂ ਕਹਿਣਾ ਚਾਹੁੰਦਾ ਹਾਂ ਸਿਚਾਈ ਦੇ ਸਬੰਧ ਵਿੱਚ । ਮੈਂ ਜਿਸ ਇਲਾਕੇ ਵਿਚੋਂ ਜਿੱਤ ਕੇ ਹਾਊਸ ਦੇ ਵਿੱਚ ਆਇਆ ਹਾਂ ਉਸ ਇਲਾਕੇ ਨੂੰ ਕੰਢੀ ਜਾਂ ਬੀਟ ਦਾ ਏਰੀਆ ਕਹਿੰਦੇ ਹਨ । ਉਸ ਹਲਕੇ ਵਿੱਚ, ਮਾਨਯੋਗ ਸਪੀਕਰ ਸਾਹਿਬ, ਲੋਕ ਸਭ ਤੋਂ ਪਹਿਲਾਂ ਅਸਮਾਨ ਵੱਲ ਦੇਖਦੇ ਹਨ ਕਿ ਕਦੋਂ ਪਾਣੀ ਦੀਆਂ ਬੂੰਦਾਂ ਗਿਰਨ ਅਤੇ ਉਹ ਆਪਣੇ ਖੇਤਾਂ ਵਿਚ ਬੀਜ ਬੀਜਣ । ਫਿਰ ਅਸਮਾਨ ਵੱਲ ਨਜ਼ਰਾਂ ਕਰਦੇ ਹਨ ਕਿ ਕਦੋ ਦੁਬਾਰਾ ਬੂੰਦਾਂ ਗਿਰਨ ਅਤੇ ਕਿਸਾਨਾਂ ਦੀ ਫਸਲ ਹੋਵੇ । ਮਾਨਯੋਗ ਸਪੀਕਰ ਸਾਹਿਬ, ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਵੱਡੀਆਂ ਵੱਡੀਆਂ ਡੀਂਗਾਂ ਮਾਰ ਰਹੀ ਹੈ । ਦੂਸਰੇ ਪਾਸੇ ਮੇਰੇ ਹਲਕੇ ਗੜ੍ਹਸ਼ੰਕਰ ਦੇ 25 ਪਿੰਡ ਬੀਟ ਏਰੀਏ ਵਿੱਚ ਆਉਂਦੇ ਹਨ । ਉਥੇ 45 ਸਾਲਾਂ ਦੇ ਰਾਜ ਵਿੱਚ ਕਿਸੇ ਵੀ ਗੌਰਮਿੰਟ ਨੇ ਉਥੇ ਬੀਟ ਏਰੀਏ ਦੇ ਇਲਾਕੇ ਵਿੱਚ ਸਿੰਚਾਈ ਲਈ ਪਾਣੀ ਦਾ ਕੋਈ ਪ੍ਰਬੰਧ ਨਹੀਂ ਕਰਵਾਇਆ । ਪਿਛਲੇ ਦਿਨਾਂ ਵਿੱਚ ਇਕ ਪ੍ਰਾਈਵੇਟ ਫਰਮ ਨੇ ਪਿੰਡ ਡੱਲੇਵਾਲ ਵਿੱਚ 380 ਫੁੱਟ ਡੂੰਘਾ ਬੋਰ ਕਰਕੇ ਪਾਣੀ ਕੱਢਿਆ ਹੈ । 600 ਫੁੱਟ ਤੱਕ ਡੂੰਘਾ ਬੋਰ ਕੀਤਾ ਜਿਸ ਵਿੱਚ 200 ਫੁੱਟ ਦੀ ਤਹਿ ਵਿੱਚ ਪਾਣੀ ਮਿਲਿਆ ਹੈ । ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਗੱਲ ਵਿਸ਼ੇਸ਼ ਤੌਰ ਤੇ ਅਤੇ ਜ਼ੋਰ ਦੇ ਕੇ ਕਹਿਣਾ ਚਾਹੁੰਦਾ ਹਾਂ ਕਿ ਬੀਟ ਏਰੀਏ ਦਾ ਹਾਲ ਵੇਖਿਆ ਜਾਵੇ । ਉਸ ਹਲਕੇ ਵਿੱਚ ਜਿਹੜੇ ਕੁਝ ਲੋਕ ਪੜ੍ਹੇ ਲਿਖੇ ਸਨ, ਉਹ ਵੀ ਉਸ ਇਲਾਕੇ ਵਿੱਚ ਕੋਈ ਸਹੂਲਤ ਨਾ ਹੋਣ ਕਰਕੇ ਉਨ੍ਹਾਂ ਇਲਾਕਿਆਂ ਨੂੰ ਛੱਡ ਕੇ ਸ਼ਹਿਰਾਂ ਵਿਚ ਜਾ ਕੇ ਵੱਸ ਚੁੱਕੇ ਹਨ । ਇਸ

ਕਰਕੇ, ਮਾਨਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੇ ਪੰਨਾ 7 ਵਿੱਚ ਕਿਹਾ ਹੈ ਕਿ ਬਿਜਲੀ ਦਾ ਕੰਮ ਪ੍ਰਾਈਵੇਟ ਹੱਥਾਂ ਵਿੱਚ ਦਿੱਤਾ ਜਾ ਰਿਹਾ ਹੈ । ਇਹ ਸਭ ਤੋਂ ਵੱਡਾ ਵਾਰ ਹੋਵੇਗਾ ਦਲਿੱਤਾਂ ਦੇ ਹਿੱਤਾਂ ਉਤੇ । ਇਥੇ ਖਤਰਾ ਮਹਿਸੂਸ ਹੁੰਦਾ ਹੈ ਰਿਜ਼ਰਵੇਸ਼ਨ ਨੂੰ । ਡਾ. ਭੀਮ ਰਾਓ ਅੰਬੇਦਕਰ ਸਾਹਿਬ ਨੇ ਕਿਹਾ ਸੀ ਕਿ ਰਿਜ਼ਰਵੇਸ਼ਨ ਦੀ ਸਹੂਲਤ ਉਨੀਂ ਦੇਰ ਤੱਕ ਜਾਰੀ ਰੱਖੀ ਜਾਵੇ ਜਿੰਨੀ ਦੇਰ ਤੱਕ ਇਹ ਲੋਕ ਆਰਥਿਕ ਤੌਰ ਤੇ ਅੱਪ-ਲਿਫਟ ਨਹੀਂ ਹੁੰਦੇ , ਉਨ੍ਹਾਂ ਦਾ ਜੀਵਨ ਪੱਧਰ ਉਚਾ ਨਹੀਂ ਹੁੰਦਾ । ਬਿਜਲੀ ਪ੍ਰਾਈਵੇਟ ਹੱਥਾਂ ਵਿੱਚ ਦੇਣ ਨਾਲ ਦਲਿੱਤ ਵਰਗ ਅਤੇ ਐਸ.ਸੀ. ਅਤੇ ਪਛੜੇ ਵਰਗਾਂ ਦੇ ਹੱਕਾਂ ਉਤੇ ਡਾਕਾ ਮਾਰਨ ਵਾਲੀ ਗੱਲ ਹੋਵੇਗੀ।

ਉਦਯੋਗਿਕ ਵਿਕਾਸ ਬਾਰੇ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਇਸ ਖੇਤਰ ਵਿੱਚ ਵੱਡੀਆਂ ਵੱਡੀਆਂ ਮੱਲਾਂ ਮਾਰੀਆਂ ਜਾ ਰਹੀਆਂ ਹਨ । ਸਪੀਕਰ ਸਾਹਿਬ, ਉਦਯੋਗਿਕ ਖੇਤਰ ਦਾ ਦਲਿਤਾਂ, ਪਛੜੇ ਵਰਗਾਂ ਦੇ ਨਾਲ ਬਹੁਤ ਭਾਰਾ ਸਬੰਧ ਹੈ । ਜਿਹੜੇ ਆਪਣੀ ਰੋਟੀ ਰੋਜ਼ੀ ਕਮਾਕੇ ਆਪਣੇ ਬੱਚਿਆਂ ਦਾ ਪੇਟ ਪਾਲਦੇ ਹਨ ਐਸੇ ਉਦਯੋਗਿਕ ਅਦਾਰਿਆਂ ਵਿੱਚ ਰਿਜ਼ਰਵੇਸ਼ਨ ਕੇਵਲ ਨਾ ਮਾਤਰ ਹੀ ਹੈ । ਮੈਂ ਵਿਸ਼ੇਸ਼ ਤੌਰ ਤੇ ਇਲੈਕਟ੍ਰੋਨਿਕ ਡਿਵਲਪਮੈਂਟ ਕਾਰਪੋਰੇਸ਼ਨ ਦੇ ਸਬੰਧ ਵਿੱਚ ਗੱਲ ਦੱਸਣਾ ਚਾਹੁੰਦਾ ਹਾਂ ਜਿਸ ਵਿੱਚੋਂ ਐਸ.ਸੀ. ਅਧਿਕਾਰੀਆਂ ਨੂੰ ਕੱਢ ਦਿੱਤਾ ਗਿਆ ਕੋਈ ਇਕ ਅੱਧਾ ਰਹਿ ਗਿਆ ਤਾਂ ਮੈਂ ਕਹਿ ਨਹੀਂ ਸਕਦਾ । ਅੱਜ ਜਿਹੜਾ ਉਦਯੋਗਿਕ ਅਦਾਰਿਆਂ ਵਿੱਚ ਮਜ਼ਦੂਰਾਂ ਦੀ ਲੁੱਟ-ਖਸੁੱਟ ਹੋ ਰਹੀ ਹੈ, ਮੈਂ ਤੁਹਾਡੇ ਰਾਹੀਂ ਸਪੀਕਰ ਸਾਹਿਬ, ਸਰਕਾਰ ਨੂੰ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਇਕ ਪਿੰਡ ਸੈਲਾ ਹੈ ਜਿਥੇ ਕਿ ਏ. ਬੀ.ਸੀ. ਪੇਪਰ ਮਿੱਲ ਲੱਗੀ ਹੋਈ ਹੈ ਜਿਥੇ ਕਿ ਲਗਭਗ ਇਕ ਹਜ਼ਾਰ ਬੰਦੇ ਕੰਮ ਕਰਦੇ ਹਨ । ਜਿਸ ਵਿੱਚੋਂ 700 ਬੰਦੇ ਪਰਮਾਨੈਂਟ ਹਨ ਅਤੇ ਬਾਕੀ ਦੇ ਟੈਂਪਰੇਰੀ ਡਿਊਟੀ ਤੇ ਕੰਮ ਕਰ ਰਹੇ ਹਨ ।।

ਪਿਛਲੇ ਦਿਨਾਂ ਵਿੱਚ, ਸਪੀਕਰ ਸਾਹਿਬ, ਮਨੇਜਮੈਂਟ ਨੇ ਟੈਂਪਰੇਰੀ ਸਟਾਫ ਦੀ ਛੁੱਟੀ ਬੰਦ ਕਰ ਦਿਤੀ ਅਤੇ ਇਸ ਦੇ ਵਿਰੋਧ ਵਿੱਚ ਮਜ਼ਦੂਰਾਂ ਨੇ ਹੜਤਾਲ ਕਰ ਦਿਤੀ । ਮਨੇਜਮੈਂਟ ਨੇ ਮਜ਼ਦੂਰਾਂ ਨੂੰ ਮਜ਼ਾ ਚਖਾਉਣ ਲਈ ਝੂਠੇ ਕੇਸ ਬਣਾਏ ਅਤੇ ਡਾਕਟਰ ਨੂੰ ਖਰੀਦ ਲਿਆ ਅਤੇ 326 ਦਾ ਪਰਚਾ ਦਰਜ਼ ਕਰਵਾਇਆ । ਸਪੀਕਰ ਸਾਹਿਬ, ਮਨੇਜਮੈਂਟ ਨੇ ਪੁਲਿਸ ਨੂੰ ਖਰੀਦ ਲਿਆ ਅਤੇ ਉਨ੍ਹਾਂ ਨੇ 25 ਮਜ਼ਦੂਰਾਂ ਨੂੰ ਜੇਲ੍ਹ ਵਿੱਚ ਸੁੱਟ ਦਿੱਤਾ । 2 ਮਹੀਨੇ ਤੱਕ ਉਹ ਜੇਲ੍ਹ ਵਿੱਚ ਰੁਲਦੇ ਰਹੇ ਅਤੇ ਉਨ੍ਹਾਂ ਵਿੱਚ ਵੱਧ ਤੋਂ ਵੱਧ ਮਜ਼ਦੂਰ ਜਿਹੜੇ ਸਨ ਉਹ ਉੱਤਰ ਪ੍ਰਦੇਸ਼ ਨਾਲ ਸਬੰਧਤ ਸਨ ਅਤੇ ਅੱਜ ਵੀ, ਜਦ ਕਿ 5 ਮਹੀਨੇ ਦਾ ਸਮਾਂ ਬਤੀਤ ਹੋ ਚੁੱਕਾ ਹੈ ਉਹ ਮਜ਼ਦੂਰ ਬਹਾਲ ਨਹੀਂ ਕੀਤੇ ਗਏ । ਮਜ਼ਦੂਰਾਂ ਦੇ ਆਗੂ ਜਿਹੜੇ ਸਨ ਉਨ੍ਹਾਂ ਨੂੰ ਵੀ ਮਨੇਜਮੈਂਟ ਨੇ ਖਰੀਦ ਲਿਆ ਅਤੇ ਉਹ ਵੀ ਮਜ਼ਦੂਰਾਂ ਦੇ ਹੱਕਾਂ ਲਈ ਆਵਾਜ਼ ਨਹੀਂ ਉਠਾਉਂਦੇ ਅਤੇ ਮਨੇਜਮੈਂਟ ਤੇ ਜ਼ੋਰ ਨਹੀਂ ਪਾਉਂਦੇ ਕਿ ਸਾਰੇ ਮਜ਼ਦੂਰਾਂ ਨੂੰ ਫੈਕਟਰੀ ਦੇ ਅੰਦਰ ਲਿਆ ਜਾਵੇ । ਅਜੇ ਵੀ ਉੱਤਰ ਪ੍ਰਦੇਸ਼, ਉੜੀਸਾ ਅਤੇ ਨੇਪਾਲ ਦੇ ਤਕਰੀਬਨ 100 ਮਜ਼ਦੂਰ ਰਹਿੰਦੇ ਹਨ ਜੋ

[ ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ ]

ਧਾਹਾਂ ਮਾਰ ਮਾਰ ਕੇ ਰੋਂਦੇ ਹਨ । ਸਪੀਕਰ ਸਾਹਿਬ, ਇਸ ਕਰਕੇ ਮੈਂ ਆਪ ਜੀ ਦੇ ਰਾਹੀਂ ਸਰਕਾਰ ਦੇ ਨੋਟਿਸ ਵਿੱਚ ਇਹ ਲਿਆਉਣਾ ਚਾਹੁੰਦਾ ਹਾਂ ਕਿ ਅਸੀਂ ਮਜ਼ਦੂਰਾਂ ਦੀਆਂ, ਦਲਿੱਤਾਂ ਦੀਆਂ ਗੱਲਾਂ ਕਰਦੇ ਹਾਂ ਪਰ ਮੈ ਤੁਹਾਨੂੰ ਮਨੇਜਮੈਂਟ ਦਾ ਨੰਗਾ ਨਾਚ ਜੋ ਸੈਲਾ ਪਿੰਡ ਵਿੱਚ ਖੇਡਿਆ ਜਾ ਰਿਹਾ ਹੈ, ਦਿਖਾ ਸਕਦਾ ਹਾਂ । ਮੈਂ ਮੰਗ ਕਰਦਾ ਹਾਂ ਕਿ ਸੈਲੇ ਫੈਕਟਰੀ ਦੇ ਮਜ਼-ਦੂਰਾਂ ਉਤੇ ਚਲ ਰਹੇ ਝੂਠੇ ਕੇਸਾਂ ਦੀ ਇਨਕੁਆਰੀ ਕਰਵਾ ਕੇ ਨਿਰਦੋਸ਼ ਮਜ਼ਦੂਰਾਂ ਨੂੰ ਮਿੱਲ ਵਿਚ ਵਾਪਸ ਲਿਆ ਜਾਵੇ ਅਤੇ ਇਨਸਾਫ ਦਿਵਾਇਆ ਜਾਵੇ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਖੇਤੀਬਾੜੀ ਦੇ ਪ੍ਰੋਗਰਾਮ ਬਾਰੇ ਕਿਹਾ ਕਿ ਅਸੀਂ ਹੋਰ ਵਾਧਾ ਕਰਾਂਗੇ । ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਡੰਕਲ ਤਜ਼ਵੀਜ਼ਾਂ ਦਾ ਕੋਈ ਜ਼ਿਕਰ ਨਹੀਂ ਕੀਤਾ ਜੋ ਤਬਾਹੀ-ਕੁੰਨ ਸਾਬਤ ਹੋਣਗੀਆਂ । ਇਨ੍ਹਾਂ ਦੇ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਪਰ ਦੂਸਰੇ ਪਾਸੇ ਲਿੰਕ-ਨਿਰਮਾਣ ਦੀ ਗੱਲ ਸਰਕਾਰ ਵਲੋਂ ਕੀਤੀ ਜਾਂਦੀ ਹੈ ਕਿ ਅਸੀਂ ਲਿੰਕ-ਨਿਰਮਾਣ ਦੇ ਖੇਤਰ ਵਿੱਚ ਪੱਕੀਆਂ ਸੜਕਾਂ ਬਣਾ ਰਹੇ ਹਾਂ ਅਤੇ ਇਸ ਸਾਲ ਦੇ ਅੰਦਰ ਅੰਦਰ ਸਾਰੀਆਂ ਲਿੰਕ -ਰੋਡਜ਼ ਪੱਕੀਆਂ ਕਰ ਦਿਤੀਆਂ ਜਾਣਗੀਆਂ। ਸਪੀਕਰ ਸਾਹਿਬ, ਮੇਰੇ ਇਲਾਕੇ ਵਿੱਚ ਅਜੇ ਵੀ ਰੋਡਜ਼ ਦੁਹਾਈਆਂ ਦੇ ਰਹੀਆਂ ਹਨ ਅਤੇ ਜਿਨ੍ਹਾਂ ਤੇ ਪੰਜ ਪੰਜ ਮਿੰਟ ਦਾ ਜਿਹੜਾ ਰਸਤਾ ਹੈ ਉਥੇ ਘੰਟਾ-ਘੰਟਾ ਲਗਦਾ ਹੈ । ਮੇਰੇ ਆਪਣੇ ਪਿੰਡ ਵਿੱਚ ਚੱਕ-ਗੁਜਰਾਂ ਤੋਂ ਸਹੂੰਘੜੇ ਤੱਕ 1/2 ਕਿਲੋਮੀਟਰ ਦੀ ਸੜਕ ਹੈ ਜੋ ਹੁਣ ਤੱਕ ਪੱਕੀ ਨਹੀਂ ਕੀਤੀ ਗਈ, ਕਿਉਂਕਿ ਮੈਂ ਆਪੋਜੀਸ਼ਨ ਵਿੱਚ ਉਸ ਇਲਾਕੇ ਤੋਂ ਜਿੱਤ ਕੇ ਆਇਆ ਹਾਂ, ਇਸ ਲਈ ਉਸ ਨੂੰ ਪੱਕਾ ਨਹੀਂ ਕੀਤਾ ਜਾ ਰਿਹਾ ਅਤੇ ਪਲੈਨਿੰਗ ਬੋਰਡ ਵਿੱਚ ਵੀ ਨਹੀਂ ਪਾਇਆ ਗਿਆ । ਇਸੇ ਤਰ੍ਹਾਂ ਮਾਨਯੋਗ ਸਪੀਕਰ ਸਾਹਿਬ, ਮੇਰੇ ਇਲਾਕੇ ਵਿੱਚ ਬੀਤ ਏਰੀਏ ਵਿੱਚ ਖੁਸਕੀ ਤੋ ਬੱਸੀ, ਹੈਬੋਵਾਲ, ਹਰਨਾ ਅਤੇ ਹੋਰ ਕਈ ਲਿੰਕ-ਰੋਡਜ਼ ਹਨ ਜਿਨ੍ਹਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਦੀ ਹਾਲਤ ਬਹੁਤ ਖਸਤਾ ਹੈ । ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਕੋਲ ਇਹ ਗਲ ਪਹੁੰਚਾਉਣੀ ਚਾਹੁੰਦਾ ਹਾਂ ਕਿ ਇਸ ਵਲ ਵਿਸ਼ੇਸ਼ ਧਿਆਨ ਦਿਤਾ ਜਾਵੇ । ਜਿਨ੍ਹਾਂ ਪਿੰਡਾਂ ਵਿਚ ਫਸਟ ਲਿੰਕ ਵੀ ਅਜੇ ਤਕ ਨਹੀਂ ਉਨ੍ਹਾਂ ਨੂੰ ਪਹਿਲ ਦੇ ਅਧਾਰ ਤੇ ਮੁਹੱਈਆ ਕੀਤੀ ਜਾਵੇ । ਸਪੀਕਰ ਸਾਹਿਬ, ਅਕਾਲੀਆਂ ਦੀ ਸਰਕਾਰ ਵੇਲੇ ਵੀ ਇਹ ਮੰਗ ਚਲਦੀ ਰਹੀ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ ਅਤੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਵਿਚ ਮਿਲਣੇ ਚਾਹੀਦੇ ਹਨ ਅਤੇ ਕਾਂਗਰਸ ਵੱਲੋਂ ਕੋਈ ਹੋਰ ਬਿਆਨ ਆਉਂਦੇ ਹਨ । ਠੀਕ ਹੈ ਰੌਲਾ ਪਾਇਆ ਜਾਂਦਾ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇ ਅਤੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਦਿੱਤੇ ਜਾਣ ਪਰ ਕੀ ਕਦੇ ਕਿਸੇ ਨੇ ਉਸ ਰਹਿਬਰ ਬਾਬੂ ਮੰਗੂ ਰਾਮ ਮੁਗੋਵਾਲੀਆ ਨੂੰ ਵੀ ਯਾਦ ਕੀਤਾ ਹੈ ਜਿਸਦੇ ਵਿਧਾਇਕ ਵਲੋਂ 1945 ਵਿਚ ਲਾਹੌਰ ਦੀ ਅਸੈਂਬਲੀ ਵਿਚ ਪਾਕਿਸਤਾਨ ਦੇ ਹੱਕ ਵਿਚ ਵੋਟ ਨਹੀਂ ਸੀ ਦਿੱਤਾ ਜਿਸ ਦੇ ਕਾਰਨ ਅੱਜ ਦਿਲੀ ਭਾਰਤ ਵਿਚ ਸ਼ਾਮਿਲ ਹੈ ਨਹੀਂ ਤਾਂ ਪਾਕਿਸਤਾਨ ਦਿੱਲੀ ਤੱਕ ਹੋਣਾ ਸੀ।

ਅੱਜ ਉਨ੍ਹਾਂ ਲੋਕਾਂ ਦੇ ਨਾਵਾਂ ਤੇ ਜਿਨ੍ਹਾਂ ਦੀ ਸਮਾਜ ਦੇ ਅੰਦਰ ਕੋਈ ਕਾਰਗੁਜ਼ਾਰੀ ਨਹੀਂ, ਕੋਈ ਪ੍ਰਾਪਤੀ ਨਹੀਂ, ਉਨ੍ਹਾਂ ਦੇ ਨਾਵਾਂ ਤੇ ਮਾਰਗਾਂ ਦੇ ਨਾਮ ਰੱਖੇ ਜਾਂਦੇ ਹਨ, ਕਾਲਜਾਂ ਦੇ ਨਾਮ ਰੱਖੇ ਹੋਏ ਹਨ ਪਰ ਬਾਬੂ ਮੰਗੂਰਾਮ ਮੁਗੋਵਾਲੀਆ ਦਾ ਨਾਮ ਕਿਧਰੇ ਨਜ਼ਰ ਨਹੀਂ ਆਉਂਦਾ। ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਉਸ ਰਹਿਬਰ ਦੇ ਨਾਂ ਤੇ ਦੁਆਬੇ ਵਿਚ ਕਿਸੇ ਯੂਨੀਵਰਸਿਟੀ ਦਾ ਨਾਂ ਰਖਣਾ ਚਾਹੀਦਾ ਹੈ ਤਾਂ ਕਿ ਆਉਣ ਵਾਲੀਆਂ ਨਸਲਾਂ ਨੂੰ ਪਤਾ ਲਗ ਸਕੇ ਕਿ ਸਾਡੇ ਬਜ਼ੁਰਗਾਂ ਨੇ ਕੀ ਕੀ ਪਿਰਤਾਂ ਪਾਈਆਂ ਅਤੇ ਸਾਡੇ ਲਈ ਕਿੰਨਾ ਕੰਮ ਕੀਤਾ । (ਬੀ.ਐਸ.ਪੀ ਦੇ ਮੈਂਬਰ ਸਾਹਿਬਾਨ ਵੱਲੋਂ ਥੰਪਿੰਗ) ।

ਮਾਨਯੋਗ ਸਪੀਕਰ ਸਾਹਿਬ, ਮੈਂ ਖਾਸ ਤੌਰ ਤੇ ਪੁਲਿਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਮਾਨਯੋਗ ਮੈਂਬਰ ਨੇ ਪਹਿਲਾਂ ਬੜੀ ਡਿਟੇਲ ਵਿਚ, ਬੜੇ ਵਿਸਥਾਰ ਵਿਚ ਕਿਹਾ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣਨ ਤੋਂ ਪਹਿਲਾਂ ਪੰਜਾਬ ਪੁਲਿਸ ਦਾ ਮਾਰਲ ਡਿਗਿਆ ਹੋਇਆ ਸੀ। ਮੈਂ ਵਿਸ਼ੇਸ਼ ਕਰਕੇ ਕਹਿਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਦੀ ਪੁਲਿਸ ਦਾ ਮਾਰਲ ਡਿਗਿਆ ਹੋਇਆ ਸੀ ਤਾਂ ਉਸ ਸਮੇਂ ਪੰਜਾਬ ਵਿਚ ਕਾਂਗਰਸ ਦੀ ਜਾਂ ਕਿਸੇ ਦੂਸਰੀ ਪਾਰਟੀ ਦੀ ਸਰਕਾਰ ਬਣਨੀ ਚਾਹੀਦੀ ਸੀ ਪਰ ਪੁਲਿਸ ਨੇ, ਪੈਰਾ ਮਿਲਟਰੀ ਫੋਰਸ ਨੇ ਆਪਣੇ ਤੌਰ ਤੇ ਵੋਟਾਂ ਪਾ ਕੇ ਪੰਜਾਬ ਵਿਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਖੜੀ ਕੀਤੀ ਔਰ ਮੈਂ, ਮਾਨਯੋਗ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਰੂਲਿੰਗ ਪਾਰਟੀ ਵਾਲੇ ਡੀਂਗਾਂ ਮਾਰਦੇ ਹਨ ਕਿ ਉਨ੍ਹਾਂ ਨੇ ਪੰਜਾਬ ਵਿਚੋਂ ਅੱਤਵਾਦ ਖ਼ਤਮ ਕੀਤਾ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅੱਤਵਾਦ ਪੈਦਾ ਕਰਨ ਵਾਲੇ ਕੌਣ ਸਨ ? ਮਾਨਯੋਗ ਸਪੀਕਰ ਸਾਹਿਬ, ਮਦਾਰੀ ਆਪਣੀ ਪਟਾਰੀ ਵਿਚੋਂ ਸੱਪ ਛਡਦਾ ਹੈ ਅਤੇ ਫਿਰ ਬੀਨ ਨਾਲ ਕੀਲ ਲੈਂਦਾ ਹੈ ਅਤੇ ਫਿਰ ਉਸ ਨੂੰ ਪਟਾਰੀ ਵਿਚ ਬੰਦ ਕਰ ਲੈਂਦਾ ਹੈ । ਜਿਹੜੇ ਅੱਤਵਾਦ ਖ਼ਤਮ ਕਰਨ ਵਾਲੇ ਹਨ, ਉਹ ਹੀ ਅੱਤਵਾਦ ਪੈਦਾ ਕਰਨ ਵਾਲੇ ਹਨ । ਅੱਜ ਰੂਲਿੰਗ ਪਾਰਟੀ ਵਿਚ ਕੋਈ ਵੀ ਮੈਂਬਰ ਪੁਲਿਸ ਜ਼ਿਆਦਤੀਆਂ ਵਿਰੁੱਧ ਬੋਲਣ ਲਈ ਤਿਆਰ ਨਹੀਂ । ਕੇ.ਪੀ.ਐਸ. ਗਿੱਲ ਨੇ ਆਪਣੀ ਸਟੇਟਮੈਂਟ ਵਿਚ ਕਿਹਾ ਕਿ ਸਰਦਾਰ ਬੇਅੰਤ ਸਿੰਘ ਦੀ ਫਰਾਖਦਿਲੀ ਨਾਲ ਪੰਜਾਬ ਵਿਚ ਅੱਤਵਾਦ ਖ਼ਤਮ ਹੋਇਆ ਹੈ । ਪੱਤਰਕਾਰਾਂ ਨੇ ਜਦੋਂ ਇਸ ਦਾ ਕਾਰਨ ਪੁੱਛਿਆ ਤਾਂ ਉਸ ਨੇ ਜਵਾਬ ਦਿਤਾ ਕਿ ਸਰਦਾਰ ਬੇਅੰਤ ਸਿੰਘ ਨੇ ਸਾਨੂੰ ਖੁੱਲ ਦਿੱਤੀ ਹੋਈ ਸੀ ਜਿਹੜਾ ਫੜਿਆ ਹੈ ਉਸ ਨੂੰ ਰਗੜ ਦਿਓ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਪੁਲਿਸ ਮਜ਼ਦੂਰਾਂ ਅਤੇ ਦਲਿਤ ਲੋਕਾਂ ਦੇ ਹੱਕਾਂ ਤੇ ਛਾਪੇ ਮਾਰ ਰਹੀ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਜਲੰਧਰ ਪੁਲਿਸ ਥਾਣੇ ਵਿਚ ਚਰਨ ਦਾਸ ਨੂੰ ਪੁਲਿਸ ਨੇ ਕੁੱਟ ਕੁੱਟ ਕੇ ਮਾਰਿਆ । ਮਲੋਟ ਵਿਚ ਦਲਿਤ ਔਰਤਾਂ ਨਾਲ ਬਲਾਤਕਾਰ ਕੀਤਾ ਗਿਆ ਔਰ ਇਸ ਤੋਂ ਬਾਅਦ ਪੰਜਾਬ ਪੁਲਿਸ ਵੱਲੋਂ ਇਬਨ ਕਲਾਂ ਅਤੇ ਫਤਿਹਪੁਰ ਕਲਾਂ ਜੋ ਅੰਮ੍ਰਿਤਸਰ ਵਿਚ ਹਨ, ਲੋਕਾਂ ਤੇ ਤਸ਼ੱਦਦ ਕੀਤਾ ਗਿਆ । ਮੈਂ ਕਮੇਟੀ ਦੇ ਰੂਪ ਵਿਚ ਇਬਨ ਕਲਾਂ ਗਿਆ । ਲੋਕਾਂ ਨੇ ਆਪਣਾ ਦਰਦ ਮੈਨੂੰ ਸੁਣਾਇਆ ਅਤੇ ਰੋ-ਰੋ ਕੇ ਧਾਹਾਂ ਮਾਰੀਆਂ ਕਿ ਸਾਨੂੰ ਚੌਕੀਆਂ ਵਿਚ ਲਿਜਾਇਆ ਗਿਆ ਅਤੇ ਲੱਕੜੀ ਦੇ ਤਿੱਖੇ ਫਲ੍ਹਾਂ

[ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ]

ਉਪਰ ਨੰਗਾ ਕਰਕੇ ਬਿਠਾਇਆ ਗਿਆ । ਇਸ ਤੋਂ ਵੱਡੀ ਸ਼ਰਮਨਾਕ ਗੱਲ ਪੰਜਾਬ ਵਿਚ ਕੀ ਹੋ ਸਕਦੀ ਹੈ, ਪੰਜਾਬ ਸਰਕਾਰ ਲਈ ਕੀ ਹੋ ਸਕਦੀ ਹੈ ? ਮੈਂ ਮਾਨਯੋਗ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਰੂਲਿੰਗ ਪਾਰਟੀ ਵਾਲਿਆਂ ਨੂੰ ਸੋਚਣ ਦੀ ਸ਼ਕਤੀ ਹੋਣੀ ਚਾਹੀਦੀ ਹੈ, ਸੁਣਨ ਦੀ ਸਹਿਨਸ਼ੀਲਤਾ ਹੋਣੀ ਚਾਹੀਦੀ ਹੈ । ਇਸ ਤੋਂ ਇਲਾਵਾ ਅੰਮ੍ਰਿਤਸਰ ਵਿਚ ਜੇਬ ਕਤਰੀ ਕਾਂਡ ਹੋਇਆ । ਛੋਟੇ ਤੋਂ ਵੱਡੇ ਅਫਸਰ ਨੂੰ ਭ੍ਰਿਸ਼ਟ ਨਹੀਂ ਕਿਹਾ ਜਾਂਦਾ । ਅੱਜ ਇਕ-ਇਕ ਪੋਸਟ ਲਈ ਇਕ-ਇਕ ਲੱਖ ਰੁਪਿਆ, ਪੰਜਾਹ-ਪੰਜਾਹ ਹਜ਼ਾਰ ਰੁਪਿਆ ਲਿਆ ਜਾਂਦਾ ਹੈ । ਕਿਸੇ ਮੰਤਰੀ ਦੇ ਮੱਥੇ ਤੇ ਪੁਲਿਸ ਅਧਿਕਾਰੀ ਭ੍ਰਿਸ਼ਟ ਲਿਖ ਦੇਵੇਗਾ ? ਨਹੀਂ । ਫਿਰ ਉਨ੍ਹਾਂ ਦਲਿਤ ਔਰਤਾਂ ਨੂੰ ਇਸ ਦਾ ਸ਼ਿਕਾਰ ਕਿਉਂ ਬਣਾਇਆ ਗਿਆ । ਇਹ 'ਜੇਬ ਕਤਰੀ' ਉਨ੍ਹਾਂ ਔਰਤਾਂ ਦੇ ਮੱਥੇ ਤੇ ਨਹੀਂ ਬਲਕਿ ਪੰਜਾਬ ਪੁਲਿਸ ਨੇ ਸਰਕਾਰ ਦੇ ਮੱਥੇ ਤੇ ਲਿਖਿਆ ਹੈ । (ਵਿਰੋਧੀ ਧਿਰ ਵੱਲੋਂ ਥੰਪਿੰਗ) ।

ਪੰਜਾਬ ਵਿਚ ਮੰਤਰੀ ਸਾਹਿਬਾਨ ਨੇ ਪੰਜਾਬ ਦੀਆਂ ਸਟੇਜਾਂ ਤੇ ਭਾਸ਼ਨ ਦਿੱਤੇ ਕਿ ਪੰਜਾਬ ਦੀ ਬੇਅੰਤ ਸਿੰਘ ਦੀ ਸਰਕਾਰ ਸ਼ਡਿਊਲਡ ਕਾਸਟਾਂ ਦੀ, ਦਲਿਤਾਂ ਦੀ ਸਰਕਾਰ ਹੈ ਕਿਉਂਕਿ ਸੱਤ ਮਨਿਸਟਰ ਸ਼ਡਿਊਲਡ ਕਾਸਟਸ ਹਨ । ਮੈਂ ਕਹਿਣਾ ਚਾਹੁੰਦਾ ਹਾਂ ਸਪੀਕਰ ਸਾਹਿਬ, ਕੁਰਸੀਆਂ ਨਾਲ ਕਿਸੇ ਸਮਾਜ ਦੀ ਤਰੱਕੀ ਨਹੀਂ ਹੋ ਸਕਦੀ । ਜਿੰਨਾ ਚਿਰ ਲੋਕਾਂ ਦੇ ਹਿਤ ਵਿੱਚ ਕਾਨੂੰਨ ਨਹੀਂ ਬਣਾਏ ਜਾਂਦੇ ਉਨ੍ਹਾਂ ਚਿਰ ਸਮਾਜ ਤਰੱਕੀ ਦੇ ਰਸਤੇ ਤੇ ਨਹੀਂ ਜਾ ਸਕਦਾ ।

ਮਾਨਯੋਗ ਸਪੀਕਰ ਸਾਹਿਬ, ਸਿੱਖਿਆ ਦੇ ਸਬੰਧ ਵਿੱਚ, ਮਾਨਯੋਗ ਗਵਰਨਰ ਸਾਹਿਬ ਨੇ ਸਿੱਖਿਆ ਦੇ ਖੇਤਰ ਬਾਰੇ ਕਿਹਾ ਕਿ ਅਸੀਂ ਸਿੱਖਿਆ ਦੇ ਵਿੱਚ ਹੋਰ ਵਾਧਾ ਕਰਾਂਗੇ, ਇਹ ਬੜੀ ਖੁਸ਼ੀ ਦੀ ਗੱਲ ਹੈ । ਸਿੱਖਿਆ ਦੇ ਮਾਮਲੇ ਵਿੱਚ ਜਿੰਨਾ ਵਾਧਾ ਹੋਵੇ ਉਨ੍ਹਾਂ ਹੀ ਥੋੜ੍ਹਾ ਹੈ । ਸਾਡੇ ਮਹਾਂ ਪੁਰਸ਼ ਮਹਾਤਮਾ ਜਯੋਤੀ ਬਾਸੂ ਫੂਲੇ ਜਿਨ੍ਹਾਂ ਦਾ ਜਨਮ ਮਹਾਂਰਾਸ਼ਟਰ ਵਿੱਚ ਹੋਇਆ ਉਨ੍ਹਾਂ ਦਾ ਬੁੱਤ ਮਹਾਂਰਾਸ਼ਟਰ ਦੀ ਅਸੈਂਬਲੀ ਦੇ ਸਾਹਮਣੇ ਲਗਿਆ ਹੋਇਆ ਹੈ, ਉਹ ਲਿਖਦੇ ਹਨ ਕਿ ਜਿਸ ਸਮਾਜ ਕੋਲੋਂ ਵਿਦਿਆ ਖੋਹ ਲਈ ਜਾਵੇ ਉਸ ਸਮਾਜ ਦਾ ਨੈਤਿਕ ਬਲ ਖ਼ਤਮ ਹੋ ਜਾਂਦਾ ਹੈ ਉਹ ਸਮਾਜ ਕੰਮਜ਼ੋਰ ਹੋ ਜਾਂਦਾ ਹੈ । ਜੇਕਰ ਸਮਾਜ ਕੰਮਜ਼ੋਰ ਹੋ ਜਾਵੇ ਤਾਂ ਉਹ ਗਰੀਬ ਹੋ ਜਾਂਦਾ ਹੈ । ਜੇਕਰ ਉਹ ਗਰੀਬ ਹੋ ਜਾਵੇ ਤਾਂ ਉਹ ਗੁਲਾਮ ਹੋ ਜਾਂਦਾ ਹੈ । ਇਸ ਲਈ ਵਿਦਿਆ ਵਿੱਚ ਜਿੰਨਾ ਵਾਧਾ ਕੀਤਾ ਜਾਵੇ ਉਨਾਂ ਹੀ ਥੋੜਾ ਹੈ । ਮੈਂ ਇਸ ਦੀ ਪ੍ਰੋੜਤਾ ਕਰਦਾ ਹਾਂ । ਬੜੇ ਦੁੱਖ ਵਾਲੀ ਗੱਲ ਹੈ, ਸਪੀਕਰ ਸਾਹਿਬ, ਪਜਾਬ ਦੇ ਅੰਦਰ ਮੰਤਰੀਆਂ ਅਤੇ ਅਮੀਰਾਂ ਦੇ ਬੱਚੇ ਕਾਨਵੈਂਟ ਸਕੂਲਾਂ ਦੇ ਅੰਦਰ ਪੜ੍ਹਦੇ ਹਨ ਪਰ ਗਰੀਬਾਂ ਦੇ ਬੱਚੇ ਖੰਦਰ ਦੇ ਸਕੂਲਾਂ ਦੇ ਅੰਦਰ ਪੜ੍ਹਦੇ ਹਨ । ਮੈਂ ਆਪਣੇ ਇਲਾਕੇ ਦੇ ਪਿੰਡਾਂ ਦੀ ਗੱਲ ਕਹਿਣੀ ਚਾਹੁੰਦਾ ਹਾਂ ਅਤੇ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਮੇਰੇ ਇਲਾਕੇ ਵਿਚ ਖਾਸ ਕਰਕੇ ਬੀਤ ਏਰੀਏ ਅੰਦਰ ਜਿਹੜੇ 25 ਪਿੰਡ ਪੈਂਦੇ ਹਨ, ਉਨ੍ਹਾਂ ਵਿਚੋਂ

80 ਪ੍ਰਤੀਸ਼ਤ ਸਕੂਲਾਂ ਵਿੱਚ ਪੂਰਾ ਸਟਾਫ ਨਹੀਂ ਔਰ ਟਿੱਬੀ ਪਿੰਡ ਦਾ ਸਕੂਲ ਤਾਂ ਬਿਨਾਂ ਸਟਾਫ ਤੋਂ ਚੱਲ ਰਿਹਾ ਹੈ। ਬੱਚੇ ਆਪਣੇ ਘਰਾਂ ਵਿੱਚ ਬੈਠੇ ਹਨ। ਮੈਂ ਵਿਸ਼ੇਸ਼ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਉਸ ਇਲਾਕੇ ਵਿੱਚ 25 ਪਿੰਡਾਂ ਵਿਚ 10+2 ਤੱਕ ਇੱਕ ਸਕੂਲ ਹੈ। ਪੁਣੇਵਾਲ ਅਤੇ ਕੋਬੋਵਾਲ ਪਿੰਡਾਂ ਵਿੱਚ 2 ਸਕੂਲ ਬਣਾਏ ਜਾਣ ਇਸ ਦੇ ਨਾਲ ਹੀ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਬੀਤ ਏਰੀਏ ਦੇ ਅੰਦਰ ਲੜਕੀਆਂ ਲਈ ਇਕ ਡਿਗਰੀ ਕਾਲਜ ਬਣਾਇਆ ਜਾਵੇ ਅਤੇ ਨੌਜਵਾਨਾਂ ਲਈ ਆਈ.ਟੀ.ਆਈ. ਖੋਲ੍ਹੀ ਜਾਵੇ।

ਮਾਨਯੋਗ ਸਪੀਕਰ ਸਾਹਿਬ, ਮੈਂ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਬਾਰੇ, ਜੋ ਗਵਰਨਰ ਸਾਹਿਬ ਨੇ ਕਿਹਾ ਕਿ ਅਸੀਂ ਇਸ ਖੇਤਰ ਵਿੱਚ ਵੱਡੀਆਂ ਮੱਲਾਂ ਮਾਰ ਰਹੇ ਹਾਂ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਹਸਪਤਾਲਾਂ ਦੇ ਅੰਦਰ ਜੋ ਧਾਂਧਲੀ ਹੋ ਰਹੀ ਹੈ ਉਹ ਕਿਸੇ ਕੋਲੋਂ ਲੁਕੀ-ਛਿਪੀ ਨਹੀਂ। ਜਿਹੜੇ ਗਰੀਬ ਲੋਕ ਹਨ ਮਜ਼ਦੂਰ ਵਰਗ ਦੇ ਲੋਕ ਹਨ ਉਨ੍ਹਾਂ ਨੂੰ ਸਿਰ ਦਰਦ ਹਟਾਉਣ ਦੀ ਗੋਲੀ ਤੱਕ ਨਹੀਂ ਮਿਲਦੀ। ਦੂਸਰੇ ਪਾਸੇ, ਖਾਸ ਕਰਕੇ ਕੰਡੀ ਬੀਤ ਏਰੀਏ ਦੇ ਅੰਦਰ ਜਿਥੇ ਜਿਥੇ ਡਿਸਪੈਂਸਰੀਆਂ ਬਣਾਈਆਂ ਗਈਆਂ ਹਨ ਉਥੇ ਸਟਾਫ ਨਹੀਂ ਪਹੁੰਚਦਾ ਜਿਥੇ ਹਸਪਤਾਲ ਨਹੀਂ ਉਹ 25 ਪਿੰਡਾਂ ਦੇ ਲੋਕ ਕਿਹੜੇ ਖੂਹ ਵਿੱਚ ਜਾਣ ? ਪਿਛਲੇ ਦਿਨੀਂ ਮੈਂ ਬੀਤ ਏਰੀਏ ਵਿੱਚ ਗਿਆ, ਇੱਕ ਲੜਕੀ ਦਾ ਡਿਲਵਰੀ ਟਾਈਮ ਸੀ, ਉਨ੍ਹਾਂ ਨੂੰ ਮੁਸ਼ਕਲ ਆ ਰਹੀ ਸੀ, ਮੈਂ ਆਪਣੀ ਗੱਡੀ ਰਾਹੀਂ ਉਸ ਲੜਕੀ ਨੂੰ ਨਵਾਂ ਸ਼ਹਿਰ ਪਹੁੰਚਾਇਆ ਅਤੇ ਲੜਕੀ ਦੀ ਜਾਨ ਬਚਾਈ। ਇਸ ਕਰਕੇ ਮੈਂ, ਮਾਨਯੋਗ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਵਿਸ਼ੇਸ਼ ਤੌਰ ਤੇ ਕੰਡੀ ਖੇਤਰ ਦੇ ਇਲਾਕੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਬੀਤ ਏਰੀਏ ਦੇ ਲੱਗੀ ਪਿੰਡ (ਬੀਣੇਵਾਲਾ) ਵਿੱਚ 25 ਬਿਸਤਰਿਆਂ ਦਾ ਹਸਪਤਾਲ ਬਣ ਰਿਹਾ ਹੈ ਜੋ ਅਧੂਰਾ ਪਿਆ ਹੈ। ਮੇਰੀ ਮੰਗ ਹੈ ਕਿ ਇਸ ਹਸਪਤਾਲ ਨੂੰ ਪੂਰਾ ਕੀਤਾ ਜਾਵੇ ਅਤੇ ਦੂਜਾ ਹਸਪਤਾਲ 25 ਬਿਸਤਰਿਆਂ ਦਾ ਇਕ ਪਿੰਡ ਹੈਬੋਵਾਲ ਵਿਚ ਵੀ ਬਣਾਇਆ ਜਾਵੇ। ਮੈਂ ਖਾਸ ਕਰਕੇ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਕਿਹਾ ਸੀ ਪੰਜ ਹਜ਼ਾਰ ਦੇ ਕਰਜ਼ਿਆਂ ਬਾਰੇ ਕਿ ਇਹ ਪੰਜ ਹਜ਼ਾਰ ਦੇ ਕਰਜ਼ੇ ਮੁਆਫ ਕਰ ਦਿੱਤੇ ਗਏ ਹਨ। ਜਦੋਂ ਅਸੀਂ ਪਿੰਡਾਂ ਵਿੱਚ ਜਾਂਦੇ ਹਾਂ ਤਾਂ ਲੋਕ ਦੱਸਦੇ ਹਨ ਕਿ ਆਹ ਨੋਟਿਸ ਆ ਰਹੇ ਹਨ ਕਈ ਨੂੰ ਘੜੀਸ ਕੇ ਲੈ ਜਾਂਦੇ ਹਨ ਫਿਰ ਥਾਣਿਆਂ ਵਿੱਚ ਬੰਦ ਕਰਦੇ ਹਨ। ਬੈਕਲਾਗ ਜਿਹੜਾ ਸ਼ਡਿਊਲਡ ਕਾਸਟ ਲੋਕਾਂ ਦਾ ਉਹ ਪੂਰਾ ਨਹੀਂ ਹੋਇਆ। ਮੰਡਲ ਕਮਿਸ਼ਨ ਦੀ ਰਿਪੋਰਟ ਜਿਸ ਬਾਰੇ ਕਿਹਾ ਸੀ ਕਿ ਵਿਸ਼ੇਸ਼ ਤੌਰ ਤੇ ਧਿਆਨ ਦੇਵਾਂਗੇ, ਲਾਗੂ ਨਹੀਂ ਹੋਈ। ਰਿਜ਼ਰਵੇਸ਼ਨ ਐਕਟ ਦੇ ਬਾਰੇ ਵਿੱਚ ਵਿਸ਼ੇਸ਼ ਤੌਰ ਤੇ, ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਰਿਜ਼ਰਵੇਸ਼ਨ ਐਕਟ ਲਿਆਂਵਾਂਗੇ ਇਸ ਸੈਸ਼ਨ ਦੇ ਅੰਦਰ, ਦੁੱਖ ਹੋਇਆ ਕਿ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਇਸ ਐਕਟ ਦਾ ਜ਼ਿਕਰ ਤੱਕ ਨਹੀਂ ਹੋਇਆ। ਇਸ ਕਰਕੇ, ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਉਹ ਇਨ੍ਹਾਂ ਮੁੱਦਿਆਂ

[ ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ ]

ਦੇ ਉਤੇ, 5 ਹਜ਼ਾਰ ਦੇ ਕਰਜ਼ਿਆਂ ਦੀ ਗੱਲ ਉਤੇ, ਬੈਕਲਾਗ ਨੂੰ ਪੂਰਾ ਕਰਨ ਦੀ ਗੱਲ ਉਤੇ, ਮੰਡਲ ਕਮਿਸ਼ਨ ਦੀ ਰਿਪੋਰਟ ਅਤੇ ਹੋਰ ਜਿਹੜੇ ਮੁੱਦੇ ਹਨ, ਉਨ੍ਹਾਂ ਤੇ ਸਰਕਾਰ ਆਪਣਾ ਧਿਆਨ ਦੇਵੇ। ਮੈਂ ਇਹੋ ਹੀ ਆਸ ਸਰਕਾਰ ਤੋਂ ਕਰਦਾ ਹਾਂ ਕਿ ਉਹ ਆਪਣਾ ਧਿਆਨ ਇਸ ਪਾਸੇ ਵੱਲ ਦੇਵੇਗੀ।

ਸਪੀਕਰ ਸਾਹਿਬ, ਕਿਰਤ ਅਤੇ ਰੁਜ਼ਗਾਰ ਬਾਰੇ ਮਾਨਯੋਗ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਵੱਧ ਤੋਂ ਵੱਧ ਰੁਜ਼ਗਾਰ ਮੁਹੱਈਆ ਕਰਾਂਗੇ। ਮਾਨਯੋਗ ਸਪੀਕਰ ਸਾਹਿਬ, ਆਪੇ ਮੈਂ 'ਰੱਜੀ ਪੁੱਜੀ ਤੇ ਆਪੇ ਮੇਰੇ ਬੱਚੇ ਜੀਉਣ'। ਜਿਹੜੇ ਡੀ.ਡੀ.ਓਜ਼. ਹਨ, ਜਿਹੜੇ ਬੀ.ਡੀ.ਓਜ਼. ਹਨ, ਜਿਹੜੇ ਪੰਚਾਇਤ ਸੈਕਟਰੀ ਹਨ ਉਹ ਤਾਂ ਸਿੱਧੇ ਭਰਤੀ ਕੀਤੇ ਜਾ ਰਹੇ ਹਨ। ਜਿਥੇ ਤੁਸੀਂ ਸਿੱਧੀ ਭਰਤੀ ਹੀ ਕਰੀ ਜਾਣੀ ਹੈ ਤਾਂ ਫਿਰ ਰੁਜ਼ਗਾਰ ਦਫਤਰ ਦਾ ਕੀ ਮਤਲਬ ਰਹਿ ਜਾਂਦਾ ਹੈ, ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਰੁਜ਼ਗਾਰ ਦਫਤਰਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ। ਜੇ ਸਰਕਾਰ ਨੇ ਨੀਤੀ ਹੀ ਬਣਾਈ ਹੋਈ ਹੈ ਕਿ ਸਿੱਧੇ ਸਾਰਿਆਂ ਨੂੰ ਭਰਤੀ ਕਰੀ ਜਾਣਾ ਹੈ ਤਾਂ ਫਿਰ ਇਨ੍ਹਾਂ ਰੁਜ਼ਗਾਰ ਦਫਤਰਾਂ ਦੇ ਰੱਖਣ ਦਾ ਕੀ ਫਾਇਦਾ ਹੈ। ** **

(ਇਸ ਵਕਤ ਬਹੁਤ ਸਾਰੇ ਮਾਨਯੋਗ ਮੈਂਬਰਜ਼ ਸਦਨ ਵਿੱਚ ਬੋਲਣ ਲਈ ਖੜੇ ਸਨ ਅਤੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

ਮਾਨਯੋਗ ਸਪੀਕਰ ਸਾਹਿਬ, ਸਰਕਾਰ ਨੂੰ ਵਿਸ਼ੇਸ਼ ਤੌਰ ਤੇ ਜਿਹੜਾ ਮਜ਼ਦੂਰ ਤਬਕਾ ਹੈ, ਦਲਿਤ ਵਰਗ ਦੇ ਲੋਕ ਹਨ ਉਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ। (ਵਿਘਨ) (ਸ਼ੋਰ) ਜੇ ਅਸੀਂ ਭ੍ਰਿਸ਼ਟਾਚਾਰ ਨੂੰ ਖ਼ਤਮ ਕਰਨ ਦੀ ਗੱਲ ਕਰਨੀ ਹੈ ਤਾਂ ਪਹਿਲਾਂ ਰਾਜਨੀਤੀ ਵਿਚੋਂ ਭ੍ਰਿਸ਼ਟਾਚਾਰ ਖਤਮ ਕਰਨਾ ਚਾਹੀਦੀ ਹੈ। (ਸ਼ੋਰ) (ਸਦਨ ਵਿੱਚ ਸਰਕਾਰੀ ਬੈਂਚਾਂ ਵੱਲੋਂ ਬਹੁਤ ਸਾਰੇ ਮਾਨਯੋਗ ਮੈਂਬਰਜ਼ ਖੜੇ ਹੋ ਕੇ ਬੋਲ ਰਹੇ ਸਨ। ਆਪੋਜੀਸ਼ਨ ਪਾਰਟੀ ਵਲੋਂ ਬੈਠ ਜਾਓ, ਬੈਠ ਜਾਓ ਦੀਆਂ ਆਵਾਜ਼ਾਂ ਆ ਰਹੀਆਂ ਸਨ) ਮੀਡੀਆ, ਪ੍ਰੈਸ ......ਮਾਨਯੋਗ ਸਪੀਕਰ ਸਾਹਿਬ, ਪ੍ਰੈਸ ਜਿਹੜਾ ਲੋਕ ਰਾਜ ਵਿੱਚ ਸਭ ਤੋਂ ਵੱਡਾ ਲੋਕ ਰਾਜ ਦਾ ਅੰਗ ਹੈ। ਅੱਜ ਪ੍ਰੈਸ ਤੇ ਡਾਕੇ ਸਾਰੇ ਜਾ ਰਹੇ ਹਨ। ਮੈਂ ਵਿਸ਼ੇਸ਼ ਤੌਰ ਤੇ ਜ਼ਿਕਰ ਕੀਤਾ ਸੀ ਕਿ ਸ੍ਰ: ਗੁਰਦੀਪ ਸਿੰਘ ਸੰਪਾਦਕ 'ਅੱਜ ਦੀ ਅਵਾਜ਼' ਨੂੰ ਗੈਰ ਕਾਨੂੰਨੀ ਹਿਰਾਸਤ ਵਿਚ ਰਖਿਆ ਹੋਇਆ ਹੈ ਅਤੇ ਅਨਮਨੁੱਖੀ ਜ਼ੁਲਮ ਢਾਇਆ ਗਿਆ ਹੈ। ਮੇਰੀ ਮੰਗ ਹੈ ਕਿ ਸ੍ਰ: ਗੁਰਦੀਪ ਸਿੰਘ ਨੂੰ ਬਾਇੱਜ਼ਤ ਜੇਲ੍ਹ ਤੋਂ ਬਾਹਰ ਕੱਢਣਾ ਚਾਹੀਦਾ ਹੈ। (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਸ਼੍ਰੀ ਸ਼ਿੰਗਾਰਾ ਰਾਮ ਜੀ, ਬੈਠ ਜਾਓ। (ਸ਼ੋਰ)

**ਇਕ ਆਵਾਜ਼ :** ਇਹ ਸਾਰੀ ਦੀ ਸਾਰੀ ਸਪੀਚ ਗਲਤ ਕਰ ਰਹੇ ਹਨ।

---

**Expunged as ordered by the Chair.

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਸ ਗੱਲ ਦਾ ਧਿਆਨ ਰਖਣਾ ਚਾਹੀਦਾ ਹੈ। (ਇਸ ਸਮੇਂ ਸਰਕਾਰੀ ਬੈਂਚਾਂ ਵੱਲੋਂ ਬਹੁਤ ਸਾਰੇ ਮਾਨਯੋਗ ਮੈਂਬਰਜ਼ ਖੜੇ ਹੋ ਕੇ ਬੋਲ ਰਹੇ ਸਨ)

**ਸ੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ, ਇਨ੍ਹਾਂ ਨੂੰ ਡੇਕੋਰਮ ਰਖਣਾ ਚਾਹੀਦਾ ਹੈ।

**ਵਿਰੋਧੀ ਧਿਰ ਵਲੋਂ ਅਵਾਜ਼ਾਂ :** ਮਤਲਬ ਦੀ ਗੱਲ ਸੁਣ ਲਓ ।

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਹਾਊਸ ਵਿਚ ਬਹੁਤ ਜ਼ਿਆਦਾ ਸ਼ੋਰ ਪੈ ਰਿਹਾ ਸੀ) (ਵਿਘਨ)

**ਸ੍ਰੀ ਸਪੀਕਰ :** ਮੁਲਤਾਨੀ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ? (ਵਿਘਨ) ਸ਼ਿੰਗਾਰਾ ਰਾਮ ਜੀ, ਤੁਸੀਂ ਬੈਠੋ। (ਵਿਘਨ) (ਸ਼ੋਰ) ਸ਼ਿੰਗਾਰਾ ਰਾਮ ਜੀ, ਪਲੀਜ਼ ਬੈਠ ਜਾਓ। (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ (ਵਿਘਨ)

**ਸ੍ਰੀ ਸਪੀਕਰ :** ਤੁਸੀਂ ਬੈਠ ਜਾਓ। ਸੀ.ਐਮ. ਸਾਹਿਬ ਬੋਲਣਗੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਬਹੁਤ ਅਫ਼ਸੋਸ ਦੀ ਗੱਲ ਹੈ ਕਿ ਮਾਨਯੋਗ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਜੀ ਨੇ ਪ੍ਰਧਾਨ ਮੰਤਰੀ ਦਾ ਨਾਂ ਲੈ ਕੇ ਕੁਝ ਇਲਜ਼ਾਮ ਲਗਾਏ ਹਨ, (ਵਿਘਨ)

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਮੈਂ ਨਾਂ ਨਹੀਂ ਲਿਆ। (ਵਿਘਨ)

**ਮੁੱਖ ਮੰਤਰੀ :** ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਆਦਮੀ ਇਥੇ ਹਾਊਸ ਵਿਚ ਹਾਜ਼ਰ ਨਹੀਂ ਹੈ ਉਸ ਨੂੰ ਕੰਡਮ ਨਹੀਂ ਕੀਤਾ ਜਾ ਸਕਦਾ, ਇਸ ਲਈ ਇਸ ਨੂੰ ਐਕਸਪੰਜ ਕਰਨਾ ਚਾਹੀਦਾ ਹੈ। (ਵਿਘਨ)

**Mr. Speaker** : All the remarks about Prime Minister are expunged. You sit down, Shingara Ram Ji. All you mentioned about the Prime Minister is expunged.

(ਇਸ ਵੇਲੇ ਹਾਊਸ ਵਿਚ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ਔਰ ਬਹੁਤ ਸ਼ੋਰ ਪੈ ਰਿਹਾ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਸ੍ਰੀ ਸਪੀਕਰ :** ਤੁਸੀਂ ਬੈਠ ਜਾਓ। ਮੁਲਤਾਨੀ ਜੀ, ਤੁਹਾਡਾ ਪੁਆਇੰਟ ਆਫ਼ ਆਰਡਰ ਕੀ ਹੈ ?

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਸਰਦਾਰ ਜਸਬੀਰ ਸਿੰਘ ਜੀ ਬੋਲ ਰਹੇ ਸਨ ਉਸ ਵੇਲੇ ਵੀ ਇਹ ਸਾਹਮਣੇ ਬੈਠੇ ਮੈਂਬਰਜ਼ ਬਹੁਤ ਜ਼ਿਆਦਾ ਵਾਵੇਲਾ ਪਾ ਰਹੇ ਸਨ, ਇਸ ਲਈ ਮੈਂ ਸਮਝਦਾ ਹਾਂ ਕਿ ਕੋਈ ਨਾਰਮਜ਼ ਔਰ ਰੂਲਜ਼ ਵਗੈਰਾ ਇਨ੍ਹਾਂ ਨੂੰ ਦੱਸਣ ਵਾਸਤੇ ਕੋਈ ਕਲਾਸ ਲਾਉਣੀ ਚਾਹੀਦੀ ਹੈ (ਵਿਘਨ) ਫਿਰ ਜਿਹੜੇ ਰਿਮਾਰਕਸ ਪ੍ਰਧਾਨ ਮੰਤਰੀ ਦੇ ਬਾਰੇ ਕਹੇ ਹਨ ਔਰ ਕਿਹਾ ਹੈ ਕਿ ਕੁਰੱਪਸ਼ਨ ਹੋ ਰਹੀ ਹੈ, ਇਹ ਗਲਤ ਗਲ ਹੈ ਇਸ ਸਾਰੀ ਦੀ ਸਾਰੀ ਸਪੀਚ ਨੂੰ ਐਕਸਪੰਜ ਕਰਨਾ ਚਾਹੀਦਾ ਹੈ। (ਵਿਘਨ)

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੋ ਗੱਲ ਮੁੱਖ ਮੰਤਰੀ ਸਾਹਿਬ ਨੇ ਕਹੀ ਹੈ, ਉਹ ਠੀਕ ਹੈ ਔਰ ਬਿਲਕੁਲ ਵਾਜ਼ਬ ਹੈ ਕਿ ਜੋ ਵਿਅੱਕਤੀ ਸਦਨ ਵਿਚ ਹਾਜ਼ਰ ਨਹੀਂ ਹੈ, ਉਸ ਲਈ ਰੂਲਜ਼ ਪਰਮਿਟ ਨਹੀਂ ਕਰਦੇ ਲੇਕਿਨ ਇਸ ਸਦਨ ਵਿਚ ਜਦੋਂ ਸਰਦਾਰ ਜਸਬੀਰ ਸਿੰਘ ਗਵਰਨਰ ਐਡਰੈਸ ਉਤੇ ਬੋਲ ਰਹੇ ਸਨ ਤਾਂ ਉਨ੍ਹਾਂ ਨੇ ਆਪਣੀ ਸਪੀਚ ਵਿਚ ਵਾਰ ਵਾਰ ਕੁਝ ਲੋਕਾਂ ਦੇ ਇਥੇ ਨਾਂ ਲਏ ਜਿਹੜੇ ਇਸ ਹਾਊਸ ਵਿਚ ਹਾਜ਼ਰ ਨਹੀਂ ਸਨ। (ਵਿਘਨ) ਇਸੇ ਤਰ੍ਹਾਂ ਸ਼੍ਰੀ ਸ਼ਿੰਗਾਰਾ ਰਾਮ ਨੇ ਆਪਣੇ ਭਾਸ਼ਣ ਵਿਚ ਕਿਸੇ ਦਾ ਨਾਂ ਨਹੀਂ ਲਿਆ। ਕਿਸ ਪ੍ਰਾਈਮ ਮਨਿਸਟਰ ਦੀ ਗੱਲ ਕੀਤੀ ਹੈ ? ਸਪੀਕਰ ਸਾਹਿਬ ਰੂਲਜ਼ ਬੜੇ ਕਲੀਅਰ ਹਨ। ਪ੍ਰਾਈਮ ਮਨਿਸਟਰ ਦਾ ਨਾਂ ਲੈ ਕੇ, ਫਾਈਨਾਂਸ ਮਨਿਸਟਰ ਦਾ ਨਾਂ ਲੈ ਕੇ ਇਲਜ਼ਾਮ ਨਹੀਂ ਲਗਾਏ ਜਾ ਸਕਦੇ। ਇਸ ਗੱਲ ਦੇ ਨਾਲ ਮੈਂ 100 ਪ੍ਰਤੀਸ਼ਤ ਐਗਰੀ ਕਰਦਾ ਹਾਂ। ਦੇਸ਼ ਦਾ ਪ੍ਰਾਈਮ ਮਨਿਸਟਰ, ਦੇਸ਼ ਦਾ ਫਾਈਨਾਂਸ ਮਨਿਸਟਰ ਅਤੇ ਗ੍ਰਹਿ ਮੰਤਰੀ ਦਾ ਨਾਂ ਲੈ ਕੇ ਨਹੀਂ ਕਹਿ ਸਕਦੇ ਪਰ ਉਸ ਦੇ ਅਹੁਦੇ ਨੂੰ ਯੂਜ਼ ਕਰ ਸਕਦੇ ਹਾਂ। ਇਸ ਲਈ ਸਾਡੇ ਦੇਸ਼ ਦਾ ਪ੍ਰਾਈਮ ਮਨਿਸਟਰ, ਕਿਹੜਾ ਪ੍ਰਾਈਮ ਮਨਿਸਟਰ, ਬਾਰੇ ਗੱਲ ਕੀਤੀ ਗਈ ਹੈ ਜਦ ਕਿ ਹਿੰਦੁਸਤਾਨ ਵਿਚ 7 ਪ੍ਰਾਈਮ ਮਨਿਸਟਰ ਹੋ ਗਏ ਹਨ। ਇਸ ਲਈ ਸ਼੍ਰੀ ਸ਼ਿੰਗਾਰਾ ਰਾਮ ਨੇ ਕਿਸੇ ਪ੍ਰਾਈਮ ਮਨਿਸਟਰ ਦਾ ਨਾਂ ਨਹੀਂ ਲਿਆ ਹੈ।

**ਸ਼੍ਰੀ ਸਪੀਕਰ** : ਇਸ ਬਾਰੇ ਮੈਂ ਪਹਿਲੇ ਹੀ ਆਪਣਾ ਡਿਸੀਜ਼ਨ ਦੇ ਚੁੱਕਾ ਹਾਂ। That stands.

**ਸ਼੍ਰੀ ਸ਼ਿੰਗਾਰਾ ਰਾਮ ਸ਼ਹੂੰਗੜਾ** : ਸਪੀਕਰ ਸਾਹਿਬ, ਤੁਸੀਂ ਨਿਰਪੱਖਤਾ ਦੇ ਨਾਲ ਹਾਊਸ ਚਲਾ ਰਹੇ ਹੋ, ਇਸ ਲਈ ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ, ਕਿਉਂਕਿ ਹਾਊਸ ਦੇ ਅੰਦਰ ਕੁਝ ਰੂਲਿੰਗ ਪਾਰਟੀ ਦੇ ਮੈਂਬਰਾਂ ਨੇ ਗੱਲਾਂ ਕੀਤੀਆਂ ਹਨ ਅਤੇ ਰੌਲਾ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਰੂਲਿੰਗ ਪਾਰਟੀ ਦੇ ਮੈਂਬਰਾਂ ਨੂੰ ਗੱਲ ਕਹਿਣ ਦਾ ਹੱਕ ਹੈ ਤਾਂ ਇਨ੍ਹਾਂ ਨੂੰ ਦੂਜੇ ਮੈਂਬਰਾਂ ਦੀਆਂ ਗੱਲਾਂ ਸੁਣਨ ਦਾ ਵੀ ਦਿਲ ਰਖਣਾ ਚਾਹੀਦਾ ਹੈ ਅਤੇ ਹੌਸਲਾ ਰਖਣਾ ਚਾਹੀਦਾ ਹੈ। ਪਿਛਲੀ ਦਿਨੀਂ ਦੇਸ਼ ਦੇ ਸਾਬਕਾ ਗ੍ਰਹਿ ਮੰਤਰੀ ਨੇ ਹਰਿਮੰਦਰ ਸਾਹਿਬ ਜਾ ਕੇ ਆਪਣੀ ਭੁੱਲ ਬਖਸ਼ਾਈ ਅਤੇ ਅਕਾਲ ਤਖਤ ਤੋਂ ਫਤਵਾ ਲਿਆ ਅਤੇ ਪੰਜਾਬ ਵਿਚ ਜਿਹੜਾ ਬਲਿਊ ਸਟਾਰ ਅਪਰੇਸ਼ਨ

ਹੋਇਆ ਉਸ ਨੂੰ ਉਹਨਾਂ ਨੇ ਗੈਰ-ਕਾਨੂੰਨੀ ਦਸਿਆ ਅਤੇ ਆਪਣੀ ਭੁੱਲ ਬਖਸ਼ਾਉਣ ਲਈ ਉਨ੍ਹਾਂ ਨੇ ਹਰਿਮੰਦਰ ਸਾਹਿਬ ਵਿਚ ਜੂਠੇ ਬਰਤਨ ਮਾਂਝੇ ਅਤੇ ਜੁੱਤੀਆਂ ਸਾਫ ਕੀਤੀਆਂ ਅਤੇ ਕਿਹਾ ਕਿ ਪੰਜਾਬ ਵਿਚ ਜੋ ਕੁਝ ਹੋਇਆ ਉਹ ਗੈਰ-ਕਾਨੂੰਨੀ ਸੀ ਅਤੇ ਪੰਜਾਬ ਦੇ ਅੰਦਰ ਜੋ ਕੁਝ ਕਾਂਡ ਅਤੇ ਜ਼ੁਲਮ ਹੋਇਆ ਉਹ ਗੈਰ-ਕਾਨੂੰਨੀ ਸੀ ਜਿਸ ਲਈ ਮੈਂ ਆਪਣੀ ਭੁੱਲ ਬਖਸ਼ਾਉਣ ਲਈ ਇਥੇ ਆਇਆ ਹਾਂ।

ਸਪੀਕਰ ਸਾਹਿਬ, ਮੈਂ ਹੁਣ ਆਪਣੇ ਹਲਕੇ ਦੀ ਗੱਲ ਕਰਾਂਗਾ। ਹਿੰਦੁਸਤਾਨ ਨੂੰ ਆਜ਼ਾਦ ਹੋਏ 47 ਸਾਲ ਹੋ ਗਏ ਹਨ ਔਰ ਇਥੇ ਕਈ ਸਰਕਾਰਾਂ ਬਣੀਆਂ। ਕਾਂਗਰਸ ਪਾਰਟੀ ਦੀਆਂ ਸਰਕਾਰਾਂ ਬਣੀਆਂ ਅਤੇ ਅਕਾਲੀ ਪਾਰਟੀ ਦੀਆਂ ਸਰਕਾਰਾਂ ਬਣੀਆਂ ਪਰ ਸਾਡੇ ਇਲਾਕੇ ਵੱਲ ਕਿਸੇ ਨੇ ਧਿਆਨ ਨਹੀਂ ਦਿੱਤਾ ਮੇਰਾ ਇਲਾਕਾ ਇਕ ਕੰਡੀ ਅਤੇ ਬੀਤ ਦਾ ਏਰੀਆ ਹੈ। ਸਰਕਾਰ ਨੂੰ ਮੈਂ ਬੇਨਤੀ ਕਰਾਂਗਾ ਕਿ ਇਥੇ ਬੀਤ ਅਤੇ ਕੰਡੀ ਦੇ ਇਲਾਕੇ ਵਿਚ ਲੜਕੀਆਂ ਲਈ ਇਕ ਡਿਗਰੀ ਕਾਲਜ ਖੋਲ੍ਹ ਦਿੱਤਾ ਜਾਵੇ ਅਤੇ ਨੌਜਵਾਨਾਂ ਲਈ ਆਈ.ਟੀ.ਆਈ. ਕਾਲਜ ਖੋਲ੍ਹ ਦਿੱਤਾ ਜਾਵੇ ਕਿਉਂਕਿ ਉਨ੍ਹਾਂ ਨੂੰ 40 ਮੀਲ ਦੂਰ ਜਾਣਾ ਪੈਂਦਾ ਹੈ। ਇਸ ਨੂੰ ਜਲਦੀ ਤੋਂ ਜਲਦੀ ਖੋਲ੍ਹ ਦਿੱਤਾ ਜਾਵੇ। ਇਸ ਹਲਕੇ ਵਿਚ ਸਾਡੇ ਮਹਾਨ ਗੁਰੂ ਰਵੀ ਦਾਸ ਜੀ ਨੇ ਉਦਾਸੀ ਦੇ ਵਕਤ ਇਥੇ ਜਦੋਂ ਪਹੁੰਚੇ ਸਨ ਤਾਂ ਉਥੇ ਇਹ ਮੰਦਰ ਹੈ ਅਤੇ ਇਹ ਮੰਦਰ ਖੁਰਲਗ ਵਿਚ ਹੈ ਜਿਥੇ 3 ਕਿਲੋਮੀਟਰ ਦੀ ਦੂਰੀ ਤੇ ਚਰਨ ਗੰਗਾ ਹੈ ਜਿਥੇ ਗੁਰੂ ਰਵੀ ਦਾਸ ਜੀ ਨੇ ਤਿਹਾਏ ਲੋਕਾਂ ਦੀ ਪਿਆਸ ਬੁਝਾਉਣ ਲਈ ਪੱਥਰ ਦੇ ਹੇਠਾਂ ਤੋਂ ਪਾਣੀ ਕਢਿਆ ਸੀ। ਮੰਦਰ ਤੋਂ ਇਸ 3 ਕਿਲੋਮੀਟਰ ਦੀ ਸੜਕ ਨੂੰ ਪੱਕਾ ਕਰ ਦੇਣਾ ਚਾਹੀਦਾ ਕਿਉਂਕਿ ਲੱਖਾਂ ਦੀ ਤਾਦਾਦ ਵਿੱਚ ਸੰਗਤਾਂ ਦਰਸ਼ਨ ਕਰਨ ਲਈ ਉਥੇ ਆਉਂਦੀਆਂ ਹਨ। ਇਸ ਲਈ, ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਕਹਾਂਗਾ ਕਿ ਲਿੰਕ ਸੜਕ ਹਾਬੋਵਾਲ ਵਿਚ 25 ਬੈਡ ਹਸਪਤਾਲ ਬਣਾਇਆ ਜਾਵੇ ਅਤੇ ਸਕੂਲਾਂ ਵਿਚ ਸਟਾਫ ਪੂਰਾ ਕਰ ਦਿੱਤਾ ਜਾਵੇ। ਜਿਥੇ ਘੱਟ ਸਟਾਫ ਹੈ ਉਥੇ ਕਮੀ ਪੂਰੀ ਕੀਤੀ ਜਾਵੇ ਤਾਂਕਿ ਇਸ ਹਲਕੇ ਦੀ ਬੇਹਤਰੀ ਹੋ ਸਕੇ ਅਤੇ ਲੋਕਾਂ ਦੀ ਕਾਫੀ ਪੁਰਾਣੇ ਸਮੇਂ ਤੋਂ ਚਲੀ ਆ ਰਹੀ ਡੀਮਾਂਡ ਨੂੰ ਪੂਰਾ ਕੀਤਾ ਜਾਵੇ। ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਹਾਨ ਸਦਨ ਵਿਚ ਬੋਲਣ ਲਈ ਮੌਕਾ ਦਿੱਤਾ ਹੈ। ਮੈਂ ਇਸ ਗਵਰਨਰ ਐਡਰੈਸ ਤੇ ਅਸਹਿਮਤੀ ਪ੍ਰਗਟ ਕਰਦਾ ਹਾਂ। ਜੈ ਭੀਮ, ਜੈ ਭਾਰਤ।

**ਸਰਦਾਰ ਮਲਕੀਅਤ ਸਿੰਘ ਬੀਰਮੀ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂਬਰ ਸਾਹਿਬ ਨੇ ਸਾਬਕਾ ਗ੍ਰਹਿ ਮੰਤਰੀ ਜੀ ਦਾ ਜ਼ਿਕਰ ਕੀਤਾ ਹੈ। ਜੋ ਕੁਝ ਸਾਬਕਾ ਗ੍ਰਹਿ ਮੰਤਰੀ ਜੀ ਨੇ ਕੀਤਾ ਹੈ, ਉਹ ਉਨ੍ਹਾਂ ਨੇ ਆਪਣੀ ਇੰਡੀਵਿਜੂਅਲ ਕਪੈਸਿਟੀ ਵਿਚ ਕੀਤਾ ਹੈ।

[ਸਰਦਾਰ ਮਲਕੀਅਤ ਸਿੰਘ ਬੀਰਮੀ ]

He has done it in his individual capacity and not on behalf of the Punjab or the Central Government. He is free to do that. Do not blame the Government for this purpose.

**Mr. Speaker** : Mrs. Vimla Dang to start her speech.

**ਸ੍ਰੀਮਤੀ ਵਿਮਲਾ ਡਾਂਗ (ਅਮ੍ਰਿਤਸਰ ਪੱਛਮੀ)** : ਸਪੀਕਰ ਸਾਹਿਬ, ਮੈਂ ਬੋਲਣ ਲਈ ਟਾਈਮ ਪੂਰਾ ਲਵਾਂਗੀ। ਸਤਿਕਾਰਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿਚ ਜਿਹੜੀ ਇਹ ਗੱਲ ਕਹੀ ਹੈ ਕਿ ਪਿਛਲੇ ਸਾਲ ਸਰਕਾਰ ਦੀ ਇਹ ਅਹਿਮ ਪ੍ਰਾਪਤੀ ਹੈ ਕਿ ਕਾਨੂੰਨ ਤੇ ਵਿਵਸਥਾ ਦੀ ਹਾਲਤ ਤੇ ਕਾਬੂ ਪਾਇਆ ਹੈ ਤੇ ਲੋਕਾਂ ਦੀ ਹਾਲਤ ਆਮ ਵਰਗੀ ਬਣਾਈ ਹੈ, ਇਸ ਵਿਚ ਪੰਜਾਬ ਦੇ ਲੋਕਾਂ ਨੇ ਬਹੁਤ ਹਿੱਸਾ ਪਾਇਆ ਹੈ। ਇਸ ਦੇ ਨਾਲ ਮੈਂ ਸਹਿਮਤ ਹਾਂ (ਥੰਪਿੰਗ) ਮੈਂ ਜ਼ੋਰ ਦੇਣਾ ਚਾਹਵਾਂਗੀ ਕਿ ਇਸ ਵਿਚ ਪੰਜਾਬ ਦੇ ਲੋਕਾਂ ਦੀ ਭੂਮਿਕਾ ਬੜੀ ਅਹਿਮ ਹੈ। ਇਸ ਪੁਆਇੰਟ ਨੂੰ ਉਭਾਰ ਕੇ ਅਗੇ ਲਿਆਉਣਾ ਚਾਹੀਦਾ ਹੈ। ਦੂਜਾ ਅਮਰੀਕੀ ਸਮਾਜ-ਅਤੇ ਪਾਕਿਸਤਾਨ ਦੀ ਖੁਫੀਆ ਏਜੰਸੀ ਆਪਣੇ ਦੇਸ਼ ਵਿਚ ਮੁੜ ਕੇ ਗੜਬੜ ਕਰਾਉਣ ਦੀ ਕੋਸ਼ਿਸ਼ ਕਰ ਰਹੇ ਹਨ। ਕਲਿਨਟਨ ਦਾ ਬਿਆਨ ਵੀ ਇਸ ਗੱਲ ਦਾ ਸਬੂਤ ਦਿੰਦਾ ਹੈ। ਪੰਜਾਬ ਸਰਕਾਰ ਨੂੰ ਆਪਣੀਆਂ ਅਣਥੱਕ ਕੋਸ਼ਿਸ਼ਾਂ ਜਾਰੀ ਰੱਖਣੀਆਂ ਚਾਹੀਦੀਆਂ ਹਨ ਤਾਂ ਜੋ ਅਮਨ ਬਹਾਲ ਰਹੇ। (ਥੰਪਿੰਗ) ਜਿਸ ਤਰ੍ਹਾਂ ਕਿ, ਸਪੀਕਰ ਸਾਹਿਬ, ਬਿਜਨਸ ਐਡਵਾਈਜ਼ਰੀ ਕਮੇਟੀ ਵਿਚ ਪਰਪੋਜ਼ਲ ਆਈ ਹੈ ਕਿ ਅਸੀਂ ਮਤਾ ਅਡਾਪਟ ਕਰੀਏ ਅਮਰੀਕਾ ਅਤੇ ਪਾਕਿਸਤਾਨ ਭਾਰਤ ਦੇ ਅੰਦਰੂਨੀ ਮਸਲਿਆਂ ਵਿਚ ਦਖਲ ਦੇਣ ਤਾਂ ਇਹ ਗੱਲ ਬਿਲਕੁਲ ਬਰਦਾਸ਼ਤ ਨਹੀਂ ਕੀਤੀ ਜਾਵੇਗੀ, ਸਾਰਾ ਹਾਊਸ ਇਸ ਗੱਲ ਤੇ ਇਕ ਮੁਠ ਹੈ। (ਥੰਪਿੰਗ) ਇਸ ਸਬੰਧੀ ਸਾਰੇ ਮੈਂਬਰ ਸਾਹਿਬਾਨ ਸ਼ਰਬ-ਸੰਮਤੀ ਦੇ ਨਾਲ ਇਕ ਮਤਾ ਹਾਊਸ ਵਿਚ ਅਡਾਪਟ ਕਰੀਏ ਤਾਂ ਬਹੁਤ ਠੀਕ ਹੋਵੇਗਾ। (ਥੰਪਿੰਗ)

ਇਸ ਤੋਂ ਬਾਅਦ ਅਗਲੀ ਬੇਨਤੀ ਮੈਂ ਕਰਨਾ ਚਾਹੁੰਦੀ ਹਾਂ ਕਿ ਪਿਛਲੇ ਸਾਲ ਦੀ ਕਾਰ-ਗੁਜ਼ਾਰੀ ਬਾਰੇ ਜੋ ਭਾਸ਼ਣ ਪੰਜਾਬ ਦੇ ਰਾਜਪਾਲ ਜੀ ਨੇ ਦਿੱਤਾ ਹੈ। ਇਸ ਦੇ ਬਾਰ ਮੈਂ ਸਪੀਕਰ ਸਾਹਿਬ, ਸਮਝਦੀ ਹਾਂ ਕਿ ਕੋਈ ਸਪੱਸ਼ਟ ਡਾਇਰੈਕਸ਼ਨ ਨਹੀਂ ਹੈ। ਇਸ ਭਾਸ਼ਣ ਵਿਚ ਕੋਈ ਸੇਧ ਨਹੀਂ ਦਿਤੀ ਗਈ। ਆਉਣ ਵਾਲੇ ਸਮੇਂ ਵਿਚ ਪੰਜਾਬ ਸਰਕਾਰ ਨੇ ਕੀ ਕੀ ਕੰਮ ਕਰਨੇ ਹਨ ਔਰ ਕੀ ਕਰਤਵ ਨਿਭਾਏ ਹਨ। ਮਿਸਾਲ ਦੇ ਤੌਰ ਤੇ ਪੰਜਾਬ ਦੇ ਰਾਜਨੀਤਕ ਮਸਲਿਆਂ ਬਾਰੇ ਇਸ ਭਾਸ਼ਣ ਵਿਚ ਕੋਈ ਸ਼ਬਦ ਵੀ ਨਹੀਂ ਕਿਹਾ ਗਿਆ। ਅਸੀਂ ਇਹ ਵੀ ਸਮਝਦੇ ਹਾਂ ਕਿ ਜੇ ਇਹ ਗੱਲ ਕਹੀ ਜਾਂਦੀ ਤੇ ਸ਼ਾਇਦ ਗਵਰਨਰ ਸਾਹਿਬ ਜੋ ਹਿਮਾਚਲ ਅਸੈਂਬਲੀ ਵਿਚ ਕਹਿ ਕੇ ਆਏ ਹਨ ਉਸੇ ਦੇ ਨਾਲ ਮੇਲ ਨਹੀਂ ਖਾਣਾ ਸੀ। ਪਾਣੀ, ਇਲਾਕਿਆਂ ਦੇ ਝਗੜੇ ਆਦਿ ਤੇ ਦੋ ਰਾਜਾਂ ਵਿਚ ਮੱਤਭੇਦ ਹੋਣ, ਸਪੀਕਰ ਸਾਹਿਬ, ਤਾਂ ਦੋ ਸਟੇਟਾਂ ਦਾ ਇਕੋ ਗਵਰਨਰ ਨਹੀਂ ਹੋਣਾ ਚਾਹੀਦਾ। ਇਕੋ ਗਵਰਨਰ ਕਿਸੇ ਰਾਜ ਦੀਆਂ ਸਮੱਸਿਆਵਾਂ ਬਾਰੇ ਇਨਸਾਫ ਨਹੀਂ ਕਰ ਸਕਦਾ।

ਅਗਲੀ ਬੇਨਤੀ ਹੈ, ਸਪੀਕਰ ਸਾਹਿਬ, ਕਿ ਪੰਜਾਬੀ ਬੋਲੀ ਨੂੰ ਉਤਸ਼ਾਹ ਕਰਨ ਬਾਰੇ ਅਤੇ ਇਸ ਨੂੰ ਪ੍ਰਸ਼ਾਸ਼ਨ ਵਿੱਚ ਪੂਰੀ ਤਰ੍ਹਾਂ ਲਾਗੂ ਕਰਨ ਬਾਰੇ ਜੋ ਇਕ ਅਹਿਮ ਕਰਤਵ ਪੰਜਾਬ ਸਰਕਾਰ ਦਾ ਸੀ ਉਸ ਸਬੰਧ ਵਿਚ ਅਸੀਂ ਕੀ ਕਰ ਸਕੇ ਹਾਂ ਅਤੇ ਕੀ ਕੁਝ ਨਹੀਂ ਕਰ ਸਕੇ ਅਤੇ ਆਉਣ ਵਾਲੇ ਸਮੇਂ ਵਿਚ ਕੀ ਕਰਤਵ ਹੋਣਗੇ; ਇਸ ਬਾਰੇ ਗਵਰਨਰ ਦੇ ਭਾਸ਼ਣ ਵਿਚ ਕੋਈ ਸੋਧ ਨਹੀਂ ਦਿਤੀ ਗਈ। ਮੈਂ ਚਾਹਾਂਗੀ ਕਿ ਇਹ ਗੱਲ ਬਹੁਤ ਜ਼ਰੂਰੀ ਸੀ ਜਿਸ ਬਾਰੇ ਗਵਰਨਰ ਸਾਹਿਬ ਦਾ ਭਾਸ਼ਣ ਚੁੱਪ ਹੈ।

ਅਗਲੀ ਬੇਨਤੀ ਮੈਂ ਇਹ ਕਰਾਂਗੀ ਕਿ ਸਰਕਾਰ ਨੇ ਇਕ ਚੰਗਾ ਕੰਮ ਕੀਤਾ ਕਿ ਪੰਜਾਬ ਵਿਚ ਪੰਚਾਇਤਾਂ ਅਤੇ ਮਿਊਨਿਸਿਪਲ ਕਮੇਟੀਆਂ ਦੀਆਂ ਚੋਣਾਂ ਕਰਵਾ ਕੇ ਡੈਮੋਕਰੇਟਿਕ ਪ੍ਰਾਸੈਸ ਅਰੰਭਿਆ ਪਰ ਪਿਛਲੇ ਸਾਲ ਦੇ ਭਾਸ਼ਣ ਵਿਚ ਇਹ ਗੱਲ ਆ ਚੁੱਕੀ ਸੀ ਜਿਹੜੀ ਕਿ ਮੇਰੀ ਸਮਝ ਵਿਚ ਇਸ ਵੇਲੇ ਇਕ ਨਵੀਂ ਡਿਵੈਲਪਮੈਂਟ ਔਰ ਅਹਿਮ ਗੱਲ ਹੈ ਕਿ ਇਸ ਵਕਤ ਇਸ ਡੈਮੋਕਰੇਟਿਕ ਪ੍ਰਾਸੈਸ ਨੂੰ ਅੰਡਰ-ਮਾਈਨ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਇਸ ਦੀਆਂ ਬਹੁਤ ਸਾਰੀਆਂ ਮਿਸਾਲਾਂ ਹਨ ਜਿਨ੍ਹਾਂ ਵਿਚੋਂ ਕੁਝ ਮਿਸਾਲਾਂ ਮੈਂ ਦੇ ਸਕਦੀ ਹਾਂ ਅਤੇ ਕੁਝ ਮਿਸਾਲਾਂ ਅਰਸ਼ੀ ਸਾਹਿਬ ਜਦੋਂ ਸਾਡੇ ਗਰੁਪ ਵਲੋਂ ਰਾਏ ਦੇਣਗੇ, ਉਸ ਸਮੇਂ ਪੇਸ਼ ਕਰਨਗੇ। ਮਿਸਾਲ ਵਜੋਂ ਪੰਚਾਇਤਾਂ ਵਿਚ ਜਿਹੜੇ ਸਰਪੰਚ ਹਨ, ਉਨ੍ਹਾਂ ਦੀਆਂ ਪਾਵਰਜ਼ ਬਹੁਤ ਸਾਰੀਆਂ ਥਾਵਾਂ ਤੇ ਘਟਾਈਆਂ ਜਾ ਰਹੀਆਂ ਹਨ ਅਤੇ ਬੀ.ਡੀ.ਓਜ਼. ਦੀਆਂ ਪਾਵਰਜ਼ ਕੰਪੇਰੇਟਿਵਲੀ ਵਧਾਈਆਂ ਜਾ ਰਹੀਆਂ ਹਨ। ਕਈ ਥਾਵਾਂ ਤੇ ਸਰਪੰਚ ਦੀ ਅਫਸਰਸ਼ਾਹੀ ਦੇ ਹਥੋਂ ਬੇਇਜ਼ਤੀ ਕਰ ਦਿੱਤੀ ਜਾਂਦੀ ਹੈ। ਸਰਪੰਚ ਦੀ ਜਿਹੜੀ ਪੁਜ਼ੀਸ਼ਨ ਹੈ, ਉਸਨੂੰ ਜਿਹੜਾ ਆਦਰ ਸਤਿਕਾਰ ਮਿਲਣਾ ਚਾਹੀਦਾ ਹੈ, ਉਹ ਨਹੀਂ ਮਿਲਿਆ। ਇਸੇ ਤਰੀਕੇ ਨਾਲ, ਮੈਂ ਬੇਨਤੀ ਕਰਾਂਗੀ ਕਿ ਜਿਹੜੀਆਂ ਮਿਊਂਸਪਲ ਕਮੇਟੀਆਂ ਹਨ, ਉਨ੍ਹਾਂ ਵਿਚੋਂ ਬਹੁਤ ਸਾਰੀਆਂ ਕਮੇਟੀਆਂ ਨੇ ਸਰਬ-ਸੰਮਤੀ ਨਾਲ ਜਿਹੜੇ ਸਰਕਾਰ ਨੇ ਪਾਣੀ ਦੇ, ਸੀਵਰੇਜ ਦੇ, ਚੁੰਗੀ ਦੇ ਰੇਟ ਵਧਾਏ ਹਨ, ਉਸ ਫੈਸਲੇ ਨੂੰ ਸਰਬ-ਸੰਮਤੀ ਨਾਲ ਰਿਜੈਕਟ ਕੀਤਾ ਹੈ। ਸਰਕਾਰ ਨੇ ਆਪਣੀ ਸਪੈਸ਼ਲ ਪਾਵਰਾਂ ਵਰਤ ਕੇ ਉਹ ਵਧਾਏ ਹੋਏ ਰੇਟ ਮਿਊਨਪਲ ਕਮੇਟੀਆਂ ਤੇ ਠੋਸੇ। ਮੈਂ ਸਮਝਦੀ ਹਾਂ ਕਿ ਇਹ ਇਕ ਅਨ-ਡੈਮੋਕਰੇਟਿਕ ਟਰੈਂਡ ਹੈ ਜਿਹੜਾ ਕਿ ਚੰਗਾ ਨਹੀਂ।

ਇਸੇ ਤਰੀਕੇ ਨਾਲ ਬਹੁਤ ਸਾਰੀਆਂ ਥਾਵਾਂ ਤੇ ਨੋਟੀਫਾਈਡ ਏਰੀਆ ਕਮੇਟੀਆਂ ਕਾਇਮ ਕੀਤੀਆਂ ਗਈਆਂ ਹਨ ਜਿਹੜੀਆਂ ਕਿ ਨਾਮੀਨੇਟਿਡ ਕਮੇਟੀਆਂ ਹਨ। ਇਹ ਇੰਸਟੀਚਿਊਸ਼ਨ ਖਤਮ ਹੋਣਾ ਚਾਹੀਦਾ ਹੈ। ਜੇ ਅਸੀਂ ਡੈਮੋਕਰੇਸੀ ਵਾਸਤੇ ਸਟੈਂਡ ਕਰਦੇ ਹਾਂ ਤਾਂ ਚੁਣੀਆਂ ਹੋਈਆਂ ਪੰਚਾਇਤਾਂ ਰਖੀਆਂ ਜਾਣ ਤੇ ਜਾਂ ਫੇਰ ਚੁਣੀਆਂ ਹੋਈਆਂ ਮਿਊਸਿਪਲ ਕਮੇਟੀਆਂ ਕਾਇਮ ਕੀਤੀਆਂ ਜਾਣ। ਨੋਟੀਫਾਈਡ ਏਰੀਆ ਕਮੇਟੀਆਂ ਜਿਹੜੀਆਂ ਹਨ, ਇਹ ਰੂਲਿੰਗ ਪਾਰਟੀ ਦੇ ਬੰਦੇ ਵਧਾਉਣ ਦੀ ਖ਼ਾਤਰ ਕਾਇਮ ਕੀਤੀਆਂ ਹਨ, ਇਹ ਮਿਸਾਲ ਕੀ ਡੈਮੋਕਰੇਸੀ ਨੂੰ ਅੰਡਰ-ਮਾਈਨ ਕਰਨ ਵਾਲੀ ਹੈ।

[ ਸ਼੍ਰੀਮਤੀ ਵਿਮਲਾ ਡਾਂਗ ]

ਮੈਂ ਅੱਗੇ ਬੜੇ ਸਤਿਕਾਰ ਨਾਲ ਕਹਿਣਾ ਚਾਹਵਾਂਗੀ ਕਿ ਮੈਂ ਇਸ ਗੱਲ ਤੋਂ ਖੁਸ਼ ਹਾਂ ਕਿ ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿਚ ਆਪੋਜ਼ੀਸ਼ਨ ਦੇ ਮੈਂਬਰਜ਼ ਨੇ ਆਪਣੀ ਰਾਏ ਖੋਲ੍ਹ ਕੇ ਰਖੀ ਕਿ ਜਦੋਂ ਦੀ ਸਰਕਾਰ ਬਣੀ ਹੈ, ਬਜਟ ਸੈਸ਼ਨ ਤੋਂ ਇਲਾਵਾ ਅਸੀਂ ਸਿਰਫ 2-2 ਦਿਨ ਦੇ ਦੂਸਰੇ ਸੈਸ਼ਨ ਕੀਤੇ ਹਨ. ਪਿਛਲਾ ਰਿਕਾਰਡ ਕੱਢ ਲਓ, ਕਾਂਗਰਸ ਦੀਆਂ ਸਰਕਾਰਾਂ ਵੀ 10-10 ਦਿਨ ਦੇ ਆਟਮਨ ਅਤੇ ਮੌਨਸੂਨ ਦੇ ਸੈਸ਼ਨ ਕਰਦੀਆਂ ਸਨ। ਪਿਛਲੀ ਵਾਰ ਤਾਂ ਦੋ ਦਿਨ ਦੇ ਸੈਸ਼ਨ ਬਾਅਦ ਦੂਜੇ ਦਿਨ ਅੱਧੀ ਦਿਹਾੜੀ ਦੇ ਬਾਅਦ ਹੀ ਸੈਸ਼ਨ ਐਡਜਰਨ ਸਾਈਨੇ-ਡਾਈ ਹੋ ਗਿਆ ਜਦ ਕਿ ਆਪੋਜ਼ੀਸ਼ਨ ਵਾਲੇ ਕੁਝ ਬਿਲਾਂ ਤੇ ਡਿਸਕਸ਼ਨ ਕਰਨਾ ਚਾਹੁੰਦੇ ਸਨ। ਇਹ ਟਰੈਂਡ ਵੀ ਅਨ-ਡੈਮੋਕਰੇਟਿਕ ਹੈ. ਇਸ ਨੂੰ ਕਰਬ ਕਰਨਾ ਚਾਹੀਦਾ ਹੈ. ਜੇ ਡੈਮੋਕਰੇਸੀ ਰਖਣੀ ਚਾਹੁੰਦੇ ਹੋ ਤਾਂ ਇਨ੍ਹਾਂ ਗੱਲਾਂ ਵੱਲ ਗੌਰ ਕਰੋ।

ਪਿਛੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਜ਼ਿਲ੍ਹਿਆਂ ਦੀਆਂ ਗਰੀਵੈਂਸਿਜ਼ ਕਮੇਟੀਆਂ ਬਣਾਈਆਂ, ਪਹਿਲਾਂ ਤਾਂ ਉਹ ਦੇਰ ਨਾਲ ਬਣੀਆਂ, ਫੇਰ ਬਣਾ ਦਿੱਤੀਆਂ ਗਈਆਂ ਅਤੇ ਤੋੜ ਵੀ ਦਿੱਤੀਆਂ ਗਈਆਂ। ਹੁਣ ਉਨ੍ਹਾਂ ਬਾਰੇ ਮੁੜ ਕੇ ਨੋਟੀਫਿਕੇਸ਼ਨ ਜਾਰੀ ਹੋਇਆ ਹੈ ਗਜ਼ਟ ਕੀਤਾ ਗਿਆ ਹੈ ਕਿ ਡਿਸਟ੍ਰਿਕਟ ਲੈਵਲ ਦੀਆਂ ਪਬਲਿਕ ਗਰੀਵੇਂਸਿਜ਼ ਕਮੇਟੀਜ਼ ਨੂੰ ਰੀ-ਕਾਂਸਟੀ-ਚਿਊਟ ਕੀਤਾ ਜਾ ਰਿਹਾ ਹੈ। ਮੈਂ ਆਸ ਕਰਦੀ ਹਾਂ ਕਿ ਇਹ ਇਸ ਗੱਲ ਨੂੰ ਯਕੀਨੀ ਬਣਾਉਣਗੇ ਕਿ ਇਹ ਸਹੀ ਮਾਅਨਿਆਂ ਵਿਚ ਲੋਕਾਂ ਨੂੰ ਮੰਚ ਪ੍ਰਦਾਨ ਕਰਨ ਔਰ ਉਨ੍ਹਾਂ ਦੀ ਫੰਕਸ਼ਨਿੰਗ ਡੈਮੋਕਰੇਟਿਕ ਹੋਵੇ।

ਸਪੀਕਰ ਸਾਹਿਬ, ਇਸੇ ਤਰੀਕੇ ਨਾਲ ਕੰਸਲਟੇਟਿਵ ਕਮੇਟੀਆਂ ਗੌਰਮਿੰਟ ਨੇ ਬਣਾਈਆਂ। ਮੈਂ ਹੋਮ ਕਮੇਟੀ ਦੀ ਮੈਂਬਰ ਹਾਂ ਪਰ ਮੈਂ ਮਿਸਾਲ ਦੇ ਸਕਦੀ ਹਾਂ ਕਿ ਉਸ ਦੀ ਇਕ ਵੀ ਮੀਟਿੰਗ ਨਹੀਂ ਹੋਈ। ਹੋਰ ਕਮੇਟੀਆਂ ਦੀ ਵੀ ਕੋਈ ਮੀਟਿੰਗ ਨਹੀ ਹੋਈ ਜਦ ਕਿ ਲਿਖ ਕੇ ਵੀ ਮੀਟਿੰਗ ਡਿਮਾਂਡ ਕੀਤੀ ਗਈ। ਅਸੀਂ ਉਥੇ ਪੁਲਿਸ ਦੀ ਫੰਕਸ਼ਨਿੰਗ ਬਾਰੇ ਕੁੱਝ ਗਲਾਂ ਰਖਣੀਆਂ ਸਨ, ਪਰ ਉਸ ਦੀ ਇਕ ਵੀ ਮੀਟਿੰਗ ਨਹੀਂ ਕੀਤੀ ਗਈ। ਏਸੇ ਤਰੀਕੇ ਨਾਲ, ਪਲਾਨਿੰਗ ਬੋਰਡ ਬੜੇ ਅਹਿਮ ਅਦਾਰੇ ਹਨ ਜਿਥੇ ਲੋਕ ਐਮ.ਐਲ.ਏਜ਼. ਆਪਣੇ ਇਲਾਕਿਆਂ ਦੇ ਵਿਕਾਸ ਦੇ ਮਸਲੇ ਵਿਚਾਰ ਸਕਣ ਔਰ ਅੱਛੇ ਢੰਗ ਨਾਲ ਅਤੇ ਬਗੈਰ ਕਿਸੇ ਵਿਤਕਰੇ ਦੇ ਫੰਡਜ਼ ਅਲਾਟ ਕੀਤੇ ਜਾਣ।

ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਲੈਨਿੰਗ ਬੋਰਡਜ਼ ਦੀ ਪਿਛਲੇ ਅਰਸੇ ਵਿਚ ਜਿਹੜੀ ਫੰਕਸ਼ਨਿੰਗ ਰਹੀ ਹੈ, ਉਹ ਕਾਫੀ ਗੈਰ-ਤਸੱਲੀਬਖਸ਼ ਰਹੀ ਹੈ। ਇਸ ਦੀ ਕਾਫੀ ਰਕਮ ਪਹਿਲਾਂ ਹੀ ਉਪਰੋਂ ਤਹਿ ਹੋ ਕੇ ਆਉਂਦੀ ਹੈ। ਹੇਠਲੇ ਪੱਧਰ ਤੇ ਜਿਹੜੀ ਮੀਟਿੰਗ ਹੁੰਦੀ ਹੈ, ਉਥੇ ਉਸ ਦੀ ਨੋਟੀਫਿਕੇਸ਼ਨ ਅਤੇ ਚੈਕ-ਅੱਪ ਹੀ ਕੀਤਾ ਜਾਂਦਾ ਹੈ। ਡਿਸਟ੍ਰਿਕਟ ਲੈਵਲ ਤੇ ਜਿਹੜੇ ਪਲੈਨਿੰਗ ਬੋਰਡਜ਼ ਹਨ, ਉਥੇ ਜਿਹੜਾ ਪੈਸਾ ਅਲਾਟ ਹੋਣਾ ਹੈ, ਉਹ ਡੈਮੋਕਰੇਟਿਕ ਤਰੀਕੇ ਨਾਲ ਡਿਸਕਸ਼ਨ ਕਰਕੇ ਹੀ ਕੀਤਾ ਜਾਣਾ ਚਾਹੀਦਾ ਹੈ।

ਸਪੀਕਰ ਸਾਹਿਬ, ਸਰਕਾਰ ਦੇ ਨਾਲ ਜਿਹੜਾ ਸਾਡਾ ਸਾਰਿਆਂ ਤੋਂ ਵੱਡਾ ਮਤ-ਭੇਦ ਹੈ, ਉਹ ਸਰਕਾਰ ਦੀਆਂ ਆਰਥਿਕ ਨੀਤੀਆਂ ਕਰਕੇ ਹੈ। ਲੋਕਾਂ ਦੀ ਹਾਲਤ ਇਸ ਵਕਤ ਕੀ ਹੈ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਇਹ ਗੱਲ ਕਹੀ ਗਈ ਹੈ ਕਿ ਪੰਜਾਬ ਦੀ ਪ੍ਰਤੀ ਜੀਅ ਆਮਦਨ ਸਭ ਤੋਂ ਵੱਧ ਹੈ ਜਦ ਕਿ ਦਿਹਾਤੀ ਇਲਾਕਿਆਂ ਵਿਚ 45 ਪ੍ਰਤੀਸ਼ਤ ਲੋਕ ਗਰੀਬੀ ਦੀ ਰੇਖਾ ਤੋਂ ਹੇਠਾਂ ਹਨ। ਸ਼ਹਿਰੀ ਇਲਾਕਿਆਂ ਦੇ ਜੋ ਲੋਕ ਹਨ, ਉਨ੍ਹਾਂ ਬਾਰੇ ਇਹ ਰਿਪੋਰਟ ਚੁੱਪ ਹੈ। ਸ਼ਹਿਰੀ ਇਲਾਕਿਆਂ ਵਿਚ ਗਰੀਬੀ ਸ਼ਾਇਦ ਹੋਰ ਵੀ ਜ਼ਿਆਦਾ ਹੋਵੇਗੀ ਲੇਕਿਨ ਇਸ ਬਾਰੇ ਕੋਈ ਹਿਸਾਬ ਕਿਤਾਬ ਜਾਂ ਅੰਕੜੇ ਨਹੀਂ ਦਿੱਤੇ ਗਏ। ਸਾਡੀ ਪੱਕੀ ਰਾਏ ਹੈ ਕਿ ਸੈਂਟਰਲ ਗੌਰਮਿੰਟ ਦੀਆਂ ਜਿਹੜੀਆਂ ਨੀਤੀਆਂ ਹਨ, ਜਿਨ੍ਹਾਂ ਤੇ ਸਾਡੀ ਸਟੇਟ ਗੌਰਮਿੰਟ ਚਲ ਰਹੀ ਹੈ, ਉਨ੍ਹਾਂ ਕਾਰਨ ਗਰੀਬ ਹੋਰ ਵੀ ਜ਼ਿਆਦਾ ਗਰੀਬ ਹੋ ਰਿਹਾ ਹੈ, ਕੰਗਾਲ ਹੋ ਰਿਹਾ ਹੈ। ਪਿਛੇ ਜਿਹੇ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਰਾਹੀਂ ਮਿਲਣ ਵਾਲੀਆਂ ਚੀਜ਼ਾਂ ਦੀਆਂ ਕੀਮਤਾਂ ਵਿਚ ਵਾਧਾ ਕੀਤਾ ਗਿਆ ਹੈ। ਆਟੇ ਦੀਆਂ, ਚੀਨੀ ਦੀਆਂ, ਚੌਲਾਂ ਦੀਆਂ ਕੀਮਤਾਂ ਵਿਚ ਵਾਧਾ ਕੀਤਾ ਗਿਆ ਹੈ। ਗੈਸ ਸਿਲੰਡਰਾਂ ਦੀਆਂ ਕੀਮਤਾਂ ਵਿਚ ਵੀ ਵਾਧਾ ਕੀਤਾ ਗਿਆ ਹੈ। ਇਹੀ ਨਹੀਂ, ਪਾਣੀ ਦੇ ਰੇਟ ਵੀ ਵਧਾਏ ਗਏ ਹਨ ਅਤੇ ਬਿਜਲੀ ਦੇ ਰੇਟ ਵੀ ਵਧਾਏ ਗਏ ਹਨ। ਇਹ ਸਾਰਾ ਬੋਝ ਗਰੀਬ ਜਨਤਾ ਉਪਰ ਪੈਂਦਾ ਹੈ। ਮੈਨੂੰ ਇਸ ਗੱਲ ਦਾ ਵੀ ਅਫਸੋਸ ਹੈ ਕਿ ਪਿੰਡਾਂ ਦੀ ਗੱਲ ਕਰਦਿਆਂ ਹੋਇਆਂ ਖੇਤ ਮਜ਼ਦੂਰਾਂ ਦੀ ਕੋਈ ਗੱਲ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਨਹੀਂ ਕੀਤੀ ਗਈ। ਖੇਤ ਮਜ਼ਦੂਰਾਂ ਦੀ ਹਾਲਤ ਅੱਜ ਇਹ ਹੈ ਕਿ ਉਹ ਵਧੇ ਹੋਏ ਬਿਜਲੀ ਦੇ ਬਿਲਾਂ ਦੀ ਅਦਾਇਗੀ ਨਹੀਂ ਕਰ ਸਕਦੇ। ਫਾਜ਼ਿਲਕਾ ਤਹਿਸੀਲ ਵਿਚ ਜੋਦੜੀ ਕੱਕੜ ਪਿੰਡ ਦੇ ਦਿਆਲ ਸਿੰਘ ਦੇ ਲੜਕੇ ਨੇ ਐਸ. ਡੀ. ਓ. ਨੂੰ ਦਰਖਾਸਤ ਦਿੱਤੀ ਕਿ ਮੈਂ ਵਧੇ ਹੋਏ ਬਿਲਾਂ ਦੀ ਅਦਾਇਗੀ ਨਹੀਂ ਕਰ ਸਕਦਾ, ਇਸ ਲਈ ਐਸ ਡੀ.ਓ ਸਾਹਿਬ ! ਤੁਸੀਂ ਮੇਰਾ ਬਿਜਲੀ ਦਾ ਮੀਟਰ ਕੱਟ ਦਿਓ। ਜਿਸ ਤਰੀਕੇ ਨਾਲ ਪਾਣੀ ਦੇ ਰੇਟ ਵਧੇ ਹੋਏ ਹਨ, ਹਾਲਤ ਇਹ ਆ ਜਾਏਗੀ ਕਿ ਗਰੀਬ ਲੋਕਾਂ ਨੂੰ ਪਾਣੀ ਦੀਆਂ ਟੂਟੀਆਂ ਦੇ ਕੁਨੈਕਸ਼ਨ ਕਟਾਉਣੇ ਪੈ ਜਾਣਗੇ। ਉਨ੍ਹਾਂ ਨੂੰ ਪਾਣੀ ਦੇ ਨਲਕੇ ਜਾਂ ਹੈਂਡ ਪੰਪ ਦਾ ਇਸਤੇਮਾਲ ਕਰਨਾ ਪਵੇਗਾ। ਗਰੀਬ ਲੋਕਾਂ ਵਾਸਤੇ ਤਾਂ ਹੈਂਡ ਪੰਪ ਦਾ ਇਸਤੇਮਾਲ ਕਰਨਾ ਵੀ ਬੜਾ ਮਹਿੰਗਾ ਹੈ ਕਿਉਂਕਿ ਪੁਰਾਣੇ ਤਰੀਕੇ ਦੇ ਪੰਪ ਤਾਂ ਹੁਣ ਪਾਣੀ ਚੁਕਦੇ ਹੀ ਨਹੀਂ। ਬਾਰਾਂ ਸੌ ਰੁਪਏ ਦਾ ਬੋਰ ਕਰਾ ਕੇ ਥੱਲੇ ਪਾਣੀ ਮਿਲਦਾ ਹੈ। ਇਸ ਤਰ੍ਹਾਂ ਗਰੀਬ ਲੋਕਾਂ ਦੀ ਹਾਲਤ ਬੜੀ ਖਰਾਬ ਹੈ।

ਸਪੀਕਰ ਸਾਹਿਬ, ਮਿਨੀਮਮ ਵੇਜਿਜ਼ ਵਾਸਤੇ ਅਸੀਂ ਕਿਤਨੀਆਂ ਹੀ ਲੜਾਈਆਂ ਲੜੀਆਂ ਹਨ। ਹਰ ਸੈਸ਼ਨ ਵਿਚ ਅਸੀਂ ਇਹ ਸਵਾਲ ਉਠਾਉਂਦੇ ਹਾਂ। ਗਵਰਨਰ ਭਾਸ਼ਣ ਵਿਚ ਇਹ ਗੱਲ ਕਹੀ ਗਈ ਹੈ ਕਿ ਪੰਜਾਬ ਸਰਕਾਰ ਅਜਿਹੀ ਪਹਿਲੀ ਸਰਕਾਰ ਹੈ ਜਿਸ ਨੇ ਮਿਨੀਮਮ ਵੇਜਿਜ਼ ਨੂੰ ਮਹਿੰਗਾਈ ਇੰਡੈਕਸ ਦੇ ਨਾਲ ਜੋੜਿਆ ਹੈ ਪਰ ਇਹ ਤਾਂ ਪਹਿਲਾਂ ਵੀ ਜੁੜੀ ਹੋਈ ਹੈ। ਇਹ ਵੇਜਿਜ਼ ਹਰ 2 ਸਾਲ ਬਾਅਦ ਰਿਵਾਈਜ਼ ਹੋਣੀਆਂ ਚਾਹੀਦੀਆਂ ਹਨ, ਲੇਕਿਨ 6 ਸਾਲ ਹੋ ਗਏ ਇਹ ਰਿਵਾਈਜ਼ ਨਹੀਂ ਹੁੰਦੀਆਂ। ਇਹ ਗੱਲ ਵੀ ਗਲਤ ਹੈ ਕਿ ਪੰਜਾਬ ਦੀ ਮਿਨੀਮਮ ਵੇਜਿਜ਼ ਸਭ

[ਸ੍ਰੀਮਤੀ ਵਿਮਲਾ ਡਾਂਗ]

ਤੋਂ ਵੱਧ ਹੈ। ਔਸਤ ਤਨਖਾਹ ਜੇ ਥੱਲਿਉਂ ਵੇਖੀਏ ਤਾਂ ਪਤਾ ਲਗਦਾ ਹੈ ਕਿ ਇਹ 13ਵੇਂ ਨੰਬਰ ਤੇ ਹੈ। ਪੰਜਾਬ ਵਿਚ ਅਨ-ਸਕਿਲਡ ਵਰਕਰ ਦੀ ਤਨਖਾਹ 1084 ਰੁਪਏ ਹੈ ਜਦ ਕਿ ਦਿੱਲੀ ਵਿਚ ਇਹ 1382 ਰੁਪਏ ਹੈ ਅਤੇ ਹੁਨਰਮੰਦ ਵਰਕਰ ਦੀ ਤਨਖਾਹ 1548 ਰੁਪਏ ਹੈ। ਇਹ ਸਵਾਲ ਅਸੀਂ ਲਗਾਤਾਰ ਉਠਾਉਂਦੇ ਆ ਰਹੇ ਹਾਂ। ਮੈਂ ਸਮਝਦੀ ਸੀ ਕਿ 26 ਜਨਵਰੀ ਨੂੰ ਪੰਜਾਬ ਦੀ ਸਰਕਾਰ ਅਨਾਊਂਸਮੈਂਟ ਕਰ ਦੇਵੇਗੀ ਕਿਉਂਕਿ ਚਾਰ ਵਾਰ ਲੇਬਰ ਮਨਿਸਟਰ ਸਾਹਿਬ ਦੇ ਇਸ ਸਬੰਧ ਦੇ ਵਿੱਚ ਬਿਆਨ ਆਏ ਸਨ ਔਰ ਇਸ ਗੱਲ ਦਾ ਭਾਵੇਂ ਬੁਰਾ ਮੰਨ ਲਓ ਲੋਕ ਕਹਿੰਦੇ ਹਨ ਕਿ ਸਰਕਾਰ ਜਿਹੜਾ ਬਿਆਨ ਦਿੰਦੀ ਹੈ, ਲੇਬਰ ਮਨਿਸਟਰ ਸਾਹਿਬ ਜਿਹੜਾ ਬਿਆਨ ਦਿੰਦੇ ਹਨ ਉਹ ਪੈਸਾ ਇਕੱਠਾ ਕਰਨ ਲਈ, ਮਾਲਕਾਂ ਕੋਲੋਂ ਪੈਸੇ ਉਗਰਾਹੁਣ ਲਈ ਕਿਉਂਕਿ ਮਾਲਕ ਕਾਂਗਰਸ ਪਾਰਟੀ ਨੂੰ ਫੰਡ ਦਿੰਦੇ ਹਨ, ਸਭ ਕੁਝ ਦਿੰਦੇ ਹਨ, ਥੋੜ੍ਹਾ ਜਿਹਾ ਇਹ ਦਬਾਅ ਪਾਉਂਦੇ ਹਨ ਤਾਂ ਸਭ ਕੁਝ ਮਿਲਦਾ ਹੈ ਲੇਕਿਨ ਸਿੱਟਾ ਕੀ ? ਕੁਝ ਵੀ ਨਹੀਂ ਸਵਾਲ ਉਥੇ ਦਾ ਉਥੇ ਹੀ ਖੜ੍ਹਾ ਰਹਿੰਦਾ ਹੈ। ਮੈਂ ਇਕ ਹੋਰ ਮਿਸਾਲ ਦੇਣਾ ਚਾਹਾਂਗੀ ਕਿ ਇਥੇ ਇਕ ਗੱਲ ਕਹੀ ਗਈ ਹੈ ਕਿ ਪਿਛੇ ਲੇਬਰ ਔਰ ਮਿਲ ਮਾਲਕਾਂ ਦੇ ਡਿਸਪਿਊਟ ਐਮੀਕੇਬਲੀ ਸੈਟਲ ਕੀਤੇ ਗਏ ਹਨ। ਮੈਂ ਗੋਇੰਦਵਾਲ ਸਾਹਿਬ ਦੀ ਇਕ ਮਿਸਾਲ ਤੁਹਾਡੇ ਸਾਹਮਣੇ ਰੱਖਣਾ ਚਾਹੁੰਦੀ ਹਾਂ। ਉਥੇ ਇਕ ਬਾਬਾ ਸ਼ੂਅ ਫੈਕਟਰੀ ਹੈ ਜੋ ਕਿ ਇਕ ਹਜ਼ਾਰ ਰੁਪਏ ਦੀ ਇਕ ਜੁੱਤੀ ਬਣਾਉਂਦੀ ਹੈ। ਇਸ ਫੈਕਟ੍ਰੀ ਦੇ ਵਿੱਚ ਅੱਠ ਨੌਂ ਸੌ ਦੇ ਕਰੀਬ ਲੇਬਰਰ ਕੰਮ ਕਰਦੇ ਹਨ ਜਿਸ ਵਿੱਚੋਂ ਚਾਰ ਸੌ ਦੇ ਕਰੀਬ ਲੜਕੀਆਂ ਕੰਮ ਕਰਦੀਆਂ ਹਨ। ਅਜਿਹਾ ਸ਼ਇਦ ਕੋਈ ਵੀ ਕਾਰਖਾਨਾ ਨਹੀਂ ਜਿੱਥੇ ਕਿ ਗੇਟ ਖੁਲੇ ਔਰ ਲੜਕੀਆਂ ਹੀ ਲੜਕੀਆਂ ਲੇਬਰਰ ਬਾਹਰ ਨਿਕਲਣ। ਪਿਛਲੇ ਅਰਸੇ ਦੇ ਵਿੱਚ ਨਾ ਤਾਂ ਉਨ੍ਹਾਂ ਨੂੰ ਕੋਈ ਓਵਰ-ਟਾਈਮ ਨਾ ਹਫ਼ਤਾਵਾਰੀ ਛੁੱਟੀ ਔਰ ਨਾ ਹੀ ਕੋਈ ਬੋਨਸ ਦਿੱਤਾ ਗਿਆ ਹੈ। ਜੇਕਰ ਕੋਈ ਛੁੱਟੀ ਕਰ ਲਵੇ ਤਾਂ ਉਸ ਨੂੰ 50 ਰੁਪਏ ਦਾ ਜੁਰਮਾਨਾ ਹੁੰਦਾ ਸੀ। ਇਸ ਤਰ੍ਹਾਂ ਉਥੇ ਨਾ ਹੀ ਸਰਕਾਰ ਦੇ ਕਾਨੂੰਨਾਂ ਦੀ ਇੰਪਲੀਮੈਂਟੇਸ਼ਨ ਹੋ ਰਹੀ ਹੈ ਔਰ ਨਾ ਹੀ ਉਥੇ ਕੋਈ ਮੀਨੀਮੱਮ ਵੇਜ਼ ਲਾਗੂ ਹੈ। ਜਦੋਂ ਉਥੇ ਵਰਕਰਜ਼ ਨੇ ਰਲ ਕੇ ਆਪਣੀ ਯੂਨੀਅਨ ਬਣਾਈ ਤਾਂ ਉਨ੍ਹਾਂ ਦੇ 15 ਲੀਡਰ ਕੱਢ ਦਿੱਤੇ ਗਏ। ਫਿਰ ਲਗਾਤਾਰ ਐਜੀਟੇਸ਼ਨ ਚਲੀ, ਲੇਬਰ ਮਨਿਸਟਰ ਸਾਹਿਬ ਵੀ ਉਥੇ ਗਏ। ਫੈਕਟਰੀ ਦੇ ਮਜ਼ਦੂਰ ਬੜੇ ਖੁਸ਼ ਸੀ ਵੈਸੇ ਮੈਂ ਤਾਂ ਦਿੱਲੀ ਗਈ ਹੋਈ ਸੀ ਪਰ ਮੈਨੂੰ ਪਤਾ ਲੱਗਿਆ ਕਿ ਲੇਬਰ ਮਨਿਸਟਰ ਸਾਹਿਬ ਗੋਇੰਦਵਾਲ ਸਾਹਿਬ ਗਏ। ਮਜ਼ਦੂਰ ਖੁਸ਼ ਇਸ ਕਰਕੇ ਸਨ ਕਿਉਂਕਿ ਉਨ੍ਹਾਂ ਨੂੰ ਲਗਦਾ ਸੀ ਮੰਤਰੀ ਆਏ ਤਾਂ ਫੈਕਟਰੀ ਮਾਲਕਾਂ ਵਲੋਂ ਕੀਤੀ ਗਈ ਵਿਕਟੇਮਾਈਜ਼ੇਸ਼ਨ ਵਿਰੁੱਧ ਕੋਈ ਐਕਸ਼ਨ ਗੌਰਮਿੰਟ ਲਵੇਗੀ। ਪਰ ਹੋਇਆ ਕੀ ? ਪਹਿਲਾਂ ਤਾਂ 15 ਲੀਡਰ ਕੱਢੇ ਗਏ ਸਨ ਪਰ ਹੁਣ 500 ਵਰਕਰਜ਼ ਰੀਟਰੈਂਚ ਕਰ ਦਿੱਤੇ। ਇਹ ਕਿੰਨੀ ਮਾੜੀ ਗੱਲ ਹੈ। ਕੀ ਇਹ ਸਰਕਾਰ ਆਪਣੇ ਆਪ ਨੂੰ ਗਰੀਬਾਂ ਦੀ ਹਮਦਰਦ ਸਰਕਾਰ ਕਹਿ ਸਕਦੀ ਹੈ ? ਸਰਕਾਰ ਕਿਸ ਡਾਇਰੈਕਸ਼ਨ ਤੇ ਚੱਲ ਰਹੀ ਹੈ, ਸਰਕਾਰ ਆਪਣੇ ਲੇਬਰ ਮਹਿਕਮੇ ਤੇ ਕਾਨੂੰਨ ਲਾਗੂ ਕਰਨ ਵਿੱਚ ਕੀ ਯਤਨ ਕਰ ਰਹੀ ਹੈ ?

ਸਰਕਾਰ ਦੀਆਂ ਆਰਥਕ ਨੀਤੀਆਂ ਦੇ ਬਾਰੇ ਕਿਸ ਤਰੀਕੇ ਦੇ ਨਾਲ ਇੰਡਸਟਰੀ ਤੇ ਬੁਰਾ ਪ੍ਰਭਾਵ ਪੈ ਰਿਹਾ ਹੈ ਸਾਰੇ ਅਖਬਾਰਾਂ ਵਿੱਚ ਆਇਆ ਹੈ। ਸੈਂਟਰਲ ਗੌਰਮਿੰਟ ਨੇ ਐਕਸਾਈਜ਼ ਡਿਊਟੀ ਦੇ ਵਿੱਚ ਵਾਧਾ ਕਰ ਦਿੱਤਾ ਹੈ। ਮੈਂ ਕਹਿਣਾ ਚਾਹਾਂਗੀ ਕਿ ਸਰਕਾਰ ਮਲਟੀ ਨੈਸ਼ਨਲਜ਼ ਨੂੰ ਇਨਵਾਈਟ ਕਰ ਰਹੀ ਹੈ, ਰਿਆਇਤਾਂ ਦੇ ਰਹੀ ਹੈ ਇਸ ਨਾਲ ਜਿੱਥੇ ਪੰਜਾਬ ਸਟੇਟ ਦੀ ਆਪਣੀ ਇੰਡਸਟਰੀ ਨੂੰ ਧੱਕਾ ਲੱਗੇਗਾ ਉਥੇ ਇਸ ਤਰ੍ਹਾਂ ਦੀਆਂ ਪਾਲਿਸੀਜ਼ ਦੇ ਨਾਲ ਉਨ੍ਹਾਂ ਨੂੰ ਮੁਨਾਫ਼ਾ ਹੋਵੇਗਾ। ਇਹ ਜਿਹੜਾ ਐਕਸਾਈਜ਼ ਡਿਊਟੀ ਵਧਾਈ ਗਈ ਹੈ ਇਸ ਨਾਲ ਛੋਟੀ ਸਨੱਅਤ ਤੇ ਬੜਾ ਮਾੜਾ ਪ੍ਰਭਾਵ ਪਵੇਗਾ ਇਸ ਨਾਲ ਹੌਜ਼ਰੀ, ਰਬੜ, ਸਟੀਲ, ਲੋਹਾ ਅਤੇ ਸ਼ਾਲਾਂ ਆਦਿ ਬੁਰੀ ਤਰ੍ਹਾਂ ਪ੍ਰਭਾਵਿਤ ਹੋਣਗੀਆਂ ਔਰ ਜਿਹੜੇ ਛੋਟੇ ਮਿਲ ਮਾਲਕਾਂ ਦੇ ਐਸੋਸੀਏਸ਼ਨ ਹਨ ਉਨ੍ਹਾਂ ਨੇ ਪਿਛਲੇ ਸਮੇਂ ਵਿੱਚ ਤੱਕੜੇ ਰੋਸ ਪ੍ਰਦਰਸ਼ਨ ਕੀਤੇ ਹਨ ਇਹ ਪ੍ਰਦਰਸ਼ਨ ਉਨ੍ਹਾਂ ਨੇ ਐਕਸਾਈਜ਼ ਦਫ਼ਤਰ ਦੇ ਸਾਹਮਣੇ ਕੀਤੇ ਹਨ। ਲੁਧਿਆਣੇ ਵਿੱਚ ਸਪੀਨਿੰਗ ਐਂਡ ਨਿਟਵੇਅਰ ਐਸੋਸੀਏਸ਼ਨ ਦੀ ਅਗਵਾਈ ਹੇਠ ਐਜੀਟੇਸ਼ਨ ਹੋਈ ਜੋ ਉਦਯੋਗ 400 ਕਰੋੜ ਰੁਪਏ ਤੋਂ ਵਧ ਦੇ ਵਿਦੇਸ਼ੀ ਮੁਦਰਾ ਕਮਾਂਦਾ ਹੈ ਉਸਦਾ ਭਾਰੀ ਨੁਕਸਾਨ ਹੋਏਗਾ।

ਇਸੇ ਤਰੀਕੇ ਦੇ ਨਾਲ ਪੰਜਾਬ ਦੇ ਵਿੱਚ ਮੰਡੀ ਗੋਬਿੰਦਗੜ੍ਹ ਦੇ ਵਿੱਚ 250 ਦੇ ਕਰੀਬ ਰੀ-ਰੋਲਿੰਗ ਨੇ 2 ਮਾਰਚ, 1994 ਨੂੰ ਮੰਡੀ ਗੋਬਿੰਦਗੜ੍ਹ ਦੇ ਵਿੱਚ ਹੜਤਾਲ ਕੀਤੀ ਜੋ ਕਿ ਐਕਸਾਈਜ਼ ਡਿਊਟੀ ਦੇ ਵਿਰੁੱਧ ਸੀ। ਇਸ ਤਰ੍ਹਾਂ ਸਰਕਾਰ ਦੀਆਂ ਗਲਤ ਨੀਤੀਆਂ ਕਰਕੇ 6 ਲੱਖ ਮਜ਼ਦੂਰਾਂ ਤੇ ਇਸ ਦਾ ਅਸਰ ਪੈਂਦਾ ਹੈ। ਵੱਡੀ ਗਿਣਤੀ ਵਿੱਚ ਮਜ਼ਦੂਰ ਬੇਕਾਰ ਹੋਣਗੇ ਔਰ ਬੇਰੋਜ਼ਗਾਰੀ ਦੇ ਮੂੰਹ ਵਿੱਚ ਸਿਟੇ ਜਾਣਗੇ। ਇਹ ਸਭ ਕੁਝ ਸਰਕਾਰ ਦੀਆਂ ਆਰਥਕ ਨੀਤੀਆਂ ਦਾ ਸਿੱਟਾ ਹੀ ਹੈ ਜਿਹੜਾ ਕਿ ਪੰਜਾਬ ਦੀ ਗਰੀਬ ਜਨਤਾ ਇਸ ਵਕਤ ਫੇਸ ਕਰ ਰਹੀ ਹੈ। ਕੀ ਸਰਕਾਰ ਇਨ੍ਹਾਂ ਬਾਰੇ ਕੁਝ ਸੋਚ ਰਹੀ ਹੈ ? ਲੈਫਟ ਪਾਰਟੀਆਂ ਦੇ ਲੋਕ, ਕਮਿਊਨਿਸਟ ਪਾਰਟੀ ਦੇ ਲੋਕ ਇਨ੍ਹਾਂ ਦੀ ਨੁਮਾਇੰਦਗੀ ਕਰਦੇ ਹਨ ਤੁਹਾਨੂੰ ਵੀ ਇਸ ਗੱਲ ਦੀ ਚਿੰਤਾ ਹੋਣੀ ਚਾਹੀਦੀ ਹੈ। ਮਜ਼ਦੂਰ ਜਮਾਤ, ਗਰੀਬ ਕਿਰਸਾਨ, ਖੇਤੀ ਮਜ਼ਦੂਰ ਜਿਸ ਦੀ ਪਰਸੈਂਟੇਜ ਤੁਸੀਂ ਆਪਣੀਆਂ ਰਿਪੋਰਟਾਂ ਦੇ ਵਿੱਚ ਦਿੱਤੀ ਹੈ ਉਨ੍ਹਾਂ ਦਾ ਕਿੰਨਾ ਵੱਡਾ ਹਿੱਸਾ ਆਰਥਕ ਨੀਤੀਆਂ ਕਰਕੇ, ਜਿਹੜੇ ਉਨ੍ਹਾਂ ਤੇ ਭਾਰੀ ਟੈਕਸ ਲਗਾਏ ਗਏ ਹਨ, ਲੱਕ ਤੋੜਵੇਂ ਟੈਕਸ ਲਗਾਏ ਹਨ ਇਨ੍ਹਾਂ ਨੀਤੀਆਂ ਨਾਲ ਪ੍ਰਭਾਵਿਤ ਹੋਏਗੀ।

ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿਚ ਡੰਕਲ ਤਜਵੀਜ਼ਾਂ ਦਾ ਕੋਈ ਜ਼ਿਕਰ ਨਹੀਂ ਕਮਿਊਨਿਸਟ ਪਾਰਟੀ ਨੇ ਸਭ ਤੋਂ ਸ਼ੁਰੂ ਵਿੱਚ ਡੰਕਲ ਤਜਵੀਜ਼ਾਂ ਉਤੇ ਬਹਿਸ ਦੀ ਮੰਗ ਕੀਤੀ ਸੀ। ਪਰ ਇਹ ਪਰਵਾਨ ਨਹੀਂ ਕੀਤੀ ਗਈ ਅਤੇ ਨਾ ਹੀ ਬਹਿਸ ਅਲਾਓ ਕੀਤੀ ਗਈ ਸਪੀਕਰ ਸਾਹਿਬ, ਸਾਡੀ ਰਾਏ ਹੈ ਕਿ ਡੰਕਲ ਤਜਵੀਜ਼ਾਂ ਦਾ ਸਾਡੀ ਖੇਤੀਬਾੜੀ ਤੇ, ਸਾਡੀ ਸਨਅੱਤ ਤੇ ਬਹੁਤ ਹਾਨੀਕਾਰਕ ਅਸਰ ਪਵੇਗਾ। ਇਹ ਠੀਕ ਹੈ ਕਿ ਅਸੀਂ ਇਹ ਗੱਲ ਕਹਿ ਦਿੱਤੀ ਕਿ ਕੀਨੂੰ ਦੇ ਐਕਸਪੋਰਟ ਵਿਚ ਵਾਧਾ ਹੋਇਆ ਅਤੇ ਅਸੀਂ ਇਸ ਦੇ ਨਾਲ ਫਾਰਨ ਕਰੰਸੀ ਵੀ ਅਰਨ

[ਸ਼੍ਰੀਮਤੀ ਵਿਮਲਾ ਡਾਂਗ]

ਕਰਾਂਗੇ ਪਰ ਸਾਨੂੰ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਜੋ ਐਗਰੀਮੈਂਟ ਡੰਕਲ ਤਜਵੀਜ਼ਾਂ ਤੇ ਹੋਇਆ ਅਤੇ 'ਗੈਟ' ਐਗਰੀਮੈਂਟ' ਉਤੇ ਦਸਖਤ ਕਰਨ ਤੋਂ ਬਾਅਦ ਸਰਕਾਰ ਸਾਨੂੰ ਮਜ਼ਬੂਰ ਕਰੇਗੀ ਕਿ ਅਸੀਂ ਫੂਡ-ਗਰੇਨ ਵੀ ਬਾਹਰੋਂ ਇੰਪੋਰਟ ਕਰੀਏ। ਇਕੋਨੋਮਿਸਟ ਸਰਕਾਰ ਨੂੰ ਵਾਰਨਿੰਗ ਦੇ ਰਹੇ ਹਨ। ਇਸ ਦੇ ਵਿੱਚ ਇਨ੍ਹਾਂ ਗੱਲਾਂ ਦੇ ਬਾਰੇ ਕੋਈ ਵੀ ਜ਼ਿਕਰ ਨਹੀਂ ਹੈ। ਅਖ਼ਬਾਰਾਂ ਵਿੱਚ ਇਹ ਖ਼ਬਰ ਪੜ੍ਹੀ ਸੀ ਕਿ ਸਰਕਾਰ ਨੇ ਇਕ ਫੈਸਲਾ ਕੀਤਾ ਹੈ ਅਤੇ ਇਕ ਕਮੇਟੀ ਬਣਾਈ ਹੈ ਜਿਸ ਦੇ ਚੇਅਰਮੈਨ ਹਨ ਸ੍ਰੀ ਜੀ.ਐਸ. ਭੱਲਾ ਜਿਹੜੇ ਕਿ ਸਾਬਕਾ ਪਲਾਨਿੰਗ ਬੋਰਡ ਦੇ ਮੈਂਬਰ ਹਨ। ਉਹ ਡੰਕਲ ਤਜਵੀਜ਼ਾਂ ਤੇ ਸਟੱਡੀ ਕਰਨਗੇ। ਪੰਜਾਬ ਦੀ ਜਿਹੜੀ ਖੇਤੀਬਾੜੀ ਹੈ ਔਰ ਪੰਜਾਬ ਦੀ ਜਿਹੜੀ ਸਨੱਅਤ ਹੈ ਉਸ ਉਤੇ ਇਨ੍ਹਾਂ ਡੰਕਲ ਤਜਵੀਜ਼ਾਂ ਦਾ ਕੀ ਅਸਰ ਪਵੇਗਾ, ਇਸ ਦਾ ਕੋਈ ਵੀ ਜ਼ਿਕਰ ਨਾ ਹੋਵੇ ਮੈਂ ਸਮਝਦੀ ਹਾਂ ਕਿ ਇਹ ਬੜੀ ਵੱਡੀ ਕਮਜ਼ੋਰੀ ਹੈ।

ਸਪੀਕਰ ਸਾਹਿਬ, ਬੜੇ ਆਦਰ ਦੇ ਨਾਲ ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁਲਿਸ ਵਧੀਕੀਆਂ ਦੇ ਬਾਰੇ ਕਹਿਣਾ ਚਾਹਾਂਗੀ ਕਿ ਇਥੇ ਹਾਊਸ ਦੇ ਵਿੱਚ ਪਹਿਲਾਂ ਲਿਸਟਾਂ ਪੇਸ਼ ਕੀਤੀਆਂ ਗਈਆਂ ਸਨ ਕਿ ਬੇਕਸੂਰੇ ਲੋਕਾਂ ਨੂੰ ਪਕੜ ਕੇ ਮਾਰਿਆ ਗਿਆ ਹੈ, ਪੁਲਿਸ ਚੁੱਕ ਕੇ ਲੈ ਗਈ ਅਤੇ ਉਨ੍ਹਾਂ ਦਾ ਪਤਾ ਨਹੀਂ ਲੱਗਾ। ਬਾਅਦ ਵਿੱਚ ਪਤਾ ਲੱਗਾ ਕਿ ਉਨ੍ਹਾਂ ਨੂੰ ਮਾਰ ਦਿੱਤਾ ਗਿਆ ਹੈ। ਡਿਸਕਸ਼ਨ ਤੋਂ ਬਾਅਦ ਤੁਸੀਂ ਵੀ ਸਹਿਮਤ ਹੋਏ ਕਿ ਪੁਲਿਸ ਦਾ ਸ਼ਿਕਾਰ ਕਈ ਬੇਕਸੂਰੇ ਸਨ। ਪਿਛਲੇ ਅਰਸੇ ਵਿੱਚ ਪੁਲਿਸ ਵਧੀਕੀਆਂ ਸਾਰੀਆਂ ਹੱਦਾਂ ਟੱਪ ਗਈਆਂ ਹਨ। ਪਰ ਇਸ ਗੱਲ ਦਾ ਗੁੱਸਾ ਕਿਉਂਕਿ ਵਿਮਲਾ ਡਾਂਗ, ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਨੇ ਜੰਡਿਆਲਾ ਦਾ ਮਸਲਾ ਉਠਾਇਆ। ਕਾਂਗਰਸ ਦੇ ਸਾਰੇ ਹੀ ਵਿਧਾਇਕ ਉਥੇ ਗਏ ਸਨ, ਉਸ ਵੇਲੇ ਉਹ ਸਾਡੇ ਨਾਲ ਸਹਿਮਤ ਸਨ। ਉਨ੍ਹਾਂ ਵਿੱਚ ਸ਼ਾਹਬਾਜ਼ਪੁਰੀ ਸਾਹਿਬ ਅਤੇ ਸ੍ਰੀ ਵੀਰ ਪਵਨ ਕੁਮਾਰ ਵੀ ਸ਼ਾਮਲ ਸਨ। ਬਾਕੀਆਂ ਦੇ ਨਾਂ ਮੈਨੂੰ ਯਾਦ ਨਹੀਂ ਹਨ। ਉਥੇ ਕਈ ਜਲਸਿਆਂ ਵਿਚ ਬੋਲੇ ਸੀ। ਐਸ.ਐਸ.ਪੀ., ਮਜੀਠਾ ਨੇ ਓਪਨਲੀ ਇਸ ਨੂੰ ਕੰਡੈਮ ਕੀਤਾ ਸੀ। ਬਗੈਰ ਲੇਡੀ ਪੁਲਿਸ ਦੇ ਰਾਤ ਨੂੰ ਬਾਰਾਂ ਵਜੇ ਪੁਲਿਸ ਦੀ ਧਾੜ ਨੇ ਉਨ੍ਹਾਂ ਦੀਆਂ ਔਰਤਾਂ ਨੂੰ, ਬੱਚਿਆਂ ਨੂੰ ਪਕੜਿਆ ਅਤੇ ਉਨ੍ਹਾਂ ਦਾ ਨਿਰਾਦਰ ਕੀਤਾ ਅਤੇ ਇਨਡੀਸੈਂਟ ਬੀਹੇਵੀਅਰ ਕੀਤਾ। ਵਲਟੋਹਾ ਦਾ ਕੇਸ ਲੈ ਲਓ। ਸੁਪਰੀਮ ਕੋਰਟ ਦੇ ਨੋਟਿਸ ਵਿਚ ਕੇਸ ਆਇਆ ਕਿ ਕਿਸ ਤਰ੍ਹਾਂ ਪੁਲਿਸ ਇਕ ਬੰਦੇ ਨੂੰ ਹਸਪਤਾਲ ਵਿਚੋਂ ਚੁੱਕ ਕੇ ਲੈ ਗਈ ਜਿਸ ਨੂੰ ਪਹਿਲਾਂ ਮਰਿਆ ਕਰਾਰ ਦਿੱਤਾ ਸੀ ਪਰ ਉਹ ਜ਼ਿੰਦਾ ਨਿਕਲ ਆਇਆ। ਉਸ ਨੂੰ ਲਿਜਾ ਕੇ ਸ਼ੂਟ ਕਰਕੇ ਦੋ ਬੰਦਿਆਂ ਦਾ ਇਕੱਠਾ ਸੰਸਕਾਰ ਕੀਤਾ ਜਾਂਦਾ ਹੈ। ਉਧਰ ਜੇਬ ਕਤਰੀਆਂ ਦਾ ਮਾਮਲਾ ਹੈ। ਮੁੱਖ ਮੰਤਰੀ ਸਾਹਿਬ ਦਾ ਪਰਸੋਂ ਬਿਆਨ ਅਖ਼ਬਾਰਾਂ ਵਿੱਚ ਪੜ੍ਹਿਆ ਕਿ ਸਾਰਾ ਕਸੂਰ ਉਨ੍ਹਾਂ ਜੇਬ ਕਤਰੀਆਂ ਦਾ ਸੀ ਅਤੇ ਪੁਲਿਸ ਦਾ ਕੋਈ ਵੀ ਕਸੂਰ ਨਹੀਂ ਸੀ। ਜੇਕਰ ਉਨ੍ਹਾਂ ਨੇ ਚੋਰੀ ਕੀਤੀ ਸੀ ਤਾਂ ਉਨ੍ਹਾਂ ਨੂੰ ਚੋਰੀ ਦੀ ਸਜ਼ਾ ਦਿਤੀ ਜਾਂਦੀ। ਪਰ ਉਨ੍ਹਾਂ ਨੂੰ ਪਕੜ ਕੇ ਉਨ੍ਹਾਂ ਦੇ ਮੱਥੇ ਤੇ ਜੇਬਕਤਰੀਆ ਖੁਦਵਾ ਦਿਤਾ ਜਿਹੜਾ ਕਾਨੂੰਨ ਦੇ ਬਿਲਕੁਲ ਉਲਟ ਹੈ। ਅਗੇ ਮਲੋਟ ਵਿਚ ਰੇਪ ਦਾ ਕੇਸ ਲੈ ਲਓ।

ਸੰਤੋ ਜਿਹੜੀ ਕਿ ਇਕ ਮੈਰਿਡ ਔਰਤ ਸੀ, ਉਹ ਗਰਭਵਤੀ ਸੀ ਉਸ ਦੇ ਤਿੰਨ ਬੱਚੇ ਸਨ ਅਤੇ ਚੌਥਾ ਬੱਚਾ ਪੇਟ ਵਿਚ ਸੀ, ਉਸ ਦਾ ਗਰਭਪਾਤ ਹੋ ਗਿਆ। ਉਸ ਦੀ 15 ਸਾਲਾਂ ਦੀ ਭੈਣ ਨਾਲ ਵੀ ਰੇਪ ਕੀਤਾ ਗਿਆ। ਇਸ ਕਰਕੇ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਅਪੋਜ਼ੀਸ਼ਨ ਵਾਲੇ ਐਵੇਂ ਹੀ ਮਸਲੇ ਉਠਾ ਰਹੇ ਹਨ। ਮੁੱਖ ਮੰਤਰੀ ਸਾਹਿਬ ਨੇ ਕਈ ਵਾਰੀ ਕਿਹਾ ਹੈ ਕਿ ਕੋਈ ਠੋਸ ਮਸਲਾ ਦਿਓ, ਉਸ ਉਤੇ ਜ਼ਰੂਰ ਕਾਰਵਾਈ ਹੋਵੇਗੀ, ਮੈਂ ਕਾਰਵਾਈ ਕਰਾਂਗਾ। ਹਰੇਕ ਮਸਲੇ ਉਤੇ ਤੁਸੀਂ ਪੁਲਿਸ ਨੂੰ ਜਸਟੀਫਾਈ ਨਾ ਕਰੋ। ਠੀਕ ਹੈ, ਪੁਲਿਸ ਦੀ ਅਮਨ ਲਿਆਉਣ ਵਿਚ ਬੜੀ ਵੱਡੀ ਕੰਟਰੀਬਿਊਸ਼ਨ ਹੈ, ਪੁਲਿਸ ਨੇ ਜਾਨਾਂ ਵਾਰੀਆਂ, ਅਫਸਰਾਂ ਨੇ ਕੁਰਬਾਨੀਆਂ ਕੀਤੀਆਂ ਪਰ ਅੱਜ ਜਿਸ ਤਰੀਕੇ ਨਾਲ ਪੁਲਿਸ ਵਧੀਕੀਆਂ ਹੋ ਰਹੀਆਂ ਹਨ ਅਤੇ ਉਨ੍ਹਾਂ ਮਾਰੀਆਂ ਦੇ ਖ਼ਿਲਾਫ ਜਿਸ ਤਰ੍ਹਾਂ ਜਨਤਾ ਵਿਚ ਰੋਸ਼ ਪੈਦਾ ਹੋ ਰਿਹਾ ਹੈ ਉਸ ਨਾਲ ਕਾਫੀ ਜ਼ਿਆਦਾ ਬਦਨਾਮੀ ਸਰਕਾਰ ਨੂੰ ਭੁਗਤਣੀ ਪੈ ਰਹੀ ਹੈ।

ਜਿਥੋਂ ਤੱਕ ਸਕੂਲਾਂ ਦਾ ਸਵਾਲ ਹੈ। ਬਹੁਤ ਸਾਰੇ ਸਕੂਲ ਅਪਗਰੇਡ ਕੀਤੇ ਗਏ। ਸਕੂਲਾਂ ਦੀ ਗਿਣਤੀ ਵਧਾਈ ਗਈ ਅਤੇ ਬਹੁਤ ਸਾਰੇ ਅੱਪਗਰੇਡ ਕਰ ਦਿੱਤੇ ਗਏ ਪਰ ਉਨ੍ਹਾਂ ਵਿਚ ਸਟਾਫ ਨਹੀਂ ਹੈ। ਅੰਮ੍ਰਿਤਸਰ ਡਿਸਟ੍ਰਿਕਟ ਵਿਚ 50 ਪ੍ਰਤੀਸ਼ਤ ਸਕੂਲਾਂ ਵਿਚ ਹੈਡਜ਼ ਨਹੀਂ ਹਨ। ਬੇਸ਼ਕ ਤੁਸੀਂ ਡਿਸਟ੍ਰਿਕਟ ਐਜੂਕੇਸ਼ਨ ਅਫਸਰ ਤੋਂ ਪੁੱਛ ਸਕਦੇ ਹੋ। ਇਸੇ ਤਰੀਕੇ ਨਾਲ ਸਿਹਤ ਦਾ ਮਸਲਾ ਹੈ। ਪਰਸੋਂ ਦੇ ਅਖਬਾਰ ਵਿਚ ਤੇ ਸਰਕਾਰੀ ਗੱਜ਼ਟ ਵਿਚ ਹਸਪਤਾਲਾਂ ਵਿਚ ਵਧਾਏ ਗਏ ਨਵੇਂ ਰੇਟਸ ਦਿੱਤੇ ਗਏ। ਦੋ ਮਨਿਸਟਰਾਂ ਦਾ ਆਪਸ ਵਿਚ ਮਤਭੇਦ ਹੋ ਸਕਦਾ ਹੈ। ਸੁਣਿਆ ਹੈ ਕੈਬਨਿਟ ਨੇ ਵਾਧਾ ਵਾਪਸ ਲਿਆ ਹੈ ਪਰ ਉਹ ਰੇਟਸ ਜਲੰਧਰ ਦੇ ਹੋਸਪਿਟਲ ਵਿਚ ਲਾਗੂ ਹੋ ਗਏ। 5 ਰੁਪਏ ਪਰਚੀ ਫੀਸ ਵਧਾਈ ਗਈ। ਐਡਮਿਸ਼ਨ ਫੀਸ ਵਧਾਈ ਗਈ। ਐਕਸਰੇ ਦਾ ਰੇਟ ਵਧਾਇਆ ਗਿਆ। ਇਹ ਗਰੀਬ ਲੋਕਾਂ ਨਾਲ ਧੱਕਾ ਕੀਤਾ ਗਿਆ ਹੈ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਰੇਟਸ ਨਹੀਂ ਵਧਾਏ ਗਏ।

**ਸ੍ਰੀਮਤੀ ਵਿਮਲਾ ਡਾਂਗ** : ਅਸੀਂ ਗੱਲ ਸੁਣੀ ਸੀ ਕਿ ਸਰਕਾਰ ਨੇ ਸਟੇਅ ਕੀਤਾ ਹੈ। ਜੇ ਰੇਟਸ ਨਹੀਂ ਵਧਾਏ, ਇਹ ਚੰਗੀ ਗੱਲ ਹੈ। ਮੈਂ ਗਜ਼ਟ ਦੀ ਕਾਪੀ ਲੈ ਕੇ ਆਈ ਹਾਂ। ਇਨ੍ਹਾਂ ਪਿਛੇ ਜੋ ਸੋਚ ਹੈ ਉਹ ਗਲਤ ਹੈ ਅਤੇ ਗੈਰ ਹਮਦਰਦਰਾਨਾ ਹੈ।

ਸਪੀਕਰ ਸਾਹਿਬ, ਹਾਊਸ ਦਾ ਟਾਈਮ ਵਧਾ ਦਿੱਤਾ ਜਾਵੇ ਕਿਉਂਕਿ ਮੈਂ ਆਪਣੀ ਸਪੀਚ ਸਮਾਪਤ ਕਰਨੀ ਚਾਹੁੰਦੀ ਹਾਂ। ਲੇਕਿਨ ਜੇ ਮੈਂ ਪਰਸੋਂ ਬੋਲਾਂਗੀ ਤਾਂ ਸੀਕੁਐਂਸ ਨਹੀਂ ਰਹੇਗਾ।

**ਸ੍ਰੀ ਸਪੀਕਰ** : ਤੁਸੀਂ ਪੰਜ ਮਿੰਟ ਹੋਰ ਬੋਲ ਲਓ।

ਸ੍ਰੀਮਤੀ ਵਿਮਲਾ ਡਾਂਗ : ਲੋਕਲ ਗੌਰਮਿੰਟ ਦੇ ਇੰਪਲਾਈਜ਼ ਦੀਆਂ ਪੈਨਸ਼ਨਾਂ ਬਾਰੇ 1 ਅਪਰੈਲ, 1990 ਨੂੰ ਫੈਸਲਾ ਲਿਆ ਸੀ ਅਤੇ ਇਸ ਬਾਰੇ 1992 ਵਿਚ ਨੋਟੀਫਿਕੇਸ਼ਨ ਦਿੱਤੀ ਗਈ, ਆਰਡਰ ਕੀਤਾ ਗਿਆ। ਟੀਚਰਜ਼ ਹਾਊਸ ਰੈਂਟ ਬਾਰੇ ਸੁਪਰੀਮ ਕੋਰਟ ਗਏ ਤਾਂ ਹਾਰ ਗਏ ਪਰ ਸੀ.ਐਮ. ਸਾਹਿਬ ਨੇ ਕਿਹਾ ਕਿ 25 ਹਜ਼ਾਰ ਜਿਹੜਾ ਵਸੂਲਿਆ ਜਾਵੇਗਾ, ਉਹ ਅਸੀਂ ਮਾਫ ਕਰਾਂਗੇ, ਇਸ ਗੱਲ ਨੂੰ ਐਪਰੀਸ਼ੀਏਟ ਕਰਦੇ ਹਾਂ, ਪਰ ਉਹ ਵਸੂਲਿਆ ਜਾ ਰਿਹਾ ਹੈ। ਇਸ਼ ਕਰਕੇ ਮੈਂ ਸੀ. ਐਮ. ਸਾਹਿਬ ਨੂੰ ਕਹਾਂਗੀ ਕਿ ਸਰਕਾਰ ਰਿਕਵਰੀ ਬੰਦ ਕਰਨ ਦੇ ਆਰਡਰ ਦੇਵੇ। ਜੇ 25 ਹਜ਼ਾਰ ਰੁਪਏ ਵਸੂਲ ਹੋ ਗਏ ਤਾਂ ਕੀ ਹਾਲ ਹੋਵੇਗਾ, ਇਸਦਾ ਤੁਸੀਂ ਅੰਦਾਜ਼ਾ ਲਾ ਸਕਦੇ ਹੋ। ਕੱਲ ਅੱਠ ਮਾਰਚ ਹੈ। ਮੈਂ ਇਸ ਬਾਰੇ ਮਾਣ ਨਾਲ ਕਹਿੰਦੀ ਹਾਂ ਕਿ ਪੰਜਾਬ ਦੀ ਗੌਰਮਿੰਟ ਨੇ ਸਾਡੀਆਂ ਐਮ.ਐਲ.ਏਜ਼. ਔਰਤਾਂ ਦੀ ਭਾਵਨਾ ਦੇਖਦੇ ਹੋਏ 8 ਮਾਰਚ ਦੀ ਇਸਤਰੀ ਦਿਹਾੜੇ ਤੇ ਛੁੱਟੀ ਕੀਤੀ ਹੈ। (ਥੰਪਿੰਗ)। ਠੀਕ ਹੈ। ਅਸੀਂ ਇਸ ਨੂੰ ਐਪਰੀਸ਼ੀਏਟ ਕਰਦੇ ਹਾਂ ਔਰ ਮੁਲਾਜ਼ਮ ਇਸਤਰੀਆਂ ਨੂੰ ਕਹਿੰਦੀ ਹਾਂ ਕਿ ਘਰ ਨਾ ਬੈਠਣ ਬਲਕਿ ਸੈਮੀਨਾਰਾਂ, ਜਲਸਿਆਂ ਵਿਚ ਭਾਗ ਲੈਣ। ਮੈਂ ਆਲ ਇੰਡੀਆ ਵੂਮੈਨਜ਼ ਦੇ ਜਿਹੜੇ ਸੈਂਟਰ ਹਨ, ਉਨ੍ਹਾਂ ਬਾਰੇ ਕਹਿਣਾ ਚਾਹੁੰਦੀ ਹਾਂ। ਸਾਡੇ ਟੈਕਨੀਕਲ ਐਜੂਕੇਸ਼ਨ ਮਨਿਸਟਰ ਸਾਹਿਬ ਜੀ ਨਹੀਂ ਬੈਠੇ, ਰੰਧਾਵਾ ਸਾਹਿਬ ਵੀ ਨਹੀਂ ਬੈਠੇ, ਐਫ.ਐਮ. ਸਾਹਿਬ ਵੀ ਨਹੀਂ ਬੈਠੇ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦੀ ਹਾਂ ਕਿ ਆਈ.ਬਲਿਊ. ਸੀ ਦੇ ਜਿਹੜੇ ਸੈਂਟਰ ਹਨ, ਟੈਕਨੀਕਲ ਸੈਂਟਰ ਹਨ ਉਨ੍ਹਾਂ ਨੂੰ 90 % ਗਰਾਂਟ ਮਿਲਣੀ ਚਾਹੀਦੀ ਹੈ। ਸਰਕਾਰ ਆਪ ਵੀ ਇਸ ਗੱਲ ਨੂੰ ਮੰਨਦੀ ਹੈ। ਜਿਹੜਾ ਸੋਸ਼ਲ ਅਪ੍ਰੈਸ਼ਨ ਹੈ ਉਸ ਸਬੰਧ ਵਿੱਚ ਅਸੀਂ ਮੰਗ ਕੀਤੀ ਹੈ ਕਿ ਵੂਮੈਨ ਕਮਿਸ਼ਨ ਬਣਾਓ। ਮੈਂ ਦਿੱਲੀ ਅਖਬਾਰ ਵਿੱਚ ਤਸਵੀਰ ਦੇਖੀ ਕਿ ਕੋਈ ਰਿਟਾਇਰਡ ਪੁਲਿਸ ਦੀ ਔਰਤ ਪ੍ਰੈਜ਼ੀਡੈਂਟ ਬਣਾਈ ਗਈ ਕਿਸੇ ਵੂਮੈਨ ਕਮਿਸ਼ਨ ਦੀ ਜਿਹੜੀ ਪੰਜਾਬ ਦੀ ਸਰਕਾਰ ਨੇ ਸਥਾਪਤ ਕਰ ਦਿੱਤੀ। ਜਿਹੜੀ ਨੈਸ਼ਨਲ ਪ੍ਰੈਸ ਵਿੱਚ ਤਸਵੀਰ ਨਿਕਲੀ ਉਹ ਕਮਿਸ਼ਨ ਸਥਾਪਤ ਨਹੀਂ ਹੋਈ ਅਸੀਂ ਉਹ ਕਮਿਸ਼ਨ ਚਾਹੁੰਦੇ ਹਾਂ, ਅਸੀਂ ਸੀ.ਐਮ. ਸਾਹਿਬ ਦੇ ਕੋਲ ਰਿਪ੍ਰੈਜ਼ੈਂਟੇਟਿਵ ਲੈ ਕੇ ਗਏ। ਇਹ ਜਿਹੜਾ ਵੂਮੈਨ ਕਮਿਸ਼ਨ ਹੈ ਇਹ ਸਟੇਟ ਲੈਜਿਸਲੇਚਰ ਦੀ ਮਨਜ਼ੂਰੀ ਨਾਲ ਬਣਾਇਆ ਜਾਣਾ ਚਾਹੀਦਾ ਹੈ। ਐਡਵਾਇਜ਼ਰੀ ਕਮੇਟੀ ਵਾਲਾ ਕਮਿਸ਼ਨ ਨਹੀਂ ਚਾਹੀਦਾ ਇਸ ਨੂੰ ਸਟੈਚੂਟਰੀ ਪਾਵਰਜ਼ ਹੋਣੀਆਂ ਚਾਹੀਦੀਆਂ ਹਨ। ਇਹ ਲਾਗੂ ਹੋਣੀਆਂ ਚਾਹੀਦੀਆਂ ਹਨ।

ਮੰਡਲ ਕਮਿਸ਼ਨ ਹੈ ਉਸ ਦੇ ਵਿੱਚ ਜਿਹੜੀ ਰਿਜ਼ਰਵੇਸ਼ਨ ਦੀ ਘਾਟ ਹੈ ਉਹ ਪੂਰੀ ਹੋਣੀ ਚਾਹੀਦੀ ਹੈ।

ਅਖੀਰ ਵਿੱਚ ਮੈਂ ਕੁਰੱਪਸ਼ਨ ਬਾਰੇ ਗੱਲ ਕਰਨੀ ਹੈ। ਇਸ ਤੋਂ ਪਹਿਲਾਂ ਮੈਂ ਚਾਹਾਂਗੀ ਕਿ ਜਿਹੜਾ ਸੈਸ਼ਨ ਸਾਹਿਬ ਨੇ ਇਲੈਕਟੋਰਲ ਰਿਫਾਰਮਜ਼ ਤਜਵੀਜ਼ ਕੀਤੀਆਂ ਹਨ ਉਸ ਵਿੱਚ ਅਡੈਂਟਿਟੀ ਕਾਰਡ ਦਾ ਮਾਮਲਾ ਵੀ ਹੈ, ਉਸ ਨੂੰ ਪ੍ਰਵਾਨ ਕਰਨਾ ਚਾਹੀਦਾ ਹੈ, ਪੰਜਾਬ ਵਿੱਚ ਇਸ ਨੂੰ ਲਾਗੂ ਕਰਨਾ

ਚਾਹੀਦਾ ਹੈ। ਸੈਸ਼ਨ ਸਾਹਿਬ ਦੀਆਂ ਕੁਝ ਗੱਲਾਂ ਨਾਲ ਅਸੀਂ ਸਹਿਮਤ ਨਹੀਂ, ਕੁਝ ਨਾਲ ਸਹਿਮਤ ਹਾਂ ਲੇਕਿਨ ਉਹ ਡੱਟ ਕੇ ਲੜ ਰਹੇ ਹਨ ਕਿ ਮਨੀ ਪਾਵਰ ਆਦਿ ਤੋਂ ਇਲੈਕਸ਼ਨਾਂ ਮੁਕਤ ਹੋਣੀਆਂ ਚਾਹੀਦੀਆਂ ਹਨ। ਅਡੈਂਟਿਟੀ ਕਾਰਡ ਵਾਲੀ ਗੱਲ ਠੀਕ ਹੈ।

ਆਖਿਰ ਵਿੱਚ ਮੈਂ ਭ੍ਰਿਸ਼ਟਾਚਾਰ ਬਾਰੇ ਗੱਲ ਕਰਾਂਗੀ ਮੈਂ ਇਸ ਬਾਰੇ ਬੇ ਝਿਜਕ ਹੋ ਕੇ ਗੱਲ ਕਰਾਂਗੀ ਕਿ ਜਿਹੜੇ ਅਫਸਰ ਹਨ ਉਨ੍ਹਾਂ ਦੀਆਂ ਇਨਕੁਆਇਰੀਆਂ ਕਰਵਾਈਆਂ, ਉਨ੍ਹਾਂ ਦੇ ਖ਼ਿਲਾਫ਼ ਐਕਸ਼ਨ ਹੋਏ, ਸਪੈਸ਼ਲ ਬੱਮਾਂ ਵਿੱਚ ਚੈਕਿੰਗ ਹੋਈ ਅੌਰ ਅਸੀਂ ਇਸ ਤਰੀਕੇ ਨਾਲ ਜਿਹੜਾ ਭ੍ਰਿਸ਼ਟਾਚਾਰ ਹੈ, ਉਹ ਰੋਕੀਏ, ਇਹ ਕਾਫ਼ੀ ਨਹੀਂ। ਸੀ.ਐਸ. ਸਾਹਿਬ ਨੂੰ, ਸਾਰੇ ਹਾਊਸ ਨੂੰ ਯਾਦ ਹੋਵੇਗਾ ਕਿ ਸੀ.ਪੀ.ਆਈ. ਗਰੁੱਪ ਨੇ ਇਸ ਵਿੱਚ ਮੰਗ ਕੀਤੀ ਸੀ ਕਿ ਇਸ ਮਸਲੇ ਬਾਰੇ ਕਿ ਕੁਰੱਪਸ਼ਨ ਟ੍ਰਿਬਿਊਨਲ ਸਥਾਪਤ ਕਰੋ। ਸੀ.ਐਮ. ਸਾਹਿਬ ਨੇ ਆਪਣੀ ਤਕਰੀਰ ਵਿੱਚ ਮੰਨਿਆ ਸੀ ਕਿ ਕੁਰੱਪਸ਼ਨ ਟ੍ਰਿਬਿਊਨਲ ਸਥਾਪਤ ਕਰਾਂਗੇ। ਉਹ ਕਾਇਮ ਨਹੀਂ ਹੋਈ, ਜਿਸ ਵਿੱਚ ਕਿਸੇ ਐਮ.ਐਲ.ਏ. ਦੇ ਖਿਲਾਫ਼; ਕਿਸੇ ਗੌਰਮਿੰਟ ਦੇ ਅਫਸਰ ਦੇ ਖਿਲਾਫ਼ ਕੋਈ ਵੀ ਸਾਧਾਰਣ ਵਿਅਕਤੀ ਆਪਣੀ ਗੱਲ ਕਹਿ ਸਕਦਾ ਹੈ। ਲੇਕਿਨ ਉਹ ਕਾਇਮ ਨਹੀਂ ਹੋਈ। ਕੁਰੱਪਸ਼ਨ ਵਧੀ ਹੈ, ਭਰਿਸ਼ਟਾਚਾਰ ਵਧਿਆ ਹੈ। ਜਿਸ ਕਦਰ ਪੰਜਾਬ ਦੀ ਗੌਰਮਿੰਟ ਦੇ ਅੰਦਰ ਕੁਰੱਪਸ਼ਨ ਹੈ, ਰੂਲਿੰਗ ਪਾਰਟੀ ਵਾਲੇ ਥੰਪਿੰਗ ਕਰਦੇ ਹਨ, ਇਹ ਦਾ ਸਾਡੇ ਤੇ ਕੋਈ ਅਸਰ ਨਹੀਂ ਹੁੰਦਾ ਪਬਲਿਕ ਤੇ ਵੀ ਨਹੀਂ ਹੁੰਦਾ। ਦੂਸਰੀ ਗੱਲ ਇਹ ਸੀ ਕਿ .. .. ..

Mr. Speaker : Please wind up.

**ਸ਼੍ਰੀਮਤੀ ਵਿਮਲਾ ਡਾਂਗ** : ਐਮ.ਐਲ.ਏਜ਼. ਅਤੇ ਮਨਿਸਟਰ ਦੀ ਵਿਸ਼ੇਸ਼ ਕਮੇਟੀ ਬਣਾਈ ਜਾਵੇ। ਜਿਸ ਤੇ ਭਰੋਸਾ ਹੋਵੇ। ਹਾਊਸ ਦੀ ਕਮੇਟੀ ਬਣਾ ਲਵੋ ਅਤੇ ਇਹ ਮਸਲਾ ਉਸ ਕੋਲ ਰੱਖੋ।

ਸਤਿਕਾਰਯੋਗ ਸਪੀਕਰ ਸਾਹਿਬ, ਤੁਸੀਂ ਐਡਵਾਇਜ਼ਰੀ ਕਮੇਟੀ ਵਿਚ ਇਹ ਮੰਗ ਕੀਤੀ ਸੀ ਕਿ ਧਰਨੇ ਨਹੀਂ ਲਾਉਣੇ, ਨਾਹਰੇ ਨਹੀਂ ਲਾਉਣੇ। ਤੁਸੀਂ ਸਾਡੇ ਪੁਆਇੰਟ ਰਿਜੈਕਟ ਕਰ ਦਿਉ, ਤੁਸੀਂ ਅਗਲਾ ਏਜੰਡਾ ਲੈ ਲਵੋ ਇਹ ਠੀਕ ਨਹੀਂ। ਅਸੀਂ ਬਹੁਤ ਇੰਪਾਰਟੈਂਟ ਮਸਲਾ ਰੱਖਿਆ ਸੀ। ਇੰਡੀਅਨ ਐਕਸਪ੍ਰੈਸ ਵਿੱਚ ਗੱਲ ਆਈ ਹੈ, ਜੇ ਝੂਠ ਹੈ, ਤਾਂ ਝੂਠ ਮੰਨੋ ਜੇ ਸੱਚ ਹੈ ਤਾਂ ਉਸ ਬਾਰੇ ਇਨਕੁਆਇਰੀ ਕਰਵਾਓ। ਜਿਹੜੀ ਗੱਲਾਂ ਸਰਕਾਰ ਨੇ ਚੰਗੀਆਂ ਕੀਤੀਆਂ ਹਨ ਉਨ੍ਹਾਂ ਨੂੰ ਮੈਂ ਚੰਗਾ ਸਮਝਿਆ ਹੈ। ਜਿਹੜੀ ਵੀ ਗਵਰਨਰ ਦੇ ਭਾਸ਼ਣ ਵਿੱਚ ਗੱਲਾਂ ਆਈਆਂ ਹਨ ਉਨ੍ਹਾਂ ਬਾਰੇ ਮੈਂ ਆਪਣੀ ਸਮਝ ਦੇ ਮੁਤਾਬਿਕ, ਸਾਡੀ ਸੀ.ਪੀ.ਆਈ. ਗਰੁੱਪ ਦੀ ਸਮਝ ਦੇ ਮੁਤਾਬਿਕ ਮੈਂ ਆਪਣੀ ਰਾਇ ਰੱਖੀ ਹੈ। ਮੈਂ ਇਨ੍ਹਾਂ ਸ਼ਬਦਾਂ ਦੇ ਨਾਲ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਈਮ ਦਿੱਤਾ।

**ਪੰਡਿਤ ਸੋਮ ਦੱਤ ਸ਼ਰਮਾ (ਬਰਨਾਲਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਅੱਜ ਰਾਜਪਾਲ ਜੀ ਦੇ ਭਾਸ਼ਣ ਤੇ ਜਿਸ ਨੂੰ ਸਰਦਾਰ ਜਸਬੀਰ ਸਿੰਘ ਹੋਰਾਂ ਨੇ ਬੜੇ ਸੋਹਣੇ

[ਪੰਡਿਤ ਸੋਮ ਦੱਤ ਸ਼ਰਮਾ]

ਤੇ ਸੁਚੱਜੇ ਢੰਗ ਨਾਲ ਪੇਸ਼ ਕੀਤਾ ਔਰ ਬਾਜਵਾ ਸਾਹਿਬ ਨੇ ਉਸ ਦੀ ਪ੍ਰੋੜਤਾ ਕੀਤੀ, ਮੈਨੂੰ ਵੀ ਪ੍ਰੋੜਤਾ ਕਰਨ ਲਈ ਜੋ ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਮੈਂ ਚੰਦ ਸ਼ਬਦਾਂ ਵਿੱਚ ਆਪਣੇ ਵਿਚਾਰ ਰਖਾਂਗਾ। ਮੈਂ ਸਦਨ ਦੇ ਦੋਨਾਂ ਧਿਰਾਂ ਵਲੋਂ ਵਿਚਾਰ ਸੁਣੇ ਹਨ ਮੈਨੂੰ ਕੋਈ ਵੀ ਗੱਲ ਜਦੋਂ ਅਪੋਜ਼ੀਸ਼ਨ ਦੇ ਮੈਂਬਰਜ਼ ਬੋਲ ਰਹੇ ਸਨ ਨਹੀਂ ਸੁਣੀ ਕਿ ਸਰਕਾਰ ਨੇ ਕੋਈ ਚੰਗਾ ਕੰਮ ਨਹੀਂ ਕੀਤਾ। ਇਹ ਗੱਲ ਕਿਸੇ ਨੇ ਵੀ ਨਹੀਂ ਕਹੀ। ਉਹ ਸਾਰੇ ਮਹਿਸੂਸ ਕਰਦੇ ਹਨ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ 2 ਸਾਲਾਂ ਦੇ ਅੰਦਰ ਅੰਦਰ ਜੋ ਇਕ ਚਮਤਕਾਰ ਕਰਕੇ ਦਿਖਾਇਆ ਹੈ ਸ਼ਾਇਦ ਹੀ ਕੋਈ ਵਿਅਕਤੀ ਇਹੋ ਜਿਹਾ ਕੰਮ ਕਰ ਸਕਦਾ ਹੋਵੇ ਲੇਕਿਨ ਕਿਉਂਕਿ ਸਰਦਾਰ ਬੇਅੰਤ ਸਿੰਘ ਜੀ ਨੂੰ ਕਰੈਡਿਟ ਨਾ ਚਲਾ ਜਾਵੇ, ਇਸ ਕਰਕੇ ਕਦੇ ਕਦੇ ਉਹ ਜ਼ਿਕਰ ਕਰ ਦਿੰਦੇ ਹਨ ਕਿ ਪੁਲਿਸ ਨੇ ਬੜੀ ਦਲੇਰੀ ਦੇ ਨਾਲ ਕੰਮ ਕੀਤਾ ਹੈ। ਮੈਂ ਇਕੋ ਗੱਲ ਆਖਦਾ ਹਾਂ ਕਿ ਇਸ ਤੋਂ ਪਹਿਲਾਂ ਵੀ ਬੜੇ ਬੜੇ ਲੋਕ ਹੋਏ, ਬੜੇ ਬੜੇ ਗਵਰਨਰ ਆਏ, ਬੜੇ ਬੜੇ ਯੋਧਾ ਇਥੇ ਆ ਕੇ ਗਏ ਲੇਕਿਨ ਜਿੰਨੀ ਦੇਰ ਰਹਿਬਰ ਉਨ੍ਹਾਂ ਨੂੰ ਨਹੀਂ ਮਿਲਿਆ ਪੰਜਾਬ ਦਾ ਕਲਿਆਣ ਨਹੀਂ ਹੋ ਸਕਿਆ। ਰਹਿਬਰ ਮਿਲਿਆ ਇਕੋ ਇਕ ਮਰਦੇ ਮਜ਼ਾਹਦ ਇਨਸਾਨ ਜਿਸ ਦੀ ਬੇਦਾਗ ਜ਼ਿੰਦਗੀ, ਉੱਚਾ ਸੁੱਚਾ ਜੀਵਨ ਜਿਸ ਦੀ ਰਹਿਨੁਮਾਈ ਵਿੱਚ ਉਹ ਅਫ਼ਸਰ ਜਿਨ੍ਹਾਂ ਤੇ ਕੁਰੱਪਸ਼ਨ ਦੇ ਚਾਰਜਿਜ਼ ਸਨ ਉਹ ਕੰਮ ਕਰਨ ਲਗ ਪਏ ਅਤੇ ਜਿਨ੍ਹਾਂ ਨੇ ਬਹੁਤ ਕੰਮ ਕੀਤਾ। ਕੁਰੱਪਸ਼ਨ ਦੀਆਂ ਗੱਲਾਂ ਇਥੇ ਬਹੁਤ ਚਲੀਆਂ, ਮੈਂ ਕੁਰੱਪਸ਼ਨ ਦੇ ਹੱਕ ਵਿੱਚ ਨਹੀਂ ਹੋ ਸਕਦਾ ਔਰ ਮੈਂ ਇਸ ਦੇ ਖਿਲਾਫ਼ ਬਹੁਤ ਲੜਾਈ ਲੜੀ ਹੈ। ਮੈਂ ਜੋ ਗੱਲ ਕਰਦਾ ਹਾਂ ਠੋਕ ਕੇ ਕਰਦਾ ਹਾਂ ਅਤੇ ਕਈ ਵਾਰੀ ਜੇਲ੍ਹਾਂ ਵਿੱਚ ਵੀ ਗਿਆ ਹਾਂ। ਜੋ 2 ਸਾਲ ਵਿੱਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਕਾਮਯਾਬੀਆਂ ਅਤੇ ਪ੍ਰਾਪਤੀਆਂ ਕੀਤੀਆਂ ਜਿਨ੍ਹਾਂ ਦਾ ਜ਼ਿਕਰ ਰਾਜਪਾਲ ਜੀ ਨੇ ਆਪਣੇ ਭਾਸ਼ਣ ਵਿੱਚ ਕੀਤਾ ਇਸ ਨੂੰ ਕੋਈ ਝੁਠਲਾ ਨਹੀਂ ਸਕਦਾ। ਰਾਜਪਾਲ ਜੀ ਨੇ ਆਪਣੇ ਭਾਸ਼ਣ ਵਿੱਚ ਸਰਦਾਰ ਬੇਅੰਤ ਸਿੰਘ ਨੂੰ ਬਹੁਤ ਮਾਣ ਦਿੱਤਾ ਹੈ, ਇਹ ਕਿੰਨੀ ਖੁਸ਼ੀ ਦੀ ਗੱਲ ਹੈ। ਸਾਰਿਆਂ ਨੇ ਇਸ ਸਰਕਾਰ ਨੂੰ ਆਪਣਾ ਪੂਰਾ ਸਹਿਯੋਗ ਦਿੱਤਾ ਹੈ ਪਰ ਅਸੀਂ ਇਸ ਦੇ ਨਾਲ ਇਹ ਵੀ ਆਖਦੇ ਹਾਂ ਕਿ ਉਨ੍ਹਾਂ ਕੁਰੱਪਟ ਅਫ਼ਸਰਾਂ ਨੂੰ ਜਿਨ੍ਹਾਂ ਕੁਰੱਪਟ ਅਫ਼ਸਰਾਂ ਨੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਖ਼ਰਾਬ ਕਰਨ ਦਾ ਯਤਨ ਕੀਤਾ ਹੈ ਜਾਂ ਕਰ ਰਹੇ ਹਨ ਉਹ ਸੀ,ਆਈ.ਏ. ਸਹਾਰੇ, ਅਮਰੀਕਾ ਦੇ ਸਹਾਰੇ, ਕਲਿਨਟਨ ਦੇ ਸਹਾਰੇ ਉਹ ਦੇਸ਼ ਦੀ ਤਰੱਕੀ ਵਿੱਚ ਰੁਕਾਵਟ ਪਾ ਰਹੇ ਹਨ। ਕੋਈ ਵੀ ਮੁਲਕ ਭਾਰਤ ਵਰਸ਼ ਨੂੰ ਤਰੱਕੀ ਦੇ ਰਾਹ ਤੋਂ ਰੋਕ ਨਹੀਂ ਸਕਦਾ। ਭਾਰਤ ਵਰਸ਼ ਤਰੱਕੀ ਕਰ ਰਿਹਾ ਹੈ ਔਰ ਪੰਜਾਬ ਭਾਰਤ ਵਰਸ਼ ਦਾ ਸਭ ਤੋਂ ਅਗੇ ਵਧੂ ਸੂਬਾ ਹੈ। ਪੰਜਾਬ ਦੀ ਧਰਤੀ ਤੇ ਵਸਦੇ ਲੋਕਾਂ ਨੇ, ਪੰਜਾਬ ਦੇ ਕਿਸਾਨ ਨੇ ਦੁਨੀਆਂ ਵਿੱਚ ਇਹ ਦੱਸ ਦਿੱਤਾ ਹੈ ਕਿ ਪੰਜਾਬ ਦਾ ਕਿਸਾਨ ਭਾਰਤ ਵਰਸ਼ ਦੇ ਲੋਕਾਂ ਨੂੰ ਭੁੱਖਾਂ ਸਰਨ ਨਹੀਂ ਦੇਵੇਗਾ। ਇਸ ਲਈ ਪੰਜਾਬ ਦੇ ਕਿਸਾਨ ਦੇ ਹਿੱਤਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਪੰਜਾਬ ਦੇ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ, ਦੇਸ਼ ਦੇ ਪ੍ਰਧਾਨ ਮੰਤਰੀ, ਸ਼੍ਰੀ ਨਰਸਿਮ੍ਹਾ ਰਾਓ ਜੀ, ਡਾਕਟਰ ਮਨਮੋਹਨ ਸਿੰਘ ਜੀ, ਚੌਧਰੀ ਬਲਰਾਮ

ਜੀ ਜਾਖੜ ਅਤੇ ਸਾਡੇ ਡਾਕਟਰ ਕੇਵਲ ਕ੍ਰਿਸ਼ਨ ਜੀ ਸਾਰਿਆਂ ਨੇ ਰੱਲ ਕੇ ਪੰਜਾਬ ਦੇ ਕਿਸਾਨ ਨੂੰ ਜੋ ਸਹਾਇਤਾ ਦਿੱਤੀ ਹੈ, ਜੋ ਰਾਹਤ ਦਿੱਤੀ ਹੈ ਉਸ ਦੇ ਨਤੀਜੇ ਵਜੋਂ ਪੰਜਾਬ ਦਾ ਕਿਸਾਨ ਖੁਸ਼ ਹੈ ਔਰ ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਦੇ ਕਿਸਾਨ ਨੇ 99 ਫੀਸਦੀ ਕਿਸ਼ਤਾਂ ਲਈਆਂ ਹਨ (ਥੰਪਿੰਗ) ਇਸ ਤਰ੍ਹਾਂ ਪਹਿਲਾਂ ਕਦੇ ਵੀ ਨਹੀਂ ਹੋਇਆ। ਰਾਜਪਾਲ ਜੀ ਦੇ ਭਾਸ਼ਣ ਤੇ ਬੋਲਦਿਆਂ ਇਥੇ ਕਈ ਵਿਚਾਰ ਆਏ ਹਨ ਉਨ੍ਹਾਂ ਦੇ ਬਾਰੇ ਮੈਂ ਦੋ-ਚਾਰ ਗੱਲਾਂ ਕਰਾਂਗਾ। ਕਾਂਗਰਸ ਵਾਲਿਆਂ ਨੇ ਬਹੁਤ ਜ਼ੋਰ ਦਿੱਤਾ ਹੈ ਇਸ ਗੱਲ ਤੇ ਕਿ 2 ਸਾਲਾਂ ਵਿੱਚ ਬਹੁਤ ਮੱਲ ਮਾਰੀ ਹੈ। ਇਹ ਡਿਊਟੀ ਸੀ ਸਾਡੀ, ਇਹ ਸਾਡਾ ਫਰਜ਼ ਸੀ ਕਿਉਂਕਿ ਕਾਂਗਰਸ ਪਾਰਟੀ ਦੇ ਸਿਪਾਹੀ ਦਾ ਫਰਜ਼ ਹੈ ਜੇ ਘੜਾ ਸਾਰਿਆਂ ਨੂੰ ਗਰਮੀਆਂ ਦੇ ਵਿੱਚ ਠੰਡਾ ਪਾਣੀ ਕਰਕੇ ਪੀਣ ਵਾਸਤੇ ਦਿੰਦਾ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਜੇ ਉਹ ਫੁਟ ਜਾਵੇ ਤਾਂ ਉਹ ਘੜਾ ਇਹ ਕਹੇ ਕਿ ਮੈਨੂੰ ਠੋਕਰ ਨਾ ਮਾਰੋ ਮੈਂ ਤੁਹਾਨੂੰ ਠੰਡਾ ਪਾਣੀ ਕਰਕੇ ਦਿੱਤਾ ਹੈ, ਬਲਕਿ ਉਸ ਘੜੇ ਦਾ ਇਹ ਫਰਜ਼ ਬਣਦਾ ਹੈ ਕਿ ਉਹ ਕਹੇ ਕਿ ਮੇਰੀ ਮਿੱਟੀ, ਮਿੱਟੀ ਵਿੱਚ ਫਿਰ ਮਿਲਾ ਕੇ ..........

**Mr. Speaker** : Pandit Som Dutt Ji, please resume your seat. You will get time next day.

The House stands adjourned till 9.00 A.M. on Wednesday, the 9th March, 1994.

*6.30 P.M.

*(The Sabha then adjourned* till 9.00 A.M. on Wednesday, the 9th March, 1994.)*

9489 PVS—Govt. Press, U.T. Chd.

2

# Punjab Vidhan Sabha

## Debates

*9th March, 1994*

**Vol. VII—No. 2**

OFFICIAL REPORT



CONTENTS

*Wednesday, the 9th March, 1994*




Punjab Vidhan Sabha Secretariat, Chandigarh.

Price: Rs. 178-00

## PUNJAB VIDHAN SABHA

*Wednesday, the 9th March, 1994*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 9.00 A.M. Mr. Speaker (Shri Harnam Das Johar) in the Chair.*

---

### STARRED QUESTIONS AND ANSWERS

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1480**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਜ਼ਿਲ੍ਹਾ ਲੁਧਿਆਣਾ ਵਿਚ ਹਸਪਤਾਲਾਂ/ਡਿਸਪੈਸਰੀਆਂ ਵਿਚ ਡਾਕਟਰਾਂ ਦੀਆਂ ਖਾਲੀ ਆਸਾਮੀਆਂ**

***1598. (1) ਸਰਦਾਰ ਨਿਰਮਲ ਸਿੰਘ ਮਹੰਤ**
**(2) ਸਰਦਾਰ ਮਲਕੀਅਤ ਸਿੰਘ ਬਿਲਾਸਪੁਰ** } : ਕੀ ਸਿਹਤ ਅਤੇ ਪਰਿਵਾਰ

ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਲੁਧਿਆਣਾ ਵਿਚ ਸਰਕਾਰੀ ਹਸਪਤਾਲਾਂ ਸਿਵਲ ਡਿਸਪੈਸਰੀਆਂ ਵਿਚ ਇਸ ਸਮੇਂ ਡਾਕਟਰਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ, ਕੀਤੇ ਜਾਣ ਦਾ ਪ੍ਰਸਤਾਵ ਹੈ ?

---

**Sardar Harcharn Singh Brar** : 32 posts are at present vacant.

The vacant posts will be filled up shortly on receipt of the list of selected candidates from the Punjab Public Service Commission, where requisition was sent in September, 1993.

**ਸਰਦਾਰ ਨਿਰਮਲ ਸਿੰਘ ਮਹੰਤ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਆਸਾਮੀਆਂ ਭਰਨ ਲਈ ਐਡਵਰਟਾਈਜ਼ ਕੀਤੀਆਂ ਗਈਆਂ ਹਨ ਤਾਂ ਕਿ ਇਹ ਖਾਲੀ ਪਈਆਂ ਪੋਸਟਾਂ ਭਰੀਆਂ ਜਾ ਸਕਣ ? ਸਰਕਾਰ ਇਸ ਲਈ ਕੀ ਉਪਰਾਲੇ ਕਰ ਰਹੀ ਹੈ ?

**ਮੰਤਰੀ**: ਸਪੀਕਰ ਸਾਹਿਬ, ਇਹ ਅਸਾਮੀਆਂ ਭਰਨ ਲਈ ਪਹਿਲਾਂ 500 ਦੀ ਲਿਸਟ ਭੇਜੀ ਸੀ ਉਸ ਵਿਚੋਂ 414 ਡਾਕਟਰ ਸਿਲੈਕਟ ਕਰ ਲਏ ਗਏ ਸਨ। ਹੁਣ 200 ਡਾਕਟਰਾਂ ਦੀ ਹੋਰ ਲਿਸਟ ਭੇਜੀ ਹੈ, ਇਸ ਦੀ ਸਿਲੈਕਸ਼ਨ ਦੀ ਲਿਸਟ ਨਹੀਂ ਆਈ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛੇ ਹਾਲਾਤ ਖਰਾਬ ਹੋਣ ਦੇ ਕਾਰਣ ਕੁਝ ਡਾਕਟਰ ਨੌਕਰੀ ਛੱਡ ਕੇ ਚਲੇ ਗਏ ਸਨ, ਪਰ ਉਨ੍ਹਾਂ ਨੇ ਫਿਰ ਨੌਕਰੀ ਤੇ ਆਉਣ ਵਾਸਤੇ ਅਪਲਾਈ ਕੀਤਾ ਹੈ, ਕੀ ਉਹ ਡਾਕਟਰ ਫਿਰ ਰੱਖ ਲਏ ਜਾਣਗੇ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਇਹ ਕੁਐਸਚਨ ਰਪੀਟ ਕਰ ਦੇਣ।

**ਸ੍ਰੀ ਵਿਜੇ ਕੁਮਾਰ ਸਾਥੀ**: ਸਪੀਕਰ ਸਾਹਿਬ, ਮੈਂ ਇਹ ਪੁੱਛਿਆ ਹੈ ਕੁਝ ਇਲਾਕਿਆਂ ਵਿਚ ਕੁਝ ਡਾਕਟਰ ਪਿਛੇ ਹਾਲਾਤ ਖਰਾਬ ਹੋਣ ਦੇ ਕਾਰਣ ਨੌਕਰੀ ਛੱਡਕੇ ਚਲੇ ਗਏ ਸਨ ਪਰ ਹੁਣ ਉਹ ਵਾਪਸ ਆਉਣ ਨੂੰ ਤਿਆਰ ਹਨ। ਕੀ ਇਹ ਉਨ੍ਹਾਂ ਨੂੰ ਵਾਪਸ ਲੈਣ ਲਈ ਉਨ੍ਹਾਂ ਦੇ ਕੇਸ ਫਿਰ ਕੰਸਿਡਰ ਕਰ ਲੈਣਗੇ ?

**ਮੰਤਰੀ**: ਸਪੀਕਰ ਸਾਹਿਬ, ਜਿਨ੍ਹਾਂ ਦਾ ਕੋਈ ਸਪੈਸਿਫਿਕ ਰੀਜ਼ਨ ਹੈ ਨੌਕਰੀ ਛੱਡਣ ਲਈ, ਉਹ ਤਾਂ ਕੰਸਿਡਰ ਕੀਤੇ ਜਾ ਸਕਦੇ ਹਨ ਪਰ ਜਿਹੜੇ ਬਗੈਰ ਰੀਜ਼ਨ ਦੇ ਆਪਣੀ ਮਰਜ਼ੀ ਨਾਲ ਹੀ ਛੱਡ ਕੇ ਚੱਲੇ ਗਏ ਹਨ ਉਨ੍ਹਾਂ ਦੇ ਕੇਸ ਕੰਸਿਡਰ ਨਹੀਂ ਕੀਤੇ ਜਾ ਸਕਦੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਅਸੀਂ ਮੰਤਰੀ ਸਾਹਿਬ ਦੀ ਇਸ ਗੱਲ ਲਈ ਪ੍ਰਸ਼ੰਸਾ ਕਰਦੇ ਹਾਂ ਕਿ ਇਨ੍ਹਾਂ ਨੇ ਪਹਿਲੇ 400 ਪੋਸਟਾਂ ਦੇ ਕਰੀਬ ਭਰੀਆਂ ਅਤੇ ਫਿਰ 200 ਹੋਰ ਵੀ ਭਰਨ ਲਈ ਲਿਸਟ ਭੇਜੀ ਹੈ ਔਰ ਜਲਦੀ ਭਰਤੀ ਕੀਤੀ ਜਾ ਰਹੀ ਹੈ। ਪਰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੀ ਨਿਯੁਕਤੀ ਲਈ ਕੋਈ ਠੋਸ ਰੂਲਜ਼ ਵਗੈਰਾ ਬਣਾਉਣਗੇ ਜਿਸ ਨਾਲ ਕਿ ਜਿਹੜੇ ਡਾਕਟਰ ਨੂੰ ਜਿਥੇ ਐਪੁਆਇੰਟ ਕੀਤਾ ਜਾਂਦਾ ਹੈ ਉਥੇ ਰਹੇ ਔਰ ਲੋਕਾਂ ਦੀ ਸੇਵਾ ਕਰੇ? ਮਿਸਾਲ ਦੇ ਤੌਰ ਤੇ ਮੇਰੇ ਹਲਕੇ ਵਿਚ 70 ਪ੍ਰਤੀਸ਼ਤ ਪੋਸਟਾਂ ਡਾਕਟਰਾਂ ਦੀਆਂ ਖਾਲੀ ਪਈਆਂ ਸਨ ਪਰ ਹੁਣ 18 ਪ੍ਰਤੀਸ਼ਤ ਭਰੀਆਂ ਗਈਆਂ ਹਨ ਪਰ ਉਨ੍ਹਾਂ ਵਿਚੋਂ ਵੀ ਇਕ ਅੱਧਾ ਡਾਕਟਰ ਰਹਿ ਗਿਆ ਹੈ ਬਾਕੀ ਸਾਰੇ ਟਰਾਂਸਫਰ ਕਰਵਾ ਕੇ ਚਲੇ ਗਏ ਹਨ। ਇਸ ਚੀਜ਼ ਤੇ ਕੰਟਰੋਲ ਕਰਨ ਲਈ ਕੀ ਸਰਕਾਰ ਕੋਈ ਠੋਸ ਕਦਮ ਉਠਾਏਗੀ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਡਾਕਟਰਾਂ ਦਾ ਤੁਅੱਲਕ ਹੈ, ਅਸੀਂ ਇਨ੍ਹਾਂ ਕਾਰਣਾਂ ਕਰਕੇ ਕੁਝ ਡਾਕਟਰ ਪਿਛੇ ਡਿਸਮਿਸ ਵੀ ਕੀਤੇ ਸਨ। ਪਰ ਉਨ੍ਹਾਂ ਵਿਚੋਂ ਕਿਸੇ ਇਕ ਨੇ ਵੀ ਦੋਬਾਰਾ ਨੌਕਰੀ ਤੇ ਲਗੱਣ ਵਾਸਤੇ ਨਹੀਂ ਕਿਹਾ। ਇੰਜ ਲਗਦਾ ਹੈ ਕਿ ਉਹ ਨੌਕਰੀ ਛੱਡਣਾ ਹੀ ਚਾਹੁੰਦੇ ਸਨ। ਅਸੀਂ ਚਾਹੁੰਦੇ ਹਾਂ ਕਿ 3 ਸਾਲ ਡਾਕਟਰ ਨੂੰ ਇਕ ਥਾਂ ਤੇ ਰਹਿਣਾ ਚਾਹੀਦਾ ਹੈ, ਪਰ ਉਹ ਰਹਿਣਾ ਨਹੀਂ ਚਾਹੁੰਦੇ। ਜੇ ਅਰਸ਼ੀ ਸਾਹਿਬ ਦੇ ਹਲਕੇ ਦਾ ਕੋਈ ਡਾਕਟਰ ਹੈ ਤਾਂ ਇਹ ਦੱਸ ਦੇਣ, ਅਸੀਂ ਉਸ ਨੂੰ ਉਥੇ ਟਰਾਂਸਫਰ ਕਰ ਦੇਵਾਂਗੇ ਜਿਹੜਾ ਉਥੇ ਰਹਿ ਕੇ ਕੰਮ ਕਰ ਸਕੇ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਮੈਂ ਸਿਹਤ ਮੰਤਰੀ ਸਾਹਿਬ ਤੋਂ ਜਾਣਕਾਰੀ ਲੈਣਾ ਚਾਹੁੰਦੀ ਹਾਂ ਕਿ ਜੋ ਡਾਕਟਰਜ਼ ਉਗਰਵਾਦ ਦੀ ਮਜ਼ਬੂਰੀ ਕਰਕੇ ਨੌਕਰੀ ਛਡ ਕੇ ਚਲੇ ਗਏ ਸਨ ਕੀ ਸਰਕਾਰ ਉਨ੍ਹਾਂ ਡਾਕਟਰਜ਼ ਨੂੰ ਵਾਪਿਸ ਲੈਣ ਲਈ ਵਿਚਾਰ ਕਰੇਗੀ? ਅਤੰਕਵਾਦ ਦੇ ਸਮੇਂ ਵਿਚ ਪਿੰਡਾਂ ਵਿਚ ਡਾਕਟਰਜ ਜਾਣ ਲਈ ਤਿਆਰ ਨਹੀਂ ਸਨ ਕਿਉਂਕਿ ਸਰਕਾਰ ਨੇ ਉਸ ਵਕਤ ਉਨ੍ਹਾਂ ਦੀ ਐਡਜਸਟਮੈਂਟ ਸੁਰਖਿਅਤ ਜਗ੍ਹਾ ਤੇ ਨਹੀਂ ਕੀਤੀ ਸੀ ਜਿਸ ਕਰਕੇ ਉਹ ਛੱਡਕੇ ਚਲੇ ਗਏ ਸਨ। ਇਸ ਲਈ ਮੈਂ ਸਰਕਾਰ ਨੂੰ ਅਪੀਲ ਕਰਾਂਗੀ ਕਿ ਜਿਹੜੇ ਡਾਕਟਰਜ਼ ਵਾਪਿਸ ਆਉਣਾ ਚਾਹੁੰਦੇ ਹਨ ਉਨ੍ਹਾਂ ਦੇ ਕੇਸਿਜ਼ ਉਤੇ ਵਿਚਾਰ ਕਰਨ ਲਈ ਤਿਆਰ ਹੈ ?

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਡਾਕਟਰਜ਼ ਨੂੰ ਚਾਹੀਦਾ ਤਾਂ ਇਹ ਸੀ ਕਿ ਉਹ ਲੀਵ ਵਿਦ-ਆਊਟ ਪੇਅ ਲੈ ਜਾਂਦੇ ਪਰ ਉਹ ਤਾਂ ਆਪਣੀ ਮਰਜ਼ੀ ਨਾਲ ਛੱਡ ਕੇ ਚਲੇ ਗਏ ਸਨ। ਹੁਣ ਉਹ ਡਾਕਟਰਜ਼ ਬਹਾਨਾ ਬਣਾ ਰਹੇ ਹਨ। ਜਿਹੜੇ ਆਪਣੀ ਮਰਜ਼ੀ ਨਾਲ ਛੱਡ ਕੇ ਚਲੇ ਗਏ ਹਨ, ਉਨ੍ਹਾਂ ਦੇ ਕੇਸਿਜ਼ ਨੂੰ ਕੰਸਿਡਰ ਨਹੀਂ ਕੀਤਾ ਜਾ ਸਕਦਾ।

---

**ਪ੍ਰਾਈਵੇਟ ਅਦਾਰਿਆਂ ਨੂੰ ਮਾਲ ਗੁਦਾਮਾਂ ਦਾ ਕੰਮ ਅਲਾਟ ਕਰਨਾ**

*1590. (1.) **ਸਰਦਾਰ ਰਣਜੀਤ ਸਿੰਘ ਛੱਜਲਵੱਡੀ :**
(2.) **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**
} : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਰਾਜ ਮਾਲ ਗੁਦਾਮ ਕਾਰਪੋਰੇਸ਼ਨ ਦੇ ਮਾਲ ਗੁਦਾਮਾਂ ਦਾ ਕੰਮ ਪ੍ਰਾਈਵੇਟ ਅਦਾਰਿਆਂ ਨੂੰ ਅਲਾਟ ਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ :** ਭਾਗ-1 ਨਹੀਂ ਜੀ ।

ਭਾਗ-2 ਸਵਾਲ ਹੀ ਪੈਦਾ ਨਹੀਂ ਹੁੰਦਾ ਹੈ।

---

**ਪ੍ਰਾਈਵੇਟ ਕੰਪਨੀ ਨੂੰ ਜ਼ਰਾਇਤੀ ਜ਼ਮੀਨ ਅਲਾਟ ਕਰਨਾ**

*1590-ਏ (1.) **ਸਰਦਾਰ ਰਣਜੀਤ ਸਿੰਘ ਛੱਜਲਵੱਡੀ**
(2.) **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**
} ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਵਿਚ ਖੇਤੀਬਾੜੀ ਵਿਭਾਗ ਅਤੇ ਭੂਮੀ ਵਿਕਾਸ ਅਤੇ ਸੁਧਾਰ ਕਾਰਪੋਰੇਸ਼ਨ ਦੀ ਹਜ਼ਾਰਾਂ ਏਕੜ ਜ਼ਮੀਨ ਮੈਕਸਵਰਥ ਔਰਚਰਡ ਕੰਪਨੀ ਨੂੰ ਪੱਟੇ ਤੇ ਅਲਾਟ ਕਰਨ ਦਾ ਵਿਚਾਰ ਰੱਖਦੀ ਹੈ? ਜੇਕਰ ਰੱਖਦੀ ਹੈ, ਤਾਂ ਉਸ ਦੀਆਂ ਸ਼ਰਤਾਂ ਕੀ ਕੀ ਹਨ ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ :** ਮੈਕਸਵਰਥ ਔਰਚਰਡ ਕੰਪਨੀ ਵਲੋਂ ਇੱਕ ਤਜਵੀਜ਼ ਆਈ ਸੀ. ਜਿਸ ਵਿੱਚ ਉਨ੍ਹਾਂ ਨੇ ਸੁਝਾਅ ਦਿੱਤਾ ਸੀ ਕਿ ਉਹ ਪੰਜਾਬ ਦੇ ਵਾਤਾਵਰਣ ਅਨੁਕੂਲ ਸੰਭਾਵੀ ਵਪਾਰਕ ਖੇਤੀਬਾੜੀ ਅਤੇ ਵਪਾਰਕ ਵੱਖਰੀ ਵੱਖਰੀ ਕਿਸਮ ਦੇ ਫਲ ਅਤੇ ਸਬਜ਼ੀਆਂ ਦੀ ਖੇਤੀਬਾੜੀ ਨੂੰ ਪ੍ਰਦਰਸ਼ਨੀ ਕਰਨ ਦੇ ਚਾਹਵਾਨ ਹੋਣਗੇ ਮੈਕਸਵਰਥ ਔਰਚਰਡ ਕੰਪਨੀ ਦੀ ਤਜਵੀਜ਼ ਅਜੇ ਮੁਢਲੀ ਸਟੇਜ਼ ਤੇ ਹੀ ਹੈ ਅਤੇ ਇਸ ਦੀ ਯੋਗਤਾ ਦੇ ਆਧਾਰ ਤੇ ਪੜਤਾਲ ਕੀਤੀ ਜਾ ਰਹੀ ਹੈ। ਹਾਲੇ ਤੱਕ ਸਰਕਾਰੀ ਜ਼ਮੀਨ ਉਨ੍ਹਾਂ ਨੂੰ ਪੱਟੇ ਤੇ ਦੇਣ ਦੀਆਂ ਸ਼ਰਤਾਂ ਆਦਿ ਬਾਰੇ ਕੋਈ ਫੈਸਲਾ ਨਹੀਂ ਲਿਆ ਗਿਆ ਹੈ। ਇਸ ਤੋਂ ਬਾਅਦ ਹੋਰ ਜਿਹੜੀਆਂ ਤਜਵੀਜ਼ਾਂ ਆਉਣਗੀਆਂ, ਉਨ੍ਹਾਂ ਦੀ ਯੋਗਤਾ ਦੇ ਆਧਾਰ ਤੇ ਜਾਂਚ ਕੀਤੀ ਜਾਵੇਗੀ।

ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਤਜਵੀਜ਼ ਸਾਡੇ ਗੌਰ ਵਿਚ ਨਹੀਂ ਹੈ ਜਿਸ ਨਾਲ ਅਸੀਂ ਆਪਣੇ ਫਾਰਮ ਕਿਸੇ ਹੋਰ ਕੰਪਨੀ ਨੂੰ ਦੇਈਏ। ਵੈਸੇ ਸਾਡੀ ਕੋਸ਼ਿਸ਼ ਹੈ ਅਤੇ ਅਸੀਂ ਚਾਹੁੰਦੇ ਹਾਂ ਕਿ ਜਿਹੜੀ ਫਾਰਮ ਦੀ ਜ਼ਮੀਨ ਸਾਡੀ ਅਤੇ ਪੰਚਾਇਤ ਦੀ ਖਾਲੀ ਪਈ ਹੈ ਉਥੇ ਅਸੀਂ ਨਵੀਂ ਟੈਕਨੀਕ

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

ਨਾਲ ਉਸ ਨੂੰ ਡਿਵੈਲਪ ਕਰੀਏ। ਜਿਸ ਤਰ੍ਹਾਂ ਦੁਨੀਆਂ ਦੇ ਵਿਚ ਕਾਫੀ ਨਵੀਂ ਟੈਕਨੀਕ ਇਸ ਐਗਰੀਕਲਚਰ ਦੇ ਖੇਤਰ ਵਿਚ ਆ ਗਈ ਹੈ ਉਸ ਦਾ ਸਾਨੂੰ ਵੀ ਫਾਇਦਾ ਉਠਾਉਣਾ ਚਾਹੀਦਾ ਹੈ ਤਾਂ ਕਿ ਕਿਸਾਨਾਂ ਦਾ ਫਾਇਦਾ ਹੋ ਸਕੇ ਅਤੇ ਉਹ ਵੱਧ ਝਾੜ ਪੈਦਾ ਕਰ ਸਕਣ। ਅਗਰ ਕੋਈ ਪਾਰਟੀ ਸਾਡੇ ਨਾਲ ਗੱਲ ਕਰੇਗੀ ਤਾਂ ਉਸ ਉਤੇ ਅਸੀਂ ਵਿਚਾਰ ਜ਼ਰੂਰ ਕਰਾਂਗੇ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਪੰਜਾਬ ਐਗਰੀਕਲਚਰ ਰਿਸਰਚ ਯੂਨੀਵਰਸਿਟੀ ਨੂੰ ਬੰਦ ਕਰਕੇ ਕਿਸੇ ਪ੍ਰਾਈਵੇਟ ਕੰਪਨੀ ਨੂੰ ਦੇਣਾ ਚਾਹੁੰਦੀ ਹੈ ?

**ਮੰਤਰੀ**: ਸਪੀਕਰ ਸਾਹਿਬ, ਅਸੀਂ ਆਪਣੀ ਯੂਨੀਵਰਸਿਟੀ ਨੂੰ ਬੰਦ ਨਹੀਂ ਕਰ ਰਹੇ ਅਤੇ ਨਾ ਹੀ ਇਹ ਸਵਾਲ ਪੈਦਾ ਹੁੰਦਾ ਹੈ। ਇਸ ਵੇਲੇ ਐਗਰੀਕਲਚਰ ਦੇ ਖੇਤਰ ਵਿਚ ਦੁਨੀਆਂ ਵਿਚ ਨਵੀਂ ਟੈਕਨੋਲੋਜੀ ਆ ਰਹੀ ਹੈ ਅਤੇ ਹਰ ਕੰਟਰੀ ਇਸ ਦਾ ਵੱਧ ਤੋਂ ਵੱਧ ਫਾਇਦਾ ਉਠਾਉਣਾ ਚਾਹੁੰਦਾ ਹੈ ਅਤੇ ਵੱਧ ਤੋਂ ਵੱਧ ਖਰਚ ਕਰਕੇ ਰਿਸਰਚ ਕਰ ਰਹੇ ਹਨ। ਇਸ ਤਰ੍ਹਾਂ ਦੀਆਂ ਸਾਡੇ ਇੰਡੀਆ ਵਿਚ ਵੀ ਬਹੁਤ ਸਾਰੀਆਂ ਕੰਪਨੀਜ਼ ਹਨ। ਇਕ ਪ੍ਰਾਈਵੇਟ ਕੰਪਨੀ ਦੇ ਮਾਲਕ ਚੀਫ ਮਨਿਸਟਰ ਸਾਹਿਬ ਨੂੰ ਮਿਲੇ ਸਨ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਪੰਜਾਬ ਦੇ ਕਿਸਾਨ ਲਈ ਕੰਮ ਕਰਨਾ ਚਾਹੁੰਦੇ ਹਾਂ ਅਤੇ ਅਸੀਂ ਕਿਹਾ ਸੀ ਕਿ ਤੁਸੀਂ ਆਪਣੀ ਪਰਪੋਜ਼ਲ ਸਾਨੂੰ ਦੱਸੋ ਜਿਸ ਨਾਲ ਪੰਜਾਬ ਦੇ ਕਿਸਾਨਾਂ ਦਾ ਫਾਇਦਾ ਹੋ ਸਕੇ। ਅਸੀਂ ਇਸ ਗੱਲ ਉਤੇ ਗੌਰ ਕਰਾਂਗੇ ਅਸੀਂ ਆਪਣੀ ਯੂਨੀਵਰਸਿਟੀ ਦੇ ਕੰਮ ਨੂੰ ਹੋਰ ਤੇਜ਼ ਕਰ ਰਹੇ ਹਾਂ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ**: ਸਪੀਕਰ ਸਾਹਿਬ, ਸਾਡੀ ਐਗਰੀਕਲਚਰ ਯੂਨੀਵਰਸਿਟੀ ਦੀ ਰਿਸਰਚ ਮੁਤਾਬਿਕ ਕਣਕ ਦੇ ਖੇਤਰ ਵਿਚ ਸਾਡਾ ਪ੍ਰਤੀ ਏਕੜ ਝਾੜ ਅਮਰੀਕਾ ਨਾਲੋਂ ਜ਼ਿਆਦਾ ਹੈ। ਇਸ ਤੋਂ ਵੱਧ ਝਾੜ ਦੇਣ ਵਾਲੀ ਕੋਈ ਕੰਪਨੀ ਹੈ ਜਿਹੜੀ ਸਾਡੇ ਨਾਲੋਂ ਜ਼ਿਆਦਾ ਝਾੜ ਦੇ ਸਕੇ ? ਸਰਕਾਰ ਨੂੰ ਆਪਣੀ ਯੂਨੀਵਰਸਿਟੀ ਨੂੰ ਹੋਰ ਡਿਵੈਲਪਮੈਂਟ ਕਰਨ ਲਈ ਅਤੇ ਨਵੀਂ ਟੈਕਨੀਕ ਪੈਦਾ ਕਰਨ ਲਈ ਖਰਚ ਜ਼ਿਆਦਾ ਕਰਨਾ ਚਾਹੀਦਾ ਹੈ।

**ਮੰਤਰੀ**: ਸਪੀਕਰ ਸਾਹਿਬ, ਇਸ ਵੇਲੇ ਸਾਡੇ ਗੰਨੇ ਦਾ ਝਾੜ ਪ੍ਰਤੀ ਏਕੜ 250-300 ਕੁਇੰਟਲ ਨਿਕਲਦਾ ਹੈ। ਹੋਰ ਬਹੁਤ ਸਾਰੇ ਮੁਲਕ ਹਨ ਜਿਹੜੇ 1200—1,300 ਕੁਇੰਟਲ ਪ੍ਰਤੀ ਏਕੜ ਝਾੜ ਪੈਦਾ ਕਰਦੇ ਹਨ। ਅਸੀਂ ਕੇਵਲ ਕਣਕ ਦੀ ਗੱਲ ਹੀ ਨਹੀਂ ਕਰਦੇ ਬਲਕਿ ਅਸੀਂ ਸਬਜ਼ੀਆਂ ਵਿਚ, ਫਲ ਫਰੂਟ ਵਿਚ ਕਿਸਾਨਾਂ ਦੀ ਉਪਜ ਵੱਧ ਪੈਦਾ ਕਰਨਾ ਚਾਹੁੰਦੇ ਹਾਂ ਤਾਂਕਿ ਦੇਸ਼ ਵਿਚ ਸਾਡਾ ਕਿਸਾਨ ਜ਼ਿਆਦਾ ਤਰੱਕੀ ਕਰ ਸਕੇ। ਕਿਸਾਨਾਂ ਦੀ ਇਨ੍ਹਾਂ ਨੂੰ ਚਿੰਤਾ ਨਹੀਂ ਕਰਨੀ ਚਾਹੀਦੀ ਕਿਉਂਕਿ ਜਿੰਨਾ ਫਾਇਦਾ ਅਸੀਂ ਕਿਸਾਨਾਂ ਦਾ ਪਿਛਲੇ 2 ਸਾਲਾਂ ਵਿਚ ਕੀਤਾ ਹੈ ਉਤਨਾ ਕਿਸੇ ਹੋਰ ਨੇ ਨਹੀਂ ਕੀਤਾ ਹੋਣਾ। ਇਸ ਗੱਲ ਨੂੰ ਸਾਰੇ ਜਾਣਦੇ ਹਨ। ਤੁਸੀਂ ਤਾਂ ਐਵੇਂ ਇਥੇ ਕਿਸਾਨਾਂ ਲਈ ਰੌਲਾ ਪਾਈ ਰਖਦੇ ਹੋ।

**ਸ੍ਰੀ ਸਪੀਕਰ**: ਮਨਿਸਟਰ ਸਾਹਿਬ, ਰੇਲੇਵੈਂਟ ਜਵਾਬ ਦੇਣ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ**: ** ** **

**ਸ੍ਰੀ ਸਪੀਕਰ**: ਮੈਂ ਤੁਹਾਨੂੰ ਅਲਾਓ ਨਹੀਂ ਕੀਤਾ। ਤੁਸੀਂ ਬੈਠ ਜਾਉ। ਇਹ ਜੋ ਬਗੈਰ ਪਰਮਿਸ਼ਨ ਦੇ ਬੋਲਿਆ ਹੈ ਇਹ ਐਕਸਪੰਜ ਕੀਤਾ ਜਾਂਦਾ ਹੈ।

---

**Expunged as ordered by the Chair.

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਯੂਨੀਵਰਸਿਟੀ ਵਿਚ ਕੋਈ ਹਥੌੜਾ ਨਹੀਂ ਮਾਰਿਆ ਜਾਵੇਗਾ। ਇਸ ਵੇਲੇ ਹਿੰਦੁਸਤਾਨ ਵਿਚ ਡੰਕਲ ਦਾ ਹਥੌੜਾ ਮਾਰਿਆ ਜਾ ਰਿਹਾ ਹੈ। ਕੀ ਇਹ ਉਸ ਕੰਪਨੀ ਨੂੰ ਦੇਣ ਬਾਰੇ ਤਾਂ ਨਹੀਂ ਸੋਚਿਆ ਜਾ ਰਿਹਾ?

**ਮੰਤਰੀ** : ਸਪੀਕਰ ਸਾਹਿਬ, ਇਹ ਡੰਕਲ ਵਾਲੀ ਕੋਈ ਗੱਲ ਨਹੀਂ ਹੈ। ਇਹ ਪੂਰੇ ਪੰਜਾਬ ਦੇ ਕਿਸਾਨਾਂ ਦੇ ਭਲੇ ਦੀ ਗੱਲ ਹੈ। ਇਹ ਸਰਕਾਰ ਵੀ ਕਿਸਾਨਾਂ ਦੀ ਹੀ ਹੈ। ਕਿਸਾਨਾਂ ਦੇ ਰਖਵਾਲੇ ਸਰਦਾਰ ਬੇਅੰਤ ਸਿੰਘ ਜੀ ਜੱਟ ਹਨ ਅੌਰ ਹੁਣ ਅਕਾਲੀਆਂ ਦੇ ਇਹ ਹੱਥ ਨਹੀਂ ਆਵੇਗੀ। ਉਪਰ ਵੀ ਜੱਟ, ਥੱਲੇ ਵੀ ਜੱਟ। (ਵਿਘਨ)

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿਚ ਸ਼ੋਰ ਪੈਣ ਕਾਰਣ ਕੁਝ ਸਾਫ ਸੁਣਾਈ ਨਹੀਂ ਸੀ ਦੇ ਰਿਹਾ। )

**ਸ੍ਰੀ ਸਪੀਕਰ** : ਮਾਨਯੋਗ ਮੈਂਬਰ ਸਾਹਿਬਾਨ ਬੈਠ ਜਾਉ। ਕੈਂਥ ਸਾਹਿਬ, ਤੁਸੀਂ ਬੋਲੋ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬ ਨੇ ਸਪਲੀਮੈਂਟਰੀ ਦਾ ਜਵਾਬ ਦਿੰਦੇ ਹੋਏ ਕਿਹਾ ਹੈ ਕਿ ਥੱਲੇ ਵੀ ਜੱਟ ਅਤੇ ਉਪਰ ਵੀ ਜੱਟ ਹੈ । ਮਨਿਸਟਰ ਸਾਹਿਬ ਕਾਸਟਿਜ਼ਮ ਦੀ ਗੱਲ ਕਰ ਰਹੇ ਹਨ । ਮੰਤਰੀ ਜੀ ਕਹਿ ਰਹੇ ਹਨ ਕਿ ਇਹ ਜੱਟ ਦੀ ਸਰਕਾਰ ਹੈ ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ। (ਵਿਘਨ) ।

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।) (ਵਿਘਨ) ।

**ਸ੍ਰੀ ਸਪੀਕਰ** : ਸਾਰੇ ਮਾਨਯੋਗ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਬੈਠ ਜਾਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਤਸੱਲੀ ਕਰਵਾ ਦਿੰਦਾ ਹਾਂ। ਮੈਂਬਰ ਸਾਹਿਬਾਨ ਨੂੰ ਸਮਝਣ ਵਿਚ ਫਰਕ ਪਿਆ ਹੈ। ਜੱਟ ਤੋਂ ਭਾਵ ਖੇਤੀਬਾੜੀ ਦਾ ਕੰਮ ਕਰਨ ਵਾਲੇ ਹਨ, ਜਿਨ੍ਹਾਂ ਵਿ ਚ ਕਿਸੇ ਵੀ ਜਾਤ ਦਾ ਬੰਦਾ ਹੋ ਸਕਦਾ ਹੈ। ਹਰ ਜਾਤ ਦੇ ਬੰਦੇ ਖੇਤੀਬਾੜੀ ਦਾ ਧੰਦਾ ਕਰਦੇ ਹਨ। (ਵਿਘਨ)

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ। ) (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਸਾਰੇ ਮਾਨਯੋਗ ਮੈਂਬਰ ਸਾਹਿਬਾਨ ਬੈਠ ਜਾਣ। ਮਿੱਤਲ ਸਾਹਿਬ, ਤੁਸੀਂ ਆਪਣਾ ਸਪਲੀਮੈਂਟਰੀ ਦੱਸੋ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਹੈ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ........(ਵਿਘਨ)

**ਸ੍ਰੀ: ਸਪੀਕਰ** : ਛੱਜਲਵੱਡੀ ਜੀ, ਬੈਠ ਜਾਉ। ਮਿੱਤਲ ਜੀ ਨੂੰ ਸਪਲੀਮੈਂਟਰੀ ਪੁੱਛਣ ਦਿਓ।

ਵਿਜੇ ਕੁਮਾਰ ਸਾਥੀ ਜੀ, you are not to talk with the other Members.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਇਹ ਕੰਪਨੀ ਏਥੇ ਆ ਕੇ ਪੰਜਾਬ ਵਿਚ ਜ਼ਮੀਨ ਲੈ ਕੇ ਕੰਮ ਕਰੇਗੀ। ਇਹ ਅੱਛੇ ਉਤਪਾਦਨ ਨੂੰ ਵਧਾਉਣ

[ਸ਼੍ਰੀ ਮਦਨ ਮਹੋਨ ਮਿੱਤਲ]

ਵਾਸਤੇ ਬੜ੍ਹਾਵਾ ਦੇਵੇਗੀ, ਮਦਦ ਦੇਵੇਗੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਜਿਹੜੀ ਕੰਪਨੀ ਹੈ, ਕੀ ਇਸ ਨੂੰ ਜਿਹੜੀ ਪੰਜਾਬ ਦੀ ਜ਼ਮੀਨ ਦਿੱਤੀ ਗਈ ਹੈ, ਇਹ ਡੰਕਲ ਪ੍ਰਸਤਾਵ ਦੇ ਤਹਿਤ ਜਿਹੜਾ ਹਿੰਦੁਸਤਾਨ ਦੀ ਸਰਕਾਰ ਨੇ ਲਿਆਂਦਾ ਹੈ, ਉਸਦੇ ਤਹਿਤ ਤਾਂ ਨਹੀਂ ਦਿੱਤੀ ਜਾ ਰਹੀ? ਮੇਰਾ ਦੂਸਰਾ ਪ੍ਰਸ਼ਨ ਹੈ ਕਿ ਕੀ ਇਹ ਜਿਹੜੀ ਕੰਪਨੀ ਹੈ, ਇਸ ਵਿਚ ਪੰਜਾਬ ਸਰਕਾਰ ਦਾ ਵੀ ਕੋਈ ਹਿਸਾ ਹੈ, ਜਾਂ ਹਿੰਦੁਸਤਾਨ ਦੇ ਕਿਸੇ ਸਿਟੀਜ਼ਨ ਦਾ ਕੋਈ ਹਿੱਸਾ ਹੈ ਅਤੇ ਇਸ ਦੀਆਂ ਕਿਹੜੀਆਂ ਟਰਮਜ਼ ਐਂਡ ਕੰਡੀਸ਼ਨਜ਼ ਹਨ? ਕੀ ਮੰਤਰੀ ਜੀ ਇਨ੍ਹਾਂ ਗੱਲਾਂ ਤੇ ਚਾਨਣਾ ਪਾਉਣਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਬੜਾ ਸਾਫ ਕਿਹਾ ਹੈ ਕਿ ਕਿਸੇ ਨੂੰ ਕੋਈ ਜ਼ਮੀਨ ਨਹੀਂ ਦਿੱਤੀ ਗਈ, ਕੋਈ ਐਗਰੀਮੈਂਟ ਨਹੀਂ ਹੋਇਆ। ਗੱਲ ਸਿਰਫ ਏਨੀ ਹੀ ਹੈ ਕਿ ਇਕ ਰੰਗਾਸਵਾਮੀ ਅਤੇ ਦੋ ਤਿੰਨ ਹੋਰ ਆਦਮੀ ਆਏ ਸੀ ਅਤੇ ਉਨ੍ਹਾਂ ਨੇ ਕਿਹਾ ਕਿ ਅਸੀਂ ਏਥੇ ਦੀ ਆਬੋਹਵਾ ਦੇ ਮੁਤਾਬਿਕ ਬਹੁਤਾ ਭਾਅ ਦੇਣ ਵਾਲੀਆਂ ਸਬਜ਼ੀਆਂ ਅਤੇ ਫਲ ਫਰੂਟ ਬੀਜਣ ਬਾਰੇ ਰਿਸਰਚ ਕਰਕੇ ਉਨ੍ਹਾਂ ਨੂੰ ਉਗਾਉਣ ਦਾ ਤਜਰਬਾ ਕਰਨਾ ਚਾਹੁੰਦੇ ਹਾਂ। ਅਸੀਂ ਕਿਹਾ ਕਿ ਤੁਸੀਂ ਦੇਖ ਕੇ ਦੱਸ ਦਿਉ ਕਿ ਤੁਹਾਨੂੰ ਕਿਹੜੀ ਜਗ੍ਹਾ ਚਾਹੀਦੀ ਹੈ। ਹਾਲੇ ਗੱਲ ਏਥੇ ਤੱਕ ਹੀ ਹੈ। ਰੇਟ ਬਗੈਰਾ ਦੀ ਗੱਲ ਤਾਂ ਬਾਅਦ ਦੀ ਹੈ। ਮੈਂ ਪਹਿਲਾਂ ਹੀ ਇਹ ਗੱਲਾਂ ਕਾਫੀ ਕਲੀਅਰ ਦੱਸ ਦਿੱਤੀਆਂ ਹਨ। ਉਦੋਂ ਇਨ੍ਹਾਂ ਧਿਆਨ ਨਾਲ ਸੁਣਿਆ ਨਹੀਂ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਬ, ਮੇਰਾ ਦੂਸਰਾ ਸਪਲੀਮੈਂਟਰੀ ਹੈ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਜ਼ਮੀਨ ਨਹੀਂ ਦਿੱਤੀ ਗਈ ਅਤੇ ਕੰਪਨੀ ਵਾਲਿਆਂ ਨੇ ਕਿਹਾ ਹੈ ਕਿ ਅਸੀਂ ਰਿਸਰਚ ਕਰਾਂਗੇ ਅਤੇ ਪੰਜਾਬ ਦੇ ਕਿਸਾਨ ਨੂੰ ਵਧੀਆ ਸਬਜ਼ੀਆਂ ਅਤੇ ਫਲ ਲਗਾਉਣ ਦੇ ਤਰੀਕੇ ਦਸਾਂਗੇ। ਕੀ ਇਸ ਕਿਸਮ ਦਾ ਐਗਰੀਮੈਂਟ ਕਰਨ ਤੋਂ ਪਹਿਲਾਂ ਅਤੇ ਜ਼ਮੀਨ ਦੇਣ ਤੋਂ ਪਹਿਲਾਂ ਪੰਜਾਬ ਸਰਕਾਰ ਇਸ ਗੱਲ ਬਾਰੇ ਪੰਜਾਬ ਦੀ ਜਨਤਾ ਨੂੰ ਵਿਸ਼ਵਾਸ ਵਿਚ ਲਵੇਗੀ ਅਤੇ ਆਪੋਜੀਸ਼ਨ ਪਾਰਟੀਆਂ ਨੂੰ ਵਿਸ਼ਵਾਸ ਵਿਚ ਲਵੇਗੀ ਤਾਂ ਕਿ ਕੋਈ ਕਿਸੇ ਕਿਸਮ ਦਾ ਨੁਕਸਾਨ ਨਾ ਹੋਵੇ?

**ਮੰਤਰੀ** : ਹਰ ਉਹ ਗੱਲ, ਜਿਹੜੀ ਪੰਜਾਬ ਦੇ ਕਿਸਾਨ ਦੇ ਹਿੱਤ ਵਿਚ ਹੋਵੇਗੀ, ਉਸ ਬਾਰੇ ਆਪੋਜੀਸਨ ਨਾਲ ਵੀ ਸਲਾਹ ਕਰ ਲਵਾਂਗੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1523**

(ਸੁਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਰਾਜ ਵਿਚ ਸਕੂਲਾਂ ਨੂੰ ਅਪਗ੍ਰੇਡ ਕਰਨਾ**

*1553 (1) ਸਰਦਾਰ ਗੁਰਚਰਨ ਸਿੰਘ ਪੰਜਗਰਾਈਂ
(2) ਸਰਦਾਰ ਅਵਤਾਰ ਸਿੰਘ ਬਰਾੜ } : ਕੀ ਸਿੱਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਸਾਲਾਂ ਦੇ ਦੋਰਾਨ ਰਾਜ ਵਿਚ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਪੱਧਰ ਤੱਕ ਅਪਗ੍ਰੇਡ ਕੀਤੇ ਗਏ ਸਕੂਲਾਂ ਦੀ ਜਿਲ੍ਹੇ-ਵਾਰ ਅਤੇ ਸਾਲ-ਵਾਰ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਰਾਜ ਵਿਚ ਪਿਛਲੇ ਤਿੰਨ ਸਾਲਾਂ ਦੋਰਾਨ ਪ੍ਰਾਈਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲ ਅਪਗ੍ਰੇਡ ਕਰਨ ਦੀ ਜ਼ਿਲ੍ਹੇਵਾਰ ਅਤੇ ਸਾਲ ਵਾਰ ਗਿਣਤੀ ਦਰਸਾਉਦੀ ਇਕ ਵਿਵਰਣ ਨਾਲ ਨੱਥੀ ਹੈ।

'ਅਨੈਕਸਚਰ"

ਜ਼ਿਲ੍ਹਾ-ਵਾਰ ਉਚ ਪੱਧਰ ਕੀਤੇ ਗਏ ਸਕੂਲਾਂ ਦੀ ਗਿਣਤੀ ਦੀ ਸੂਚੀ

| ਜ਼ਿਲ੍ਹਾ | ਸਾਲ 1991-92 | | | ਸਾਲ 1992-93 | | | ਸਾਲ 1993-94 | | |
|---|---|---|---|---|---|---|---|---|---|
| | ਪ੍ਰਾਇਮਰੀ ਤੋਂ ਮਿਡਲ | ਮਿਡਲ ਤੋਂ ਹਾਈ | ਹਾਈ ਤੋਂ ਸੀ.ਸੈ. | ਪ੍ਰਾਇਮਰੀ ਤੋਂ ਮਿਡਲ | ਮਿਡਲ ਤੋਂ ਹਾਈ | ਹਾਈ ਤੋਂ ਸੀ.ਸੈ. | ਪ੍ਰਾਇਮਰੀ ਤੋਂ ਮਿਡਲ | ਮਿਡਲ ਤੋਂ ਹਾਈ | ਹਾਈ ਤੋਂ ਸੀ.ਸੈ. |
| 1. ਅੰਮ੍ਰਿਤਸਰ | 1 | 1 | ਨਿੱਲ | ਨਿੱਲ | ਨਿੱਲ | 7 | 17 | 9 | 12 |
| 2. ਬਠਿੰਡਾ | 1 | 1 | " | " | " | 5 | 10 | 6 | 6 |
| 3. ਫਰੀਦਕੋਟ | 1 | 1 | " | " | " | 6 | 15 | 8 | 9 |
| 4. ਫਿਰੋਜ਼ਪੁਰ | 1 | 1 | " | " | " | 4 | 16 | 8 | 8 |
| 5. ਫਤਹਿਗੜ੍ਹ ਸਾਹਿਬ | .. | .. | " | " | " | 1 | 6 | 4 | 4 |
| 6. ਗੁਰਦਾਸਪੁਰ | 1 | 1 | " | " | " | 6 | 17 | 10 | 11 |
| 7. ਹੁਸ਼ਿਆਰਪੁਰ | .. | 1 | " | " | " | 8 | 13 | 7 | 9 |
| 8. ਜਲੰਧਰ | 1 | .. | " | " | " | 9 | 24 | 15 | 17 |
| 9. ਕਪੂਰਥਲਾ | .. | 1 | " | " | " | 3 | 12 | 5 | 6 |
| 10. ਲੁਧਿਆਣਾ | 1 | .. | " | " | " | 7 | 26 | 12 | 13 |
| 11. ਮਾਨਸਾ | .. | .. | " | " | " | .. | 11 | 4 | 5 |
| 12. ਪਟਿਆਲਾ | 1 | 1 | " | " | " | 4 | 12 | 5 | 7 |
| 13. ਰੋਪੜ | 1 | 1 | 1 | " | " | 5 | 10 | 5 | 4 |
| 14. ਸੰਗਰੂਰ | 1 | 1 | ਨਿੱਲ | " | " | 6 | 11 | 7 | 9 |
| | 10 | 10 | 1 | .. | | 70 | 200 | 105 | 120 |

**ਸਰਦਾਰ ਗੁਰਚਰਨ ਸਿੰਘ ਪੰਜਗਰਾਈਂ** : ਸਪੀਕਰ ਸਾਹਿਬ, ਅਪਗ੍ਰੇਡ ਕੀਤੇ ਸਕੂਲ ਜਿਹੜੇ ਇਨ੍ਹਾਂ ਨੇ ਕਿਹਾ ਹੈ ਕਿ ਅਪ੍ਰੈਲ ਤੋਂ ਚਾਲੂ ਕਰਨੇ ਹਨ, ਕੀ ਉਨ੍ਹਾਂ ਦੀਆਂ ਬਿਲਡਿੰਗਾਂ ਪੂਰੀਆਂ ਹਨ, ਕੀ ਹੋਰ ਜ਼ਰੂਰਤਾਂ ਪੂਰੀਆਂ ਕਰਦੇ ਹਨ ਅਤੇ ਕੀ ਉਥੇ ਸਟਾਫ ਪੂਰਾ ਪਹੁੰਚ ਚੁਕਾ ਹੈ ? ਜੇ ਨਹੀਂ, ਤਾਂ ਮੰਤਰੀ ਜੀ ਦੱਸਣ ਦੀ ਕ੍ਰਿਪਾ ਕਰਨ ਕਿ ਇਹ ਕਦੋਂ ਤੋਂ ਕੰਪਲੀਟ ਕਰ ਦੇਣਗੇ ?

ਮੰਤਰੀ: ਇਨ੍ਹਾਂ ਦੀਆਂ ਬਿਲਡਿੰਗਾਂ ਦਾ ਜੋ ਕੰਮ ਹੈ, ਉਸ ਨੂੰ ਪੂਰਾ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ ਅਤੇ ਸਟਾਫ ਵੀ ਨਵਾਂ ਸੈਸ਼ਨ ਸ਼ੁਰੂ ਹੋਣ ਦੇ ਨਾਲ ਪਹੁੰਚ ਜਾਵਗਾ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਿਦਿਆ ਮੰਤਰੀ ਜੀ ਕੋਲੋਂ ਇਸ ਗੱਲ ਦੀ ਜਾਣਕਾਰੀ ਚਾਹੁੰਦਾ ਹਾਂ ਕਿ ਸੰਨ 1992 ਦੇ ਦੌਰਾਨ ਪਲਾਨਿੰਗ ਬੋਰਡ ਦੀਆਂ ਮੀਟਿੰਗਾਂ ਵਿਚ ਜਿਹੜੇ ਸਕੂਲ ਅਪਗ੍ਰੇਡ ਕੀਤੇ ਗਏ ਸਨ, ਹਾਇਰ ਸੈਕੰਡਰੀ ਸਕੂਲ ਬਣਾਏ ਗਏ ਸਨ, ਪਲੱਸ ਟੂ ਤੱਕ ਕੀਤੇ ਗਏ ਸਨ, ਮੰਤਰੀ ਜੀ ਨੇ ਜਾ ਕੇ ਅਪਗ੍ਰੇਡ ਕੀਤੇ ਅਤੇ ਪਿੰਡਾਂ ਵਿਚ ਆਸ਼ਵਾਸਨ ਦਿਤੇ ਸੀ ਕਿ ਅਪਗਰੇਡ ਕੀਤੇ ਸਕੂਲਾਂ ਵਿੱਚ ਕਲਾਸਾਂ ਸ਼ੁਰੂ ਕਰ ਦਿੱਤੀਆਂ ਜਾਣਗੀਆਂ। ਕੀ ਉਹ ਸਕੂਲ ਮਾਨਤਾ ਪ੍ਰਾਪਤ ਹਨ ਜਾਂ ਨਹੀਂ ਅਤੇ ਕੀ ਉਹ ਅਪਗ੍ਰੇਡ ਕੀਤੇ ਗਏ ਸਨ ਜਾਂ ਨਹੀਂ ? ਇਹ ਜਿਹੜੀ ਹੁਣ ਲਿਸਟ ਮੰਤਰੀ ਨੇ ਦਿੱਤੀ ਹੈ ਕੀ ਇਹ 1992 ਦੀ ਪਲਾਨਿੰਗ ਬੋਰਡ ਦੀ ਮੀਟਿੰਗ ਤੋਂ ਬਾਅਦ ਦੀ ਲਿਸਟ ਹੈ ਜਾਂ ਉਨ੍ਹਾਂ ਸਕੂਲਾਂ ਨੂੰ ਛੱਡ ਕੇ ਨਵੀਂ ਲਿਸਟ ਤਿਆਰ ਕੀਤੀ ਗਈ ਹੈ ?

**ਮੰਤਰੀ** : ਸਰ, ਇਹ ਲਿਸਟ 1993-94 ਦੀ ਹੈ। 1993-94 ਦੀ ਨੀਤੀ ਅਤੇ ਸਕੂਲਾਂ ਨੂੰ ਅਪ-ਗਰੇਡ ਕਰਨ ਦੀ ਪਾਵਰ ਸਰਕਾਰ ਕੋਲ ਸੀ।

**ਸ੍ਰੀ ਵਿਜੈ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੰਚਾਇਤਾਂ ਆਪਣੀ ਮਿਹਨਤ ਕਰਕੇ, ਨਗਰ ਦੇ ਵਿਚ ਜਾਂ ਪਿੰਡਾਂ ਦੇ ਵਿਚ ਪੈਸਾ ਲਾ ਕੇ ਬਿਲਡਿੰਗਾਂ ਬਣਾਕੇ ਦੇ ਦੇਣ ਅਤੇ ਸਕੂਲ ਦੇ ਅਪਗ੍ਰੇਡ ਕਰਨ ਵਾਸਤੇ ਇਸ ਤਰ੍ਹਾਂ ਦਾ ਸਾਰਾ ਕੰਮ ਪੂਰਾ ਕਰ ਦੇਣ, ਕੀ ਉਨ੍ਹਾਂ ਨੂੰ ਅਪਗ੍ਰੇਡੇਸ਼ਨ ਵਾਸਤੇ ਪਹਿਲ ਦਿੱਤੀ ਜਾਵੇਗੀ ?

**ਮੰਤਰੀ:** : ਸਪੀਕਰ ਸਾਹਿਬ, ਅਪਗ੍ਰੇਡੇਸ਼ਨ ਦੇ ਵਾਸਤੇ ਬਕਾਇਦਾ ਨਾਰਮਜ਼ ਬਣੇ ਹੋਏ ਹਨ। ਜੇ ਕਿਤੇ ਕੋਈ ਲੋਕਲ ਕੰਟਰੀਬਿਊਸ਼ਨ ਹੋਵੇਗੀ ਜਾਂ ਪੰਚਾਇਤਾਂ ਸਹਿਯੋਗ ਦਿੰਦੀਆਂ ਹਨ ਤਾਂ ਉਨ੍ਹਾਂ ਨੂੰ ਜ਼ਰੂਰ ਕੰਸਿਡਰ ਕੀਤਾ ਜਾਵੇਗਾ।

**ਸਰਦਾਰ ਅਜੈਬ ਸਿੰਘ ਰੌਤਾਂ** : ਸਪੀਕਰ ਸਾਹਿਬ, ਮੇਰੇ ਇਲਾਕੇ ਵਿਚ ਭਾਗੀਕੇ ਪਿੰਡ ਵਿਚ ਚੌਧਰੀ ਬਲਰਾਮ ਜਾਖੜ ਜੀ ਵੀ ਅਤੇ ਚੌਧਰੀ ਸੱਜਣ ਕੁਮਾਰ ਜਾਖੜ ਜੀ ਵੀ ਜਾ ਕੇ ਆਏ ਅਤੇ ਉਥੇ ਜਮ੍ਹਾਂ ਦੋ ਸਕੂਲ ਦੀ ਨੀਹਂ ਪੱਥਰ ਰੱਖਿਆ ਗਿਆ ਪਰ ਫਿਰ ਉਹ ਅਪਗ੍ਰੇਡਸ਼ਨ ਦੀ ਲਿਸਟ ਵਿਚੋਂ ਕੱਢ ਦਿੱਤਾ ਗਿਆ। ਕੀ ਇਹ ਗੱਲ ਹਾਸੋਹੀਣੀ ਗੱਲ ਨਹੀਂ ਹੈ ?

**ਮੰਤਰੀ** : ਜਿਥੇ ਕਿਤੇ ਕੋਈ ਐਸਾ ਨੀਂਹ ਪੱਥਰ ਰਖਿਆ ਗਿਆ ਹੋਵੇ ਜਾਂ ਅਪਗਰੇਡੇਸ਼ਨ ਵਾਸਤੇ ਵਿਸ਼ਵਾਸ ਦਿਵਾਇਆ ਗਿਆ ਹੋਵੇ ਤਾਂ ਉਸ ਦੇ ਬਾਰੇ ਇਹ ਮੈਨੂੰ ਲਿਖ ਕੇ ਦੇ ਦੇਣ, ਅਸੀਂ ਉਸ ਨੂੰ ਪਹਿਲ ਦੇ ਆਧਾਰ ਤੇ ਕੰਸਿਡਰ ਕਰ ਲਵਾਂਗੇ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਕੂਲ ਅਪਗਰੇਡ ਕਰਨ ਵਾਸਤੇ ਨੀਤੀ ਜਾਂ ਕ੍ਰਾਈਟੇਰੀਆ ਜਾਂ ਮਾਪ ਦੰਡ ਕੀ ਬਣਾਏ ਗਏ ਹਨ ਅਤੇ ਜਿਹੜੇ ਸਕੂਲ ਅਪਗਰੇਡ ਕੀਤੇ ਹਨ, ਕੀ ਉਨ੍ਹਾਂ ਨੇ ਉਹ ਮਾਪ-ਦੰਡ ਪੂਰੇ ਕੀਤੇ ਹਨ ?

**Minister** : The criteria fixed by Government for upgradation of schools from Primary to Middle, Middle to High and High to Senior Secondary Schools is as under :—

At least 150 students from first to fifth ......(Interruptions)

(ਇਸ ਵਕਤ ਕੁਝ ਮਾਨਯੋਗ ਮੈਂਬਰ ਸਾਹਿਬਾਨ ਪੰਜਾਬੀ ਵਿਚ ਬੋਲਣ ਦੀ ਮੰਗ ਕਰ ਰਹੇ ਸਨ।)

ਕਰਾਈਟੇਰੀਆਂ ਤਾਂ ਕਿਸੇ ਵੀ ਬੋਲੀ ਵਿਚ ਦਿੱਤਾ ਜਾ ਸਕਦਾ ਹੈ। ਅੰਗਰੇਜ਼ੀ ਬੋਲਣੀ ਵੀ ਅਲਾਊਡ ਹੈ। ਜਵਾਬ ਤਾਂ ਮੈਂ ਪਹਿਲਾ ਪੰਜਾਬੀ ਵਿਚ ਹੀ ਦਿੱਤਾ ਹੈ। ਚਲੋ, ਮੈਂ ਪੰਜਾਬੀ ਵਿਚ ਮੋਟੀਆਂ ਮੋਟੀਆਂ ਗੱਲਾਂ ਤੁਹਾਨੂੰ ਦਸ ਦਿੰਦਾ ਹਾਂ ਪਹਿਲਾਂ ਪ੍ਰਾਇਮਰੀ ਸਕੂਲ ਤੋਂ ਮਿਡਲ ਸਕੂਲ ਅਪਗਰੇਡ ਕਰਨ ਵਾਸਤੇ ਸ਼ਰਤਾਂ ਸੁਣ ਲਓ। ਇਸ ਦੇ ਵਾਸਤੇ ਪਹਿਲੀ ਜਮਾਤ ਤੋਂ 5ਵੀਂ ਜਮਾਤ ਤੱਕ ਘਟੋ ਘੱਟ 150 ਵਿਦਿਆਰਥੀ ਹੋਣੇ ਚਾਹੀਦੇ ਹਨ। ਬਾਰਡਰ, ਬੇਟ, ਬੈਕਵਰਡ ਔਰ ਸਬ-ਮੌਨਟੇਨਸ ਏਰੀਆਜ਼ ਲਈ 20 ਪ੍ਰਤੀਸ਼ਤ ਬੱਚੇ ਘੱਟ ਵੀ ਹੋਣ ਤਾਂ ਫਿਰ ਵੀ ਉਸ ਨੂੰ ਕੰਸਿਡਰ ਕੀਤਾ ਜਾ ਸਕਦਾ ਹੈ। ਜੇ 3 ਕਿਲੋਮੀਟਰ ਦੇ ਅੰਦਰ ਅੰਦਰ ਪਹਿਲਾ ਅਜਿਹਾ ਸਕੂਲ ਨਹੀਂ ਹੈ ਤਾਂ ਫਿਰ ਇਸ ਨੂੰ ਪਹਿਲ ਦਿੱਤੀ ਜਾਵੇਗੀ। ਇਸ ਦੇ ਵਾਸਤੇ ਪਿੰਡ ਦੇ ਕੇਸ ਵਿਚ 2 ਏਕੜ ਦਾ ਪਲੇਅ ਗਰਾਉਂਡ ਹੋਣਾ ਚਾਹੀਦਾ ਹੈ ਅਤੇ ਸ਼ਹਿਰ ਦੇ ਕੇਸ ਵਿਚ ਇਕ ਏਕੜ ਦਾ ਪਲੇਅ ਗਰਾਊਂਡ ਹੋਣਾ ਚਾਹੀਦਾ ਹੈ। ਇਸ ਤੋਂ ਅਗਲੀ ਸ਼ਰਤ ਹੈ ਕਿ ਉਥੇ ਤਕਰੀਬਨ 8 ਕਮਰੇ ਹੋਣੇ ਚਾਹੀਦੇ ਹਨ। ਜੇ ਨਹੀਂ ਹੋਣਗੇ ਤਾਂ ਬਣਵਾਏ ਜਾਣਗੇ।

ਇਸੇ ਤਰ੍ਹਾਂ ਮਿਡਲ ਸਕੂਲ ਤੋਂ ਹਾਈ ਸਕੂਲ ਅਪਗਰੇਡ ਕਰਨ ਦੇ ਵਾਸਤੇ ਘਟੋ ਘਟ 250 ਸਟੂਡੈਂਟਸ ਪ੍ਰਾਇਮਰੀ ਤੋਂ ਮਿਡਲ ਤੱਕ ਹੋਣੇ ਚਾਹੀਦੇ ਹਨ। ਇਸ ਦੇ ਲਈ ਬੇਟ, ਬਾਰਡਰ, ਅਤੇ ਸਬ-ਮਨਟੇਨਜ ਏਰੀਆਂ ਵਾਸਤੇ 20 ਪ੍ਰਤੀਸ਼ਤ ਦੀ ਛੋਟ ਹੈ। ਜੇ 5 ਕਿਲੋਮੀਟਰ ਦੇ ਅੰਦਰ ਅੰਦਰ ਕੋਈ ਹਾਈ ਸਕੂਲ ਨਹੀਂ ਹੈ ਤਾਂ ਉਸ ਨੂੰ ਪਹਿਲ ਦਿਤੀ ਜਾਵੇਗੀ। ਇਸ ਦੇ ਵਾਸਤੇ ਪੇਂਡੂ ਏਰੀਏ ਵਿਚ 4 ਏਕੜ ਅਤੇ ਸ਼ਹਿਰੀ ਏਰੀਏ ਵਿਚ 2 ਏਕੜ ਦਾ ਪਲੇਅ ਗਰਾਊਂਡ ਹੋਣੇ ਚਾਹੀਦੇ ਹਨ। ਜਿਹੜੇ ਕਲਾਸ ਰੂਮਜ਼ ਪਹਿਲਾਂ ਮੌਜੂਦ ਹਨ, ਉਹ ਸਾਰੇ ਪਾ ਕੇ 10 ਕਲਾਸ ਰੂਮਜ਼ ਹੋਣੇ ਚਾਹੀਦੇ ਹਨ। ਇਸ ਦੀ ਬਿਲਡਿੰਗ ਮਿਡਲ ਤੱਕ ਪੰਚਾਇਤ ਦੇ ਰਾਹੀਂ ਬਣਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ।

ਇਸ ਤੋਂ ਬਾਅਦ ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਦੇ ਅਪਗਰੇਡੇਸ਼ਨ ਦੀ ਗੱਲ ਹੈ। ਇਸ ਦੇ ਲਈ 9ਵੀਂ ਅਤੇ 10ਵੀਂ ਜਮਾਤ ਵਿਚ ਘਟੋ ਘਟ 100 ਬੱਚੇ ਹੋਣੇ ਚਾਹੀਦੇ ਹਨ। ਬਾਰਡਰ, ਬੇਟ, ਹਿੱਲੀ ਏਰੀਆਂ ਔਰ ਸਬ-ਮਨਟੇਨਸ ਏਰੀਆਂ ਨੂੰ ਇਸ ਦੇ ਲਈ 20 ਪ੍ਰਤੀਸ਼ਤ ਦੀ ਛੋਟ ਹੈ। ਇਸੇ ਤਰ੍ਹਾਂ ਜੇ 10 ਕਿਲੋਮੀਟਰ ਦੇ ਅੰਦਰ ਅੰਦਰ ਪਹਿਲਾਂ ਅਜਿਹਾ ਕੋਈ ਸਕੂਲ ਨਹੀਂ ਤਾਂ ਉਸ ਨੂੰ ਪਰੇਫਰੈਂਸ ਦਿੱਤੀ ਜਾਵੇਗੀ। ਤਾਕਿ ਬੱਚੇ ਉਨ੍ਹਾਂ ਸਕੂਲਾਂ ਦੇ ਵਿੱਚ ਆਸਾਨੀ ਨਾਲ ਜਾ ਸਕਣ; ਕਿਉਂਕਿ ਇਹ ਵੀ ਦੇਖਿਆ ਜਾਂਦਾ ਹੈ ਕਿ ਸਬ-ਮੌਨਟੇਨੀਅਸ ਏਰੀਆਜ਼ ਅਜਿਹੇ ਵੀ ਹਨ ਜਿੱਥੇ ਬੱਚੇ ਆਸਾਨੀ ਨਾਲ ਸਕੂਲ ਨਹੀਂ ਜਾ ਸਕਦੇ, ਇਸ ਦਾ ਵੀ ਪੂਰਾ ਧਿਆਨ ਰੱਖਿਆ ਜਾਂਦਾ ਹੈ। ਜਿਹੜੀ ਲੋਕਲ ਕਮਿਊਨਿਟੀ ਹੈ ਉਹ ਬਿਲਡਿੰਗ, ਲੈਂਡ ਔਰ ਫੰਡਜ਼ ਵਗੈਰਾ ਦੇਣ ਲਈ ਰਜ਼ਾਮੰਦ ਹੋਵੇ ਉਸ ਨੂੰ ਵੀ ਪਰੇਫਰੈਂਸ ਦਿੱਤੀ ਜਾਵੇਗੀ। ਜਿਹੜੇ ਸੀਨੀਅਰ ਸੈਕੰਡਰੀ ਸਕੂਲ (+2) ਹੋਣਗੇ ਉਸ ਵਾਸਤੇ 14 ਕਮਰੇ ਹੋਣੇ ਚਾਹੀਦੇ ਹਨ ਅਰ ਉਥੇ ਲਬਾਰੇਟਰੀ ਅਤੇ ਪਲੇਅ-ਗਰਾਊਂਡ ਤੋਂ ਇਲਾਵਾ ਹੋਰ ਵੀ ਸਪੇਸ ਹੋਣੀ ਚਾਹੀਦੀ ਹੈ।

ਏਸੇ ਤਰ੍ਹਾਂ ਹੀ ਪੇਂਡੂ ਏਰੀਆਜ਼ ਦੇ ਵਿੱਚ 4 ਤੋਂ 5 ਏਕੜ ਤੱਕ ਜ਼ਮੀਨ ਹੋਣੀ ਚਾਹੀਦੀ ਹੈ, ਖੇਡਾਂ ਵਾਸਤੇ। ਸ਼ਹਿਰੀ ਏਰੀਅਜ਼ ਦੇ ਵਿੱਚ ਇਹ ਘੱਟ ਕੀਤੀ ਜਾ ਸਕਦੀ ਹੈ। ਇਸਦੇ ਵਿੱਚ ਇਹ ਵੀ ਖਿਆਲ ਰੱਖਿਆ

[ਸਿੱਖਿਆ ਮੰਤਰੀ]

ਜਾਂਦਾ ਹੈ ਕਿ ਜੋ ਸਕੂਲ ਅਪਗਰੇਡ ਕੀਤੇ ਜਾਣ ਉਨ੍ਹਾਂ ਵਿੱਚੋਂ 30 ਫੀਸਦੀ ਲੜਕੀਆਂ ਦੇ ਸਕੂਲ ਲਏ ਜਾਣ। ਜਿਨ੍ਹਾਂ ਮੈਟ੍ਰਿਕ ਸਕੂਲਾਂ ਦੇ ਵਿੱਚ ਸਾਇੰਸ ਲਬਾਰੇਟਰੀ ਪਹਿਲਾਂ ਹੀ ਅਵੇਲੇਬਲ ਹਨ ਉਨ੍ਹਾਂ ਨੂੰ ਵੀ ਪਰੈਫਰੈਂਸ ਦਿੱਤੀ ਜਾਂਦੀ ਹੈ। ਮੋਟੇ ਤੌਰ ਤੇ ਤਾਂ ਇਹੀ ਕਰਾਇਟੇਰੀਆ ਹੈ।

**ਸ੍ਰੀ ਸਤਨਾਮ ਸਿੰਘ ਕੈਂਥ:** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰੇਲ ਕੋਚ ਫੈਕਟਰੀ ਦਾ ਨੀਂਹ ਪੱਥਰ ਸ੍ਰੀ ਰਾਜੀਵ ਗਾਂਧੀ ਜੀ ਪ੍ਰਧਾਨ ਮੰਤਰੀ ਨੇ ਰੱਖਿਆ ਸੀ, ਇਨ੍ਹਾਂ ਨੇ ਜੋ ਸ਼ਰਤਾਂ ਦੱਸੀਆਂ ਹਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ 8 ਹਜ਼ਾਰ ਦੇ ਕਰੀਬ ਮੁਲਾਜ਼ਮ ਹਨ ਔਰ ਜਿਹੜਾ ਉਥੇ ਸਕੂਲ ਹੈ ਉਹ ਇਨ੍ਹਾਂ ਵੱਲੋਂ ਦੱਸੀਆਂ ਗਈਆਂ ਲਗਭੱਗ ਸਾਰੀਆਂ ਹੀ ਸ਼ਰਤਾਂ ਪੂਰੀਆਂ ਕਰਦਾ ਹੈ। ਇਸ ਤੋਂ ਇਲਾਵਾ ਉਥੇ 10-11 ਕਿਲੋਮੀਟਰ ਤੱਕ ਹੋਰ ਕੋਈ ਸਕੂਲ ਨਹੀਂ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਪ੍ਰਾਇਮਰੀ ਸਕੂਲ ਨੂੰ ਹਾਈ ਸਕੂਲ ਅਪਗਰੇਡ ਕਰ ਦਿੱਤਾ ਜਾਵੇ। ਇਸ ਤਰ੍ਹਾਂ ਕਰਨ ਨਾਲ ਜਿਹੜੇ ਉਥੇ ਹਜ਼ਾਰਾਂ ਮੁਲਾਜ਼ਮ ਹਨ ਉਨ੍ਹਾਂ ਨੂੰ ਕਾਫੀ ਸੁਵਿਧਾ ਹੋ ਸਕੇਗੀ।

**ਮੰਤਰੀ:** ਸਪੀਕਰ ਸਹਿਬ, ਜਿਸ ਤਰ੍ਹਾਂ ਮੇਰੇ ਵੱਲੋਂ ਦਿੱਤੇ ਗਏ ਪਹਿਲੇ ਉੱਤਰ ਤੋਂ ਹੀ ਸਪਸ਼ਟ ਹੈ ਕਿ ਪਿਛਲੇ ਕਈ ਸਾਲਾਂ ਵਿੱਚ ਕੋਈ ਸਕੂਲ ਅਪਗ੍ਰੇਡ ਨਹੀਂ ਕੀਤੇ ਗਏ। ਇਸ ਸਾਲ ਹੀ 200 ਪ੍ਰਾਇਮਰੀ ਤੋਂ ਮਿਡਲ, 150 ਮਿਡਲ ਤੋਂ ਹਾਈ ਅਤੇ 120 ਹਾਈ ਸਕੂਲਾਂ ਤੋਂ ਸੀਨੀਅਰ ਸੈਕੰਡਰੀ ਸਕੂਲ ਅਪਗ੍ਰੇਡ ਕੀਤੇ ਗਏ ਹਨ। ਪਿਛਲੇ ਸਾਲਾਂ ਵਿਚ ਅਜਿਹਾ ਨਾ ਹੋਣ ਕਰਕੇ ਡੀਮਾਂਡ ਵੀ ਬਹੁਤ ਵਧੀ ਹੈ ਔਰ ਇਸ ਕਿਸਮ ਦੀਆਂ ਸ਼ਰਤਾਂ ਪੂਰੀਆਂ ਕਰਨ ਵਾਲੇ ਸਕੂਲ ਵੀ ਬਹੁਤ ਹਨ। ਲੇਕਿਨ ਸਰਕਾਰ ਦੇ ਫਾਇਨਾਂਸ ਦੇ ਅਨੁਸਾਰ ਹੀ ਉਨ੍ਹਾਂ ਨੂੰ ਵਿਚਾਰਿਆ ਜਾਵੇਗਾ।

**श्रीमती लक्ष्मीकांता चावला :** अध्यक्ष महोदय,

(ਆਵਾਜ਼ਾਂ : ਪੰਜਾਬੀ ਵਿਚ ਬੋਲੋ ਜੀ)

जिसको हिन्दी समझ नहीं आती उसके लिए मैं अनुवाद करुंगी। (विघ्न) मास्टर जी क्या अनुवाद करेंगे। मुझे मालूम नहीं मास्टर जी ने कितनी एम० ए० पास की हुई हैं लेकिन मैंने तीन भाषाओं में एम० ए० पास की हुई हैं।

(विघ्न)

**Mr. Speaker :** Mr. Vijay Kumar Sathi, sit down. Don't interrupt her.

**श्रीमती लक्ष्मीकांता चावला :** अध्यक्ष महोदय, पहली बात तो यह है कि मंत्री जी जो कहते हैं कि जानकारी सदन की टेबल पर नहीं रख दी गई है वह जानकारी सदन की टेबल पर नहीं रखी जाती बल्कि मैंबर को सीधी पहुंचाई जाती है। मैंने एक प्रश्न किया था उसकी जानकारी मुझे भेज दी गई थी जिससे सारे सदन को इसके बारे में पता नहीं लगता। स्कूल अपग्रेड करने के बारे में भी सूचना सदन की टेबल पर रखी जानी चाहिये थी कि कितने स्कूल अपग्रेड किये गये। अब मेरा प्रश्न यह है कि 1992 से 1994 तक अमृतसर में कितने +2 स्कूल अपग्रेड किये गये और 1994-95 में जो स्कूल अभी अपग्रेड करने हैं उनमें से अमृतसर को कितना हिस्सा दिया जायेगा।

**ਸ੍ਰੀ ਸਪੀਕਰ:** ਜਿੱਥੋਂ ਤੱਕ ਸਵਾਲ ਹੈ ਇਨਫਰਮੇਸ਼ਨ ਸਦਨ ਦੀ ਟੇਬਲ ਤੇ ਰੱਖਣ ਦਾ, ਇਹ ਤਾਂ ਉਥੇ ਹੀ ਰੱਖੀ ਜਾਂਦੀ ਹੈ ਮੈਂਬਰ ਸਾਹਿਬਾਨ ਦੇਖ ਸਕਦੇ ਹਨ। ਜਿਸ ਦਾ ਸਵਾਲ ਹੁੰਦਾ ਹੈ ਉਸ ਨੂੰ ਵੀ ਭੇਜ ਦਿੱਤੀ ਜਾਂਦੀ ਹੈ।

**ਮੰਤਰੀ:** ਸਪੀਕਰ ਸਾਹਿਬ, ਅੰਮ੍ਰਿਤਸਰ ਜ਼ਿਲ੍ਹੇ ਵਿੱਚ 1991-92 ਵਿੱਚ ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲ 7 ਬਣਾਏ ਗਏ ਹਨ। ਇਸ ਸਾਲ 1993-94 ਵਿੱਚ ਪ੍ਰਾਇਮਰੀ ਤੋਂ ਮਿਡਲ 17 ਅਤੇ ਮਿਡਲ ਤੋਂ ਹਾਈ 9 ਅਤੇ 12 ਸਕੂਲ ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲ ਅਪਗ੍ਰੇਡ ਕੀਤੇ ਗਏ ਹਨ।

---

**ਜ਼ਿਲ੍ਹਾ ਫਰੀਦਕੋਟ ਵਿਚ ਬੀ. ਐਡ. ਦੀਆਂ ਖਾਲੀ ਪਈਆਂ ਆਸਾਮੀਆਂ ਭਰਨ ਬਾਰੇ**

*1495. **ਸ੍ਰੀ ਉਪਿੰਦਰ ਕੁਮਾਰ ਸ਼ਰਮਾ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਰੀਦਕੋਟ ਦੇ ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਬੀ.ਐਡ. ਟੀਚਰਾਂ ਦੀਆਂ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਸਰਕਾਰ ਨੇ ਇਨ੍ਹਾਂ ਨੂੰ ਭਰਨ ਸਬੰਧੀ ਕੀ ਕਦਮ ਚੁੱਕੇ ਹਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ:** ਜ਼ਿਲ੍ਹਾ ਫਰੀਦਕੋਟ ਵਿਚ ਬੀ.ਐਡ. ਅਧਿਆਪਕਾਂ ਦੀਆਂ ਵਿਸ਼ੇਵਾਰ ਖਾਲੀ ਪੋਸਟਾਂ ਹੇਠ ਲਿਖੇ ਅਨੁਸਾਰ ਉਪਲਬਧ ਹਨ :—

| ਲੜੀ ਨੰ: | ਵਿਸ਼ਾ | | ਗਿਣਤੀ |
|---|---|---|---|
| 1 | ਸੋਸ਼ਲ ਸਟੱਡੀ | .. | 2 |
| 2 | ਹਿਸਾਬ | .. | 3 |
| 3 | ਹਿੰਦੀ | .. | 9 |
| 4 | ਪੰਜਾਬੀ | .. | 7 |
| 5 | ਡੀ.ਪੀ.ਈ | .. | 14 |
| 6 | ਖੇਤੀਬਾੜੀ | .. | 4 |
| 7 | ਸੰਗੀਤ | .. | 3 |
| 8 | ਆਰਟਸ ਮਾਸਟਰ | .. | 1 |
| 9 | ਸਾਇੰਸ | .. | 62 |
| | ਕੁੱਲ | .. | 105 |

[ ਸਿੱਖਿਆ ਮੰਤਰੀ ]

ਇਸ ਸਬੰਧ ਵਿਚ ਸੂਚਿਤ ਕੀਤਾ ਜਾਂਦਾ ਹੈ ਕਿ ਚੇਅਰਮੈਨ ਨੇ ਵਿਭਾਗੀ ਚੋਣ ਕਮੇਟੀ ਵੱਲੋਂ ਵੱਖ ਵੱਖ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਦੇ ਨਾਵਾਂ ਦੀ ਸਿਫਾਰਸ਼ ਕੀਤੀ ਹੈ। ਸੋਸ਼ਲ ਸਟੱਡੀ, ਹਿਸਾਬ, ਹਿੰਦੀ ਅਤੇ ਪੰਜਾਬੀ ਦੇ ਚੁਣੇ ਹੋਏ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਡਾਇਰੈਕਟੋਰੇਟ ਵੱਲੋਂ ਜਾਰੀ ਕੀਤੇ ਜਾ ਚੁੱਕੇ ਹਨ। ਬੀ.ਐੱਡ ਟੀਚਰਾਂ ਦੇ ਦੂਜੇ ਵਿਸ਼ਿਆਂ ਦੀਆਂ ਖਾਲੀ ਪੋਸਟਾਂ ਭੀ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ। ਉਪਰੋਕਤ ਵਿਸ਼ਿਆਂ ਦੀਆਂ ਬਾਕੀ ਬਚਦੀਆਂ ਖਾਲੀ ਪੋਸਟਾਂ ਵੇਟਿੰਗ ਲਿਸਟ ਦੇ ਉਮੀਦਵਾਰਾਂ ਵਿਚੋਂ ਭਰੀਆਂ ਜਾਣਗੀਆਂ।

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ:** ਸਪੀਕਰ ਸਾਹਿਬ ਮੈਂ ਵਿਦਿਆ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਜੋ ਵਿਭਾਗੀ ਕਮੇਟੀਆਂ ਨੇ ਇੰਟਰਵਿਊ ਕੀਤੀ ਸੀ ਅਤੇ ਜਿਹੜੀਆਂ ਵੈਕੇਂਸੀਆਂ ਕਾਫੀ ਦੇਰ ਤੋਂ ਪੈਂਡਿੰਗ ਚਲ ਰਹੀਆਂ ਸਨ, ਉਪਰਾਲੇ ਕਰਕੇ ਉਹ ਭਰਨ ਦੀ ਕੋਸ਼ਿਸ਼ ਕੀਤੀ ਹੈ। ਉਥੇ ਮੈਂ ਇਹ ਪੁੱਛਣਾ ਚਹੁੰਦਾ ਹਾਂ ਕਿ ਜਵਾਬ ਦੇ ਮੁਤਾਬਿਕ ਸਾਇੰਸ ਮਾਸਟਰਾਂ ਦੀਆਂ 62 ਅਸਾਮੀਆਂ ਫਰੀਦਕੋਟ ਜ਼ਿਲ੍ਹੇ ਵਿਚ ਖਾਲੀ ਪਈਆਂ ਹਨ। ਸੋਸ਼ਲ ਸਟੱਡੀ, ਹਿੰਦੀ ਅਤੇ ਮੈਥੇਮੈਟਿਕਸ ਦੀਆਂ ਅਸਾਮੀਆਂ ਵੀ ਖਾਲੀ ਹਨ। ਇਹ ਸਾਇੰਸ ਟੀਚਰਾਂ ਦੀਆਂ ਆਸਾਮੀਆਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ ?

**ਮੰਤਰੀ:** ਸਾਇੰਸ ਦੀਆਂ ਲਿਸਟਾਂ ਵੀ ਸਿਲੈਕਸ਼ਨ ਕਮੇਟੀ ਵੱਲੋਂ ਤਿਆਰ ਕੀਤੀਆਂ ਜਾ ਰਹੀਆਂ ਹਨ। ਥੋੜੇ ਜਿਹੇ ਦਿਨਾਂ ਵਿਚ, ਤਕਰੀਬਨ 15 ਕੁ ਦਿਨਾਂ ਵਿਚ ਇਹ ਵੀ ਭਰ ਦਿੱਤੀਆਂ ਜਾਣਗੀਆਂ।

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ::** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿਦਿਆ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਖਾਸ ਕਰਕੇ ਸਾਡੇ ਕੰਗਵਾਲਾ, ਸਰਾਵਾਂ ਤੇ ਸੜਾਕ ਜਿਹੇ ਹਾਈ ਸਕੂਲਾਂ ਵਿਚ ਕੁਝ ਟੀਚਰਾਂ ਦੀਆਂ ਆਸਾਮੀਆਂ ਖਾਲੀ ਪਈਆਂ ਹਨ। ਉਹ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

**ਮੰਤਰੀ:** ਅਸਾਮੀਆਂ ਸਾਰੀਆਂ ਹੀ ਭਰ ਦਿੱਤੀਆਂ ਜਾਣਗੀਆਂ। ਮਾਨਯੋਗ ਮੈਂਬਰ ਨੂੰ ਟੋਟਲ ਅਸਾਮੀਆਂ ਬਾਰੇ ਦੱਸਿਆ ਗਿਆ ਹੈ। ਬਾਕੀ ਜਿਹੜੀਆਂ ਖ਼ਾਲੀ ਹਨ, ਉਹ ਵੀ ਥੋੜੇ ਸਮੇਂ ਵਿਚ ਭਰ ਦਿੱਤੀਆਂ ਜਾਣਗੀਆਂ।

**ਸਰਦਾਰ ਹਰਗੋਪਾਲ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਇਸ ਸਦਨ ਵਿੱਚ ਯਕੀਨ ਦਿਵਾਉਣਗੇ ਕਿ ਜਿਹੜੀਆਂ ਵੀ ਪੋਸਟਾਂ ਭਰੀਆਂ ਜਾਣਗੀਆਂ ਉਹ ਸਾਰੀਆਂ ਮੈਰਿਟ ਦੇ ਅਧਾਰ ਤੇ ਭਰੀਆਂ ਜਾਣਗੀਆਂ?

**ਮੰਤਰੀ::** ਕਿਰਪਾ ਕਰਕੇ ਇਹ ਸਪਲੀਮੈਂਟਰੀ ਦੁਬਾਰਾ ਰੀਪੀਟ ਕਰ ਦਿਓ।

**ਸਰਦਾਰ ਹਰਗੋਪਾਲ ਸਿੰਘ:** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਆਸਾਮੀਆਂ ਭਰੀਆਂ ਜਾਣਗੀਆਂ ਕੀ ਉਹ ਸਾਰੀਆਂ ਮੈਰਿਟ ਦੇ ਅਧਾਰ ਤੇ ਭਰੀਆਂ ਜਾਣਗੀਆਂ ?

**ਮੰਤਰੀ:** ਸਿਲੈਕਸ਼ਨ ਕਮੇਟੀਆਂ ਵੱਲੋਂ ਲਿਸਟਾਂ ਤਿਆਰ ਕੀਤੀਆਂ ਜਾ ਰਹੀਆਂ ਹਨ ਅਤੇ ਸਾਰੀਆਂ ਹੀ ਪੋਸਟਾਂ ਥੋੜੇ ਸਮੇਂ ਵਿਚ ਭਰੀਆਂ ਦਿੱਤੀਆਂ ਜਾਣਗੀਆਂ।

**ਸਰਦਾਰ ਹਰਗੋਪਾਲ ਸਿੰਘ:** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਦਾ ਜਵਾਬ ਠੀਕ ਨਹੀਂ ਆਇਆ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਸਾਡੀ ਜਾਣਕਾਰੀ ਹੈ ਕਿ ਸਿਖਿਆ ਵਿਭਾਗ ਵਿਚ ਜੋ ਲਿਸਟਾਂ ਬਣ ਰਹੀਆਂ ਹਨ, ਉਨ੍ਹਾਂ ਵਿੱਚ ਸਰਕਾਰ ਦੇ ਵਿਧਾਇਕਾਂ ਵਾਸਤੇ ਕੋਟਾ ਫਿਕਸ ਕੀਤਾ ਗਿਆ ਹੈ ਅਤੇ ਉਨ੍ਹਾਂ ਕੋਲੋਂ ਲਿਸਟਾਂ ਮੰਗੀਆਂ ਗਈਆਂ ਹਨ । ਕੀ ਸਾਨੂੰ ਮੈਰਿਟ ਲਿਸਟ ਦੇਖਣ ਨੂੰ ਮਿਲੇਗੀ ਕਿ ਵਾਸਤਵਿਕ ਵਿੱਚ ਹੀ ਮੈਰਿਟ ਦੇ ਅਧਾਰ ਤੇ ਪੋਸਟਾਂ ਭਰੀਆਂ ਗਈਆਂ ਹਨ ।

**ਮੰਤਰੀ** : ਇਹ ਠੀਕ ਨਹੀਂ ਹੈ। ਕੋਈ ਵੀ ਕੋਟਾ ਫਿਕਸ ਨਹੀਂ ਕੀਤਾ ਗਿਆ ਹੈ ਤੇ ਨਾ ਕੋਈ ਲਿਸਟਾਂ ਮੰਗੀਆਂ ਗਈਆਂ ਹਨ । ਸਿਲੈਕਸ਼ਨ ਕਮੇਟੀਆਂ ਦੀਆਂ ਸਿਫਾਰਸ਼ਾਂ ਅਨੁਸਾਰ ਹੀ ਰੱਖੇ ਜਾਣਗੇ ।

**श्री मती लक्ष्मी कांता चावला** : स्पीकर साहिब, मैं आपके द्वारा मंत्री जी से यह जानना चाहती हूं कि बहुत सारे ऐसे टीचरज़ हैं जिनको सिलैक्ट नहीं किया गया बल्कि रिजैक्ट किया गया है और उनके नंबर, डवीजन और मैरिट उन लोगों से ज़यादा है जिनको सिलैक्ट किया गया है । अगर उनके सामने ऐसे केस आयें तो क्या वह सिलैक्ट किये गये कैंडीडेटों को रिजैक्ट करेंगे ।

**ਮੰਤਰੀ**: ਜਿਹੜੀਆਂ ਸਿਲੈਕਸ਼ਨ ਕਮੇਟੀਆਂ ਹਨ ਉਹ ਕਰਾਈਟੇਰੀਏ ਦੇ ਮੁਤਾਬਿਕ ਹੀ ਚੋਣ ਕਰਦੀਆਂ ਹਨ। ਇੰਟਰਵਿਊ ਵਿੱਚ ਕਈ ਪੱਖ ਦੇਖੇ ਜਾਂਦੇ ਹਨ, ਉਨ੍ਹਾਂ ਦੀ ਇੰਟਰਵਿਊ ਦੇ ਨੰਬਰ ਵੀ ਹੋ ਸਕਦੇ ਹਨ, ਜਨਰਲ ਨਾਲੇਜ ਦੇ ਨੰਬਰ ਵੀ ਹੋ ਸਕਦੇ ਹਨ। ਕੇਵਲ ਅਕਾਡਮਿਕ ਰਿਕਾਰਡ ਹੀ ਨਹੀਂ ਦੇਖਿਆ ਜਾਂਦਾ। ਬਕਾਇਦਾ ਨਾਰਮਜ ਦੇ ਮੁਤਾਬਿਕ ਹੀ ਉਹ ਚੋਣ ਕਰਦੀਆਂ ਹਨ :

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਜੇਕਰ ਕੋਈ ਗੋਲਡ ਮੈਡਲਿਸਟ ਰਹਿ ਗਿਆ ਹੋਵੇ ਅਤੇ ਥਰਡ ਡਵੀਜਨ ਵਾਲਾ ਸਿਲੈਕਟ ਹੋਵੇ ਤਾਂ ਕੀ ਮੰਤਰੀ ਜੀ ਉਸ ਨੂੰ ਰਿਜੈਕਟ ਕਰਵਾਉਣਗੇ?

**ਮੰਤਰੀ** : ਮੈਂ, ਸਰ, ਪਹਿਲਾਂ ਹੀ ਕਹਿ ਦਿਤਾ ਹੈ ਕਿ ਸਿਲੈਕਸ਼ਨ ਕਮੇਟੀ ਤੇ ਵਿਸ਼ਵਾਸ਼ ਕਰਨਾ ਚਾਹੀਦਾ ਹੈ। ਅਜੇ ਉਨ੍ਹਾਂ ਦਾ ਕੰਮ ਚਲ ਰਿਹਾ ਹੈ। ਸਿਲੈਕਸ਼ਨ ਲਿਸਟ ਨਿਕਲੇਗੀ ਉਸ ਤੋਂ ਬਾਅਦ ਅਗਰ ਕੋਈ ਕੰਪਲੇਂਟ ਆਏਗੀ ਤਾਂ ਦੇਖ ਲਵਾਂਗੇ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਜੋ ਲਕਸ਼ਮੀ ਕਾਂਤਾ ਚਾਵਲਾ ਦਾ ਸਵਾਲ ਹੈ ਉਸ ਦਾ ਪੂਰਾ ਜਵਾਬ ਨਹੀਂ ਆਇਆ । Does Minister assure the house that he will look into the matter and appoint a person who is held appropriate in the matter ?

**ਮੰਤਰੀ** : ਸਪੀਕਰ ਸਾਹਿਬ, ਕੋਈ ਐਸੀ ਗੱਲ ਨਹੀਂ । ਜੇ ਕੋਈ ਐਸਾ ਕੇਸ ਸਾਡੇ ਨੋਟਿਸ ਵਿਚ ਆਵੇਗਾ ਤਾਂ ਬਾਅਦ ਵਿੱਚ ਉਸ ਤੇ ਸਰਕਾਰ ਜੋ ਕਰ ਸਕਦੀ ਹੈ, ਉਹ ਕਰੇਗੀ । ਸਰਕਾਰ ਨਿਯਮਾਂ ਅਨੁਸਾਰ ਕੰਮ ਕਰਦੀ ਹੈ। ਸਰਕਾਰ ਪਬਲੀਕਲੀ ਤਾਂ ਇਹ ਕਹਿ ਨਹੀਂ ਸਕਦੀ ਕਿ ਇਹ ਕਰ ਦਿਆਂਗੇ ।

---

### ਅਨੁਸੂਚਿਤ ਜਾਤੀਆਂ ਨੂੰ ਇਕ ਪੁਆਇੰਟ ਬਲਬ ਕੁਨੈਕਸ਼ਨ ਦੇਣਾ

*1582. **ਸਰਦਾਰ ਸ਼ਮਸ਼ੇਰ ਸਿੰਘ ਰਾਏ** : ਕੀ ਸਮਾਜ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਅਨੁਸੂਚਿਤ ਜਾਤੀਆਂ ਨੂੰ "ਇਕ ਪੁਆਇੰਟ ਬਲਬ" ਕੁਨੈਕਸ਼ਨ ਦੇਣ ਦੀ ਕੋਈ ਸਕੀਮ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਕੁਨੈਕਸ਼ਨਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਹੁਣ ਤੱਕ ਦਿਤੇ ਗਏ ਹਨ ਅਤੇ ਉਕਤ ਕੰਮ ਕਿਸ ਏਜੰਸੀ ਨੂੰ ਦਿਤਾ ਗਿਆ ਹੈ ?

**Chaudhary Jagjit Singh** : Yes Sir, A scheme known as 'One electric point to every unelectrified Scheduled caste house-hold' was introduced in 1986-87. So for under this scheme 98,856 connections have been provided. The work was got executed through 47 contractors duly approved by the Punjab State Electricity Board. The detail of Executing Agencies is annexed.

EXECUTING AGENCIES

1. M/s Sachdeva Electric Works, Patiala.
2. Punjab Scheduled Castes Land Development and Finance Corporation.
3. Gupta Electric Company, Rajpura.
4. Kishan Electric Company, Bhadson.
5. Amarjit Rai Goel, Samana.
6. M/s Garg Radio and Electric Services, Rampura Phool, Distt. Bhatinda.
7. M/s Kashmiri Lal Garg Radio, Rampura Phool, District Bhatinda.
8. M/s Kakar Electric, Roop Nagar.
9. Banga Electric, Anandpur Sahib.
10. Hans Electric Works, Anandpur Sahib.
11. Kang Electric Works, Roop Nagar.
12. Moti Electric Works, Roop Nagar.
13. Dashmesh Electric Works, Roop Nagar.
14. Beant Electric Works, Roop Nagar.
15. Bachan Electric Works, Anandpur Sahib.
16. Kang Electric Works, Morinda.
17. Guru Nanak Electric Works, Sohal Gurdaspu r.
18. Raghbir Chand Marwaha, Dera Baba Nanak.
19. Bhiwani Electric Store, Ludhiana.
20. Guru Nanak Electric Store, Ludhiana.
21. Faquir Chand Sharma, Govt. Contractor, Amritsar.
22. Leeko Electric Company, Amritsar.
23. Hind Contractors and Suppliers, Sector 18-D, Chandigarh.
24. Megh Raj, Rama Mandi Bhatinda.
25. Gupta Electric, Bhatinda.
26. Megh Electric, Mehna Chowk, Bhatinda.
27. M/s Upkar Electrical, Jalandhar.

28. M/s Ohri Training, Nawan Shahar.

29. Sharda Electric Works, Jalandhar.

30. Momi Electric Works, Philaur.

31. Ashoka Electric Store, Faridkot.

32. R. K. Electric Company, Moga.

33. Hind Electric Store, Malan

34. Sh. Parminder Singh Contractor, Sultanpur Lodhi.

35. Apline Trading Company, Sector 37-D, Chandigarh.

36 Jagjeet Electric Works, College road, Barnala

37 Sadeek Electric Store, Malerkotla.

38 Punjab Electric Corporation, Munk.

39. Janta Electric House, Sangrur.

40. Surinder Pal Govt. Contractor Sangrur.

41. Kartar Singh, Govt. Contractor Sunam.

42. D. K. Radio, Ferozepur.

43. Milap Electric Store, Jalalabad.

44. Shiv Electric Store, Abohar.

45. R. K. Electric Works, Moga.

46. Mehta Electric Store, Zeera.

47. Happy Electric, Ferozepur.

**ਸਰਦਾਰ ਸ਼ਮਸ਼ੇਰ ਸਿੰਘ ਰਾਏ:** : ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਦੱਸਣਗੇ ਕਿ ਕੀ ਇਨ੍ਹਾਂ ਨੇ ਪਹਿਲਾਂ ਆਇਡੈਂਟੀਫਾਈ ਕੀਤਾ ਹੈ ਕਿ ਕਿਤਨੀਆਂ ਅਜਿਹੀਆਂ ਸ਼ਡਿਊਲਡ ਕਾਸਟ ਫੈਮਲੀਜ਼ ਹਨ ਜਿਨ੍ਹਾਂ ਦੇ ਘਰ ਇਲੈਕਟਰੀਫੀਕੇਸ਼ਨ ਨਹੀਂ ਹੋਈ ਹੈ ਜਾਂ ਬਿਜਲੀ ਦਾ ਕੁਨੈਕਸ਼ਨ ਨਹੀਂ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਪੁਛਿਆ ਸੀ ਕਿ ਕਿਤਨੇ ਘਰਾਂ ਵਿੱਚ ਬਿਜਲੀ ਦੇ ਕੁਨੈਕਸ਼ਨ ਦਿਤੇ ਗਏ ਹਨ ਅਤੇ ਕਿਹੜੀ ਏਜੰਸੀ ਦੀ ਮਾਰਫਤ ਦਿਤੇ ਗਏ ਹਨ ਅਤੇ ਕਿਹੜੀ ਸਕੀਮ ਅਧੀਨ ਲਾਗੂ ਹੈ, ਉਸ ਦੇ ਮੁਤਾਬਿਕ ਜਵਾਬ ਦੇ ਦਿਤਾ ਹੈ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਮਿਲਿਆ। ਸਵਾਲ ਇਹ ਹੈ ਕਿ ਕੀ ਇਹ ਆਈਡੈਂਟੀਫਾਈ ਕੀਤਾ ਗਿਆ ਹੈ ਕਿ ਕਿਤਨੇ ਸ਼ਡਿਊਲਡ ਕਾਸਟਸ ਫੈਮਲੀਜ਼ ਦੇ ਘਰ ਹਨ ਜਿੱਥੇ ਬਿਜਲੀ ਨਹੀਂ ਸੀ. ਉਨ੍ਹਾਂ ਵਿਚੋਂ ਕਿੰਨਿਆਂ ਨੂੰ ਬਿਜਲੀ ਪ੍ਰੋਵਾਈਡ ਕਰ ਦਿਤੀ ਗਈ ਹੈ ਅਤੇ ਕਿਤਨੇ ਰਹਿੰਦੇ ਹਨ ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਹ ਸਕੀਮ 1986-87 ਦੀ ਹੈ ਉਸ ਸਮੇਂ ਜਿਨ੍ਹਾਂ ਸ਼ਡਿਊਲਡ ਕਾਸਟਸ ਫੈਮਿਲੀਜ਼ ਦੇ ਘਰਾਂ ਵਿਚ ਬਿਜਲੀ ਦੇ ਪੁਆਇੰਟ ਨਹੀਂ ਸੀ ਜੋ ਐਪਲੀਕੇਸ਼ਨਾਂ ਉਸ ਵੇਲੇ ਪ੍ਰਾਪਤ ਹੋਈਆਂ ਉਹ ਕੰਸਿਡਰ ਕੀਤੀਆਂ ਗਈਆਂ ਅਤੇ ਉਨ੍ਹਾਂ ਦੇ ਮੁਤਾਬਿਕ ਕੁਨੈਕਸ਼ਨ ਦਿਤੇ ਗਏ ਹਨ।

**ਸ੍ਰੀ ਸਪੀਕਰ** : ਮੰਤਰੀ ਜੀ, ਰਾਏ ਸਾਹਿਬ ਦਾ ਸਵਾਲ ਸੀ ਕਿ ਕੀ ਕੋਈ ਸਰਵੇ ਕਰਵਾਇਆ ਗਿਆ ਸੀ ਜਿਸ ਦੇ ਮੁਤਾਬਿਕ ਪਤਾ ਹੋਵੇ ਕਿ ਕਿਤਨੇ ਅਨੁਸੂਚਿਤ ਜਾਤੀਆਂ ਦੇ ਪ੍ਰੀਵਾਰਾਂ ਦੇ ਘਰ ਬਿਜਲੀ ਨਹੀਂ, ਉਨ੍ਹਾਂ ਵਿਚੋਂ ਕਿਤਨੇ ਘਰਾਂ ਵਿੱਚ ਕੁਨੈਕਸ਼ਨ ਦੇ ਦਿਤੇ ਗਏ ਹਨ ਅਤੇ ਕਿੰਨੇ ਬਾਕੀ ਰਹਿੰਦੇ ਹਨ।

**ਰਾਜ ਮੰਤਰੀ**: ਸਪੀਕਰ ਸਾਹਿਬ, ਉਸ ਵੇਲੇ ਕੋਈ ਅਜਿਹਾ ਸਰਵੇ ਨਹੀਂ ਕੀਤਾ ਗਿਆ।

**ਸ੍ਰੀ ਸਪੀਕਰ** : ਕਾਮਰੇਡ ਅਜਾਇਬ ਸਿੰਘ ਰੌਂਤਾ।

**Sardar Shamsher Singh Rai** : Sir, it is my question, let me complete first.

**Mr. Speaker** : Mr. Raunta, please sit down. Let him complete his question.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਰ, ਮੇਰਾ ਸਵਾਲ ਇਹ ਹੈ ਕਿ ਕੀ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਕਦੋਂ ਤੱਕ ਇਹ ਆਈਡੈਂਟੀਫਾਈ ਕਰਾਉਣਗੇ ਕਿ ਇੰਨੇ ਘਰਾਂ ਵਿਚ ਬਿਜਲੀ ਦੇਣੀ ਰਹਿੰਦੀ ਹੈ ਅਤੇ ਕਦੋਂ ਤੱਕ ਉਨ੍ਹਾਂ ਘਰਾਂ ਵਿੱਚ ਬਿਜਲੀ ਦੇ ਕੁਨੈਕਸ਼ਨ ਦੇ ਦਿਤੇ ਜਾਣਗੇ। ਮੰਤਰੀ ਜੀ ਨੂੰ ਬਾਊਂਡ-ਡਾਊਨ ਕਰਨਾ ਚਾਹੀਦਾ ਹੈ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਸਕੀਮ ਹੈ, ਇਸ ਦੇ ਵਾਸਤੇ ਸਾਲ 1993-94 ਲਈ ਕੋਈ ਪੈਸਾ ਨਹੀਂ ਰੱਖਿਆ ਗਿਆ, ਇਸ ਲਈ ਦੱਸਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਦੇ ਘਰਾਂ ਵਿਚ ਮੁਫਤ ਬਲਬ ਲਗਾਉਣ ਵਾਸਤੇ ਜਿਹੜੀ ਪਾਲਿਸੀ ਬਣਾਈ ਹੈ, ਉਸ ਸਬੰਧ ਵਿਚ ਪਿੰਡ ਮਦੇਕੇ ਵਿਚ ਬਲਵਿੰਦਰ ਸਿੰਘ ਅਤੇ ਖੇਤ ਸਿੰਘ ਦਾ ਨਾਂ ਦੋ ਪੰਚਾਂ ਨੇ 110 ਰੁਪਏ ਨਿਸ਼ਾਨ ਸਿੰਘ ਜੇ. ਈ. ਦੇ ਨਾਂ ਤੇ ਹਰ ਘਰ ਵਿਚੋਂ ਇਕੱਠੇ ਕੀਤੇ। ਉਨ੍ਹਾਂ ਵਿਰੁੱਧ ਇਨਕੁਆਰੀ ਹੋ ਗਈ ਹੈ। ਮੇਰੇ ਕੋਲ ਹਵਾਲੇ ਲਈ ਐਫੀਡਵਿਟ ਦੀ ਕਾਪੀ ਵੀ ਹੈ। ਕੀ ਸਰਕਾਰ ਉਨ੍ਹਾਂ ਦੇ ਖਿਲਾਫ ਕਾਰਵਾਈ ਕਰੇਗੀ ?

**ਰਾਜ ਮੰਤਰੀ** : ਇਹ ਆਪਣੀ ਸ਼ਿਕਾਇਤ ਦੇ ਦੇਣ, ਸਰਕਾਰ ਉਸ ਤੇ ਜ਼ਰੂਰ ਇਨਕੁਆਇਰੀ ਕਰੇਗੀ।

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਭਲਾਈ ਮੰਤਰੀ ਜੀ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਸਕੀਮ ਇੱਕ ਪੁਆਇੰਟ ਬਲਬ ਸ਼ਡਿਊਲਡ ਕਾਸਟਸ ਨੂੰ ਲਗਾਉਣ ਵਾਸਤੇ ਪ੍ਰੋਵਾਈਡ ਕੀਤੀ ਹੈ, ਕੀ ਸਰਕਾਰ ਨੇ ਉਸ ਸਬੰਧ ਵਿਚ ਕੋਈ ਨਵੀਆਂ ਇਨਸਟਰਕਸ਼ਨਜ਼ ਜਾਰੀ ਕੀਤੀਆਂ ਹਨ ਕਿ ਬਲਬ ਲਗਾਉਣ ਤੋਂ ਪਹਿਲਾਂ 160 ਰੁ: ਸਿਕਿਉਰਟੀ ਲਈ ਜਾਵੇ। ਕੀ ਇਹ ਸਕੀਮ ਸਰਕਾਰ ਨੇ ਲਾਗੂ ਕੀਤੀ ਹੈ ਜਾਂ ਫਿਰ ਉਹ ਬਿਜਲੀ ਵਾਲੇ ਆਪਣੇ ਕੋਲੋਂ ਪੈਸੇ ਉਗਰਾਹ ਰਹੇ ਹਨ?

**ਰਾਜ ਮੰਤਰੀ** : ਇਹ ਕੁਐਸਚਨ ਰਪੀਟ ਕਰ ਦੇਣ, ਮੈਨੂੰ ਸਮਝ ਨਹੀਂ ਆਇਆ।

**ਸ੍ਰੀ ਸਪੀਕਰ**: ਸਵਾਲ ਕਲੀਅਰ ਨਹੀਂ ਹੈ, ਮੈਨੂੰ ਵੀ ਸਮਝ ਨਹੀਂ ਆਇਆ।

**ਸਰਦਾਰ ਹਰਗੋਪਾਲ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਭਲਾਈ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਾਂ ਨੂੰ ਵਨ ਪੁਆਇੰਟ ਬਲਬ ਲਗਾਉਣ ਦੀ ਜਿਹੜੀ ਸਕੀਮ ਪ੍ਰੋਵਾਈਡ ਕੀਤੀ ਹੈ, ਉਸ ਸਬੰਧ ਵਿਚ ਜਿਹੜੇ ਬਲਬ ਲਗ ਰਹੇ ਹਨ ਜਾਂ ਜਿਨ੍ਹਾਂ ਦੇ ਲੱਗਣੇ ਹਨ, ਉਥੋਂ ਬਿਜਲੀ ਵਾਲੇ 160 ਰੁ: ਸਿਕਿਉਰਟੀ ਵਜੋਂ ਲੈ ਰਹੇ ਹਨ। ਕੀ ਇਹ ਸਕੀਮ ਸਰਕਾਰ ਦੀ ਹੈ ਜਾਂ ਉਹ ਲੋਕਾਂ ਕੋਲੋਂ ਪੈਸਾ ਉਗਰਾਹ ਰਹੇ ਹਨ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਸਬੰਧ ਵਿਚ 260 ਰੁ: ਕੁਨੈਕਸਨ ਵਾਸਤੇ ਲਏ ਜਾਂਦੇ ਹਨ ਜਿਨ੍ਹਾਂ ਵਿਚੋਂ 160 ਰੁ: ਜ਼ਮਾਨਤ ਦੇ ਹੁੰਦੇ ਹਨ ਅਤੇ 100 ਰੁ: ਫਿਟਿੰਗ ਦੇ ਹਨ। ਇਹ ਪੈਸਾ ਸਰਕਾਰ ਦਿੰਦੀ ਹੈ ਨਾ ਕਿ ਬੈਨੀਫਿਸ਼ਰੀ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵਨ ਪੁਆਇੰਟ ਬਲਬ ਲਗਾਉਣ ਵਾਸਤੇ ਸਰਕਾਰ ਨੇ ਕਿੰਨੀ ਅਮਾਊਂਟ ਰੱਖੀ ਹੈ ਅਤੇ ਕਿੰਨੀ ਲੱਗ ਚੁੱਕੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਨਾਂ ਨੇ ਅਮਾਊਂਟ ਬਾਰੇ ਸਵਾਲ ਨਹੀਂ ਕੀਤਾ। ਇਸ ਬਾਰੇ ਉਹ ਸੈਪਰੇਟ ਨੋਟਿਸ ਦੇ ਦੇਣ।

**ਸ੍ਰੀ ਸਤਨਾਮ ਸਿੰਘ ਕੈਂਥ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਵਨ ਪੁਆਇੰਟ ਬਲਬ ਦੀ ਸਕੀਮ ਹੈ, ਉਸ ਵਿਚ ਬੜੀ ਘਪਲੇਬਾਜ਼ੀ ਸਾਹਮਣੇ ਆਈ ਹੈ, ਠੇਕੇਦਾਰਾਂ ਵੱਲੋਂ ਬਹੁਤ ਘਟੀਆਂ ਮੈਟੀਰੀਅਲ ਲਗਾਇਆ ਗਿਆ। ਸਾਡੇ ਨਵਾਂ ਸ਼ਹਿਰ ਤਹਿਸੀਲ ਦੇ ਬਹੁਤ ਸਾਰੇ ਪਿੰਡ ਐਸੇ ਹਨ ਜਿਨ੍ਹਾਂ ਵਿਚ ਘਟੀਆਂ ਮੈਟੀਰੀਅਲ ਲੱਗਿਆ। ਕੀ ਉਨ੍ਹਾਂ ਅਧਿਕਾਰੀਆਂ ਦੇ ਖਿਲਾਫ ਇਨਕੁਆਇਰੀ ਹੋਈ ਹੈ? ਆਉਣ ਵਾਲੇ ਸਮੇਂ ਲਈ ਕੀ ਮੰਤਰੀ ਜੀ ਹਾਊਸ ਨੂੰ ਐਸ਼ਿਅਰ ਕਰਵਾਉਣਗੇ ਕਿ ਕਨਸਰਨਡ ਅਫਸਰਾਂ/ਠੇਕੇਦਾਰਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ ?

**ਰਾਜ ਮੰਤਰੀ** : ਜਿੱਥੇ ਘਪਲੇਬਾਜ਼ੀ ਹੋਈ ਅਤੇ ਮੈਟੀਰੀਅਲ ਮਾੜਾ ਲਗਾਇਆ ਗਿਆ ਇਸ ਸਬੰਧ ਵਿਚ ਡਿਪਾਰਟਮੈਂਟ ਨੂੰ ਸ਼ਿਕਾਇਤ ਮਿਲੀ ਸੀ। ਵਿਜੀਲੈਂਸ ਡਿਪਾਰਟਮੈਂਟ ਨੂੰ ਇਨਕੁਆਇਰੀ ਲਈ ਕਿਹਾ ਗਿਆ ਹੈ। ਇਨਕੁਆਇਰੀ ਹੋ ਰਹੀ ਹੈ ਅਤੇ ਫਿਰ ਕਾਰਵਾਈ ਕੀਤੀ ਜਾਵੇਗੀ।

---

## ਗਬਨਾਂ ਲਈ ਸਰਪੰਚਾਂ ਵਿਰੁੱਧ ਪੜਤਾਲ

***1536. ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਪੰਚਾਇਤ ਅਫਸਰ ਬੀ. ਡੀ. ਪੀ. ਓ. ਸ੍ਰੀ ਹਰਗੋਬਿੰਦਪੁਰ ਡੀ. ਡੀ. ਪੀ. ਓ. ਗੁਰਦਾਸਪੁਰ ਜਾਂ ਸਰਕਾਰ ਨੂੰ 1 ਜਨਵਰੀ 1993 ਤੋਂ 31 ਦਸੰਬਰ, 1993 ਤੱਕ ਦੇ ਸਮੇਂ ਦੇ ਦੌਰਾਨ ਬਲਾਕ ਸ੍ਰੀ ਹਰਗੋਬਿੰਦਪੁਰ, ਜ਼ਿਲ੍ਹਾ ਗੁਰਦਾਸਪੁਰ ਦੇ ਸਰਪੰਚਾਂ ਦੇ ਵਿਰੁਧ ਗਬਨਾਂ ਦੀਆਂ ਕੋਈ ਸ਼ਿਕਾਇਤਾਂ ਮਿਲਿਆਂ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ;

(ਅ) ਉਕਤ ਸ਼ਿਕਾਇਤਾਂ ਦੇ ਆਧਾਰ ਤੇ ਜਿਨ੍ਹਾਂ ਸਰਪੰਚਾਂ ਦੇ ਵਿਰੁੱਧ ਪੜਤਾਲ ਕੀਤੀ ਗਈ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਕਿੰਨੇ ਸਰਪੰਚ ਕਸੂਰਵਾਰ ਪਾਏ ਗਏ ਅਤੇ ਉਨ੍ਹਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ?

**Master Jagir Singh** : (a) Such complaints have been received by this Department the details of which are given at Annexure 'A'.

(b) the action taken by the Department is also narrated at Annexure 'A'.

[ Minister of State for Rural Development and Panchayats ]

ANNEXUR—A

| Serial No. | Name of the Sarpanch/Gram Panchayat | Brief of complaint | Action taken | Action taken against the Accused Sarpanch |
|---|---|---|---|---|
| 1 | 2 | 3 | 4 | 5 |
| 1 | Sarpanch Gram Panchayat, Varsal Chak | Embezzlement in grants for streets and drains | Secretary Zila Parishad, Gurdaspur, was directed to enquire and report | Report was received from Secretary, Zila Parishad, Gurdaspur but the report was not clear and has been directed to send clear report |
| 2 | Shri Devinder Singh, Sarpanch, Gram Panchayat, Chak Vassan | To usurp the panchayat land<br>To harm the panchayat land | Secretary, Zila Parishad, Gurdaspur was directed to enquire and report | Enquiry report is awaited |
| 3 | Shri Balwant Singh, Sarpanch Gram Panchayat , Paode | Misappropriation of grants<br>Non-calling of Hari-Sawni meetings | Secretary, Zila Parishad, Gurdaspur was directed to enquire and report | Enquiry report is awaited |
| 4 | Sarpanch, Gram Panchayat, Gandeke | Embezzlement in grants for fish pond | Secretary Zila, Parishad Gurdaspur was directed to enquire and report | Enquiry report is awaited |
| 5 | Sarpanch, Gram Panchayat, Lalla Sohian | Misappropriation of grant for Dharamshala | District Development and Panchayat Officer, Gurdaspur was directed to enquire and report | Enquiry report is awaited |
| 6 | Shri Dalbir Singh, Sarpanch Gram Panchayat Mand | Illegal occupation of Panchayat land by the Sarpanch by mixing his own land with panchayat lands | Secretary, Zila Parishad, Gurdaspur was directed to enquire and report | Enquiry report is awaited |
| 7 | Sarpanch, Gram Panchayat, Madhrey | Wrong distribution of flood relief fund | Secretary, Zila Parishad, Gurdaspur was directed to enquire and report | Enquiry report is awaited |
| 8 | Sarpanch, Gram Panchayat, Ghuman | Illegal occupation of Panchayat property and misappropriation of Government funds | Secretary, Zila Parishad, Gurdaspur was directed to enquire and report | Enquiry report is awaited |

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਜਿਨ੍ਹਾਂ ਸਰਪੰਚਾਂ ਦੇ ਖਿਲਾਫ ਇਨਕੁਆਇਰੀ ਚੱਲ ਰਹੀ ਹੈ ਅਤੇ ਰਿਪੋਰਟ ਦੀ ਇੰਤਜ਼ਾਰ ਕੀਤੀ ਜਾ ਰਹੀ ਹੈ ਮੈਂ ਜਾਣਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਸਰਪੰਚਾਂ ਦੀ ਇਨਕੁਆਇਰੀ ਦੀ ਗੱਲ ਸਾਡੀ ਐਡਮਨਿਸਟਰੇਸ਼ਨ ਦੀਆਂ ਰਿਪੋਰਟਾਂ ਵਿੱਚ ਆ ਚੁੱਕੀ ਹੈ, ਉਨ੍ਹਾਂ ਦੀ ਰਿਪੋਰਟ ਹੋਣ ਦੇ ਬਾਵਜੂਦ ਇਸ ਸਦਨ ਵਿੱਚ ਦਿਤੀ ਗਈ ਲਿਸਟ ਵਿੱਚ ਉਨ੍ਹਾਂ ਦਾ ਨਾਂ ਨਾ ਹੋਣ ਦੇ ਕੀ ਕਾਰਨ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਰੀ ਡਿਟੇਲ ਇਸ ਦੇ ਵਿੱਚ ਹੈ। ਅੱਠ ਸਰਪੰਚਾਂ ਦੀਆਂ ਹੋਈਆਂ ਸ਼ਿਕਾਇਤਾਂ ਇਹ ਸੀਰੀਅਲ ਨੰ: 1, 2, 3, 6, 7, 8 ਸੈਕਟਰੀ ਨੂੰ ਇਨਕੁਆਇਰੀ ਵਾਸਤੇ ਭੇਜੀਆਂ ਹਨ। 5 ਨੰਬਰ ਡੀ:ਡੀ.ਪੀ.ਓ. ਨੂੰ ਭੇਜੀ ਹੈ। ਇਸ ਦੀ ਰਿਪੋਰਟ ਇੱਕ ਹਫਤੇ ਵਿੱਚ ਆ ਜਾਣੀ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਕੰਪਲੇਟਾਂ ਜਿਨ੍ਹਾਂ ਦੇ ਵਿੱਚ ਊਧਣਵਾਲ ਦੇ ਸਰਪੰਚ ਦਵਿੰਦਰ ਸਿੰਘ ਨੇ 10-10 ਹਜ਼ਾਰ ਰੁਪਏ ਮਰਲੇ ਦੇ ਲਏ, ਲੋਕਾਂ ਪਾਸੋਂ ਉਗਰਾਹੀ ਕਰਕੇ 10-10 ਹਜ਼ਾਰ ਰੁਪਏ ਪ੍ਰਤੀ ਦੁਕਾਨ ਮਰਲਾ ਪਗੜੀ ਲੈ ਕੇ ਖੁਦ ਸ਼ਾਮਲਾਟ ਦੀ ਜ਼ਮੀਨ ਦੇ ਨਜਾਇਜ਼ ਕਬਜ਼ਾ ਕੀਤਾ ਅਤੇ ਨਜਾਇਜ਼ ਕਬਜ਼ੇ ਕਰਵਾਏ ਹਨ। ਇਸ ਜ਼ਮੀਨ ਬਾਰੇ ਰਿਪੋਰਟ ਡੀ.ਡੀ.ਪੀ.ਓ. ਗੁਰਦਾਸਪੁਰ ਨੇ ਬੀ.ਡੀ. ਹਰਿਗੋਬਿੰਦਪੁਰ ਨੂੰ ਲਿਖੀ। ਬੀ.ਡੀ.ਓ. ਨੇ ਇਹ ਰਿਪੋਰਟ ਡੀ.ਸੀ. ਨੂੰ ਲਿਖੀ ਕਿ ਡੀ.ਡੀ.ਪੀ.ਓ. ਦੀ ਰਿਪੋਰਟ ਹੈ। ਉਨ੍ਹਾਂ ਨੇ ਲਿਖਿਆ ਕਿ ਪੁਲਿਸ ਕਾਰਵਾਈ ਕਰੇ, ਇਸ ਨਜਾਇਜ਼ ਉਸਾਰੀ ਨੂੰ ਰੋਕੇ। ਪੁਲਿਸ ਨੇ ਰੋਕਿਆ। ਰੋਕਣ ਦੇ ਬਾਵਜੂਦ ਫਿਰ ਉਹ ਰਿਪੋਰਟ ਕਰਦੇ ਹਨ ਕਿ ਨਜਾਇਜ਼ ਉਸਾਰੀ ਕੀਤੀ ਜਾ ਰਹੀ ਹੈ। ਮੌਕੇ ਦੇ ਉਤੇ ਜਾ ਕੇ ਐਸ.ਡੀ.ਐਮ. ਨੇ ਫਿਰ ਹਾਲਤ ਵੇਖੀ, ਫਿਰ ਪੁਲਿਸ ਨੂੰ ਨਾਲ ਲੈ ਕੇ ਗਏ, ਪੁਲਿਸ ਨੇ ਰੋਕਿਆ......

**ਸ੍ਰੀ ਸਪੀਕਰ** : ਤੁਸੀਂ ਇਨਫਰਮੇਸ਼ਨ ਲਓ, ਜੋ ਪੁੱਛਣਾ ਹੈ ਪੁੱਛੋ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਸ ਸਰਪੰਚ ਦੇ ਖਿਲਾਫ ਗੰਭੀਰ ਦੋਸ਼ਾਂ ਬਾਰੇ ਇਨਕੁਆਇਰੀ ਰਿਪੋਰਟ ਮੁਕੰਮਲ ਹੋ ਗਈ ਹੈ। ਉਸ ਸਰਪੰਚ ਦਾ ਨਾਂ ਇਸ ਰਿਪੋਰਟ ਵਿੱਚ ਦਰਜ ਕਿਉਂ ਨਹੀਂ ਕੀਤਾ ਗਿਆ ?

**ਰਾਜ ਮੰਤਰੀ** : ਸਪੀਕਰ ਸਾਹਿਬ ਮੈਂ ਤੁਹਾਡੇ ਦੁਆਰਾ ਮਾਨਯੋਗ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਦੋ ਤਰ੍ਹਾਂ ਦੀਆਂ ਸ਼ਿਕਾਇਤਾਂ ਸਨ। ਇੱਕ ਸੀ ਇੰਬੈਜ਼ਲਮੈਂਟ ਤੇ ਦੂਜੀ ਅਦਰ ਦੈਨ ਇੰਬੈਜ਼ਲਮੈਂਟ। ਇਹ ਜਿਸ ਸਰਪੰਚ ਦੀ ਗੱਲ ਕਰ ਰਹੇ ਹਨ ਉਸ ਦਾ ਨਾਂ ਦੂਜੀਆਂ ਸ਼ਿਕਾਇਤਾਂ, ਇੱਕ ਰਿਪੋਰਟ ਹੈ ਗਰਾਮ ਪੰਚਾਇਤ, ਰਾਮਪੁਰ ਤਲਵਾੜਾ ਦੀ, ਉਸ ਵਿਚ ਹੈ, ਉਹ ਕੰਪਲੀਟ ਹੋ ਗਈ ਹੈ ਔਰ ਉਸ ਦੀ ਇਨਕੁਆਇਰੀ ਰਿਪੋਰਟ ਆਉਣ ਤੇ ਉਸ ਨੂੰ 27 ਅਕਤੂਬਰ, 1993 ਨੂੰ ਰਿਮੂਵ ਕਰ ਦਿੱਤਾ ਗਿਆ ਹੈ।

ਦੂਜਾ, ਇਹ ਜੋ ਚਾਹੁੰਦੇ ਹਨ ਕਿ ਇੱਕ ਹੋਰ ਸ਼ਿਕਾਇਤ ਕੀਤੀ ਹੈ, ਉਹ ਹੈ ਸਰਦਾਰ ਰਵਿੰਦਰ ਸਿੰਘ ਸਰਪੰਚ ਔਰ ਇੱਕ ਉਸ ਦੇ ਨਾਲ ਮਹਿੰਦਰ ਸਿੰਘ ਪੰਚ ਹੈ। ਇਨ੍ਹਾਂ ਤੇ ਇਹ ਦੋਸ਼ ਸੀ ਕਿ ਇਨ੍ਹਾਂ ਨੇ ਪੈਲੀ ਤੇ ਨਜਾਇਜ਼ ਕਬਜ਼ਾ ਕੀਤਾ ਸ਼ਾਮਲਾਟ ਦੀ ਜ਼ਮੀਨ ਤੇ। ਉਸ ਦੀ ਇਨਕੁਆਇਰੀ

[ਰਾਜ ਮੰਤਰੀ, ਪੇਂਡੂ ਵਿਕਾਸ ਅਤੇ ਪੰਚਾਇਤਾਂ]

ਹੋਈ, ਅਸੀਂ ਐਕਸ਼ਨ ਲਿਆ ਔਰ ਉਸਨੂੰ ਸਸਪੈਂਡ ਕੀਤਾ ਔਰ ਰੈਗੂਲਰ ਇਨਕੁਆਇਰੀ ਡਿਪਟੀ ਡਾਇਰੈਕਟਰ ਜਲੰਧਰ ਨੂੰ ਸੌਂਪ ਦਿੱਤੀ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਰਪੰਚ ਦਾ ਨਾਂ ਲਿਸਟ ਵਿੱਚ ਦਰਜ ਕਿਉਂ ਨਹੀਂ ਹੈ ਜਿਨ੍ਹਾਂ ਅਧਿਕਾ-ਰੀਆਂ ਨੇ ਇਹ ਨਾਂ ਲਿਸਟ ਵਿਚ ਨਹੀਂ ਦਿੱਤਾ ਕੀ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਹੈ ? ਸੱਤਾਂ ਮਹੀਨਿਆਂ ਦੀ ਗੱਲ ਹੈ। ਉਸ ਦੇ ਖਿਲਾਫ ਕੋਈ ਕਾਰਵਾਈ ਕੀਤੀ ਹੈ ਜਾਂ ਨਹੀਂ। ਉਸ ਦੇ ਲੇਟ ਹੋਣ ਦੇ ਕੀ ਕਾਰਨ ਹਨ ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨਾਂ ਨੇ ਐਲੀਗੇਸ਼ਨ ਲਗਾਇਆ ਹੈ ਕਿ ਲੇਟ ਇਨਕੁਆਇਰੀ ਹੋਈ ਹੈ, ਇਹ ਲਿਖਕੇ ਦੇ ਦੇਣ, ਮੈਂ ਪੜਤਾਲ ਕਰਵਾ ਲਵਾਂਗਾ ਕਿ ਲੇਟ ਕਿਉਂ ਹੋਈ ਹੈ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਨਾਂ ਦੀ ਨਜ਼ਰ ਵਿੱਚ ਇਕ ਕੇਸ ਆਇਆ ਹੈ ਕਿ ਇਕ ਸਰਪੰਚ ਨੇ ਦੂਜੇ ਸਰਪੰਚ ਦੀ ਗਰਾਂਟ ਨੂੰ, ਉਸ ਦੇ ਚੈਕ ਨੂੰ ਕੈਸ਼ ਕਰਵਾ ਲਿਆ, ਇਨ੍ਹਾਂ ਦੇ ਕੋਲ ਸਰਪੰਚ ਅਤੇ ਸਾਰੀਆਂ ਪਾਰਟੀਆਂ ਨੇ ਆ ਕੇ ਦੱਸਿਆ ਕਿ ਸਰਪੰਚ ਨੇ ਜਾਲ੍ਹੀ ਦਸਤਖਤ ਕਰਕੇ ਚੈਕ ਕੈਸ਼ ਕਰਵਾਇਆ ਹੈ ਜਿਸ ਦੇ ਵਿੱਚ ਕਰਮਚਾਰੀਆਂ ਦਾ ਹੱਥ ਹੈ, ਕੀ ਇਸ ਦੇ ਬਾਰੇ ਮੰਤਰੀ ਜੀ ਦੱਸਣਗੇ ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੇਰੇ ਨੋਟਿਸ ਵਿੱਚ ਕੋਈ ਗੱਲ ਨਹੀਂ, ਜੇ ਕੋਈ ਇਹ ਲਿਖ ਕੇ ਮੇਰੇ ਨੋਟਿਸ ਵਿੱਚ ਲਿਆਉਣਗੇ ਤਾਂ ਮੈਂ ਇਨਕੁਆਇਰੀ ਕਰਵਾ ਲਵਾਂਗਾ।

**ਡਾਕਟਰ ਹਰਬੰਸ ਲਾਲ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਪਿੰਡਾਂ ਵਿੱਚ ਸਰਪੰਚਾਂ ਦੇ ਖ਼ਿਲਾਫ਼ ਜਾਂ ਹੋਰ ਵਿਅਕਤੀਆਂ ਦੇ ਖਿਲਾਫ਼ ਸ਼ਿਕਾਇਤਾਂ ਆਉਣ ਤੇ ਇਨਕੁਆਇਰੀਆਂ ਹੁੰਦੀਆਂ ਹਨ ਔਰ ਇਨਕੁਆਇਰੀ ਹੋਣ ਤੋਂ ਬਾਅਦ ਸ਼ਿਕਾਇਤ ਝੂਠੀ ਸਾਬਤ ਹੋ ਜਾਂਦੀ ਹੈ, ਕੀ ਉਨ੍ਹਾਂ ਵਿਅਕਤੀਆਂ ਦੇ ਖਿਲਾਫ ਸਰਕਾਰ ਕਾਰਵਾਈ ਕਰਨ ਦਾ ਵਿਚਾਰ ਰੱਖਦੀ ਹੈ ?

**ਰਾਜ ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਜੋ ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ। ਇਹ ਕੋਈ ਵੀ ਗੱਲ ਐਸੀ ਮੇਰੇ ਨੋਟਿਸ ਵਿੱਚ ਲਿਆਉਣ ਮੈਂ ਇਨ੍ਹਾਂ ਦੀ ਤਸੱਲੀ ਕਰਵਾਵਾਂਗਾ। (ਹਾਸਾ)

---

**ਜ਼ਿਲ੍ਹਾ ਗੁਰਦਾਸਪੁਰ ਵਿਚ ਉਨੱਤ ਗਰਾਮ ਸਕੀਮ ਅਧੀਨ ਆਉਂਦੇ ਪਿੰਡ**

*1537. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਗੁਰਦਾਸਪੁਰ ਵਿਚ ਉਨ੍ਹਾਂ ਪਿੰਡਾਂ ਦੀ ਕੁੱਲ ਗਿਣਤੀ ਅਤੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਜਨਵਰੀ, 1993 ਤੋਂ ਹੁਣ ਤੱਕ ਦੇ ਸਮੇਂ ਦੇ ਦੌਰਾਨ ਉੱਨਤ ਗਰਾਮ

ਸਕੀਮ ਅਧੀਨ ਲਿਆਂਦਾ ਗਿਆ ਹੈ ਅਤੇ ਉਕਤ ਹਰ ਇਕ ਪਿੰਡ ਨੂੰ ਵਿਕਾਸ ਦੇ ਕੰਮਾਂ ਲਈ ਕਿੰਨੀ ਕਿੰਨੀ ਰਕਮ ਦਿੱਤੀ ਗਈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਪਿੰਡਾਂ ਵਿਚੋਂ ਉਨ੍ਹਾਂ ਦੇ ਨਾਂ ਕੀ ਕੀ ਹਨ ਜਿਹੜੇ ਬਲਾਕ ਸ੍ਰੀ ਹਰ ਗੋਬਿੰਦਪੁਰ ਵਿਚ ਪੈਂਦੇ ਹਨ ;

(ੲ) ਕੀ ਪਿੰਡਾਂ ਨੂੰ ਉਕਤ ਸਕੀਮ ਅਧੀਨ ਲਿਆਉਣ ਅਤੇ ਫੰਡਾਂ ਦੀ ਵੰਡ ਲਈ ਵੀ ਕੋਈ ਕਮੇਟੀ ਨਿਸ਼ਚਿਤ ਕੀਤੀ ਗਈ ਹੈ, ਜੇਕਰ ਅਜਿਹਾ ਹੋਵੇ, ਤਾਂ ਉਸਦਾ ਵੇਰਵਾ ਕੀ ਹੈ ?

**Master Jagir Singh :** (a) 839 villages in District Gurdaspur have been covered under Unnat Gram Scheme Statement* 'A' indicating name of villages and amount of grant given to them is placed on the table of the House.

(b) Statement* 'B' is laid on the Table of the House.

(c) The District Planning and Development Board has devised the criterion that each Assembly constituency was giving share in the ratio of total number of villages in their constituency. Further this criterion was also adopted for each black keeping in view the technical estimates preparedy by the staff of this Department.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਪਲੈਨਿੰਗ ਬੋਰਡ ਦੀਆਂ ਮੀਟਿੰਗਾਂ ਵਿੱਚ ਉਨੱਤ ਗਰਾਮ ਸਕੀਮ ਅਧੀਨ ਜਿਹੜੇ ਪਿੰਡ ਤਹਿ ਕਰ ਕੇ ਅਲਾਟਮੈਂਟ ਕੀਤੀ ਜਾਂਦੀ ਹੈ, ਉਨ੍ਹਾਂ ਨੂੰ ਤਹਿ ਕਰਨ ਲਈ ਕਰਾਈਟੇਰੀਆ ਕੀ ਮਿੱਥਿਆ ਹੈ, ਉਸ ਦੀ ਪ੍ਰਾਇਰਿਟੀ ਕੌਣ ਫਿਕਸ ਕਰਦਾ ਹੈ?

**ਰਾਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜੋ ਇਸ ਵੇਲੇ ਸਿਲਸਿਲਾ ਚਲ ਰਿਹਾ ਹੈ ਉਸ ਵਿੱਚ ਪੰਜਾਬ ਵਿੱਚ ਡੀਸੈਂਟਰੇਲਾਈਜ਼ੇਸ਼ਨ ਚਲ ਰਹੀ ਹੈ। ਸਾਰਿਆਂ ਜ਼ਿਲ੍ਹਿਆਂ ਵਿੱਚ ਪੰਜਾਬ ਪਲੈਨਿੰਗ ਬੋਰਡ ਬਣੇ ਹੋਏ ਹਨ ਔਰ ਉਹ ਸਾਰੇ ਮੀਟਿੰਗਾਂ ਕਰਦੇ ਹਨ ਔਰ ਜਿਹੜੇ ਐਮ.ਐਲ.ਏ. ਸਾਹਿਬਾਨ ਹਨ ਉਨ੍ਹਾਂ ਸਭ ਨੂੰ ਈਕੁਅਲ ਰਿਪਰੇਜ਼ੈਂਟੇਸ਼ਨ ਦਿੱਤੀ ਜਾਂਦੀ ਹੈ। ਹਰ ਹਲਕੇ ਨੂੰ ਰਿਪਰੇਜ਼ੈਂਟੇਸ਼ਨ ਦਿਤੀ ਹੋਈ ਹੈ, ਕੋਈ ਵਿਤਕਰਾ ਨਹੀਂ ਹੁੰਦਾ। ਮੈਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਆਪ ਉਥੇ ਫੈਸਲੇ ਕਰਦੇ ਹੋ ਅਤੇ ਸਵਾਲ ਸਾਨੂੰ ਤੁਸੀਂ ਇਥੇ ਕਰਦੇ ਹੋ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਪਲਾਨਿੰਗ ਬੋਰਡ ਦੀਆਂ ਮੀਟਿੰਗਜ਼ ਵਿਚ ਪ੍ਰਾਇਰਿਟੀ ਫਿਕਸ ਕੀਤੀ ਜਾਂਦੀ ਹੈ, ਉਹ ਪ੍ਰਾਇਰਿਟੀ ਫਿਕਸ ਕਰਕੇ ਪਿੰਡਾਂ ਦੇ ਨਾਂ ਲਏ ਜਾਂਦੇ ਹਨ, ਔਰ ਹਲਕੇ ਦੇ ਐਮ.ਐਲ.ਏਜ਼. ਦੀ ਰਾਏ ਲਈ ਜਾਂਦੀ ਹੈ, ਇਸ ਸਬੰਧ ਵਿਚ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਆਪੋਜ਼ੀਸ਼ਨ ਮੈਂਬਰਾਂ ਦੇ ਹਲਕੇ ਹਨ ਕੀ ਉਥੇ ਵੀ ਪਲਾਨਿੰਗ ਬੋਰਡ ਵਿਚ ਰਾਏ ਲਈ ਉਹੀ ਕ੍ਰਾਈਟੇਰੀਆ ਹੈ ਜਿਹੜਾ ਕਿ ਰੂਲਿੰਗ ਪਾਰਟੀ ਦੇ ਮੈਂਬਰਾਂ ਲਈ ਹੈ ?

*Placed in the Library,

**ਰਾਜ ਮੰਤਰੀ:** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਰ ਸਬ-ਡਵੀਜ਼ਨ ਵਿਚ ਵੀ ਪਲੈਨਿੰਗ ਬੋਰਡ ਦੀਆਂ ਮੀਟਿੰਗਜ਼ ਹੁੰਦੀਆਂ ਹਨ ਔਰ ਉਸ ਵਿਚ ਐਮ.ਐਲ.ਏ. ਸਾਹਿਬਾਨ ਵੀ ਬੈਠਦੇ ਹਨ। ਉਨ੍ਹਾਂ ਦੀ ਰਾਏ ਤੋਂ ਬਾਅਦ ਹੀ ਉਹ ਫੈਸਲੇ ਡਿਸਟਰਿਕਟ ਡਿਵੈਲਪਮੈਂਟ ਬੋਰਡ ਵਿਚ ਜਾਂਦੇ ਹਨ ਔਰ ਉਸ ਵਿਚ ਵੀ ਸਾਰੀਆਂ ਪਾਰਟੀਆਂ ਦੇ ਮੈਂਬਰਜ਼ ਹੁੰਦੇ ਹਨ। ਇਸ ਗਲ ਵਿਚ ਕਿਸੇ ਨਾਲ ਵੀ ਕੋਈ ਬੇਇਨਸਾਫੀ ਨਹੀਂ ਕੀਤੀ ਜਾਂਦੀ। ਜੇ ਕਿਤੇ ਕੀਤੀ ਗਈ ਹੈ ਤਾਂ ਇਹ ਲਿੱਖ ਕੇ ਦੇ ਦੇਣ, ਅਸੀਂ ਵੇਖ ਲਵਾਂਗੇ। ਮੇਰੀ ਇਹ ਰਾਏ ਹੈ ਕਿ ਐਮ.ਐਲ.ਏ. ਸਾਹਿਬਾਨ ਆਪ ਹੀ ਫੈਸਲੇ ਕਰਦੇ ਹਨ।

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਕਿਹਾ ਹੈ ਕਿ ਪਲੈਨਿੰਗ ਬੋਰਡ ਵਿਚ ਫੈਸਲੇ ਹੁੰਦੇ ਹਨ ਔਰ ਉਸ ਵਿਚ ਜੋ ਨਿਰਣੇ ਹੁੰਦੇ ਹਨ ਉਹ ਐਮ.ਐਲ. ਏਜ਼. ਦੀ ਹਾਜ਼ਰੀ ਵਿਚ ਲਏ ਜਾਂਦੇ ਹਨ। ਪਰ ਵੇਖਣ ਵਿਚ ਇਹ ਆਇਆ ਹੈ ਕਿ ਕੁਝ ਫਸਲੇ ਪੰਜਾਬ ਗੌਰਮਿੰਟ ਦੇ ਜਿਹੜੇ ਕਿ ਮੰਤਰੀ ਸਾਹਿਬ ਆਪ ਜਾ ਕੇ ਅਨਾਊਂਸਮੈਂਟ ਕਰ ਆਉਂਦੇ ਹਨ ਉਨ੍ਹਾਂ ਨੂੰ ਮੰਨ ਲਿਆ ਜਾਂਦਾ ਹੈ। ਚਾਹੀਦਾ ਇਹ ਹੈ ਕਿ ਜਿਹੜੀ ਅਨਾਊਂਸਮੈਂਟ ਮੰਤਰੀ ਸਾਹਿਬ ਵਲੋਂ ਕੀਤੀ ਜਾਂਦੀ ਹੈ ਉਹ ਉਨ੍ਹਾਂ ਦੀ ਡਿਸਕਰੀਸ਼ਨਰੀ ਫੰਡਜ਼ ਵਿਚੋਂ ਪੂਰੀ ਕੀਤੀ ਜਾਣੀ ਚਾਹੀਦੀ ਹੈ, ਇਸ ਵਾਸਤੇ ਪਲੈਨਿੰਗ ਬੋਰਡ ਦੇ ਫੰਡਜ਼ ਨਹੀਂ ਵਰਤਣੇ ਚਾਹੀਦੇ।

ਦੂਜਾ ਇਹ ਵੀ ਵੇਖਣ ਵਿਚ ਆਇਆ ਹੈ ਕਿ ਇਨ੍ਹਾਂ ਡਿਵੈਂਪਲਮੈਂਟ ਬੋਰਡ ਵਿਚ ਇਕ ਅਨਟਾਈਡ ਫੰਡ ਹੁੰਦਾ ਹੈ, ਉਸ ਵਿਚ ਵੀ ਐਮ.ਐਲ.ਏ. ਸਾਹਿਬਾਨ ਦਾ ਪੂਰਾ ਹਿੱਸਾ ਹੁੰਦਾ ਹੈ। ਉਹ ਫੰਡ ਸਿਰਫ ਰੂਲਿੰਗ ਪਾਰਟੀ ਦੇ ਮੈਂਬਰ ਹੀ ਇਸਤੇਮਾਲ ਕਰਵਾ ਲੈਂਦੇ ਹਨ। ਕੀ ਸਰਕਾਰ ਇਸ ਅਨ ਟਾਈਡ ਫੰਡ ਵਿਚ ਆਪੋਜੀਸ਼ਨ ਪਾਰਟੀ ਦੇ ਮੈਂਬਰਾਂ ਦੀ ਰਾਏ ਨੂੰ ਪੂਰੀ ਸਹਿਮਤੀ ਦੇਣਗੇ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਲੈਨਿੰਗ ਬੋਰਡ ਦੇ ਅੰਦਰ ਜੋ ਚੈਅਰਮੈਨ ਹੁੰਦਾ ਹੈ, ਉਸ ਦੀ ਰਾਏ ਨੂੰ, ਚੀਫ ਮਨਿਸਟਰ ਸਾਹਿਬ ਅਤੇ ਉਸ ਹੱਲਕੇ ਦੇ ਮਨਿਸਟਰ ਸਾਹਿਬ ਦੀਆਂ ਕਮਿਟਮੈਂਟਸ ਨੂੰ ਆਨਰ ਕੀਤਾ ਜਾਂਦਾ ਹੈ। (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੈਂ ਅਨਟਾਈਡ ਫੰਡ ਦਾ ਪ੍ਰਸ਼ਨ ਕੀਤਾ ਸੀ। ਉਸ ਦੀ ਜਿਹੜੀ ਡਿਸਟਰੀਬਿਊਸ਼ਨ ਹੈ ਕੀ ਉਹ ਵੀ ਰੂਲਿੰਗ ਪਾਰਟੀ ਦੇ ਮੈਂਬਰਾਂ ਦੇ ਆਧਾਰ ਤੇ ਹੀ ਅਪੋਜੀਸ਼ਨ ਦੇ ਮੈਂਬਰਾਂ ਨੂੰ ਕੀਤੀ ਜਾਵੇਗੀ? (ਵਿਘਨ)

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਖੜੇ ਹੋ ਕੇ ਬੋਲਣਾ ਸੁਰੂ ਕਰ ਦਿੱਤਾ ਪਰ ਸਦਨ ਵਿਚ ਸੋਰਹੋਣ ਕਾਰਣ ਕੁਝ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਰਾਜ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਇਹ ਬੈਠ ਜਾਣ, ਮੈਨੂੰ ਸੁਣ ਤਾਂ ਲੈਣ (ਵਿਘਨ)

**ਸ੍ਰੀ ਸਪੀਕਰ:** ਪਲੀਜ਼, ਬੈਠ ਜਾਓ, ਮਨਿਸਟਰ ਸਾਹਿਬ ਨੂੰ ਸੁਣ ਲਓ। (ਵਿਘਨ)

**Mr Speaker:** Question Hour is over The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਖਿਡਾਰੀਆਂ ਨੂੰ ਉਤਸ਼ਾਹ ਦੇਣਾ

*1615. **ਸ਼੍ਰੀ ਸਰਵਰ ਸਿੰਘ** : ਕੀ ਯੁਵਕ ਭਲਾਈ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਖੇਡਾਂ ਦੀ ਤਰੱਕੀ ਲਈ ਰਾਜ ਸਰਕਾਰ ਦੁਆਰਾ ਖਿਡਾਰੀਆਂ ਨੂੰ ਜ਼ਿਲ੍ਹਾ/ਰਾਜ/ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਤੇ ਦਿਤੇ ਜਾ ਰਹੇ ਉਤਸ਼ਾਹਾਂ ਦੇ ਵੇਰਵੇ ਕੀ ਹਨ ?

**ਸ਼੍ਰੀ ਮਹਿੰਦਰ ਸਿੰਘ ਕੇ.ਪੀ.** : ਖਿਡਾਰੀਆਂ ਨੂੰ ਦਿੱਤੀਆਂ ਜਾਣ ਵਾਲੀਆਂ ਸਹੂਲਤਾਂ ਦਾ ਵਿਵਰਣ ਵਿਧਾਨ ਸਭਾ ਦੇ ਸਦਨ ਤੇ ਰੱਖਿਆ ਜਾਂਦਾ ਹੈ।

**ਵਿਵਰਣ**

ਪੰਜਾਬ ਸਰਕਾਰ ਵਲੋਂ ਖਿਡਾਰੀਆਂ ਨੂੰ ਹੇਠ ਦਰਸਾਏ ਵੇਰਵਿਆਂ ਅਨੁਸਾਰ ਉਤਸ਼ਾਹਿਤ ਕੀਤਾ ਜਾਂਦਾ ਹੈ :—

1. **ਸਪੋਰਟਸ ਸਕਾਲਰਸ਼ਿਪ** :

ਇਸ ਸਕੀਮ ਅਧੀਨ ਹੇਠ ਲਿਖੀਆਂ ਗੇਮਜ਼ ਵਿਚ ਸਪੋਰਟਸ ਸਕਾਲਰਸ਼ਿਪਜ਼ ਦਿੱਤੇ ਜਾਂਦੇ ਹਨ । ਇਹ ਸਕਾਲਰਸ਼ਿਪ ਖਿਡਾਰੀ ਦੀ ਪਿਛਲੇ ਸਾਲ ਦੀ ਪ੍ਰਾਪਤੀ ਦੇ ਅਧਾਰ ਤੇ ਮੌਜੂਦਾ ਵਿਤੀ ਸਾਲ ਦੇ ਫੰਡਜ਼ ਵਿਚੋਂ ਦਿੱਤੇ ਜਾਂਦੇ ਹਨ:—

| | | | |
|---|---|---|---|
| 1 | ਅਥਲਟਿਕਸ | 11. | ਜੂਡੋ |
| 2 | ਬੈਡਮਿੰਟਨ | 12. | ਕਬੱਡੀ |
| 3 | ਬਾਸਕਿਟਬਾਲ | 13. | ਖੋਹ-ਖੋਹ |
| 4 | ਬਾਕਸਿੰਗ | 14. | ਲਾਨ ਟੈਨਿਸ |
| 5 | ਕ੍ਰਿਕਟ | 15. | ਰੈਸਲਿੰਗ |
| 6 | ਸਾਈਕਲਿੰਗ | 16. | ਟੇਬਲ ਟੈਨਿਸ |
| 7 | ਫੁੱਟਬਾਲ | 17. | ਵਾਲੀਬਾਲ |
| 8 | ਜਿਮਨਾਸਟਿਕ | 18. | ਵੇਟ ਲਿਫਟਿੰਗ |
| 9 | ਹਾਕੀ | 19. | ਸਵਿੰਮਿੰਗ |
| 10 | ਹੈਂਡਬਾਲ | 20. | ਰਾਈਫਲ ਸ਼ੂਟਿੰਗ |

[ ਰਾਜ ਮੰਤਰੀ, ਯੁਵਕ ਭਲਾਈ ਅਤੇ ਖੇਡਾਂ ]

ਸਕਾਲਰਸ਼ਿਪ ਦੇ ਰੇਟਸ ਹੇਠ ਲਿਖੇ ਅਨੁਸਾਰ ਹਨ :--

| ਲੜੀ ਨੰ: | ਚੈਂਪੀਅਨਸ਼ਿਪ ਦਾ ਨਾਂ | ਪਹਿਲੀ ਪੁਜੀਸ਼ਨ | ਦੂਜੀ ਅਤੇ ਤੀਜੀ ਪੁਜ਼ੀਸ਼ਨ ਵਾਲੇ ਨੂੰ |
|---|---|---|---|
| 1. | ਅੰਤਰ ਰਾਸ਼ਟਰੀ ਪੱਧਰ : | | |
| | ਓਲਿੰਪਿਕ, ਕਾਮਨ ਵੈਲਥ ਅਤੇ ਏਸ਼ੀਅਨ ਗੇਮਜ਼ .. | 12,000 | 12,000 |
| 2. | ਰਾਸ਼ਟਰੀ ਪੱਧਰ : | | |
| | (ੳ) ਸੀਨੀਅਰ ਨੈਸ਼ਨਲ ਚੈਂਪੀਅਨਸ਼ਿਪ .. | 4,800 | 3,000 |
| | (ਅ) ਆਲ ਇੰਡੀਆ ਇੰਟਰਵਰਸਿਟੀ ਚੈਂਪੀਅਨਸ਼ਿਪ .. | 3,000 | 2,400 |
| | (ੲ) ਜੂਨੀਅਰ ਨੈਸ਼ਨਲ ਚੈਂਪੀਅਨਸ਼ਿਪ .. | 2,400 | 1,800 |
| | (ਸ) ਨੈਸ਼ਨਲ ਸਕੂਲ ਗੇਮਜ਼ .. | 1,800 | 1,200 |
| | (ਹ) ਮਿੰਨੀ ਨੈਸ਼ਨਲ ਗੇਮਜ਼ .. | 1,200 | 480 |
| | ਰਾਜ ਪੱਧਰ : | | |
| | (ੳ) ਸੀਨੀਅਰ ਸਟੇਟ ਚੈਂਪੀਅਨਸ਼ਿਪ .. | 600 | 360 |
| | (ਅ) ਪੰਜਾਬ ਸਕੂਲ ਗੇਮਜ਼/ਜੂਨੀਅਰ ਸਟੇਟ ਚੈਂਪੀਅਨਸ਼ਿਪ | 480 | 360 |

**2. ਰੀਸੈਪਸ਼ਨ ਟੂ ਵਿਕਟੋਰੀਅਸ ਟੀਮਜ਼:**

ਇਸ ਸਕੀਮ ਅਧੀਨ ਪੰਜਾਬ ਦੀਆਂ ਸਾਰੀਆਂ ਟੀਮਾਂ/ਖਿਡਾਰੀਆਂ ਨੂੰ ਜਿਹੜੇ ਕਿ ਨੈਸ਼ਨਲ ਅਤੇ ਇੰਟਰ ਨੈਸ਼ਨਲ ਚੈਂਪੀਅਨਸ਼ਿਪਸ ਜਿੱਤ ਕੇ ਨਾਮਣਾ ਖੱਟ ਕੇ ਆਉਂਦੇ ਹਨ ਨੂੰ ਰਾਜ ਸਰਕਾਰ ਵਲੋਂ ਹੇਠ ਲਿਖੇ ਵੇਰਵਿਆਂ ਅਨੁਸਾਰ ਸਨਮਾਨਿਆ ਜਾਂਦਾ ਹੈ :--

(ੳ) ਹਰ ਖਿਡਾਰੀ ਨੂੰ 200 ਰੁਪਏ ਦੀ ਕੀਮਤ ਦਾ ਇਨਾਮ ਦਿੱਤਾ ਜਾਂਦਾ ਹੈ।

(ਅ) ਰੀਫਰੈਸ਼ਮੈਂਟ ਦਿੱਤੀ ਜਾਂਦੀ ਹੈ।

(ੲ) ਰੀਸੈਪਸ਼ਨ ਲਈ ਆਉਣ ਵਾਲੇ ਖਿਡਾਰੀਆਂ ਨੂੰ ਟੀ.ਏ./ਡੀ.ਏ. ਦਿੱਤਾ ਜਾਂਦਾ ਹੈ।

3 ਉਪਰੋਕਤ ਦਰਸਾਏ ਇੰਨਸੈਂਟਿਵਜ਼ ਤੋਂ ਇਲਾਵਾ ਪੰਜਾਬ ਸਟੇਟ ਸਪੋਰਟਸ ਕੌਂਸਲ ਵਲੋਂ ਭੀ ਆਪਣੇ ਫੰਡਾਂ ਵਿਚੋਂ ਖਿਡਾਰੀਆਂ ਨੂੰ ਉਤਸ਼ਾਹਿਤ ਕੀਤਾ ਜਾਂਦਾ ਹੈ।

(ੳ) ਅੰਤਰ ਰਾਸ਼ਟਰੀ ਪੱਧਰ ਤੇ :

ਕਾਮਨ ਵੈਲਥ ਗੇਮਜ਼/ਕਾਮਨ ਵੈਲਥ ਚੈਂਪੀਅਨਸ਼ਿਪ/ਏਸ਼ੀਅਨ ਗੇਮਜ਼/ਏਸ਼ੀਅਨ ਚੈਂਪੀਅਨਸ਼ਿਪ :

| | | | |
|---|---|---|---|
| 1. | ਗੋਲਡ ਮੈਡਲ ਖਿਡਾਰੀ ਲਈ | .. | 1.00 ਲੱਖ |
| 2. | ਚਾਂਦੀ ਦੇ ਮੈਡਲ ਜੇਤੂ ਖਿਡਾਰੀ ਲਈ | .. | 0.50 ਲੱਖ |
| 3. | ਕਾਂਸੀ ਦੇ ਮੈਡਲ ਜੇਤੂ ਖਿਡਾਰੀ ਲਈ | .. | 0.25 ਲੱਖ |

ਅੰਤਰ ਰਾਸ਼ਟਰੀ ਪੱਧਰ ਤੇ ਓਲੰਪਿਕ ਗੇਮਜ਼/ਵਰਲਡ ਚੈਂਪੀਅਨਸ਼ਿਪ ਵਿਚ ਜੇਤੂ ਖਿਡਾਰੀਆਂ ਲਈ :

| | | | |
|---|---|---|---|
| 1. | ਗੋਲਡ ਮੈਡਲ ਜੇਤੂ ਖਿਡਾਰੀ ਲਈ | .. | 2,00 ਲੱਖ |
| 2. | ਚਾਂਦੀ ਮੈਡਲ ਜੇਤੂ ਖਿਡਾਰੀ ਲਈ | .. | 1.00 ਲੱਖ |
| 3. | ਕਾਂਸੀ ਮੈਡਲ ਜੇਤੂ ਖਿਡਾਰੀ ਲਈ | .. | 0.50 ਲੱਖ |

(ਅ) ਰਾਸ਼ਟਰੀ ਪੱਧਰ ਤੇ ਮੈਡਲ ਜੇਤੂ ਖਿਡਾਰੀ ਲਈ

| | | | ਰੁਪਏ |
|---|---|---|---|
| 1. | ਰਾਸ਼ਟਰੀ ਪੱਧਰ ਦਾ ਰੀਕਾਰਡ ਤੋੜਨ ਵਾਲੇ ਖਿਡਾਰੀ | .. | 20,000 |
| 2. | ਰਾਸ਼ਟਰੀ ਪੱਧਰ ਤੇ ਗੋਲਡ ਮੈਡਲ ਖਿਡਾਰੀ | .. | 15,000 |
| 3. | ਸਿਲਵਰ ਮੈਡਲ ਜੇਤੂ ਖਿਡਾਰੀ ਲਈ | . | 7,000 |
| 4. | ਕਾਂਸੀ ਮੈਡਲ ਜੇਤੂ ਖਿਡਾਰੀ ਲਈ | .. | 3,500 |

(ੲ) ਰਾਜ ਪੱਧਰ ਤੇ ਰੀਕਾਰਡ ਰੱਖਣ ਵਾਲੇ ਖਿਡਾਰੀ ਨੂੰ .. 10,000

ਜਿਲ੍ਹਾ ਪੱਧਰ ਤੇ ਜਿੱਤ ਪ੍ਰਾਪਤ ਕਰਨ ਵਾਲੇ ਕਿਸੇ ਵੀ ਖਿਡਾਰੀ ਨੂੰ ਉਤਸ਼ਾਹਿਤ ਨਹੀਂ ਕੀਤਾ ਜਾਂਦਾ।

---

ਵਰਕ ਚਾਰਜਡ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਨਿਯਮਤ ਕਰਨਾ

---

*1556. (1) ਸਰਦਾਰ ਗੁਰਚਰਨ ਸਿੰਘ ਪੰਜਗਰਾਈਂ
(2) ਸਰਦਾਰ ਅਵਤਾਰ ਸਿੰਘ ਬਰਾੜ
} : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) 31 ਦਸੰਬਰ, 1993 ਨੂੰ ਜਨ ਸਿਹਤ ਵਿਭਾਗ ਵਿਚ ਕਰਮਚਾਰੀਆਂ ਦੀ ਗਿਣਤੀ ਕਿੰਨੀ ਸੀ;

(ਅ) ਕੀ ਪਿਛਲੇ ਦੋ ਸਾਲਾਂ ਦੌਰਾਨ ਅਜਿਹੇ ਕਿਸੇ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਿਤ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਸਾਲ-ਵਾਰ

[ਸਰਦਾਰ ਗੁਰਚਰਨ ਸਿੰਘ ਪੰਜਗਰਾਈਂ]

ਗਿਣਤੀ ਕਿੰਨੀ-ਕਿੰਨੀ ਹੈ; ਜੇਕਰ ਨਹੀਂ, ਤਾਂ ਅਜਿਹੇ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਕਦੋਂ ਤੱਕ ਨਿਯਮਿਤ ਕੀਤੇ ਜਾਣ ਦੀ ਸੰਭਾਵਨਾ ਹੈ?

**ਸ੍ਰੀ ਸੁਰਿੰਦਰ ਕਪੂਰ :** (ੳ) 6857, ਜਿਸ ਵਿਚ 6696 ਰੈਗੂਲਰ ਵਰਕਚਾਰਜਡ ਕਰਮਚਾਰੀ ਹਨ। ਮਿਤੀ 31 ਦਸੰਬਰ 1993 ਤੱਕ 161 ਹਾਲਾਂ ਰੈਗੂਲਰ ਹੋਣੇ ਰਹਿੰਦੇ ਹਨ।

(ਅ) ਹਾਂ ਜੀ।

1992-93–ਕੋਈ ਨਹੀਂ।

1993-94–5(ਪੰਜ) ਬਾਕੀ ਰਹਿੰਦੇ 161 ਵਰਕਚਾਰਜਡ ਕਰਮਚਾਰੀਆਂ ਨੂੰ ਰੈਗੂਲਰ ਕਰਨ ਲਈ ਲਗਭਗ 6 ਮਹੀਨੇ ਦਾ ਸਮਾਂ ਲਗੇਗਾ।

---

## ਜਲੰਧਰ ਵਿਖੇ ਚਮੜਾ ਕੰਪਲੈਕਸ ਬਣਾਉਣ ਲਈ ਪਲਾਂਟ ਅਲਾਟ ਕਰਨਾ

---

***1544. ਸ੍ਰੀ ਵਿਜੇ ਕੁਮਾਰ ਸਾਥੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ––

(ੳ) ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਦੁਆਰਾ ਜਲੰਧਰ ਵਿਖੇ ਚਮੜਾ ਕੰਪਲੈਕਸ ਬਣਾਉਣ ਸਮੇਂ ਪਲਾਟਾਂ ਦੇ ਖਰੀਦਦਾਰਾਂ ਨਾਲ ਹੋਏ ਸਮਝੌਤੇ ਦੀਆਂ ਸ਼ਰਤਾਂ ਕੀ ਹਨ ਅਤੇ ਪਲਾਟ ਕਿਸ ਦਰ ਤੇ ਅਲਾਟ ਕੀਤੇ ਜਾਣੇ ਸਨ ;

(ਅ) ਪਲਾਟਾਂ ਦੇ ਖਰੀਦਦਾਰਾਂ ਨੂੰ ਦਿੱਤੀ ਜਾਣ ਵਾਲੀ ਸਬਸਿਡੀ ਦੀ ਕਿੰਨੀ ਰਕਮ ਦਾ ਸਮਝੌਤਾ ਹੋਇਆ ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਕੁਲ ਪਲਾਟਾਂ ਵਿਚੋਂ ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਵਾਲੇ ਵਿਅਕਤੀਆਂ ਨੂੰ ਅਲਾਟ ਕੀਤੇ ਗਏ ਪਲਾਟਾਂ ਦਾ ਵੇਰਵਾ ਕੀ ਹੈ ?

**ਸਰਦਾਰ ਬੇਅੰਤ ਸਿੰਘ :** (ੳ) ਪਲਾਟਾਂ ਦੇ ਖਰੀਦਦਾਰਾਂ ਨਾਲ ਹੋਏ ਸਮਝੌਤੇ ਦੀ ਕਾਪੀ ਅਨੁਲੱਗ 'ੳ' ਤੇ ਨੱਥੀ ਕੀਤੀ ਗਈ ਹੈ। ਪਲਾਟ ਮੂਲ ਰੂਪ ਵਿਚ 92 ਰੁਪਏ ਪ੍ਰਤੀ ਵਰਗ ਗਜ਼ ਦੇ ਹਿਸਾਬ ਨਾਲ ਇਸ ਸ਼ਰਤ ਨਾਲ ਅਲਾਟ ਕੀਤੇ ਗਏ ਸਨ ਕਿ ਜੇਕਰ ਜ਼ਮੀਨ ਦੀ ਕੀਮਤ ਅਤੇ ਵਿਕਾਸ ਦੀ ਕੀਮਤ ਵਿਚ ਵਾਧਾ ਹੋਵੇਗਾ, ਉਸ ਨੂੰ ਮੁੱਢਲੀ ਕੀਮਤ ਵਿਚ ਜਮ੍ਹਾਂ ਕਰਨ ਉਪਰੰਤ ਅਲਾਟੀ ਵਲੋਂ ਵਸੂਲਿਆ ਜਾਵੇਗਾ। ਬਾਅਦ ਵਿਚ ਇਹ ਵਧੀ ਹੋਈ ਕੀਮਤ 45 ਰੁਪਏ ਪ੍ਰਤੀ ਵਰਗ ਗਜ਼ ਬਣ ਗਈ। ਇਸ ਪ੍ਰਕਾਰ ਅਲਾਟਮੈਂਟ ਨੂੰ 137 ਰੁਪਏ ਪ੍ਰਤੀ ਵਰਗ ਗਜ਼ ਦੇ ਹਿਸਾਬ ਨਾਲ ਅੰਤਮ ਰੂਪ ਦਿਤਾ ਗਿਆ।

(ਅ) ਸਬਸਿਡੀ ਦੇਣ ਲਈ ਕੋਈ ਐਗਰੀਮੈਂਟ ਨਹੀਂ ਸੀ ਹੋਇਆ.

(ੲ) ਕੁਲ 409 ਅਲਾਟ ਕੀਤੇ ਪਲਾਟਾਂ ਵਿਚੋਂ 159 ਪਲਾਟ ਅਨੁਸੂਚਿਤ ਜਾਤੀਆਂ ਨਾਲ ਸਬੰਧ ਰਖਣ ਵਾਲੇ ਵਿਅਕਤੀਆਂ ਨੂੰ ਅਲਾਟ ਕੀਤੇ ਗਏ ਹਨ।

## ANNEXURE-A

### COPY OF ALLOTMENT LETTER CONTAINING TERMS AND CONDITIONS OF ALLOTMENT AT LEATHER COMPLEX, JALANDHAR

*Subject* :—Allotment letter of plot No.——— ——in the Leather Complex, Jalandhar,

- - - - -

Reference your application - - - - - - - - -dated ———————.

Plot No. - - - - - - -measuring————Square yards at Leather Complex, Jalandhar is hereby provisionally offered to you for manufacturing of——— ——— ———on free hold basis, subject to your compliance of the following terms and conditions :—

(1) The tentative price of the plot works out to Rs.—— — — — — — — — —. This is, however, subject to adjustment or provision when the works are completed and all accounts are finally closed. A sum of Rs. ———— ——. being 30% amount of tentative price of plot shall be payable within a period of 30 days from the date of this letter through Demand Draft Drawn on any scheduled bank at Chandigarh and in favour of the Punjab State Leather Development Corporation Limited, Chandigarh.

(2) The above price of the plot is also subject to variation with reference to the actual measurement of the plot cost of development and cost of acquisition of land by Industries Department. In case of enhancement of compensation on account of acquisition of land of this sector by the Court or otherwise, you shall have to pay the additional price of the plot, if any determined by the Corporation, within 30 days from the date of demand

3. In case the payment mentioned in condition above is not made or you refuse to accept the allotment within the stipulated period of 30 days.. the offer of allotment shall be withdrawn and the amount of already deposited by you for feited.

(4) Balance of the total tentative price shall be payable without interest within.. 60 days from the date of this letter through Demand Draft favouring the Punjab State Leather Development Corporation payable at Chandigarh or in five equal annual instalments which will carry interest @ 15% calculated from the date of issue of this letter. In case the instalment or

interest is not paid on the date on which they accrues due as per schedule given at Annexure-I' the plot shall be resumed and the amount deposit forfeited. However, in exceptional circumstances the Corporation may restore the possession of plot to the allottee, subject to payment of all instalments/arrears till date alongwith penal interest, which shall not be less than 6% but not exceeding 18% as may be determined by the competent authority as and by way of liquidated damages over and above the rate of interest aforementioned computed from the respective days of such interest or monies accruing due and all such interest and further interest which becomes payable but not paid shall become payable upon the footings of compound interest.

(5) Each instalment shall be remitted to the Punjab State Leather Development Corporation Limited in the manner as specified in para above and every such remittance shall be accompanied by a latter showing full particulars of the plot to which payment pertains and a statement giving a reference to the number and date of this letter. In the absence of hese particulars, the amount remitted may not be deemed to have been so received.

(6) After the receipt of full and final payment as determined bv the Corporation the Punjab State Leather Development Corporation Limited will subject to the fulfilment of other terms and conditions to the satisfaction of Corporation, will execute a conveyance deed transferring the plot in yonr name

[Chief Minister]

You shall bear and pay all expenses in respect of execution and registration of conveyance deed including stamp duty and registration fee and such other duties/expenses which may be incidental to the transfer and payable thereafter in accordance with the law.

(7) No fragmentation or alteration of the site will be permitted.

(8) You will continue to enjoy the right of possession so long as you continue paying instalments and interest on due date and abide by other terms and conditions from time to time.

(9) You shall have to accept and abide by the rules and orders made or issued by the Managing Director, Punjab State Leather Development Corporation Limited, Chandigarh from time to time.

(10) You shall not be entitled to transfer by way of gift, mortgage, sale or by any means, the plot without prior permission of the Punjab State Leather Development Corporation limited. The permission shall not be given until full payment of dues for the plot has been paid by you and all other terms and conditions as laid down by the Corporation in this regard has been duly complied with.

(11) The building plan shall have to be got approved from the Punjab State Leather Development Corporation or its nominee prior to the commencement of construction work which shall have to be completed within two years of this offer.

The construction of building for booths, shop-cum-offices, Artisan Cottage Units and Curing and preservation Units, shall have to be carried as per the patternd design and specifications laid down by the Corporation( a copy is enclosed for information and further necessary action).

(12) You shall be required to abide by all the statutory requirements and such other rules and regulations as may be applicable from time to time. You will not use the plot for any purpose other than the one approved by the Punjab State leather Development Corporation. You shall not carry on, without the wirtten consent of the Corporation, or permit to be carried on in the plot premises or on any building thereon any trade or business whatsoever or use the same or permit the same to be used for any purpose, other than that for which it has been offered to you or suffer to be done therein anything whatsoever which in the opinion of the Punjab State leather Development Corporation may be a nuisance, annoyance and disturbance to the neighbours/general public.

(13) The Corporation may allow you to mortgage the lease right as secend charge to any scheodled bank, Punjab Financial Corporation, Punjab State Industrial Development Corporation or Life Insurance Corporation of India, as security for a loan to be raised for construction of factory building, purchase of machinery or of raw materials subject to such conditions as may be determined from time to time by the Corporation.

(14) You shall not deviate in any manner from the layout plan or alter the plot whether by sub-division, amalgamation or otherwise.

In case of any addition/alteration over the construction is needed, drawing for the same conforming to the Punjab State Leather Development Corporation Limited, Chandigarh Building by Laws and by rules shall be got approved from Punjab State Leather Development Corporation before making the addition/alteration. On any contravention of this, the Punjab State Leather Development Corporation shall have the ritht to resume the plot and take back possession of the plot/building. In the event of the Corporation resuming the plot in contravention of any one of the relevant provisions authorising the Corporation to resume plot, the Corporation will

reimburse the cost of the building or structure constructed upto the time of resumption of plots in the manner specified here under :—

(a) The valuation of the structure/building will be got done from an approved valuer appointed by the Corporation.

(b) The first charge of the amount so determined by the approved valuer the building and structure raised by the allottee will be that of the bank/ financial institutions which has financed the constructions of the building/structure. If after meeting the liability of the allottee to the banks on this account including appropriate rate of interest as agreed to by him and bank/financial institutions, any amount is left over, the same will be remitted to the allottee after deducting such payments as may legally and legitimately have fallen due under the terms and conditions of the allotment to the Corporation.

You shall from time to time and at all times pay and discharge all rates, taxes, charges and assessment of every description including maintenance of public utility services which may at any time hereafter be assessed/charged or imposed upon the plot.

(15) You shall have to take water for the factory and other area of the plot from the Punjab State Leather Development Corporation Water supply scheme and pay the charges to be fixed by the Punjab State Leather Development Corporation from time to time.

You shall be required to discharge the effluents in the common effluent treatment plant being set up by the Puhjab State Leather Development Corporation. You shall not be allowed to dispose of such effluents into a stream, well or into a land without its treatment in Common Effluent Treatment Plant.

You shall have to instal primary treatment system duly approved by the Punjab State Leather Development Corporation in the tannery separating floating solids before releasing the effluents in Common Effluent Treatment Plant.

You shall, however, have to pay the charges for the running and maintenance of effluent disposal to be determined by the Punjab State Leather Development Corporation from time to time.

(16) You shall have to at all reasonable time,grant access to the allotted property to the officials of the Punjab State Leather Development Corporation for satisfying that conditions herein have been and are being complied with properly.

(17) You shall have to show positive evidence of effective steps for underta kings construction of factory having been taken within six months from the date of taking over the possession.

(18) Any matter relating to the facts mentioned in letter thereof, the decision of Managing Director, Punjab State Leather Development Corporation will be final and binding.

(19) You shall also be liable to pay maintenance charges for public utilities like Roads, Electricity supply, sewer fencing, park and trees etc. @ 2.5% per annum to the total price of the land till the complex is taken over by the Municipal Corporation.

---

**ਚਮੜਾ ਕੰਪਲੈਕਸ ਜਲੰਧਰ ਨੂੰ ਪੰਜਾਬ ਰਾਜ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਨੂੰ ਤਬਦੀਲ ਕਰਨਾ**

*1545. **ਸ਼੍ਰੀ ਵਿਜੇ ਕੁਮਾਰ ਸਾਥੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਸਰਕਾਰ ਨੇ ਸਾਲ, 1992 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਦੇ ਜਲੰਧਰ ਸਥਿਤ ਚਮੜਾ ਕੰਪਲੈਕਸ ਨੂੰ ਪੰਜਾਬ ਰਾਜ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਨੂੰ ਤਬਦੀਲ ਕਰਨ ਦੀ ਕਿਸੇ ਤਜਵੀਜ਼ ਤੇ ਵਿਚਾਰ ਕੀਤਾ ਸੀ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕਾਰਣ ਕੀ ਹਨ ;

(ਅ) ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਦੁਆਰਾ ਉਪਰੋਕਤ ਭਾਗ (ੳ) ਵਿਚ ਵਰਣਿਤ ਚਮੜਾ ਕੰਪਲੈਕਸ ਦੇ ਪਲਾਟਾਂ ਤੇ ਕੀਤੇ ਗਏ ਖਰਚੇ ਦਾ ਵੇਰਵਾ ਕੀ ਹੈ ?

**ਸਰਦਾਰ ਬੇਅੰਤ ਸਿੰਘ** : (ੳ) ਹਾਂ ਜੀ। ਚਮੜਾ ਵਿਕਾਸ ਨਿਗਮ ਦਾ ਲੈਦਰ ਕੰਪਲੈਕਸ ਜਲੰਧਰ ਪਹਿਲਾਂ ਹੀ ਪੰਜਾਬ ਰਾਜ ਲਘੂ ਉਦਯੋਗ ਅਤੇ ਨਿਰਯਾਤ ਨਿਗਮ ਨੂੰ ਮਿਤੀ 1 ਅਕਤੂਬਰ, 1992 ਤੋਂ ਸਰਕਾਰ ਦੇ ਹੁਕਮ ਨੰ: 5/108/92-2ੳਸ/8631-36, ਮਿਤੀ 12 ਨਵੰਬਰ, 1992 ਰਾਹੀਂ ਤਬਦੀਲ ਕੀਤਾ ਜਾ ਚੁਕਾ ਹੈ, ਕਿਉਂਕਿ ਚਮੜਾ ਵਿਕਾਸ ਨਿਗਮ ਦਾ ਘਾਟੇ ਵਿਚ ਚਲਣਾ ਚਿੰਤਾਜਨਕ ਸਮਝਿਆ ਗਿਆ।

(ਅ) ਪੰਜਾਬ ਰਾਜ ਚਮੜਾ ਵਿਕਾਸ ਨਿਗਮ ਦੁਆਰਾ ਲੈਦਰ ਕੰਪਲੈਕਸ, ਜਲੰਧਰ ਦੇ ਪਲਾਂਟਾਂ ਨੂੰ ਵਿਕਸਤ ਕਰਨ ਤੇ 947.99 ਲੱਖ ਰੁਪਏ ਖਰਚ ਕੀਤੇ ਸਨ (ਅਨੁਲਗ 'ੳ')

ANNEXURE 'A'

| | | | |
|---|---|---|---|
| 1. | Repayment of loan to IDBI/IFCI | .. | 117.50 |
| 2. | Payment to PSIEC against Civil Works at Leather Complex | .. | 283.00 |
| 3. | Interest on terms loan | .. | 178.04 |
| 4. | Payment to Greaves Cotton for construction of C.E.T. plant | .. | 83.71 |
| 5. | Cost of acquired land | .. | 165.00 |
| 6. | Guarantee Fee/Supervisory charges | .. | 43.85 |
| 7 | Technical Consultancy charges | .. | 4.08 |
| 8. | Administrative expenses, Miscellaneous expenses travelling expenses i.e. permanent Electricity connection minor Civil construction work, maintenance etc. | .. | 67.92 |
| 9, | Advertisement expenses | .. | 4.89 |
| | Total | .. | 947.99 |

**ਜ਼ਿਲ੍ਹਾਂ ਫਰੀਦਕੋਟ ਵਿਚ ਪ੍ਰਾਇਮਰੀ ਅਧਿਆਪਕਾਂ ਦੀਆਂ ਖਾਲੀ ਅਸਾਮੀਆਂ**

*1496. **ਸ੍ਰੀ ਉਪਿੰਦਰ ਕੁਮਾਰ ਸ਼ਰਮਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਰੀਦਕੋਟ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਇਸ ਸਮੇਂ ਜੇ.ਬੀ.ਟੀ. ਅਧਿਆਪਕਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਜ਼ਿਲ੍ਹਾ ਫਰੀਦਕੋਟ ਵਿੱਚ ਜੇ. ਬੀ. ਟੀ. ਦੀਆਂ 96 ਪੋਸਟਾਂ ਖਾਲੀ ਹਨ। ਇਨ੍ਹਾਂ ਵਿਚੋਂ 73 ਆਸਾਮੀਆਂ ਉਤੇ ਈ. ਟੀ .ਟੀ. ਸਿਖਿਆਤ ਉਮੀਦਵਾਰਾਂ ਨੂੰ ਐਡਹਾਕ ਅਧਾਰ ਤੇ ਨਿਯੁਕਤ ਕੀਤਾ ਗਿਆ ਹੈ । ਸਰਕਾਰ ਵਲੋਂ ਗਠਿਤ ਵਿਭਾਗੀ ਚੋਣ ਕਮੇਟੀ (ਜੋ ਇਸੇ ਮੰਤਵ ਲਈ ਰਚੀ ਗਈ ਹੈ) ਦੁਆਰਾ ਚੁਣੇ ਗਏ ਉਮੀਦਵਾਰ ਲਗਾਏ ਜਾ ਰਹੇ ਹਨ।

------

**ਜ਼ਿਲ੍ਹਾ ਪਟਿਆਲਾ ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਅਧਿਆਪਕਾਂ ਦੀਆਂ ਖਾਲੀ ਅਸਾਮੀਆਂ ਭਰਨਾ**

*1479. **ਸਰਦਾਰ ਹਮੀਰ ਸਿੰਘ ਘੱਗਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਜ਼ਿਲ੍ਹਾ ਪਟਿਆਲਾ ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਜੇ.ਬੀ.ਟੀ. ਅਧਿਆਪਕਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰਧਾਵਾਂ :** ਜ਼ਿਲ੍ਹਾ ਪਟਿਆਲਾ ਵਿੱਚ ਜੇ.ਬੀ.ਟੀ. ਦੀਆਂ 213 ਆਸਾਮੀਆਂ ਖਾਲੀ ਹਨ। ਇਹਨਾਂ ਵਿਚੋਂ 19 ਤੇ ਪਹਿਲਾਂ ਹੀ ਈ.ਟੀ.ਟੀ. ਸਿਖਿਅਤ ਉਮੀਦਵਾਰਾਂ ਨੂੰ ਐਡਹਾਕ ਅਧਾਰ ਤੇ ਨਿਯੁਕਤ ਕੀਤਾ ਜਾ ਚੁਕਾ ਹੈ। ਵਿਭਾਗੀ ਚੋਣ ਕਮੇਟੀ (ਜਿਹੜੀ ਕਿ ਸਰਕਾਰ ਨੇ ਇਸ ਮਕਸਦ ਲਈ ਬਣਾਈ ਸੀ) ਦੁਆਰਾ ਚੁਣੇ ਗਏ 47 ਉਮੀਦਵਾਰਾਂ ਨੂੰ ਇਸ ਜ਼ਿਲ੍ਹੇ ਵਿੱਚ ਨਿਯੁਕਤ ਕੀਤਾ ਜਾ ਰਿਹਾ ਹੈ।

------

**ਟਿਊਬਵੈੱਲ ਕੁਨੈਕਸ਼ਨ ਦੇਣੇ**

*1614. **ਸ੍ਰੀ ਸਜਵਾਰ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਚਾਲੂ ਵਿੱਤੀ ਸਾਲ ਦੇ ਦੌਰਾਨ ਰਾਜ ਵਿਚ ਸਥਾਈ ਅਤੇ ਆਰਜ਼ੀ ਤੌਰ ਤੇ ਦਿੱਤੇ ਗਏ ਟਿਊਬਵੈਲ ਕੁਨੈਕਸ਼ਨਾਂ ਦੀ ਵੱਖ ਵੱਖ ਕੁੱਲ ਗਿਣਤੀ ਕਿੰਨੀ ਹੈ ਅਤੇ ਵਿੱਤੀ ਸਾਲ 1994-95 ਦੇ ਦੌਰਾਨ ਦਿਤੇ ਜਾਣ ਵਾਲੇ ਅਜਿਹੇ ਕੁਨੈਕਸ਼ਨਾਂ ਦੀ ਗਿਣਤੀ ਕਿੰਨੀ ਹੈ ?

**ਸਰਦਾਰ ਬੇਅੰਤ ਸਿੰਘ :**

| | | |
|---|---|---|
| (ੳ) ਜਨਵਰੀ 1994 ਤੱਕ ਜਾਰੀ ਕੀਤੇ ਪੱਕੇ ਟਿਊਬਵੈਲ ਕੁਨੈਕਸ਼ਨ | .. | 21100 |
| (ਅ) ਆਰਜ਼ੀ ਟਿਊਬਵੈਲ ਕੁਨੈਕਸ਼ਨ | .. | 42,136 |
| ਕੁੱਲ | .. | 63,236 |

[ਮੁੱਖ ਮੰਤਰੀ]

ਵਿੱਤੀ ਸਾਲ 1994-95 ਦੌਰਾਨ ਜਾਰੀ ਕੀਤੇ ਜਾਣ ਵਾਲੇ ਤਜਵੀਜ਼ ਕੁਨੈਕਸ਼ਨਾਂ ਦੀ ਸੰਖਿਆ ਨਿਮਨ ਅਨੁਸਾਰ ਹੈ; —

| | |
|---|---|
| (1) ਪੱਕੇ ਟਿਊਬਵੈੱਲ ਕੁਨੈਕਸ਼ਨ | 25,000 |
| (2) ਆਰਜ਼ੀ ਟਿਊਬਵੈਲ ਕੁਨੈਕਸ਼ਨ | ਗਿਣਤੀ ਨਿਸਚਿਤ ਨਹੀਂ ਕੀਤੀ ਗਈ ਫਿਰ ਵੀ ਉਤਪਾਦਨ ਅਤੇ ਸੰਚਾਰ/ਵੰਡ ਸਿਸਟਮ ਦੇ ਨਿਰਭਰ ਕਰਦਿਆਂ ਵੱਧ ਤੋਂ ਵੱਧ ਆਰਜ਼ੀ ਕੁਨੈਕਸ਼ਨ ਜਾਰੀ ਕੀਤੇ ਜਾਣਗੇ । |

———

## ਜ਼ਿਲ੍ਹਾ ਲੁਧਿਆਣਾ ਵਿਚ ਪ੍ਰਾਇਮਰੀ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

*1597. (1) **ਸਰਦਾਰ ਨਿਰਮਲ ਸਿੰਘ ਮਹੰਤ**
(2) **ਸਰਦਾਰ ਮਲਕੀਅਤ ਸਿੰਘ ਬਿਲਾਸਪੁਰ** } : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ

ਦਸਣਗੇ ਕਿ ਜ਼ਿਲ੍ਹਾ ਲੁਧਿਆਣਾ ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਇਸ ਸਮੇਂ ਜੇ.ਬੀ.ਟੀ ਅਧਿਆਪਕਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਪ੍ਰਸਤਾਵ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਜ਼ਿਲ੍ਹਾ ਲੁਧਿਆਣਾ ਵਿੱਚ ਜੇ.ਬੀ.ਟੀ. ਟੀਚਰਾਂ ਦੀਆਂ 85 ਆਸਾਮੀਆਂ ਖਾਲੀ ਹਨ। ਇਨ੍ਹਾਂ ਵਿਚੋਂ 13 ਤੇ ਪਹਿਲਾਂ ਹੀ ਈ.ਟੀ.ਟੀ. ਸਿਖਿਅਤ ਉਮੀਦਵਾਰਾਂ ਨੂੰ ਕੱਚੇ ਤੌਰ ਤੇ 89 ਦਿਨਾਂ ਲਈ ਨਿਯੁੱਕਤ ਕੀਤਾ ਜਾ ਚੁਕਾ ਹੈ। ਵਿਭਾਗੀ ਚੋਣ ਕਮੇਟੀ (ਜਿਹੜੀ ਕਿ ਸਰਕਾਰ ਨੇ ਇਸ ਮਕਸਦ ਲਈ ਬਣਾਈ ਸੀ) ਦੁਆਰਾ ਚੁਣੇ ਗਏ ਹੋਰ ਉਮੀਦਵਾਰ ਲਗਾਏ ਜਾ ਰਹੇ ਹਨ।

———

## ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਦੇ ਪ੍ਰਿੰਸੀਪਲਾਂ ਨੂੰ ਯੂ. ਜੀ. ਸੀ. ਗਰੇਡ ਦੇਣਾ

*1420. **ਸਰਦਾਰ ਸ਼ਮਸ਼ੇਰ ਸਿੰਘ ਰਾਏ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਰਾਜ ਵਿਚ ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਵਿਚ ਕੰਮ ਕਰ ਰਹੇ ਪ੍ਰਿੰਸੀਪਲਾਂ ਨੂੰ 4,500--7,300 ਰੁਪਏ ਦਾ ਯੂ.ਜੀ.ਸੀ. ਗਰੇਡ ਦੇਣ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਗਈ ਅਤੇ ਤਨਖਾਹ ਦਾ ਉਕਤ ਗਰੇਡ ਕਿਸ ਤਰੀਕ ਤੋਂ ਲਾਗੂ ਕੀਤਾ ਗਿਆ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਰਾਜ ਵਿਚ ਗੈਰ-ਸਰਕਾਰੀ ਏਡਿਡ ਕਾਲਜਾਂ ਵਿਚ ਲੱਗੇ ਪ੍ਰਿੰਸੀਪਲਾਂ ਦੇ ਲਈ 4,500--7,300 ਰੁਪਏ ਦਾ ਯੂ.ਜੀ.ਸੀ. ਗਰੇਡ ਇਕ ਪਲੇਸਮੈਂਟ ਸਕੇਲ ਹੈ, ਜਿਹੜਾ ਕਿ ਕਿਸੇ ਵੀ ਪ੍ਰਿੰਸੀਪਲ ਨੂੰ ਇਕੋ ਹੀ ਗੈਰ-ਸਰਕਾਰੀ ਸਹਾਇਤਾ ਪ੍ਰਾਪਤ ਕਾਲਜ ਵਿਚ ਕੀਤੀ ਕੁੱਲ 25 ਸਾਲ ਦੀ ਸੇਵਾ ਬਤੌਰ ਪ੍ਰਿੰਸੀਪਲ/ਲੈਕਚਰਾਰ ਪੂਰੀ ਕਰਨ ਉਪਰੰਤ ਦਿਤਾ ਜਾਂਦਾ ਹੈ। ਇਹ ਸਕੇਲ ਮਿਤੀ 9 ਅਗਸਤ, 1990 ਤੋਂ ਲਾਗੂ ਕੀਤਾ ਗਿਆ ਹੈ।

### ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਬੀ.ਐਡ ਦੀਆਂ ਖਾਲੀ ਆਸਾਮੀਆਂ

*1512. **ਸ੍ਰੀਮਤੀ ਸੁਰਜੀਤ ਕੌਰ ਕਲਕਟ** : ਕੀ ਸਿੱਖਿਆ ਮੰਤਰੀ ਜੀ ਜ਼ਿਲ੍ਹਾ ਹੁਸ਼ਿਆਰਪੁਰ ਦੇ ਸਰਕਾਰੀ ਹਾਈ ਅਤੇ ਸੀਨੀਅਰ ਸਕੈਂਡਰੀ ਸਕੂਲਾਂ ਵਿੱਚ ਬੀ.ਐਡ. ਮਾਸਟਰਾਂ ਦੀਆਂ ਵਿਸ਼ੇਵਾਰ, ਇਸ ਸਮੇਂ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ, ਇਨ੍ਹਾਂ ਨੂੰ ਭਰਨ ਸਬੰਧੀ ਚੁਕੇ ਗਏ/ਚੁਕੇ ਜਾਣ ਵਾਲੇ ਕਦਮਾਂ ਸਮੇਤ, ਦੱਸਣ ਦੀ ਕਿਰਪਾ ਕਰਨਗੇ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਜ਼ਿਲ੍ਹਾ ਹੁਸ਼ਿਆਰਪੁਰ ਦੇ ਸਰਕਾਰੀ ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ (ਸਰਕਾਰੀ ਮਿਡਲ ਸਕੂਲਾਂ ਸਮੇਤ) ਵਿੱਚ ਬੀ.ਐਡ. ਟੀਚਰਾਂ ਦੀਆਂ ਵਿਸ਼ੇਵਾਰ, ਇਸ ਵੇਲੇ ਖਾਲੀ ਪਈਆਂ ਆਸਾਮੀਆਂ ਹੇਠ ਲਿਖੇ ਅਨੁਸਾਰ ਹਨ :--

| | | |
|---|---|---|
| ਸੋਸ਼ਲ ਸਟੱਡੀਜ਼ | .. | 18 |
| ਹਿਸਾਬ | .. | 6 |
| ਸਾਇੰਸ | .. | 23 |
| ਡੀ.ਪੀ.ਈ. | . | 3 |

ਜਿੱਥੇ ਤੱਕ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਚੁਕੇ ਗਏ/ਚੁਕੇ ਜਾਣ ਵਾਲੇ ਕਦਮਾਂ ਦਾ ਸਬੰਧ ਹੈ, ਇਸ ਬਾਰੇ ਦੱਸਿਆ ਜਾਂਦਾ ਹੈ ਕਿ ਵਿਭਾਗੀ ਚੋਣ ਕਮੇਟੀ ਨੇ ਸੋਸ਼ਲ ਸੱਟਡੀ, ਹਿਸਾਬ, ਪੰਜਾਬੀ ਅਤੇ ਹਿੰਦੀ ਦੇ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਦੇ ਨਾਵਾਂ ਦੀ ਸਿਫਾਰਿਸ਼ ਕੀਤੀ ਹੈ। ਵਿਭਾਗੀ ਚੋਣ ਕਮੇਟੀ ਦੁਆਰਾ ਉਪਰੋਕਤ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਚੁੱਕੇ ਹਨ। ਜਿਨ੍ਹਾਂ ਵਿਸ਼ਿਆਂ ਦੀਆਂ ਬਾਕੀ ਬਚਦੀਆਂ ਖਾਲੀ ਪੋਸਟਾਂ ਵੇਟਿੰਗ ਲਿਸਟ ਦੇ ਉਮੀਦਵਾਰਾਂ ਵਿੱਚੋਂ ਭਰੀਆਂ ਜਾਣਗੀਆਂ। ਬੀ. ਐਡ. ਟੀਚਰਾਂ ਦੇ ਦੂਜੇ ਵਿਸ਼ਿਆਂ ਦੀਆਂ ਖਾਲੀ ਪੋਸਟਾਂ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ।

------

## UNSTARRED QUESTIONS AND ANSWERS

### ਰਾਜ ਵਿਚ ਰਜਿਸਟਰ ਕੀਤੇ ਗਏ ਜਬਰ ਜਨਾਹ ਦੇ ਕੇਸਾਂ ਦੀ ਗਿਣਤੀ

204. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਪਹਿਲੀ ਜਨਵਰੀ, 1992 ਤੋਂ ਮਿਤੀ ਅੰਤ ਤਕ ਰਾਜ ਵਿਚ ਜਬਰ ਜਨਾਹ ਦੇ ਜ਼ਿਲ੍ਹਾਵਾਰ ਕਿੰਨੇ ਕਿੰਨੇ ਕੇਸ ਦਰਜ਼ ਕੀਤੇ ਗਏ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚ ਕਿੰਨੇ ਕੇਸਾਂ ਵਿਚ ਦੋਸ਼ੀਆਂ ਨੂੰ ਸਜ਼ਾ ਦੇ ਦਿੱਤੀ ਗਈ ਹੈ ਅਤੇ ਕਿੰਨੇ ਕਿੰਨੇ ਕੇਸ ਪੈਂਡਿੰਗ ਪਏ ਹਨ ?

ਸਰਦਾਰ ਬੇਅੰਤ ਸਿੰਘ : ਭਾਗ 'ੳ' ਅਤੇ 'ਅ' ਸਬੰਧੀ ਲੋੜੀਂਦਾ ਵੇਰਵਾ ਨਿਮਨ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹਾ | | ਕੁੱਲ | ਜ਼ੇਰ ਤਫਤੀਸ਼ | ਜ਼ੇਰ ਸਮਾਇਤ | ਬਰੀ | ਸਜ਼ਾ | ਅਖਰਾਜ | ਅੰਦਮਪਰ |
|---|---|---|---|---|---|---|---|---|---|
| 1. | ਰੋਪੜ | .. | 4 | 1 | 3 | .. | .. | .. | .. |
| 2 | ਫਰੀਦਕੋਟ | .. | 4 | 1 | 3 | .. | .. | .. | .. |
| 3. | ਖੰਨਾਂ | .. | 5 | 2 | 3 | .. | .. | .. | .. |
| 4. | ਮਾਨਸਾ | .. | 2 | .. | 2 | .. | .. | .. | .. |
| 5. | ਪਟਿਆਲਾ | .. | 9 | 2 | 7 | .. | .. | .. | .. |
| 6. | ਬਰਨਾਲਾ | .. | 2 | 1 | .. | .. | .. | .. | .. |
| 7. | ਗੁਰਦਾਸਪੁਰ | | 7 | 1 | 5 | .. | .. | .. | 1 |
| 8. | ਹੁਸ਼ਿਆਰਪੁਰ | .. | 7 | 3 | 4 | .. | .. | .. | .. |
| 9. | ਲੁਧਿਆਣਾ | .. | 7 | 1 | 6 | .. | .. | .. | .. |
| 10. | ਜਲੰਧਰ | .. | 16 | 7 | 9 | .. | .. | .. | .. |
| 11. | ਸੰਗਰੂਰ | .. | 7 | 2 | 4 | .. | 1 | .. | .. |
| 12. | ਬਠਿੰਡਾ | .. | 14 | 3 | 9 | .. | .. | 1 | 1 |
| 13. | ਫਿਰੋਜ਼ਪੁਰ | .. | 6 | 1 | 3 | .. | .. | 1 | 1 |
| 14. | ਅੰਮ੍ਰਿਤਸਰ | .. | 3 | .. | 3 | .. | .. | .. | .. |
| 15. | ਜਗਰਾਓਂ | .. | 2 | .. | 2 | .. | .. | .. | .. |
| 16. | ਕਪੂਰਥਲਾ | .. | 6 | 2 | 4 | .. | .. | .. | .. |
| 17. | ਬਟਾਲਾ | .. | 5 | 3 | 2 | .. | .. | .. | .. |
| 18. | ਫਤਿਹਗੜ੍ਹ ਸਾਹਿਬ | | 1 | 1 | .. | .. | .. | .. | .. |
| | ਕੁੱਲ ਜੋੜ | .. | 107 | 31 | 69 | . | 1 | 3 | 3 |

ਰਾਜ ਵਿੱਚ ਆਈ. ਪੀ. ਐਸ. ਅਫ਼ਸਰਾਂ ਦੀ ਗਿਣਤੀ

**205. ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) 31 ਦਸੰਬਰ, 1993 ਨੂੰ ਰਾਜ ਵਿੱਚ ਕੁੱਲ ਕਿੰਨੇ ਆਈ. ਪੀ. ਐਸ. ਅਫ਼ਸਰ ਕੰਮ ਕਰਦੇ ਸਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਅਫ਼ਸਰਾਂ ਵਿੱਚ ਡੀ. ਜੀ. ਪੀਜ਼/ ਏ. ਡੀ. ਜੀ. ਪੀਜ਼/ਆਈ. ਜੀਜ਼./ਡੀ. ਆਈ. ਜੀਜ਼./ਐਸ. ਐਸ ਪੀਜ਼/ਐਸ.ਪੀਜ਼ ਦੇ ਅਹੁਦਿਆਂ ਦੇ ਕਿੰਨੇ-ਕਿੰਨੇ ਅਫ਼ਸਰ ਸਨ ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਅਫ਼ਸਰਾਂ ਵਿੱਚੋਂ ਅਫ਼ਸਰਾਂ ਦੀਆਂ ਕੁੱਲ ਕਿੰਨੀਆਂ ਪੋਸਟਾਂ 31 ਮਈ, 1984 ਤੱਕ ਰਾਜ ਵਿੱਚ ਮੌਜੂਦ ਸਨ ?

**ਸਰਦਾਰ ਬੇਅੰਤ ਸਿੰਘ** : (ੳ) 97.

| | | |
|---|---|---|
| (ਅ) ਡੀ.ਜੀ.ਪੀ. | .. | 4 |
| ਏ. ਡੀ. ਜੀ. ਪੀ. | .. | 4 |
| ਆਈ. ਜੀ. ਪੀ. | .. | 20 |
| ਡੀ. ਆਈ. ਜੀ. | .. | 20 |
| ਐਸ. ਐਸ. ਪੀਜ਼/ਐਸ. ਪੀ. | .. | 49 |
| (ੲ) ਡੀ. ਜੀ. ਪੀ. | .. | 1 |
| ਆਈ. ਜੀ. ਪੀ. | .. | 5 |
| ਡੀ. ਆਈ. ਜੀ. | .. | 8 |
| ਐਸ. ਐਸ. ਪੀ./ਐਸ. ਪੀ. | .. | 65 |

------

ਜ਼ਿਲ੍ਹਾ ਮਾਨਸਾ ਵਿਚ ਧਾਰਾ 107/151 ਅਧੀਨ ਕੇਸ ਦਰਜ਼ ਕਰਨਾ

**206. ਕਾਮਰੇਡ ਹਰਦੇਵ ਸਿੰਘ ਅਰਸ਼ੀ**: : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਹਿਲੀ ਜਨਵਰੀ, 1993 ਤੋਂ 31 ਦਸੰਬਰ, 1993 ਤੱਕ ਦੇ ਸਮੇਂ ਦੇ ਦੌਰਾਨ ਜ਼ਿਲ੍ਹਾ ਮਾਨਸਾ ਦੇ ਵੱਖ ਵੱਖ ਥਾਣਿਆਂ ਵਿਚ ਧਾਰਾ 107/151 ਅਧੀਨ ਮਹੀਨਾ ਵਾਰ ਕਿੰਨੇ ਕਿੰਨੇ ਕੇਸ ਦਰਜ ਕੀਤੇ ਗਏ ਅਤੇ ਉਨ੍ਹਾਂ ਕੇਸਾਂ ਵਿਚ ਕੁੱਲ ਕਿੰਨੇ ਵਿਅਕਤੀ ਸ਼ਾਮਲ ਸਨ ?

**ਸਰਦਾਰ ਬੇਅੰਤ ਸਿੰਘ**: ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ

ਸੂਚਨਾ

[ਮੁੱਖ ਮੰਤਰੀ]

| ਲੜੀ ਨੰ : | ਥਾਨਾ | | ਕੇਸ ਦਰਜ | ਪੁਰਸ਼ ਗ੍ਰਿਫਤਾਰ |
|---|---|---|---|---|
| 1. | ਸਿੱਟੀ ਮਾਨਸਾ | | | |
| | ਜਨਵਰੀ, 1993 | .. | 2 | 4 |
| | ਫਰਵਰੀ | .. | 3 | 7 |
| | ਮਾਰਚ | .. | 6 | 9 |
| | ਅਪਰੈਲ | .. | 8 | 16 |
| | ਮਈ | .. | 8 | 18 |
| | ਜੂਨ | .. | 10 | 21 |
| | ਜੁਲਾਈ | .. | 10 | 16 |
| | ਅਗਸਤ | .. | 6 | 13 |
| | ਸਤੰਬਰ | .. | 13 | 23 |
| | ਅਕਤੂਬਰ | .. | 4 | 8 |
| | ਨਵੰਬਰ | .. | 6 | 9 |
| | ਦਸੰਬਰ | .. | 5 | 18 |
| | ਜੋੜ | .. | 81 | 162 |
| 2. | ਥਾਨਾ ਸਦਰ ਮਾਨਸਾ | | | |
| | ਜਨਵਰੀ, 1993 | .. | 2 | 6 |
| | ਫਰਵਰੀ | .. | 6 | 11 |
| | ਮਾਰਚ | .. | 7 | 29 |
| | ਅਪਰੈਲ | .. | 10 | 25 |
| | ਮਈ | .. | 22 | 62 |

| ਲੜੀ ਨੰ. | ਥਾਨਾ | | ਕੇਸ ਦਰਜ | ਪੁਰਸ਼ ਗ੍ਰਿਫ਼ਤਾਰ |
|---|---|---|---|---|
| | ਜੂਨ | .. | 17 | 37 |
| | ਜੁਲਾਈ | .. | 11 | 26 |
| | ਅਗਸਤ | .. | 22 | 57 |
| | ਸਤੰਬਰ | .. | 7 | 28 |
| | ਅਕਤੂਬਰ | .. | 12 | 30 |
| | ਨਵੰਬਰ | .. | 21 | 64 |
| | ਦਸੰਬਰ | .. | 16 | 36 |
| | ਜੋੜ | .. | 153 | 411 |
| 3. | **ਥਾਨਾ ਜੋਗਾ** | | | |
| | ਜਨਵਰੀ 1993 | .. | 4 | 6 |
| | ਫਰਵਰੀ | .. | 1 | 1 |
| | ਮਾਰਚ | .. | 5 | 12 |
| | ਅਪਰੈਲ | .. | 5 | 14 |
| | ਮਈ | .. | 11 | 34 |
| | ਜਨ | .. | 17 | 31 |
| | ਜੁਲਾਈ | .. | 7 | 13 |
| | ਅਗਸਤ | .. | 9 | 24 |
| | ਸਤੰਬਰ | .. | 17 | 44 |
| | ਅਕਤੂਬਰ | .. | 9 | 21 |
| | ਨਵੰਬਰ | .. | 12 | 29 |
| | ਦਸੰਬਰ | .. | 12 | 56 |
| | ਜੋੜ | .. | 109 | 285 |

[ਮੁੱਖ ਮੰਤਰੀ]

| ਲੜੀ ਨੰ. | ਥਾਨਾ | | ਕੇਸ ਦਰਜ | ਪੁਰਸ਼ ਗ੍ਰਿਫਤਾਰ |
|---|---|---|---|---|
| 4. | ਥਾਨਾ ਜੋੜਕੀਆਂ | | | |
| | ਜਨਵਰੀ, 1993 | .. | 1 | 3 |
| | ਫਰਵਰੀ | .. | 4 | 9 |
| | ਮਾਰਚ | .. | 1 | 3 |
| | ਅਪਰੈਲ | .. | 2 | 5 |
| | ਮਈ | .. | 4 | 8 |
| | ਜੂਨ | .. | 8 | 18 |
| | ਜੁਲਾਈ | .. | 7 | 13 |
| | ਅਗਸਤ | .. | .. | .. |
| | ਸਤੰਬਰ | .. | 6 | 9 |
| | ਅਕਤੂਬਰ | .. | 12 | 27 |
| | ਨਵੰਬਰ | .. | 15 | 39 |
| | ਦਸੰਬਰ | .. | 15 | 44 |
| | ਜੋੜ : | .. | 75 | 178 |
| 5. | ਥਾਨਾ ਸਰਦੂਲਗੜ੍ਹ | | | |
| | ਜਨਵਰੀ, 1993 | .. | 3 | 7 |
| | ਫਰਵਰੀ | .. | 1 | 1 |
| | ਮਾਰਚ | .. | 3 | 10 |
| | ਅਪਰੈਲ | .. | 6 | 22 |
| | ਮਈ | .. | 7 | 29 |
| | ਜੂਨ | .. | 10 | 23 |

| ਲੜੀ ਨੰ: | ਥਾਨਾ | | ਕੇਸ ਦਰਜ | ਪੁਰਸ਼ ਗ੍ਰਿਫਤਾਰ |
|---|---|---|---|---|
| | ਜੁਲਾਈ | .. | 3 | 17 |
| | ਅਗਸਤ | .. | 4 | 7 |
| | ਸਤੰਬਰ | .. | 2 | 2 |
| | ਅਕਤੂਬਰ | .. | 6 | 4 |
| | ਨਵੰਬਰ | .. | 1 | 2 |
| | ਦਸੰਬਰ | .. | 7 | 16 |
| | ਜੋੜ | .. | 53 | 142 |
| 6. | **ਥਾਨਾ ਬੁਢਲਾਡਾ** | | | |
| | ਜਨਵਰੀ, 1993 | .. | .. | .. |
| | ਫਰਵਰੀ | .. | 3 | 7 |
| | ਮਾਰਚ | .. | 11 | 22 |
| | ਅਪਰੈਲ | .. | 5 | 21 |
| | ਮਈ | .. | 11 | 27 |
| | ਜੂਨ | .. | 7 | 18 |
| | ਜੁਲਾਈ | .. | 6 | 21 |
| | ਅਗਸਤ | .. | 4 | 21 |
| | ਸਤੰਬਰ | .. | 6 | 19 |
| | ਅਕਤੂਬਰ | .. | 3 | 4 |
| | ਨਵੰਬਰ | .. | 4 | 6 |
| | ਦਸੰਬਰ | .. | 4 | 7 |
| | ਜੋੜ | .. | 64 | 173 |

[ਮੁੱਖ ਮੰਤਰੀ]

| ਲੜੀ ਨੰ. | ਥਾਨਾ | | ਕੇਸ ਦਰਜ | ਪੁਰਸ਼ ਗ੍ਰਿਫਤਾਰ |
|---|---|---|---|---|
| 7. | ਥਾਨਾ ਭੂਨੀਰ | | | |
| | ਜਨਵਰੀ, 1993 | .. | 4 | 5 |
| | ਫਰਵਰੀ | .. | 7 | 15 |
| | ਮਾਰਚ | .. | 1 | 3 |
| | ਅਪਰੈਲ | .. | 5 | 7 |
| | ਮਈ | .. | 3 | 11 |
| | ਜੂਨ | .. | 10 | 32 |
| | ਜੁਲਾਈ | .. | 8 | 32 |
| | ਅਗਸਤ | .. | 4 | 9 |
| | ਸਤੰਬਰ | .. | 6 | 13 |
| | ਅਕਤੂਬਰ | .. | 8 | 14 |
| | ਨਵੰਬਰ | .. | 8 | 18 |
| | ਦਸੰਬਰ | .. | 6 | 13 |
| | ਜੋੜ | .. | 72 | 172 |
| 8. | ਥਾਨਾ ਭਿੱਖੀ | | | |
| | ਜਨਵਰੀ, 1993 | .. | 2 | 7 |
| | ਫਰਵਰੀ | .. | 2 | 12 |
| | ਮਾਰਚ | .. | 3 | 9 |
| | ਅਪਰੈਲ | .. | 5 | 15 |
| | ਮਈ | .. | 7 | 19 |
| | ਜੂਨ | .. | 15 | 32 |

| ਲੜੀ ਨੰ. | ਥਾਨਾ | | ਕੇਸ ਦਰਜ | ਪੁਰਸ਼ ਗ੍ਰਿਫਤਾਰ |
|---|---|---|---|---|
| | ਜੁਲਾਈ | .. | 9 | 19 |
| | ਅਗਸਤ | .. | 14 | 26 |
| | ਸਤੰਬਰ | .. | 15 | 23 |
| | ਅਕਤੂਬਰ | .. | 14 | 29 |
| | ਨਵੰਬਰ | .. | 5 | 15 |
| | ਦਸੰਬਰ | .. | 9 | 35 |
| | ਜੋੜ | .. | 100 | 241 |
| 9. | ਥਾਨਾ ਬੋਹਾ | | | |
| | ਜਨਵਰੀ 1993 | .. | 2 | 6 |
| | ਫਰਵਰੀ | .. | 4 | 7 |
| | ਮਾਰਚ | .. | 3 | 8 |
| | ਅਪਰੈਲ | .. | 5 | 26 |
| | ਮਈ | .. | 11 | 36 |
| | ਜੂਨ | .. | 16 | 25 |
| | ਜੁਲਾਈ | .. | 5 | 13 |
| | ਅਗਸਤ | .. | 10 | 17 |
| | ਸਤੰਬਰ | .. | 31 | 90 |
| | ਅਕਤੂਬਰ | .. | 26 | 64 |
| | ਨਵੰਬਰ | .. | 21 | 44 |
| | ਦਸੰਬਰ | .. | 9 | 26 |
| | ਜੋੜ | .. | 143 | 372 |

[ਮੁੱਖ ਮੰਤਰੀ

| ਲੜੀ ਨੰ. | ਥਾਨਾ | | ਕੇਸ ਦਰਜ | ਪੁਰਸ਼ ਗ੍ਰਿਫਤਾਰ |
|---|---|---|---|---|
| 10. | ਥਾਨਾ ਬਰੇਟਾ | | | |
| | ਜਨਵਰੀ, 1993 | .. | 1 | 1 |
| | ਫਰਵਰੀ | .. | 1 | 2 |
| | ਮਾਰਚ | .. | 5 | 13 |
| | ਅਪਰੈਲ | .. | 5 | 16 |
| | ਮਈ | .. | 3 | 7 |
| | ਜੂਨ | .. | 6 | 15 |
| | ਜੁਲਾਈ | .. | 8 | 27 |
| | ਅਗਸਤ | .. | 11 | 37 |
| | ਸਤੰਬਰ | .. | 6 | 47 |
| | ਅਕਤੂਬਰ | .. | 3 | 6 |
| | ਨਵੰਬਰ | .. | 4 | 6 |
| | ਦਸੰਬਰ | .. | 1 | 2 |
| | ਜੋੜ | .. | 54 | 179 |

### ਸਵੈ-ਰੁਜ਼ਗਾਰ ਸਕੀਮ ਲਈ ਕਰਜ਼ੇ

207. ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਉਦਯੋਗ ਵਿਭਾਗ ਦੁਆਰਾ ਰਾਜ ਵਿਚ ਸਵੈ-ਰੁਜ਼ਗਾਰ ਸਕੀਮ ਕਿਸ ਤਰੀਕ ਤੋਂ ਸ਼ੁਰੂ ਕੀਤੀ ਗਈ ਹੈ ;

(ਅ) ਉਕਤ ਸਕੀਮ ਅਧੀਨ ਹੁਣ ਤਕ ਕੁਲ ਕਿੰਨੇ ਵਿਅਕਤੀਆਂ ਨੂੰ ਕਰਜ਼ੇ ਦਿੱਤੇ ਗਏ ਹਨ ਅਤੇ ਇਸ ਤਰ੍ਹਾਂ ਕੁੱਲ ਕਿੰਨੀ ਰਕਮ ਦੇ ਕਰਜ਼ੇ ਦਿੱਤੇ ਗਏ ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਵਿਅਕਤੀਆਂ ਵਿਚੋਂ ਕੁਲ ਕਿੰਨੇ ਵਿਅਕਤੀਆਂ ਨੂੰ ਹੁਣ ਤਕ ਬਾਕੀਦਾਰ ਕਰਾਰ ਦਿੱਤਾ ਗਿਆ ਹੈ ?

**ਸਰਦਾਰ ਬੇਅੰਤ ਸਿੰਘ** : (ੳ) ਕੇਂਦਰੀ ਸਰਕਾਰ ਦੇ ਪੈਟਰਨ ਅਨੁਸਾਰ ਪੜ੍ਹੇ ਲਿਖੇ ਨੌਜਵਾਨ ਯੁਵਕਾਂ ਲਈ ਸਵੈ-ਰੋਜ਼ਗਾਰ ਸਕੀਮ ਪੰਜਾਬ ਰਾਜ ਵਿੱਚ 15 ਅਗਸਤ, 1983 ਤੋਂ ਸ਼ੁਰੂ ਕੀਤੀ ਗਈ ਸੀ।

(ਅ) ਇਸ ਸਕੀਮ ਦੇ ਅਧੀਨ 99689, ਯੁਵਕਾਂ ਨੂੰ 21,750.7 ਲੱਖ ਰੁਪੈ ਦੇ ਕਰਜੇ ਬੈਂਕਾਂ ਵੱਲੋਂ ਦਿੱਤੇ ਗਏ।

(ੲ) ਕਰਜੇ ਦੀ ਵਸੂਲੀ ਬੈਂਕਾਂ ਵੱਲੋਂ ਕੀਤੀ ਜਾਂਦੀ ਹੈ, ਇਸ ਲਈ ਇਸ ਵਿਸ਼ੇ ਦਾ ਉਦਯੋਗ ਵਿਭਾਗ, ਪੰਜਾਬ ਨਾਲ ਕੋਈ ਸਬੰਧ ਨਹੀਂ ਹੈ।

---

**ਰਾਜ ਵਿਚ ਬੱਚਿਆਂ ਨੂੰ ਅਗਵਾ ਕਰਨਾ/ਚੁੱਕ ਲੈ ਜਾਣਾ**

212. **ਸ੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) 16 ਸਾਲ ਤੋਂ ਘੱਟ ਉਮਰ ਦੇ ਅਜਿਹੇ ਬੱਚਿਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ 1 ਜਨਵਰੀ, 1993 ਤੋਂ ਅੱਜ ਤੱਕ ਦੇ ਸਮੇਂ ਦੌਰਾਨ ਚੁੱਕ ਲਿਆ ਗਿਆ/ਜਾਂ ਅਗਵਾ ਕਰ ਲਿਆ ਗਿਆ ਅਤੇ ਉਨ੍ਹਾਂ ਦੇ ਨਾਂ, ਉਨ੍ਹਾਂ ਦੇ ਪਿਤਾ ਦੇ ਨਾਂ ਕੀ ਹਨ ਅਤੇ ਉਨ੍ਹਾਂ ਨੂੰ ਕਿਥੋਂ ਕਿਥੋਂ ਚੁੱਕਿਆ ਜਾਂ ਅਗਵਾ ਕੀਤਾ ਗਿਆ ਅਤੇ ਹਰ ਇਕ ਕੇਸ ਵਿਚ ਚੁੱਕ ਕੇ ਲੈ ਜਾਣ ਜਾਂ ਅਗਵਾ ਕੀਤੇ ਜਾਣ ਦੀ ਤਰੀਕ ਕੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਬੱਚਿਆਂ ਵਿਚੋਂ ਕਿੰਨੇ ਬੱਚਿਆਂ ਨੂੰ ਅਤੇ ਕਿਹੜੀ ਕਿਹੜੀ ਤਰੀਕ ਨੂੰ ਬਰਾਮਦ ਕਰ ਲਿਆ ਗਿਆ ਹੈ ਅਤੇ ਕੀ ਅਪਰਾਧੀਆਂ ਵਿਰੁੱਧ ਮੁਕੱਦਮੇ ਚਲਾਏ ਗਏ ਹਨ ;

(ੲ) ਚੁੱਕੇ ਗਏ/ਅਗਵਾ ਕੀਤੇ ਗਏ ਜਿਹੜੇ ਬੱਚੇ ਹੁਣ ਤਕ ਬਰਾਮਦ ਨਹੀਂ ਕੀਤੇ ਗਏ ਉਨ੍ਹਾਂ ਹਰ ਇਕ ਦੇ ਕੇਸ ਦੀ ਵਰਤਮਾਨ ਸਥਿਤੀ ਕੀ ਹੈ ?

**ਸਰਦਾਰ ਬੇਅੰਤ ਸਿੰਘ** : ਭਾਗ (ੳ), (ਅ) ਅਤੇ (ੲ) ਬਾਰੇ ਲੋੜੀਂਦੀ ਸੂਚਨਾ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[Chief Minister]

**Information Regarding Children Kidnapped/Abducted Below 16 years for the period from 1st January, 1993 to 22nd February, 1994**

| District | No. of children | Name of the Children | Father's name | Place where Kidnapping | Date Kidnapping | No. of children recovered | Whether accused prosecuted | The Present position of each case in which kidnapped/abducted children have not been recovered so far |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| Amritsar | 1 | Kamaldeep Singh | Jarnail Singh, r/o Sultanwind Road, Amritsar | Sawarn place | 14-11-93 | Recovered on 15-11-93 | Yes | The challan of the case was put in Court on 7-12-93 |
| Hoshiarpur | 1 | Ripi Rani | Vijay Kumar /r/o Mohalla Ashok Hoshiarpur | Ashok Nagar, Hoshiarpur | 3-1-93 | Recovered on 15-1-93 | Yes | The case is under trial |
| Ludhiana | 6 | Babita Rani @ Suman | Sukhdev Singh Shivaji Nagar, Ludhiana | Shivaji Nagar, Ludhiana | 3-1-93 | Recovered on 9-1-93 | Yes | The case was cancelled on 3-9-93 |
| | | Mangal Singh | Karnail Singh, Partap Singh Wala Police Station, Sadar, Ludhiana | Partap Singh Wala | 25-6-93 | No | No | The case is under investigation. Efforts are being made to trace out the Children |
| | | Chinder Kaur | Joga Singh, Gali No. 5, Daba Colony, Ludhiana | Near Oswal Woolen Mill, G.T. Road, Ludhiana | 10-9-93 | Recovered on 29-10-93 | Yes | The case is put in Court |
| | | Kuldip Kaur | Pritpal Singh, 6620, Gali No. 3, Gobind Rai Nagar, Ludhiana | New Hargobind Rai Nagar, Ludhiana | 24-11-93 | Recovered on 1-12-93 | The accused has been arrested on 1-12-93 | The case is under investigation |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| — | — | Rajinder Kaur @ Raji | Balkar Singh, r/o 85, Shimla Colony, Kailash Nagar, Basti Jodhewal, Ludhiana | Kailash Nagar, Jodhewal, Ludhiana | 26-12-93 | No | No | The case is under investigation |
| — | — | Ranjit Kaur @ Banti | Do | Do | Do | Do | Do | Do |
| Batala : | | Palwinder Kaur | Late Ajit Singh Vill. Ransinke | Village Ranisinke | 29-6-93 | Yes | — | The case is under investigation |
| Ropar .. | 1 | Vikramjit Singh | Baljit Singh, r/o Kumbra, P.S. Mohali | Phase 7, Mohali | 14-7-93 | No | The accused has not since been arrested | The case is under investigation |
| Gurdaspur .. | 4 | Shakuntla | Gurmukh Singh Bhatra, Pathankot | Bhartra, Pathankot | 25-2-93 | Yes | The accused has been arrested | The case is pending in court |
| | | Sita Kumari | Khajan Chand, r/o Bhangoli | Bhangoli | 7-7-93 | Yes | Do | Do |
| | | Sunita | Ramesh Chand Islamabad, Gurdaspur | City Gurdaspur | 5-1-94 | Recovered on 31-1-94 | — | The case is under investigation |
| | | Hem Lata | Mohan Lal, Rajput, Bazzri Company, Pathankot | City Pathankot | 12-1-94 | Recovered on 31-1-94 | — | Do |
| Jalandhar .. | 21 | Kamaljit | Goverdhan Parshad | Nakodar | 17-1-93 | No | — | The case is under investigation |
| | | Santokh Kumari | Ram Murti, r/o vill. Butan | Vill. Butan | 1-2-93 | No | — | The case was sent as untraced on 20-3-93 |

[Chief Minister]

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| Jalandhar | | Rajni | Kishan Lal | Gandhi Camp, Jalandhar | 21-2-93 | Recovered on 15-4-93 | Accused was arrested | The case is under investigation |
| | — | Veena | Bhamhar Lal | Sadan Gate, Jalandhar | 20-3-93 | No | — | The case was cancelled on 8-5-93 |
| | — | Manjit Kaur | Ram Paul | Vill. Kadiyana | 28-4-93 | Recovered on 10-5-93 | The accused was arrested | The case in under *trial* |
| | — | Seema | Sohan Lal | Sahipur | 27-5-93 | — | — | The case is under investigation |
| | — | Jagdish Kaur | Gurnam Singh | Vill. Bhadora | 26-6-93 | — | — | The case is under investigation |
| | — | Paramjit Kaur | Malkiat Singh | Vill. Lama Pind | 3-7-93 | Recovered on 17-7-93 | The accused was arested | The case is under trial |
| | | Sheela | Ram Sarup | New Bara Dari, Jalandhar | 17-6-93 | — | — | The case was cancelled on 9-9-93 |
| | | Charanjit Singh Chani | Tilak Raj | Vill. Nathewal | 16-6-93 | Recovered on 16-8-93 | -- | The case is under investigation |
| | | Balwinder Kaur | Jarnail Singh | Vill. Bara Pind | 21-7-93 | Recovered on 5-8-93 | The accused was arrested | The case is under trial |
| | | Bimla Kumari | Karam Singh | Workshop Chowk Jalandhar | 20-7-93 | — | — | The case was cancolled on 14-8-93 |
| | | Nirmal Singh | Kawal Singh | Vill. Kathkar Kalan, Ram Nagar, Jalandhar | 2-8-93 | — | — | The case is under investigation |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| Sangrur | — | Neetu | Sohan Lal | Ram Nagar, Jalandhar | 2-8-93 | — | — | The case was cancelled on 25-8-93 |
| — | — | Usha Rockey | Shri Hansa | Baldev Sagar, Jalandhar | 3-9-93 | Recovered on 28-11-93 | — | The case cancelled |
| — | — | Sunita | Joginder Paul | New Gobind Nagar, Jalandhar | 25-9-93 | — | — | The case is under investigation |
| — | — | Rajni | Puran Chand | Basti Guzan, Jalandhar | 20-11-93 | — | — | The case is under investigation |
| — | — | Laxmi Pinki and Arti | Manbhadru, s/o Chan Bhadur, r/o Bada Colony, P.S. Divn. No. 1, Jalandhar | Venus Industry, Sajpur | 24-12-93 | All these children were recovered on 10-1-94 | — | The case is under investigation |
| — | — | Sonu | Amarnath, s/o Munim Chand, r/o H. No. 335, Bast Sheikh, Jalandhar | Evening College Basti Nau, Jalandhar | 5-2-94 | — | — | The case is under investigation Efforts are being made to recover the child and to apprehend the culprits |
|  | 2 | Jaswinder Kaur | Buta Singh, r/o Sangatpura | Lehra | 31-12-93 | Yes | — | The case was cancelled on 5-2-93 as the girl returned home. |
| — | — | Manjeet Kaur | Sukhdev Singh, Parwahi | Dhuri | 21-4-93 | Yes | The accused was arrested | The case is under trial |
| Faridkot | 2 | Hardeep Kaur and Parveen Kumar | Gurdev Singh, r/o Moga | Basant Nagar, Moga | Midnight of 6-7-93 | Yes | Yes | The case is under investigation |
| Batala | 1 | Palwinder Kaur | S. Ajit Singh | Vill. Ransike | 29-6-93 | Yes | — | Do |

## ਸਾਬਕਾ ਫੌਜੀਆਂ ਲਈ ਰਾਜ ਸਰਕਾਰ ਦੀ ਪੈਨਸ਼ਨ ਸਕੀਮ

213. **ਸ੍ਰੀਮਤੀ ਵਿਮਲਾ ਡਾਂਗ:** ਕੀ ਸ਼ਿਕਾਇਤ ਨਿਵਾਰਣ, ਪੈਨਸ਼ਨ ਤੇ ਪੈਨਸ਼ਨਰਾਂ ਦੀ ਭਲਾਈ ਅਤੇ ਸੁਤੰਤਰਤਾ ਸੰਗਰਮੀਆਂ ਦੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਜਿਹੀ ਸਕੀਮ ਹੈ ਜਿਸ ਅਧੀਨ ਉਹਨਾਂ ਸਾਬਕਾਂ ਫੌਜੀਆਂ ਨੂੰ ਜੋ ਕਿਸੇ ਪੈਨਸ਼ਨ ਦੇ ਹੱਕਦਾਰ ਨਹੀਂ ਹਨ, ਰਾਜ ਸਰਕਾਰ ਦੁਆਰਾ ਪ੍ਰਤੀ ਮਹੀਨਾ ਕੋਈ ਘੱਟ ਤੋਂ ਘੱਟ ਰਕਮ ਅਦਾ ਕੀਤੀ ਜਾਂਦੀ ਹੈ ਜੇਕਰ ਹੈ, ਤਾਂ ਉਕਤ ਸਕੀਮ ਦੇ ਵੇਰਵੇ ਕੀ ਹਨ ਅਤੇ 1 ਜਨਵਰੀ, 1993 ਨੂੰ ਲਾਭਪਾਤਰਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਸੀ ?

(ਅ) ਕੀ ਉਪਰੋਕਤ ਭਾਗ (ੳ) ਵਰਣਿਤ ਸਕੀਮ ਅਧੀਨ ਅਦਾਇਗੀਆਂ ਨਿਯਮਿਤ ਤੌਰ ਤੇ ਕੀਤੀਆਂ ਜਾ ਰਹੀਆਂ ਹਨ ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸ੍ਰੀ ਨਰੇਸ਼ ਠਾਕੁਰ:** (ੳ) ਹਾਂ। ਯੋਗ ਸਾਬਕਾ ਫੌਜੀਆਂ /ਵਿਧਵਾਵਾਂ ਨੂੰ 150 ਰੁਪਏ ਪ੍ਰਤੀ ਮਹੀਨਾ ਮਾਲੀ ਸਹਾਇਤਾ ਦਿਤੀ ਜਾਂਦੀ ਹੈ। ਇਹ ਮਾਲੀ ਸਹਾਇਤਾ ਉਹਨਾ ਲਾਭਪਾਤਰਾਂ ਨੂੰ ਦਿੱਤੀ ਜਾਂਦੀ ਹੈ ਜਿਹਨਾਂ ਦੀ ਉਮਰ 65 ਸਾਲ ਤੋਂ ਵਧ ਹੋਵੇ, ਉਹ ਹੋਰ ਕਿਸੇ ਪਾਸੋਂ ਪੈਨਸ਼ਨ ਨਾ ਲੈਂਦੇ ਹੋਣ ਅਤੇ ਉਹਨਾ ਦੀ ਸਾਲਾਨਾ ਆਮਦਨ 5,400 ਰੁਪਏ ਤੋਂ ਘੱਟ ਹੋਵੇ।

ਮਿਤੀ 1 ਜਨਵਰੀ, 1993 ਨੂੰ ਜਿਲਾਵਾਰ ਲਾਭਪਾਤਰਾ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ।

| | | | |
|---|---|---|---|
| (ੳ) | ਅੰਮ੍ਰਿਤਸਰ | .. | 1,525 |
| (ਅ) | ਬਠਿੰਡਾ | .. | 703 |
| (ੲ) | ਫਿਰੋਜ਼ਪੁਰ | .. | 278 |
| (ਸ) | ਫਰੀਦਕੋਟ | .. | 880 |
| (ਹ) | ਫਤਿਹਗੜ੍ਹ ਸਾਹਿਬ | .. | 238 |
| (ਕ) | ਗੁਰਦਾਸਪੁਰ | .. | 1,060 |
| (ਖ) | ਹੁਸ਼ਿਆਰਪੁਰ | .. | 2,064 |
| (ਗ) | ਜਲੰਧਰ | .. | 2,337 |
| (ਘ) | ਕਪੂਰਥਲਾ | .. | 230 |
| (ਙ) | ਲੁਧਿਆਣਾ | .. | 1,085 |
| (ਚ) | ਮਾਨਸਾ | .. | 480 |
| (ਛ) | ਪਟਿਆਲਾ | .. | 527 |
| (ਜ) | ਰੋਪੜ | .. | 1,047 |
| (ਝ) | ਸੰਗਰੂਰ | .. | 750 |

(ਅ) ਸਾਲ 1993-94 ਵਿਚ ਪੇਮੈਂਟ ਦੀ ਵਿਧੀ ਤਬਦੀਲ ਕੀਤੀ ਗਈ ਜਿਸ ਦੇ ਸਿੱਟੇ ਵਜੋਂ ਜਨਵਰੀ ਤੋਂ ਬਾਅਦ ਸਾਲ 1993-94 ਲਈ ਮਾਲੀ ਸਹਾਇਤਾ ਦੀ ਅਦਾਇਗੀ ਨਹੀਂ ਹੋ ਸਕੀ।

ਇਸ ਸਕੀਮ ਅਧੀਨ ਆਉਂਦੇ ਸਾਰੇ ਲਾਭਪਾਤਰਾਂ ਨੂੰ ਆਪਣੇ ਨਾਮ ਤੇ ਬੈਂਕ ਅਕਾਊਂਟਸ ਖੁਲਵਾਉਣ ਲਈ ਹਦਾਇਤਾ ਕੀਤੀ ਗਈ ਹੈ ਤਾਂ ਕਿ ਉਨ੍ਹਾਂ ਨੂੰ ਕਰਾਸਡ ਚੈਕਸ ਰਾਹੀਂ ਇਸ ਸਕੀਮ ਅਧੀਨ ਅਦਾਇਗੀ ਕੀਤੀ ਜਾ ਸਕੇ।

ਸਾਲ 1993-94 ਲਈ ਇਸ ਸਕੀਮ ਅਧੀਨ 2 ਲੱਖ ਰੁਪਏ ਦੀ ਰਾਸ਼ੀ ਦਾ ਉਪਬੰਧ ਹੈ। ਸਰਕਾਰ ਵਲੋਂ ਪੱਤਰ ਨੰ: 2/21/88/3ਰਭ/17041 ਮਿਤੀ 20 ਅਕਤੂਬਰ, 1993 ਰਾਹੀਂ ਇਸ ਸਕੀਮ ਅਧੀਨ ਲਾਭਪਾਤਰਾਂ ਨੂੰ ਅਦਾਇਗੀ ਕਰਨ ਲਈ 1 ਕਰੋੜ ਰੁਪਏ ਦੀ ਰਾਸ਼ੀ ਮੰਨਜੂਰ ਕੀਤੀ ਗਈ ਹੈ ਅਤੇ ਇਸ ਉਦੇਸ਼ ਲਈ ਰਹਿੰਦੀ 1 ਕਰੋੜ ਰੁਪਏ ਦੀ ਰਾਸ਼ੀ ਸਰਕਾਰ ਵਲੋਂ ਜਾਰੀ ਕੀਤੀ ਜਾ ਰਹੀ ਹੈ।

---

## ਅੰਤਰ ਜਾਤੀ ਵਿਆਹਾਂ ਨੂੰ ਉਤਸ਼ਾਹ ਦੇਣਾ

214. 1. ਸ਼੍ਰੀਮਤੀ ਵਿਮਲਾ ਡਾਂਗ
2. ਕਾਮਰੇਡ ਅਜੈਬ ਸਿੰਘ ਰੌਂਤਾ
: ਕੀ ਸਮਾਜ ਭਲਾਈ ਦੇ ਰਾਜ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਦੀ ਅੰਤਰ ਜਾਤੀ ਵਿਆਹਾਂ ਨੂੰ ਉਤਸ਼ਾਹ ਦੇਣ ਦੀ ਕੋਈ ਸਕੀਮ ਹੈ, ਜੇਕਰ ਹੈ ਤਾਂ ਉਸ ਦੇ ਵੇਰਵੇ ਕੀ ਹਨ?

**ਚੌਧਰੀ ਜਗਜੀਤ ਸਿੰਘ :** ਸਿਵਲ ਅਧਿਕਾਰਾਂ ਦੀ ਸੁਰੱਖਿਆ ਐਕਟ 1955 ਛੂਤਛਾਤ ਦੂਰ ਕਰਨ ਦੀ ਸਕੀਮ ਤਹਿਤ ਪੰਜਾਬ ਰਾਜ ਵਿੱਚ ਅੰਤਰ ਜਾਤੀ ਵਿਆਹ ਕਰਨ ਵਾਲੇ ਜੋੜਿਆ ਨੂੰ ਸਨਮਾਨਤ ਕੀਤਾ ਜਾਂਦਾ ਹੈ ਜਿਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :--

(ੳ) ਅੰਤਰਜਾਤੀ ਵਿਆਹ ਕਰਨ ਵਾਲੇ ਜੋੜੇ ਵਿਚੋਂ ਇੱਕ ਅਨੁਸੂਚਿਤ ਜਾਤੀ ਨਾਲ ਸਬੰਧਤ ਹੋਣਾ ਚਾਹੀਦਾ ਹੈ।

(ਅ) ਜੋੜਾ ਪੰਜਾਬ ਰਾਜ ਨਾਲ ਸਬੰਧਤ ਹੋਣਾ ਚਾਹੀਦਾ ਹੈ।

(ੲ) ਅੰਤਰ ਜਾਤੀ ਵਿਆਹਕਰਨ ਵਾਲੇ ਜੋੜਿਆਂ ਨੂੰ 7000 ਰੁਪਏ ਪ੍ਰਤੀ ਜੋੜਾ ਸਨਮਾਨ ਵਜੋਂ ਦਿੱਤੇ ਜਾਂਦੇ ਹਨ। ਜਿਸ ਵਿਚੋਂ 4,000 ਰੁਪਏ ਦੇ ਰਾਸ਼ਟਰੀ ਬੱਚਤ ਸਰਟੀਫਿਕੇਟ ਅਤੇ 3,000 ਰੁ: ਸਿਲਾਈ/ਕੱਪੜੇ ਧੋਣ ਦੀ ਮਸ਼ੀਨ ਅਤੇ ਘਰੇਲੂ ਵਰਤੋਂ ਦਾ ਸਮਾਨ ਖਰੀਦਣ ਲਈ। ਇਹ ਰਕਮ ਵਧਾ ਕੇ 11,000 ਰੁਪਏ ਪ੍ਰਤੀ ਜੋੜਾ ਕਰ ਦੇਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

---

## ਸ਼ਾਮਲਾਤ ਜ਼ਮੀਨ ਦੀ ਵੰਡ

182.
———
ਨਵਾਇਆ 215.
1. ਸ਼੍ਰੀਮਤੀ ਵਿਮਲਾ ਡਾਂਗ
2. ਕਾਮਰੇਡ ਅਜੈਬ ਸਿੰਘ ਰੌਂਤਾ
: ਕੀ ਦਿਹਾਤੀ ਵਿਕਾਸ ਅਤੇ

ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਕੀ ਮੌਜੂਦਾ ਸਰਕਾਰ ਦੇ ਕਾਰਜਭਾਰ ਸੰਭਾਲਣ ਤੋਂ ਬਾਅਦ ਪੰਚਾਇਤਾਂ ਦੇ ਪੁਨਰਗਠਨ/ਵੰਡ ਦੇ ਸਿੱਟੇ ਵਜੋਂ ਸ਼ਾਮਲਾਤ ਜਮੀਨ ਦੀ ਅਲਾਟਮੈਂਟ ਸਬੰਧੀ ਕੋਈ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ। ਜੇਕਰ ਅਜਿਹਾ ਹੋਵੇ, ਤਾਂ ਉਹਨਾਂ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ;

[ਸ਼੍ਰੀਮਤੀ ਵਿਮਲਾ ਡਾਂਗ]

(ਅ) ਕੀ ਉਕਤ ਸ਼ਾਮਲਾਤ ਤੋਂ ਪੱਟੇ ਦੀ ਆਮਦਨ ਦੀ ਵੰਡ ਸਬੰਧੀ ਕੋਈ ਸ਼ਕਾਇਤ ਅੰਮ੍ਰਿਤਸਰ ਅਤੇ ਫਰੀਦਕੋਟ ਦੇ ਡਿਪਟੀ ਕਮਿਸ਼ਨਰਾਂ ਨੂੰ ਮਿਲੀਆਂ ਹਨ, ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਹਰ ਇਕ ਕੇਸ ਵਿਚ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਮਾਸਟਰ ਜਗੀਰ ਸਿੰਘ :** (ੳ) ਹਾਂ ਜੀ, ਹਦਾਇਤਾਂ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਹਾਂ ਜੀ। ਕੇਵਲ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਇਕ ਗਰਾਮ ਪੰਚਾਇਤ, ਘੜਿਆਲਾ ਵਲੋਂ ਇਕ ਸ਼ਕਾਇਤ ਪ੍ਰਾਪਤ ਹੋਈ ਸੀ। ਜਨਵਰੀ, 1993 ਵਿੱਚ ਹੋਈਆਂ ਪੰਚਾਇਤਾਂ ਦੀਆਂ ਆਮ ਚੋਣਾਂ ਤੋਂ ਪਹਿਲਾਂ ਇਸ ਗਰਾਮ ਪੰਚਾਇਤ ਵਿਚੋਂ ਗਰਾਮ ਪੰਚਾਇਤ ਘੜਿਆਲਾ ਦਾਸੂਵਾਲੀਆਂ ਅਤੇ ਗਰਾਮ ਪੰਚਾਇਤ ਘੜਿਆਲੀ ਰਾੜਿਆਂ ਵਾਲੀ ਦਾ ਨਾਂ ਦੀਆਂ ਨਵੀਆਂ ਪੰਚਾਇਤਾਂ ਬਣਾਈਆਂ ਗਈਆਂ ਹਨ ! ਸਾਲ 1993-94 ਲਈ ਗਰਾਮ ਪੰਚਾਇਤ ਘੜਿਆਲਾ ਨੇ 26 ਏਕੜ 4 ਕਨਾਲ 2 ਮਰਲੇ ਸ਼ਾਮਲਾਤ ਜ਼ਮੀਨ 10,100 ਰੁਪਏ, ਗਰਾਮ ਪੰਚਾਇਤ ਘੜਿਆਲੀ ਰਾੜਿਆ ਵਾਲੀ ਨੇ 9 ਏਕੜ ਜ਼ਮੀਨ 7000 ਰੁਪਏ ਅਤੇ ਗਰਾਮ ਪੰਚਾਇਤ ਘੜਿਆਲੀ ਦਾਸੂਵਾਲੀਆਂ ਨੇ 12 ਏਕੜ ਜ਼ਮੀਨ 21,000 ਰੁਪਏ ਵਿਚ ਚਕੋਤੇ ਤੇ ਦਿੱਤੀ ਹੈ। ਆਬਾਦੀ ਦੇ ਆਧਾਰ ਤੇ ਸਾਲ 1993-94 ਵਿੱਚ ਹੋਈ ਆਮਦਨ 3 ਪੰਚਾਇਤਾਂ ਵਿਚ ਵੰਡ ਦਿੱਤੀ ਗਈ ਹੈ।

ਹਦਾਇਤਾਂ ਦੀ ਕਾਪੀ

ਪੰਜਾਬ ਸਰਕਾਰ

ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ

ਵਿਖੇ

ਸਮੂਹ ਡਵੀਜ਼ਨਲ ਡਿਪਟੀ ਡਾਇਰੈਕਟਰ ਪੰਜਾਬ ਰਾਜ ਵਿੱਚ।

ਸਮੂਹ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ ਪੰਜਾਬ ਰਾਜ ਵਿਚ।

ਸਮੂਹ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ ਪੰਜਾਬ ਰਾਜ ਵਿੱਚ।

ਮੀਮੋ ਨੰ: ਸਟੈਨੋ-ਡੀ.ਡੀ.ਐਲ.ਡੀ-93/29451-585, ਚੰਡੀਗੜ੍ਹ ਮਿਤੀ 5 ਜੁਲਾਈ, 1993

ਵਿਸ਼ਾ : ਪੰਚਾਇਤੀ ਚੋਣਾਂ ਤੋਂ ਬਾਅਦ ਦੋ ਭਾਗੀ ਹੋਈਆਂ ਪੰਚਾਇਤਾਂ ਵਿੱਚ ਸ਼ਾਮਲਾਤ ਜ਼ਮੀਨ ਦੀ ਵੰਡ ਬਾਰੇ।

ਪੰਜਾਬ ਸਰਕਾਰ ਦੇ ਇਹ ਵਿਚਾਰ ਅਧੀਨ ਹੈ ਕਿ ਪੰਚਾਇਤੀ ਚੋਣਾਂ ਤੋਂ ਬਾਅਦ ਦੋ ਭਾਗੀ ਹੋਈਆਂ ਪੰਚਾਇਤਾਂ ਵਿੱਚ ਸ਼ਾਮਲਾਤ ਜ਼ਮੀਨ ਦੀ ਵੰਡ ਕਿਸ ਤਰ੍ਹਾਂ ਕੀਤੀ ਜਾਵੇ। ਹਾਲ ਦੀ ਘੜੀ ਇਹ ਫੈਸਲਾ ਹੋਇਆ ਹੈ ਕਿ ਅਜਿਹੀਆਂ ਪੰਚਾਇਤਾਂ ਵਿੱਚ ਸਾਰੀ ਸ਼ਾਮਲਾਤ ਜ਼ਮੀਨ ਬੋਲੀ ਰਾਹੀਂ ਚਕੋਤੇ ਤੇ ਦਿੱਤੀ ਜਾਵੇ ਅਤੇ ਸ਼ਾਮਲਾਤ ਜ਼ਮੀਨ ਦੀ ਚਕੋਤੇ ਤੋਂ ਹੋਈ ਆਮਦਨ ਨੂੰ ਦੋਨਾਂ ਪੰਚਾਇਤਾਂ ਵਿੱਚ ਆਬਾਦੀ ਦੇ ਆਧਾਰ ਤੇ ਵੰਡ ਕੀਤੀ ਜਾਵੇ। ਨਿਲਾਮੀ ਦੇ ਸਮੇਂ ਦੋਵੇਂ ਪੰਚਾਇਤਾਂ ਹਾਜ਼ਰ ਰਹਿਣਗੀਆਂ।

ਸਹੀ/--

(ਬਲਦੇਵ ਸਹਾਏ ਭਾਟੀਆ)
ਡਿਪਟੀ ਡਾਇਰੈਕਟਰ (ਭੌਂ ਵਿਕਾਸ),
ਵਾ: ਡਾਇਰੈਕਟਰ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ
ਪੰਜਾਬ।

**ਸਰਦਾਰ ਰਣਜੀਤ ਸਿੰਘ ਛੱਜਲਵਡੀ :** ** ** **

**Sardar Ajaib Singh Raunta:** ** ** **

**Mr. Speaker:** Nothing is to be recorded which is being spoken without the permission of the Chair.

**ਸ਼੍ਰੀ ਸਤਨਾਮ ਸਿੰਘ ਕੈਂਥ :** ** ** **

**Mr. Speaker:** The matter is sub-judice. This is no point of order. (interruption and noise). All these are not to be recorded.

Smt. Vimla Dang is allowed to speak. (*Interruption*).

**ਸ਼੍ਰੀ ਮਤੀ ਵਿਮਲਾ ਡਾਂਗ** ** ** **

**Mr. Speaker** : Not to be recorded. (Noise). Others should sit down. Mr. Mittal is allowed to speak.

**ਸ਼੍ਰੀ ਮਦਨ ਮੋਹਨ ਮਿੱਤਲ:** ** ** **

**Mr. Speaker** : This is no Point of Order. You may have your say speaking on the Governor's Address.

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ):** ਸਪੀਕਰ ਸਾਹਿਬ, ਰੂਲ 105 ਦੇ ਮੁਤਾਬਿਕ ਪੁਆਇੰਟ ਆਫ ਆਰਡਰ ਹੋਣਾ ਚਾਹੀਦਾ ਹੈ। ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਕਰਕੇ ਇਰੇਲੇਵੇਂਟ ਗਲਾਂ ਕਰ ਜਾਂਦੇ ਹਨ। ਕਾਲ ਅਟੈਨਸ਼ਨ ਮੋਸ਼ਨ ਅਤੇ ਐਡਜੌਰਨਮੈਂਟ ਮੋਸ਼ਨ ਵਿਚ ਵੀ ਗਲਾਂ ਆ ਸਕਦੀਆਂ ਹਨ। ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦਾ ਮਿਸਯੂਜ਼ ਕਰਦੇ ਹਨ।

Rule 105 reads as under;

"1 A point of order shall relate to the interpretation or enforcement of these Rules or such Articles of the Constitution as regulate the business of the House and shall raise a question which is within the cognizance of the Speaker,

2, A point of order may be raised in relation to the business before the House at the moment."

ਸਪੀਕਰ ਸਾਹਿਬ, ਸਾਰੀਆਂ ਗਲਾਂ ਮੈਂਬਰ ਸਾਹਿਬਾਨ ਜ਼ੀਰੋ ਆਵਰ ਵਿਚ ਕਰਨਾ ਚਾਹੁੰਦੇ ਹਨ ਜਦੋਂ ਕਿ ਇਹ ਗਲਾਂ ਅਸਾਨੀ ਦੇ ਨਾਲ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਵੇਲੇ ਵੀ ਕਰ ਸਕਦੇ ਹਨ। ਇਹ ਸੈਸ਼ਨ ਵੀ ਬਹੁਤ ਲੰਬਾ ਹੈ। ਜਿਹੜੀ ਵੀ ਮੈਂਬਰ ਸਾਹਿਬਾਨ ਗੱਲ ਕਹਿਣਾ ਚਾਹੁੰਦੇ ਹਨ ਉਹ ਰੂਲਜ਼ ਦੇ ਮੁਤਾਬਿਕ ਹੀ ਕਰ ਸਕਦੇ ਹਨ (ਵਿਘਨ) ਸਾਨੂੰ ਸਾਰਿਆਂ ਨੂੰ ਹਾਊਸ ਦੇ ਰੂਲਜ਼ ਦੇ ਮੁਤਾਬਿਕ ਹੀ ਚਲਣਾ ਚਾਹੀਦਾ ਹੈ। They can raise their voices while speaking on the Governor's Address, (ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ। (ਵਿਘਨ)

**Mr Speaker** :There is no Point of Order and I will request all the Hon'ble Members to sit down Mr. Arshi will speak on his Call Attention Motion. (*Interruption and noise*).

You will have sufficient time while discussing the Address presented by the Governor. Please sit down.

---

**Not recorded as ordered by the Chair.

Now Call Attention Motion of Mr. Arshi (Noise)

(At this stage many hon. Members while standing on their seats were speaking without the permission of the Chair. ** ** **)

**Mr. Speaker** : Please sit down Nothing is to be recorded. Mr. Arshi to speak. (Interruption and noise).

(At this stage Sardar Ranjit Singh Chhajalwadi came in the well of the House and began to speak. ** ** **)

**Mr. Speaker** : Not to be recorded. Mr. Chhajalwadi Ji, you will better go out. I would not allow anybody in the well. Better go ....Chhajalwadi, you will better to go out. I would not allow anybody in the well. please go....

(Interruption and noise) I cannot tolerate indiscipline.

(At this stage Members of the Opposition Parties were shouting slogans and were speaking without the permission of the Chair ** ** **)

**Mr. Speaker** No slogan is to be recorded. Plese Resume your seats- No indiscipline is tolerable- You please sit down. Mr. Arshi. you speak. Lakshmi Kanta Chawla, please sit down. Please resume your seat. Sit down Mr. Vijay Kumar Sathi, I am telling you Mr. Arshi will speak. I have already called upon him for the Call Attention Motion, you are not to make noise. This Assembly is not to make noise or make disturbances, You can discuss the matter. You can speak. You can debate. Mr. Arshi will speak. (Interruptions) Sit down, plaese sit down. ਅਰਸ਼ੀ ਸਾਹਿਬ, ਤੁਸੀਂ ਬੋਲੋ।

———

## WALK-OUTS

(ਇਸ ਵੇਲੇ ਬਹੁ ਜਨ ਸਮਾਜ ਪਾਰਟੀ, ਭਾਰਤੀ ਜਨਤਾ ਪਾਰਟੀ ਅਤੇ ਭਾਰਤੀ ਕਮਿਊਨਿਸਟ ਪਾਰਟੀ ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਸਦਨ ਵਿਚੋਂ ਵਾਕ ਆਊਟ ਕਰ ਗਏ ਪਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ ਹਾਊਸ ਵਿਚ ਬੋਲਣ ਲਈ ਖੜੇ ਰਹੇ।)
(ਵਿਘਨ-ਸ਼ੋਰ)

**Shri Vijay Knmar Sathi** : Point of Order, Sir.

"**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਹਾਊਸ ਕੰਟਰੋਲ ਹੋਵੇ, ਕੋਈ ਸਾਈਲੈਂਟ ਮਾਹੌਲ ਹੋਵੇ ਤਾਂ ਹੀ ਕੋਈ ਗਲ ਸੁਣੀ ਜਾਏਗੀ। ਪਹਿਲੇ ਤੁਸੀਂ ਆਨਰੇਬਲ ਮੈਂਬਰ ਸਾਹਿਬ ਨੂੰ ਸੈਟਿਸਫਾਈ ਕਰੋ ਤਾਂ ਹੀ ਮੈਂ ਆਪਣੀ ਗਲ ਕਹਿ ਸਕਾਂਗਾ।

---

** Not Recorded as ordered by the Chair.

**Mr. Speaker** : No Point of order.

ਅਰਸ਼ੀ ਸਾਹਿਬ, ਤੁਸੀਂ ਆਪਣੇ ਪੜੌਸੀ ਨੂੰ ਬਿਠਾਓ ।

**Comrade Hardev Singh Arshi** : It is not my duty.

**Shri Vijay Kumar Sathi** : Point of Order, Sir.

**Mr Speaker** : No Point of Order. Sit down. When I am standing, you should sit down. Please sit down. No indiscipline will be tolerated.

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੇਰੀ ਗਲ ਤਾਂ ਸੁਣ ਲਓ ।

**Mr Speaker** : You can raise Point of Order, if any, after Call Attention Motion. Please sit down.

ਤੁਹਾਡੇ ਤੇ ਪਲੀਜ਼ ਦਾ ਕੋਈ ਅਸਰ ਨਹੀਂ ਹੁੰਦਾ । After Call Attention Motion you can raise your Point of Order, if any. Please sit down.

**Shri Vijay Kumar Sathi** : Point of order, Sir.

**ਸ੍ਰੀ ਸਪੀਕਰ**: ਤੁਸੀਂ ਬੈਠ ਜਾਓ । ਤੁਸੀਂ ਅਰਸ਼ੀ ਸਾਹਿਬ ਪੜ੍ਹੋ, ਨਹੀਂ ਤਾਂ ਮੈਂ ਅਗਲਾ ਬਿਜਨੈਸ ਸ਼ੁਰੂ ਕਰ ਦਿੰਦਾ ਹਾਂ ।

(At this stage Hon'ble Member Sardar Ranjit Singh Chhajalwadi (Sad(K)) walked out. While walking out he was raising slogans.** ** **

**Mr Speaker** : No slogans are to be recorded. Mr. Sathi , at this moment you are not to raise Point of Order.First listen to Call Attention Motion and after that you can raise your Point of order Please sit down, otherwise, I will name you (Interruptions) I am telling you to please sit down, otherwise I will name you.Please resume your seat.

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਇਹ ਵਿਤਕਰਾ ਹੈ, ਇਹ ਧੱਕਾ ਹੈ 3-4 ਦਿਨ ਹੋ ਗਏ ਹਨ ਤੁਸੀ ਮੈਨੂੰ ਕੋਈ ਪੁਆਇੰਟ ਆਫ ਆਰਡਰ ਅਲਾਓ ਨਹੀਂ ਕੀਤਾ ।

## NAMING OF A MEMBER

**ਸ੍ਰੀ ਸਪੀਕਰ**: ਸਾਥੀ ਸਾਹਿਬ ਤੁਹਾਨੂੰ ਮੇਰੀ ਗੱਲ ਸਮਝ ਨਹੀਂ ਆਉਂਦੀ ਤਾਂ ਕੋਈ ਹੋਰ ਕਾਨੂੰਨੀ ਤਰੀਕਾ ਕੱਢ ਕੇ ਤੁਹਾਨੂੰ ਸਮਝਾਈਏ । (ਵਿਘਨ)

Remove him. No Point of Order. Remove him. Marshal to remove him. (Noise).

---

** Not recorded as ordered by the Chair.

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ ਇਹ ਧੱਕਾ ਹੈ ।

**Mr. Speaker** : It is a parliamentary system. You can speak, you can discuss the matter but cannot make noise. Do not waste time of the House. It is very precious. Your are wasting public money. I will not tolerate it. Please sit down. Remove him.

(At this stage Marshal removed Shri Vijay Kumar Sathi from the House. While he was being removed, hewas raising slogans** ** **

**Mr Speaker** : No slogans are to be recorded. Don't shout slogans here. Mr. Arshi, please speak.

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਮੈਂ ਸਰਕਾਰ ਦਾ ਧਿਆਨ........

---

**ਸ਼੍ਰੀ ਸਪੀਕਰ :** ** ** ** **

CALL ATTENTION NOTICE UNDER RULE 66

(ਕ੍ਰਮ ਨੰ: 22)

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਕਿ ਮੌਜੂਦਾ ਸ਼ੀਜਨ ਦੌਰਾਨ ਪੰਜਾਬ ਦੀਆਂ ਸਹਿਕਾਰੀ ਖੰਡ ਮਿਲਾਂ ਵਲੋਂ ਖਰੀਦੇ ਗਏ ਗੰਨੇ ਦੀ ਕਰੋੜਾਂ ਰੁਪਏ ਦੀ ਰਾਸ਼ੀ ਦਾ ਭੁਗਤਾਨ ਬਕਾਇਆ ਹੈ।

ਕਿਸਾਨਾਂ ਨੂੰ ਉਨ੍ਹਾਂ ਦੀ ਜਿਨਸ ਦਾ ਭੁਗਤਾਨ ਨ੍ਹਾ ਕਰਨ ਦੇ ਸਿੱਟੇ ਵਜੋਂ ਉਨ੍ਹਾਂ ਵਿਚ ਨਿਰਾਸਤਾ ਤੇ ਸਖਤ ਬੇਚੈਨੀ ਪਾਈ ਜਾ ਰਹੀ ਹੈ ।

ਸਰਕਾਰ ਤੁਰੰਤ ਬਕਾਇਆ ਰਾਸ਼ੀ ਦਾ ਭੁਗਤਾਨ ਕਰਨ ਲਈ ਉਚਿੱਤ ਕੀ ਕਦਮ ਚੁੱਕ ਰਹੀ ਹੈ ਇਸ ਬਾਰੇ ਸਬੰਧਤ ਮੰਤਰੀ ਜੀ ਹਾਊਸ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ।

**सहकारिता मंत्री** (श्री सज्जन कुमार जाखड़) : स्पीकर साहिब, मैं अपने आदरणीय साथी जी को बताना चाहता हूं कि 7 मार्च 1994 तक जो कोआप्रेटिव गन्ना मिलों ने 139.86 करोड़ रुपये का गन्ना खरीदा था, उस में से 128.30 करोड़ रुपये की पेमैंट पहले ही रिलीज़ हो चुकी है। बाकी पेमैंट जोकि 11.56 करोड़ रुपये बनती है, उस में से 5.32 करोड़ रुपये की पेमैंट अभी डियू नहीं है। इस का भुगतान निर्धारित समय के अंदर कर दिया जायेगा। बाकी पेमैंट 6.24 करोड़ रुपये की है। cane price due, payment made upto date, Balance, Balance due for more than 14 days—ये सभी चीजे जो आपको Chart दिया गया है, उस में हैं। जहां तक फाइनांसियल रिसोंसिज का ताल्लुक है, स्टेट की 15 शूगर मिलों में से 9 मिलों की कोई प्राबलम नहीं है। केवल 6 मिलों में रिसोंसिज़ की कमी है। और 6.24 करोड़ रुपये की कुल पेमैंट का जो 4.46% बनता है, उस की पेमैंट 30 जून 1994 तक हर

---

**Deleted under orders of the Speaker.

**Not recorded as ordered by the Chair.

हालत में कर दी जायेगी और मुझे यह उमीद है कि शायद इस से पहले भी 30 अप्रैल 1994 तक हम पेमेंट रिलीज़ कर सकेंगे । इस साल की जो केन लीक्युडेसन की, केन एरियाज़ की जो पुज़ीशन है, वह पिछले साल से अच्छी है । अर्शी साहिब, मुझे यह समझ नहीं आती ..... । हम आप को एक अच्छा और वैल इनफारमड एम. एल. ए. में से समझते हैं । आपने यह Call Attention Motion उठाया है, इस लिए आपकी जानकारी के लिए आप को बताना चाहूंगा कि पंजाब की शूगर मिलों की ओप्रेशनल परफारमैंस पिछले साल 1992-93 से 1993-94 में बहुत अच्छी रही और जिनकी पुज़ीशन फाइनांशयल साऊंड थी, उनकी पुज़ीशन तो बहुत अच्छी रही है । पंजाब की कोआप्रेटिव शूगर मिलों की अपनी capacity utilization, lower down time, lower process losses में 1993-94 में 1992-93 से बहुत अच्छी परफारमैंस रही है । हां रिकवरी में थोड़ी कमी जरूर है । रिकवरी इस बार 9·25 रही है जबकि पिछले वर्ष यह 9·48 थी पर सारे देश की रिकवरी को अगर लिया जाए तो रिकवरी की प्रसैंटेज सारे देश के मुकाबले में ठीक है । हमारे पड़ोस में हरियाणा और यू. पी. जहां हमारे जैसा ही मौसम है, वहां रिकवरी कम हुई है । हरियाणा में 0·64 और यू. पी. में 0·53 कम रही है जबकि हमारी 0·13 कम है । पिछले वर्ष 338 लाख क्विंटल गंना हमने पीड़ा था, इस वर्ष 225 लाख टन गंन्ना पीड़ा है । हमारी कोआप्रेटिव शूगर मिलों ने 1992-93 में 15·19 करोड़ रुपये का cash losses दिखाया था। इस साल 1·25 करोड़ रुपये का कैस लासिज़ हुआ है और इस में भी 2 शुगर मिलें अभी चल रही हैं और हमें उमीद है कि इस में से भी हम कैश लासिज़ कम कर देंगे । इस के लिये चाहिये तो यह था कि आप मेज़ें थपथपा के सरदार बेअंत सिंह की अगवाई में कोआप्रोटिव सैक्टर में एम. डी. शूगरफैड और मिलों के कर्मचारियों ने जो अच्छा काम किया है, उनकी हौसला अफजाई करते लेकिन आप ने तो उल्टा प्रशन किया है ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਪੰਜਾਬ ਦੀ ਸਾਰੀ ਸ਼ੂਗਰ ਇੰਡਸਟਰੀ ਇਥੇ ਡਿਸਕਸ ਕਰ ਦਿੱਤੀ ਹੈ। ਮੇਰਾ ਇਸ਼ੂ ਤਾਂ ਸਿਰਫ ਇਹੀ ਸੀ ਕਿ ਜਿਹੜਾ ਗੰਨਾ ਕੋਆਪ੍ਰੇਟਿਵ ਸ਼ੂਗਰ ਮਿੱਲਾਂ ਨੇ ਕਿਸਾਨਾਂ ਤੋਂ ਲਿਆ ਸੀ, ਉਨ੍ਹਾਂ ਦੀ ਕੁਝ ਪੇਮੈਂਟ ਅਜੇ ਤੱਕ ਡਿਊ ਹੈ। ਮੈਂ ਤਾਂ ਸਿਰਫ ਇਥੋਂ ਤੱਕ ਹੀ ਸੀਮਤ ਸੀ। ਮੈਂ ਆਪਣੇ ਆਪ ਨੂੰ ਇਥੋਂ ਤੱਕ ਹੀ ਸੀਮਤ ਰੱਖਿਆ ਹੈ। ਸਮੁੱਚੀ ਸ਼ੂਗਰ ਇੰਡਸਟਰੀ ਨੂੰ ਕਿਸੇ ਹੋਰ ਮੌਕੇ ਤੇ ਡਿਸਕਸ ਕਰ ਲਵਾਂਗੇ ਜੋ ਪਾਜ਼ੇਟਿਵ ਗੱਲਾਂ ਤੁਸੀਂ ਕਹੀਆਂ ਹਨ, ਉਹ ਵੀ ਧਿਆਨ ਵਿਚ ਰੱਖਾਂਗੇ ਅਤੇ ਨੈਗੇਟਿਵ ਗੱਲਾਂ ਵੀ ਧਿਆਨ ਵਿਚ ਰੱਖਾਂਗੇ। ਫਿਰ ਦੇਖਾਂਗੇ ਕਿ ਤੁਹਾਡੀ ਅਪਰੋਚ ਕੀ ਹੈ। ਫਿਰ ਅਸੀਂ ਕਾਮਨ ਅਪਰੋਚ ਵੀ ਬਣਾ ਲਵਾਂਗੇ। ਇਹ ਜਿਹੜਾ ਤੁਸੀਂ ਪੇਮੈਂਟ ਕਰਨ ਨੂੰ ਟਾਈਮ ਬਾਊਂਡ ਕਰ ਦਿੱਤਾ ਹੈ, ਇਸ ਦੇ ਲਈ ਤਾਂ ਮੈਂ ਤੁਹਾਡਾ ਧੰਨਵਾਦੀ ਹਾਂ ਪਰ ਇਕ ਚੀਜ਼ ਤਾਂ ਤੁਸੀਂ ਆਪ ਹੀ ਮੰਨ ਲਈ ਹੈ ਕਿ ਹਾਲੇ ਵੀ ਕੁਝ ਮਿੱਲਾਂ ਦੀ ਗੰਨੇ ਦੀ ਪੇਮੈਂਟ ਕਰਨੀ ਰਹਿੰਦੀ ਹੈ। ਔਰ ਦੂਸਰੀ ਚਿੰਤਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਇਹ ਕਰਨੀ ਚਾਹੀਦੀ ਹੈ ਕਿ ਲਗਭਗ ਅੱਧੇ ਸੀਜ਼ਨ ਤੋਂ ਪਹਿਲਾਂ ਸਾਰੀਆਂ ਕੋਆਪ੍ਰੇਟਿਵ ਮਿੱਲਾਂ ਬੰਦ ਹੋ ਗਈਆਂ ਹਨ। ਉਸ ਦਾ ਸੱਭ ਤੋਂ ਵੱਡਾ ਕਾਰਨ ਇਹ ਹੈ ਕਿ ਰਾਅ-ਮੈਟੀਰੀਅਲ ਉਨ੍ਹਾਂ ਨੂੰ ਨਹੀਂ ਮਿਲਿਆ। ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਕਾਰਨ ਹਨ, ਮੈਂ ਉਨ੍ਹਾਂ ਵਿੱਚ ਨਹੀਂ ਜਾਣਾ ਚਾਹੁੰਦਾ। ਇਸ ਤੋਂ ਇਲਾਵਾ ਇਹ ਵੀ ਇਕ ਵੱਡਾ ਕਾਰਨ ਹੈ ਕਿ ਹਰ ਸਾਲ ਕਿਸਾਨਾਂ ਨੂੰ ਗੰਨੇ ਦੀ ਅਦਾਇਗੀ ਸਮੇਂ ਸਿਰ ਨਹੀਂ ਹੁੰਦੀ ਜਿਸ ਕਾਰਨ ਉਨ੍ਹਾਂ ਵਿੱਚ ਨਿਰਾਸ਼ਤਾ ਆਉਂਦੀ ਹੈ, ਔਰ ਉਸ ਨਿਰਾਸਤਾ ਦੇ ਨਾਲ ਜਿਹੜਾ ਉਤਸ਼ਾਹ ਹੈ, ਉਹ ਘਟਦਾ ਹੈ ਔਰ ਉਹ ਗੰਨਾ ਘੱਟ ਬੀਜਦੇ ਹਨ। ਮੈਂ ਸਰਕਾਰ ਦਾ ਧਿਆਨ ਇਸ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਸੀ। ਠੀਕ ਹੈ, ਤੁਸੀਂ ਹੁਣ ਟਾਈਮ-ਬਾਊਂਡ ਕਰ ਦਿੱਤਾ ਹੈ। ਸਰਕਾਰ ਨੂੰ ਭਵਿੱਖ ਵਿੱਚ ਗਰੰਟੀ ਕਰਨੀ ਚਾਹੀਦੀ ਹੈ ਕਿ ਫਾਰਮਰ ਨੂੰ ਸ਼ੂਗਰ ਐਕਟ ਦੇ ਅਨੁਸਾਰ ਸੱਤ ਦਿੱਨਾਂ ਦੇ ਵਿੱਚ ਵਿੱਚ ਕਿਸਾਨਾਂ ਦੀ ਜਿਣਸ ਦੀ ਕੀਮਤ ਮਿਲ ਸਕੇ। ਕੀ ਤੁਸੀਂ ਅਜਿਹੀ ਗਰੰਟੀ ਕਰਨ ਨੂੰ ਤਿਆਰ ਹੋ ? ਤਾਂ ਕਿ ਕਿਸਾਨ ਉਤਸ਼ਾਹ ਨਾਲ ਗੰਨਾ ਬੀਜਣ ਔਰ ਕੋਆਪ੍ਰੇਟਿਵ ਮਿੱਲਾਂ ਨੂੰ ਗੰਨਾ ਮਿਲਦਾ ਰਹੇ ਉਹ ਮਿੱਲਾਂ ਫੁਲ ਸੀਜ਼ਨ ਚੱਲਣ ਔਰ ਪੈਦਾਵਾਰ ਕਰਨ।

**ਮੰਤਰੀ :** ਸਪੀਕਰ ਸਾਹਿਬ, ਜਦੋਂ ਦੀ ਕਾਂਗਰਸ ਸਰਕਾਰ ਆਈ ਹੈ ਉਦੋਂ ਦੀ ਕਿਸਾਨਾਂ ਨੂੰ 30 ਜੂਨ ਤੱਕ ਪੇਮੈਂਟ ਕਰ ਦਿੱਤੀ ਜਾਂਦੀ ਹੈ। ਪਿਛਲੇ ਸਾਲ ਵੀ ਇਹ ਪੇਮੈਂਟ 30 ਜੂਨ ਤੱਕ ਕਰ ਦਿੱਤੀ ਸੀ। ਇਸ ਸਾਲ ਵੀ 30 ਜੂਨ ਤੱਕ ਕਰ ਦਿੱਤੀ ਜਾਵੇਗੀ। ਸਾਰੇ ਹਿੰਦੁਸਤਾਨ ਦੇ ਵਿੱਚ ਇਹ ਪੇਮੈਂਟਸ ਹਾਲੇ ਪੈਂਡਿੰਗ ਪਈਆਂ ਹਨ। ਇਹ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦਾ ਹੀ ਕੰਮ ਹੈ ਕਿ ਪੇਮੈਂਟ ਟਾਈਮ ਤੇ ਕੀਤੀ ਗਈ ਹੈ ਔਰ ਅਸੀਂ ਇਸ ਬਾਰ ਵੀ ਪਰਾਮਿੱਸ ਕਰਦੇ ਹਾਂ ਕਿ 30 ਜੂਨ ਤੱਕ ਹਰ ਹਾਲਤ ਵਿੱਚ ਕਰ ਦਿੱਤੀ ਜਾਵੇਗੀ। ਹੋ ਸਕਦਾ ਹੈ ਕਿ 30 ਅਪ੍ਰੈਲ ਤੱਕ ਹੀ ਕਰ ਦੇਈਏ। ਅਸੀਂ ਇਹ ਵੀ ਕੋਸ਼ਿਸ਼ ਕਰਾਂਗੇ ਕਿ ਇਹ ਪੇਮੈਂਟ 31 ਮਾਰਚ ਤੱਕ ਹੀ ਕਰ ਦੇਈਏ। ਸਪੀਕਰ ਸਾਹਿਬ, ਸਰਕਾਰ ਨੇ 12 ਰੁਪਏ ਪ੍ਰਤੀ ਕੁਵਿੰਟਲ ਪਿਛਲੇ ਸਾਲ ਨਾਲੋਂ ਜਿਆਦਾ ਭਾਅ ਵੀ ਦਿੱਤਾ ਹੈ ਜਿਸ ਕਰਕੇ ਸ਼ੂਗਰ ਫੈਡ ਨੂੰ 27 ਕਰੋੜ ਰੁਪਏ ਦਾ ਵਧੇਰੇ ਵਿੱਤੀ ਬੋਝ ਉਠਾਉਣਾ ਪਿਆ। ਪਿਛਲੇ ਸਾਲ ਜਿਹੜਾ ਘਾਟਾ 15 ਕਰੋੜ ਦਾ ਸੀ ਉਹ ਵੀ ਘਟਾ ਕੇ ਹੁਣ ਇਕ ਕਰੋੜ ਤੇ ਲੈ ਆਏ ਹਾਂ (ਥੰਪਿੰਗ)

## PAPERS LAID ON THE TABLE

**Finanace Minister (Doctor Kewal Krishan)** : Sir, I beg to lay on the Table :—

1. The Annual Financial Statement of the Punjab State Electricity Board for the year 1994-95, alongwith statement showing objects and reasons for placing the said Statement, as required under section 61 of the Electricity (Supply) Act, 1948.
2. The 9th Annual Report of the Punjab Khadi and Village Industries Board for the year 1991-92.
3. The Statement showing the reasons for delay in laying the Annual Accounts and Audit Report of the Pepsu Road Transport Corporation for the year 1992-93.

## RESUMPTION OF DISCUSSION ON GOVERNOR'S ADDRESS

**Mr Speaker** : Now the House will resume discussion on the motion moved by Sardar Jasbir Singh MLA and seconded by Sardar Partap Singh Bajwa, MLA on 7th March, 1994. Pandit Som Dutt Sharma, MLA to continue as he was on his legs on 7th March, 1994.

**ਪੰਡਿਤ ਸੋਮ ਦੱਤ ਸ਼ਰਮਾ (ਬਰਨਾਲਾ)**: ਸਪੀਕਰ ਸਾਹਿਬ, ਮੈਂ ਤੁਹਾਡਾ ਅਤਿ ਧੰਨਵਾਦੀ ਹਾਂ ਕਿ ਉਸ ਦਿਨ ਵੀ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਟਾਇਮ ਦਿੱਤਾ ਸੀ ਪਰ ਟਾਇਮ ਵਿੱਚੇ ਹੀ ਸਮਾਪਤ ਹੋ ਗਿਆ ਸੀ ਔਰ ਅੱਜ ਫਿਰ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿੱਚ ਕੁਝ ਸ਼ਬਦ ਕਹਿਣ ਦਾ ਮੌਕਾ ਦਿੱਤਾ ਹੈ। ਮੈਂ ਉਸ ਦਿਨ ਗੱਲ ਕਰ ਰਿਹਾ ਸੀ ਕਿ ਕਾਂਗਰਸ ਉਹ ਜਮਾਤ ਹੈ ਜਿਸਦਾ ਵੱਡਾ ਇਤਿਹਾਸ ਹੈ। ਜੇ ਇਹ ਗੱਲ ਕਹੀਏ ਕਿ ਕਾਂਗਰਸ ਵਾਲਿਆਂ ਨੇ ਦੋ ਸਾਲਾਂ ਦੇ ਅੰਦਰ-ਅੰਦਰ ਏਨੀਆਂ ਪ੍ਰਾਪਤੀਆਂ ਕੀਤੀਆਂ ਹਨ ਲੇਕਿਨ ਮੈਂ ਇਨ੍ਹਾਂ ਪ੍ਰਾਪਤੀਆਂ ਦੇ ਬਾਵਜੂਦ ਇਹ ਗੱਲ ਕਹਿਣਾ ਚਾਹੁੰਦਾ ਹਾਂ ਜਿਹੜੀ ਗੱਲ ਹਰ ਕਾਂਗਰਸੀ ਵਿਅਕਤੀ ਨੂੰ ਕਰਨੀ ਚਾਹੀਦੀ ਹੈ ਕਿਉਂਕਿ ਉਹ ਘੜਾ ਜੋ ਗਰਮੀ ਦੇ ਮਹੀਨੇ ਵਿੱਚ ਠੰਡਾ ਪਾਣੀ ਪਿਆਉਂਦਾ ਹੈ, ਉਹ ਫੁੱਟ ਜਾਵੇ ਔਰ ਉਹ ਰਸਤੇ ਦੇ ਵਿੱਚ ਸੁੱਟ ਦਿੱਤਾ ਜਾਵੇ ਅਤੇ ਉਹ ਘੜਾ ਇਹ ਗੱਲ ਕਹੇ ਕਿ ਮੇਰੇ ਉੱਤੋਂ ਕਿਉਂ ਲੰਘਦੇ ਹੋ, ਮੈਨੂੰ ਕਿਉਂ ਕੁਚਲਦੇ ਹੋ, ਮੈਂ ਤੁਹਾਨੂੰ ਪਾਣੀ ਪਿਲਾਇਆ ਹੈ ਤਾਂ ਉਸਦਾ ਇਹ ਫਰਜ਼ ਬਣਦਾ ਹੈ ਕਿ ਤੁਸੀਂ ਮੈਨੂੰ ਐਨਾ ਕੁਚਲੋ, ਮੇਰੇ ਉੱਤੋਂ ਦੀ ਲੰਘੋ ਤਾਂ ਕਿ ਮੈਂ ਮੁੜ ਉਸੇ ਮਿੱਟੀ ਦੇ ਵਿੱਚ ਮਿਲ ਜਾਵਾਂ ਜਿਸ ਮਿੱਟੀ ਦੇ ਵਿੱਚੋਂ ਮੈਂ ਜੰਮਿਆਂ ਸੀ ਔਰ ਘੁਮਾਰ ਫਿਰ ਮੈਨੂੰ ਮਿੱਟੀ ਦੇ ਵਿਚੋਂ ਕਹੀ ਨਾਲ ਪੁੱਟ ਕੇ ਦੁਬਾਰਾ ਚੱਕ ਤੇ ਚੜ੍ਹਾ ਕੇ, ਮੇਰੀ ਜ਼ਿੰਦਗੀ ਨੂੰ ਸੰਵਾਰੇ ਤਾਂ ਕਿ ਮੈਂ ਮੁੜ ਘੜੇ ਦਾ ਰੂਪ ਲਵਾਂ, ਲੋਕਾਂ ਦੀ ਮੁੜ ਸੇਵਾ ਕਰਾਂ ਅਤੇ ਅਗਨੀ ਪ੍ਰੀਖਿਆ ਲੈ ਕੇ ਘੜਾ ਬਣਾ ਤਾਂ ਕਿ ਫਿਰ ਕਿਸੇ ਨੂੰ ਪਾਣੀ ਪਿਲਾ ਸਕਾਂ। ਇਹੀ ਕਾਂਗਰਸ ਦਾ ਇਤਿਹਾਸ ਹੈ। ਕੁਝ ਲੋਕ ਕਾਂਗਰਸ ਦੀਆਂ ਗੱਲਾਂ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਇਥੇ ਰਾਸ਼ਟਰਪਿਤਾ ਮਹਾਤਮਾ ਗਾਂਧੀ ਉੱਤੇ ਕੁਝ ਕਿੰਤੂ ਕੀਤੇ ਗਏ। ਮੈਂ ਹੈਰਾਨ ਹਾਂ ਉਨ੍ਹਾਂ ਲੋਕਾਂ ਤੇ। ਰਾਸ਼ਟਰਪਿਤਾ ਮਹਾਤਮਾ ਗਾਂਧੀ ਜਿਸ ਨੂੰ ਕੇਵਲ ਹਿੰਦੁਸਤਾਨ ਦੇ ਲੋਕ ਹੀ ਨਹੀਂ ਮੰਨਦੇ ਸਗੋਂ ਸਾਰੀ ਦੁਨੀਆਂ ਦੇ ਲੋਕ ਮੰਨਦੇ ਹਨ। ਰਾਸ਼ਟਰਪਿਤਾ ਵਰਗਾ ਬੰਦਾ ਕੋਈ ਪੈਦਾ ਨਹੀਂ ਹੋਣਾ। ਸਾਡੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਵਰਗਾ ਬੰਦਾ ਵੀ ਪੈਦਾ ਨਹੀਂ ਹੋਣਾਂ, ਮੈਂ ਇਨ੍ਹਾਂ ਦੀ ਗੱਲ ਬਾਅਦ ਵਿਚ ਕਰਾਂਗਾ। ਪਹਿਲਾਂ ਮੈਂ ਰਾਸ਼ਟਰਪਿਤਾ ਦੀ ਗੱਲ ਕਰਨਾ ਚਾਹੁੰਦਾ ਹਾਂ। ਅਸੀਂ ਅੱਜ ਉਨ੍ਹਾਂ ਦੀ ਬਦੌਲਤ ਹੀ ਕੁਰਸੀਆਂ ਉੱਤੇ ਬੈਠੇ ਹਾਂ। ਅਗਰ ਮਹਾਤਮਾ ਗਾਂਧੀ ਪੈਦਾ ਨਾ ਹੁੰਦੇ ਤਾਂ ਪਤਾ ਨਹੀਂ ਮੇਰੇ ਸ਼ਡਿਊਲਡ ਕਾਸਟ ਭਰਾ ਕਿਥੇ ਹੋਣੇ ਸਨ, ਪਤਾ ਨਹੀਂ ਜਿਨ੍ਹਾਂ ਨੂੰ ਤੁਸੀਂ ਦਲਿਤ ਆਖਦੇ ਹੋ, ਉਹ ਕਿਥੇ ਹੋਣੇ ਸਨ। ਇਹ ਰਾਸ਼ਟਰਪਿਤਾ ਮਹਾਤਮਾ ਗਾਂਧੀ ਜੀ ਦੀ ਦੇਣ ਹੀ ਹਨ। ਇਹ ਗੱਲ ਸਾਰਾ ਜ਼ਮਾਨਾ ਜਾਣਦਾ ਹੈ, ਸਾਰੀ ਦੁਨੀਆਂ ਜਾਣਦੀ ਹੈ, (ਸ਼ੋਰ, ਵਿਘਨ)

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**ਸ੍ਰੀ ਸਪੀਕਰ**: ਹਾਂ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ?

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**: ** ** **

**Mr. Speaker**: No point of order. Sit down. You are just interrupting. Do not make noise. Pandit Som Dutt Ji, please continue.

**Expunged as ordered by the Chair.

**ਪੰਡਿਤ ਸੋਮ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੈਂਬਰ ਸਾਹਿਬਾਨ ਨੇ ਇਸ ਪਵਿੱਤਰ ਸਦਨ ਦੀ ਮਰਯਾਦਾ ਭੰਗ ਕੀਤੀ ਹੈ। ਮੈਂ ਵੀ ਬੋਲਣਾ ਜਾਣਦਾ ਹਾਂ ਲੇਕਿਨ ਮੈਨੂੰ ਬੜਾ ਅਫਸੋਸ ਹੈ (ਥੰਪਿੰਗ) ਅੱਜ ਉਹ ਵਿਅਕਤੀ ਇਥੇ ਨਹੀਂ ਹੈ। ਮੇਰੇ ਵਰਗਾ ਕੋਈ ਵੀ ਨਹੀਂ ਹੋਣਾ। ਮੈਂ ਆਪਣੀ ਤਾਰੀਫ ਆਪ ਨਹੀਂ ਕਰਦਾ। ਮੈਂ ਤੁਹਾਡੇ (ਅਪੋਜ਼ੀਸ਼ਨ ਵੱਲ ਇਸ਼ਾਰਾ) ਘਰਾਂ ਵਿੱਚ ਜਾ ਕੇ 1941 ਵਿਚ ਚਾਹ ਪੀਤੀ, ਪਾਣੀ ਪੀਤਾ, ਰੋਟੀ ਖਾਧੀ ਕਿਉਂਕਿ ਮੈਨੂੰ ਰਾਸ਼ਟਰਪਿਤਾ ਮਹਾਤਮਾ ਗਾਂਧੀ ਜੀ ਦੀ ਇਹ ਸਿਖਿਆ ਸੀ। ਪੰਡਿਤ ਜਵਾਹਰ ਲਾਲ ਨਹਿਰੂ ਜੀ ਦੀ ਸਿਖਿਆ ਸੀ (ਥੰਪਿੰਗ) ਤੁਹਾਡੇ ਵਰਗੇ ਨਹੀਂ ਕਿ ਅੱਜ ਰਾਮਦਾਸੀਏ ਬਣ ਕੇ ਵੀ ਅਤੇ ਮਜ਼੍ਹਬੀ ਸਿੱਖਾਂ ਦੇ ਘਰਾਂ ਦਾ ਪਾਣੀ ਨਹੀਂ ਪੀਣਾ। ਅੱਜ ਤੁਸੀਂ ਹੌਸਲਾ ਰੱਖੋ ਅਤੇ ਤਕੜੇ ਹੋ ਕੇ ਸੁਣੋ (ਥੰਪਿੰਗ) ਜਿਨ੍ਹਾਂ ਲੋਕਾਂ ਨੂੰ ਕੁਲੀਆਂ ਤੇ ਮੁਹਾਣਿਆਂ ਦੀ ਸਾਰ ਨਹੀਂ, ਉਹ ਕੀ ਦੇਸ਼ ਦੀਆਂ ਗੱਲਾਂ ਕਰਨਗੇ (ਵਿਘਨ-ਸ਼ੋਰ) ਅੱਜ ਮੈਂ ਤੁਹਾਨੂੰ ਦੱਸ ਦਿਆਂ ਕਿ ਤੁਹਾਡੇ ਲੀਡਰ ਜਿਹੜੇ ਹਨ, ਉਹ ਅਸ਼ੋਕਾ ਵਰਗੇ ਫਾਈਵ ਸਟਾਰ ਹੋਟਲਾਂ ਵਿਚ ਰਹਿੰਦੇ ਹਨ। ਜਿੰਨਾਂ ਚਿਰ ਤੱਕ ਖੁੱਸਾ ਪਾਉਣਾ ਨਹੀਂ ਛੱਡਦੇ, ਹਜ਼ਾਰਾਂ ਦੇ ਕੋਟ ਪਾਉਣੇ ਨਹੀਂ ਛੱਡਦੇ ਭਾਵੇਂ ਉਹ ਕੋਈ ਵੀ ਹੋਵੇ, ਉਨੀ ਦੇਰ ਤੱਕ ਦੇਸ਼ ਦਾ ਭਲਾ ਨਹੀਂ ਹੋਣਾ। ਸਪੀਕਰ ਸਾਹਿਬ ਕੁਰੱਪਸ਼ਨ ਦੀ ਗੱਲ ਆਈ ਹੈ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਆਓ ਅਸੀਂ ਤਕੜੇ ਹੋ ਕੇ ਲਿਸਟਾਂ ਬਣਾ ਲਈਏ ਕਿ ਉਹ ਲੋਕ ਕਿਥੋਂ ਖਰਚ ਕਰਦੇ ਹਨ। ਕਿਥੋਂ ਇੰਨਾ ਪੈਸਾ ਆਉਂਦਾ ਹੈ। ਰਾਤ ਨੂੰ ਸ਼ਰਾਬਾਂ ਉਡਦੀਆਂ ਹਨ ਅਤੇ ਹੋਰ ਗੱਲਾਂ ਹੁੰਦੀਆਂ ਹਨ। ਮੈਂ ਕਿਸੇ ਇਕ ਦੀ ਗੱਲ ਨਹੀਂ ਕਰਦਾ ਉਨ੍ਹਾਂ ਸਾਰਿਆਂ ਦੀ ਗੱਲ ਕਰਦਾ ਹਾਂ। ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਮਹਾਤਮਾ ਗਾਂਧੀ ਕੋਈ ਛੋਟੀ ਹਸਤੀ ਨਹੀਂ ਸਨ। ਜਵਾਹਰ ਲਾਲ ਨਹਿਰੂ ਕੋਈ ਛੋਟੀ ਹਸਤੀ ਨਹੀਂ ਸਨ। ਉਨ੍ਹਾਂ ਨੂੰ ਰਸੂਲ-ਅੱਲਾ ਕਿਹਾ ਜਾਂਦਾ ਹੈ। ਉਨ੍ਹਾਂ ਨੂੰ ਅਮਨ ਦਾ ਦੇਵਤਾ ਕਿਹਾ ਜਾਂਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤਰੁੱਟੀਆਂ ਹੋ ਸਕਦੀਆਂ ਹਨ ਕਿਸੇ ਵੀ ਵਿਅਕਤੀ ਵਿੱਚ। ਤੁਸੀਂ ਸਰਦਾਰ ਬੇਅੰਤ ਸਿੰਘ ਜੀ ਦੀਆਂ ਦੋ ਸਾਲ ਦੀ ਪ੍ਰਾਪਤੀਆਂ ਨੂੰ ਕਿਉਂ ਭੁਲਾ ਰਹੇ ਹੋ। ਕੀ ਗੁਨਾਹ ਕਰ ਦਿੱਤਾ ਸਰਦਾਰ ਬੇਅੰਤ ਸਿੰਘ ਜੀ ਨੇ ਕਿ ਉਨ੍ਹਾਂ ਨੇ 6 ਮਹੀਨੇ ਦੇ ਅੰਦਰ ਮਿਊਂਸਪੈਲਟੀਆਂ ਦੀਆਂ ਚੋਣਾਂ ਕਰਵਾ ਦਿੱਤੀਆਂ। ਕੀ ਪਾਪ ਕਰ ਦਿੱਤਾ ਸਰਦਾਰ ਬੇਅੰਤ ਸਿੰਘ ਨੇ ਕਿ ਉਨ੍ਹਾਂ ਨੇ ਇਕ ਸਾਲ ਦੇ ਅੰਦਰ-ਅੰਦਰ ਪੰਚਾਇਤਾਂ ਦੀਆਂ ਚੋਣਾਂ ਕਰਵਾ ਦਿੱਤੀਆਂ ? ਹੁਣ ਘਰਾਂ ਘਰਾਂ ਵਿੱਚ ਐਸ.ਡੀ.ਐਮਜ਼ ਦੀਆਂ ਡਿਊਟੀਆਂ ਲਗਦੀਆਂ ਹਨ, ਅਫਸਰਾਂ ਦੀਆਂ ਡਿਊਟੀਆਂ ਲਗਦੀਆਂ ਹਨ ਅਤੇ ਮੰਤਰੀਆਂ ਦੀਆਂ ਵੀ ਡਿਊਟੀਆਂ ਲਗਦੀਆਂ ਹਨ ਅਤੇ ਜਾ ਜਾ ਕੇ ਸਰਪੰਚਾਂ ਨੂੰ ਚੈਕ ਵੰਡੇ ਜਾਂਦੇ ਹਨ। ਕੀ ਗੁਨਾਹ ਕਰ ਦਿੱਤਾ ਸਰਦਾਰ ਬੇਅੰਤ ਸਿੰਘ ਜੀ ਨੇ ਜਿਨ੍ਹਾਂ ਨੇ ਤੁਹਾਨੂੰ ਸੜਕਾਂ ਬਣਾ ਕੇ ਦਿੱਤੀਆਂ, ਸਕੂਲ ਬਣਾ ਕੇ ਦਿੱਤੇ, ਹਸਪਤਾਲ ਦਿੱਤੇ? ਕੀ ਗੁਨਾਹ ਕਰ ਦਿਤਾ ਸਰਦਾਰ ਬੇਅੰਤ ਸਿੰਘ ਜੀ ਨੇ ਕਿ ਪਹਿਲਾਂ ਜਿਨ੍ਹਾਂ ਭੈਣਾਂ ਦੇ ਸੁਹਾਗ ਮਿਟ ਗਏ ਸੀ, ਉਹ ਸੁਹਾਗ ਮਿਟਣੇ ਬੰਦ ਕਰ ਦਿੱਤੇ? ਸਾਥੀਓ ਦੱਸ ਤਾਂ ਦਿਓ ? ਤੁਸੀਂ ਗੁਣ ਗਾਓ ਕਾਂਗਰਸ ਦੇ ਜਿਸ ਦੇ ਸਦਕਾ ਅੱਜ ਤੁਸੀਂ ਇਥੇ ਬੈਠੇ ਹੋ (ਥੰਪਿੰਗ)। ਕਿਹਾ ਜਾਂਦਾ ਹੈ ਕੀ 10 ਪ੍ਰਤੀਸ਼ਤ ਜਾਂ 20 ਪ੍ਰਤੀਸ਼ਤ ਵੋਟਾਂ ਲੈ ਕੇ ਆ ਗਏ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਚਾਹੇ 5 ਪ੍ਰਤੀਸ਼ਤ ਵੋਟਾਂ ਲੈ ਕੇ ਆਏ ਹਾਂ ਚਾਹੇ 7 ਪ੍ਰਤੀਸ਼ਤ ਲੈ ਕੇ ਆਏ ਹਾਂ, ਗਲਤ ਪਾਸ ਤਾਂ ਨਹੀਂ ਹੋਏ ਹੋਏ ਚਾਹੇ ਥਰਡ ਡਵੀਜ਼ਨ ਵਿੱਚ ਪਾਸ ਹੋਏ ਹਾਂ ਪਰ ਜਿਸਦਾ ਰੀਜ਼ਲਟ ਤਾਂ ਦੇਖੋ ਫਸਟ ਕਲਾਸ ਫਸਟ ਤੋਂ ਵੀ ਵਧੀਆਂ ਹੈ। ਕਿਉਂ ਤੜਫਦੇ ਹੋ ਚਿੰਤਾ ਨਾ ਕਰੋ ਅਜੇ 5 ਸਾਲ ਸਰਦਾਰ ਬੇਅੰਤ ਸਿੰਘ ਜੀ ਨੇ ਸਿਆਸਤ ਵਿੱਚ ਰਹਿਣਾ ਹੈ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਉਨ੍ਹਾਂ ਨੇ ਦੇਸ਼ ਦੀ ਕਾਇਆ

ਪਲਟ ਦੇਣੀ ਹੈ, ਸਾਰੇ ਪਾਸੇ ਖੁਸ਼ੀਆਂ ਹੀ ਖੁਸ਼ੀਆਂ ਵਿਛਾ ਦੇਣੀਆਂ ਹਨ। ਮੈਨੂੰ ਦੱਸੋ ਤਾਂ ਸਹੀ ਕਿ ਕੀ ਗੁਨਾਹ ਕਰ ਦਿਤਾ ਸਰਦਾਰ ਬੇਅੰਤ ਸਿੰਘ ਜੀ ਨੇ ? ਅੱਜ ਗੁਰਦਵਾਰਿਆਂ ਵਿਚ ਕੀਰਤਨ, ਹੋਣ ਲਗ ਪਏ ਹਨ, ਮੰਦਰਾਂ ਵਿੱਚ ਕੀਰਤਨ ਹੋਣ ਲੱਗ ਪਏ ਹਨ ਜਗਰਾਤੇ ਹੋਣ ਲਗ ਪਏ ਹਨ ਮੰਦਰਾਂ ਗੁਰਦਵਾਰਿਆਂ ਦੇ ਸਤਿਕਾਰ ਨੂੰ ਬਹਾਲ ਕਰਵਾ ਦਿਤਾ ਹੈ? ਮੈਂ ਪੁੱਛਦਾ ਹਾਂ ਮੈਨੂੰ ਦੱਸ ਤਾਂ ਦਿਓ ਮੇਰੇ ਸਾਥੀਓ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਕੀ ਗੁਨਾਹ ਕਰ ਦਿਤਾ ਹੈ? ਹਾਂ ਕੁਝ ਗਿਲੇ ਸ਼ਿਕਵੇ ਹੋ ਸਕਦੇ ਹਨ, ਕਿਸੇ ਦੇ ਕੋਈ ਜ਼ਾਤੀ ਕੰਮ ਨਹੀਂ ਹੋਏ ਹੋਣਗੇ ਮੈਂ ਮੰਨਦਾ ਹਾਂ, ਲੇਕਿਨ ਮੈਂ ਬੇਨਤੀ ਕਰਾਂਗਾ ਇਹ ਗਿਲੇ ਸ਼ਿਕਵੇ ਜਿਨ੍ਹਾਂ ਦੇ ਵੀ ਹੋ ਸਕਦੇ ਹਨ, ਸਾਡੇ ਵੀ ਹੋ ਸਕਦੇ ਹਨ ਪਰ ਮੈਂ ਕਿਸੇ ਤੇ ਕੋਈ ਅਟੈਕ ਨਹੀਂ ਕਰ ਰਿਹਾ ਹਾਂ। ਮੈਂ ਬੇਨਤੀ ਕਰਾਂਗਾ ਮੇਰੇ ਅਜ਼ੀਜ਼ ਦੋਸਤੋ, ਇੱਥੇ ਖੇਤੀ ਦੀ ਗੱਲ ਚਲੀ, ਬੜੀ ਤਰੱਕੀ ਹੋਈ ਹੈ ਖੇਤੀ ਵਿੱਚ। ਇਕ ਸਮਾਂ ਸੀ ਜਦ ਜਟ ਚੀਫ ਮਨਿਟਸਟਰ ਸੀ ਅਤੇ ਇਹ ਵੀ ਜੱਟ ਹੈ। ਜੱਟ-ਜੱਟ ਵਿੱਚ ਫਰਕ ਹੈ, ਇਕ ਉਹ ਜੱਟ ਹੈ ਜਿਸ ਨੇ ਆਪਣਾ ਜੀਵਨ ਸਾਈਕਲ ਤੋਂ ਸ਼ੁਰੂ ਕੀਤਾ ਅਤੇ ਦੂਸਰਾ ਉਹ ਜੱਟ ਹੈ ਜਿਸ ਨੇ ਕਦੇ ਕਾਰ ਤੋਂ ਪੈਰ ਥਲੇ ਨਹੀਂ ਲਾਹਿਆ। ਉਹ ਵਿਸ਼ਵੇਦਾਰ ਹੋ ਸਕਦਾ ਹੈ ਲੇਕਿਨ ਜੱਟ ਨਹੀਂ ਹੋ ਸਕਦਾ। ਜਦੋਂ ਵਿਸਵੇਦਾਰ ਦਾ ਰਾਜ ਆਇਆ ਸੀ ਤਾਂ ਕਣਕ ਦਾ ਭਾਅ 1 ਰੁਪਿਆ ਪ੍ਰਤੀ ਕੁਇੰਟਲ ਵਧਦਾ ਰਿਹਾ, ਸਪੀਕਰ ਸਾਹਿਬ 1977 ਤੋਂ 1982 ਤੱਕ 1-1 ਰੁਪਿਆ ਰੇਟ ਵਧਿਆ। ਹੁਣ ਸਰਦਾਰ ਬੇਅੰਤ ਸਿੰਘ ਜੀ ਨੇ ਇਹ 105 ਰੁਪਏ ਤੱਕ ਵਧਾ ਦਿੱਤਾ ਹੈ ਅਤੇ ਇਸੇ ਤਰ੍ਹਾਂ ਝੋਨੇ ਦਾ ਰੇਟ 60 ਰੁਪਏ ਵਧਾਇਆ ਗਿਆ ਹੈ। ਕੀ ਗੁਨਾਹ ਕਰ ਦਿਤਾ? ਕੀ ਜ਼ੁਲਮ ਕਰ ਦਿਤਾ? ਸਪੀਕਰ ਸਾਹਿਬ, ਕਾਂਗਰਸ ਸਰਕਾਰ ਨੇ ਅੱਜ ਹੀ ਨਹੀਂ, ਕਾਂਗਰਸ ਸਰਕਾਰ ਹਮੇਸ਼ਾਂ ਹੀ ਕਿਸਾਨਾਂ ਦੇ ਭਲੇ ਲਈ ਸੋਚਦੀ ਰਹੀ ਹੈ। ਪੰਜਾਬ ਨੂੰ ਸਰਦਾਰ ਪ੍ਰਤਾਪ ਸਿੰਘ ਕੈਰੋਂ ਮਿਲਿਆ ਅਤੇ ਦੇਸ਼ ਨੂੰ ਪੰਡਿਤ ਜਵਾਹਰ ਲਾਲ ਨਹਿਰੂ, ਪਰ ਪਾਕਿਸਤਾਨ ਨੂੰ ਕੋਈ ਲੀਡਰ ਨਹੀਂ ਮਿਲਿਆ। ਸਪੀਕਰ ਸਾਹਿਬ ਰਾਵਲ ਪਿੰਡੀ ਅਤੇ ਲਾਇਲਪੁਰ ਦੇ ਜ਼ਿਲ੍ਹਿਆਂ ਵਿੱਚ ਜਿੱਥੇ ਪਹਿਲਾਂ 60 ਮਣ ਘੁੰਮਾਂ ਦੀ ਕਣਕ ਨਿਕਲਦੀ ਸੀ ਉਥੇ ਹੁਣ 7 ਮਣ ਰਹਿ ਗਈ ਹੈ, ਜਿੱਥੇ ਮੇਰੇ ਇਲਾਕੇ ਵਿੱਚ ਪਹਿਲਾਂ 7 ਮਣ ਨਿਕਲਦੀ ਸੀ ਉਥੇ ਹੁਣ 57 ਮਣ ਨਿਕਲਦੀ ਹੈ। ਸਪੀਕਰ ਸਾਹਿਬ, ਚੰਗੇ ਲੀਡਰ ਤੇ ਬਹੁਤ ਡੀਪੈਂਡ ਕਰਦਾ ਹੈ। ਪੰਡਿਤ ਜਵਾਹਰ ਲਾਲ ਨਹਿਰੂ ਨੇ ਸਾਨੂੰ ਭਾਖੜੇ ਵਰਗੇ ਡੈਮ ਬਣਵਾ ਕੇ ਦਿਤੇ ਅਤੇ ਚਿਤਰੰਜਨ ਅਤੇ ਭਿਲਾਈ ਵਿੱਚ ਵੱਡੇ-ਵੱਡੇ ਕਾਰਖ਼ਾਨੇ ਲਗਵਾਏ। ਸਪੀਕਰ ਸਾਹਿਬ, ਖੇਤੀ ਵਿੱਚ ਬੜੀ ਤਰੱਕੀ ਹੋਈ ਹੈ ਅਤੇ ਸੜਕਾਂ ਦੇ ਸਾਧਨ, ਜਿਸ ਦੇਸ਼ ਵਿੱਚ ਨਾ ਹੋਣ, ਜਿਸ ਸੂਬੇ ਵਿੱਚ ਨਾ ਹੋਣ ਉਥੇ ਤਰੱਕੀ ਨਹੀਂ ਹੋ ਸਕਦੀ। ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਨੇ ਫੈਸਲਾ ਕੀਤਾ ਹੈ ਕਿ ਪਿੰਡ ਪਿੰਡ ਵਿੱਚ ਸੜਕ ਹੋਵੇਗੀ। ਸਪੀਕਰ ਸਾਹਿਬ, ਕਿਸਾਨਾਂ, ਸ਼ਡਿਊਲਡ ਕਾਸਟਸ, ਪਛੜੀਆਂ ਸ਼੍ਰੇਣੀਆਂ ਅਤੇ ਦਲਿਤ ਪਰਿਵਾਰਾਂ ਦੀ ਭਲਾਈ ਲਈ ਵੀ ਬਹੁਤ ਸਾਰੇ ਪਰੋਗਰਾਮ ਬਣਾਏ ਗਏ ਹਨ ਜਿਨ੍ਹਾਂ ਦਾ ਵਰਨਣ ਗਵਰਨਰ ਸਾਹਿਬ ਦੀ ਸਪੀਚ ਵਿੱਚ ਪੜ੍ਹਿਆ ਜਾ ਸਕਦਾ ਹੈ। ਮੇਰੇ ਵੀਰ ਸਰਦਾਰ ਜਸਬੀਰ ਸਿੰਘ ਅਤੇ ਸਰਦਾਰ ਪ੍ਰਤਾਪ ਸਿੰਘ ਬਾਜਵਾ ਨੇ ਵੀ ਆਪਣੇ ਭਾਸ਼ਣ ਵਿੱਚ ਬੜੇ ਸੋਹਣੇ ਵਿਚਾਰ ਰੱਖੇ ਹਨ ਅਤੇ ਕੁੱਰਪਸ਼ਨ ਦੇ ਖਾਤਮੇ ਬਾਰੇ ਡੱਟ ਕੇ ਕਿਹਾ ਹੈ। ਸਪੀਕਰ ਸਾਹਿਬ, ਮੈਂ ਵੀ ਕੁੱਰਪਸ਼ਨ ਦੇ ਖਿਲਾਫ ਹਾਂ। ਸਭ ਤੋਂ ਪਹਿਲਾਂ ਸਾਨੂੰ ਕੁੱਰਪਸਨ ਉਪਰੋਂ ਬੰਦ ਕਰਨੀ ਪਵੇਗੀ। (ਵਿਘਨ) ਅਸ਼ੋਕਾ ਹੋਟਲ ਤੋਂ ਬੰਦ ਕਰਾਉਣੀ ਪਵੇਗੀ। ਦੋਸਤੋ ਘਬਰਾਓ ਨਾ, ਸਾਡਾ ਤਾਂ ਉਹ ਹਾਲ ਹੈ:

"ਗਮੇ ਦੌਰਾਂ ਸੇ ਦੋਸਤੀ ਹੈ ਮੇਰੀ
ਰੰਜੋ ਗਮ ਮੁਝੇ ਤੋ ਰਾਸ ਆਤੇ ਹੈਂ, ਸੱਚ ਤੋ ਇਹ ਹੈ
ਕਿ ਪਨਾਹ ਲੈਨੇ ਕੇ ਲਿਏ
ਹਾਦਸੇ ਮੇਰੇ ਪਾਸ ਆਤੇ ਹੈ ?" (ਵਿਘਨ)

[ਪੰਡਿਤ ਸੋਮ ਦੱਤ ਸ਼ਰਮਾ]

ਹਜੂਮੇ ਗਮਾਂ ਬਾਰੇ ਵੀ ਮੈਂ ਦੱਸਾਂਗਾ, ਚਿੰਤਾ ਨਾ ਕਰੋ, ਤੁਹਾਨੂੰ ਹੱਕ ਹੈ, ਰਾਈਟ ਹੈ ਬੋਲਣ ਦਾ ਲੇਕਿਨ ਇਹ ਨਾ ਕਰੋ ਕਿ ਜੇ ਕਿਸੇ ਇੱਕ ਥਾਣੇਦਾਰ ਨੇ ਲਾਇਸੈਂਸ ਬਣਾ ਦਿੱਤਾ, ਕਿਸੇ ਐਸ.ਡੀ.ਓ. ਨੇ ਲਾਇਸੈਂਸ ਬਣਾ ਦਿੱਤਾ ਤਾਂ ਠੀਕ ਹੈ ਪਰ ਇਕ ਕੰਮ ਨਾ ਕੀਤਾ ਉਸ ਨੂੰ ਮਾੜਾ ਕਹਿ ਦਿਓ। ਸਰਦਾਰ ਬੇਅੰਤ ਸਿੰਘ ਜੀ ਨੇ ਅਜਿਹੀਆਂ ਗੱਲਾਂ ਕੀਤੀਆਂ ਹਨ, ਉਨ੍ਹਾਂ ਦੇ ਗੁਣ ਗਾਓ। ਜਿਹੜੇ ਉਨ੍ਹਾਂ ਨੇ ਠੀਕ ਕੰਮ ਕੀਤੇ ਹਨ, ਉਨ੍ਹਾਂ ਦੇ ਗੁਣ ਗਾਓ। ਪਹਿਲਾਂ ਕਹਿੰਦੇ ਹੁੰਦੇ ਸੀ ਕਿ ਸਰਦਾਰ ਬੇਅੰਤ ਸਿੰਘ ਅਮਨ ਲਿਆ ਦਿਓ, ਸੜਕਾਂ ਦੀ ਲੋੜ ਨਹੀਂ, ਹਸਪਤਾਲਾਂ ਦੀ ਲੋੜ ਨਹੀਂ। ਸਰਦਾਰ ਬੇਅੰਤ ਸਿੰਘ ਨੇ ਅਮਨ ਲਿਆਂਦਾ, ਡਿਵੈਲਪਮੈਂਟ ਕੀਤੀ। ਇਹ ਸਰਦਾਰ ਬੇਅੰਤ ਸਿੰਘ ਦੀ ਹਿੰਮਤ ਹੈ, ਉਨ੍ਹਾਂ ਦੀ ਦਲੇਰੀ ਹੈ।

ਮੇਰੇ ਅਜ਼ੀਜ਼ ਦੋਸਤੋ, ਇਸ ਪਵਿੱਤਰ ਸਦਨ ਵਿਚ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕੁਝ ਬੇਨਤੀਆਂ ਕਰਨਾ ਚਾਹੁੰਦਾ ਹਾਂ। ਪਿਛਲੀ ਦਫਾ ਵੀ ਮੈਂ ਕਿਹਾ ਸੀ ਕਿ ਬਿੱਲੀ ਪਹਿਲੇ ਦਿਨ ਮਰ ਸਕਦੀ ਹੈ ਫਿਰ ਨਹੀਂ ਮਰਦੀ। ਮਾੜੇ ਅਫਸਰਾਂ ਤੇ ਐਕਸ਼ਨ ਲਓ। ਇੱਕ ਹੋਰ ਗੱਲ ਇਹ ਕਿ ਜਿਹੜੇ ਈਮਾਨਦਾਰ ਅਫਸਰ ਹਨ ਉਨ੍ਹਾਂ ਦੀ ਇੱਜ਼ਤ ਅਤੇ ਸਤਿਕਾਰ ਹੋਣਾ ਚਾਹੀਦਾ ਹੈ। ਇਮਾਨਦਾਰ ਲੋਕ ਭਾਵੇਂ ਉਹ ਪੁਲੀਟੀਕਲ ਹੋਣ ਜਾਂ ਗੈਰ-ਪੁਲੀਟੀਕਲ, ਉਨ੍ਹਾਂ ਦਾ ਸਤਿਕਾਰ ਹੋਣਾ ਚਾਹੀਦਾ ਹੈ। ਪਰ ਜਿਹੜੇ ਕੁਰੱਪਟ ਲੋਕ ਹਨ, ਮਾੜੇ ਲੋਕ ਹਨ, ਉਨ੍ਹਾਂ ਨੂੰ ਨਾਂ ਤੁਸੀਂ ਬਖਸ਼ੋ ਅਤੇ ਨਾ ਹੀ ਸਰਕਾਰ ਬਖਸ਼ੇ। ਮੈਂ ਪਵਿੱਤਰ ਸਦਨ ਵਿਚ ਬੇਨਤੀ ਕਰਦਾ ਹਾਂ ਕਿ ਜਿਹੜੇ ਲੋਕ, ਜਿਹੜੀਆਂ ਬਾਹਰਲੀਆਂ ਤਾਕਤਾਂ, ਅਮਰੀਕਾ ਦੇ ਏਜੰਟ, ਸੀ.ਆਈ.ਏ. ਦੇ ਏਜੰਟ ਪੰਜਾਬ ਦਾ ਮਾਹੌਲ ਫਿਰ ਖਰਾਬ ਕਰਨਾ ਚਾਹੁੰਦੇ ਹਨ, ਪੰਜਾਬ ਸਾਡਾ ਹੈ, ਪੰਜਾਬੀ ਬੋਲੀ ਸਾਡੀ ਹੈ. ਪੰਜਾਬ ਨੂੰ ਬਰਬਾਦ ਨਾ ਹੋਣ ਦਿਉ। ਸਰਦਾਰ ਬੇਅੰਤ ਸਿੰਘ ਨੇ ਵਾਗਡੋਰ ਸੰਭਾਲੀ ਹੈ ਉਨ੍ਹਾਂ ਦੀ ਕਦਰ ਕਰੋ। ਇੱਥੇ ਮੈਂਬਰ ਅਖਬਾਰਾਂ ਵਿਚ ਖਬਰਾਂ ਲਗਾਉਣ ਖਾਤਰ ਵਾਕ-ਆਊਟ ਕਰ ਜਾਂਦੇ ਹਨ। ਵਾਕ-ਆਊਟ ਕਿਸੇ ਗੱਲ ਤੇ ਹੁੰਦੇ ਹਨ। ਵਾਕ-ਆਊਟ ਉਸ ਗੱਲ ਤੇ ਕਰੋ ਜਿਸ ਗੱਲ ਤੇ ਲੋਕਾਂ ਦਾ ਭਲਾ ਹੁੰਦਾ ਹੋਵੇ। ਅਗਰ ਸਰਕਾਰ ਕੋਈ ਗੱਲ ਨਹੀਂ ਮੰਨਦੀ ਤਾਂ ਵਾਕ-ਆਊਟ ਕਰੋ। ਅਖਬਾਰਾਂ ਵਿਚ ਖਬਰਾਂ ਲਗਾਉਣ ਲਈ ਵਾਕ-ਆਊਟ ਨਾ ਕਰੋ।

(ਇਸ ਸਮੇਂ ਬੀ.ਐਸ.ਪੀ ਦੇ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

ਸਪੀਕਰ ਸਾਹਿਬ, ਤੁਹਾਨੂੰ ਇਸ ਸਬੰਧ ਵਿਚ ਸਦਨ ਵਿਚ ਰੂਲਿੰਗ ਦੇਣੀ ਪਵੇਗੀ ਕਿ ਜਿਹੜਾ ਸਦਨ ਵਿਚ ਨਹੀਂ ਆਇਆ, ਉਸ ਦੀ ਰਜਿਸਟਰ ਵਿਚ ਹਾਜ਼ਰੀ ਕਿਵੇਂ ਲੱਗੀ ? ਉਸ ਨੂੰ ਤਨਖਾਹ ਨਹੀਂ ਮਿਲਣੀ ਚਾਹੀਦੀ। ਉਸ ਨੇ ਧੋਖਾ ਕੀਤਾ ਹੈ। (ਥੰਪਿੰਗ) (ਸ਼ੋਰ)। ਜਿਹੜਾ ਹਾਜ਼ਰੀ ਲਗਾ ਕੇ ਚਲਾ ਜਾਵੇ, ਉਸ ਨੂੰ ਤਨਖਾਹ ਨਹੀਂ ਦੇਣੀ ਚਾਹੀਦੀ। ਮੈਨੂੰ ਕਾਨੂੰਨ ਦੱਸ ਦਿਓ ਜਿਹੜਾ ਇਸ ਤਰ੍ਹਾਂ ਦੀ ਇਜਾਜ਼ਤ ਦਿੰਦਾ ਹੈ (ਥੰਪਿੰਗ)। ਮੈਂ ਬੇਨਤੀ ਕਰਦਾ ਹਾਂ ਕਿ ਚਾਰ ਤਾਰੀਖ ਨੂੰ ਜਿਹੜੇ ਭਾਸ਼ਣ ਸੁਣਨ ਦੀ ਖਾਤਰ ਇਸ ਸਦਨ ਵਿਚ ਆਏ, ਉਨ੍ਹਾਂ ਨੂੰ ਤਨਖਾਹ ਲੈਣ ਦਾ ਹੱਕ ਹੈ। ਜੋ ਬਾਹਰ ਹੀ ਹਾਜ਼ਰੀ ਲਗਾ ਕੇ ਚਲਾ ਜਾਵੇ, ਉਸ ਨੂੰ ਕੋਈ ਹੱਕ ਨਹੀਂ। ਇਸ ਤਰ੍ਹਾਂ ਦਾ ਕੋਈ ਕਾਨੂੰਨ ਨਹੀਂ। ਜੇ ਹੈ ਤਾਂ ਮੈਨੂੰ ਦੱਸ ਦਿਓ। ਭਾਰਤ ਵਰਸ਼ ਵਿਚ, ਦੁਨੀਆਂ ਵਿਚ ਅਜਿਹਾ ਕੋਈ ਕਾਨੂੰਨ ਨਹੀਂ ਕਿ ਸਿਰਫ ਹਾਜ਼ਰੀ ਲਗਾਓ ਅਤੇ ਫਿਰ ਬਿਲ ਦੇ ਕੇ ਟੀ.ਏ./ਡੀ. ਏ. ਲਈ ਜਾਓ। ਇਹ ਫਰੇਬ ਨਹੀਂ ਤਾਂ ਹੋਰ ਕੀ ਹੈ?

(ਇਸ ਸਮੇਂ ਬੀ.ਐਸ.ਪੀ ਦੇ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**Mr. Speaker** : You will be given full liberty to speak. Please do not interrupt. He is pressing his view. Let him express himself.

(ਇਸ ਸਮੇਂ ਬੀ.ਐਸ.ਪੀ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬੋਲ ਰਹੇ ਸਨ ** ** **)

**Mr. Speaker**: Nothing is to be recorded which is being spoken by other Members.

**ਪੰਡਿਤ ਸੋਮ ਦੱਤ ਸ਼ਰਮਾ**: ਸਪੀਕਰ ਸਾਹਿਬ, ਮੈਂ ਆਮ ਗੱਲ ਕਹਿ ਰਿਹਾ ਹਾਂ। ਜੇ ਇਨ੍ਹਾਂ ਨੇ ਗਲਤੀ ਕੀਤੀ ਹੈ ਤਾਂ ਅਹਿਸਾਸ ਕਰ ਲੈਣ। ਕੋਈ ਮਾੜੀ ਗੱਲ ਨਹੀਂ। ਜੇ ਗਲਤੀ ਹੋ ਗਈ ਹੈ ਤਾਂ ਕੋਈ ਗੱਲ ਨਹੀਂ, ਬੰਦਿਆਂ ਤੋਂ ਹੀ ਗਲਤੀ ਹੁੰਦੀ ਹੈ। ਕੋਈ ਖਾਸ ਗੱਲ ਨਹੀਂ। ਬੈਠ ਜਾਓ।

ਸਪੀਕਰ ਸਾਹਿਬ, ਪਤਾ ਨਹੀਂ, ਕਈ ਲੋਕਾਂ ਨੂੰ ਗਿਲੇ ਹੁੰਦੇ ਹਨ। ਮੇਰਾ ਕਿਸੇ ਨਾਲ ਗਿਲਾ ਨਹੀਂ, ਸ਼ਿਕਵਾ ਨਹੀਂ। ਮੈਂ ਇਕ ਗੱਲ ਤੁਹਾਡੇ ਨਾਲ ਕਰਨੀ ਹੈ। ਅਸੀਂ ਸਦਨ ਵਿਚ ਬੈਠੇ ਹਾਂ, ਲੋਕਾਂ ਵਿਚ ਬੈਠੇ ਹਾਂ, ਸਾਡਾ ਫਰਜ਼ ਬਣਦਾ ਹੈ, ਸਾਡੀ ਡਿਊਟੀ ਬਣਦੀ ਹੈ, ਅਸੀਂ ਲੋਕਾਂ ਲਈ ਆਏ ਹਾਂ, ਜਿਨ੍ਹਾਂ ਨੇ ਵੋਟਾਂ ਪਾ ਕੇ ਚੁਣਿਆ, ਅਸੀਂ ਉਨ੍ਹਾਂ ਦੀ ਗੱਲ ਕਰੀਏ ਜੇਕਰ ਕੋਈ ਮਨਿਸਟਰ ਰਿਜ਼ਰਵ ਇਲਾਕੇ ਵਿੱਚ ਜਾ ਕੇ ਐਲਾਨ ਕਰ ਦੇਵੇ ਉਨਤ ਗਰਾਮ ਸਕੀਮ ਬਾਰੇ, ਤੁਸੀਂ ਕੱਟ ਦਿਓਗੇ? ਮੇਰਾ ਹਲਕਾ ਰਿਜ਼ਰਵ ਦਾ ਹੈ, ਭਦੌੜ, ਜੇਕਰ ਉਥੇ ਮਨਿਸਟਰ ਸਾਹਿਬ ਐਲਾਨ ਕਰਦੇ ਹਨ ਤਾਂ ਉਹ ਕਿਉਂ ਨਾ ਕਰਨ। ਉਹ ਪਛੜਿਆ ਇਲਾਕਾ ਹੈ, ਬੈਕਵਰਡ ਏਰੀਆ ਹੈ। ਇਹ ਐਲਾਨ ਹੋਣਾ ਚਾਹੀਦਾ ਹੈ ਕਿਉਂਕਿ ਰਿਜ਼ਰਵ ਨਾਲ ਕਦੇ ਧੱਕਾ ਨਹੀਂ ਹੋਣਾ ਚਾਹੀਦਾ।

**Mr. Speaker**: **Pandit Ji, how much more** time will you take?

**ਪੰਡਿਤ ਸੋਮ ਦੱਤ ਸ਼ਰਮਾ**: ਸਭ ਤੋਂ ਪਹਿਲੀ ਗੱਲ, ਮੇਰੇ ਨਾਲ ਪੰਜਾਬੀ ਵਿੱਚ ਗੱਲ ਕਰੋ।

**ਸ੍ਰੀ ਸਪੀਕਰ**: ਪੰਜ ਮਿੰਟ ਹੋਰ ਲੈ ਲਓ।

**ਪੰਡਿਤ ਸੋਮ ਦੱਤ ਸ਼ਰਮਾ** : ਮੈਨੂੰ ਪੰਜਾਬੀ ਆਉਂਦੀ ਹੈ, ਮੈਂ ਪੰਜਾਬੀ ਨਾਲ ਪਿਆਰ ਕਰਦਾ ਹਾਂ। ਅੰਗਰੇਜ਼ੀ ਵੀ ਆਉਂਦੀ ਹੈ ਪਰ ਮੈਂ ਜਾਣਕੇ ਨਹੀਂ ਸਮਝਦਾ। ਮੈਂ ਪੰਜ ਚਾਰ ਮਿੰਟ ਲਵਾਂਗਾ, ਕਿਉਂਕਿ ਦੂਸਰੇ ਸੱਜਣਾਂ ਨੇ ਵੀ ਬੋਲਣਾ ਹੈ, ਹੋਰਨਾਂ ਨੇ ਕਈ ਗੱਲਾਂ ਕਰਨੀਆਂ ਹਨ। ਮੈਂ ਸੀ.ਐਮ. ਸਾਹਿਬ ਦਾ ਧੰਨਵਾਦੀ ਹਾਂ ਜਿਥੇ ਉਨ੍ਹਾਂ ਨੇ ਖੇਤੀ ਦੀ ਉਪਜ ਦੀ ਗੱਲ ਕੀਤੀ। ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ, ਸਰਦਾਰ ਦਿਲਬਾਗ ਸਿੰਘ ਜੀ ਬੈਠੇ ਹਨ। ਸਰਦਾਰ ਦਿਲਬਾਗ ਸਿੰਘ ਜੀ ਤੁਸੀਂ ਕੀੜੇ-ਮਾਰ ਦਵਾਈਆਂ ਬਹੁਤ ਦਿੱਤੀਆਂ ਹਨ ਜਿਹੜੀਆਂ ਕਿ ਕਣਕਾਂ ਤੇ ਪੈਂਦੀਆਂ ਹਨ, ਝੋਨੇ ਤੇ ਵੀ ਪੈਂਦੀਆਂ ਹਨ। ਤੁਸੀਂ ਨਦੀਨ ਮਾਰ ਦਵਾਈਆਂ ਤੇ 8 ਪ੍ਰਤੀਸ਼ਤ ਟੈਕਸ ਵਧਾਇਆ ਜਿਹੜਾ ਕਿ ਕੀੜੇਮਾਰ ਦਵਾਈਆਂ ਤੇ 2 ਪ੍ਰਤੀਸ਼ਤ ਹੈ। ਅੱਜ ਤੱਕ 2 ਪ੍ਰਤੀਸ਼ਤ ਤੋਂ ਜ਼ਿਆਦਾ ਸੇਲ ਟੈਕਸ ਨਹੀਂ ਹੋਇਆ। ਪਰ 8 ਪ੍ਰਤੀਸ਼ਤ ਟੈਕਸ ਕਿਉਂ ਲਾਇਆ। ਮੈਂ ਤੁਹਾਡੇ ਸਾਹਮਣੇ ਬੇਨਤੀ ਕਰਦਾ ਹਾਂ ਕਿ ਇਹ ਟੈਕਸ ਜਿਹੜਾ 8 ਪ੍ਰਤੀਸ਼ਤ ਕੀਤਾ ਹੈ, ਇਸ ਨੂੰ ਵਾਪਸ ਲੈਣਾ ਚਾਹੀਦਾ ਹੈ। ਇਸ ਨਾਲ ਕਿਸਾਨਾਂ ਨੂੰ ਮੁਸ਼ਕਲ ਹੋਵੇਗੀ। ਕਿਸਾਨ 80 ਪ੍ਰਤੀਸ਼ਤ ਕੇਂਦਰੀ ਪੂਲ ਵਿੱਚ ਅਨਾਜ ਪਾਉਂਦੇ ਹਨ। ਇਹ ਜਿਹੜਾ 8 ਪ੍ਰਤੀਸ਼ਤ ਟੈਕਸ ਲਾਇਆ ਜ਼ਿਮੀਦਾਰ ਉਤੇ, ਇਹ ਤੁਸੀਂ ਲਾਇਆ ਜਾਂ ਦੁਕਾਨਦਾਰਾਂ ਨੇ ਆਪ ਲਾ ਦਿੱਤਾ, ਮੈਨੂੰ ਨਹੀਂ

**Not recorded as ordered by the Chair.

[ਪੰਡਿਤ ਸੋਮ ਦੱਤ ਸ਼ਰਮਾ]

ਪਤਾ। ਇਹ ਜਿਹੜਾ 8 ਪ੍ਰਤੀਸ਼ਤ ਟੈਕਸ ਲਾਇਆ ਨਦੀਨ ਮਾਰ ਦਵਾਈਆਂ ਤੇ ਉਹ ਕੀੜੇ ਮਾਰ ਦਵਾਈਆਂ ਦੀ ਤਰ੍ਹਾਂ ਕੀੜੇ ਮਾਰਦੀਆਂ ਹਨ। ਐਗਰੀਕਲਚਰ ਵਿੱਚ ਕੋਈ ਵੀ ਦਵਾਈ ਹੋਵੇ ਉਹ ਕੀੜੇ ਮਾਰਦੀ ਹੈ। ਦੂਜੀਆਂ ਦਵਾਈਆਂ ਜਿਵੇਂ ਅੰਗਰੇਜ਼ੀ ਦਵਾਈਆਂ ਬੰਦਿਆਂ ਵਾਲੀਆਂ, ਪਸ਼ੂ ਪਾਲਣ ਵਾਲੀਆਂ ਉਹ ਤਾਂ ਹੋ ਸਕਦਾ ਹੈ ਕਿ ਕੀੜੇ ਨਾ ਮਾਰਦੀਆਂ ਹੋਣ। ਸਭ ਤੋਂ ਪਹਿਲਾਂ ਜਦੋਂ ਕਣਕ ਬੀਜੀ ਜਾਂਦੀ ਹੈ 21 ਦਿਨਾਂ ਦੇ ਅੰਦਰ ਅੰਦਰ ਦਵਾਈ ਛਿੜਕੀ ਜਾਂਦੀ ਹੈ ਤਾਂ ਕਿ ਉਹ ਗੁਲੀਡੰਡਾ ਆਦਿ ਹੋਰ ਫਾਲਤੂ ਜੜੀ ਬੂਟੀਆਂ ਮਾਰ ਦੇਵੇ। ਇਸ ਲਈ ਮੈਂ ਬੇਨਤੀ ਕਰਦਾ ਹਾਂ ਦਿਲਬਾਗ ਸਿੰਘ ਜੀ ਨੂੰ, ਤੁਹਾਡੇ ਕੋਲ ਹੀ ਬੈਠੇ ਹਨ, ਖਾਸ ਕਰਕੇ ਮੈਂ ਦੀਵਾਨ ਟੋਡਰ ਮੱਲ ਜੀ .....ਨੂੰ (ਹਾਸਾ)

**ਸ੍ਰੀ ਸਪੀਕਰ :** ਬੜੀ ਪ੍ਰਸ਼ੰਸਾ ਕੀਤੀ ਹੈ।

**ਪੰਡਿਤ ਸੋਮ ਦੱਤ ਸ਼ਰਮਾ :** ਮੈਂ ਟੋਡਰ ਮੱਲ ਇਸ ਕਰਕੇ ਕਿਹਾ ਕਿਉਂਕਿ ਦੀਵਾਨ ਟੋਡਰ ਮੱਲ ਜੀ ਨੇ ਮੇਰੇ ਮਹਾਨ ਸ਼ਕਤੀਸ਼ਾਲੀ ਦਸਮੇਸ਼ ਪਿਤਾ ਕਲਗੀਧਰ, ਜਿਨ੍ਹਾਂ ਨੇ ਦੇਸ਼ ਲਈ ਆਪਣਾ ਸਰਬੰਸ ਅਰਪਨ ਕੀਤਾ, ਉਨ੍ਹਾਂ ਦੇ ਦੋ ਬੱਚੇ ਜਿਨ੍ਹਾਂ ਨੂੰ ਨੀਹਾਂ ਵਿੱਚ ਚਿਣਿਆ ਗਿਆ ਤਾਂ ਕੋਈ ਨਹੀਂ ਉਠਿਆ ਸਿਰਫ ਦੀਵਾਨ ਟੋਡਰ ਮੱਲ ਜੀ ਉਠੇ ਜਿਨ੍ਹਾਂ ਨੇ ਸੰਸਕਾਰ ਕਰਨ ਵਾਸਤੇ ਜ਼ਮੀਨ ਦੇਣ ਲਈ ਕਿਹਾ। ਦੀਵਾਨ ਜੀ ਨੇ ਉਹ ਜ਼ਮੀਨ ਕਿੱਲਿਆਂ ਦੇ ਭਾਅ ਨਹੀਂ ਲਈ, ਮਰਲਿਆਂ ਦੇ ਭਾਅ ਨਹੀਂ ਲਈ। ਦੀਵਾਨ ਟੋਡਰ ਮੱਲ ਜੀ ਨੂੰ ਜ਼ਮੀਨ ਦੇ ਬਦਲੇ ਅਸ਼ਰਫੀਆਂ ਇਕੱਠੀਆਂ ਕਰਨ ਵਾਸਤੇ ਕਿਹਾ। 60 ਲੱਖ ਅਸ਼ਰਫੀਆਂ ਉਸ ਸਮੇਂ ਬਹੁਤ ਸਨ। ਇਸ ਕਰਕੇ ਮੈਂ ਦੀਵਾਨ ਟੋਡਰ ਮੱਲ ਕਿਹਾ। ਜਿਵੇਂ ਨਰਸਿਮ੍ਹਾ ਰਾਓ ਨੇ ਬਲਰਾਮ ਜਾਖੜ ਨੇ ਕਿਹਾ। ਉਨ੍ਹਾਂ ਦੇ ਨਾਲ ਮਨਮੋਹਨ ਸਿੰਘ ਜੀ ਬੈਠੇ ਸਨ। ਉਨ੍ਹਾਂ ਨੇ ਗੱਲ ਕਹੀ ਸੀ 'ਰੇਟ ਬੜ੍ਹਤੇ ਨਹੀਂ ਹਮ ਕਿਆ ਕਰੇ। ਰੇਟ ਬੜ੍ਹਾਨ ਲੱਗਿਆਂ ਸਿਰ ਆਏ (ਹਾਂ ਵਿੱਚ) ਹਿਲਾਣਾ ਆਏ (ਨਾਂ ਵਿੱਚ) ਨਾ ਹਿਲਾਣਾ।' ਮੇਰੇ ਕਹਿਣ ਦਾ ਭਾਵ ਹੈ ਕਿ ਕੀੜੇਮਾਰ ਦਵਾਈਆਂ ਦੀਆਂ ਕੀਮਤਾਂ ਬਹੁਤ ਵਧਾਈਆਂ ਗਈਆਂ ਹਨ। ਉਸ ਸਮੇਂ ਵੀ ਇਸੇ ਤਰ੍ਹਾਂ ਸਿਰ ਹਿਲਾਉਣਾ ਚਾਹੀਦਾ ਸੀ। ਸਾਡੇ ਸਾਲ ਭਰ ਦੀ ਕਮਾਈ ਹੈ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ।

**ਸ੍ਰੀ ਸਪੀਕਰ :** ਪੰਡਿਤ ਜੀ, ਵਾਈਂਡ ਅੱਪ ਕਰੋ।

**ਪੰਡਿਤ ਸੋਮ ਦੱਤ ਸ਼ਰਮਾ :** ਬਸ ਜੀ, 2 ਮਿੰਟ ਵਿੱਚ ਹੀ ਵਾਈਂਡ ਅੱਪ ਕਰ ਦਿੰਦਾ ਹਾਂ, ਦੋ ਮਿੰਟ ਤੋਂ ਵੱਧ ਨਹੀਂ ਲੈਂਦਾ ਜੀ।

ਸਾਡੇ ਸੱਜਨ ਕੁਮਾਰ ਜਾਖੜ ਸਾਹਿਬ ਨੇ ਅਰਸ਼ੀ ਦੇ ਬਿਆਨ ਵਿੱਚ ਜਵਾਬ ਦਿੰਦੇ ਦੱਸਿਆ ਕਿ 12 ਰੁਪਏ ਗੰਨੇ ਦਾ ਭਾਅ ਦਿੱਤਾ ਹੈ। ਮੈਂ ਪਰਸੋਂ ਵੀ ਕਿਹਾ ਸੀ ਕਿ ਜੋ ਕਿਸਾਨ ਨੂੰ ਇਤਨੇ ਚੰਗੇ ਰੇਟ ਦਿੱਤੇ ਹਨ, ਇਤਨੇ ਵਧੀਆ ਰੇਟ ਦਿੱਤੇ ਹਨ ਤਾਂ ਉਹ ਆਪਣੀਆਂ ਕਿਸ਼ਤਾਂ ਮੋੜ ਰਿਹਾ ਹੈ, ਨਹੀਂ ਤਾਂ 7-8 ਸਾਲ ਪਹਿਲਾਂ ਤਾਂ ਉਸ ਨੇ ਆਪਣੇ ਕਰਜ਼ੇ ਦੀਆਂ ਕੋਈ ਕਿਸ਼ਤਾਂ ਵੀ ਨਹੀਂ ਮੋੜੀਆਂ। ਹੁਣ ਜਦ ਦੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਹੈ ਉਸ ਨੇ ਕਿਸਾਨ ਨੂੰ ਬੜਾ ਵਧੀਆ ਰੇਟ ਦਿੱਤਾ, ਜਿਸ ਦੇ ਨਾਲ ਉਹ ਆਪਣੀਆਂ ਕਿਸ਼ਤਾਂ ਮੋੜਨ ਦੇ ਕਾਬਲ ਹੋ ਸਕਿਆ ਹੈ। ਅੰਤ ਵਿੱਚ ਮੈਂ, ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਦੇ ਧੰਨਵਾਦ ਦਾ ਮਤਾ ਜੋ ਮੇਰੇ ਬੱਚੇ ਸਰਦਾਰ ਜਸਬੀਰ ਸਿੰਘ ਨੇ ਰੱਖਿਆ ਹੈ ਅਤੇ ਬਾਜਵਾ ਸਾਹਿਬ ਨੇ ਜਿਸ ਦੀ ਪ੍ਰੋੜ੍ਹਤਾ ਕੀਤੀ ਹੈ ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ। ਅਤੇ ਇਸ ਪ੍ਰੋੜ੍ਹਤਾ ਕਰਨ ਤੋਂ ਪਹਿਲਾਂ ਇਕ ਗੱਲ ਮੈਂ ਇਹ ਕਹਾਂਗਾ ਕਿ ਇਹ ਗੱਲ ਭਾਵੇਂ ਕਿਸੇ ਨੂੰ

ਚੁਭੇ, ਚਾਹੇ ਇਧਰੋਂ ਕਿਸੇ ਨੂੰ ਚੁਭੇ ਜਾਂ ਉਧਰੋਂ ਕਿਸੇ ਨੂੰ ਚੁਭੇ, ਇਹ ਚੁਭਣੀ ਜ਼ਰੂਰ ਹੈ। ਸਪੀਕਰ ਸਾਹਿਬ ਸਾਡੇ ਮੰਤਰੀ ਸਾਹਿਬ, ਸਰਦਾਰ ਸ਼ਮਸ਼ੇਰ ਸਿੰਘ ਦੂਲੋ ਨੇ ਕਿਹਾ ਕਿ ਕੁਝ ਲੋਕ ਸਰਦਾਰ ਬੇਅੰਤ ਸਿੰਘ ਜੀ ਦੀ ਚਿੱਟੀ ਚਾਦਰ ਨੂੰ ਦਾਗ ਲਗਾਉਣਾ ਚਾਹੁੰਦੇ ਹਨ, ਸਾਡਾ ਫਰਜ਼ ਬਣਦਾ ਹੈ ਕਿ ਉਸ ਚਿੱਟੀ ਚਾਦਰ ਨੂੰ ਦਾਗ ਨਾ ਲਗਣ ਦੇਈਏ । ਇਹ ਇਕ ਮਨਿਸਟਰ ਸਾਹਿਬ ਨੇ ਕਿਹਾ ਹੈ, ਜੇ ਮਨਿਸਟਰ ਸਾਹਿਬ ਨੇ ਗੱਲ ਕਹੀ ਹੈ ਤਾਂ ਇਸ ਦੇ ਵਿੱਚ ਵੀ ਕੁਝ ਰਾਜ਼ ਹੈ । ਜਿਹੜੇ ਐਸੇ ਬੰਦੇ ਹਨ ਚਾਹੇ ਉਹ ਇਧਰ ਬੈਠੇ ਹਨ ਅਤੇ ਚਾਹੇ ਉਹ ਉੱਧਰ ਬੈਠੇ ਹਨ ਚਾਹੇ ਕਿਧਰ ਵੀ ਬੈਠੇ ਹਨ ਜੇ ਉਹ ਸਰਦਾਰ ਬੇਅੰਤ ਸਿੰਘ ਜੀ ਦੀ ਚਿੱਟੀ ਚਾਦਰ ਨੂੰ ਦਾਗ ਲਾਉਣਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਰਗੜ ਕੇ ਰੱਖ ਦਿਓ। ਜਿਵੇਂ ਅਤਿਵਾਦ ਨੂੰ ਖਤਮ ਕੀਤਾ ਹੈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਨੂੰ ਵੀ ਖਤਮ ਕਰ ਦਿਉ ਜਿਹੜੇ ਕੁਰੱਪਸ਼ਨ ਕਰਦੇ ਹਨ ਚਾਹੇ ਉਹ ਕਿਸੇ ਪਾਸੇ ਵੀਂ ਬੈਠੇ ਹੋਣ। (ਇਕ ਆਵਾਜ਼: ਦੋ ਚਾਰਾਂ ਦਾ ਨਾਮ ਲੈ ਦਿਓ।) ਗੱਲ ਸੁਣ ਲਓ ਮੇਰੀ, ਕਰੀਮਪੁਰੀ ਸਾਹਿਬ, ਮੈਂ ਨਾਮ ਲੈਣ ਤੋਂ ਪਿੱਛੇ ਨਹੀਂ ਹੱਟਦਾ। ਕੋਈ ਗੱਲ ਕਰਦਿਆਂ ਮੈਂ ਡਰਦਾ ਨਹੀਂ (ਵਿਘਨ) ** ** ** ਜਿਨ੍ਹਾਂ ਬੰਦਿਆਂ ਕੋਲ ਜ਼ਮੀਨ ਨਹੀਂ ਉਹ ਵੀ ਤੁਹਾਡੇ ਵਰਗੇ ਹੀ ਹਨ ਬੇਸ਼ੱਕ ਉਨ੍ਹਾਂ ਨੂੰ ਜ਼ਮੀਨ ਦਿਉ। ਸਾਨੂੰ ਕੋਈ ਇਤਰਾਜ਼ ਨਹੀਂ ਹੈ। ਜੇ ਇਹ ਅਮੀਰ ਬਣ ਗਏ ਹਨ ਤਾਂ ਸਾਨੂੰ ਇਸ ਤੇ ਵੀ ਕੋਈ ਇਤਰਾਜ਼ ਨਹੀਂ। ਬੇਸ਼ੱਕ ਇਨ੍ਹਾਂ ਨੂੰ ਜ਼ਮੀਨਾਂ ਵੰਡ ਦਿਓ। (ਵਿਘਨ)

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ ।

**ਪੰਡਿਤ ਸੋਮ ਦੱਤ ਸ਼ਰਮਾ :** ਅੰਤ ਵਿਚ, ਸਪੀਕਰ ਸਾਹਿਬ, ਮੈਂ ਇਤਨੀ ਬੇਨਤੀ ਕਰਦਾ ਹਾਂ ਕਿ ਮੈਨੂੰ ਅਫਸੋਸ ਹੈ ਕਿ ਇਥੇ ਛੱਜਲਵੱਡੀ ਜੀ ਨੇ ਜੋ ਕਿਹਾ ਹੈ.. . (ਵਿਘਨ) ਸਪੀਕਰ ਸਾਹਿਬ, ਮੈਨੂੰ ਸਭ ਦੇ ਨਾਂ ਦਾ ਪੂਰਾ ਪਤਾ ਨਹੀਂ ਹੈ। ਅੱਗੇ ਵੀ ਮੈਂ ਕਿਸੇ ਦਾ ਨਾਂ ਗਲਤ ਕਹਿ ਦਿੱਤਾ ਸੀ। ਇਹ ਮੇਰੀ ਕਮਜ਼ੋਰੀ ਹੈ (ਵਿਘਨ) ਸਪੀਕਰ ਸਾਹਿਬ, ਮੈਂ ਖਤਮ ਹੀ ਕਰਨ ਲਗਾਂ ਹਾਂ। ਇਕ ਮਿੰਟ ਵਿਚ ਹੀ ਖਤਮ ਕਰ ਦਿੰਦਾ ਹਾਂ।

**ਸ੍ਰੀ ਸਪੀਕਰ:** ਤੁਸੀਂ ਹੁਣ ਵਾਈਂਡ ਅੱਪ ਕਰ ਦਿਓ।

**ਪੰਡਿਤ ਸੋਮ ਦੱਤ ਸ਼ਰਮਾ :** ਅੱਛਾ ਜੀ, ਅੰਤ ਵਿਚ ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਔਰ ਆਪਣਾ ਸਥਾਨ ਲੈਂਦਾ ਹਾਂ। ਜੇ ਮੇਰੇ ਕਿਸੇ ਬੱਚੇ ਨੂੰ, ਅਜ਼ੀਜ਼ ਨੂੰ ਕੋਈ ਮੇਰੇ ਬੋਲਣ ਵਿਚ ਤਕਲੀਫ ਹੋਈ ਹੋਵੇ ਤਾਂ ਮੈਂ ਮਾਫੀ ਮੰਗਦਾ ਹਾਂ। ਮੇਰੇ ਆਪਣੇ ਜਵਾਕਾਂ ਵਰਗੇ ਹੀ ਹਨ। (ਵਿਘਨ)

**ਸ੍ਰੀ ਸਪੀਕਰ :** ਇਥੇ ਜੋ ਫਾਰਮਰ ਪ੍ਰਾਈਮ ਮਨਿਸਟਰ ਸ੍ਰੀ ਵੀ.ਪੀ. ਸਿੰਘ ਅਤੇ ਬਾਦਲ ਸਾਹਿਬ ਦੇ ਬਾਰੇ ਕਿਹਾ ਗਿਆ ਹੈ, ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ ! (ਥੰਪਿੰਗ)

**ਸ੍ਰੀ ਮਦਨ ਮੋਹਨ ਮਿੱਤਲ** (ਨੰਗਲ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਅੱਜ ਇਸ ਗਵਰਨਰ ਐਡਰੈਸ ਤੇ ਚਲ ਰਹੀ ਡਿਸਕਸ਼ਨ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਹ ਮਤਾ ਜਿਹੜਾ ਸਰਦਾਰ ਜਸਬੀਰ ਸਿੰਘ ਨੇ ਇਥੇ ਰਖਿਆ ਹੈ ਔਰ ਜਿਸ ਤੇ ਮੈਂ ਬੋਲਣ ਲਗਾ ਹਾਂ, ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਗਵਰਨਰ ਸਾਹਿਬ ਦਾ ਇਸ ਹਾਊਸ ਵਿਚ ਆਉਣ ਔਰ ਐਡਰੈਸ ਕਰਨ ਦਾ ਸਵਾਲ ਹੈ ਉਸ ਦਾ ਅਸੀਂ ਪੂਰਾ ਸਵਾਗਤ ਕਰਦੇ ਹਾਂ ਪਰ ਆਪਣੇ ਐਡਰੈਸ ਵਿਚ ਜਿਹੜੀ ਉਨ੍ਹਾਂ ਨੇ ਪੰਜਾਬ ਸਰਕਾਰ ਦੀ ਨੀਤੀ ਸਦਨ ਦੇ ਸਾਹਮਣੇ ਰਖੀ ਹੈ,

**Expunged as ordered by the Chair.

[ ਸ੍ਰੀ ਮਦਨ ਮੋਹਨ ਮਿੱਤਲ ]

ਅਸੀਂ ਉਸ ਨਾਲ ਸਹਿਮਤ ਨਹੀਂ ਹਾਂ। ਇਥੇ ਬਹੁਤ ਸਾਰੀਆਂ ਗੱਲਾਂ ਸਰਦਾਰ ਬੇਅੰਤ ਸਿੰਘ ਦੀ ਤਾਰੀਫ ਵਿਚ ਕਹੀਆਂ ਗਈਆਂ ਹਨ ਅਤੇ ਜ਼ੋਰ ਨਾਲ ਮੇਰੇ ਤੋਂ ਪਹਿਲੇ ਬੋਲਣ ਵਾਲੇ ਸਾਥੀਆਂ ਨੇ ਕਹੀਆਂ ਹਨ। ਇਸ ਲਈ ਮੈਂ ਸਿਫਾਰਸ਼ ਕਰਦਾ ਹਾਂ ਕਿ ਉਸ ਦਾ ਸਿਲਾ ਸਰਦਾਰ ਬੇਅੰਤ ਸਿੰਘ ਜੀ ਉਨ੍ਹਾਂ ਨੂੰ ਜ਼ਰੂਰ ਦੇਣ। (ਹਾਸਾ) ਸਪੀਕਰ ਸਾਹਿਬ, ਕੁਝ ਗਲਾਂ ਗਵਰਨਰ ਸਾਹਿਬ ਨੇ ਠੀਕ ਵੀ ਕਹੀਆਂ ਹਨ ਅਤੇ ਕੁਝ ਗਲਤ ਵੀ ਕਹੀਆਂ ਹਨ। ਮੈਂ ਇਸ ਗੱਲ ਦਾ ਹਾਮੀ ਨਹੀਂ ਕਿ ਹਰ ਗਲ ਦੀ ਨਿਖੇਧੀ ਹੀ ਕੀਤੀ ਜਾਵੇ। ਇਸ ਬਾਰੇ ਵਿਚ ਮੇਰੀ ਪਾਰਟੀ ਦਾ ਵਿਚਾਰ ਬੜਾ ਸਪਸ਼ਟ ਹੈ। ਸਿਰਫ਼ ਪੰਜਾਬ ਵਾਸਤੇ ਹੀ ਨਹੀਂ ਬਲਕਿ ਸਾਰੇ ਦੇਸ਼ ਵਿਚ ਸਾਡੀ ਪਾਰਟੀ ਦਾ ਵਿਚਾਰ ਬੜਾ ਸਪਸ਼ਟ ਹੈ ਕਿ ਜੋ ਪੰਜਾਬ ਦੀ ਪਹਿਲੇ ਸਥਿਤੀ ਸੀ, ਪਿਛਲੇ 12-13 ਸਾਲ ਵਿਚ ਇਥੇ ਰਹੀ ਹੈ, ਜਿਸ ਤਰ੍ਹਾਂ ਨਾਲ ਆਤੰਕਵਾਦ ਇਥੇ ਪਨਪਿਆ, ਅਤੇ ਆਪਣੇ ਪੈਰ ਇਥੇ ਫੈਲਾਏ, ਪਹਿਲੇ ਸਿਰਫ 2-3 ਜ਼ਿਲ੍ਹਿਆਂ ਵਿਚ ਹੀ ਸੀ ਪਰ ਬਾਅਦ ਵਿਚ ਹਰ ਪਿੰਡ ਵਿਚ ਅਤੇ ਹਰ ਸ਼ਹਿਰ ਵਿਚ ਫੈਲ ਗਿਆ। ਅੱਜ ਸਾਡਾ ਇਹ ਵਿਚਾਰ ਹੈ ਕਿ ਪੰਜਾਬ ਵਿਚੋਂ ਆਤੰਕ ਤਾਂ ਖਤਮ ਹੋ ਗਿਆ ਹੈ ਪਰ ਆਤੰਕਵਾਦ ਖਤਮ ਨਹੀਂ ਹੋਇਆ। ਟੋਟਲ ਖਤਮ ਹੋ ਗਿਆ ਹੋਵੇ, ਐਸੀ ਸਥਿਤੀ ਨਹੀਂ ਹੈ। ਸਾਨੂੰ ਇਸ ਭੁਲੇਖੇ ਵਿਚ ਨਹੀਂ ਰਹਿਣਾ ਚਾਹੀਦਾ। ਐਡਰੈਸ ਵਿਚ ਜਿੰਨੀ ਤਾਰੀਫ ਮੁੱਖ ਮੰਤਰੀ ਸਾਹਿਬ ਦੀ ਕਰਨ ਤੇ ਜ਼ੋਰ ਦਿੱਤਾ ਗਿਆ ਹੈ, ਸ਼ਾਇਦ ਕੁਝ ਲੋਕਾਂ ਨੇ ਇਹ ਮੰਤਰ ਹੀ ਬਣਾ ਲਿਆ ਹੈ, ਪਰ ਮੈਂ ਇਹ ਕਹਿਣਾ ਚਾਹਵਾਂਗਾ ਕਿ ਇਤਨੀ ਤਾਰੀਫ ਨਹੀਂ ਕਰਨੀ ਚਾਹੀਦੀ। ਮੈਂ ਦਸਦਾ ਹਾਂ ਕਿ 1975 ਵਿਚ ਜਦੋਂ ਐਮਰਜੈਂਸੀ ਲਗੀ ਅਤੇ ਇੰਦਰਾ ਗਾਂਧੀ ਨੇ 20 ਪੁਆਇੰਟ ਪ੍ਰੋਗਰਾਮ ਬਣਾਇਆ ਤਾਂ ਸਭ ਨੇ ਇਹ ਕਿਹਾ ਕਿ ਇਹ ਬਸ਼ਟ ਫਾਰਮੂਲਾ ਹੈ। ਇਸ ਤੇ ਇੰਦਰਾਂ ਗਾਂਧੀ ਦੀ ਬਹੁਤ ਤਾਰੀਫ ਕੀਤੀ ਗਈ। ਪਰ ਬਾਅਦ ਵਿਚ ਜਦੋਂ ਉਹ ਪਾਰਟੀ 1977 ਵਿਚ ਹਾਰ ਗਈ ਤਾਂ ਉਹ ਲੋਕ ਹੀ ਉਸ ਨਾਲੋਂ ਆਪਣੇ ਆਪ ਨੂੰ ਡਿਟੈਚ ਕਰ ਗਏ। ਸਭ ਨੇ ਕਿਹਾ ਕਿ ਇਹ ਗਲਤ ਨੀਤੀ ਸੀ। ਮੈਂ ਮਿਸਾਲ ਦੇ ਕੇ ਦੱਸਦਾ ਹਾਂ ਕਿ ਸਾਡੇ ਨੰਗਲ ਵਿਚ ਪਿਛੇ ਇਕ ਬਹੁਤ ਵਡਾ ਫੰਕਸ਼ਨ ਹੋਇਆ ਸੀ ਤਾਂ ਇਕ ਵੱਡੇ ਕਾਂਗਰਸੀ ਨੇਤਾ ਨੇ ਕਿਹਾ ਕਿ ਉਹ ਹੁਣ ਤੱਕ ਸਰਦਾਰ ਪ੍ਰਤਾਪ ਸਿੰਘ ਕੈਰੋਂ ਅਤੇ ਗਿਆਨੀ ਜ਼ੈਲ ਸਿੰਘ ਨੂੰ ਹੀ ਸ਼ੇਰੇ ਪੰਜਾਬ ਸਮਝਦੇ ਰਹੇ ਪਰ ਵਾਸਤਵ ਵਿੱਚ ਸ਼ੇਰੇ-ਪੰਜਾਬ ਤਾਂ ਸਰਦਾਰ ਬੇਅੰਤ ਸਿੰਘ ਹੀ ਹੈ। ਉਨ੍ਹਾਂ ਨੇ ਸਰਦਾਰ ਬੇਅੰਤ ਸਿੰਘ ਨੂੰ ਸ਼ੇਰੇ ਪੰਜਾਬ ਕਿਹਾ ਤਾਂ ਕਿ ਸਰਦਾਰ ਬੇਅੰਤ ਸਿੰਘ ਉਨ੍ਹਾਂ ਨੂੰ ਕਿਸੇ ਬੋਰਡ ਜਾਂ ਕਾਰਪੋਰੇਸ਼ਨ ਦਾ ਚੇਅਰਮੈਨ ਲਗਾ ਦੇਣ। ਹੁਣ ਡਾਕਟਰ ਸਾਹਿਬ ਨੇ ਮੇਹਰਬਾਨੀ ਕੀਤੀ ਹੈ ਅਤੇ ਉਸ ਨੂੰ ਇਨ੍ਹਾਂ ਨੇ ਨੋਟੀਫਾਈ ਏਰੀਆਂ ਕਮੇਟੀ ਦਾ ਚੇਅਰਮੈਨ ਲਗਾ ਦਿੱਤਾ ਹੈ। ਇਹ ਇਕ ਤਕੀਆਂ ਕਲਾਮ ਬਣ ਗਿਆ ਹੈ ਕਿ ਤਾਰੀਫ ਕਰੀ ਜਾਓ ਤਾਂ ਕਿ ਕੋਈ ਅਹੁਦਾ ਮਿਲ ਜਾਵੇ। ਇਹ ਇਕ ਬਹੁਤ ਹੀ ਗਲਤ ਤਰੀਕਾ ਹੈ ਜਿਸ ਨਾਲ ਉਹ ਲੋਕ ਫਾਇਦਾ ਉਠਾਉਣਾ ਚਾਹੁੰਦੇ ਹਨ। ਸਕੂਲ ਦਾ ਉਦਘਾਟਨ ਹੋਵੇ ਉਥੇ ਨਾਲ ਇਹ ਲਿਖਿਆ ਜਾਂਦਾ ਹੈ ਕਿ with the blessings of Sardar Beant Singh ਜਦ ਕਿ ਸਕੂਲ ਦਾ ਉਦਘਾਟਨ ਕੋਈ ਹੋਰ ਕਰ ਰਿਹਾ ਹੁੰਦਾ ਹੈ। ਪਹਿਲੇ ਇਕ ਵਿਆਕਤੀ ਨੇ ਲੁਧਿਆਣੇ ਵਿਚ ਜ਼ਮੀਨ ਹਥਿਆ ਲਈ ਅਤੇ ਪ੍ਰਸ਼ਾਸ਼ਨ ਨੇ ਉਸ ਦੇ ਖਿਲਾਫ ਮੁਕਦਮਾ ਦਰਜ ਕਰਵਾ ਦਿੱਤਾ ਪਰ ਉਸ ਵਿਆਕਤੀ ਨੇ ਸਕੂਲ ਦਾ ਉਦਘਾਟਨ ਕਰਵਾਕੇ with the blessings of Sardar Beant Singh ਲਿਖਵਾ ਦਿੱਤਾ ਜਿਸ ਕਰਕੇ ਪ੍ਰਸ਼ਾਸਨ ਨੇ ਮੁਕਦਮੇ ਦੀ ਪੈਰਵੀ ਕਰਨੀ ਬੰਦ ਕਰ ਦਿੱਤੀ। ਮੇਰੇ ਕੋਲ ਇਸ ਸਬੰਧ ਵਿਚ ਦਸਤਾਵੇਜ਼ ਹਨ, ਜੇ ਇਹ ਵੇਖਣਾ ਚਾਹੁੰਦੇ ਹਨ ਮੈਂ ਇਨ੍ਹਾਂ ਨੂੰ ਦੇਣ ਲਈ ਤਿਆਰ ਹਾਂ। ਇਹ ਇਕ ਗਲਤ ਤਰੀਕਾ ਹੈ। ਜਿਥੋਂ ਤੱਕ ਆਤੰਕਵਾਦ ਦਾ ਸਬੰਧ ਹੈ, ਇਸ ਵਿਰੁੱਧ ਪੰਜਾਬ ਸਰਕਾਰ ਨੇਕ ਲੜਾਈ ਲੜੀ ਹੈ ਪੰਜਾਬ ਦੀ ਪੁਲਿਸ ਨੇ ਅਤੇ ਪੰਜਾਬ ਵਿਚ ਪੈਰਾ ਮਿਲਟਰੀ ਫੋਰਸਿਜ਼ ਨੇ ਜਿਨ੍ਹਾਂ ਨੇ ਕੁਰਬਾਨੀਆਂ ਦਿੱਤੀਆਂ, ਉਨ੍ਹਾਂ ਨੂੰ ਅਸੀਂ ਨਜ਼ਰ-ਅੰਦਾਜ਼ ਨਹੀਂ ਕਰ ਸਕਦੇ। ਇਥੇ ਪੰਜਾਬ ਵਿਚ

ਆਤੰਕਵਾਦ ਕਿਉਂ ਆਇਆ, ਕਿਸ ਨੇ ਆਤੰਕਵਾਦ ਲਿਆਂਦਾ ਅਤੇ ਕੌਣ ਇਸ ਦੇ ਪਿਛੇ ਸੀ ? ਇਸ ਬਾਰੇ ਮੈਂ ਤੁਹਾਨੂੰ ਡੀਟੇਲਜ਼ ਵਿਚ ਦੱਸ ਸਕਦਾ ਹਾਂ। ਮੈਨੂੰ ਕਈ ਈਰਖਾ ਨਹੀਂ ਹੈ ਅਗਰ ਤੁਸੀਂ ਸਰਦਾਰ ਬੇਅੰਤ ਸਿੰਘ ਦੀ ਤਾਰੀਫ ਕਰਦੇ ਹੋ। ਪਰ ਅਸੀਂ ਉਨ੍ਹਾਂ ਸਿਕਿਉਰਿਟੀ ਫੋਰਸਿਜ਼ ਨੂੰ ਕਦੇ ਵੀ ਨਜ਼ਰ-ਅੰਦਾਜ਼ ਨਹੀਂ ਕਰ ਸਕਦੇ ਜਿਨ੍ਹਾਂ ਨੇ ਇਸ ਵਿਚ ਆਪਣੀ ਕੰਟਰੀਬਿਊਸ਼ਨ ਪਾਈ ਹੈ। ਉਨ੍ਹਾਂ ਨੂੰ ਵੀ ਇਸ ਗੱਲ ਦਾ ਕਰੈਡਿਟ ਜਾਣਾ ਚਾਹੀਦਾ ਹੈ ਜਿਸ ਨਾਲ ਪੰਜਾਬ ਵਿਚ ਸ਼ਾਂਤੀ ਹੋਈ ਹੈ। ਇਸ ਦਾ ਕੇਵਲ ਸਰਦਾਰ ਬੇਅੰਤ ਸਿੰਘ ਨੂੰ ਕਰੈਡਿਟ ਦੇਈ ਜਾਣਾ ਕੋਈ ਅੱਛੀ ਗੱਲ ਨਹੀਂ ਹੈ। ਇਹ ਠੀਕ ਹੈ ਕਿ ਸਰਦਾਰ ਬੇਅੰਤ ਸਿੰਘ ਹਾਊਸ ਦੇ ਲੀਡਰ ਹਨ।

The Chief Minister is the Captain of this team. Naturaliy he will get this credit.

ਇਥੇ ਸਰਦਾਰ ਜਸਬੀਰ ਸਿੰਘ ਨੇ ਹਾਊਸ ਵਿਚ ਬੋਲਦੇ ਹੋਏ ਕਿਹਾ ਸੀ ਕਿ ਹਰਿਮੰਦਰ ਸਾਹਿਬ ਵਿਚ ਡੀ.ਆਈ.ਜੀ. ਸ੍ਰੀ ਅਟਵਾਲ ਦੀ ਲਾਸ਼ ਪਈ ਸੀ ਜਿਸ ਨੂੰ ਆਤੰਕਵਾਦੀਆਂ ਨੇ ਹਰਿਮੰਦਰ ਸਾਹਿਬ ਵਿਚ ਗੋਲੀਆਂ ਚਲਾ ਕੇ ਮਾਰ ਦਿੱਤਾ ਸੀ। । ਅੰਮ੍ਰਿਤਸਰ ਪੁਲਿਸ ਦਾ ਉਥੇ ਪਹਿਰਾ ਸੀ ਅਤੇ ਪੁਲਿਸ ਦੇ ਪਹਿਰੇ ਦੇ ਬਾਵਜੂਦ ਡੀ.ਆਈ.ਜੀ ਨੂੰ ਮਾਰ ਦਿੱਤਾ ਗਿਆ। ਪੁਲਿਸ ਵਾਲੇ ਪਿਛੋਂ ਆਰਡਰ ਮੰਗਦੇ ਰਹੇ ਕਿ ਸਾਨੂੰ ਆਰਡਰ ਦਿੱਤੇ ਜਾਣ ਤਾਂ ਕਿ ਅਸੀਂ ਅਟਵਾਲ ਸਾਹਿਬ ਦੀ ਲਾਸ਼ ਦੇ ਨਾਲ ਉਨ੍ਹਾਂ ਅੱਤਵਾਦੀਆਂ ਨੂੰ ਵੀ ਪਕੜ ਕੇ ਲਿਆਈਏ ਪਰ ਪਿਛੋਂ ਕੋਈ ਆਰਡਰ ਨਹੀਂ ਮਿਲੇ। ਉਸ ਵਕਤ ਪੰਜਾਬ ਵਿਚ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਸੀ ਅਤੇ ਸਰਦਾਰ ਬੇਅੰਤ ਸਿੰਘ ਮਨਿਸਟਰ ਸਨ । ਉਸ ਵਕਤ ਇਨ੍ਹਾਂ ਨੇ ਆਪਣੀ ਆਵਾਜ਼ ਇਸ ਵਿਰੁੱਧ ਬੁਲੰਦ ਨਹੀਂ ਕੀਤੀ ਸੀ ਅਤੇ ਨਾ ਹੀ ਪੰਜਾਬ ਸਰਕਾਰ ਕੋਈ ਕਾਰਵਾਈ ਕਰ ਸਕੀ। ਇਹ ਉਸ ਵਕਤ ਅਟਵਾਲ ਸਾਹਿਬ ਨੂੰ ਸੁਰੱਖਿਆ ਪ੍ਰਦਾਨ ਨਹੀਂ ਕਰ ਸਕੇ। ਜਿਥੇ ਅਕਾਲੀ ਪਾਰਟੀ ਵਾਲੇ ਅੱਤਵਾਦ ਦੇ ਪਨਪਣ ਵਿਚ ਬਚ ਨਹੀਂ ਸਕਦੇ, ਉਥੇ ਕਾਂਗਰਸ ਪਾਰਟੀ ਵਾਲੇ ਵੀ ਦੋਸ਼ ਮੁਕਤ ਨਹੀਂ ਹੋ ਸਕਦੇ। ਇਨ੍ਹਾਂ ਨੇ ਵੀ ਅੱਤਵਾਦ ਦੇ ਪਨਪਣ ਵਿਚ ਪੂਰਾ ਸਹਿਯੋਗ ਦਿੱਤਾ। 1980 ਵਿਚ ਪੰਜਾਬ ਵਿਚ ਕਾਂਗਰਸ ਪਾਰਟੀ ਦੀ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਸੀ। ਉਸ ਵਕਤ ਪੰਜਾਬ ਸਰਕਾਰ ਦੇ ਕੇਂਦਰੀ ਸਰਕਾਰ ਦੇ ਨਾਲ ਮਦਭੇਦ ਸਨ। ਦੋ ਲੀਡਰਾਂ ਦੇ ਮਤਭੇਦ ਕਰਕੇ ਅੱਤਵਾਦ ਨੂੰ ਸ਼ਹਿ ਮਿਲੀ। ਉਸ ਸਮੇਂ ਅੱਤਵਾਦ ਨੂੰ ਇਸ ਤਰੀਕੇ ਨਾਲ ਪ੍ਰੋਜੈਕਟ ਕੀਤਾ ਗਿਆ ਕਿ ਕੇਂਦਰੀ ਸਰਕਾਰ ਨੇ ਪੰਜਾਬ ਸਰਕਾਰ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ। ਸਰਦਾਰ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਹਰਿਮੰਦਰ ਸਾਹਿਬ ਵਿਚ ਦਾਖਲ ਕਰਵਾਇਆ ਗਿਆ ਸਰਕਾਰੀ ਗੱਡੀਆਂ ਦੇ ਵਿਚ, ਪੰਜਾਬ ਪੁਲਿਸ ਦੇ ਅਫਸਰਾਂ ਨਾਲ ਅਤੇ ਐਗਜ਼ੈਕਟਿਵ ਮੈਜਿਸਟਰੇਟ ਦੀ ਜੀਪ ਵਿਚ ਬਿਠਾ ਕੇ ਹਰਿਮੰਦਰ ਸਾਹਿਬ ਵਿਚ ਭਿੰਡਰਾਂਵਾਲੇ ਨੂੰ ਦਾਖਲ ਕਰਵਾਇਆ ਗਿਆ। ਇਹ ਕਿਸ ਦੀ ਰਾਜਨੀਤੀ ਸੀ ! ਇਹ ਠੀਕ ਹੈ ਕਿ ਇਨ੍ਹਾਂ ਨੂੰ ਇਸ ਦੇ ਰਿਜ਼ਲਟ ਉਲਟੇ ਮਿਲੇ। ਉਸ ਨੂੰ ਜਿਸ ਪਰਪਜ਼ ਲਈ ਪ੍ਰੋਜੈਕਟ ਇਹ ਕਰਨਾ ਚਾਹੁੰਦੇ ਸਨ, ਅਕਾਲੀਆਂ ਨੂੰ ਇਹ ਆਪਸ ਵਿਚ ਲੜਾਉਣਾ ਚਾਹੁੰਦੇ ਸਨ ਅਤੇ ਹਿੰਦੂ ਸਿੱਖ ਨੂੰ ਆਪਸ ਵਿਚ ਲੜਾਉਣਾ ਚਾਹੁੰਦੇ ਸਨ, ਉਹ ਪਰਪਜ਼ ਹੱਲ ਨਹੀਂ ਹੋ ਸਕਿਆ (ਅਵਾਜ਼ਾਂ : ਗਲਤ ਹੈ, ਗਲਤ ਹੈ।) I wili not talk anything beyond record. ਮੈਂ ਉਸ ਮੈਜਿਸਟਰੇਟ ਦਾ ਨਾਂ ਦੱਸ ਸਕਦਾ ਹਾਂ ਉਹ ਪੀ.ਸੀ.ਐਸ. ਅਫਸਰ ਸੀ। ਮੈਂ ਜਿਹੜੀ ਗੱਲ ਕਰਾਂਗਾ ਉਹ ਪੂਰੀ ਜ਼ਿੰਮੇਵਾਰੀ ਨਾਲ ਕਰਾਂਗਾ । ਤੁਸੀਂ ਮੇਰੀ ਗੱਲ ਸੁਣ ਲਵੋ you wili get sufficient time but please have some patience ਕਾਂਗਰਸ ਪਾਰਟੀ ਵਾਲੇ ਭਿੰਡਰਾਂਵਾਲੇ ਨੂੰ ਹਰਿਮੰਦਰ ਸਾਹਿਬ ਵਿਚ ਦਾਖਲ ਕਰਵਾ ਕੇ ਅਕਾਲੀਆਂ ਵਿਚ ਪਰੋ-ਗੌਰਮਿੰਟ ਧੜਾ ਕਾਇਮ ਕਰਨਾ ਚਾਹੁੰਦੇ ਸਨ। ਇਕ ਗਰਮ ਧੜਾ ਅਤੇ ਇਕ ਨਰਮ ਧੜਾ ਬਣਾਉਣਾ

[ਸ੍ਰੀ ਮਦਨ ਮੋਹਨ ਮਿੱਤਲ]

ਚਾਹੁੰਦੇ ਸੀ ਤਾਂ ਕਿ ਉਨ੍ਹਾਂ ਨੂੰ ਇਹ ਆਪਣੇ ਪਰਪਜ਼ ਲਈ ਇਸਤੇਮਾਲ ਕਰ ਸਕਣ ਪਰ ਇਸ ਤਰੀਕੇ ਨਾਲ ਅੱਤਵਾਦ ਨੂੰ ਸ਼ਹਿ ਮਿਲੀ। ਉਨ੍ਹਾਂ ਲੋਕਾਂ ਨੂੰ ਪਾਕਿਸਤਾਨ ਦੀ ਸਰਕਾਰ ਨੇ ਆਪਣੇ ਹੱਥਾਂ ਵਿਚ ਲੈ ਲਿਆ ਅਤੇ ਉਨ੍ਹਾਂ ਨੇ ਸਾਡੇ ਘਰ ਵਿਚ ਆਪਣੇ ਸੈੱਲ ਕਾਇਮ ਕਰ ਲਏ। ਪਾਕਿਸਤਾਨ ਸਰਕਾਰ ਨੇ ਉਨ੍ਹਾਂ ਨੂੰ ਹਥਿਆਰ ਦਿੱਤੇ, ਅੱਤਵਾਦ ਦੀ ਟ੍ਰੇਨਿੰਗ ਦਿੱਤੀ ਅਤੇ ਉਨ੍ਹਾਂ ਨੂੰ ਸ਼ਹਿ ਦੇ ਕੇ ਇਨ੍ਹਾਂ ਦੇ ਖਿਲਾਫ ਹੀ ਯੂਜ਼ ਕੀਤਾ। ਇਸ ਬਾਰੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਹੈ। ਇਸ ਐਡਰੈਸ ਵਿਚ ਪਾਕਿਸਤਾਨ, ਅਮਰੀਕਾ ਅਤੇ ਫਾਰਨ ਫੋਰਸਿਜ਼ ਦਾ ਅੱਤਵਾਦ ਵਿਚ ਹੱਥ ਹੋਣ ਬਾਰੇ ਜ਼ਿਕਰ ਹੋਣਾ ਚਾਹੀਦਾ ਸੀ। ਪਰ ਇਸ ਐਡਰੈਸ ਵਿਚ ਇਸ ਬਾਰੇ ਇਕ ਵੀ ਲਾਈਨ ਨਹੀਂ ਹੈ। ਇਸ ਐਡਰੈਸ ਵਿਚ ਅਮਰੀਕਾ ਦੇ ਪ੍ਰੈਜ਼ੀਡੈਂਟ ਕਲਿੰਟਨ ਦੇ ਬਿਆਨ ਅਤੇ ਦਖਲਅੰਦਾਜ਼ੀਆਂ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।

ਸਪੀਕਰ ਸਾਹਿਬ, ਪਾਕਿਸਤਾਨ ਦੇ ਪ੍ਰਧਾਨ ਮੰਤਰੀ ਅੱਤਵਾਦੀਆਂ ਨੂੰ ਸ਼ਹਿ ਦੇਣ ਦੀ ਗੱਲ ਕਰਦੇ ਹਨ। ਹਿਊਮਨ ਰਾਈਟਸ ਨੂੰ ਉਭਾਰਨ ਦੀ ਕੋਸ਼ਿਸ਼ ਕਰਦੇ ਹਨ। ਪਰ ਇਸ ਗੱਲ ਨੂੰ ਕੰਡੈਮ ਕਰਨ ਵਾਸਤੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਹੈ। ਇਸ ਗੱਲ ਦਾ ਜ਼ਿਕਰ ਜ਼ਰੂਰ ਕਰਨਾ ਚਾਹੀਦਾ ਸੀ। ਇਹ ਐਡਰੈਸ ਵਿਚ ਬਹੁਤ ਵੱਡੀ ਕਮੀ ਰਹੀ ਹੈ। ਇਹ ਗੱਲ ਠੀਕ ਹੈ ਕਿ ਪੰਜਾਬ ਵਿਚ ਸ਼ਾਂਤੀ ਆਈ ਹੈ ਅਤੇ ਲੋਕਾਂ ਦੇ ਮਨਾਂ ਵਿਚੋਂ ਅਤਿਵਾਦ ਖਤਮ ਹੋਇਆ ਹੈ। ਪੰਜਾਬ ਦੇ ਲੋਕ ਅਤਿਵਾਦ ਨੂੰ ਕਿਸੇ ਕਿਸਮ ਵਿਚ ਵੀ ਬਰਦਾਸ਼ਤ ਨਹੀਂ ਕਰਨਗੇ। ਉਦੋਂ ਸਵਾਲ ਸੀ ਕਿ ਪੰਜਾਬ ਵਿਚ ਵਿਧਾਨ ਲਾਗੂ ਹੋ ਸਕੇਗਾ ਕਿ ਨਹੀਂ, ਜਮਹੂਰੀਅਤ ਬਹਾਲ ਹੋ ਸਕੇਗੀ ਕਿ ਨਹੀਂ? ਰੂਲ ਆਫ ਲਾਅ ਬਹਾਲ ਹੋ ਸਕੇਗਾ ਕਿ ਨਹੀਂ? ਪੰਜਾਬ ਵਿਚ ਚੁਣਾਓ ਹੋ ਸਕਣਗੇ ਕਿ ਨਹੀਂ? ਪੰਜਾਬ ਹਿੰਦੋਸਤਾਨ ਦਾ ਅਟੁੱਟ ਅੰਗ ਰਹਿ ਸਕੇਗਾ ਕਿ ਨਹੀਂ? All these four things were on test in Punjab. ਸਪੀਕਰ ਸਾਹਿਬ, ਪੰਜਾਬ ਦੀ ਜਨਤਾ ਉਸ ਇਮਤਿਹਾਨ ਵਿਚੋਂ ਪਾਸ ਹੋਈ ਹੈ। ਪੰਜਾਬ ਦੇ ਲੋਕਾਂ ਨੇ ਵੋਟਾਂ ਪਾਈਆਂ ਹਨ। ਪੰਜਾਬ ਦੇ ਲੋਕਾਂ ਨੇ ਵੋਟਾਂ ਚਾਹੇ ਵੱਧ ਪਾਈਆਂ ਹਨ ਜਾਂ ਘੱਟ ਪਾਈਆਂ ਹਨ। ਪਾਕਿਸਤਾਨ ਦਾ ਹਿੰਦੁਸਤਾਨ ਦੇ ਵਿਰੁੱਧ ਪਰਾਪੇਗੰਡਾ ਸੀ ਕਿ ਪੰਜਾਬ ਵਿਚ ਚੁਣਾਓ ਨਹੀਂ ਹੋਣਗੇ ਅਤੇ ਪੰਜਾਬ ਵਿਚ ਲੋਕਾਂ ਨੂੰ ਵੋਟਾਂ ਪਾਉਣ ਦਾ ਮੌਕਾ ਨਹੀਂ ਦਿਤਾ ਜਾਵੇਗਾ। ਸਪੀਕਰ ਸਾਹਿਬ, ਉਦੋਂ ਕਿਹਾ ਜਾਂਦਾ ਸੀ ਕਿ ਅਤਿਵਾਦ ਸਰਕਾਰ ਨੇ ਪੈਦਾ ਕੀਤਾ ਹੈ। ਪੰਜਾਬ ਦੀ ਜਨਤਾ ਨੇ ਤਾਂ ਜਾਨ ਹਥੇਲੀ ਤੇ ਰੱਖਕੇ ਚੋਣਾਂ ਵਿਚ ਹਿੱਸਾ ਲਿਆ ਹੈ। ਇਸ ਨਾਲ ਪੰਜਾਬ ਦੀ ਡੈਮੋਕਰੇਸੀ ਬਹਾਲ ਹੋਈ ਹੈ। ਜਦੋਂ ਪੰਜਾਬ ਵਿਚ ਚੁਣਾਓ ਹੋਏ ਅਤੇ ਜਿਹੜੇ ਕੈਂਡੀਡੇਟ ਚੋਣਾਂ ਵਿਚ ਖੜ੍ਹੇ ਹੋਏ ਭਾਵੇਂ ਉਹ ਜਿਤੇ ਹਨ ਔਰ ਭਾਵੇਂ ਉਹ ਹਾਰੇ ਹਨ, ਉਹ ਸਾਰੇ ਹੀ ਵਧਾਈ ਦੇ ਪਾਤਰ ਹਨ। ਉਨਾਂ ਸਾਰਿਆਂ ਨੇ ਚੋਣਾਂ ਵਿਚ ਹਿੱਸਾ ਲੈ ਕੇ ਸਾਬਤ ਕਰ ਦਿਤਾ ਕਿ ਪੰਜਾਬ ਹਿੰਦੁਸਤਾਨ ਦਾ ਇਕ ਅੰਗ ਹੈ। ਪੰਜਾਬ ਵਿਚ ਡੈਮੋਕਰੇਸੀ ਨੂੰ ਲਾਗੂ ਕੀਤਾ ਜਾਏਗਾ। ਇਸ ਗੱਲ ਦਾ ਗਵਰਨਰ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਹੈ। ਪੰਜਾਬ ਦੇ ਲੋਕਾਂ ਨੂੰ ਵਧਾਈ ਦੇਣ ਬਾਰੇ ਇਸ ਗਵਰਨਰ ਸਾਹਿਬ ਦੇ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਹੈ। ਹਿੰਦੋਸਤਾਨ ਦੇ ਨਕਸ਼ੇ ਵਿਚ ਪੰਜਾਬ ਨੂੰ ਨਹੀਂ ਬਦਲਿਆ ਜਾ ਸਕਦਾ। ਪੰਜਾਬ ਦੀ ਜਨਤਾ ਨੇ ਪਾਕਿਸਤਾਨ ਨੂੰ ਮੂੰਹ ਤੋੜ ਜਵਾਬ ਦਿਤਾ ਹੈ। ਪੰਜਾਬ ਦੀ ਜਨਤਾ ਨੇ ਸਾਰਾ ਕੁਝ ਪੰਜਾਬ ਵਿਚ ਠੀਕ ਕਰ ਦਿਤਾ ਹੈ। ਮੈਂ ਸਮਝਦਾ ਹਾਂ ਕਿ ਇਹ ਕੇਵਲ ਕਾਂਗਰਸ ਪਾਰਟੀ ਨੇ ਸਾਰਾ ਕੁਝ ਠੀਕ ਨਹੀਂ ਕੀਤਾ। ਕਾਂਗਰਸ ਪਾਰਟੀ ਕੋਲ ਐਸੀ ਕੋਈ ਚੀਜ਼ ਨਹੀਂ ਹੈ। ਜੇਕਰ ਕਾਂਗਰਸ ਪਾਰਟੀ ਕੋਲ ਕੋਈ ਐਸੀ ਚੀਜ਼ ਹੈ ਤਾਂ ਆਸਾਮ ਵਿਚ ਵੀ ਕਾਂਗਰਸ ਪਾਰਟੀ ਦਾ ਰਾਜ ਹੈ, ਉਥੇ ਕਿਉਂ ਨਹੀਂ ਸ਼ਾਂਤੀ ਹੁੰਦੀ? ਸਪੀਕਰ ਸਾਹਿਬ, ਜੰਮੂ ਅਤੇ ਕਸ਼ਮੀਰ ਵਿਚ ਵੀ ਕਾਂਗਰਸ ਪਾਰਟੀ ਹੀ ਹੈ ਪਰ ਉਥੇ ਕਿਉਂ ਨਹੀਂ ਸ਼ਾਂਤੀ ਲਿਆ ਸਕੇ? ਜੰਮੂ ਅਤੇ ਕਸ਼ਮੀਰ ਵਿਚ ਸ਼ਾਂਤੀ ਕਿਉ ਨਹੀਂ

ਹੁੰਦੀ ਕਿਉਂਕਿ ਉਥੋਂ ਦੀ ਜਨਤਾ ਸਰਕਾਰ ਦੇ ਨਾਲ ਨਹੀਂ ਹੈ। ਕਸ਼ਮੀਰ ਵਿਚ ਮਿਲਟਰੀ ਵੀ ਹੈ, ਪੈਰਾ ਮਿਲਟਰੀ ਫੋਰਸਿਜ਼ ਵੀ ਹਨ। ਬੀ.ਐਸ.ਐਫ. ਅਤੇ ਸੀ.ਆਰ.ਪੀ. ਵੀ ਹੈ। ਉਥੋਂ ਦੀ ਪੁਲਿਸ ਵੀ ਨਾਲ ਲਗੀ ਹੋਈ ਹੈ। ਸਪੀਕਰ ਸਾਹਿਬ, ਕਸ਼ਮੀਰ ਸਮੱਸਿਆ ਉਸ ਵੇਲੇ ਤਕ ਹਲ ਨਹੀਂ ਹੋ ਸਕਦੀ ਜਦ ਤਕ ਉਥੋਂ ਦੀ ਜਨਤਾ ਸਰਕਾਰ ਦਾ ਸਾਥ ਨਹੀਂ ਦਿੰਦੀ। ਮੈਂ ਟੀ.ਵੀ ਤੇ ਇਕ ਬਹੁਤ ਵੱਡੇ ਅਫਸਰ ਦੀ ਇੰਟਰ-ਵਿਊ ਹੁੰਦੀ ਵੇਖੀ ਹੈ। ਉਹ ਅਫਸਰ ਕਮਿਸ਼ਨਰ ਦੇ ਰੈਂਕ ਦਾ ਸੀ। ਬੰਬ ਬਲਾਸਟ ਹੋਇਆ ਸੀ। ਉਹ ਅਫਸਰ ਬੜਾ ਹੀ ਆਪਣੇ ਆਪ ਨੂੰ ਲਾਚਾਰ ਸਾਬਤ ਕਰ ਰਿਹਾ ਸੀ। ਉਹ ਅਫਸਰ ਕੁਝ ਕਹਿਣ ਨੂੰ ਤਿਆਰ ਨਹੀਂ ਸੀ। He was very much confused ਪਰ, ਸਪੀਕਰ ਸਾਹਿਬ, ਪੰਜਾਬ ਵਿਚ ਪੰਜਾਬ ਦੇ ਲੋਕਾਂ ਨੇ ਅਤਿਵਾਦ ਦੇ ਖਿਲਾਫ 10 ਸਾਲ ਲੜਾਈ ਲੜੀ ਔਰ ਕਦੇ ਪੰਜਾਬ ਦੇ ਲੋਕ ਪਿਛੇ ਨਹੀਂ ਹਟੇ ਹਨ। ਸਾਰੇ ਅਤਿਵਾਦ ਦੇ ਖਿਲਾਫ ਬੋਲੇ। ਚਾਹੇ ਜ਼ਿਲ੍ਹਾਂ ਲੈਵਲ ਤੇ ਚਾਹੇ ਤਹਿਸੀਲ ਲੈਵਲ ਤੇ ਬੋਲੇ ਸਾਰਿਆਂ ਨੇ ਇਕਮੁੱਠ ਹੋ ਕੇ ਲੜਾਈ ਲੜੀ। ਤਿੰਨ ਫੇਜ਼ਿਜ਼ ਵਿਚ, ਸਪੀਕਰ ਸਾਹਿਬ, ਪੰਜਾਬ ਵਿਚ ਅੱਤਵਾਦ ਨੇ ਜ਼ਾਹਿਰ ਹੋਣ ਦੀ ਕੋਸ਼ਿਸ਼ ਕੀਤੀ। ਸਿੱਖਾਂ ਨੇ ਸ਼ੁਰੂ ਵਿਚ ਅਤਿਵਾਦੀਆਂ ਨੂੰ ਰਿਫਾਰਮਰ ਸਮਝਿਆ। ਬਾਬਾ ਦਾ ਖਿਤਾਬ ਦਿਤਾ ਗਿਆ। ਉਸਦੇ ਸਦਕਾ ਉਨ੍ਹਾਂ ਨੇ ਲੋਕਾਂ ਦੇ ਮਨਾਂ ਤੇ ਆਪਣੀ ਦਹਿਸ਼ਤ ਪੈਦਾ ਕਰ ਦਿੱਤੀ। ਦੂਸਰਾ ਫੇਜ਼ ਹੈ ਕਿ ਲੋਕਾਂ ਉਸ ਦਹਿਸ਼ਤ ਦੇ ਅਸਰ ਹੇਠ ਆ ਗਏ ਅਤੇ ਉਨ੍ਹਾਂ ਦਹਿਸ਼ਤਗਰਦਾਂ ਨੇ ਆਪਣੀਆਂ ਮਨਮਾਨੀਆਂ ਸ਼ੁਰੂ ਕਰ ਦਿੱਤੀਆਂ। ਲੋਕਾਂ ਨੇ ਉਨ੍ਹਾਂ ਦੇ ਜਬਰ ਵਿੱਚ ਰੋਟੀਆਂ ਪਕਾ ਕੇ ਦਿੱਤੀਆਂ, ਆਪਣੇ ਘਰਾਂ ਵਿਚ ਸ਼ੈਲਟਰ ਦਿੱਤਾ। ਪਰ ਜਦੋਂ ਉਨ੍ਹਾਂ ਲੋਕਾਂ ਨੇ ਆਮ ਜਨਤਾ ਦੇ ਘਰਾਂ ਵਿਚ ਰਹਿ ਰਹਿ ਕੇ ਉਨ੍ਹਾਂ ਦੀਆਂ ਹੀ ਬਹੂ ਬੇਟੀਆਂ ਦੀ ਬੇਇਜ਼ਤੀ ਕਰਨੀ ਸ਼ੁਰੂ ਕਰ ਦਿੱਤੀ ਤਾਂ ਲੋਕ ਬਹੁਤ ਕਰੋਧ ਵਿਚ ਆ ਗਏ। ਤੀਸਰਾ ਫੇਜ਼ ਉਨ੍ਹਾਂ ਲੋਕਾਂ ਦੁਆਰਾ ਆਮ ਜਨਤਾ ਨੂੰ ਡੀਮਾਰੇਲਾਈਜ਼ ਕਰਨ ਦਾ ਸੀ, ਉਨ੍ਹਾਂ ਦੀ ਇੱਜ਼ਤ ਲੁੱਟਣ ਦਾ ਸੀ। ਇਸ ਦੇ ਖਿਲਾਫ ਪੰਜਾਬ ਦੇ ਲੋਕ ਖੜੇ ਹੋ ਗਏ ਪੰਜਾਬ ਦੀ ਜਨਤਾ ਪ੍ਰਸ਼ਾਸਨ ਦੇ ਨਾਲ ਖੜ੍ਹੀ ਹੋ ਗਈ। ਪਹਿਲਾਂ ਜਦ ਕੋਈ ਇਨਫਰਮੇਸ਼ਨ ਨਹੀਂ ਸੀ ਆਉਂਦੀ, ਜਦੋਂ ਲੋਕ ਡਟਕੇ ਖੜ੍ਹੇ ਤਾਂ ਹਰ ਇਨਫਰਮੇਸ਼ਨ ਆਉਣ ਲਗੀ ਅਤੇ ਉਸ ਦੇ ਕਾਰਣ ਹੀ ਪੁਲਿਸ ਫੋਰਸਿਜ਼, ਪੈਰਾ-ਮਿਲਟਰੀ ਫੋਰਸਿਜ਼ ਦੀ ਲੜਾਈ ਕਾਮਯਾਬ ਹੋਈ। ਫੇਰ ਪ੍ਰਸ਼ਾਸਨ ਨੇ, ਪੁਲਿਸ ਨੇ ਅਤੇ ਪੰਜਾਬ ਦੀ ਜਨਤਾ ਸਾਰਿਆਂ ਨੇ ਰਲ ਮਿਲ ਕੇ, ਇਕ ਦੂਜੇ ਨੂੰ ਸਹਿਯੋਗ ਦੇਕੇ ਪੰਜਾਬ ਵਿਚ ਆਤੰਕਵਾਦ ਦੀ ਲੜਾਈ ਲੜੀ ਅਤੇ ਕਾਮਯਾਬ ਹੋਏ। ਪੰਜਾਬ ਵਿਚ, ਇਹ ਗੱਲ ਠੀਕ ਹੈ ਕਿ ਲੋਕਾਂ ਨੂੰ ਰਾਹਤ ਮਿਲੀ ਹੈ, ਲੋਕ ਮਹਿਸੂਸ ਕਰਦੇ ਹਨ ਕਿ ਆਤੰਕ ਖਤਮ ਹੋਇਆ ਹੈ ਪਰ ਆਤੰਕਵਾਦ ਖਤਮ ਨਹੀਂ ਹੋਇਆ। ਕੁਝ ਸਾਥੀ ਏਥੇ ਦੁਖ ਪ੍ਰਗਟ ਕਰ ਰਹੇ ਸਨ ਜਦੋਂ ਮੈਂ ਕਿਹਾ ਕਿ ਕਾਂਗਰਸ ਵੀ ਆਤੰਕਵਾਦ ਨੂੰ ਫੈਲਾਉਣ ਵਿਚ ਸਹਿਯੋਗੀ ਰਹੀ ਹੈ, ਉਸ ਦਾ ਵੀ ਹੱਥ ਰਿਹਾ ਹੈ। 4 ਮਈ ਨੂੰ ਅਸੀਂ ਬੀ.ਜੇ.ਪੀ. ਵਾਲੇ ਦਿੱਲੀ ਵਿਚ ਸਤਿਆਗ੍ਰਹਿ ਕਰ ਰਹੇ ਸੀ ਕੇਂਦਰ ਸਰਕਾਰ ਦੇ ਦਬਾਓ ਪਾਉਣ ਵਾਸਤੇ ਅਤੇ ਕਹਿ ਰਹੇ ਸੀ ਕਿ ਪੰਜਾਬ ਦੇ ਬਚਾਓ ਵਾਸਤੇ ਕੇਂਦਰ ਸਰਕਾਰ ਕੋਈ ਸਖਤ ਕਦਮ ਚੁਕੇ, ਕੋਈ ਕਾਰਵਾਈ ਕਰੇ। ਉਸ ਵੇਲੇ ਕਾਂਗਰਸ ਦੇ ਜਨਰਲ ਸੈਕਰੇਟਰੀ ਅਤੇ ਬਾਅਦ ਵਿਚ ਬਣਨ ਵਾਲੇ ਪ੍ਰਧਾਨ ਮੰਤਰੀ ਚੰਡੀਗੜ੍ਹ ਵਿਚ ਆਏ ਹੋਏ ਸੀ। ਚੰਡੀਗੜ੍ਹ ਵਿਚ ਆ ਕੇ ਉਨ੍ਹਾਂ ਬਿਆਨ ਦਿੱਤਾ ਸੀ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਇਕ ਸੰਤ ਹੈ। ਇਹ ਬਿਆਨ ਰਿਕਾਰਡ ਤੇ ਹੈ ਅਤੇ ਮੈਂ ਬਿਨਾਂ ਰਿਕਾਰਡ ਤੋਂ ਕਈ ਗੱਲ ਨਹੀਂ ਕੀਤੀ। ਉਸ ਨੂੰ ਉਨ੍ਹਾਂ ਨੇ ਸੰਤ ਦੀ ਪਦਵੀ ਦਿੱਤੀ। ਅਸੀਂ ਸਾਰੇ ਪੰਜਾਬੀ ਹਾਂ ਅਤੇ ਇਸ ਪਰਿਭਾਸ਼ਾ ਦਾ ਮਤਲਬ ਵੀ ਸਮਝਦੇ ਹਾਂ। ਅਗਲੇ ਮਹੀਨੇ ਉਸੇ ਸੰਤ ਨੂੰ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ ਗਿਆ। ਇਸ ਤੋਂ ਕੀ ਮੈਸੇਜ ਮਿਲਦਾ ਹੈ ? ਇਕ ਪਾਸੇ ਪਹਿਲਾਂ ਤਾਂ ਉਸ ਨੂੰ ਹਰਿਮੰਦਰ ਸਾਹਿਬ, ਪਵਿੱਤਰ ਅਕਾਲ ਤਖਤ ਤੇ ਸੁਸ਼ੋਭਿਤ ਕਰ ਦਿੱਤਾ, ਇਕ ਮਹੀਨਾ ਪਹਿਲਾਂ ਸੰਤ ਦੀ ਪਦਵੀ ਦਿੱਤੀ

[ਸ਼੍ਰੀ ਮਦਨ ਮੋਹਨ ਮਿੱਤਲ]

ਅਤੇ ਇਕ ਮਹੀਨੇ ਬਾਅਦ ਹੀ ਉਸ ਨੂੰ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ। ਅਸੀਂ ਸਮਝਦੇ ਹਾਂ ਕਿ ਉਸ ਬਾਰੇ ਕਾਂਗਰਸ ਆਪ ਹੀ ਕਲੀਅਰ ਨਹੀਂ ਸੀ। ਉਹ ਅੰਤਰ ਨਹੀਂ ਕਰ ਸਕੀ ਕਿ ਕੌਣ ਨਾਲ ਹੈ ਔਰ ਕੌਣ ਸ਼ਹਿ ਦੇ ਰਿਹਾ ਹੈ। ਜਾਂ ਫਿਰ ਜਾਣਬੁਝ ਕੇ ਚੁਪ ਸੀ, ਗੁੰਮ ਸੀ। ਇਸ ਮਾਮਲੇ ਨੂੰ ਗਰਾਊਂਡ ਰਿਐਲਿਟੀ ਨਾਲ ਦੇਖਿਆ ਜਾਣਾ ਚਾਹੀਦਾ ਹੈ। ਇਸ ਨੂੰ ਪਾਰਟੀ ਬਾਜ਼ੀ ਨਾਲ ਨਾ ਦੇਖਿਆ ਜਾਵੇ। ਸਾਰੀਆਂ ਪਾਰਟੀਆਂ ਤੇ ਇਸ ਦਾ ਅਸਰ ਹੋਇਆ ਹੈ। ਸਾਰੀਆਂ ਹੀ ਪਾਰਟੀਆਂ ਨੇ ਆਪਣੇ ਸਿਰਕੱਢ ਲੀਡਰ ਗੁਆਏ ਹਨ। ਅੱਜ ਤਾਂ ਇਹ ਹਾਲ ਹੈ ਕਿ ਲੀਡਰਸ਼ਿਪ ਦਾ ਕਰਾਈਸਿਜ਼ ਆ ਗਿਆ ਹੈ। ਬੀ.ਜੇ.ਪੀ. ਦੇ ਬਾਬੂ ਹਿਤ ਅਭਿਲਾਸ਼ੀ ਅਤੇ ਡਾਕਟਰ ਬਲਦੇਵ ਪ੍ਰਕਾਸ਼ਨ ਨਹੀਂ ਰਹੇ। ਡਾਕਟਰ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਸਾਰਾ ਪਤਾ ਹੀ ਹੈ। ਮੈਂ ਇਹ ਨਹੀਂ ਕਹਿੰਦਾ ਕਿ ਦੂਸਰੀਆਂ ਪਾਰਟੀਆਂ ਤੇ ਅਸਰ ਨਹੀਂ ਹੋਇਆ। ਕਾਂਗਰਸ ਦੇ ਵੀ ਕਈ ਵੱਡੇ ਲੀਡਰ ਐਲੀਮੀਨੇਟ ਕੀਤੇ ਗਏ ਹਨ। ਕਮਿਊਨਿਸਟ ਪਾਰਟੀ ਨੇ ਵੀ ਕਈ ਲੀਡਰ ਗੁਆਏ। ਪਰ ਮੈਂ ਇਹ ਕਹਿੰਦਾ ਹਾਂ ਕਿ ਇਹੀ ਨਾ ਕਿਹਾ ਜਾਂਦਾ ਰਹੇ ਕਿ ਅਸੀਂ ਸਾਰੇ ਲੜੇ ਨਹੀਂ, ਇਕੱਲੀ ਕਾਂਗਰਸ ਪਾਰਟੀ ਨੇ ਹੀ ਇਹ ਲੜਾਈ ਲੜੀ ਹੈ। ਅਸੀਂ ਸਾਰੇ ਪਾਰਟੀਆਂ ਦੇ ਮੱਤਭੇਦ ਭੁਲਾ ਕੇ ਇਹ ਲੜਾਈ ਲੜੇ ਹਾਂ। ਸਾਡਾ ਇਕ ਰੈਜ਼ੋਲਿਊਸ਼ਨ ਹੁੰਦਾ ਸੀ, ਇਕ ਅਵਾਜ਼ ਹੁੰਦੀ ਸੀ। ਇਹ ਇਕੋ ਪਾਰਟੀ ਨੇ ਸਾਰੀ ਲੜਾਈ ਨਹੀਂ ਲੜੀ। ਸਭ ਨੇ ਆਪਣੇ ਪਹਿਲੀ ਕਤਾਰ ਦੇ ਨੇਤਾ ਗੁਆਏ ਹਨ। ਪਰ ਇਨ੍ਹਾਂ ਗੱਲਾਂ ਦਾ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਆਇਆ। ਕੇਵਲ ਵੰਨਸਾਈਡਿਡ ਪਿਕਚਰ ਰਖਣ ਨਾਲ ਕਿਸੇ ਸਮੱਸਿਆ ਦਾ ਕਦੇ ਨਿਦਾਨ ਨਹੀਂ ਹੁੰਦਾ। ਇਹ ਸਾਂਝੀ ਲੜਾਈ ਸੀ। ਸਾਰਾ ਪੰਜਾਬ ਦਾ ਇਸ ਗੱਲ ਲਈ ਵਧਾਈ ਦਾ ਪਾਤਰ ਹੈ। ਭਾਵੇਂ ਉਹ ਕਿਸਾਨ ਹੈ, ਜਿਸ ਨੇ ਆਤੰਕਵਾਦ ਦੇ ਸਾਏ ਵਿਚ ਰਹਿ ਕੇ ਅਪਣੀ ਪੈਦਾਵਾਰ ਨੂੰ ਘਟਣ ਨਹੀਂ ਦਿੱਤਾ। ਉਹ ਵੀ ਬਰਾਬਰ ਦਾ ਵਧਾਈ ਪਾਤਰ ਹੈ। ਪੰਜਾਬ ਦਾ ਇੰਡਸਟਰੀਲਿਸਟ ਵੀ ਵਧਾਈ ਦਾ ਪਾਤਰ ਹੈ ਜਿਸ ਨੇ ਆਪਣੇ ਬੱਚੇ ਉਠਵਾ ਦਿੱਤੇ ਅਤੇ 50-50 ਲੱਖ, 20-20 ਲੱਖ ਰੈਨਸਮ ਦਿੱਤਾ। ਉਹ ਵੀ ਵਧਾਈ ਪਾਤਰ ਹੈ। ਪੰਜਾਬ ਦੇ ਟੀਚਰਜ਼ ਵੀ ਬਰਾਬਰ ਦੇ ਹਿੱਸੇਦਾਰ ਹਨ ਜਿਨ੍ਹਾਂ ਨੇ ਆਪਣੀਆਂ ਜਾਨਾਂ ਹਥੇਲੀ ਤੇ ਰਖ ਕੇ ਬੱਚਿਆਂ ਨੂੰ ਪੜ੍ਹਾਇਆ। ਡਾਕਟਰ ਵੀ ਗੋਲੀਆਂ ਦਾ ਨਿਸ਼ਾਨਾ ਬਣ ਗਏ ਪਰ ਉਨ੍ਹਾਂ ਨੇ ਹਸਪਤਾਲਾਂ ਵਿਚ ਆਪਣੀਆਂ ਡਿਊਟੀਆਂ ਦਿੱਤੀਆਂ ਪੰਜਾਬ ਦੇ ਵਪਾਰੀ ਨੇ ਆਤੰਕਵਾਦ ਦੇ ਸਾਏ ਵਿਚ ਰਹਿ ਕੇ, ਉਦੋਂ ਜਦੋਂ ਭਰੇ ਬਜ਼ਾਰਾਂ ਵਿਚ ਗੋਲੀਆਂ ਦੀ ਬਰਸਾਤ ਹੁੰਦੀ ਰਹੀ, ਲੋਕਾਂ ਨੂੰ ਖਾਣਪੀਣ ਦੀਆਂ ਵਸਤਾਂ ਉਪਲਬਧ ਕਰਾਈਆਂ ਅਤੇ ਪਬਲਿਕ ਡਿਸਟੀਬਿਊਸ਼ਨ ਸਿਸਟਮ ਵਿਚ ਕਿਸੇ ਕਿਸਮ ਦੀ ਕਮੀ ਨਹੀਂ ਆਉਣ ਦਿੱਤੀ। ਸਰਕਾਰੀ ਕਰਮਚਾਰੀਆਂ, ਸਿਵਲ ਪ੍ਰਸ਼ਾਸਕਾਂ ਨੂੰ ਅਤੇ ਇਥੋਂ ਤਕ ਕਿ ਚੀਫ ਸੈਕਟਰੀ ਲੈਵਲ ਦੇ ਲੋਕਾਂ ਨੂੰ ਵੀ ਇਸ ਹਾਲਾਤ ਦਾ ਸਾਹਮਣਾ ਕਰਨਾ ਪਿਆ। ਡੀ.ਸੀਜ਼ ਅਤੇ ਐਸ. ਐਸ.ਪੀ. ਨੂੰ ਵੀ ਇਨ੍ਹਾਂ ਬੁਰੇ ਹਾਲਾਤ ਦਾ ਸ਼ਿਕਾਰ ਹੋਣਾ ਪਿਆ। ਅਜਿਹੇ ਬਹੁਤ ਸਾਰੇ ਕੇਸ ਮੇਰੇ ਨੋਟਿਸ ਵਿਚ ਹਨ ਜਿਨ੍ਹਾਂ ਵਿਚ ਵੱਡੇ ਵੱਡੇ ਅਫਸਰਾਂ ਦੇ ਬੱਚਿਆਂ ਦੇ ਰਿਸ਼ਤੇ ਨਹੀਂ ਬਨਹੁੰਦੇ। ਆਤੰਕਵਾਦੀ ਉਨ੍ਹਾਂ ਨੂੰ ਡਰਾ ਦਿੰਦੇ ਸੀ ਕਿ ਜੇ ਤੁਸੀਂ ਇਹ ਰਿਸ਼ਤਾ ਕੀਤਾ ਤਾਂ ਅਸੀਂ ਤੁਹਾਨੂੰ ਮਾਰ ਦਿਆਂਗੇ। ਉਨ੍ਹਾਂ ਸਾਰੇ ਲੋਕਾਂ ਨੇ ਪੰਜਾਬ ਵਿਚ ਅਮਨ ਦੀ ਬਹਾਲੀ ਵਾਸਤੇ ਸਹਿ-ਯੋਗ ਦਿੱਤਾ ਹੈ। ਉਨ੍ਹਾਂ ਨੇ ਇਹ ਸਹਿਯੋਗ ਇਸ ਕਰਕੇ ਨਹੀਂ ਦਿੱਤਾ ਕਿ ਸਾਡੀ ਤਰੱਕੀ ਹੋਵੇ ਸਗੋਂ ਇਸ ਕਰਕੇ ਦਿੱਤਾ ਕਿ ਪੰਜਾਬ ਹਿੰਦੁਸਤਾਨ ਦਾ ਇਕ ਅੰਗ ਹੈ ਅਤੇ ਅਸੀਂ ਇਸ ਅੰਗ ਨੂੰ ਬਚਾਉਣਾ ਹੈ। ਉਨ੍ਹਾਂ ਦਾ ਇਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਸਾਨੂੰ ਇਨ੍ਹਾਂ ਕਰਮਚਾਰੀਆਂ/ ਅਫਸਰਾਂ ਦਾ ਵੀ ਆਭਾਰ ਵਿਅਕਤ ਕਰਨਾ ਚਾਹੀਦਾ ਸੀ ਜਦ ਕਿ ਗਵਰਨਰ ਐਡਰੈਸ ਵਿਚ ਕੇਵਲ ਇਕ ਹੀ ਵਿਆਕਤੀ ਨੂੰ ਪ੍ਰੋਜੈਕਟ ਕੀਤਾ ਗਿਆ ਹੈ। ਸਰਦਾਰ ਬੇਅੰਤ ਸਿੰਘ ਜੀ ਦੀ ਮੈਂ ਵੀ ਪ੍ਰਸ਼ੰਸਾ ਕਰਦਾ ਹਾਂ

ਲੇਕਿਨ ਇਸ ਐਡਰੈਸ ਵਿਚ ਬਾਕੀ ਲੋਕਾਂ ਦੇ ਸਹਿਯੋਗ ਅਤੇ ਕੁਰਬਾਨੀ ਨੂੰ ਵੀ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ ਸੀ। ਇਸ ਵਿਚ ਸਾਰੇ ਪੰਜਾਬੀਆਂ ਦਾ ਸਮੂਹਿਕ ਧੰਨਵਾਦ ਕਰਨਾ ਚਾਹੀਦਾ ਸੀ। ਸਰਦਾਰ ਬੇਅੰਤ ਸਿੰਘ ਵਲੋਂ ਪਲੇਅ ਕੀਤੇ ਰੋਲ ਨੂੰ ਅਸੀਂ ਘੱਟ ਨਹੀਂ ਸਮਝਦੇ ਬਲਕਿ ਮੇਰੀ ਪਾਰਟੀ ਦੇ ਨੈਸ਼ਨਲ ਲੇਵਲ ਤੱਕ ਦੇ ਲੀਡਰਾਂ ਨੇ ਉਨ੍ਹਾਂ ਨੂੰ ਕੰਪਲੀਮੈਂਟਸ ਪੇਸ਼ ਕੀਤੇ ਹਨ ਲੇਕਿਨ ਗਵਰਨਰ ਐਡਰੈਸ ਬਾਕੀ ਲੋਕਾਂ ਬਾਰੇ ਸਾਈਲੈਂਟ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਸਾਰਿਆਂ ਦਾ ਜ਼ਿਕਰ ਵੀ ਇਸ ਵਿਚ ਹੋਣਾ ਚਾਹੀਦਾ ਸੀ।

ਸਪੀਕਰ ਸਾਹਿਬ, ਆਤੰਕਵਾਦ ਦੀ ਲੜਾਈ ਦੇ ਨਾਂ ਤੇ ਅੱਜ ਪੰਜਾਬ ਵਿਚ ਬਹੁਤ ਜ਼ਿਆਦਾ ਭ੍ਰਿਸ਼ਟਾਚਾਰ ਚਲ ਰਿਹਾ ਹੈ। ਜਿਸ ਤਰੀਕੇ ਨਾਲ ਅੱਜ ਪੰਜਾਬ ਨੂੰ ਲੁਟਿਆ ਜਾ ਰਿਹਾ ਹੈ, ਇਹ ਬਹੁਤ ਹੀ ਮਾੜੀ ਗੱਲ ਹੈ। ਇਹ ਲੁਟ ਖਸੁਟ ਵੀ ਆਤੰਕਵਾਦ ਦੀ ਆੜ ਵਿਚ ਹੋ ਰਹੀ ਹੈ। ਇਥੇ ਸਰਦਾਰ ਜਸਬੀਰ ਸਿੰਘ ਨੇ ਕਿਹਾ ਸੀ ਕਿ ਜੋ ਸਿਚੂਏਸ਼ਨ ਸਰਦਾਰ ਬੇਅੰਤ ਸਿੰਘ ਦੇ ਸਾਹਮਣੇ ਸੀ, ਉਹ ਸਿਚੂਏਸ਼ਨ ਕਿਸੇ ਵੀ ਮੁੱਖ ਮੰਤਰੀ ਦੇ ਸਾਹਮਣੇ ਨਹੀਂ ਸੀ। ਇਹ ਗੱਲ ਬਿਲਕੁਲ ਠੀਕ ਹੈ ਅਤੇ ਅਸੀਂ ਸਾਰੇ ਇਸ ਗੱਲ ਨੂੰ ਮੰਨਦੇ ਹਾਂ। ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਲੇਕਿਨ ਅੱਜ ਪੰਜਾਬ ਵਿਚ ਜਿਹੜੀ ਲੁਟ ਖਸੁੱਟ ਹੋ ਰਹੀ ਹੈ, ਉਹ ਵੀ ਕਿਸੇ ਹੋਰ ਸੂਬੇ ਵਿਚ ਨਹੀਂ ਹੈ। ਇਹ ਠੀਕ ਹੈ ਕਿ ਅਸੀਂ ਆਤੰਕਵਾਦ ਦੀ ਲੜਾਈ ਲੜੀ ਹੈ। They were confronted with a very dangerous situation but they are also crossing the line of corruption. ਇਥੇ ਹੁਣ ਪੰਡਿਤ ਜੀ ਨੇ ਕਿਹਾ ਸੀ ਕਿ ਕੁਰੱਪਸ਼ਨ ਉਪਰੋਂ ਖਤਮ ਹੋਣੀ ਚਾਹੀਦੀ ਹੈ। ਇਹ ਗੱਲ ਬਿਲਕੁਲ ਠੀਕ ਹੈ। ਜਦ ਤੱਕ ਹਾਇਰ ਲੈਵਲ ਤੇ ਕੁਰੱਪਸ਼ਨ ਚੈਕ ਨਹੀਂ ਹੁੰਦੀ, ਤਦ ਤੱਕ ਭ੍ਰਿਸ਼ਟਾ-ਚਾਰ ਖਤਮ ਨਹੀਂ ਹੋ ਸਕਦਾ। ਦੋ ਪਟਵਾਰੀ ਫੜ ਲਏ, ਦੋ ਇੰਸਪੈਕਟਰ ਫੜ ਲਏ ਜਾਂ ਸਸਪੈਂਡ ਕਰ ਦਿੱਤੇ, ਇਸ ਨਾਲ ਕੁਰੱਪਸ਼ਨ ਬੰਦ ਨਹੀਂ ਹੋਈ। ਕੁਰੱਪਸ਼ਨ ਖਤਮ ਕਰਨੀ ਹੈ ਤਾਂ ਪੋਲੀਟੀਕਲ ਲੋਕਾਂ ਅਤੇ ਮੰਤਰੀਆਂ ਦੇ ਖਿਲਾਫ ਵੀ ਐਕਸ਼ਨ ਲੈਣਾ ਪਏਗਾ। ਇਸ ਨੂੰ ਖਤਮ ਕਰਨ ਲਈ "ਲੋਕ ਆਯੁਕਤ" ਹੀ ਇਕੋ ਇਕ ਸਾਧਨ ਹੈ। ਅਸੀਂ ਇਹ ਮੁੱਦਾ ਇਥੇ ਉਠਾਉਣਾ ਚਾਹਿਆ ਸੀ ਪਰ ਤੁਸੀਂ ਇਜਾਜ਼ਤ ਨਹੀਂ ਦਿੱਤੀ। ਡਾਕਟਰ ਸਾਹਿਬ ਨੇ ਸਾਨੂੰ ਕਿਹਾ ਕਿ ਤੁਸੀਂ ਗਵਰਨਰ ਐਡਰੈਸ ਦੌਰਾਨ ਇਸ ਤੇ ਬੋਲ ਸਕਦੇ ਹੋ। ਸਪੀਕਰ ਸਾਹਿਬ, ਤੁਸੀਂ ਵੇਖੋ ਕਿ ਕਿਸ ਤਰੀਕੇ ਨਾਲ ਪੰਜਾਬ ਵਿਚ ਨਿਯੁਕਤੀਆਂ ਕੀਤੀਆਂ ਗਈਆਂ ਔਰ ਉਨ੍ਹਾਂ ਨਿਯੁਕਤੀਆਂ ਨੂੰ ਜਸਟੀਫਾਈ ਵੀ ਕੀਤਾ ਜਾ ਰਿਹਾ ਹੈ। ਜ਼ਿਲ੍ਹਾ ਪੱਧਰ ਦੇ ਅਫਸਰਾਂ ਨੂੰ ਡੇਅਲੀ ਵੇਜਿਜ਼ ਤੇ ਨਿਯੁਕਤ ਕਰ ਦਿੱਤਾ। ਡੀ.ਟੀ.ਓ. ਇਕ ਜ਼ਿਲ੍ਹੇ ਦਾ ਅਧਿਕਾਰੀ ਹੈ। ਇਸੇ ਤਰ੍ਹਾਂ ਬੀ.ਡੀ.ਓ. ਇਕ ਗਜ਼ਟਿਡ ਪੋਸਟ ਹੈ। ਐਕਸਾਈਜ਼ ਇੰਸਪੈਕਟਰ ਵੀ ਗਜ਼ਟਿਡ ਪੋਸਟ ਹੈ। ਇਸ ਤਰ੍ਹਾਂ ਦੀਆਂ ਇੰਪਾਰਟੈਂਟ ਪੋਸਟਾਂ ਡੇਅਲੀ ਵੇਜ ਤੇ ਭਰ ਦਿੱਤੀਆਂ। ਇਹ ਸਰਾਸਰ ਕੰਸਟੀਚਿਊਸ਼ਨ ਦੀ ਵਾਇਲੇਸ਼ਨ ਹੈ। ਇਹ ਨਿਯੁਕਤੀਆਂ 89 ਦਿਨਾਂ ਵਾਸਤੇ ਕੀਤੀਆਂ ਗਈਆਂ ਹਾਲਾਂ ਕਿ ਜਿਹੜੀ ਉਨ੍ਹਾਂ ਦੀ ਟਰੇਨਿੰਗ ਹੈ, ਉਹ ਹੀ 6 ਮਹੀਨੇ ਦੀ ਹੈ। ਪੀ.ਪੀ.ਐਸ.ਸੀ. ਦੀਆਂ ਪੋਸਟਾਂ ਜੇਕਰ ਮੰਤਰੀ ਸਿਧੀਆਂ ਭਰਨ ਲੱਗ ਪੈਣਗੇ ਤਾਂ ਫਿਰ ਇਸ ਤਰਾਂ ਤਾਂ ਸਾਰਾ ਕੰਮ ਹੀ ਗੜਬੜ ਹੋ ਜਾਵੇਗਾ। ਇਹ ਠੀਕ ਹੈ ਕਿ ਲੋਕਾਂ ਨੇ ਵੋਟਾਂ ਪਾਈਆਂ। ਲੇਕਿਨ ਲੋਕਾਂ ਨੇ ਵੋਟਾਂ ਇਸ ਕਰਕੇ ਪਾਈਆਂ ਕਿ ਪਾਪੂਲਰ ਸਰਕਾਰ ਬਣੇ ਅਤੇ ਪ੍ਰਸ਼ਾਸਨ ਦਾ ਕੰਮ ਠੀਕ ਠਾਕ ਚਲੇ, ਨਾ ਕਿ ਇਸ ਲਈ ਆਪਣੇ ਭਾਈ ਭਤੀਜਾਵਾਦ ਦੀਆਂ ਨਿਯੁਕਤੀਆਂ ਕਰੀ ਚਲੋ। ਨਿਯੁਕਤੀਆਂ ਮੈਰਿਟ ਤੇ ਹੋਣੀਆਂ

[ਸ਼੍ਰੀ ਮਦਨ ਮੋਹਨ ਮਿੱਤਲ]

ਚਾਹੀਦੀਆਂ ਹਨ। ਠੀਕ ਹੈ, ਤੁਸੀਂ 5-7 ਪ੍ਰਤੀਸ਼ਤ ਤੱਕ ਆਪਣੇ ਆਦਮੀ ਐਡਜਸਟ ਕਰ ਲਓ ਲੇਕਿਨ ਇਥੇ ਤਾਂ ਇਹ ਕੰਮ ਹੋਲਸੇਲ ਤੇ ਹੀ ਹੋ ਗਿਆ ਹੈ। ਇਕ ਕੈਂਡੀਡੇਟ ਨੇ ਇਨ੍ਹਾਂ ਨਿਯੁਕਤੀਆਂ ਨੂੰ ਚੈਲਿੰਜ ਵੀ ਕੀਤਾ ਹੈ ਅਤੇ ਉਸ ਨੂੰ ਇਹ ਚੈਲਿੰਜ ਕਰਨ ਦਾ ਇਹ ਦੰਡ ਮਿਲਿਆ ਹੈ ਕਿ ਉਸ ਨੂੰ ਹਾਈ ਕੋਰਟ ਵਿਚੋਂ ਆਪਣੀ ਪੈਟੀਸ਼ਨ ਵਿਦਡਰਾਅ ਕਰਨੀ ਪਈ ਕਿਉਂ ਕਿ ਪੁਲਿਸ ਨੇ ਉਸ ਤੇ ਬਹੁਤ ਜ਼ਿਆਦਾ ਦਬਾਅ ਪਾਇਆ, ਉਸ ਨੂੰ ਡਰਾਇਆ ਧਮਕਾਇਆ। ਇਹ ਪੁਲਿਸ ਦੀ ਹਾਈ-ਹੈਂਡਿਡਨੈੱਸ ਹੈ। ਸਪੀਕਰ ਸਾਹਿਬ, ਮੇਰੇ ਕੋਲ ਵੀ ਉਸ ਆਰਜ਼ੀ ਚਿੱਠੀ ਦੀ ਨਕਲ ਹੈ ਜਿਹੜੀ ਕਿ ਜਸਵਿੰਦਰ ਕੌਰ ਨੇ ਮੁੱਖ ਮੰਤਰੀ ਜੀ ਨੂੰ ਲਿਖੀ ਸੀ। ਇਸ ਚਿੱਠੀ ਦੀ ਇਕ ਕਾਪੀ ਮੇਰੇ ਕੋਲ ਵੀ ਆਈ ਹੈ। ਉਸ ਨੇ ਲਿਖਿਆ ਸੀ ਕਿ ਮੈਨੂੰ ਆਖਿਆ ਗਿਆ ਹੈ, ਪੁਲਿਸ ਦਾ ਮੇਰੇ ਤੇ ਦਬਾਅ ਪਾਇਆ ਜਾ ਰਿਹਾ ਹੈ ਕਿ ਆਪਣੀ ਰਿੱਟ ਹਾਈ ਕੋਰਟ ਤੋਂ ਵਾਪਸ ਲਓ ਔਰ ਇਸ ਕੰਮ ਲਈ, ਸਪੀਕਰ ਸਾਹਿਬ, ਇਕ ਡੈਡ ਲਾਈਨ ਫਿਕਸ ਕਰ ਦਿੱਤੀ ਗਈ ਕਿ 24 ਫਰਵਰੀ ਤੱਕ ਇਹ ਰਿੱਟ ਵਾਪਸ ਲੈ ਲਈ ਜਾਵੇ ਔਰ ਉਸ ਦੇ ਚਾਚੇ ਸਰਦਾਰ ਲਾਭ ਸਿੰਘ ਤੇ ਅੱਤਵਾਦੀ ਵਾਲਾ ਕੇਸ ਬਣਾਇਆ ਜਾ ਰਿਹਾ ਹੈ, ਉਸ ਨੂੰ ਅਸਲਾ ਰੱਖਣ ਔਰ ਮਰਡਰ ਦੇ ਕੇਸ ਵਿੱਚ ਇਨਵਾਲਵ ਕਰਨ ਦਾ ਕੇਸ ਬਣਾਇਆ ਜਾ ਰਿਹਾ ਹੈ। ਇਸ ਪੁਲਿਸ ਦਬਾਅ ਦੇ ਕਾਰਨ, ਸਪੀਕਰ ਸਾਹਿਬ, ਉਸਨੂੰ ਹਾਈ ਕੋਰਟ ਤੋਂ ਬੇਲ ਕਰਵਾਉਣੀ ਪਈ। ਹਾਈ ਕੋਰਟ ਦੀ ਇਹ ਬੜੀ ਮਿਹਰਬਾਨੀ ਸੀ ਕਿ ਉਸ ਨੇ ਹਦਾਇਤ ਕਰ ਦਿੱਤੀ ਜੋ ਕਿ ਆਮ ਤੌਰ ਤੇ ਨਹੀਂ ਹੁੰਦੀ। ਕੋਰਟ ਨੇ ਕਿਹਾ ਕਿ ਜੇਕਰ ਦੋਸ਼ੀ ਨੂੰ ਬਾਅਦ ਵਿੱਚ ਪੁਲਿਸ ਬੁਲਾਉਣਾ ਚਾਹੇ ਤਾਂ ਇਸ ਵਾਸਤੇ ਬਕਾਇਦਾ ਕੋਰਟ ਦਾ ਨੋਟਿਸ ਜਾਰੀ ਕਰਵਾਇਆ ਜਾਵੇ ਤਾਂ ਕਿ ਪੁਲਿਸ ਦੋਸ਼ੀ ਤੇ ਝੂਠਾ ਕੇਸ ਨਾ ਬਣਾ ਸਕੇ। Ultimately the police has succeeded to get the writ petition withdrawn ਔਰ ਉਹ ਰਿੱਟ ਪਟੀਸ਼ਨ ਵਿਦਡਰਾਅ ਹੋ ਗਈ। ਕੀ ਅਸੀਂ ਇਹ ਰੂਲ ਆਫ ਲਾਅ ਵਾਸਤੇ ਲੜਾਈ ਲੜ ਰਹੇ ਹਾਂ ? ਕੀ ਅਸੀਂ ਇਸ ਵਿਧਾਨ ਨੂੰ ਲਾਗੂ ਕਰਨ ਵਾਸਤੇ ਲੜਾਈ ਲੜ ਰਹੇ ਹਾਂ ? ਸਪੀਕਰ ਸਾਹਿਬ, ਜੋ ਅੱਜ ਪੰਜਾਬ ਦੇ ਵਿੱਚ ਹੋ ਰਿਹਾ ਹੈ ਇਸ ਦੇ ਨਾਲ ਲੋਕਾਂ ਦੇ ਮਨਾਂ ਵਿੱਚ ਜੋ ਪਿਆਰ ਅਤੇ ਸਤਿਕਾਰ ਦੀ ਭਾਵਨਾ ਹੈ, ਮੈਂ ਨਹੀਂ ਸਮਝਦਾ ਕਿ ਸਰਕਾਰ ਉਹ ਹਾਸਲ ਕਰ ਸਕੇਗੀ, ਇਸ ਨਾਲ ਤਾਂ ਸਗੋਂ ਲੋਕਾਂ ਦੇ ਮਨਾਂ ਦੇ ਅੰਦਰ ਨਫਰਤ ਪੈਦਾ ਹੋਵੇਗੀ। ਮੈਂ ਚਾਹਾਂਗਾ, ਮੁੱਖ ਮੰਤਰੀ ਜੀ ਇਨ੍ਹਾਂ ਗੱਲਾਂ ਤੇ ਇਸ ਹਾਊਸ ਦੇ ਵਿੱਚ ਆਪਣਾ ਜਵਾਬ ਦੇਣ ਔਰ ਇਸ ਗੱਲ ਦਾ ਵੀ ਨਿਪਟਾਰਾ ਕਰਨ ਕਿ ਜੋ ਰਿੱਟ ਵਿਦਡਰਾਅ ਕਰਵਾ ਦਿੱਤੀ ਹੈ, ਇਹ ਨਿਯੁਕਤੀਆਂ ਜੋ ਆਪਣੇ ਰਿਸ਼ਤੇਦਾਰਾਂ ਦੀਆਂ ਨਜਾਇਜ਼ ਤਰੀਕੇ ਦੇ ਨਾਲ ਕੀਤੀਆਂ ਗਈਆਂ ਹਨ, ਉਸ ਤੇ ਨਜ਼ਰਸਾਨੀ ਕਰਵਾਉਣ ਔਰ ਜੋ ਗਲਤ ਲੋਕ ਨਿਯੁਕਤ ਹੋਏ ਹਨ, ਉਨ੍ਹਾਂ ਨੂੰ ਹਟਾਉਣ ਬਾਰੇ ਕਾਰਵਾਈ ਕਰਨ ਔਰ ਜੋ ਨਿਯੁਕਤੀਆਂ ਹਨ, ਉਹ ਇਕ ਬਕਾਇਦਾ ਪਰਾਮਰਸ਼ ਦੇ ਤਹਿਤ ਕੀਤੀਆਂ ਜਾਣ, ਪਹਿਲੀਆਂ ਕੀਤੀਆਂ ਨਿਯੁਕਤੀਆਂ ਰੱਦ ਕੀਤੀਆਂ ਜਾਣ।

ਸਪੀਕਰ ਸਾਹਿਬ, ਏਥੇ ਹਿਊਮੈਨ ਰਾਈਟਸ ਦੀ ਬੜੀ ਦੁਹਾਈ ਦਿੱਤੀ ਜਾਂਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਵਕਤ ਉਹ ਲੋਕ ਕਿੱਥੇ ਸਨ ਜਦੋਂ ਏਥੇ ਹੀ ਬੱਸਾਂ ਵਿੱਚੋਂ ਲੋਕਾਂ ਨੂੰ ਉਤਾਰ ਕੇ ਇਕ ਲਾਈਨ ਲਗਵਾ ਕੇ ਸਮੂਹਕ ਤੌਰ ਤੇ ਉਨ੍ਹਾਂ ਨੂੰ ਗੋਲੀਆਂ ਦੇ ਨਾਲ ਮਾਰਿਆ ਜਾਂਦਾ ਸੀ, ਲੋਕਾਂ ਤੇ ਘਰਾਂ ਦੇ ਵਿੱਚ ਜਾ ਕੇ ਉਨ੍ਹਾਂ ਦੀਆਂ ਜਵਾਨ ਬੇਟੀਆਂ ਨੂੰ ਉਠਾ ਕੇ ਲਿਜਾਇਆ ਜਾਂਦਾ ਸੀ ਔਰ ਉਨ੍ਹਾਂ ਦੇ ਪਰਵਾਰਾਂ ਦੇ ਮੈਂਬਰਾਂ ਨੂੰ ਗੋਲੀਆਂ ਦੇ ਨਾਲ ਮਾਰਿਆ ਜਾਂਦਾ ਸੀ, ਜਵਾਨ ਬੇਟੀਆਂ ਦਾ

ਬਲਾਤਕਾਰ ਕੀਤਾ ਜਾਂਦਾ ਸੀ ? ਉਦੋਂ ਕਿਸੇ ਪਾਕਿਸਤਾਨ ਜਾਂ ਅਮਰੀਕਾਂ ਨੇ ਹਿਊਮੈਨ ਰਾਈਟੱਸ ਦੀ ਕੋਈ ਦੁਹਾਈ ਨਹੀਂ ਦਿੱਤੀ, ਉਦੋਂ ਉਹ ਕਿੱਥੇ ਸਨ। ਸਪੀਕਰ ਸਾਹਿਬ, ਪੰਜਾਬ ਇਕ ਅਜਿਹੀ ਧਰਤੀ ਹੈ ਜਿੱਥੇ ਕਿ ਸਰਬੱਤ ਦੇ ਭਲੇ ਦੀ ਗੱਲ ਕੀਤੀ ਜਾਂਦੀ ਹੈ। 'ਸੂਰਾ ਸੋ ਪਹਿਚਾਨੀਏ, ਜੋ ਲਰੈ ਦੀਨ ਦੇ ਹੇਤ' ਸਾਡਾ ਉਹ ਕਲਚਰ ਹੈ ਜੋ ਜ਼ੁਲਮ ਔਰ ਜਬਰ ਦੇ ਖਿਲਾਫ ਲੜਦਾ ਹੈ। ਇਹ ਦੇਸ਼ ਜੋ ਅੱਜ ਹਿਊਮੈਨ ਰਾਈਟਸ ਦੀ ਗੱਲ ਕਰ ਰਹੇ ਹਨ, ਹਿਊਮੈਨ ਰਾਈਟਸ ਦੀ ਆਵਾਜ਼ ਉਠਾ ਰਹੇ ਹਨ, ਇਹ ਵਿਦੇਸ਼ੀ ਤਾਕਤਾਂ ਸਾਡੇ ਪੰਜਾਬ ਨੂੰ ਦੁਬਾਰਾ ਡਿਸਟਰਬ ਕਰਨਾ ਚਾਹੁੰਦੀਆਂ ਹਨ। ਮੈਂ ਚਾਹੁੰਦਾ ਹਾਂ ਕਿ ਵੈਸੇ ਤਾਂ ਤੁਹਾਡੇ ਕੋਲ ਮੈਂ ਰੈਜ਼ੋਲਿਊਸ਼ਨ ਵੀ ਦਿੱਤਾ ਸੀ ਔਰ ਇਹ ਵਿਸ਼ਵਾਸ ਵੀ ਦਿਵਾਇਆ ਗਿਆ ਸੀ ਕਿ ਇਸ ਰੈਜ਼ੋਲਿਊਸ਼ਨ ਤੇ ਬਹਿਸ ਹੋਵੇਗੀ ਕਿ ਵਿਦੇਸ਼ੀ ਤਾਕਤਾਂ ਨੂੰ ਅਸੀਂ ਏਥੋਂ ਸਰਬ-ਸੰਮਤੀ ਨਾਲ ਰੈਜ਼ੋਲਿਊਸ਼ਨ ਪਾਸ ਕਰਕੇ ਭੇਜੀਏ ਕਿ ਉਹ ਸਾਡੇ ਦੇਸ਼ ਦੀ ਅੰਦਰੂਨੀ ਮਾਮਲਿਆਂ ਦੇ ਵਿੱਚ ਦਖਲ ਨਾ ਦੇਣ ਲੇਕਿਨ ਬਾਅਦ ਵਿੱਚ ਪਤਾ ਲੱਗਾ ਕਿ ਸਰਕਾਰੀ ਰੈਜ਼ੋਲਿਊਸ਼ਨ ਆ ਰਿਹਾ ਹੈ ਲੇਕਿਨ ਉਹ ਵੀ ਨਹੀਂ ਆਇਆ। ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਉਹ ਰੈਜ਼ੋਲਿਊਸ਼ਨ ਆਉਣਾ ਚਾਹੀਦਾ ਹੈ ਔਰ ਸਾਨੂੰ ਉਨ੍ਹਾਂ ਨੂੰ ਇਹ ਮੈਸੇਜ ਦੇਣਾ ਚਾਹੀਦਾ ਹੈ ਕਿ ਉਹ ਸਾਡੇ ਮੁਲਕ ਵਿੱਚ ਫੁਟ ਪਾਉਣ ਦੀ ਕੋਸ਼ਿਸ਼ ਨਾ ਕਰਨ, ਸਾਡੀ ਸ਼ਾਂਤੀ ਨੂੰ ਭੰਗ ਕਰਨ ਦੀ ਕੋਸ਼ਿਸ਼ ਨਾ ਕਰਨ ਔਰ ਆਤੰਕਵਾਦ ਨੂੰ ਬੜ੍ਹਾਵਾ ਦੇਣ ਦੀ ਕੋਸ਼ਿਸ਼ ਨਾ ਕਰਨ । ਅਸੀਂ ਭਾਰਤਵਾਸੀ ਇੱਕ ਹਾਂ ਅਤੇ ਆਪਣੇ ਮਿਸ਼ਨ ਵਿਚ ਸਫਲ ਨਹੀਂ ਹੋ ਸਕਦੇ।

ਸਪੀਕਰ ਸਾਹਿਬ, ਮੈਂ ਨਾਲ ਹੀ ਇਹ ਵੀ ਕਹਾਂਗਾ ਕਿ ਇਥੇ ਭ੍ਰਿਸ਼ਟਾਚਾਰ ਦੀ ਗੱਲ ਆਈ ਹੈ ਔਰ ਮੁੱਖ ਮੰਤਰੀ ਜੀ ਨੇ ਕਹਿ ਦਿੱਤਾ ਕਿ ਮੈਂ ਮਹਿਕਮਿਆਂ ਦੀ ਅਦਲਾ ਬਦਲੀ ਕਰ ਦਿੱਤੀ ਹੈ। ਇਕ ਮੰਤਰੀ ਨੂੰ ਇਕ ਮਹਿਕਮਾ ਪਸੰਦ ਨਹੀਂ ਸੀ, ਉਸ ਨੂੰ ਦੋ ਨੰਬਰ ਮਹਿਕਮਾ ਦੇ ਦਿੱਤਾ ਗਿਆ ਔਰ ਉਸ ਮੰਤਰੀ ਨੇ ਮੁੱਖ ਮੰਤਰੀ ਸਾਹਿਬ ਦਾ ਇਕ ਜਲਸੇ ਦੇ ਵਿੱਚ ਸ਼ੁਕਰੀਆ ਵੀ ਅਦਾ ਕੀਤਾ। ਮੈਂ ਵੀ ਉਸ ਜਲਸੇ ਦੇ ਵਿਚ ਹਾਜ਼ਰ ਸੀ। ਸਪੀਕਰ ਸਾਹਿਬ, ਇਸ ਤਰ੍ਹਾਂ ਕਰਨ ਨਾਲ ਭ੍ਰਿਸ਼ਟਾਚਾਰ ਦੂਰ ਨਹੀਂ ਹੋਣਾ, ਕੋਈ ਗੱਲ ਨਹੀਂ ਬਣਨੀ । ਕਈ ਮੰਤਰੀਆਂ ਨੇ ਤਾਂ ਆਪਣੇ ਮੰਦਰਾਂ (ਪੂਜਾ ਅਸਥਾਨਾਂ) ਦੇ ਵਿਚ ਮੁੱਖ ਮੰਤਰੀ ਦੀ ਫੋਟੋ ਲਗਾ ਲਈ ਹੈ। ਜੇਕਰ ਇਸੇ ਤਰੀਕੇ ਦੇ ਨਾਲ ਸਰਕਾਰ ਨੇ ਕੰਮ ਕਰਨਾ ਹੈ, ਇਹੀ ਮਾਪ-ਦੰਡ ਹੈ ਕਿ ਉਸ ਨੂੰ ਇਹ ਮਹਿਕਮਾ ਨਾ ਦਿੱਤਾ ਜਾਵੇ, ਉਸ ਨੂੰ ਕਿਸੇ ਹੋਰ ਮਹਿਕਮੇ ਤੇ ਲਗਾ ਦਿੱਤਾ ਜਾਵੇ ਤਾਂ ਤੁਸੀਂ ਪੰਜਾਬ ਦੇ ਲੋਕਾਂ ਦੀ ਕੋਆਪਰੇਸ਼ਨ ਹਾਸਲ ਨਹੀਂ ਕਰ ਸਕੋਗੇ। ਪੰਜਾਬ ਦੇ ਲੋਕਾਂ ਦਾ ਸਹਿਯੋਗ ਤੁਸੀਂ ਤਾਂ ਹੀ ਲੈ ਸਕਗੇ ਜੇਕਰ ਤੁਸੀਂ ਲੋਕਾਂ ਨੂੰ ਸਵੱਛ ਪ੍ਰਸ਼ਾਸਨ ਦੇਵੋਗੇ ਔਰ ਜੋ ਪੁਲਿਸ ਦੀਆਂ ਜ਼ਿਆਦਤੀਆਂ ਹੋ ਰਹੀਆਂ ਹਨ, ਉਨ੍ਹਾਂ ਨੂੰ ਤਕੜੇ ਹੋ ਕੇ ਚੈਕ ਕਰੋਗੇ। ਮੈਂ ਹੁਣ ਦੁਬਾਰਾ ਇਹ ਰਿਪੀਟ ਨਹੀਂ ਕਰਨਾ ਚਾਹੁੰਦਾ ਕਿ ਜੇਬਕਤਰੀਆਂ ਵਗੈਰਾ ਵਗੈਰਾ ਦੇ ਕੇਸ ਏਥੇ ਚਲਦੇ ਰਹੇ ਹਨ। ਲੇਕਿਨ ਸਰਕਾਰ ਇਸ ਬਾਰੇ ਆਪਣਾ ਸਪਸ਼ਟੀਕਰਨ ਦੇਵੇ ਔਰ ਇਸ ਗੱਲ ਨੂੰ ਯਕੀਨੀ ਬਣਾਵੇ ਕਿ ਪੁਲਿਸ ਹਰ ਆਰਡੀਨਰੀ ਕੇਸ ਨੂੰ ਆਤੰਕਵਾਦੀ ਦਾ ਕੇਸ ਨਾ ਸਮਝੇ। ਪੁਲਿਸ ਨੂੰ ਹਦਾਇਤ ਹੋਣੀ ਚਾਹੀਦੀ ਹੈ ਕਿ ਲੋਕਾਂ ਦੇ ਦੀਵਾਨੀ ਝਗੜਿਆਂ ਵਿੱਚ, ਜ਼ਮੀਨ ਤੇ ਜਾਇਦਾਦ ਦੇ ਝਗੜਿਆਂ ਵਿੱਚ ਉਹ ਦਖਲ-ਅੰਦਾਜ਼ੀ ਨਾ ਕਰੇ। ਮੇਰੇ ਨੋਟਿਸ ਵਿਚ ਇਕ ਕੇਸ ਆਇਆ ਹੈ। ਰੋਪੜ ਵਿਚ ਨੰਗਲ ਦੇ ਇਕ ਦੁਕਾਨਦਾਰ ਦਾ ਕੇਸ ਚਲ ਰਿਹਾ ਹੈ ਝਗੜੇ ਦਾ। ਉਸ ਦੀ ਦੁਕਾਨ ਜ਼ਬਰਦਸਤੀ ਖਾਲੀ ਕਰਵਾ ਕੇ ਦੁਕਾਨ ਉੱਤੇ ਕਬਜ਼ਾ ਦੂਸਰੀ ਪਾਰਟੀ ਨੇ ਕਰ ਲਿਆ ਹੈ ਅਤੇ ਉਸ ਨੂੰ ਆਈ.ਪੀ.ਸੀ. ਦੀ ਧਾਰਾ 452 ਵਿਚ ਫਸਾ ਦਿੱਤਾ ਹੈ ਅਤੇ ਦੁਕਾਨ ਉੱਤੇ ਕਬਜ਼ਾ ਦੋਸ਼ੀਆਂ ਦਾ ਹੋ ਗਿਆ ਹੈ। ਉਸ ਨੇ ਰਿਪੋਰਟ ਲਿਖਾ ਦਿੱਤੀ। ਪੁਲਿਸ ਦੇ ਨਾਲ ਉਸ ਉੱਤੇ ਦਬਾਅ ਪਾਇਆ ਜਾ ਰਿਹਾ ਹੈ ਕਿ ਉਹ ਦੁਕਾਨ ਦਾ

[ਸ੍ਰੀ ਮਦਨ ਮੋਹਨ ਮਿੱਤਲ]

ਕਬਜ਼ਾ ਦੇ ਦੇਵੇ। ਚਾਰ ਦਿਨ ਪਹਿਲਾਂ ਕਾਂਗਰਸ ਵਾਲੇ ਵੀ ਉਥੇ ਸ਼ਾਮਲ ਸਨ। ਥਾਣੇ ਦੇ ਅੱਗੇ ਪ੍ਰਦਰਸ਼ਨ ਵੀ ਕੀਤਾ ਗਿਆ। ਦੂਜੀ ਪਾਰਟੀ ਨੇ ਉਨ੍ਹਾਂ ਨੂੰ ਥਾਣੇ ਵਿਚ ਬਿਠਾ ਦਿੱਤਾ, ਸ਼ਿਕਾਇਤ ਕਰਨ ਵਾਲਿਆਂ ਨੂੰ ਪਿਟਵਾ ਦਿੱਤਾ। ਉਥੇ ਪਥਰਾਓ ਵੀ ਕੀਤਾ ਗਿਆ। ਪੁਲਿਸ ਉਥੇ ਜ਼ਿਆਦਤੀ ਕਰ ਰਹੀ ਹੈ। ਡੀ.ਐਸ.ਪੀ. ਨੇ ਬਾਅਦ ਵਿਚ ਥਾਣੇ ਦਾ ਘੇਰਾ ਤੁੜਵਾਇਆ। ਪੁਲਿਸ ਅਜਿਹੇ ਕੇਸਾਂ ਵਿੱਚ ਆਪਣੇ ਹੱਥ ਸਾਫ ਰੱਖੇ। ਅਜਿਹੇ ਜਿਹੜੇ ਝਗੜਿਆਂ ਦੇ ਕੇਸ ਦੀਵਾਨੀ ਜਾਂ ਫੌਜਦਾਰੀ ਅਦਾਲਤਾਂ ਵਿਚ ਚਲ ਰਹੇ ਹਨ, ਪੁਲਿਸ ਉਨ੍ਹਾਂ ਵਿਚ ਮੁਦਾਖਲਤ ਨਾ ਕਰੇ। ਪੁਲਿਸ ਨੇ ਬੜਾ ਸ਼ਰੇਅ ਪ੍ਰਾਪਤ ਕੀਤਾ ਹੈ ਅਤੇ ਉਹ ਸ਼ਰੇਅ ਕਾਇਮ ਰੱਖਿਆ ਜਾਣਾ ਚਾਹੀਦਾ ਹੈ। ਜੇਕਰ ਇਸ ਤਰ੍ਹਾਂ ਹੀ ਉਹ ਕਰਨਗੇ ਅਤੇ ਪੈਸੇ ਇਕੱਠੇ ਕਰਨ ਦਾ ਕੰਮ ਕਰਨਗੇ ਤਾਂ ਬਹੁਤ ਥੋੜੀ ਦੇਰ ਵਿੱਚ ਹੀ ਉਨ੍ਹਾਂ ਦੀ ਛਵੀ ਖਰਾਬ ਹੋ ਜਾਵੇਗੀ। ਉਹ ਅਜਿਹੇ ਕੇਸਾਂ ਵਿਚ ਆਪਣੀ ਮੁਦਾਖਲਤ ਬੰਦ ਕਰੇ। ਇਸ ਦੇ ਵਿੱਚ ਹੀ ਉਨ੍ਹਾਂ ਦਾ ਭਲਾ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਐਸੇ ਦੋਸ਼ਾਂ ਤੋਂ ਮੁਕਤ ਨਾ ਕਰੋ। ਇਸ ਐਡਰੈਸ ਦੇ ਵਿੱਚ ਜਿਹੜੀਆਂ ਕੁਝ ਗੱਲਾਂ ਆਉਣੀਆਂ ਚਾਹੀਦੀਆਂ ਸਨ, ਉਹ ਦਿਸ਼ਾ ਨਹੀਂ ਦਿੱਤੀ ਗਈ। ਮੁੱਖ ਮੰਤਰੀ ਜੀ ਸਦਨ ਤੋਂ ਬਾਹਰ ਦੂਜੀ ਬਹਿਸ ਸ਼ੁਰੂ ਕਰ ਦਿੰਦੇ ਹਨ ਕਿ ਚੰਡੀਗੜ੍ਹ ਪੰਜਾਬ ਵਿਚ ਆ ਰਿਹਾ ਹੈ, ਪਾਣੀਆਂ ਦਾ ਮਸਲਾ ਤੁਰੰਤ ਹੱਲ ਹੋ ਰਿਹਾ ਹੈ, ਪੰਜਾਬੀ ਸਪੀਕਿੰਗ ਏਰੀਅਲ ਦਾ ਮਸਲਾ ਹੱਲ ਕਰਨ ਵਾਸਤੇ ਪ੍ਰਧਾਨ ਮੰਤਰੀ ਆ ਰਹੇ ਹਨ, ਜਾ ਰਹੇ ਹਨ ਵਗੈਰਾ। ਬੜੇ ਅਫਸੋਸ ਦੀ ਗੱਲ ਹੈ ਕਿ ਪੰਜਾਬ ਦੇ ਲੋਕਾਂ ਦਾ ਕੀ ਕਸੂਰ ਹੈ ਜਿਨ੍ਹਾਂ ਨੇ ਆਪਣੀਆਂ ਜਾਨਾਂ ਹਥੇਲੀ ਉਤੇ ਰੱਖ ਕੇ ਪੰਜਾਬ ਵਿੱਚ ਸ਼ਾਂਤੀ ਦਾ ਮਾਹੌਲ ਲਿਆਂਦਾ ਹੈ ਪਰ ਅੱਜ ਤੱਕ ਪ੍ਰਧਾਨ ਮੰਤਰੀ ਜੀ ਪਾਸ ਫੁਰਸਤ ਹੀ ਨਹੀਂ ਹੈ ਕਿ ਉਹ ਇਕ ਵਾਰ ਪੰਜਾਬ ਆਉਣ। (ਇਕ ਅਵਾਜ਼ : ਪ੍ਰਧਾਨ ਮੰਤਰੀ ਪੰਜਾਬ ਵਿੱਚ ਆਏ ਸਨ।) ਚੰਡੀਗੜ੍ਹ ਆਏ ਹੋਣਗੇ ਅਤੇ ਡਾਕਟਰ ਸਾਹਿਬ (ਵਿੱਤ ਮੰਤਰੀ ਵੱਲ ਇਸ਼ਾਰਾ) ਨੂੰ ਮਿਲ ਕੇ ਚਲੇ ਗਏ ਹੋਣਗੇ। ਪੰਜਾਬ ਦੇ ਲੋਕਾਂ ਨੇ ਦਿੱਲੀ ਨੂੰ ਬਥੇਰੇ ਸੁਨੇਹੇ ਘੱਲੇ ਕਿ ਇਕ ਵਾਰ ਦੇਸ਼ ਦੇ ਪ੍ਰਧਾਨ ਮੰਤਰੀ ਨੂੰ ਪੰਜਾਬ ਵਿੱਚ ਲੈ ਕੇ ਆਓ। ਪਰ ਉਹ ਇਕ ਵਾਰ ਵੀ ਇਥੇ ਨਹੀਂ ਆਏ। ਪੰਜਾਬ ਦੇ ਮੁੱਖ ਮੰਤਰੀ ਬਿਆਨ ਦੇ ਦਿੰਦੇ ਹਨ ਕਿ ਚੰਡੀਗੜ੍ਹ ਪੰਜਾਬ ਵਿਚ ਆ ਰਿਹਾ ਹੈ ਅਤੇ ਬਹਿਸ ਸ਼ੁਰੂ ਹੋ ਜਾਂਦੀ ਹੈ। ਤਿੰਨ ਦਿਨ ਬਿਆਨ ਆਉਂਦੇ ਰਹੇ ਅਤੇ ਬਾਅਦ ਵਿਚ ਕਹਿ ਦਿੱਤਾ ਕਿ ਮੈਂ ਤਾਂ ਅਜਿਹਾ ਕੋਈ ਬਿਆਨ ਨਹੀਂ ਦਿੱਤਾ। ਕੀ ਇਹ ਬਹਿਸ ਕੇਵਲ ਬਹਿਸ ਦੇ ਲਈ ਹੀ ਛੇੜੀ ਜਾ ਰਹੀ ਹੈ ? ਹੁਣ ਜਦੋਂ ਪੰਜਾਬ ਵਿੱਚ ਆਤੰਕਵਾਦ ਨੂੰ ਠੱਲ੍ਹ ਪਈ ਹੈ ਅਤੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਾਕੀ ਮਸਲਿਆਂ ਉਤੇ ਪਹਿਲਕਦਮੀ ਕਰ ਰਹੀ ਹੈ ਤਾਂ ਇਹ ਚੰਡੀਗੜ੍ਹ ਤੇ ਮਸਲੇ ਉਤੇ, ਐਸ.ਵਾਈ.ਐਲ ਦੇ ਮਸਲੇ ਉਤੇ ਕੀ ਸਟੈਂਡ ਰੱਖਦੀ ਹੈ। ਤਿੰਨ ਦਿਨ ਪਹਿਲਾਂ ਇਹ ਬਿਆਨ ਆਇਆ ਕਿ ਮੁੱਖ ਮੰਤਰੀ ਸਾਹਿਬ, ਗਵਰਨਰ ਸਾਹਿਬ ਅਤੇ ਸ੍ਰੀ ਭਜਨ ਲਾਲ ਵਿਚਕਾਰ ਪਾਣੀ ਦੇ ਮਸਲੇ ਬਾਰੇ ਚਰਚਾ ਹੋਈ ਹੈ। ਸਦਨ ਨੂੰ ਇਸ ਦੀ ਜਾਣਕਾਰੀ ਕਿਉਂ ਨਹੀਂ ਦਿੱਤੀ ਜਾਂਦੀ ? ਗਵਰਨਰ ਸਾਹਿਬ ਦੇ ਐਡਰੈਸ ਵਿਚ ਇਸ ਗੱਲ ਦਾ ਜ਼ਿਕਰ ਆਉਣਾ ਚਾਹੀਦਾ ਹੈ। ਸਾਡੀ ਪਾਰਟੀ ਨੇ ਦਿੱਲੀ ਦੇ ਮੁੱਖ ਮੰਤਰੀ ਸਾਹਿਬ ਨੇ ਇਸ ਪਾਸੇ ਵੱਲ ਪਹਿਲਕਦਮੀ ਕੀਤੀ ਹੈ। ਉਹ ਇਥੇ ਅੰਮ੍ਰਿਤਸਰ ਆਏ ਸਨ ਅਤੇ ਉਨ੍ਹਾਂ ਨੇ ਕਿਹਾ ਕਿ 1984 ਦੇ ਦੰਗਿਆਂ ਦੇ ਦੋਸ਼ੀਆਂ ਨੂੰ ਮੇਰੀ ਸਰਕਾਰ, ਭਾਵੇਂ ਕਿ ਗ੍ਰਹਿ ਵਿਭਾਗ ਕੇਂਦਰ ਦੇ ਪਾਸ ਹੀ ਹੈ, ਸਾਡੀ ਸਰਕਾਰ ਪਾਸ ਨਹੀਂ ਹੈ, ਸਜ਼ਾ ਦਿਵਾਉਣ ਵਿੱਚ ਕੋਈ ਕਸਰ ਨਹੀਂ ਛੱਡੇਗੀ। ਇਸ ਤਰ੍ਹਾਂ ਉਨ੍ਹਾਂ ਨੇ ਪੰਜਾਬੀਆਂ ਦੇ, ਲੋਕਾਂ ਦੇ ਮਨਾਂ ਨੂੰ ਸ਼ਾਂਤ ਕਰਨ ਵਿੱਚ ਕਦਮ ਉਠਾਇਆ ਹੈ। ਉਨ੍ਹਾਂ ਨੇ ਇਹ ਵੀ ਕਦਮ ਉਠਾਇਆ ਕਿ ਦਿੱਲੀ ਵਿੱਚ ਪੰਜਾਬੀ ਨੂੰ ਦਰਜਾ ਦਿਵਾਇਆ ਜਾਵੇਗਾ। ਭਾਵੇਂ ਕਿ ਇਸ ਵਿੱਚ ਕੇਂਦਰ ਸਰਕਾਰ ਵੱਲੋਂ ਕੁਝ ਕੁ ਵਿਧਾਨਿਕ ਕਠਨਾਈਆਂ ਦੱਸੀਆਂ ਗਈਆਂ ਅਤੇ ਕੁਝ ਪੁਆਇੰਟਸ

ਰੇਜ਼ ਕੀਤੇ ਗਏ ਕਿ ਦੂਸਰੀ ਭਾਸ਼ਾ ਨੂੰ ਦਰਜ਼ਾ ਦੇਣ ਲਈ ਪਾਪੂਲੇਸ਼ਨ ਵਗੈਰਾ ਦੀ ਲੋੜ ਹੈ। ਲੇਕਿਨ ਇਸ ਦੇ ਬਾਵਜੂਦ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਮੁੱਖ ਮੰਤਰੀ ਨੂੰ ਚਾਹੀਦਾ ਹੈ ਕਿ he should have taken a thread from there ਅਤੇ ਉਨ੍ਹਾਂ ਨੂੰ ਪੰਜਾਬ ਦੇ ਬਾਕੀ ਮਸਲਿਆਂ ਬਾਰੇ ਲੋਕਾਂ ਨੂੰ ਸੈਟਿਸਫਾਈ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਸਰਕਾਰ ਨੂੰ ਕੋਈ ਲਾਈਨ ਪਕੜਨੀ ਚਾਹੀਦੀ ਹੈ। ਕਿਹਾ ਗਿਆ ਕਿ ਚੰਡੀਗੜ੍ਹ ਪੰਜਾਬ ਨੂੰ ਮਿਲੇਗਾ, ਹਲਚਲ ਮਚ ਗਈ ਅਤੇ ਸ੍ਰੀ ਭਜਨ ਲਾਲ ਨੇ ਆਪਣੇ ਬਿਆਨ ਦੇਣੇ ਸ਼ੁਰੂ ਕਰ ਦਿਤੇ ਪਰ ਅਜੇ ਤੱਕ ਵੀ ਮੁੱਖ ਮੰਤਰੀ ਸਾਹਿਬ ਨੇ ਇਹ ਸਪਸ਼ਟ ਨਹੀਂ ਕੀਤਾ ਕਿ ਚੰਡੀਗੜ੍ਹ ਬਾਰੇ ਕੀ ਹੋ ਰਿਹਾ ਹੈ, ਪੰਜਾਬੀ ਬੋਲਦੇ ਇਲਾਕਿਆਂ ਅਤੇ ਪਾਣੀਆਂ ਦੀ ਵੰਡ ਸਬੰਧੀ ਪੰਜਾਬ ਸਰਕਾਰ ਦਾ ਕੀ ਸਟੈਂਡ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਬਾਰੇ ਸਪਸ਼ਟ ਕਰ ਦੇਣਾ ਚਾਹੀਦਾ ਹੈ ਕਿ ਕੀ 13 ਅਪ੍ਰੈਲ, ਨੂੰ ਵਿਸਾਖੀ ਵਾਲੇ ਦਿਨ ਚੰਡੀਗੜ੍ਹ ਪੰਜਾਬ ਵਿੱਚ ਆ ਰਿਹਾ ਹੈ ਜਾਂ ਨਹੀਂ ? ਮੈਂ ਜ਼ਿਕਰ ਕੀਤਾ ਕਿ ਪੰਜਾਬ ਦੀ ਦਸਤਕਾਰੀ ਨੇ ਪੰਜਾਬ ਨੂੰ ਬਚਾਉਣ ਵਾਸਤੇ, ਪੰਜਾਬ ਦੇ ਖਾਲੀ ਖਜ਼ਾਨੇ ਵਿੱਚ ਰੈਵੇਨਿਊ ਲਿਆਉਣ ਬਾਰੇ ਡੱਟ ਕੇ ਲੜਾਈ ਲੜੀ। ਪਿਛਲੀ ਵਾਰੀ ਵੀ ਇਥੇ ਬੇਨਤੀ ਕੀਤੀ ਸੀ ਕਿ ਪੰਜਾਬ ਸਰਕਾਰ ਕੇਂਦਰ ਸਰਕਾਰ ਨੂੰ ਇਹ ਸੁਜੈਸਟ ਕਰੇ ਕਿ ਟੈਕਸ-ਹੋਲੀਡੇ ਪੰਜਾਬ ਦੀ ਦਸਤਕਾਰੀ ਲਈ ਦਿਤੀ ਜਾਵੇ ਪਰ ਦਿਤਾ ਉਨ੍ਹਾਂ ਨੂੰ ਗਿਆ, ਹੋ ਸਕਦਾ ਹੈ ਉਨ੍ਹਾਂ ਦੀ ਦੂਜੇ ਰਾਜਾਂ ਵਿੱਚ ਕੋਈ ਕੰਟਰੀਬਿਊਸ਼ਨ ਹੋਵੇ। ਲੇਕਿਨ ਪੰਜਾਬ ਦੀ ਦਸਤਕਾਰੀ ਦੀ ਜੋ ਕੰਟਰੀਬਿਊਸ਼ਨ ਹੈ, ਉਸਨੂੰ ਮੁੱਖ ਰੱਖਦੇ ਹੋਏ ਪੰਜਾਬ ਦੀ ਦਸਤਕਾਰੀ ਨੂੰ ਰਾਹਤ ਮਿਲਣੀ ਚਾਹੀਦੀ ਹੈ, ਲੇਕਿਨ ਹੋਇਆ ਕੀ ? ਪੰਜਾਬ ਵਿਚ ਸਟੀਲ ਰੋਲਿੰਗ ਮਿਲ ਦਾ ਜੋ ਮੇਨ ਸ਼ਹਿਰ ਹੈ, ਮੰਡੀ ਗੋਬਿੰਦਗੜ੍ਹ, ਉਥੇ ਜੋ ਦਸਤਕਾਰੀ ਹੈ ਉਹ ਸਰਕਾਰ ਦੀ ਨੀਤੀ ਕਾਰਨ ਅਫੈਕਟ ਹੋਵੇਗੀ। ਸੈਂਟਰਲ ਐਕਸਾਈਜ਼ ਲਗਣ ਕਾਰਨ ਦਸਤਕਾਰੀ ਤੇ ਹੋਰ ਬੋਝ ਪਵੇਗਾ। ਲੇਕਿਨ ਸਰਦਾਰ ਸ਼ਮਸ਼ੇਰ ਸਿੰਘ ਜੀ ਦੂਲੋ ਆਬਕਾਰੀ ਅਤੇ ਕਰ ਮੰਤਰੀ ਜੀ ਬੜੇ ਖੁਸ਼ ਸਨ ਕਿ ਆਮਦਨ ਵਿਚ ਵਾਧਾ ਹੋਵੇਗਾ ਪਰ ਇਸਦਾ ਤੁਸੀਂ ਅਨੁਮਾਨ ਨਹੀਂ ਲਗਾ ਸਕਦੇ। ਸਟੀਲ ਰੋਲਿੰਗ ਮਿਲ ਦੇ ਮਾਲ ਉਪਰ ਸੈਂਟਰਲ ਡਿਊਟੀ ਲਗਾਈ ਗਈ ਹੈ, ਜਿਸ ਨਾਲ ਦਸਤਕਾਰੀ ਤੇ ਬੋਝ ਪਵੇਗਾ ਨਾ ਕੇਵਲ ਸੈਂਟਰਲ ਡਿਊਟੀ ਲਗਾਈ ਗਈ ਹੈ ਬਲਕਿ ਰਾਅ ਮੈਟੀਰੀਅਲ ਅਤੇ ਫਿਨੀਸ਼ਿੰਗ ਗੁਡਜ਼ ਜੋ ਬਾਹਰੋਂ ਵਿਦੇਸ਼ਾਂ ਵਿਚੋਂ ਆਵੇਗਾ, ਉਸ ਤੇ ਇੰਪੋਰਟ ਡਿਊਟੀ ਘੱਟ ਕਰ ਦਿੱਤੀ ਹੈ। ਜਿਸ ਨਾਲ ਪੰਜਾਬ ਵਿੱਚ ਬਣਨ ਵਾਲਾ ਸਮਾਨ ਮਹਿੰਗਾ ਹੋਵੇਗਾ ਔਰ ਨਾਲ ਦਸਤਕਾਰੀ ਬੁਰੀ ਤਰਾਂ ਨਾਲ ਹਿੱਟ ਹੋਵੇਗੀ। ਮੈਂ ਚਾਹਾਂਗਾ ਕਿ ਪੰਜਾਬ ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਬੜੀ ਖੁਸ਼ੀ ਦੀ ਗੱਲ ਹੈ ਕਿ ਸਰਕਾਰ ਨੇ ਇੱਛਾ ਪ੍ਰਗਟ ਕੀਤੀ ਹੈ ਕਿ ਅਸੀਂ ਇੰਡਸਟਰੀ ਨੂੰ ਰੀਹੈਬਲੀਟੇਟ ਕਰਾਂਗੇ। ਇੰਜੀਨੀਅਰਜ਼ ਵੀ ਬਾਹਰੋਂ ਆ ਰਹੇ ਹਨ, ਠੀਕ ਹੈ। ਪਰੰਤੂ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਨੇ ਇਸ ਸਬੰਧੀ ਆਪਣਾ ਕੋਈ ਸਟੈਂਡ ਸਪਸ਼ਟ ਨਹੀਂ ਕੀਤਾ, ਹਾਲਾਂ ਕਿ ਕੁਝ ਗੱਲਾਂ ਅਜਿਹੀਆਂ ਕੀਤੀਆਂ ਗਈਆਂ ਹਨ ਜਿਵੇਂ ਬਿਜਲੀ ਦੇ ਰੇਟ ਵਧਾਏ ਗਏ ਹਨ। ਤੁਸੀਂ ਇੰਡਸਟਰੀ ਨੂੰ ਰੀਹੈਬਲੀਟੇਟ ਕਰੋ, ਇੱਥੋਂ ਦੀ ਦਸਤਕਾਰੀ ਨਾ ਕੇਵਲ ਗੋਬਿੰਦਗੜ੍ਹ ਦੀ, ਬਾਕੀ ਦੀ ਵੀ ਜੋ ਹੈ, ਉਸ ਨੂੰ ਵੀ ਵਧਣ ਦਾ ਮੌਕਾ ਮਿਲੇ। ਇਥੇ ਬੜੇ ਜ਼ੋਰ ਜ਼ੋਰ ਨਾਲ ਕਿਹਾ ਜਾ ਰਿਹਾ ਹੈ ਕਿ ਉਪਰ ਜੱਟ ਨੀਚੇ ਜੱਟ, ਮੰਤਰੀ ਜੀ ਚਲੇ ਗਏ ਹਨ, ਮੈਂ ਚਾਹੁੰਦਾ ਸੀ ਕਿ ਮੰਤਰੀ ਜੀ ਇੱਥੇ ਬੈਠੇ ਰਹਿੰਦੇ। ਮੈਨੂੰ ਤਾਂ ਪਤਾ ਨਹੀਂ ਕਿ ਜੱਟ ਇੱਥੇ ਕੌਣ ਕੌਣ ਹਨ। ਪਹਿਲਾਂ ਮੰਤਰੀ ਜੀ ਦੱਸ ਦੇਣ ਕਿ ਉਹ ਜੱਟ ਹਨ ਜਾਂ ਨਾਨ-ਜੱਟ, ਅਤੇ ਪਤਾ ਨਹੀਂ ਜੱਟਾਂ ਨਾਲ ਰਹਿ ਕੇ ਉਹ ਸੋਚਦੇ ਹਨ ਕਿ ਜੱਟ ਕਹਾਉਣ ਨਾਲ ਮੇਰੀ ਬਿਹਤਰੀ ਹੁੰਦੀ ਹੈ। ਇਥੇ ਪੰਡਿਤ ਜੀ ਹੁਣੇ ਇਹ ਕਹਿ ਰਹੇ ਸਨ ਕਿ

[ਸ੍ਰੀ ਮਦਨ ਮੋਹਨ ਮਿੱਤਲ]

ਜੋ ਲੋਕ ਵੱਡੀਆਂ ਵੱਡੀਆਂ ਕਾਰਾਂ ਵਿੱਚ ਘੁੰਮਦੇ ਹਨ, ਉਨ੍ਹਾਂ ਨੂੰ ਕੀ ਪਤਾ ਕਿ ਖੇਤੀ ਕੀ ਹੁੰਦੀ ਹੈ ਔਰ ਐਗਰੀਕਲਚਰਲ ਮਨਿਸਟਰ ਸਾਹਿਬ ਹੀ ਦੱਸ ਦੇਣ ਕਿ ਉਨ੍ਹਾਂ ਨੇ ਹਲ ਕਦੋਂ ਚਲਾਇਆ ਸੀ। ਉਹ ਕਹਿੰਦੇ ਹਨ ਅਸੀਂ ਬੜਾ ਫਾਇਦਾ ਦਿਤਾ, ਦੋ ਹਜ਼ਾਰ ਕਰੋੜ ਰੁਪਿਆ ਕਿਸਾਨਾਂ ਦੀ ਆਮਦਨੀ ਵਧਾ ਦਿਤੀ ਹੈ, ਬੜੀ ਖੁਸ਼ੀ ਦੀ ਗੱਲ ਹੈ ਕਿ ਤੁਸੀਂ ਕਿਸਾਨਾਂ ਨੂੰ ਥੋੜ੍ਹੀ ਬਹੁਤ ਰਾਹਤ ਦਿਤੀ ਹੈ ਪਰ ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਰਾਹਤ ਦਿਤੀ ਗਈ ਹੈ? ਇਥੇ ਕਿਹਾ ਗਿਆ ਕਿ ਪਹਿਲਾਂ ਜੋ ਸਰਕਾਰਾਂ ਆਈਆਂ ਉਨ੍ਹਾਂ ਨੇ ਬੜੇ ਘੱਟ ਪੈਸੇ ਵਧਾਏ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਵੀ ਤੁਹਾਡੀਆਂ ਹੀ ਸਰਕਾਰਾਂ ਰਹੀਆਂ ਹਨ। ਕੁਲ ਪੀਰੀਅਡ 1947-48 ਤੋਂ ਲੈ ਕੇ ਹੁਣ ਤਕ ਤਿੰਨ ਚਾਰ ਸਾਲ ਕੱਢ ਲਵੋ ਬੜੀ ਮੁਸ਼ਕਲ ਨਾਲ 7 ਸਾਲ ਦੂਜੀਆਂ ਸਰਕਾਰਾਂ ਰਹੀਆਂ ਹੋਣਗੀਆਂ, ਨਾਨ-ਕਾਂਗਰਸ ਗੌਰਮਿੰਟਸ ਰਹੀਆਂ ਹੋਣਗੀਆਂ। ਆਮ ਤੌਰ ਤੇ ਪਾਲਿਸੀਜ਼ ਤੁਸੀਂ ਬਣਾਉਂਦੇ ਰਹੇ ਹੋ ਅਤੇ ਮੇਜਰ ਪਾਲਿਸੀਆਂ ਤੁਹਾਡੇ ਤਹਿਤ ਹੀ ਬਣਦੀਆਂ ਰਹੀਆਂ ਹਨ ਪਰੰਤੂ ਤੁਹਾਡੇ ਸਮੇਂ ਦੇ ਦੌਰਾਨ ਕਦੇ ਗਰੀਨ-ਰੈਵੋਲਿਊਸ਼ਨ ਨਹੀਂ ਆਇਆ ਅਤੇ ਉਦੋਂ ਹੀ ਗਰੀਨ-ਰੈਵੋਲਿਊਸ਼ਨ ਆਇਆ ਹੈ ਜਦੋਂ ਨਾਨ-ਕਾਂਗਰਸ ਸਰਕਾਰ ਰਹੀ ਹੈ। You will agree with me. ਸੰਨ 1967 ਵਿਚ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਬਣੀ। ਉਹ ਪਹਿਲੀ ਸਰਕਾਰ ਸੀ ਜਿਸ ਨੇ ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਲਿਆਂਦਾ ਅਤੇ ਪੰਜਾਬ ਦੇ ਕਿਸਾਨ ਨੂੰ ਸਪੋਰਟਿੰਗ ਪ੍ਰਾਈਸ ਦਿੱਤੀ। ਮੈਂ ਬਹਿਸ ਵਿਚ ਨਹੀਂ ਪੈਂਦਾ। ਮੈਂ ਕਿਸੇ ਦਾ ਵਕੀਲ ਨਹੀਂ। ਮੈਂ ਕਿਸੇ ਨੂੰ ਡੀਫੈਂਡ ਕਰਨ ਵਾਸਤੇ ਖੜ੍ਹਾ ਨਹੀਂ ਹੋਇਆ। ਜੋ ਵਾਕਿਅਤ ਠੀਕ ਹੈ ਉਸ ਦਾ ਵਰਨਣ ਕਰਨਾ ਚਾਹੀਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਸਰਕਾਰ ਨੇ ਗਰੀਨ ਰੈਵੋਲਿਊਸ਼ਨ ਲਿਆਂਦਾ, ਉਸ ਨੂੰ ਨਜ਼ਰਅੰਦਾਜ਼ ਨਹੀਂ ਕਰਨਾ ਚਾਹੀਦਾ ਸਾਰਾ ਕੁਝ ਤੁਸੀਂ ਆਪਣੀ ਹੀ ਝੋਲੀ ਵਿਚ ਪਾਓ, ਬਾਕੀਆਂ ਨੂੰ ਨਿੰਦੀ ਜਾਓ, ਇਹ ਠੀਕ ਨਹੀਂ। You will agree with me that they also started green revolution. They also gave a boost to it. Sardar Gurnam Singh was the first Chief Minister who said subsidy will not be given in cash. It will be given in kind. ਪਹਿਲਾਂ ਜਿਸ ਕਿਸਾਨ ਨੂੰ ਲੋੜ ਨਹੀਂ ਸੀ ਹੁੰਦੀ, ਉਹ ਪੈਸਾ ਲੈਂਦਾ ਸੀ ਅਤੇ ਇਸਤੇਮਾਲ ਨਹੀਂ ਸੀ ਕਰਦਾ। ਹੁਣ ਸਪੋਰਟਿੰਗ ਪ੍ਰਾਈਸ ਦਿੱਤੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਨਾਲ ਕਿੰਨੇ ਪਰਸੈਂਟ ਇਨਪੁੱਟ ਵਧੀ। ਬੀਜ ਦੀ ਕੀਮਤ ਵਧੀ, ਫਰਟੇਲਾਈਜ਼ਰ ਦੀ ਕੀਮਤ ਵਧੀ, ਪਾਣੀ ਦੀ ਕੀਮਤ ਵਧੀ। ਬਿਜਲੀ ਦੇ ਰੇਟ ਵਧ ਗਏ। ਕਿਸਾਨ ਵਾਸਤੇ ਅੱਜ ਤੱਕ ਰੇਟ ਨਹੀਂ ਵਧੇ ਅਤੇ ਹੁਣ ਹੋਰ ਵਧ ਰਹੇ ਹਨ।

ਇਸ ਤੋਂ ਇਲਾਵਾ, ਮੈਂ ਸਪੀਕਰ ਸਾਹਿਬ ਕਹਿਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਨੇ ਡੰਕਲ ਪ੍ਰਸਤਾਵ ਤੇ ਵਿਚਾਰ ਕੀਤਾ ਹੈ ? ਇਹ ਡੰਕਲ ਪ੍ਰਸਤਾਵ ਡੰਕਾ ਮਾਰ ਪ੍ਰਸਤਾਵ ਹੈ ਅਤੇ ਇੱਕ ਮੰਤਰੀ ਵੀ ਕਹਿ ਰਿਹਾ ਸੀ ਕਿ ਇਸ ਨੂੰ ਡੌਂਕੀ ਪ੍ਰਸਤਾਵ ਕਹਿ ਦਿਓ। ਟੀ.ਵੀ. ਤੇ ਮਹਾਂਰਾਸ਼ਟਰ ਦਾ ਇੱਕ ਸਾਬਕਾ ਕੈਮੀਕਲ ਮੰਤਰੀ ਕਹਿ ਰਿਹਾ ਸੀ ਕਿ :

"Whether it is Dunkel Prashtav or Donkey Prashtav, I do not find any difference."

ਔਰ ਇਸ ਪ੍ਰਸਤਾਵ ਨਾਲ ਕਿਸਾਨ ਦਾ ਗਲਾ ਘੁੱਟਣ ਵਾਲੀ ਗੱਲ ਕੀਤੀ ਗਈ ਹੈ। ਪੰਜਾਬ ਇੱਕ ਐਸਾ ਪ੍ਰਾਂਤ ਹੈ ਜੋ food ਪ੍ਰੋਡਕਸ਼ਨ ਵਿਚ ਸੱਭ ਤੋਂ ਜ਼ਿਆਦਾ ਹਿੱਸਾ ਪਾਉਂਦਾ ਹੈ। ਜਿਸ ਤਰੀਕੇ ਨਾਲ ਡੰਕਲ ਪ੍ਰਸਤਾਵ ਲਾਗੂ ਕੀਤਾ ਜਾ ਰਿਹਾ ਹੈ, ਉਸ ਨਾਲ ਕਿਸਾਨ ਜੋ ਅੱਜ ਸੋਹਣਾ ਬਣ ਰਿਹਾ ਹੈ, ਕੱਪੜੇ ਸੋਹਣੇ ਪਾ ਰਿਹਾ ਹੈ, ਉਹ

ਫਿਰ ਸੜਕ ਕਿਨਾਰੇ ਲੰਗੋਟੀ ਪਾ ਕੇ ਖੜਾ ਹੋ ਜਾਵੇਗਾ, ਤੁਸੀਂ ਇੱਕ ਦਿਨ ਉਹ ਦੇਖ ਲੈਣਾ। ਇਸ ਤੋਂ ਇਲਾਵਾ ਵਿਦੇਸ਼ੀ ਤਾਕਤਾਂ ਵੀ ਕਿਸਾਨ ਨੂੰ ਉਜਾੜ ਰਹੀਆਂ ਹਨ ਅਤੇ ਇਕਨਾਮਿਕ ਸੋਵਿਰੈਨਟੀ ਵਿਚ ਹੱਥ-ਕੰਡੇ ਇਸਤੇਮਾਲ ਕੀਤੇ ਜਾ ਰਹੇ ਹਨ। ਇਸ ਨਾਲ ਭਾਵੇਂ ਅਸੀਂ ਪੁਲੀਟੀਕਲੀ ਫਰੀ ਹੋਵਾਂਗੇ ਪਰ ਮਾਲੀ ਤੌਰ ਤੇ ਗੁਲਾਮ ਹੋ ਜਾਵਾਂਗੇ। ਪੰਜਾਬ ਸਰਕਾਰ ਨੇ ਇਸ ਦਾ ਜਿਕਰ ਨਹੀਂ ਕੀਤਾ। ਡੰਕਲ ਪ੍ਰਸਤਾਵ ਦੀ ਵਿਰੋਧਤਾ ਬਾਰੇ ਤੁਹਾਨੂੰ ਕੇਂਦਰ ਦੀ ਸਰਕਾਰ ਨੂੰ ਵਾਰਨ ਕਰਨਾ ਚਾਹੀਦਾ ਸੀ ਕਿ ਡੰਕਲ ਪ੍ਰਸਤਾਵ ਠੀਕ ਨਹੀਂ ਅਤੇ ਇਸ ਨਾਲ ਪੰਜਾਬ ਦੇ ਕਿਸਾਨ ਨੂੰ ਨੁਕਸਾਨ ਹੋਵੇਗਾ।

ਸਬਸਿਡੀ ਦੀ ਗੱਲ ਕੀਤੀ ਗਈ ਹੈ। ਮੈਂ ਹਿੰਦੁਸਤਾਨ ਦੀ ਸਰਕਾਰ ਅਤੇ ਹੋਰ ਸਰਕਾਰਾਂ ਦੀ ਸਬਸਿਡੀ ਬਾਰੇ ਦੱਸ ਦਿੰਦਾ ਹਾਂ। ਹਿੰਦੁਸਤਾਨ ਵਿਚ ਸਾਢੇ ਤੇਰ੍ਹਾਂ ਪ੍ਰਸੈਂਟ ਸਬਸਿਡੀ ਦਿੱਤੀ ਜਾਂਦੀ ਹੈ, ਜਾਪਾਨ ਵਿਚ 500 ਪ੍ਰਸੈਂਟ ਸਬਸਿਡੀ ਦਿੱਤੀ ਜਾਂਦੀ ਹੈ ਅਤੇ ਅਮਰੀਕਾ ਵਿਚ 600 ਪ੍ਰਸੈਂਟ ਸਬਸਿਡੀ ਦਿੱਤੀ ਜਾਂਦੀ ਹੈ। ਪਰ ਸਾਡੀ ਸਰਕਾਰ ਉਹ ਸਾਢੇ ਤੇਰ੍ਹਾਂ ਪਰਸੈਂਟ ਵੀ ਖਤਮ ਕਰਨ ਦੀ ਕੋਸ਼ਿਸ਼ ਕਰ ਰਹੀ ਹੈ। ਮਾਰਕੀਟ ਵਿਚ ਸਾਡਾ ਕਿਸਾਨ ਗੰਦਮ ਲੈ ਜਾਵੇਗਾ ਅਤੇ ਦੂਸਰੇ ਪਾਸੇ ਵਿਦੇਸ਼ ਤੋਂ ਵੀ ਗੰਦਮ ਆ ਜਾਵੇਗੀ। ਹਿੰਦੁਸਤਾਨ ਵਿਚ ਸਰਪਲੱਸ ਹੈ ਅਤੇ ਪੰਜਾਬ ਨੇ ਇੰਨੀ ਕਣਕ ਤੇ ਚਾਵਲ ਪੈਦਾ ਕੀਤੀ ਕਿ ਅਸੀਂ ਐਕਸ-ਪੋਰਟ ਕਰਦੇ ਹਾਂ। ਡੰਕਲ ਤੋਂ ਬਾਅਦ ਸਰਪਲੱਸ ਦੇ ਬਾਵਜੂਦ ਸਾਨੂੰ ਕਣਕ ਅਤੇ ਚਾਵਲ ਇਮਪੋਰਟ ਕਰਨਾ ਪਵੇਗਾ। ਇਹ ਠੀਕ ਹੈ ਕਿ ਦੋ ਹਜ਼ਾਰ ਕਰੋੜ ਰੁਪਿਆ ਕਿਸਾਨ ਦੀ ਆਮਦਨ ਵਧਾ ਦਿੱਤੀ ਹੈ ਪਰ ਹਾਲੇ ਸਾਲ ਖਤਮ ਨਹੀਂ ਹੋਇਆ, ਬਜਟ ਤੋਂ ਪਹਿਲਾਂ ਹੀ ਕੇਂਦਰ ਸਰਕਾਰ ਨੇ ਕੀਮਤ ਵਧਾ ਦਿੱਤੀ। ਐਫ. ਸੀ. ਆਈ. ਦੇ ਗੁਦਾਮ ਵਿਚ ਸਰਕਾਰ ਨੇ ਗੰਦਮ ਸਟੋਰ ਕਰ ਲਿਆ ਅਤੇ ਫਿਰ ਜੋ ਸ਼ਾਰਟੇਜ ਹੋ ਗਈ ਤਾਂ ਕਣਕ ਅਤੇ ਚਾਵਲ ਨੂੰ ਮਹਿੰਗੇ ਮੁੱਲ ਤੇ ਵੇਚ ਦਿੱਤਾ। ਪਬਲਿਕ ਡਿਸਟ੍ਰੀਬਿਊਸ਼ਨ ਸਿਸਟਮ ਕਿਸ ਵਾਸਤੇ ਹੈ? ਉਹ ਇਸ ਵਾਸਤੇ ਹੈ ਕਿ ਅਗਰ ਮਾਰਕੀਟ ਕਿਸੇ ਚੀਜ਼ ਦੀ ਘਾਟ ਪੈ ਜਾਵੇ ਮਾਰਕੀਟ ਵਿੱਚ ਵਪਾਰੀ ਰੇਟ ਵਧਾ ਕੇ ਬਲੈਕ ਮਾਰਕੀਟ ਕਰਨਾ ਚਾਹੇ ਤਾਂ ਸਰਕਾਰ ਸਸਤੇ ਦਾਮ ਤੇ ਉਸ ਨੂੰ ਮਾਰਕੀਟ ਵਿੱਚ ਲਿਆਕੇ ਮਾਰਕੀਟ ਪ੍ਰਾਈਸ ਤੇ ਮਾਰਕੀਟ ਰੇਟ ਤੇ ਉਸ ਨੂੰ ਨਾਰਮਲਾਈਜ਼ ਕਰਕੇ ਰੱਖੇਗੀ। ਬੜੇ ਅਫ਼ਸੋਸ ਦੀ ਗੱਲ ਹੈ ਕਿ ਸਰਕਾਰ ਨੇ ਨਾਰਮਲਾਈਜ਼ ਕਰਨ ਦੀ ਬਜਾਏ ਕੀਮਤਾਂ ਵਧਾ ਦਿੱਤੀਆਂ। ਕੀਮਤਾਂ ਵਧਾ ਕੇ ਲੋਕਾਂ ਨੂੰ ਮਾਲ ਸਪਲਾਈ ਕਰਨਾ ਸ਼ੁਰੂ ਕਰ ਦਿੱਤਾ, ਗੈਸਾਂ ਦੀ ਕੀਮਤ ਵਧਾ ਦਿੱਤੀ, ਐਨੀਆਂ ਕੀਮਤਾਂ ਵਧਾ ਦਿੱਤੀਆਂ। ਮੈਨੂੰ ਬੜੀ ਖੁਸ਼ੀ ਹੁੰਦੀ, ਤੁਸੀਂ ਕਹਿੰਦੇ ਕਿ ਕਿਸਾਨ ਤੋਂ 350 ਰੁਪਏ ਕਣਕ ਖਰੀਦੀ। ਕੇਂਦਰ ਸਰਕਾਰ ਨੇ 305 ਰੁਪਏ ਰੇਟ ਰੱਖਿਆ। ਤੁਸੀਂ ਬੜਾ ਹਿੱਸਾ ਪਾਇਆ। ਤੁਸੀਂ ਕਿਹਾ ਕਿ ਅੱਗੇ ਵਾਸਤੇ ਇਸ ਨੂੰ ਜਾਰੀ ਰੱਖਾਂਗੇ। ਤੁਸੀਂ ਜੋ ਕੀਮਤ ਵਧਾਈ ਹੈ ਅਗਰ ਉਸ ਦਾ ਹਿੱਸਾ ਪੰਜਾਬ ਦੇ ਕਿਸਾਨਾਂ ਨੂੰ ਜਿਸ ਪਰੋਪੋਰਸ਼ਨ ਨਾਲ ਖਰੀਦੀ ਉਨ੍ਹਾਂ ਨੂੰ ਦਿੰਦੇ ਤਾਂ ਗੱਲ ਸਮਝ ਆਉਂਦੀ but you are taking that profit to your exchequer. You are not sharing that profit with the farmer.

ਦੂਸਰਾ, ਕਿਸਾਨ ਨੇ ਮਿਹਨਤ ਕਰਕੇ ਕਣਕ ਉਗਾਈ ਚਾਵਲ ਉਗਾਏ। ਕੀ ਸਰਕਾਰ ਇੱਕ ਪਰਾਫਿਟਿੰਗ ਏਜੰਸ ਹੈ, ਸਰਕਾਰ ਬਿਜਨੈਸ ਦਾ ਕੰਮ ਕਰਦੀ ਹੈ। ਸਰਕਾਰ ਨੇ ਪਬਲਿਕ ਡਿਸਟ੍ਰੀਬਿਊਸ਼ਨ ਸਿਸਟਮ ਇਸ ਕਰਕੇ ਆਪਣੇ ਹੱਥ ਵਿੱਚ ਲਿਆ ਤਾਂ ਕਿ ਜੋ ਵਪਾਰੀ ਕੀਮਤਾਂ ਦੁਬਾਰਾ ਨਾ ਵਧਾ ਸਕਣ। ਸਰਕਾਰ ਕੀਮਤਾਂ ਦੇ ਵਾਧੇ ਨੂੰ ਮੈਨਟੇਨ ਕਰ ਸਕੇ। ਤੁਸੀਂ ਕਿਸਾਨ ਦੇ ਗਲੇ ਕੁਲਹਾੜੀ ਮਾਰ ਰਹੇ ਹੋ, ਉਸ ਦੇ ਹੱਕਾਂ ਨੂੰ ਹਨਨ ਕਰ ਰਹੇ ਹੋ। ਤੁਸੀਂ ਕਹਿ ਰਹੇ ਹੋ ਉਤੇ ਜੱਟ ਨੀਚੇ ਜੱਟ। ਤੁਸੀਂ ਕਿਸਾਨ ਨੂੰ ਖੁਸ਼ ਕਰ ਰਹੇ ਹੋ। ਆਉਣ ਵਾਲੇ ਸਮੇਂ ਵਿੱਚ ਡੰਕਲ ਪ੍ਰਸਤਾਵ ਆ ਰਿਹਾ ਹੈ। ਪੇਟੈਂਟ ਲਾਅ ਅਧੀਨ ਕਿਸਾਨ ਆਪਣ ਬੀਜ ਇਸਤੇਮਾਲ ਨਹੀਂ ਕਰ ਸਕਦਾ। ਕਿਸਾਨ ਆਪਣਾ ਬੀਜ ਅਮਰੀਕਾ ਦੀ ਕੰਪਨੀ ਤੋਂ ਖਰੀਦਣਗੇ।

[ ਸ਼੍ਰੀ ਮਦਨ ਮੋਹਨ ਮਿੱਤਲ]

ਮੰਤਰੀ ਸਾਹਿਬ ਨੇ ਕਿਹਾ ਕਿ ਰਿਸਰਚ ਇੰਸਟੀਚਿਊਟ ਖੋਲ੍ਹਣ ਦਾ ਪ੍ਰਸਤਾਵ ਹੈ, ਇਸ ਕਾਰਨ ਕੰਪਨੀ ਨਾਲ ਸਮਝੌਤਾ ਕੀਤਾ। ਇਹ ਜਿਹੜਾ ਡੰਕਲ ਪ੍ਰਸਤਾਵ ਹੈ, ਗਲੋਬਲਾਈਜ਼ੇਸ਼ਨ ਦੇ ਤਹਿਤ ਇਥੇ ਇੱਕ ਕਬਜ਼ਾ ਕਰਨ ਦੀ ਪਾਲਿਸੀ ਹੈ। ਉਨ੍ਹਾਂ ਦੇਸ਼ਾਂ ਨੇ ਆਪਣਾ ਮਾਲ ਇਥੇ ਵੇਚਣਾ ਹੈ। ਹਿੰਦੁਸਤਾਨ ਇੱਕ ਬਹੁਤ ਵੱਡਾ ਖਪਤਕਾਰ ਦੇਸ਼ ਹੈ। ਹਿੰਦੁਸਤਾਨ ਇੱਕ ਬਹੁਤ ਵੱਡਾ ਖਪਤਕਾਰ ਦੇਸ਼ ਹੋਣ ਦੇ ਨਾਤੇ ਉਹ ਹਿੰਦੁਸਤਾਨ ਵਿੱਚ ਆਪਣੀਆਂ ਚੀਜ਼ਾਂ ਲਿਆ ਕੇ ਵੇਚਣਾ ਚਾਹੁੰਦੇ ਹਨ। ਮਹਾਤਮਾ ਗਾਂਧੀ ਦੇਸ਼ ਦੇ ਪਿਤਾ ਹਨ। ਮੈਂ ਵੀ ਸਤਿਕਾਰ ਕਰਦਾ ਹਾਂ ਔਰ ਹਿੰਦੁਸਤਾਨ ਦਾ ਹਰ ਵਸਨੀਕ ਉਨ੍ਹਾਂ ਦਾ ਰਿਣੀ ਹੈ ਕਿਉਂਕਿ ਉਨ੍ਹਾਂ ਨੇ ਸਾਨੂੰ ਨਵਾਂ ਢਾਂਚਾ ਦਿੱਤਾ, ਨਵਾਂ ਸੂਤਰ ਦਿੱਤਾ। ਉਨ੍ਹਾਂ ਨੇ ਇਕਨਾਮਿਕ ਪਾਲਿਸੀ ਨੂੰ ਚਲਾਉਣ ਲਈ ਨਵੀਆਂ ਨੀਤੀਆਂ ਦਿੱਤੀਆਂ ਹਨ। ਉਨ੍ਹਾਂ ਨੇ ਦੇਸ਼ ਦੀ ਪ੍ਰਤੀਨਿਧਤਾ ਕਰਦੇ ਹੋਏ ਦੁਨੀਆਂ ਨੂੰ ਦੱਸਿਆ ਹੈ ਕਿ ਹਿੰਦੁਸਤਾਨ ਕਿਸ ਤਰ੍ਹਾਂ ਦਾ ਦੇਸ਼ ਹੈ ? ਮੈਂ ਨਿਵੇਦਨ ਕਰਨਾ ਚਾਹੁੰਦਾ ਹਾਂ ਕਿ Where is our Swadeshi movement? I say Mahatana Gandi was the father of the Nation and he will be worshipped. (ਵਿਘਨ) ਮੈਂ ਨਿਵੇਦਨ ਕਰਨਾ ਚਾਹੁੰਦਾ ਹਾਂ ਕਿ ਕਿਆ ਅੱਜ ਮਹਾਤਮਾ ਗਾਂਧੀ ਦੀ ਨੀਤੀ ਪਾਰਟੀ ਚਲਾ ਰਹੀ ਹੈ। ਕਿੱਥੇ ਗਈ ਸਵਦੇਸ਼ੀ ਮੂਵਮੈਂਟ ਔਰ ਜੋ ਡੰਕਲ ਪ੍ਰਸਤਾਵ ਅੱਜ ਆ ਰਿਹਾ ਹੈ ਉਸ ਦੇ ਤਹਿਤ ਇਹ ਟੋਟਲ ਸਵਦੇਸ਼ੀ ਮੂਵਮੈਂਟ ਦਬ ਕੇ ਰਹਿ ਜਾਵੇਗੀ। ਕਾਰਖਾਨੇ ਬੰਦ ਹੋ ਰਹੇ ਹਨ ਇਸ ਨਾਲ ਹਜ਼ਾਰਾਂ ਲੋਕ ਬੇਰੁਜ਼ਗਾਰ ਹੋ ਜਾਣਗੇ। ਮੈਂ ਕਹਿਣਾ ਚਾਹੁੰਦਾ ਸੀ ਕਿ ਸਰਕਾਰ ਇਨ੍ਹਾਂ ਬਾਰੇ ਰੈਜ਼ੋਲਿਊਸ਼ਨ ਪਾਸ ਕਰੇਗੀ, ਗਵਰਨਰ ਐਡਰੈਸ ਵਿੱਚ ਇਸ ਦਾ ਜ਼ਿਕਰ ਨਹੀਂ ਕੀਤਾ ਗਿਆ। ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਐਗਰੀਕਲਚਰ ਸਾਡਾ ਸਟੇਟ ਸਬਜੈਕਟ ਹੈ। ਸਟੇਟ ਸਬਜੈਕਟ ਹੋਣ ਦੇ ਨਾਤੇ ਕੋਈ ਵੀ ਸਮਝੌਤਾ ਕਰਨ ਤੋਂ ਪਹਿਲਾਂ ਕੇਂਦਰ ਸਰਕਾਰ ਨੂੰ ਸਟੇਟਸ ਨੂੰ ਕਾਨਫੀਡੈਂਸ ਵਿੱਚ ਲੈਣਾ ਪਏਗਾ। ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਡੰਕਲ ਪ੍ਰਸਤਾਵ ਲਾਗੂ ਕਰਨ ਬਾਰੇ ਪੰਜਾਬ ਸਰਕਾਰ ਆਪਣਾ ਕੋਈ ਪ੍ਰਸਤਾਵ ਰੱਖੇਗੀ? ਕਿਆ ਡੰਕਲ ਪ੍ਰਸਤਾਵ ਬਾਰੇ ਪੰਜਾਬ ਸਰਕਾਰ ਇਸ ਗੱਲ ਨੂੰ ਯਕੀਨੀ ਬਣਾਏਗੀ, ਸਦਨ ਵਿੱਚ ਰੈਜ਼ੋਲਿਊਸ਼ਨ ਪਾਸ ਕਰੇਗੀ ਕਿ ਕਿਹੜੀਆਂ ਸ਼ਰਤਾਂ ਇਸ ਵਿਚੋਂ ਪੰਜਾਬ ਤੇ ਲਾਗੂ ਹੋਣਗੀਆਂ ? ਮੁੱਖ ਮੰਤਰੀ ਇਸ ਗੱਲ ਦਾ ਜਵਾਬ ਦੇਣ।

ਮੈਂ ਡੰਕਲ ਪ੍ਰਸਤਾਵ ਤੇ ਹੋਰ ਵੀ ਬਹੁਤ ਕੁਛ ਬੋਲ ਸਕਦਾ ਹਾਂ ਪਰ ਸਮਾਂ ਘੱਟ ਹੈ, ਇਸ ਲਈ, ਸਪੀਕਰ ਸਾਹਿਬ, ਮੈਂ ਅਗਲੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ, ਲੋਕਲ ਬਾਡੀਜ਼ ਦੀ ਚਰਚਾ ਕੀਤੀ ਕਿ ਅਸੀਂ ਚੁਣਾਓ ਕਰਾ ਦਿੱਤੇ ਬਹੁਤ ਚੰਗੀ ਗੱਲ ਹੈ। ਲੇਕਿਨ ਜੋ ਚੋਣਾਂ ਵਿੱਚ ਧਾਂਦਲੀਆਂ ਹੋਈਆਂ, ਉਹ ਬੜੀ ਭਿਆਨਕ ਗਲ ਹੈ । ਚੁਣਾਓ ਹੋ ਗਏ, ਠੀਕ ਹੋ ਗਏ, ਗਲਤ ਹੋ ਗਏ ਲੇਕਿਨ ਇਸ ਦੇ ਬਾਅਦ ਸਰਕਾਰ ਨੇ ਆਪਣਾ ਪਰੈਸ਼ਰ ਜਾਰੀ ਰੱਖਿਆ। ਸਰਕਾਰ ਨੇ ਚੁਣਾਓ ਦੌਰਾਨ ਜੇਕਰ ਪਾਰਟੀ ਪ੍ਰਧਾਨ ਦੂਜੀ ਪਾਰਟੀ ਦਾ ਬਣਿਆ ਤਾਂ ਉਸ ਨੂੰ ਕਿਹਾ ਗਿਆ ਸੀ ਕਿ ਦਸਖਤ ਕਰਦੇ ਕਿ ਮੈਂ ਕਾਂਗਰਸ ਵਿੱਚ ਹਾਂ ਫਿਰ ਭਾਵੇਂ ਜਿਧਰ ਮਰਜ਼ੀ ਚਲਾ ਜਾਈਂ। ਹਾਲੀਂ ਵੀ ਬਹੁਤ ਸਾਰੀਆਂ ਐਸੀਆਂ ਕਮੇਟੀਆਂ ਹਨ ਜਿਨ੍ਹਾਂ ਵਿੱਚ ਨਾ ਪ੍ਰਧਾਨ ਦੇ ਚੁਣਾਓ ਹੋ ਰਹੇ ਹਨ ਔਰ ਨਾ ਆਪਸ ਵਿੱਚ ਕੋਆਪਰੇਸ਼ਨ ਹੈ ਔਰ ਉਥੇ ਦੀ ਪ੍ਰਸ਼ਾਸਨ ਇਸ ਗੱਲ ਤੇ ਪਰੇਸ਼ਾਨ ਹੈ। ਉਹ ਕਹਿੰਦੇ ਹਨ ਕਿ ਸਾਨੂੰ ਉਪਰੋਂ ਕੁਝ ਨਹੀਂ ਪਤਾ ਲਗਦਾ। ਮੈਂ ਕਿਹਾ ਕਿ ਉਪਰੋਂ ਕਿਧਰੋਂ ਦਿੱਲੀ ਤੋਂ ਜਾਂ ਚੰਡੀਗੜ੍ਹ ਤੋਂ ਕੀ ਇਸ ਤਰ੍ਹਾਂ ਡੈਮੋਕਰੇਸੀ ਚਲਾਉਣ ਵਾਸਤੇ ਲੋਕਾਂ ਨੇ ਚੁਣ ਕੇ ਤੁਹਾਨੂੰ ਭੇਜਿਆ ਹੈ ਕੀ ਇਸ ਤਰ੍ਹਾਂ ਦਾ ਲੋਕ ਰਾਜ ਕਾਇਮ ਕਰਨ ਵਾਸਤੇ ਚੁਣਾਓ ਕਰਵਾਏ ਗਏ ਸੀ। ਮੈਂ ਚਾਹਾਂਗਾ ਕਿ ਇਸ ਗੱਲ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਔਰ ਪ੍ਰਧਾਨ ਬਣਾਉਣੇ ਚਾਹੀਦੇ ਹਨ। ਇਹ ਅੱਛੀ ਰਵਾਇਤ ਹੈ ਪਰ ਇਸ ਰਵਾਇਤ ਨੂੰ ਅੱਛੀ ਤਰ੍ਹਾਂ ਲਾਗੂ ਕਰਨਾ ਚਾਹੀਦਾ ਹੈ। ਮੈਂ

ਪਿੱਛਲੀ ਵਾਰੀ ਵੀ ਕਿਹਾ ਸੀ ਪਰ ਹਾਲੀ ਤਕ ਉਸ ਦੇ ਬਾਰੇ ਕੁਝ ਨਹੀਂ ਕੀਤਾ ਗਿਆ। ਕਈਂ ਥਾਵਾਂ ਤੇ ਮਹਿਲਾ ਚੁਣਾਓ ਵਿੱਚ ਖੜੀਆਂ ਸਨ ਉਨ੍ਹਾਂ ਨੇ ਓਥ ਵੀ ਲੈ ਲਈ ਹੈ ਪਰ ਉਨ੍ਹਾਂ ਨੂੰ ਹਾਲੀ ਤਕ ਮੈਂਬਰ ਨਹੀਂ ਮੰਨਿਆ ਜਾ ਰਿਹਾ ਹੈ, ਉਨ੍ਹਾਂ ਦੇ ਪੈਰਲਲ ਕੋਆਪਟ ਕਰ ਲਈਆਂ ਗਈਆਂ। ਜਿਥੇ ਕਿਤੇ ਚੁਣਾਓ ਨਹੀਂ ਹੋਏ ਜਿਵੇਂ ਫਗਵਾੜੇ ਦੀ ਕਮੇਟੀ ਹੈ, ਬੁਢਲਾਡਾ ਦੀ ਕਮੇਟੀ ਹੈ ਉਥੇ ਇਹ ਕਰਵਾਓ, ਜ਼ਬਰਦਸਤੀ ਦੇ ਨਾਲ ਸ਼ਾਮਲ ਨਹੀਂ ਕਰਨਾ ਚਾਹੀਦਾ। ਇਹ ਤਾਂ ਸਰਕਾਰੀ ਆਤੰਕਵਾਦ ਹੈ। ਆਤੰਕਵਾਦ ਕੀ ਹੁੰਦਾ ਹੈ, ਆਤੰਕਵਾਦ ਉਹੀ ਹੈ ਜੋ ਜਬਰੀ ਕਰਵਾਇਆ ਜਾਵੇ। ਇਹ ਆਤੰਕਵਾਦ ਚਾਹੇ ਸਰਕਾਰੀ ਹੈ ਅਤੇ ਚਾਹੇ ਪ੍ਰਾਈਵੇਟ ਹੈ, ਜੇ ਇਸ ਨੂੰ ਚੈਕ ਨਹੀਂ ਕਰਦੇ ਤਾਂ ਇਸ ਦੇ ਨਾਲ ਲੋਕਾਂ ਵਿੱਚ ਨਿਰਾਸ਼ਾ ਵੱਧੇਗੀ। ਮੈਂ ਚਾਹਾਂਗਾ ਕਿ ਇਸ ਨੂੰ ਚੈਕ ਕੀਤਾ ਜਾਵੇ ਤਾਂ ਕਿ ਲੋਕਾਂ ਵਿੱਚ ਨਿਰਾਸ਼ਾ ਨਾ ਹੋਵੇ।

ਇਕ, ਸਪੀਕਰ ਸਾਹਿਬ, ਇਥੇ ਉਨੱਤ ਗਰਾਮ, ਸੁੰਦਰ ਗਰਾਮ ਸਕੀਮ ਦਾ ਬੜਾ ਜ਼ਿਕਰ ਕੀਤਾ ਗਿਆ ਹੈ। ਬੜੀ ਚੰਗੀ ਗੱਲ ਹੈ ਕਿ ਪਿੰਡਾਂ ਦੀ ਡਿਵੈਲਪਮੈਂਟ ਹੁੰਦੀ ਹੈ, I welcome it. ਲੇਕਿਨ ਇਸ ਉਨਤੀ ਦਾ, ਪਿੰਡਾਂ ਦੀ ਉਨਤੀ ਦਾ ਦੌਰ ਇਸ ਸਰਕਾਰ ਨੇ ਸ਼ੁਰੂ ਨਹੀਂ ਕੀਤਾ। ਗਵਰਨਰ ਸਾਹਿਬ ਭੁਲ ਗਏ ਹਨ ਕਿ 1992 ਵਿੱਚ ਇਥੇ ਗਵਰਨਰ ਸਾਹਿਬ ਨੇ ਐਡਰੈਸ ਪੜ੍ਹਿਆ ਸੀ। ਉਸ ਐਡਰੈਸ ਵਿੱਚ ਇਹ ਗੱਲ ਆਈ ਸੀ ਕਿ 1992 ਤੋਂ ਦੋ ਸਾਲ ਪਹਿਲਾਂ ਯਾਨੀ 1990 ਵਿੱਚ ਜਦੋਂ ਇਥੇ ਗਵਰਨਰ ਸ਼੍ਰੀ ਨਿਰਮਲ ਮੁਕਰਜੀ ਸਨ ਉਦੋਂ ਇਥੇ ਡੀਵੈਲਪਮੈਂਟ ਦੇ ਲਈ ਡੀਸੈਂਟਰੇਲਾਈਜ਼ੇਸ਼ਨ ਆਫ ਪਾਵਰਜ਼ ਦਾ ਸਿਸਟਮ ਲਾਗੂ ਕੀਤਾ ਗਿਆ ਸੀ ਅਤੇ ਰਾਜਨੀਤਕ ਪ੍ਰਾਸੈਸ ਇਥੇ ਲਿਆਉਣ ਦੇ ਲਈ ਇਹ ਕੀਤਾ ਗਿਆ ਸੀ ਤਾਂ ਕਿ ਲੋਕਾਂ ਦਾ ਧਿਆਨ ਆਤੰਕਵਾਦ ਵਲੋਂ ਹਟਾ ਕੇ ਇਥੇ ਪੋਲੀਟੀਕਲ ਪ੍ਰਾਸੈਸ ਇਨਵਾਲਵਡ ਹੋਵੇ ਅਤੇ ਇਥੇ ਪੰਜਾਬ ਵਿੱਚ ਡੀਵੈਲਪਮੈਂਟ ਹੋਵੇ। ਲੋਕਾਂ ਨੂੰ ਆਤੰਕਵਾਦ ਤੋਂ ਰਾਹਤ ਮਿਲੇ, ਲੋਕਾਂ ਨੂੰ ਸ਼ਾਂਤੀ ਮਿਲੇ। He was the man who propounded this theory. ਸਾਰੀਆਂ ਪਾਰਟੀਆਂ ਦੇ ਉਸ ਵਿੱਚ ਨੁਮਾਇੰਦੇ ਸਨ। ਹੁਣ ਐਮ.ਐਲ.ਏ ਹਨ, ਚੀਫ ਮਨਿਸਟਰ ਸਾਹਿਬ ਕੁਝ ਮੈਂਬਰ ਵੀ ਨਿਯੁਕਤ ਕਰ ਰਹੇ ਹਨ। ਕੁਝ ਚੁਣਾਓ ਹੋ ਗਏ ਹਨ, ਜਿਹੜੇ ਚੁਣਾਓ ਬਾਕੀ ਰਹਿ ਗਏ ਹਨ ਉਨ੍ਹਾਂ ਨੂੰ ਕਰਵਾਉਣਾ ਚਾਹੀਦਾ ਹੈ। ਜ਼ਿਲ੍ਹਾ ਪਰੀਸ਼ਦ ਅਤੇ ਬਲਾਕ ਸੰਮਿਤੀਆਂ ਦੇ ਚੁਣਾਓ ਲਈ ਸੋਧ ਹੋ ਚੁੱਕੀ ਹੈ, ਉਸ ਨੂੰ ਇਮਪਲੀਮੈਂਟ ਕਰੋ। ਗਵਰਨਰ ਸਾਹਿਬ ਦੇ ਐਡਰੈਸ ਵਿੱਚ ਇਸ ਗੱਲ ਦੀ ਕੋਈ ਚਰਚਾ ਨਹੀਂ ਕਿ ਬਲਾਕ ਸੰਮਿਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਦੇ ਚੁਣਾਓ ਕਿਸ ਤਰ੍ਹਾਂ ਕਰਵਾਏ ਜਾਣ। ਇਸ ਦੇ ਬਾਰੇ ਐਡਰੈਸ ਵਿੱਚ ਕੋਈ ਨੀਤੀ ਨਹੀਂ ਦੱਸੀ ਗਈ। ਉਨਤ ਗਰਾਮ, ਸੁੰਦਰ ਗਰਾਮ ਕਰਨ ਨਾਲ ਗੱਲ ਨਹੀਂ ਬਣਦੀ, ਇਸ ਪ੍ਰਾਸੈਸ ਨੂੰ ਕੰਪਲੀਟ ਕੀਤਾ ਜਾਵੇ। ਪਹਿਲਾਂ ਇਕ ਸਕੀਮ ਚਲੀ ਸੀ, ਉਸ ਵੇਲੇ ਦੇ ਮੁੱਖ ਮੰਤਰੀ ਸਾਹਿਬ ਨੇ ਬੜੀ ਵਾਹ ਵਾਹ ਕੀਤੀ ਸੀ। ਉਸ ਸਰਕਾਰ ਨੇ ਮਾਡਲ ਗਰਾਮ ਸਕੀਮ ਚਾਲੂ ਕੀਤੀ ਸੀ। ਮੈਨੂੰ ਯਾਦ ਹੈ ਕਿ ਉਦੋਂ ਮੁੱਖ ਮੰਤਰੀ ਸਾਹਿਬ ਦਾ ਇਹ ਭਾਸ਼ਣ ਸੀ ਕਿ ਇਹ ਬਹੁਤ ਅੱਛੀ ਸਕੀਮ ਹੈ, ਇਸ ਦੇ ਨਾਲ ਪਿੰਡਾਂ ਦਾ ਮੂੰਹ ਸੰਵਰੇਗਾ। ਹੁਣ ਇਹ ਕਹਿੰਦੇ ਹਨ ਕਿ ਸਾਡੀ ਸਰਕਾਰ ਨੇ ਕੀਤਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ 1977 ਵਿੱਚ ਫੋਕਲ ਪੁਆਇੰਟ ਸਕੀਮ ਸ਼ੁਰੂ ਹੋਈ ਸੀ ਔਰ ਉਸ ਦੇ ਨਾਲ ਪਿੰਡਾਂ ਦੀ ਡਿਵੈਲਪਮੈਂਟ ਦਾ ਕੰਮ ਸ਼ੁਰੂ ਕੀਤਾ ਗਿਆ ਸੀ। ਇਹ ਠੀਕ ਹੈ ਕਿ ਉਸ ਦੇ ਵਿੱਚ ਇਕੋ ਵਾਰੀ ਸਾਰੇ ਪਿੰਡ ਨਹੀਂ ਸੀ ਲੇਕਿਨ 25-25 ਪਿੰਡਾਂ ਦਾ ਕਲੱਸਟਰ ਬਣਾ ਕੇ ਫੋਕਲ ਪੁਆਇੰਟ ਬਣਾਇਆ ਗਿਆ ਸੀ। ਫੋਕਲ ਪੁਆਇੰਟ ਦੇ ਵਿੱਚ ਮੰਡੀ ਵੀ ਸੀ, ਬੈਂਕ ਵੀ ਸੀ ਅਤੇ ਹੋਰ ਕਈ ਪ੍ਰਕਾਰ

[ਸ੍ਰੀ ਮਦਨ ਮੋਹਨ ਮਿੱਤਲ]

ਦੀਆਂ ਸੁਵਿਧਾਵਾਂ ਕਿਸਾਨ ਨੂੰ ਦੇਣ ਲਈ ਸਨ, ਉਸ ਦੇ ਵਿੱਚ ਹਸਪਤਾਲ ਵੀ ਸੀ ਯਾਨੀ ਜਿਹੜੀਆਂ ਬੇਸਿਕ ਅਮੈਨਿਟੀਜ਼ ਸਨ, ਉਹ ਸਾਰੀਆਂ ਫੋਕਲ ਪੁਆਇੰਟ ਦੇ ਸੈਂਟਰ ਵਿੱਚ ਸਨ। ਮੈਂ ਨਿਵੇਦਨ ਕਰਾਂਗਾ ਡੀਵੈਲਪਮੈਂਟ ਮਨਿਸਟਰ ਸਾਹਿਬ ਨੂੰ, ਮੁੱਖ ਮੰਤਰੀ ਸਾਹਿਬ ਨੂੰ ਅਤੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਤਾਂ ਪਹਿਲਾਂ ਹੀ ਪ੍ਰਣਾਮ ਕਰ ਚੁੱਕਾ ਹਾਂ, ਉਨ੍ਹਾਂ ਨੂੰ ਤਾਂ ਦੀਵਾਨ ਟੋਡਰ ਮੱਲ ਦਾ ਖਿਤਾਬ ਮਿਲ ਚੁੱਕਿਆ ਹੈ, ਮੈਂ ਨਿਵੇਦਨ ਕਰਾਂਗਾ ਕਿ ਜਿਹੜੀ ਸਕੀਮ ਅਧੂਰੀ ਪਈ ਹੈ, ਉਸ ਵੱਲ ਧਿਆਨ ਦਿੱਤਾ ਜਾਵੇ, ਅਤੇ ਜਿਹੜੇ ਫੋਕਲ ਪੁਆਇੰਟ ਇਸ ਤਰ੍ਹਾਂ ਹੀ ਪਏ ਹਨ, ਉਨਾਂ ਨੂੰ ਦੁਬਾਰਾ ਚਾਲੂ ਕਰਨ ।

ਸਪੀਕਰ ਸਾਹਿਬ, ਇਕ ਹੋਰ ਬੜੀ ਅਫਸੋਸ ਦੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਕਲ ਜਦੋਂ ਇਥੇ ਇਕ ਪੁਆਇੰਟ ਰੇਜ਼ ਕੀਤਾ ਕਿ ਜਿਥੇ ਕਿਤੇ ਵੀ ਪਹਿਲੇ ਕਿਸੇ ਮੁੱਖ ਮੰਤਰੀ ਨੇ ਨੀਂਹ ਪੱਥਰ ਰਖੇ ਹਨ, ਕੀ ਉਹ ਪੂਰੇ ਕੀਤੇ ਜਾਣਗੇ ਤਾਂ ਇਹ ਜਵਾਬ ਦਿੱਤਾ ਗਿਆ ਕਿ ਇਹ ਉਨ੍ਹਾਂ ਨੂੰ ਓਨ ਨਹੀਂ ਕਰਦੇ। ਮੈਂ ਸਮਝਦਾ ਹਾਂ ਕਿ ਇਹ ਪ੍ਰਥਾ ਠੀਕ ਨਹੀਂ ਹੈ। ਮੈਂ ਨਿਵੇਦਨ ਕਰਦਾ ਹਾਂ ਕਿ ਸਾਨੂੰ ਚੰਗੀਆਂ ਟਰੈਡੀਸ਼ਨਜ਼ ਦੀ ਪਾਲਣਾ ਕਰਨੀ ਚਾਹੀਦੀ ਹੈ। ਅਗਰ ਪੰਜਾਬ ਦੇ ਹਿੱਤ ਵਿਚ ਕੋਈ ਸਕੀਮ ਹੈ ਤਾਂ ਇਸ ਕਰਕੇ ਉਸ ਨੂੰ ਇਗਨੋਰ ਨਹੀਂ ਕਰਨਾ ਚਾਹੀਦਾ ਕਿਉਂਕਿ ਉਹ ਵਿਰੋਧੀ ਪਾਰਟੀ ਦੇ ਮੰਤਰੀ ਸਾਹਿਬਾਨ ਵਲੋਂ ਕੀਤੀ ਗਈ ਹੈ। ਇਹ ਪ੍ਰਥਾ ਠੀਕ ਨਹੀਂ ਹੈ। ਇਥੇ ਟੋਡਰ ਮੱਲ ਦਾ ਨਾਂ ਜਿਨ੍ਹਾਂ ਨੂੰ ਦਿੱਤਾ ਗਿਆ ਹੈ (ਹਾਸਾ) ਟੋਡਰ ਮੱਲ ਚੰਗਾ ਨਾਂ ਹੈ, ਮਾੜਾ ਨਹੀਂ ਹੈ। ਮੈਂ ਉਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਚੰਗੀਆਂ ਟਰੈਡੀਸ਼ਨਜ਼ ਨੂੰ ਕਾਇਮ ਰਖਣ।

ਇਕ ਗਲ ਹੋਰ, ਸਪੀਕਰ ਸਾਹਿਬ ਇਥੇ ਕਹੀ ਗਈ ਹੈ ਕਿ ਕੁਝ ਐਮ.ਐਲ.ਏ. ਨੂੰ ਪੰਚਾਇਤਾਂ ਵਿੱਚ ਚੈੱਕ ਵੰਡਣ ਲਈ ਦਿੱਤੇ ਗਏ ਹਨ। ਇਹ ਚੰਗੀ ਪ੍ਰਥਾ ਨਹੀਂ ਹੈ। ਇਹ ਹੱਕ ਸਿਰਫ ਪਲਾਨਿੰਗ ਬੋਰਡ ਦੇ ਚੇਅਰਮੈਨ ਨੂੰ ਹੁੰਦਾ ਹੈ ਜਾਂ ਡਿਵੈਲਪਮੈਂਟ ਬੋਰਡ ਦੇ ਚੇਅਰਮੈਨ ਨੂੰ ਹੁੰਦਾ ਹੈ। ਜੇ ਇਹ ਤਰੀਕਾ ਅਡਾਪਟ ਹੀ ਕੀਤਾ ਗਿਆ ਹੈ ਤਾਂ ਸਿਰਫ ਰੂਲਿੰਗ ਪਾਰਟੀ ਦੇ ਮੈਂਬਰਾਂ ਨੂੰ ਹੀ ਕਿਉਂ ਇਹ ਚੈੱਕ ਵੰਡਣ ਲਈ ਦਿੱਤੇ ਜਾਣ, ਫਿਰ ਸਾਰਿਆਂ ਨੂੰ ਹੀ ਇਹ ਚੈੱਕ ਵੰਡਣ ਲਈ ਦੇਣੇ ਚਾਹੀਦੇ ਹਨ। ਮੈਂ ਇਹ ਨਹੀਂ ਕਹਿੰਦਾ ਕਿ ਇਸ ਵਿਚ ਕੋਈ ਬੰਗਲਿੰਗ ਹੈ। They cannot do anything. No bungling can be done. That can be used for the development of the village.Then it should be by all the MLAs and there should be no discrimination. ਚੈੱਕ ਤਾਂ ਪੰਚਾਇਤ ਦੇ ਨਾਂ ਤੇ ਹੀ ਹੁੰਦੇ ਹਨ, ਉਸ ਵਿਚ ਕੋਈ ਹੇਰਾਫੇਰੀ ਤਾਂ ਕਰ ਹੀ ਨਹੀਂ ਸਕਦਾ ਪਰ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

ਇਕ ਗੱਲ ਇਥੇ ਹੋਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਪਿੰਡਾਂ ਦੇ ਵਿਚ ਸੜਕਾਂ ਵਗੈਰਾ ਬਣਦੀਆਂ ਹਨ, ਉਨ੍ਹਾਂ ਵਿਚ ਡਿਸਕਰੀਮੀਨੇਸ਼ਨ ਬਹੁਤ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਇਹ ਡਿਸਕਰੀਮੀਨੇਸ਼ਨ ਨਹੀਂ ਹੋਣੀ ਚਾਹੀਦੀ। ਮੈਂ ਆਪਣੇ ਹਲਕੇ ਦੀਆਂ ਹੀ 2-3 ਟੈਸ ਮਿਸਾਲਾਂ ਦੇਣਾ ਚਾਹੁੰਦਾ ਹਾਂ। ਮੇਰੇ ਹਲਕੇ ਵਿਚ ਇਕ ਦੁਨਾਲ ਪਿੰਡ ਹੈ। ਉਥੇ ਲਿੰਕ ਰੋਡ ਮੰਜ਼ੂਰ ਹੋਈ ਸੀ, ਫਿਰ ਲਿਸਟ ਵਿਚ ਵੀ ਆ ਗਈ ਕੋਈ ਕਾਂਗਰਸ ਦਾ ਆਦਮੀ ਐਮ.ਐਲ.ਏ. ਵਾਸਤੇ ਕੈਂਡੀਡੇਟ ਸੀ (ਹਾਸਾ) ਲੇਕਿਨ ਵਿਰੋਧੀ ਧਿਰ ਦਾ ਆਦਮੀ ਐਮ. ਐਲ. ਏ. ਚੁਣਿਆ ਜਾਣ ਕਰਕੇ ਉਹ ਲਿੰਕ ਰੋਡ ਲਿਸਟ ਵਿਚ ਹੀ ਖਤਮ ਕਰ ਦਿੱਤੀ ਗਈ। ਉਹ ਕਾਂਗਰਸ ਦਾ ਸਾਬਕਾ ਐਮ.ਐਲ.ਏ. ਹੈ। ਉਸ ਦਾ ਇਕ ਲੜਕਾ ਮੰਡੀ ਬੋਰਡ ਵਿਚ ਹੀ ਕਰਮਚਾਰੀ ਹੈ। ਜਦੋਂ ਲੋਕਾਂ ਨੇ ਉਸ ਨੂੰ ਸੜਕ ਬਣਾਉਣ ਲਈ ਕਿਹਾ ਤਾਂ ਉਹ ਕਹਿਣ ਲੱਗਾ ਕਿ ਪਹਿਲੇ ਮੇਰੇ ਪਿਤਾ

ਨੂੰ ਸੜਕ ਬਣਾਉਣ ਲਈ ਕਹੋ ਫਿਰ ਇਹ ਸੜਕ ਬਣਾਈ ਜਾਵੇਗੀ। ਮੈਂ ਸਮਝਦਾ ਹਾਂ ਕਿ ਇਸ ਤਰਾਂ ਦੀਆਂ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ ?

ਇਕ ਹੋਰ ਮਿਸਾਲ ਮੈਂ ਪਿੰਡ ਸਜਮੋੜ ਦੀ ਦੇਣਾ ਚਾਹੁੰਦਾ ਹਾਂ। ਉਥੇ ਵੀ ਇਕ ਲਿੰਕ ਰੋਡ ਮੰਨਜ਼ੂਰ ਹੋਈ ਸੀ, ਲੋਕਾਂ ਨੇ ਉਥੇ ਮਿੱਟੀ ਵੀ ਪਾ ਦਿੱਤੀ। ਉਹ ਹਰੀਜਨ ਬਸਤੀ ਤਕ ਸੜਕ ਜਾਂਦੀ ਸੀ। (ਵਿਘਨ) ਸ਼ੋਰ, . . .

**ਸ੍ਰੀ ਸਪੀਕਰ :** ਤੁਸੀਂ ਕਿੰਨੀ ਦੇਰ ਹੋਰ ਬੋਲਣਾ ਹੈ?

**ਸ੍ਰੀ ਮਦਨ ਮੋਹਨ ਮਿੱਤਲ :** ਬਸ ਜੀ, ਮੈਂ ਖਤਮ ਹੀ ਕਰਨ ਲੱਗਾ ਹਾਂ। ਮੈਂ ਅਰਜ਼ ਕਰ ਰਿਹਾ ਸੀ ਕਿ ਉਸ ਪਿੰਡ ਦੀ ਸੜਕ ਵੀ ਨਹੀਂ ਬਣੀ। ਲੋਕਾਂ ਨੇ ਕਿਹਾ ਕਿ we are not going to request to your father to get the road completed.

ਇਕ ਹੋਰ ਸੜਕ ਜਵਾਹਰ ਪਿੰਡ ਦੀ ਸੀ, ਉਹ ਵੀ ਪਾਸ ਹੋ ਗਈ ਸੀ, ਮਿੱਟੀ ਵੀ ਪਾ ਦਿੱਤੀ ਸੀ ਅਤੇ ਐਕਸ.ਈ.ਐਨ. ਦੀ ਮੇਰੇ ਕੋਲ ਚਿੱਠੀ ਵੀ ਆਈ ਸੀ ਕਿ ਪਹਿਲੇ ਤੁਸੀਂ ਇਨਕਰੋਚਮੈਂਟ ਹਟਾ ਦਿਓ, ਫਿਰ ਅਸੀਂ ਸੜਕ ਬਣਾ ਦੇਵਾਂਗੇ। ਪਰ ਉਹ ਸੜਕ ਵੀ ਸਿਰਫ ਇਸ ਕਰਕੇ ਰਹਿ ਗਈ ਕਿਉਂਕਿ ਉਹ ਵਿਰੋਧੀ ਪੱਖ ਦੇ ਹਲਕੇ ਦੀ ਸੀ। ਸੋ ਮੈਂ ਨਿਵੇਦਨ ਕਰਾਂਗਾ ਕਿ ਇਹ ਜਿਹੜਾ ਕਾਂਗਰਸ ਪੱਖੀ ਵਤੀਰਾ ਹੈ ਇਹ ਠੀਕ ਨਹੀਂ ਹੈ। ਇਹ ਡਿਸਕਰੀਮੀਨੇਸ਼ਨ ਨਹੀਂ ਹੋਣੀ ਚਾਹੀਦੀ। ਮੈਂ ਇਹ ਨਹੀਂ ਕਹਿੰਦਾ ਤੁਸੀਂ ਕਿਸੇ ਨੂੰ ਸਜ਼ਾ ਦਿਓ ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਇਸ ਨੂੰ ਤੁਸੀਂ ਸੁਧਾਰੋ।

They should do their lawful duty for which they are paid.

ਸਪੀਕਰ ਸਾਹਿਬ, ਹੁਣ ਮੈਂ ਇਰੀਗੇਸ਼ਨ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਜ਼ਮੀਨ ਨੂੰ ਪਾਣੀ ਦੇਣ ਦਾ ਉਪਰਾਲਾ ਸਰਕਾਰ ਵਲੋਂ ਕੀਤਾ ਜਾ ਰਿਹਾ ਸੀ। ਮੇਰੇ ਹਲਕੇ ਵਿਚ ਪੱਟੀ ਦੇ ਇਲਾਕੇ ਵਿਚ ਜਿਥੇ ਲਿਫਟ ਇਰੀਗੇਸ਼ਨ ਸਕੀਮ ਦੀ ਮਨਜ਼ੂਰੀ ਮਨਿਸਟਰ ਸਾਹਿਬ ਨੇ ਦਿੱਤੀ ਸੀ ਅਤੇ ਡਿਵੈਲਪਮੈਂਟ ਬੋਰਡ ਨੇ ਵੀ ਪਾਸ ਕਰ ਦਿੱਤੀ ਸੀ, ਇਸ ਉਤੇ ਲੱਖਾਂ ਰੁਪਏ ਸਰਕਾਰ ਨੇ ਖਰਚ ਵੀ ਕਰ ਦਿੱਤੇ ਪਰ ਅਫਸੋਸ ਦੀ ਗੱਲ ਇਹ ਹੈ ਕਿ ਇਹ ਸਕੀਮ ਪਿਛਲੇ 3 ਮਹੀਨਿਆਂ ਤੋਂ ਬੰਦ ਪਈ ਹੈ। ਇਸ ਸਕੀਮ ਨੂੰ ਇੰਪਲੀਮੈਂਟ ਕਰਨ ਲਈ ਡਿਪਾਰਟਮੈਂਟ ਵਲੋਂ ਪੈਸੇ ਸੈਂਕਸ਼ਨ ਨਹੀਂ ਕੀਤੇ ਗਏ। ਇਸ ਸਕੀਮ ਅਧੀਨ ਮੀਨੀਮਮ ਬਿਜਲੀ ਦਾ ਬਿਲ 30 ਹਜ਼ਾਰ ਰੁਪਿਆ ਮਹੀਨਾ ਆਉਂਦਾ ਹੈ ਪਰ ਪਿਛਲੇ 3 ਮਹੀਨਿਆਂ ਤੋਂ ਸਕੀਮ ਬੰਦ ਪਈ ਹੈ ਅਤੇ ਬਿਜਲੀ ਵੀ ਉਥੇ ਬੰਦ ਪਈ ਹੈ ਪਰ ਬਿਲ ਆ ਰਹੇ ਹਨ। ਇਨ੍ਹਾਂ ਬਿਜਲੀ ਦੇ ਬਿਲਾਂ ਨੂੰ ਪੇ ਕਰਨ ਦੀ ਕੋਈ ਪ੍ਰੋਵੀਜ਼ਨ ਨਹੀਂ ਕੀਤੀ ਗਈ। ਕੋਈ ਉਥੇ ਸਟਾਫ ਨਿਯੁਕਤ ਨਹੀਂ ਕੀਤਾ ਗਿਆ ਨਾ ਕੋਈ ਉਥੇ ਚੌਕੀਦਾਰ ਹੈ ਅਤੇ ਨਾ ਕੋਈ ਕਲਰਕ ਹੈ। ਪਾਣੀ ਦੇਣ ਲਈ ਸਟਾਫ ਨਿਯੁਕਤ ਕਰੋ ਪਰ ਤੁਸੀਂ ਤਾਂ ਆਪਣੇ ਈ. ਟੀ.ਓਜ਼ ਲਗਾਣ ਵਿਚ ਲਗੇ ਹੋਏ ਹੋ। ਬਿਜਲੀ ਦੇ ਬਿਲ ਪੇ ਕਰਨ ਦੀ ਪ੍ਰੋਵੀਜ਼ਨ ਕੀਤੀ ਜਾਵੇ। ਉਥੇ 2 ਅਕਤੂਬਰ ਨੂੰ ਮੁਖ ਮੰਤਰੀ ਸਾਹਿਬ ਨੇ ਉਦਘਾਟਨ ਕਰਨਾ ਸੀ ਪਰ ਹੁਣ ਮਾਰਚ ਆ ਗਿਆ ਹੈ ਪਰ ਚੀਫ ਮਨਿਸਟਰ ਸਾਹਿਬ ਉਦਘਾਟਨ ਕਰਨ ਲਈ ਨਹੀਂ ਆਏ। ਮੇਰੀ ਬੇਨਤੀ ਹੈ ਕਿ ਇਸ ਸਕੀਮ ਨੂੰ ਚਾਲੂ ਕਰਨ ਦੀ ਹਦਾਇਤ ਕੀਤੀ ਜਾਵੇ।

ਸਪੀਕਰ ਸਾਹਿਬ, ਸੇਲਜ਼ ਟੈਕਸ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਜੋ ਇਥੇ ਫੂਡਗਰੇਨਜ਼ ਦੀ ਸੇਲਜ ਉਤੇ ਪਰਚੇਜ਼ ਟੈਕਸ ਲਗਦਾ ਹੈ ਇਹ ਜ਼ਿਆਦਾ ਲਗ ਰਿਹਾ ਹੈ ਔਰ ਚੰਡੀਗੜ੍ਹ

[ਸ਼੍ਰੀ ਮਦਨ ਮੋਹਨ ਮਿੱਤਲ]

ਅਤੇ ਹਿਮਾਚਲ ਵਿਚ ਇਸ ਦਾ ਰੇਟ ਘੱਟ ਹੈ ਜਿਸ ਕਰਕੇ ਉਨ੍ਹਾਂ ਦੀ ਸੇਲ ਜ਼ਿਆਦਾ ਹੈ ਐਡਜੁਆਇਨਿੰਗ ਸਟੇਟਸ ਵਿੱਚ ਇਕੋ ਜਿਹਾ ਪਰਚੇਜ਼ ਟੈਕਸ ਹੋਣਾ ਚਾਹੀਦਾ ਹੈ। ਇਸ ਦੇ ਨਾਲ ਵਪਾਰ ਉਤੇ ਚੰਗਾ ਅਸਰ ਪੈਂਦਾ ਹੈ ਇਸ ਲਈ ਤੁਸੀਂ ਆਪ ਣੀ ਉਦਾਰਵਾਦੀ ਵਾਲੀ ਨੀਤੀ ਅਪਣਾਓ ਅਤੇ ਐਡਜੁਆਇਨਿੰਗ ਸਟੇਟਸ ਦੀ ਦਰ ਤੇ ਹੀ ਇਕੋ ਜਿਹਾ ਪਰਚੇਜ਼ ਟੈਕਸ ਪੰਜਾਬ ਵਿੱਚ ਕਰ ਦਿਓ। ਇਸ ਦੇ ਵਿਚ ਤੁਹਾਡਾ ਜ਼ਿਲ੍ਹਾ ਵੀ ਆਉਂਦਾ ਹੈ, ਜਿਸ ਤਰ੍ਹਾਂ ਡਾਕਟਰ ਸਾਹਿਬ ਨੇ ਖਿਤਾਬ ਲਿਆ ਹੈ, ਤੁਸੀਂ ਵੀ ਉਦਾਰਤਾ ਵਿਖਾ ਨੇ ਖਿਤਾਬ ਲੈ ਲਵੋ। ਅਗਲੀ ਗੱਲ ਮੈਂ ਵਿੱਤ ਮੰਤਰੀ ਸਾਹਿਬ ਬਾਰੇ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਸਾਡੇ ਨਾਲ ਬਹੁਤ ਵਿਤਕਰਾ ਕੀਤਾ ਹੈ। ਪੰਜਾਬ ਵਿਚ ਬੜੀ ਸੋਹਣੀ ਗੱਲ ਕੀਤੀ ਹੈ ਕਿ ਮਿਊਂਸਿਪਲ ਕਮੇਟੀਜ਼ ਅਤੇ ਮਿਊਂਸਿਪਲ ਕਾਰਪੋਰੇਸ਼ਨ ਵਿਚ ਚੂੰਗੀ ਦੀ ਦਰ ਅਲੱਗ ਅਲੱਗ ਫਿਕਸ ਕਰ ਦਿੱਤੀ ਹੈ। ਮਿਊਂਸਿਪਲ ਲਿਮਿਟ ਵਿਚ ਕੁਝ ਹੋਰ ਹੈ ਅਤੇ ਕਾਰਪੋਰੇਸ਼ਨ ਲਿਮਿਟ ਵਿਚ ਕੁਝ ਹੋਰ ਹੈ। ਜਿਹੜੇ ਲੋਕ ਇਨ੍ਹਾਂ ਨੂੰ ਆਕੇ ਮਿਲ ਗਏ, ਉਨ੍ਹਾਂ ਦੇ ਰੇਟਸ ਇਨ੍ਹਾਂ ਨੇ ਰੀਵਾਈਜ਼ ਕਰ ਦਿੱਤੇ ਅਤੇ ਜਿਹੜੇ ਇਨ੍ਹਾਂ ਨੂੰ ਨਹੀਂ ਮਿਲ ਸਕੇ ਜਾਂ ਜਿਹੜੇ ਇਨ੍ਹਾਂ ਦੀ ਪਹੁੰਚ ਤੋਂ ਬਾਹਰ ਸਨ ਅਤੇ ਜਿਨ੍ਹਾਂ ਦੇ ਸਾਧਨ ਨਹੀਂ ਸਨ, ਉਨ੍ਹਾਂ ਦੇ ਰੇਟਸ ਅਲਗ ਕਰ ਦਿੱਤੇ ਇਸ ਕਾਰਨ ਉਨ੍ਹਾਂ ਦੇ ਰੇਟਸ ਅਨਰੀਵਾਈਜ਼ਡ ਰਹਿ ਗਏ। ਇਸ ਤਰੀਕੇ ਨਾਲ ਇਨ੍ਹਾਂ ਨੇ ਵਿਤਕਰਾ ਕੀਤਾ ਹੈ ਅਤੇ ਮੈਂ ਇਸ ਗੱਲ ਵਿਚ ਨਹੀਂ ਜਾਣਾ ਚਾਹੁੰਦਾ ਕਿ ਇਨ੍ਹਾਂ ਦਾ ਵਪਾਰੀਆਂ ਦੇ ਨਾਲ ਮਿਲ ਕੇ ਕੀ ਸਮਝੌਤਾ ਹੋਇਆ ਸੀ ਕਿਉਂਕਿ ਮੇਰੇ ਕੋਲ ਕੋਈ ਐਵੀਡੈਂਸ ਨਹੀਂ ਹੈ। ਇਸ ਲਈ ਸਰਕਾਰ ਨੂੰ ਮੈਂ ਅਪੀਲ ਕਰਦਾ ਹਾਂ ਕਿ ਸਾਰਿਆਂ ਦੇ ਰੇਟਸ ਇਕ ਕਰ ਦਿੱਤੇ ਜਾਣ। ਇਸ ਤਰੀਕੇ ਨਾਲ ਖਪਤਕਾਰਾਂ ਨੂੰ ਬਹੁਤ ਨੁਕਸਾਨ ਹੋ ਰਿਹਾ ਹੈ ਅਤੇ ਇਨ੍ਹਾਂ ਦੇ ਰੇਟਸ ਵੀ ਘੱਟ ਕਰ ਦੇਣੇ ਚਾਹੀਦੇ ਹਨ। ਇਸੇ ਤਰੀਕੇ ਨਾਲ ਇਨ੍ਹਾਂ ਨੇ ਪੰਜਾਬ ਵਿਚ ਵਾਟਰ ਸੀਵਰੇਜ ਅਤੇ ਹਾਊਸ ਟੈਕਸ ਦੇ ਰੇਟਸ ਬਹੁਤ ਜ਼ਿਆਦਾ ਕਰ ਦਿੱਤੇ ਹਨ। ਪੰਜਾਬ ਦੇ ਲੋਕਾਂ ਨੇ ਇਸ ਸਰਕਾਰ ਦਾ ਸਾਥ ਦਿੱਤਾ ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਲੋਕਾਂ ਨੂੰ ਟੈਕਸਾਂ ਵਿਚ ਰਾਹਤ ਦੇਣ ਦੇਵੇ, ਨਾ ਕਿ ਸਰਕਾਰ ਉਨ੍ਹਾਂ ਨੂੰ ਸਜ਼ਾ ਦੇਵੇ। ਇਸੇ ਤਰ੍ਹਾਂ ਪਹਿਲੇ 10 ਮਰਲੇ ਮਕਾਨ ਉਤੇ ਹਾਊਸ ਟੈਕਸ ਮੁਆਫ ਸੀ ਪਰ ਹੁਣ ਇਨ੍ਹਾਂ ਨੇ 6 ਮਰਲੇ ਦੇ ਸਿੰਗਲ ਸਟੋਰੀ ਤੱਕ ਹਾਊਸ ਮੁਆਫ ਕਰ ਦਿੱਤਾ ਹੈ ਅਤੇ ਡਬਲ ਸਟੋਰੀ ਉਤੇ ਹਾਊਸ ਟੈਕਸ ਲਗਾ ਦਿਤਾ ਹੈ। ਮੇਰੀ ਬੇਨਤੀ ਹੈ ਕਿ ਇਹ ਟੈਕਸ ਮੁਆਫ ਕਰ ਦੇਣਾ ਚਾਹੀਦਾ ਹੈ। ਅਗਲੀ ਗੱਲ, ਸਪੀਕਰ ਸਾਹਿਬ, ਸਰਕਾਰ ਵਲੋਂ ਇਸ਼ਤਿਹਾਰਬਾਜ਼ੀ ਬਹੁਤ ਕੀਤੀ ਜਾ ਰਹੀ ਹੈ ਅਤੇ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਵਲੋਂ 2 ਸਾਲਾ ਪ੍ਰੋਗਰਾਮ ਉਤੇ ਇਸ਼ਤਿਹਾਰਬਾਜ਼ੀ ਤੇ ਕਾਫੀ ਖਰਚ ਕੀਤਾ ਜਾ ਰਿਹਾ ਹੈ। ਇਸ ਨੂੰ ਬੰਦ ਕਰਨਾ ਚਾਹੀਦਾ ਹੈ। ਜਿਹੜਾ ਪੈਸਾ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਵਲੋਂ ਇਸ਼ਤਿਹਾਰਬਾਜ਼ੀ ਉਤੇ ਸਰਦਾਰ ਬੇਅੰਤ ਸਿੰਘ ਨੂੰ ਖੁਸ਼ ਕਰਨ ਲਈ ਬਰਬਾਦ ਕੀਤਾ ਜਾ ਰਿਹਾ ਹੈ, ਇਸ ਨੂੰ ਕੰਟਰੋਲ ਕਰਨ ਦੀ ਲੋੜ ਹੈ। ਮੈਨੂੰ ਤਾਂ ਹਾਲੇ ਤੱਕ ਸਰਕਾਰ ਵਲੋਂ ਜਿਹੜਾ 2 ਸਾਲਾ ਜਸ਼ਨ ਮਨਾਇਆ ਜਾ ਰਿਹਾ ਹੈ ਉਸ ਦਾ ਮਤਲਬ ਸਮਝ ਨਹੀਂ ਆਇਆ। ਸਰਕਾਰ ਦਸੇ ਕਿ ਉਹ ਆਉਣ ਵਾਲੇ ਸਾਲ ਵਿਚ ਕੀ ਪ੍ਰੋਗਰਾਮ ਕਰ ਰਹੀ ਹੈ ਜਿਸਦੇ ਨਾਲ ਲੋਕਾਂ ਦਾ ਭੱਲਾ ਹੋਵੇਗਾ। Coming year should be declared as a year for eradication of corruption.

ਇਹ ਲੋਕਾਂ ਤੋਂ ਵਾਹ ਵਾਹ ਲੈਣ ਲਈ ਅਖਬਾਰਾਂ ਦੇ ਵਿਚ ਇਸ਼ਤਿਹਾਰਬਾਜ਼ੀ ਕਰ ਰਹੇ ਹਨ ਅਤੇ ਰੋਜ਼ਾਨਾ ਅਖਬਾਰਾਂ ਦੇ ਵਿਚ ਇਸ਼ਤਿਹਾਰ ਆਉਂਦੇ ਹਨ। ਕਿੰਨਾ ਸਰਕਾਰ ਦਾ ਪੈਸਾ ਇਸ ਢੰਗ ਨਾਲ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਵਲੋਂ ਵੇਸਟ ਹੋ ਰਿਹਾ ਹੈ। ਇਸ ਵੇਸਟ ਫੁੱਲ ਐਕਸਪੈਂਡੀਚਰ ਨੂੰ ਰੋਕਣ ਲਈ ਸਰਕਾਰ ਵਲੋਂ ਚੈਕ ਹੋਣਾ ਚਾਹੀਦਾ ਹੈ। ਇਸ ਬਾਰੇ ਸਰਕਾਰ ਨੂੰ ਹਾਊਸ ਵਿਚ ਸਪੱਸ਼ਟੀਕਰਨ ਦੇਣਾ ਬੜਾ ਮੁਸ਼ਕਿਲ ਹੋ ਜਾਵੇਗਾ।

ਸਪੀਕਰ ਸਾਹਿਬ, ਜਿਸ ਤਰੀਕੇ ਨਾਲ ਮਿਉਂਸਿਪਲ ਕਮੇਟੀਆਂ ਅਤੇ ਕਾਰਪੋਰੇਸ਼ਨ ਸਰਕਾਰ ਦੇ ਦੋ ਸਾਲਾ ਮਨਾਉਣ ਵਾਸਤੇ ਵਾਹ ਵਾਹ ਹਾਸਲ ਕਰਨ ਵਾਸਤੇ ਲੱਗੀਆਂ ਹੋਈਆਂ ਹਨ, ਇਸ ਤਰੀਕੇ ਨਾਲ ਪੰਜਾਬ ਦੇ ਲੋਕਾਂ ਦਾ ਫੰਡ ਵੇਸਟ ਹੋ ਰਿਹਾ ਹੈ। ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਵਾਲੇ ਤਾਂ ਇਸ਼ਤਿਹਾਰ ਦਿੰਦੇ ਹੀ ਹਨ ਪਰ ਪੰਜਾਬ ਦੀਆਂ ਸਾਰੀਆਂ ਮਿਉਂਸਿਪਲ ਕਮੇਟੀਆਂ ਵੀ ਬਹੁਤ ਫਾਲਤੂ ਖਰਚਾ ਕਰ ਰਹੀਆਂ ਹਨ। ਪਬਲਿਕ ਮਨੀ ਵੇਸਟ ਹੋ ਰਹੀ ਹੈ। ਇਸ ਪੈਸੇ ਨੂੰ ਪਬਲਿਕ ਦੇ ਭਲੇ ਵਾਸਤੇ ਵਰਤਣਾ ਚਾਹੀਦਾ ਹੈ। ਇਸ ਗੱਲ ਵੱਲ ਪੰਜਾਬ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਪੈਸਾ ਪੰਜਾਬ ਦੇ ਭਲੇ ਵਾਸਤੇ ਵਰਤਣਾ ਚਾਹੀਦਾ ਹੈ। ਇਹ ਆਪਣੀ ਤਰੱਕੀ ਲੈਣ ਵਾਸਤੇ ਜਾਂ ਇਕ ਆਦਮੀ ਦੀ ਤਾਰੀਫ ਵਾਸਤੇ ਪੈਸਾ ਖਰਚ ਨਾ ਕੀਤਾ ਜਾਵੇ।

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ ਜੀ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਪੰਜਾਬ ਦੇ ਵਿਚ ਇਕ ਲਾਟਰੀ ਸਿਸਟਮ ਲਾਗੂ ਹੈ। ਇਹ ਲਾਟਰੀ ਦਾ ਕੰਮ ਟਿਕੱਟਾਂ ਵੇਚਣ ਦਾ ਸੀ ਪਰ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਇਸ ਨੂੰ ਦੜਾ ਸੱਟਾ ਬਣਾ ਦਿਤਾ ਹੈ। ਲੁਧਿਆਣੇ ਬਹੁਤ ਸਾਰੇ ਪਰਵਾਸੀ ਲੋਕ ਰਹਿੰਦੇ ਹਨ ਜੋ ਕਿ ਹਰ ਸਾਲ 20 ਕਰੋੜ ਰੁਪਿਆ ਕਮਾਕੇ ਆਪਣੇ ਪਰਿਵਾਰ ਪਾਲਣ ਪੋਸਣ ਵਾਸਤੇ ਭੇਜਦੇ ਸੀ। ਜਦੋਂ ਦੀ ਇਹ ਸਰਕਾਰ ਆਈ ਹੈ ਤਾਂ ਉਸ ਵੇਲੇ ਤੋਂ ਕੋਈ 12 ਕਰੋੜ ਰੁਪਿਆ ਉਨ੍ਹਾਂ ਦਾ ਲਾਟਰੀ ਸਿਸਟਮ ਤੇ ਵੇਸਟ ਹੋ ਰਿਹਾ ਹੈ। ਇਕ ਸਿਸਟਮ ਇਹ ਲਾਗੂ ਹੋ ਗਿਆ ਹੈ ਕਿ ਇਕ ਟਿਕਟ ਵੇਚੀ ਜਾਂਦੀ ਹੈ ਜੋ ਉਸ ਦਾ ਆਖਰੀ ਨੰਬਰ 9,10 ਅਤੇ 7 ਹੁੰਦਾ ਹੈ ਤਾਂ ਉਹ ਦੜਾ ਨੰਬਰ ਮੰਨ ਲਿਆ ਜਾਂਦਾ ਹੈ। ਪੰਜਾਬ ਸਰਕਾਰ ਨੂੰ ਇਹ ਦੜ੍ਹਾ ਬੰਦ ਕਰਨਾ ਚਾਹੀਦਾ ਹੈ। ਪੰਜਾਬ ਦੇ ਲੋਕਾਂ ਵਿਚ ਇਸ ਬਾਰੇ ਬੜੀ ਰਿਜ਼ੈਂਟਮੈਂਟ ਹੈ। ਪੰਜਾਬ ਵਿਚ ਇਸ ਤਰ੍ਹਾਂ ਦੇ ਹੋ ਰਹੇ ਘਪਲੇ ਨੂੰ ਬੰਦ ਕਰੋ। ਇਹ ਹੁਣ ਸਰਕਾਰ ਦੀ ਏਜੰਸੀ ਨਹੀਂ ਰਹੀ। ਇਸ ਬਾਰੇ, ਸਪੀਕਰ ਸਾਹਿਬ, ਲੋਕਾਂ ਦੇ ਵਿਚ ਬੜੀ ਰਿਜ਼ੈਂਟਮੈਂਟ ਹੈ। ਜਿਹੜਾ ਪੈਸਾ ਘਰਾਂ ਵਿਚ ਜਾਣਾ ਚਾਹੀਦਾ ਸੀ ਉਹ ਨਹੀਂ ਜਾ ਰਿਹਾ ਹੈ। ਇਹ ਪੈਸਾ ਪਹਿਲਾਂ ਦੀ ਤਰ੍ਹਾਂ ਹੀ ਖਰਚ ਹੋਣਾ ਚਾਹੀਦਾ ਹੈ।

ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਹਿਸ ਵਿਚ ਬੋਲਣ ਦਾ ਮੌਕਾ ਦਿਤਾ ਹੈ। ਆਖਰੀ ਮੈਂ ਇਕ ਗੱਲ ਕਹਿ ਕੇ ਖਤਮ ਕਰਦਾ ਹਾਂ ਕਿ ਐਕਸ-ਸਰਵਿਸਮੈਨ ਨੂੰ ਜਿਹੜਾ ਪੰਜਾਬ ਸਰਕਾਰ ਨੇ 100 ਰੁਪਏ ਤੋਂ 150 ਰੁਪਿਆ ਕੀਤਾ ਸੀ ਉਸ ਤੇ ਅਮਲ ਨਹੀਂ ਹੋ ਰਿਹਾ। ਮੈਂ ਰੋਪੜ ਜ਼ਿਲ੍ਹੇ ਦੀ ਗੱਲ ਕਰਦਾ ਹਾਂ। ਰੋਪੜ ਜ਼ਿਲ੍ਹੇ ਵਿਚ ਇਕ ਸਾਲ ਤੋਂ ਪੈਨਸ਼ਨ ਨਹੀਂ ਮਿਲ ਰਹੀ ਹੈ। ਮੈਂ ਮਨਿਸਟਰ ਸਾਹਿਬ ਨੂੰ ਨਿਵੇਦਨ ਕਰਾਂਗਾ ਕਿ ਉਹ ਇਸ ਗੱਲ ਨੂੰ ਯਕੀਨਨ ਬਣਾਉਣ। ਬਾਕੀ ਸਮੇਂ ਵਿੱਚ ਸਪੀਕਰ ਸਾਹਿਬ, ਭੈਣ ਚਾਵਲਾ ਜੀ ਪਾਰਟੀ ਵਲੋਂ ਆਪਣੇ ਵਿਚਾਰ ਰੱਖਣਗੇ। ਆਖਿਰ ਵਿਚ ਜੋ ਮਤਾ ਸਰਦਾਰ ਜਸਬੀਰ ਸਿੰਘ ਨੇ ਪੇਸ਼ ਕੀਤਾ ਹੈ, ਮੈਂ ਉਸ ਦੀ ਵਿਰੋਧਤਾ ਕਰਦਾ ਹਾਂ।

**ਸ੍ਰੀ ਰਮੇਸ਼ ਦੱਤ ਸ਼ਰਮਾ** (ਅਨੰਦਪੁਰ ਸਾਹਿਬ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ 4 ਮਾਰਚ, 1994 ਨੂੰ ਪੰਜਾਬ ਦੇ ਰਾਜਪਾਲ ਨੇ ਜੋ ਭਾਸ਼ਣ ਇਸ ਸਦਨ ਵਿਚ ਦਿਤਾ ਅਤੇ ਜਿਸ ਲਈ ਧੰਨਵਾਦ ਦਾ ਮਤਾ ਸਰਦਾਰ ਜਸਬੀਰ ਸਿੰਘ ਨੇ ਪੇਸ਼ ਕੀਤਾ ਹੈ ਅਤੇ ਸੈਕਿੰਡ ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਨੇ ਕੀਤਾ ਹੈ ਬੋਲਣ ਦਾ ਮੌਕਾ ਦਿਤਾ ਹੈ। ਮੈਂ ਉਸ ਮਤੇ ਦੀ ਪ੍ਰੋੜਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। (ਥੰਪਿੰਗ)(ਵਿਘਨ) ਸਪੀਕਰ ਸਾਹਿਬ, ਮੇਰੇ ਪੁਰਾਣੇ ਮਿੱਤਰ ਕੁਝ ਕਹਿਣਾ ਚਾਹੁੰਦੇ ਹਨ। ਮੈਂ ਉਨ੍ਹਾਂ ਦੀ ਸੇਵਾ ਵਿਚ ਅਰਜ਼ ਕਰਦਾ ਹਾਂ ਕਿ :--

"ਐ ਸ਼ੇਖ ਹਮ ਸੇ ਸੋਚ ਸਮਝ ਕਰ ਕਲਾਮ ਕਰ।" (ਹਾਸਾ)

[ਸ੍ਰੀ ਰਮੇਸ਼ ਦੱਤ ਸ਼ਰਮਾ]

ਪੰਜਾਬ ਦੇ ਗਵਰਨਰ ਨੇ ਦੋ ਸਾਲ ਪਹਿਲਾਂ ਸਰਕਾਰ ਬਣਨ ਤੋਂ ਬਾਅਦ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਲਈ ਜਿਹੜੀ ਗੱਲ ਕਹੀ, ਹੈ, ਉਸਦੀ ਭੂਮਿਕਾ ਪਿਛਲੇ 10 ਸਾਲ ਤੋਂ ਲੈਣ ਵਾਸਤੇ ਮੇਰੇ ਵਿਰੋਧੀ ਧਿਰ ਦੇ ਮਿੱਤਰ ਅਤੇ ਮੇਰੀ ਸਾਬਕਾ ਪਾਰਟੀ ਦੇ ਪੂਰਵ ਪ੍ਰਧਾਨ ਨੇ ਕਾਫੀ ਪਿਛੇ ਲਿਜਾ ਕੇ ਲਫਜ਼ਾਂ ਦੇ ਹੇਰਫੇਰ ਨਾਲ ਕਾਫੀ ਕੁੱਝ ਕਰੈਡਿਟ ਲੈਣ ਦੀ ਜਾਂ ਹੋਰ ਗੱਲ ਕੀਤੀ ਹੈ, ਉਸ ਦੇ ਮੁਤੱਲਿਕ ਮੈਂ ਕਹਿਣਾ ਚਾਹੁੰਦਾ ਹਾਂ ਕਿ 1982 ਤੋ ਬਾਅਦ, ਪੰਜਾਬ ਅੰਦਰ ਆਤੰਕਵਾਦ ਦਾ ਦੌਰ ਲਗਾਤਾਰ ਵਧਦਾ ਰਿਹਾ ਹੈ ਅਤੇ ਇਸ ਦੌਰ ਦੇ ਅੰਦਰ ਹਰ ਤਰ੍ਹਾਂ ਨਾਲ ਯਤਨ ਕੀਤੇ ਗਏ ਕਿ ਪੰਜਾਬ ਅੰਦਰ ਮੁੜ ਅਮਨ ਅਤੇ ਨਾਰਮਲ ਹਾਲਾਤ ਆਉਣ, ਇਸ ਵਿੱਚ ਇਹ ਗੱਲ ਕਹਿਣ ਵਿਚ ਮੈਨੂੰ ਕੋਈ ਝਿਜਕ ਨਹੀਂ ਕਿ ਹਿੰਦੁਸਤਾਨ ਦੀ ਕੇਂਦਰ ਸਰਕਾਰ ਨੇ 1985 ਵਿਚ ਸ਼ਰੋਮਣੀ ਅਕਾਲੀ ਦੱਲ ਨੂੰ ਬਰਨਾਲਾ ਸਾਹਿਬ ਦੀ ਲੀਡਰਸ਼ਿਪ ਹੇਠ ਤਸ਼ਤਰੀ ਵਿਚ ਹਕੂਮਤ ਰੱਖ ਕੇ ਦਿੱਤੀ ਅਤੇ ਅਕਾਲੀ ਦਲ ਦੇ 73 ਮੈਂਬਰ ਜਿੱਤ ਕੇ ਏਥੇ ਆਏ, ਉਹ ਹਕੂਮਤ 19 ਮਹੀਨਿਆਂ ਦੇ ਅੰਦਰ ਅੰਦਰ ਅਕਾਲੀ ਦਲ ਦੇ ਉਨ੍ਹਾਂ ਲੀਡਰਾਂ ਨੇ ਹੀ ਜਿਹੜੇ ਕਿ ਪੰਜਾਬ ਦੇ ਹਿੱਤਾਂ ਦੀ ਕਾਫੀ ਗੱਲ ਕਰਦੇ ਹਨ ਅਤੇ ਇਉਂ ਗੱਲਾਂ ਕਰਦੇ ਹਨ ਜਿਵੇਂ ਪੰਜਾਬ ਦੇ ਅਤੇ ਪੰਜਾਬੀਅਤ ਦੇ ਉਹੀ ਸ਼ੁਭਚਿੰਤਕ ਹੋਣ, 19 ਮਹੀਨਿਆਂ ਦੇ ਅੰਦਰ ਅੰਦਰ ਅਕਾਲੀ ਦਲ ਦੀ ਸਰਕਾਰ ਉਨ੍ਹਾਂ ਦੇ ਹੀ ਲੀਡਰਾਂ ਬਾਦਲ ਸਾਹਿਬ ਅਤੇ ਟੋਹੜਾ ਸਾਹਿਬ ਨੇ ਤੋੜੀ। ਇਹ ਤਜਰਬਾ ਵੀ ਨਾਕਾਮ ਸਿੱਧ ਹੋਇਆ। ਅੱਜ ਉਸ ਅਕਾਲੀ ਦਲ ਦੇ ਕਈ ਦਲ ਬਣ ਗਏ ਹਨ ਅਤੇ ਉਹੀ ਲੋਕ ਜਿਹੜੇ ਆਪਣੇ ਆਪ ਨੂੰ ਪੰਥ ਦਾ ਅਤੇ ਪੰਜਾਬ ਦਾ ਬਹੁਤ ਵੱਡਾ ਸ਼ੁਭਚਿੰਤਕ ਸਮਝਦੇ ਹਨ, ਉਹੀ ਇਸ ਗੱਲ ਦੇ ਅਸਰ ਹੇਠੋਂ ਨਿਕਲ ਨਹੀਂ ਰਹੇ।

ਮਿੱਤਲ ਸਾਹਿਬ ਨੇ ਏਥੇ ਇਕ ਗੱਲ ਕਹੀ ਹੈ ਕਿ ਪੰਜਾਬ ਦੇ ਲੋਕਾਂ ਨੇ ਜਿਹੜੀ ਉਨ੍ਹਾਂ ਦੀ ਹਜ਼ਾਰਾਂ ਸਾਲ ਦੀ ਸਾਂਝ ਹੈ, ਉਹ ਬਣਾਈ ਰਖੀ ਹੈ ਅਤੇ ਮੌਰਲ ਬੂਸਟਿੰਗ ਨਹੀਂ ਗਵਾਈ, ਮੈਂ ਇਸ ਗੱਲ ਨਾਲ ਸਹਿਮਤ ਹਾਂ। ਪੰਜਾਬ ਦੇ ਲੋਕਾਂ ਨੂੰ ਵੀ ਮੈਂ ਇਸ ਗੱਲ ਲਈ ਵਧਾਈ ਦੇਣੀ ਚਾਹੁੰਦਾ ਹਾਂ। ਉਨ੍ਹਾਂ ਨੇ ਪੰਜਾਬ ਦੇ ਵਿੱਚ ਆਪਣੇ ਨਹੁੰ ਮਾਸ ਦੇ ਰਿਸ਼ਤੇ ਨੂੰ ਕਾਇਮ ਰੱਖ ਕੇ ਪੰਜਾਬ ਨੂੰ ਹਰ ਪ੍ਰਕਾਰ ਨਾਲ ਬਚਾ ਕੇ ਦੇਸ਼ ਦੀ ਏਕਤਾ ਅਤੇ ਅਖੰਡਤਾਂ ਨੂੰ ਵੀ ਬਚਾਉਣ ਵਾਸਤੇ ਆਪਣਾ ਯੋਗਦਾਨ ਪਾਇਆ ਹੈ। ਉਸ ਵੇਲੇ ਵੀ ਬੜੇ ਤਜਰਬੇ ਕਰ ਕਰ ਦੇਖੇ ਗਏ। ਕਈ ਗਵਰਨਰ ਬਦਲ ਬਦਲ ਕੇ ਲਗਾਏ ਗਏ। ਵੀ.ਪੀ. ਸਿੰਘ ਦੀ ਸਰਕਾਰ ਨੇ ਵੀ ਕਾਫੀ ਵਾਹ ਲਾ ਲਈ। ਗਵਰਨਰਾਂ ਨਾਲ ਕਾਫੀ ਸਲਾਹਕਾਰ ਵੀ ਲਾਏ ਗਏ। ਫੇਰ ਅੱਜ ਦੀ ਸਰਕਾਰੀ ਮਸ਼ੀਨਰੀ ਵੀ ਜਿਹੜਾ ਕਰੈਡਿਟ ਲੈਣਾ ਚਾਹੁੰਦੀ ਹੈ ਕਿ ਇਹ ਕੰਮ ਅਸੀਂ ਕੀਤਾ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਠੀਕ ਹੈ ਕਿ ਕਈਆਂ ਨੇ ਸਟੈਂਡ ਵੀ ਲਿਆ ਹੈ ਅਤੇ ਜਾਨਾਂ ਵੀ ਦਿੱਤੀਆ ਹਨ ਪਰ ਮੈਨੂੰ ਇਹ ਗੱਲ ਕਹਿਣ ਵਿਚ ਵੀ ਕੋਈ ਆੜ ਨਹੀਂ ਹੈ ਕਿ ਉਸ ਵੇਲੇ ਵੀ ਹਾਲਾਤ ਬਦ ਤੋਂ ਬਦਤਰ ਹੋ ਗਏ ਸਨ। ਉਦੋਂ ਲਾਇਕ ਤੋਂ ਲਾਇਕ ਗਵਰਨਰ ਵੀ ਏਥੇ ਹੀ ਸਨ। ਉਦੋਂ ਹੀ ਇਕ ਘੁਰਕੀ ਨਾਲ ਪੰਜਾਬ ਦੇ ਸਾਰੇ ਸਟੂਡੈਂਟਸ ਦੀਆਂ ਵਰਦੀਆਂ ਬਦਲੀਆਂ ਗਈਆਂ, ਦਫਤਰਾਂ ਦੀਆਂ ਫੱਟੀਆਂ ਬਦਲ ਗਈਆਂ ਅਤੇ ਉਨ੍ਹਾਂ ਦਾ ਹੀ ਸਾਰਾ ਕੋਡ ਆਫ ਕੰਡਕਟ ਲਾਗੂ ਹੋ ਗਿਆ। ਸਕੂਲਾਂ ਵਿਚ ਜਨ-ਗਣ ਮਨ ਬੰਦ ਹੋ ਗਿਆ ਅਤੇ ਸਕੂਲਾਂ ਦਾ ਸਾਰਾ ਸਿਸਟਮ ਹੀ ਤਹਿਸ਼ ਨਹਿਸ਼ ਹੋ ਗਿਆ ਅਤੇ ਉਨ੍ਹਾਂ ਦਿਨਾਂ ਵਿਚ ਹੀ ਪੰਜਾਬ ਦੇ ਅੰਦਰ 10-20-30-50 ਕਤਲ ਰੋਜ਼ ਦੇ ਹੋਣਾ ਮਾਮੂਲੀ ਗੱਲ ਹੋ ਗਈ ਸੀ। ਪਰ ਮੈਨੂੰ ਇਹ ਗੱਲ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਬਾਵਜੂਦ ਇਸ ਗੱਲ ਦੇ ਕਿ ਉਸ ਵੇਲੇ ਸਾਰੀਆਂ ਪਾਰਟੀਆਂ ਦੇ, ਕਮਿਊਨਿਸਟ ਪਾਰਟੀ ਦੇ ਅਤੇ ਹੋਰਾਂ ਦੇ ਵੀ ਲੀਡਰ ਮਰਦੇ ਸਨ ਤਾਂ ਕੋਈ ਅੰਮ੍ਰਿਤਸਰ ਅਤੇ ਤਰਨਤਾਰਨ ਦੇ ਪਿੰਡਾਂ ਵਿਚ ਜਾਣ ਦਾ ਜਿਗਰਾ ਨਹੀਂ ਸੀ ਕਰਦਾ, ਸਭ ਜਾਣ ਤੋਂ ਕਤਰਾਉਂਦੇ ਸਨ। ਜਦੋਂ ਇਹ ਦੌਰ ਚਲ ਰਿਹਾ ਸੀ, ਉਦੋਂ 1988 ਵਿਚ ਸਰਦਾਰ ਬੇਅੰਤ ਸਿੰਘ ਨੇ ਪੰਜਾਬ ਕਾਂਗਰਸ

ਦੀ ਪ੍ਰਧਾਨਗੀ ਸੰਭਾਲੀ ਅਤੇ ਉਦੋਂ ਕਿਸੇ ਵੀ ਕੋਨੇ ਅੰਦਰ ਜਦ ਕੋਈ ਸਿਵਾ ਤਪਦਾ ਸੀ, ਉਦੋਂ ਇਹ ਬੜੀ ਦਲੇਰੀ ਨਾਲ ਉਥੇ ਜਾ ਕੇ ਚਾਹੇ ਉਹ ਮੋਗੇ ਦਾ ਕਤਲ ਕਾਂਡ ਸੀ ਅਤੇ ਭਾਵੇਂ ਲੁਧਿਆਣਾ ਦੇ ਦਰੇਸੀ ਗਰਾਂਊਡ ਅੰਦਰ ਜਦੋਂ ਆਰ.ਐਸ.ਐਸ. ਜਵਾਨਾਂ ਦਾ ਕਤਲ ਕੀਤਾ ਗਿਆ ਸੀ ਉਹ ਕਾਂਡ ਸੀ, ਹਰ ਜਗ੍ਹਾ ਸਰਦਾਰ ਬੇਅੰਤ ਸਿੰਘ ਬਿਨਾ ਹਿੰਦੂ ਸਿੱਖ ਦਾ ਖਿਆਲ ਰੱਖ ਕੇ ਪਹੁੰਚ ਜਾਂਦੇ ਸੀ। ਇਨ੍ਹਾਂ ਨੇ ਉਸ ਦੌਰ ਵਿਚ ਬੜੇ ਜਿਗਰੇ ਨਾਲ, ਬੜੀ ਹਲੀਮੀ ਨਾਲ ਪੰਜਾਬ ਦੇ ਲੋਕਾਂ ਦੇ ਦੁਖ-ਸੁਖ ਵਿਚ ਸਾਂਝ ਪਾ ਕੇ ਆਤੰਕਵਾਦ ਨਾਲ ਤਕੜੇ ਹੋ ਕੇ ਸਟੈਂਡ ਲਿਆ ਅਤੇ ਇਹ ਇਨ੍ਹਾਂ ਦੀ ਹੀ ਤਪੱਸਿਆ ਦਾ ਫਲ ਹੈ ਹੈ ਕਿ ਇਹ 1992 ਵਿਚ ਚੁਣਾਓ ਹੋਏ ਅਤੇ ਪੰਜਾਬ ਵਿਚ ਕਾਂਗਰਸ ਪਾਰਟੀ ਏਨੀ ਮੈਜਾਰਿਟੀ ਨਾਲ ਜਿੱਤ ਕੇ ਆਈ ਅਤੇ ਅੱਜ ਵਾਗ ਡੋਰ ਸੰਭਾਲੀ।

*12.05 ਬਾਅਦ ਦੁਪਹਿਰ | (ਇਸ *ਸਮੇਂ ਸਰਦਾਰ ਗੁਲਜ਼ਾਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਭਾਵੇਂ ਕੋਈ ਸਿਧੇ ਤੌਰ ਤੇ ਮੰਨੇ ਅਤੇ ਭਾਵੇਂ ਕੋਈ ਅੰਦਰੂਨੀ ਤੌਰ ਤੇ ਮੰਨੇ ਪਰ ਇਕ ਗੱਲ ਸਾਫ ਹੈ ਕਿ ਪੰਜਾਬ ਵਿਚ ਅਮਨ ਔਰ ਸ਼ਾਂਤੀ ਜ਼ਰੂਰ ਆਈ ਹੈ। ਇਸ ਗੱਲ ਦਾ ਕਰੈਡਿਟ ਸਰਦਾਰ ਬੇਅੰਤ ਸਿੰਘ ਅਤੇ ਅੱਜ ਦੀ ਸਰਕਾਰ ਨੂੰ ਨਿਸ਼ਚਿਤ ਰੂਪ ਵਿਚ ਜਾਂਦਾ ਹੈ। ਇਥੇ ਕਈ ਹੋਰ ਲੋਕਾਂ ਨੂੰ ਵੀ ਕਰੈਡਿਟ ਦੇਣ ਦੀ ਗੱਲ ਕੀਤੀ ਗਈ ਹੈ ਪਰ ਇਹ ਗੱਲ ਠੀਕ ਨਹੀਂ ਹੈ। 1982 ਤੋਂ ਬਾਦ ਅੱਜ ਜਿਸ ਤਰੀਕੇ ਨਾਲ ਲੋਕਤੰਤਰ ਦੀ ਬਹਾਲੀ ਕੀਤੀ ਗਈ ਹੈ, ਉਸ ਬਾਰੇ ਪਹਿਲਾਂ ਕੋਈ ਸੋਚ ਵੀ ਨਹੀਂ ਸੀ ਸਕਦਾ। ਇਕ ਉਹ ਵੀ ਸਮਾਂ ਸੀ ਜਦ ਕੋਈ ਆਦਮੀ ਚੁਨਾਵ ਲੜਨ ਬਾਰੇ ਗੱਲ ਵੀ ਨਹੀਂ ਕਰਦਾ ਸੀ। 1989 ਤੋਂ ਬਾਦ ਜਿਹੜੀਆਂ ਪਾਰਟੀਆਂ ਚੋਣਾਂ ਦੀਆਂ ਗੱਲਾਂ ਕਰਦੀਆਂ ਸਨ, ਉਹ ਵੀ ਇਹ ਚਾਹੁੰਦੀਆਂ ਸਨ ਕਿ ਸਾਨੂੰ ਕੋਈ ਸਹਾਰਾ ਮਿਲੇ, ਅਸੀਂ ਕਾਂਗਰਸ ਨਾਲ ਜਾਂ ਕਮਿਊਨਿਸਟਾਂ ਨਾਲ ਸਮਝੌਤਾ ਕਰਕੇ ਚੋਣਾਂ ਲੜਨ ਨੂੰ ਤਿਆਰ ਹਾਂ। ਉਹ ਚਾਹੁੰਦੀਆਂ ਸਨ ਕਿ ਆਤੰਕਵਾਦੀਆਂ ਅਤੇ ਵੱਖਵਾਦੀਆਂ ਦਾ ਮੁਕਾਬਲਾ ਕਰਨ ਵਾਸਤੇ ਸਾਨੂੰ ਕੋਈ ਸੇਧ ਮਿਲੇ, ਅਸੀਂ ਹਰ ਤਰ੍ਹਾਂ ਨਾਲ ਸਾਥ ਚਲਣ ਨੂੰ ਤਿਆਰ ਹਾਂ। ਉਸ ਵਕਤ ਲੋਕ ਡਰਦੇ ਮਾਰੇ ਚੋਣਾਂ ਦੀ ਗੱਲ ਕਰਨ ਨੂੰ ਤਿਆਰ ਨਹੀਂ ਸਨ ਪਰ ਇਸ ਸਰਕਾਰ ਦੇ ਆਉਣ ਤੋਂ ਬਾਦ ਇਕ ਸਮਾਂ ਉਹ ਵੀ ਆਇਆ ਜਦ ਪੰਜਾਬ ਵਿਚ ਪੰਚਾਇਤਾਂ ਦੀਆਂ ਚੋਣਾਂ ਵਿਚ ਤਾਂ ਵਧ ਚੜ੍ਹ ਕੇ ਹਿੱਸਾ ਲਿਆ ਅਤੇ 70-80 ਪ੍ਰਤੀਸ਼ਤ ਵੋਟਾਂ ਪਈਆਂ। ਇਸੇ ਤਰ੍ਹਾਂ ਮਿਉਂਸਿਪਲ ਕਮੇਟੀਆਂ ਦੀਆਂ ਚੋਣਾਂ ਵਿਚ 70 ਪ੍ਰਤੀਸ਼ਤ ਵੋਟਾਂ ਪਈਆਂ। ਜਿਹੜੇ ਲੋਕ ਡਰਦੇ ਮਾਰੇ ਏ.ਕੇ 47 ਦਾ ਸਮਰਥਨ ਲੈਣਾ ਚਾਹੁੰਦੇ ਸੀ, ਮੈਂ ਉਨ੍ਹਾਂ ਲੋਕਾਂ ਅਤੇ ਉਨ੍ਹਾਂ ਪਾਰਟੀਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ 1992 ਦੇ ਇਲੈਕਸ਼ਨ ਦੇ ਦੌਰਾਨ ਕਿਸੇ ਨਾ ਕਿਸੇ ਤਰੀਕੇ ਨਾਲ ਸੈਂਟਰ ਦੀ ਹਾਈ ਕਮਾਨ ਨੂੰ ਇਹ ਭਰੋਸਾ ਦਿਵਾਉਣ ਦੀ ਕੋਸ਼ਿਸ਼ ਕੀਤੀ ਗਈ ਕਿ 1985 ਤੋਂ ਬਾਦ ਜੇ ਕਿਸੇ ਅਕਾਲੀ ਨੇਤਾ ਨੂੰ ਚੀਫ ਮਨਿਸਟਰ ਬਣਾਇਆ ਜਾਵੇ, ਤਾਂ ਹੀ ਪੰਜਾਬ ਵਿਚ ਸ਼ਾਂਤੀ ਆ ਸਕਦੀ ਹੈ। ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ। ਇਥੇ ਚੁਣੇ ਹੋਏ ਅਕਾਲੀ ਵਿਧਾਇਕ ਸਰਦਾਰ ਅਮਰਿੰਦਰ ਸਿੰਘ ਜੀ, ਜਿਨ੍ਹਾਂ ਨੂੰ ਆਪੋਜੀਸ਼ਨ ਦੇ ਬਾਕੀ ਸਾਥੀਆਂ ਦੀ ਹਮਦਰਦੀ ਵੀ ਹਾਸਲ ਹੈ, ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਪੰਜਾਬ ਦਾ ਮੁੱਖ ਮੰਤਰੀ ਬਣਾਉਣ ਵਾਸਤੇ ਯਤਨ ਕੀਤਾ ਜਾਂਦਾ ਰਿਹਾ। ਮੈਂ ਇਹ ਗੱਲ ਕਿਸੇ ਸ਼ੱਕ ਦੀ ਬਿਨਾਅ ਤੇ ਨਹੀਂ ਕਹਿ ਰਿਹਾ। ਮੇਰੇ ਨਾਲ ਜ਼ਾਤੀ ਤੌਰ ਤੇ ਇਹ ਗੱਲ ਹੋਈ ਹੈ।

[ਸ਼੍ਰੀ ਰਮੇਸ਼ ਦੱਤ ਸ਼ਰਮਾ]

ਮੈਨੂੰ ਕਿਹਾ ਗਿਆ ਕਿ ਸ੍ਰੀ ਨਰਸਿਮਾ ਰਾਓ ਨਾਲ ਅਤੇ ਬਾਕੀ ਲੋਕਾਂ ਨਾਲ ਵੀ ਗੱਲ ਹੋ ਚੁਕੀ ਹੈ ਅਤੇ ਆਉਣ ਵਾਲੇ ਚੀਫ ਮਨਿਸਟਰ ਸਰਦਾਰ ਅਮਰਿੰਦਰ ਸਿੰਘ ਹੋਣਗੇ। ਇਸ ਕਰਕੇ ਤੁਸੀਂ ਅਨੰਦ-ਪੁਰ ਸਾਹਿਬ ਤੋਂ ਚੋਣ ਨਾ ਲੜੋ। ਤੁਹਾਨੂੰ ਬਾਦ ਵਿਚ ਕੋਈ ਚੇਅਰਮੈਨ ਜਾਂ ਕੁਝ ਹੋਰ ਬਣਾ ਦਿੱਤਾ ਜਾਵੇਗਾ। ਅਸੀਂ ਕਿਉਂਕਿ......... (ਸ਼ੋਰ...ਵਿਘਨ)

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ: ਪੁਆਇੰਟ ਆਫ ਆਰਡਰ, ਸਰ (ਵਿਘਨ)

ਸ੍ਰੀ ਰਮੇਸ਼ ਦੱਤ ਸ਼ਰਮਾ: ਮੈਂ ਇਸ ਗੱਲ ਨੂੰ ਚੰਗੀ ਤਰ੍ਹਾਂ ਨਾਲ ਸਾਬਤ ਕਰਨਾ ਚਾਹੁੰਦਾ ਹਾਂ। ਇਕ ਪਾਸੇ ਤਾਂ ਮੌਜੂਦਾ ਸਰਕਾਰ ਨੂੰ 9-10 ਪ੍ਰਤੀਸ਼ਤ ਵੋਟਾਂ ਨਾਲ ਬਣੀ ਸਰਕਾਰ ਕਿਹਾ ਜਾਂਦਾ ਹੈ ਪਰ ਦੂਸਰੇ ਪਾਸੇ ਇਨ੍ਹਾਂ ਆਪੋਜੀਸ਼ਨ ਦੇ ਲੋਕਾਂ ਨੂੰ ਆਪਣੀ ਸਰਕਾਰ ਬਣਾਉਣ ਦੀ ਖਾਤਰ.........(ਸ਼ੋਰ)

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ: ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਕਹਿ ਦਿਓ ਕਿ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਹੈ, ਮੈਂ ਬੈਠ ਜਾਵਾਂਗੀ।

**Mr. Chairman**: Please sit down.

ਸ੍ਰੀ ਰਮੇਸ਼ ਦੱਤ ਸ਼ਰਮਾ: ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹੀ ਪੰਜਾਬ ਜਿਹੜਾ ਪਹਿਲਾਂ ਰਿਵਰਸ ਗੇਅਰ ਵਿਚ ਲਗਿਆ ਹੋਇਆ ਸੀ, ਉਸ ਨੂੰ ਮੁੜ ਕੇ ਗੇਅਰ ਵਿਚ ਪਾ ਦਿੱਤਾ ਗਿਆ ਹੈ। (ਸ਼ੋਰ)...... (ਵਿਘਨ) ਪੰਜਾਬ ਦੇ ਅੰਦਰ ਅਮਨ ਔਰ ਸ਼ਾਂਤੀ ਦੀ ਬਹਾਲੀ ਸ਼ੁਰੂ ਹੋਈ ਹੈ। ਇਹ ਸਤ੍ਹਾ ਦੇ ਵਪਾਰੀ ਕਿਸੇ ਨਾ ਕਿਸੇ ਤਰੀਕੇ ਨਾਲ ਚਾਹੇ ਉਹਦੇ ਨਾਲ ਸਾਰੇ ਪੰਜਾਬ ਦਾ, ਸਮੂਹ ਪੰਜਾਬੀਆਂ ਦਾ ਨੁਕਸਾਨ ਕਿਉਂ ਨਾ ਹੋਵੇ ਚੀਫ ਮਨਿਸਟਰੀ ਦੀ ਕੁਰਸੀ ਹਾਸਲ ਕਰਨ ਦੀ ਖਾਤਰ ਕਿੱਥੇ ਦੀ ਕਿੱਥੇ ਜਾ ਸਕਦੇ ਹਨ (ਥੰਪਿੰਗ) ਮੈਂ ਉਨ੍ਹਾਂ ਵਾਸਤੇ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਸ ਤਰੀਕੇ ਦੇ ਨਾਲ ਅਮਨ ਔਰ ਸ਼ਾਂਤੀ ਪੰਜਾਬ ਦੇ ਵਿੱਚ ਆਈ ਹੈ, ਜਿਸ ਤਰੀਕੇ ਦੇ ਨਾਲ ਪੰਜਾਬ ਅੱਜ ਮੁੜ ਕੇ ਖੜ੍ਹਾ ਹੋਇਆ ਹੈ ਪੰਜਾਬ ਅੱਜ ਫਿਰ ਚੱਲਿਆ ਹੈ ਉਹਦੇ ਵਾਸਤੇ ਮੈਂ ਸਰਦਾਰ ਜੀ ਨੂੰ ਜਾਂ ਕਾਂਗਰਸ ਦੀ ਸਰਕਾਰ ਨੂੰ ਕਰੈਡਿੱਟ ਵੀ ਦਿੰਦਾ ਹਾਂ ਔਰ ਇਹ ਵੀ ਕਹਿੰਦਾ ਹਾਂ ਕਿ ਹਰ ਜ਼ਮਾਨੇ ਵਿੱਚ ਜਿਸ ਵੇਲੇ ਕੋਈ ਦੇਸ਼ ਜਾਂ ਸਮਾਜ ਕ੍ਰਿਟੀਕਲ ਹਾਲਤ ਵਿੱਚ ਆ ਜਾਂਦਾ ਹੈ ਤਾਂ ਪ੍ਰਮਾਤਮਾ ਕਿਸੇ ਨਾ ਕਿਸੇ ਆਦਮੀ ਅੰਦਰ ਤਾਕਤ ਦਿੰਦਾ ਹੈ। ਇਸ ਤਰੀਕੇ ਦੇ ਨਾਲ ਅੱਜ ਇਨ੍ਹਾਂ ਨੇ ਪੰਜਾਬ ਨੂੰ ਅੱਗੇ ਤੋਰਿਆ ਹੈ।

"ਬਨਕੇ ਦੂਤ ਆਤੇ ਹੈਂ ਅੱਛੇ ਆਦਮੀ
ਨੇਕੀਆਂ ਕਮਾ ਲੈ ਜਾਤੇ ਹੈਂ ਸਚੇ ਆਦਮੀ।" (ਥੰਪਿੰਗ)

ਅੱਜ ਇਹ ਵਿਗੜਿਆ ਹੋਇਆ ਪੰਜਾਬ ਮੁੜ ਕੇ ਤੁਰਿਆ ਹੈ, ਏਥੇ ਮੁੜ ਕੇ ਖੁਸ਼ੀਆਂ ਵਾਪਸ ਆਈਆਂ ਹਨ, ਫਿਰ ਗਿੱਧੇ, ਭੰਗੜੇ ਔਰ ਟੂਰਨਾਮੈਂਟ ਹੋਣ ਲੱਗ ਪਏ ਹਨ। ਮੇਰੇ ਵਿਰੋਧੀ ਧਿਰ ਦੇ ਦੋਸਤਾਂ ਨੇ ਕਾਫੀ ਨੁਕਤਾਚੀਨੀ ਕੀਤੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਨੁਕਤਾ-ਚੀਨੀ ਕਰਨੀ ਸੌਖੀ ਹੈ, ਏਥੇ ਮੈਨੂੰ ਇਕ ਮਿਸਾਲ ਯਾਦ ਆਉਂਦੀ ਹੈ ਜੋ ਕਿ ਮੈਂ ਸਾਰਿਆਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਕ ਮੁਸੱਵਰ ਨੇ ਬਹੁਤ ਮਿਹਨਤ ਕਰਕੇ ਬਹੁਤ ਹੀ ਵਧੀਆ ਤਸਵੀਰ ਬਣਾਈ ਔਰ ਉਹ ਤਸਵੀਰ ਉਸ ਨੇ ਚੌਂਕ ਦੇ ਵਿੱਚ ਰੱਖ ਦਿੱਤੀ ਔਰ ਲੋਕਾਂ ਨੂੰ ਕਹਿਲਵਾ ਦਿੱਤਾ ਕਿ ਜੇਕਰ ਇਸ ਤਸਵੀਰ ਦੇ ਵਿਚ ਕਿਸੇ ਪੁਰਸ਼ ਨੂੰ ਕੋਈ ਤਰੁੱਟੀ ਨਜ਼ਰ ਆਵੇ ਤਾਂ ਉਹ ਇਸ ਤਸਵੀਰ ਤੇ ਕਰਾਸ ਲਗਾ ਦੇਵੇ, ਕਾਟਾ

ਮਾਰ ਦੇਵੇ। ਜਦੋਂ ਉਸ ਨੇ ਸਵੇਰੇ ਉਠ ਕੇ ਦੇਖਿਆ ਤਾਂ ਸਾਰੀ ਤਸਵੀਰ ਉਤੇ ਕਰਾਸ ਹੀ ਕਰਾਸ, ਸਿਰ ਤੋਂ ਲੈ ਕੇ ਪੈਰਾਂ ਤੱਕ ਕਰਾਸ ਲੱਗੇ ਹੋਏ ਸਨ। ਦੂਸਰੇ ਦਿਨ ਫਿਰ ਉਸ ਨੇ ਇਕ ਹੋਰ ਤਸਵੀਰ ਤਿਆਰ ਕੀਤੀ ਔਰ ਉਸ ਤੇ ਲਿਖ ਕੇ ਲਗਾ ਦਿੱਤਾ ਕਿ ਜਿਸ ਵੀ ਆਦਮੀ ਨੂੰ ਬਜ਼ੁਰਗ ਨੂੰ ਇਸ ਵਿੱਚ ਕੋਈ ਤਰੁੱਟੀ ,ਕੋਈ ਗਲਤੀ ਨਜ਼ਰ ਆਵੇ ਤਾਂ ਉਹ ਇਸ ਤਸਵੀਰ ਨੂੰ ਠੀਕ ਕਰ ਦੇਵੇ। ਜਦੋਂ ਉਹ ਆਦਮੀ ਸਵੇਰੇ ਉਠ ਕੇ ਉਸ ਤਸਵੀਰ ਨੂੰ ਦੇਖਣ ਲਈ ਗਿਆ ਤਾਂ ਉਸ ਨੇ ਦੇਖਿਆ ਕਿ ਹੁਣ ਕਿਸੇ ਨੇ ਕੋਈ ਸੁਧਾਈ ਨਹੀਂ ਕੀਤੀ, ਇਸ ਸੋਹਣੀ ਤਸਵੀਰ ਨੂੰ ਠੀਕ ਕਰਨ ਵਾਸਤੇ ਕੋਈ ਆਦਮੀ ਅੱਗੇ ਨਹੀਂ ਆਇਆ (ਥੰਪਿੰਗ)। ਸੋ, ਮੇਰਾ ਕਹਿਣ ਤੋਂ ਇਹ ਭਾਵ ਇਹ ਹੈ ਕਿ ਨੁਕਤਾਚੀਨੀ ਕਰਨੀ ਆਸਾਨ ਹੈ ਪਰ ਸਰਕਾਰ ਨੂੰ ਚਲਾਉਣਾ ਜਾਂ ਅੱਗੇ ਲਿਜਾਣਾ ਬੜਾ ਔਖਾ ਕੰਮ ਹੈ। ਸ਼ਾਂਤੀ ਨੂੰ ਲਿਆਉਣ ਵਾਸਤੇ ਪੈਸੇ ਦੀ ਬੜੀ ਜ਼ਰੂਰਤ ਹੈ। ਜਿਸ ਤਰੀਕੇ ਦੇ ਨਾਲ ਪੰਜਾਬ ਸਰਕਾਰ ਨੇ ਆਰਥਕ ਤੌਰ ਤੇ ਫਾਇਨਾਂਸ ਦਾ ਪ੍ਰਬੰਧ ਕੀਤਾ ਹੈ, ਜਿਸ ਤਰੀਕੇ ਦੇ ਨਾਲ ਸਰਕਾਰ ਨੇ ਲੋਕਾਂ ਦੀ ਜਾਨ ਔਰ ਮਾਲ ਦੀ ਹਿਫਾਜ਼ਤ ਕਰਨ ਵਾਸਤੇ, ਲੋਕਾਂ ਦੀ ਜ਼ਿੰਦਗੀ ਨੂੰ ਪਹਿਲ ਦੇ ਆਧਾਰ ਤੇ ਰਖਦੇ ਹੋਏ 40 ਕਰੋੜ ਰੁਪਏ ਦਾ ਬਜਟ ਸਕਿਊਰਟੀ ਫੋਰਸਿਜ਼ ਤੇ ਪੰਜਾਬ ਵਿੱਚ, ਪੰਜਾਬੀਆਂ ਦੀ ਸਕਿਊਰਟੀ ਵਾਸਤੇ 400 ਕਰੋੜ ਰੁਪਏ ਵੀ ਜੇ ਖਰਚਣੇ ਪਏ ਤਾਂ ਸਰਕਾਰ ਨੇ ਕੋਈ ਕਸਰ ਬਾਕੀ ਨਹੀਂ ਛੱਡੀ, ਇਹ ਵੀ ਖਰਚਿਆ ਔਰ ਲੋਕਾਂ ਦੀ ਜਾਨ ਔਰ ਮਾਲ ਨੂੰ ਪਹਿਲ ਦੇ ਆਧਾਰ ਤੇ ਰੱਖਿਆ। ਆਤੰਕ-ਵਾਦੀਆਂ ਤੋਂ ਪਰਭਾਵਤ ਪਰਿਵਾਰਾਂ ਜਿਨ੍ਹਾਂ ਨੂੰ 10 ਹਜ਼ਾਰ ਰੁਪਏ ਮਿਲਦਾ ਸੀ, ਜਿਹੜੀਆਂ ਸੇਰੀਆਂ ਭੈਣਾਂ, ਮਾਵਾਂ ਵਿਧਵਾ ਹੋ ਜਾਂਦੀਆਂ ਹਨ ਉਨ੍ਹਾਂ ਨੂੰ ਮਿਲਦਾ ਸੀ, ਜਿਹੜੇ ਬੱਚੇ ਯਤੀਮ ਹੋ ਜਾਂਦੇ ਸਨ ਉਨ੍ਹਾਂ ਨੂੰ ਇਕ ਲੱਖ ਰੁਪਿਆ ਐਕਸ ਗਰੇਸ਼ੀਆ ਗਰਾਂਟ ਦਿੱਤੀ ਔਰ ਉਸ ਦੇ ਨਾਲ ਦੀ ਨਾਲ ਹਰ ਮਹੀਨੇ 1500 ਰੁਪਏ ਪੈਨਸ਼ਨ ਦੇਣ ਦਾ ਵੀ ਪ੍ਰਬੰਧ ਕੀਤਾ। ਜਿਹੜੇ ਆਸ਼ਰਿਤ ਹਨ ਉਨ੍ਹਾਂ ਨੂੰ ਵੀ ਪਹਿਲ ਦੇ ਆਧਾਰ ਤੇ ਨੌਕਰੀਆਂ ਦੇਣ ਦਾ ਪ੍ਰਬੰਧ ਕੀਤਾ। ਇਹ ਬਹੁਤ ਵੱਡਾ ਖਰਚਾ ਹੈ ਜਿਹੜਾ ਕਿ ਸਰਕਾਰ ਨੇ ਬਰਦਾਸ਼ਤ ਕੀਤਾ ਹੈ। ਪਰ ਇਸਦੇ ਨਾਲ ਹੀ ਮੈਂ ਪੰਜਾਬ ਸਰਕਾਰ ਨੂੰ ਇਹ ਵੀ ਕਹਿਣਾ ਚਾਹੁੰਦਾ ਹਾਂ ਇਸ ਵੇਲੇ ਕਾਫੀ ਸਾਡੇ ਮੰਤਰੀ ਸਾਹਿਬਾਨ ਬੈਠੇ ਹਨ ਉਨ੍ਹਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਜੇ ਵੀ ਪ੍ਰਸ਼ਾਸਨ ਵਿੱਚ ਤਰੁੱਟੀਆਂ ਹਨ ਕਿਉਂਕਿ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਕੁਰ-ਬਾਨੀਆਂ ਕੀਤੀਆਂ, ਜਿਨ੍ਹਾਂ ਨੇ ਏਥੇ ਲੋਕਤੰਤਰ ਦੀ ਬਹਾਲੀ ਵਾਸਤੇ ਆਪਣਾ ਯੋਗਦਾਨ ਪਾਇਆ, ਜਿੰਨ੍ਹਾਂ ਨੂੰ ਨੌਕਰੀਆਂ ਮਿਲ ਗਈਆਂ ਪਰ ਉਹ ਆਪਣੀ ਵਿਆਹ ਸ਼ਾਦੀ ਤੋਂ ਬਾਅਦ ਆਪਣੇ ਬਜ਼ੁਰਗ ਮਾਤਾ, ਪਿਤਾ ਦੀ ਪਰਵਾਹ ਨਹੀਂ ਕਰ ਸਕਦੇ, ਮੈਨੂੰ ਵੀ ਇਸ ਤਰ੍ਹਾਂ ਦੀਆਂ ਸ਼ਕਾਇਤਾਂ ਮਿਲੀਆਂ ਹਨ, ਮੈਂ ਅਜਿਹੇ ਕੇਸਾਂ ਬਾਰੇ ਉਮੀਦ ਕਰਾਂਗਾ ਕਿ ਪੰਜਾਬ ਸਰਕਾਰ ਅਜਿਹੇ ਕੇਸਾਂ ਤੇ ਵਿਚਾਰ ਕਰੇ।

ਪੰਜਾਬ ਸਰਕਾਰ ਨੇ ਕਿਸਾਨਾਂ ਦੀ ਗੱਲ ਕੀਤੀ ਹੈ। ਪੰਜਾਬ ਸਰਕਾਰ ਨੇ ਕੀਮਤਾਂ ਵਧਾਈਆਂ ਹਨ ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ। 1629 ਕਰੋੜ ਰੁਪਿਆ ਤਾਂ ਇਕੱਲੀ ਕਣਕ ਦੀ ਜਿਣਸ ਨਾਲ ਹੀ ਪੰਜਾਬ ਦੇ ਲੋਕਾਂ ਨੂੰ, ਕਿਸਾਨਾਂ ਨੂੰ ਮਿਲਿਆ ਹੈ। ਇਹ ਟੈਕਸਾਂ ਦਾ ਰੌਲਾ ਪਾਉਂਦੇ ਹਨ, ਇਹ ਵੀ ਕਹਿੰਦੇ ਹਨ ਕਿ ਪਾਣੀ ਦੇ ਰੇਟ ਵਧ ਗਏ, ਬਿਜਲੀ ਦੇ ਰੇਟ ਵਧ ਗਏ। ਮੇਰੇ ਵਿਰੋਧੀ ਧਿਰ ਤੇ ਮਬਰਾਂ ਨੇ ਕਦੀ ਵੀ ਇਹ ਗੱਲ ਕਹਿਣ ਦੀ ਹਿੰਮਤ ਨਹੀਂ ਕੀਤੀ ਕਿ ਪੰਜਾਬ ਸਰਕਾਰ ਨੇ ਗੰਨੇ ਦੀ ਕੀਮਤ 62 ਰੁਪਏ ਪ੍ਰਤੀ ਕੁਵਿੰਟਲ ਦਿੱਤੀ ਜਿਹੜੀ ਕਿ ਸਾਰੇ ਹਿੰਦੁਸਤਾਨ ਵਿੱਚ ਵੱਧ ਹੈ। ਇਸ ਦੇ ਨਾਲ ਹੀ ਕਣਕ ਅਤੇ ਝੋਨੇ ਦੀ ਜਿਣਸ ਦਾ ਭਾਅ ਵੀ ਬੜਾ ਵਧਾਇਆ ਗਿਆ। ਕੀਨੂੰਆਂ ਨੂੰ ਐਕਸਪੋਰਟ ਕੀਤਾ। ਪੰਜਾਬ ਦੇ ਕਿਸਾਨਾਂ ਦੀ ਹਾਲਤ ਨੂੰ ਸੁਧਾਰਨ ਵਾਸਤੇ 2000 ਕਰੋੜ ਰੁਪਿਆ ਪੰਜਾਬ ਦੇ ਕਿਸਾਨਾਂ ਨੂੰ ਵੱਧ ਮਿਲਿਆ। ਜੇਕਰ ਤੁਹਾਡੀ ਆਮਦਨ ਵਧਦੀ ਹੈ ਤਾਂ ਮੈਂ ਸਮਝਦਾ ਹਾਂ

[ਸ੍ਰੀ ਰਮੇਸ਼ ਦੱਤ ਸ਼ਰਮਾ]

ਕਿ ਜੇਕਰ ਸਰਕਾਰ ਨੂੰ ਚਲਾਉਣ ਵਾਸਤੇ ਕੁਝ ਕੌੜੇ ਘੁੱਟ ਵੀ ਭਰਨੇ ਪੈਣ ਤਾਂ ਉਸ ਉਤੇ ਨੁਕਤਾ-ਚੀਨੀ ਨਹੀਂ ਕਰਨੀ ਚਾਹੀਦੀ। ਪੰਜਾਬ 75 ਪ੍ਰਤੀਸ਼ਤ ਦੇ ਕਰੀਬ ਕਣਕ ਕੇਂਦਰੀ ਭੰਡਾਰ ਵਿਚ ਦੇ ਰਿਹਾ ਹੈ ਅਤੇ ਅੰਦਾਜ਼ਨ 50 ਪ੍ਰਤੀਸ਼ਤ ਦੇ ਕਰੀਬ ਚਾਵਲ ਹਿੰਦੁਸਤਾਨ ਦੇ ਪੂਲ ਵਿਚ ਪਾ ਰਿਹਾ ਹੈ। ਇਥੇ ਇੰਨੀ ਜ਼ਿਆਦਾ ਕਣਕ ਹੋਈ ਹੈ। 1965 ਦੀ ਜੰਗ ਤੋਂ ਬਾਅਦ ਸ੍ਰੀ ਲਾਲ ਬਹਾਦਰ ਸ਼ਾਸਤਰੀ ਨੇ ਲੋਕਾਂ ਨੂੰ ਤਾੜਨਾ ਕੀਤੀ ਸੀ ਅਤੇ ਅਮਰੀਕਾ ਨੂੰ ਇਹ ਗੱਲ ਕਹੀ ਸੀ ਕਿ ਉਹ ਆਪਣਾ ਸਨਮਾਨ ਗਵਾਉਣਾ ਨਹੀਂ ਚਾਹੁੰਦੇ ਅਸੀਂ ਆਪਣੇ ਕੋਠਿਆਂ ਦੀਆਂ ਛੱਤਾਂ ਉਤੇ ਕਣਕ ਉਗਾ ਲਵਾਂਗੇ । ਹਰ ਸੋਮਵਾਰ ਨੂੰ ਵਰਤ ਰੱਖ ਲਵਾਂਗੇ। ਅੱਜ ਉਸੇ ਵੰਗਾਰ ਦੇ ਸਦਕਾ ਹੀ ਪੰਜਾਬ ਸਰਕਾਰ, ਪੰਜਾਬ ਦਾ ਕਿਸਾਨ ਉਸੇ ਗੱਲ ਦਾ ਨੋਟਿਸ ਲੈ ਕੇ, ਉਸ ਨੂੰ ਅਸੈਪਟ ਕਰਕੇ, ਉਸ ਗੱਲ ਦਾ ਮੂੰਹ ਤੋੜ ਜਵਾਬ ਦੇ ਰਿਹਾ ਹੈ ਜਿਸ ਦੇ ਸਦਕਾ ਅੱਜ ਸਾਰਾ ਹਿੰਦੁਸਤਾਨ ਕਣਕ ਵਿਚ ਹੀ ਨਹੀਂ ਹੋਰ ਖਾਣ ਦੀਆਂ ਵਸਤਾਂ ਵਿਚ ਵੀ ਸਫਲਤਾ ਜਾ ਰਿਹਾ ਹੈ। ਜਿਸ ਦਾ ਸਿਹਰਾ ਨਿਸ਼ਚਿਤ ਰੂਪ ਵਿਚ ਪੰਜਾਬ ਸਰਕਾਰ ਨੂੰ ਜਾਂਦਾ ਹੈ। ਲਿੰਕ ਰੋਡਜ਼ ਦੀ ਗੱਲ ਆਈ ਹੈ। ਦੋ ਸਾਲਾਂ ਦੇ ਅਰਸੇ ਅੰਦਰ ਜਿਸ ਤਰੀਕੇ ਨਾਲ 30529 ਕਿਲੋਮੀਟਰ ਲੰਬੀਆਂ ਸੜਕਾਂ ਵਿਚੋਂ 29376 ਸੜਕਾਂ ਜਿਹੜੀਆਂ ਕਿ ਬੜੇ ਸਾਲ ਪਹਿਲਾਂ ਕਿਸੇ ਜ਼ਮਾਨੇ ਵਿਚ ਬਣੀਆਂ ਸਨ, ਸ਼ਾਇਦ ਉਸ ਦਾ ਕਰੈਡਿਟ ਵੀ ਮਿਤਲ ਸਾਹਿਬ ਲੈਣਾ ਚਾਹੁੰਦੇ ਹਨ ਕਿਉਂ ਕਿ ਉਸ ਵੇਲੇ ਜਨਤਾ ਪਾਰਟੀ ਅਤੇ ਜਨਸੰਘ ਦੀ ਸਰਕਾਰ ਸੀ, ਸਰਦਾਰ ਗੁਰਨਾਮ ਸਿੰਘ ਅਤੇ ਬਾਦਲ ਸਾਹਿਬ ਦੀ ਸਰਕਾਰ ਸੀ। ਮੈਂ ਸਮਝਦਾ ਹਾਂ ਕਿ ਇਲੈਕਸ਼ਨਾਂ ਦੇ ਦੌਰਾਨ ਮੈਂ ਵੀ ਇਨ੍ਹਾਂ ਸੜਕਾਂ ਤੇ ਗਿਆ ਹਾਂ ਅਤੇ ਮੈਂ ਪੰਜਾਬ ਦੀਆਂ ਲਿੰਕ ਸੜਕਾਂ ਵੇਖੀਆਂ ਹਨ। ਮੈਨੂੰ ਇਲੈਕਸ਼ਨਾਂ ਵਿਚ ਹਿਮਾਚਲ ਜਾਣ ਦਾ ਮੌਕਾ ਮਿਲਿਆ ਅਤੇ ਦੂਜੇ ਸੂਬਿਆਂ ਵਿੱਚ ਜਾਣ ਦਾ ਵੀ ਮੌਕਾ ਮਿਲਿਆ । ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਦੇ ਅੰਦਰ ਲਿੰਕ ਸੜਕਾਂ ਦੀ ਜਿਹੜੀ ਹਾਲਤ ਹੈ, ਚਾਹੇ ਉਹ ਨੈਸ਼ਨਲ ਹਾਈਵੇ ਹੋਵੇ, ਸਟੇਟ ਹਾਈਵੇ ਹੋਵੇ ਜਾਂ ਲਿੰਕ ਸੜਕਾਂ ਹੋਣ, ਉਹ ਸਾਰੇ ਹਿੰਦੁਸਤਾਨ ਦੀਆਂ ਸੜਕਾਂ ਦੇ ਨਾਲੋਂ ਚੰਗੀ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਕੀ ਇਹ ਸਾਰੀਆਂ ਤੁਸੀਂ ਬਣਵਾਈਆਂ ਹਨ ?

**ਸ੍ਰੀ ਰਮੇਸ਼ ਦੱਤ ਸ਼ਰਮਾ**: ਸਰਕਾਰ ਨੇ ਬਣਵਾਈਆਂ ਹਨ, ਭੈਣ ਜੀ ਤੁਸੀਂ ਤਾਂ ਬਣਵਾਈਆਂ ਨਹੀਂ। (ਹਾਸਾ) ਇਥੇ ਫੈਕਲ ਪ੍ਰਸਤਾਵ ਬਾਰੇ ਕਾਫੀ ਕੁਝ ਕਿਹਾ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਨਤਾ ਪਾਰਟੀ ਦੀ ਸਰਕਾਰ ਵੇਲੇ ਬਰਨਾਲਾ ਸਾਹਿਬ ਐਗਰੀਕਲਚਰ ਮਨਿਸਟਰ ਸਨ ਅਤੇ ਬਾਦਲ ਸਾਹਿਬ ਮੁੱਖ ਮੰਤਰੀ ਸਨ। ਮੈਨੂੰ ਪਤਾ ਹੈ ਜਿਹੜੇ ਅੱਜ ਇਹ ਜ਼ਿਮੀਦਾਰਾਂ ਦੀ ਗੱਲ ਕਰਦੇ ਹਨ, ਉਸ ਵੇਲੇ ਕੇਵਲ ਦੁਕਾਨਦਾਰਾਂ ਦੀ ਗੱਲ ਹੀ ਕਰਦੇ ਹੁੰਦੇ ਸਨ। ਉਦੋਂ ਇਹ ਗੱਲ ਚਲੀ ਸੀ ਕਿ "ਥੱਲੇ ਬਾਦਲ ਉਤੇ ਬਰਨਾਲਾ, ਆਲੂਆਂ ਤੇ ਦੂਜੀਆਂ ਜਿਣਸਾਂ ਨੂੰ ਕੋਈ ਨਹੀਂ ਪੁੱਛਦਾ, ਕਿਸਾਨਾਂ ਦਾ ਨਿਕਲ ਗਿਆ ਦੀਵਾਲਾ" (ਥੰਪਿੰਗ) । ਇਹ ਵੀ ਕਿਹਾ ਜਾਂਦਾ ਸੀ ਕਿ 'ਥਲੇ ਜੱਟ, ਉਤੇ ਜੱਟ, ਨਰਮਾ ਵਿਕੇ 208"। ਹੁਣ ਸਾਡੇ ਖੇਤੀਬਾੜੀ ਮੰਤਰੀ ਸਰਦਾਰ ਦਿਲਬਾਗ ਸਿੰਘ ਜੀ ਨੇ ਕਿਸਾਨਾਂ ਨੂੰ ਕਿਹਾ ਕਿ "ਥੱਲੇ ਜੱਟ, ਉਪਰ ਜਾਟ, ਨਰਮਾ ਵਿਕੇ 1860" (ਥੰਪਿੰਗ)। ਮੈਨੂੰ ਨਹੀਂ ਪਤਾ ਕਿ ਸਰਦਾਰ ਦਿਲਬਾਗ ਸਿੰਘ ਨੇ ਹਲ ਵਾਹਿਆ ਹੈ ਜਾਂ ਨਹੀਂ ਪਰ ਮਿੱਤਲ ਸਾਹਿਬ ਨੇ ਕਦੀ ਹੱਲ ਨਹੀਂ ਵਾਹਿਆ, ਇਹ ਗੱਲ ਮੈਂ ਜ਼ਾਤੀ ਤੌਰ ਤੇ ਜਾਣਦਾ ਹਾਂ। ਪੰਜਾਬ ਵਿੱਚ ਉੱਨਤ ਗਰਾਮ ਦੀ ਗੱਲ ਆਈ ਹੈ ਮੈਂ ਸਮਝਦਾ ਹਾਂ ਕਿ ਪਹਿਲੀ ਵਾਰ ਪੰਜਾਬ ਦੇ ਵਿੱਚ ਪਿੰਡਾਂ ਵਾਲਿਆਂ ਨੂੰ ਗਰਾਂਟ ਹੀ ਨਹੀਂ ਦਿੱਤੀ ਜਾ ਰਹੀ ਸਗੋਂ ਨੋਟਾਂ ਦੀ ਬਾਰਸ਼ ਕੀਤੀ ਜਾ ਰਹੀ ਹੈ (ਇਕ ਆਵਾਜ਼: ਇਕ ਨੰਬਰ ਦੇ ਜਾਂ ਦੋ ਨੰਬਰ ਦੇ

ਨੋਟਾਂ ਦੀ) ਇਕ ਨੰਬਰ ਦੇ ਨੋਟਾਂ ਦੀ ਸਰਕਾਰੀ ਖਜ਼ਾਨੇ ਵਿਚੋਂ ਜਿਥੋਂ ਤੁਹਾਨੂੰ ਵੀ ਤਨਖਾਹ ਮਿਲਦੀ ਹੈ। ਮੈਨੂੰ ਇਹ ਗੱਲ ਚੰਗੀ ਤਰ੍ਹਾਂ ਯਾਦ ਹੈ ਕਿ ਸਰਪੰਚ ਜਾਂ ਉਸ ਵੇਲੇ ਦੇ ਮੈਂਬਰ 2-2 ਹਜ਼ਾਰ, 3-3 ਹਜ਼ਾਰ ਰੁਪਏ ਦੇ ਕੇ ਗਰਾਂਟਾਂ ਹਾਸਲ ਕਰਦੇ ਸੀ, ਡਿਸਕਰੀਸ਼ਨਰੀ ਗਰਾਂਟ ਵਿਚੋਂ ਕੋਟਾ ਮਿਲਦਾ ਸੀ। ਅੱਜ ਪਿੰਡਾਂ ਵਿੱਚ ਜਿਨ੍ਹਾਂ ਦੀਆਂ ਫਿਰਨੀਆਂ ਪੱਕੀਆਂ ਹੋਈਆਂ ਹਨ, ਨਾਲੀਆਂ ਵੀ ਬਣਨੀਆਂ ਹਨ, ਗਲੀਆਂ ਪਕੀਆਂ ਹੋਣੀਆਂ ਹਨ, ਗਿਆਰਾਂ ਹਜ਼ਾਰ ਕੁਝ ਪਿੰਡਾਂ ਵਿਚੋਂ 6636 ਪਿੰਡਾਂ ਵਿੱਚ ਉਨਤ ਗਰਾਮ ਸਕੀਮ ਅਧੀਨ ਲਿਆ ਕੇ ਲੱਖਾਂ ਹੀ ਰੁਪਏ ਦੀ ਗਰਾਂਟ ਦਿਤੀ ਜਾ ਰਹੀ ਹੈ। ਇਨ੍ਹਾਂ ਗਰਾਂਟਾਂ ਦੇ ਚੈੱਕ ਵੀ ਹੁਣ ਖੁਦ ਮੰਤਰੀ ਸਾਹਿਬਾਨ ਪਿੰਡ ਪਿੰਡ ਜਾ ਕੇ ਉਥੋਂ ਦੇ ਸਰਪੰਚਾਂ ਨੂੰ ਦਿੰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਦੀ ਦੁਹਾਈ ਦੇਣ ਵਾਲਿਓ, ਮੈਨੂੰ ਦੱਸ ਸਕਦੇ ਹੋ ਕਿ ਕੀ ਕਦੇ ਕਿਸੇ ਮੰਤਰੀ ਸਾਹਿਬਾਨ ਨੇ ਉਸ ਵਿਚੋਂ ਕੋਈ ਪੈਸਾ ਲਿਆ ਹੈ। ਪਹਿਲਾਂ 10-10 ਹਜ਼ਾਰ ਰੁਪਏ ਦੀ ਗਰਾਂਟ ਵਿਚੋਂ ਵੀ 2-2-, 3-3 ਹਜ਼ਾਰ ਰੁਪਏ ਅਫਸਰ ਖਾ ਜਾਂਦੇ ਸਨ ਅਤੇ ਸਰਪੰਚਾਂ ਅਤੇ ਮੈਂਬਰਾਂ ਨੂੰ ਕਾਫੀ ਚੱਕਰ ਕੱਟਣੇ ਪੈਂਦੇ ਸਨ ਲੇਕਿਨ ਹੁਣ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਸਰਪੰਚਾਂ ਦੇ ਘਰ ਘਰ ਜਾ ਕੇ ਚੈੱਕ ਦਿਤੇ ਜਾਣ, ਪੰਜਾਬ ਸਰਕਾਰ ਨੇ ਇਹ ਜੋ ਮਾਹੌਲ ਕਾਇਮ ਕੀਤਾ ਹੈ ਇਹ ਬਹੁਤ ਵਧੀਆ ਹੈ ਤਾਂ ਕਿ ਉਹ ਸਰਪੰਚ ਵਾਰ ਵਾਰ ਅਫਸਰਾਂ ਦੇ ਮਗਰ ਨਾ ਘੁੰਮਦਾ ਰਹੇ। ਸਭਾਪਤੀ ਸਾਹਿਬ ਮੈਂ ਇਥੇ ਦੋ ਤਿੰਨ ਹੋਰ ਗੱਲਾਂ ਕਰਨੀਆਂ ਚਾਹੁੰਦਾ ਹਾਂ। ਇੱਥੇ ਕੁਰਪਸ਼ਨ ਬਾਰੇ ਵੀ ਕਿਹਾ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕੁਰਪਸ਼ਨ ਬਾਰੇ ਕਾਫੀ ਕੁਝ ਮੇਰੇ ਵੀਰਾਂ ਨੂੰ ਕਿਹਾ ਹੈ ਕਿ ਪੰਜਾਬ ਸਰਕਾਰ ਦੇ ਮਨਿਸਟਰ ਬੜੇ ਕੁਰੱਪਟ ਹਨ, ਉਨ੍ਹਾਂ ਵਿਚੋਂ ਕਈ ਬੰਦੇ ਅਜਿਹੇ ਹਨ ਜਿਹੜੇ ਖੁਦ ਪਹਿਲਾਂ ਮਨਿਸਟਰ ਰਹਿ ਚੁੱਕੇ ਹਨ। 1985 ਵਿੱਚ ਸਰਦਾਰ ਪ੍ਰੇਮ ਸਿੰਘ ਚੰਦੂਮਾਜਰਾ ਸਹਿਕਾਰਤਾ ਮੰਤਰੀ ਸਨ ਅਤੇ ਉਸ ਸਮੇਂ ਪਿੰਡਾਂ ਦੇ ਲੋਕ ਕੋਆਪਰੇਟਿਵ ਵਿਭਾਗ ਨੂੰ ਕੁਰਪਸ਼ਨ ਵਿਭਾਗ ਕਹਿੰਦੇ ਸਨ ਪਰ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਹੇਠ, ਸਹਿਕਾਰਤਾ ਵਿਭਾਗ ਦੇ ਹੇਠ ਜਿੰਨੇ ਵੀ ਅਦਾਰੇ ਸਪਿਨਫੈਡ, ਮਿਲਕ ਫੈਡ, ਮਾਰਕਫੈਡ, ਹਾਊਸਫੈਡ ਆਉਂਦੇ ਹਨ ਉਹ ਸਾਰੇ ਹੀ ਮੁਨਾਫੇ ਵਿੱਚ ਚਲ ਰਹੇ ਹਨ। ਸਭਾਪਤੀ ਸਾਹਿਬ, ਪਿਛੇ ਜੋ ਲੋਨ ਕੋਆਪਰੇਟਿਵ ਸੁਸਾਇਟੀਜ਼ ਨੂੰ ਦਿਤੇ ਹੋਏ ਸਨ, ਉਨ੍ਹਾਂ ਵਿਚੋਂ 80 ਪ੍ਰਤੀਸ਼ਤ ਤੋਂ ਵੱਧ ਦੀ ਰਿਕਵਰੀ ਕਿਸਾਨਾਂ ਨੂੰ ਵਾਪਸ ਕੀਤੀ ਹੈ, ਇਸਦਾ ਕੀ ਕਾਰਨ ਹੈ। ਸਭਾਪਤੀ ਸਾਹਿਬ, ਹੁਣ ਕਿਸਾਨਾਂ ਕੋਲ ਪੈਸਾ ਹੈ। ਇਤਨੀ ਵੱਡੀ ਰਿਕਵਰੀ ਆਪਣੇ ਆਪ ਵਿੱਚ ਇਕ ਰਿਕਾਰਡ ਹੈ। ਅੱਜ ਆਪੋਜੀਸ਼ਨ ਜਾਂ ਹੋਰ ਪਬਲਿਕ ਦੇ ਕਿਸੇ ਮੈਂਬਰ ਨੇ ਕਦੇ ਇਹ ਨਹੀਂ ਕਿਹਾ ਕਿ ਇਹ ਕੋਆਪ-ਰੇਟਿਵ ਵਿਭਾਗ ਦੀ ਥਾਂ ਕੁਰਪਸ਼ਨ ਵਿਭਾਗ ਹੈ, ਇਸਦਾ ਰੀਵਾਰਡ ਸ੍ਰੀ ਸੱਜਣ ਕੁਮਾਰ ਜਾਖੜ ਜੀ ਨੂੰ ਜਾਂਦਾ ਹੈ, ਸਰਦਾਰ ਬੇਅੰਤ ਸਿੰਘ ਜੀ ਨੂੰ ਜਾਂਦਾ ਹੈ।

ਪਿਛਲੀ ਵਾਰ ਬੜਾ ਰੌਲਾ ਪਾਇਆ ਗਿਆ ਸੀ ਕਿ ਸਿਖਿਆ ਵਿਭਾਗ ਵਿੱਚ ਬਦਲੀਆਂ ਲਈ ਪੈਸੇ ਲਏ ਗਏ ਹਨ, ਟਰਾਂਸਪੋਰਟ ਵਿੱਚ ਬੜਾ ਪੈਸਾ ਲਿਆ ਗਿਆ ਹੈ। ਕੀ ਕੋਈ ਦੱਸ ਸਕਦਾ ਹੈ ਕਿ ਇਸ ਵੇਰ ਐਜੂਕੇਸ਼ਨ ਵਿਭਾਗ ਵਿੱਚ ਜਾਂ ਹੋਰ ਵਿਭਾਗਾਂ ਵਿੱਚ ਬਦਲੀਆਂ ਸਮੇਂ ਕੋਈ ਪੈਸਾ ਲਿਆ ਗਿਆ ਹੈ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਕੋਈ ਵੀ ਅਜਿਹਾ ਆਦਮੀ ਆ ਕੇ ਇਹ ਨਹੀਂ ਕਹਿ ਸਕਦਾ ਕਿ ਉਸਨੇ ਪੈਸੇ ਦੇ ਕੇ ਬਦਲੀ ਕਰਵਾਈ ਹੈ। ਮੇਰੇ ਆਪਣੇ ਇਲਾਕੇ ਵਿਚ 25 ਬਦਲੀਆਂ ਹੋਈਆਂ ਹਨ ਅਤੇ ਕੋਈ ਵੀ ਇਹ ਆ ਕੇ ਨਹੀਂ ਕਹਿ ਸਕਦਾ ਕਿ ਮੈਂ ਪੈਸੇ ਦੇ ਕੇ ਬਦਲੀ ਕਰਵਾਈ ਹੈ। ਅਗਰ ਕੋਈ ਵੀ ਇਹ ਸਿੱਧ ਕਰ ਦੇਵੇ ਤਾਂ ਮੈਂ ਸਜ਼ਾ ਭੁਗਤਣ ਲਈ ਤਿਆਰ ਹਾਂ।

ਸਭਾਪਤੀ ਸਾਹਿਬ, ਇਸ ਗੱਲ ਦੇ ਬਾਵਜੂਦ ਕਿ ਪੰਜਾਬ ਦੀ ਮਾਲੀ ਹਾਲਤ ਜਿਹੜੀ 500 ਕਰੋੜ ਰੁਪਏ ਦੇ ਘਾਟੇ ਦਾ ਬਜਟ ਸਰਕਾਰ ਦਾ ਸੀ ਅਤੇ ਮਈ ਦੇ ਮਹੀਨੇ ਵਿੱਚ ਕੁਦਰਤੀ ਆਫਤ ਪੈ ਗਈ,

[ਸ੍ਰੀ ਰਮੇਸ਼ ਦੱਤ ਸ਼ਰਮਾ]

ਇੰਨੇ ਹੜ੍ਹ ਆਏ ਜਿਸ ਦੇ ਵਿੱਚ ਅੱਧੇ ਤੋਂ ਜ਼ਿਆਦਾ ਪੰਜਾਬ ਡੁੱਬ ਗਿਆ ਅਤੇ ਫਸਲਾਂ ਦਾ ਬਹੁਤ ਨੁਕਸਾਨ ਹੋਇਆ। ਇਸ ਨੂੰ ਪੂਰਾ ਕਰਨ ਵਾਸਤੇ ਨਿਸ਼ਚਿਤ ਰੂਪ ਵਿਚ ਜਿਸ ਤਰੀਕੇ ਨਾਲ ਸਰਕਾਰ ਨੇ ਕੰਮ ਕਰਕੇ ਹਾਲਾਤ ਨੂੰ ਮੁੜ ਨਾਰਮਲ ਕੀਤੇ ਹਨ, ਇਸਦਾ ਕਰਡਿਟ ਵੀ ਅੱਜ ਦੀ ਸਰਕਾਰ ਅਤੇ ਸਰਦਾਰ ਬੇਅੰਤ ਸਿੰਘ ਜੀ ਨੂੰ ਹੀ ਜਾਂਦਾ ਹੈ। ਇਸੇ ਤਰੀਕੇ ਦੇ ਨਾਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਹਾਨੂੰ ਤਾਂ ਅੱਜ ਇਹ ਮਾੜਾ ਲਗਣਾ ਹੀ ਹੈ ਕਿਉਂਕਿ ਚੰਗੀਆਂ ਗੱਲਾਂ ਸੁਣਨ ਦੀ ਤੁਹਾਨੂੰ ਜਾਚ ਨਹੀਂ। ਸਭਾਪਤੀ ਸਾਹਿਬ, ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਅਜੋਕਾ ਪੰਜਾਬ ਜੋ ਖਿੜਿਆ ਪੰਜਾਬ ਸੀ, ਜਿਸ ਦੇ ਹਾਲਾਤ ਬੜੇ ਖਰਾਬ ਸੀ ਅਤੇ ਸਾਰਾ ਦੇਸ਼ ਚਿੰਤਤ ਸੀ, ਉਸ ਨੇ ਹਰ ਪੱਖ ਤੋਂ ਤਰੱਕੀ ਕੀਤੀ ਹੈ। ਚਾਹੇ ਐਜੂਕੇਸ਼ਨ ਦਾ ਡਿਪਾਰਟਮੈਂਟ ਲਓ, ਚਾਹੇ ਬਿਜਲੀ ਦਾ ਡਿਪਾਰਟਮੈਂਟ ਲਓ, ਰੋਪੜ ਥਰਮਲ ਪਲਾਂਟ, ਗੁਰੂ ਗੋਬਿੰਦ ਸਿੰਘ ਥਰਮਲ ਪਲਾਂਟ ਜੋ ਮਿੱਤਲ ਸਾਹਿਬ ਦੇ ਨੱਕ ਦੇ ਥੱਲੇ ਹੈ ਅਤੇ ਮੇਰੇ ਹਲਕੇ ਵਿਚ ਪੈਂਦਾ ਹੈ ਉਸਦਾ 5ਵਾਂ ਅਤੇ 6ਵਾਂ ਯੂਨਿਟ ਚਾਲੂ ਕੀਤਾ ਗਿਆ ਜਿਸ ਕਾਰਨ 43 ਪ੍ਰਤੀਸ਼ਤ ਬਿਜਲੀ ਪੂਰੀ ਕਰ ਦਿੱਤੀ ਗਈ ਹੈ। ਰੋਪੜ ਥਰਮਲ ਪਲਾਂਟ ਹੁਣ ਪੂਰੀ ਕਪੈਸਿਟੀ ਨਾਲ ਚੱਲ ਰਿਹਾ ਹੈ। ਇਸੇ ਤਰੀਕੇ ਨਾਲ ਬਠਿੰਡੇ ਵਿਚ ਵੀ 5ਵਾਂ, ਅਤੇ 6ਵਾਂ ਯੂਨਿਟ ਚਾਲੂ ਕਰ ਦਿੱਤਾ ਗਿਆ ਹੈ। ਇਹ ਐਸ.ਵਾਈ.ਐਲ. ਦੀ ਗੱਲ ਕਰਦੇ ਹਨ। ਰਾਵੀ ਦੇ ਪਾਣੀ ਦੀ ਕਿਸੇ ਨੇ ਵਿਰੋਧਤਾ ਨਹੀਂ ਕੀਤੀ। ਜਿਹੜਾ ਪਾਣੀ ਪਾਕਿਸਤਾਨ ਨੂੰ ਜਾਂਦਾ ਸੀ, 18 ਅਪਰੈਲ 1974 ਨੂੰ ਜਿਹੜਾ ਪਾਣੀ ਪਾਕਿਸਤਾਨ ਨੂੰ ਜਾਂਦਾ ਸੀ, ਉਸ ਨੂੰ ਹਿੰਦਸਤਾਨ ਵੱਲ ਮੋੜਿਆ ਤਾਂ ਕਿਸੇ ਨੇ ਵੀ ਸਰਕਾਰ ਨੂੰ ਕਰੈਡਿਟ ਦੇਣ ਦੀ ਕੋਸ਼ਿਸ਼ ਨਹੀਂ ਕੀਤੀ। ਜਨਤਾ ਪਾਰਟੀ ਔਰ ਅਕਾਲੀ ਦਲ ਦੀ ਸਰਕਾਰ ਵੱਲੋਂ ਸਿਰਫ 95 ਕਰੋੜ ਦਾ ਪ੍ਰਾਜੈਕਟ ਸੀ, ਉਸ ਵਾਸਤੇ ਥੋੜਾ ਜਿਹਾ ਪੈਸਾ ਲਾ ਕੇ ਸ਼ੁਰੂ ਕਰ ਦਿੱਤਾ ਅਤੇ ਹੁਣ ਪੰਜਾਬ ਸਰਕਾਰ ਨੂੰ 20 ਹਜ਼ਾਰ ਕਰੋੜ ਦਾ ਪ੍ਰਾਜੈਕਟ ਚਾਲੂ ਕਰਨਾ ਪੈਣਾ ਹੈ। (ਵਿਘਨ)

ਮੈਂ ਕਹਿਣਾ ਚਾਹੁੰਦਾ ਹਾਂ ਕਿ ਜਲੰਧਰ ਦੇ ਇਲੈਕਸ਼ਨ ਵਿਚ ਅਸਿੱਧੇ ਤਰੀਕੇ ਨਾਲ ਬਾਦਲ ਅਕਾਲੀ ਦਲ ਨੇ ਸਮਝੌਤਾ ਕਰਕੇ ਆਪਣੀ ਪਰਸਨਲ ਭੁੱਖ ਦੀ ਪੂਰਤੀ ਕਰਕੇ ਆਪਣਾ ਉਮੀਦਵਾਰ ਖੜਾ ਕੀਤਾ। ਵਿਘਨ (ਸ਼ੋਰ) ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਹਿੱਤ ਦੀ ਖਾਤਰ, ਪੰਜਾਬ ਦੇ ਲੋਕਾਂ ਦੀ ਹਿੱਤ ਦੇ ਖਾਤਰ.......

(ਇਸ ਸਮੇਂ ਬੀ.ਜੇ.ਪੀ ਦੇ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਨੇ ਪੰਜਾਬ ਦੇ ਲੋਕਾਂ ਨੂੰ ਬਚਾਉਣ ਵਾਸਤੇ ਕੰਮ ਕੀਤਾ ਹੈ, ਅਮਨ ਸ਼ਾਂਤੀ ਕਾਇਮ ਕਰਕੇ ਦਿੱਤੀ ਹੈ ਅਤੇ ਜਿਹੜਾ ਆਦਮੀ ਆਪਣੇ ਘਰ ਪਸ਼ੂ ਨੂੰ ਹੱਲ ਵਾਹੁਣ ਤੋਂ ਬਾਅਦ ਸ਼ਾਬਾਸ਼ੀ ਦਿੰਦਾ ਹੈ ਤਾਂ ਉਸ ਦੀ ਇੱਜ਼ਤ ਕਰਨੀ ਚਾਹੀਦੀ ਹੈ। ਉਹ ਪੰਜਾਬ ਦੇ ਅਮਨ ਦਾ ਮਸੀਹਾ ਹੈ। ਮੈਂ ਉਸ ਦੀ ਮਦਦ ਕਰਾਂਗਾ। ਮੈਂ ਇਹ ਬਿਨਾਂ ਝਿਜਕ ਤੋਂ ਕਹਿਣਾ ਚਾਹੁੰਦਾ ਹਾਂ ਅਤੇ ਇਹ ਗੱਲ ਕਹਿਣ ਵਿਚ ਕੋਈ ਸ਼ਰਮ ਮਹਿਸੂਸ ਨਹੀਂ ਕਰਦਾ ਔਰ ਐਪਰੀਸ਼ੀਏਟ ਕਰਦਾ ਹਾਂ। ਬੀ.ਜੇ.ਪੀ. ਵਾਲੇ ਕਹਿੰਦੇ ਸਨ ਕਿ ਜਿਹੜੀ ਸਰਕਾਰ ਆਉਣ ਵਾਲੀ ਹੈ, ਤੁਸੀਂ ਉਸ ਪਾਸੇ ਨੱਠ ਜਾਂਦੇ ਹੋ ਕਿਉਂਕਿ ਤੁਹਾਨੂੰ ਆਦਤ ਹੈ। (ਵਿਘਨ) ਹਿਮਾਚਲ ਵਿਚ ਤੁਹਾਨੂੰ ਹਰਾਇਆ, ਯੂ.ਪੀ. ਵਿਚ ਹਰਾਇਆ, ਮੱਧ ਪ੍ਰਦੇਸ਼ ਵਿਚ ਹਰਾਇਆ। ਇਹ ਫੈਸਲਾ ਮੈਂ ਦੇਸ਼ ਦੇ ਹਿੱਤ ਵਾਸਤੇ ਅਤੇ ਪੰਜਾਬ ਦੇ ਹਿੱਤ ਵਾਸਤੇ ਲਿਆ ਹੈ। (ਥੰਪਿੰਗ) ।

(ਇਸ ਸਮੇਂ ਬੀ.ਜੇ.ਪੀ. ਦੇ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ)

**Shri Madan Mohan Mittal** : Point of order, Sir. Please allow me to speak.

**ਸ੍ਰੀ ਸਭਾਪਤੀ** : ਤੁਸੀਂ ਬੈਠ ਜਾਓ। ਡਾਕਟਰ ਜੀ, ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ। No personel attacks.

**Shri Madan Mohan Mittal** : We have right to Speak. (*Interruption*) (Noice)

**ਡਾਕਟਰ ਰਮੇਸ਼ ਦੱਤ ਸ਼ਰਮਾ** : ਮੈਂ ਪਹਿਲਾਂ ਨਹੀਂ ਬੋਲਿਆ। ਜੇ ਤੁਹਾਨੂੰ ਕਹਿਣ ਦੀ ਆਦਤ ਹੈ ਤਾਂ ਸੁਣਨ ਦੀ ਵੀ ਹੋਣੀ ਚਾਹੀਦੀ ਹੈ। (ਥੰਪਿੰਗ)

**Shri Madan Mohan Mittal** : Please allow me to speak.

**Mr. Chairman** : Mittal ji please sit down. ਡਾਕਟਰ ਜੀ, ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਪੰਜਾਬ ਵਿਚ ਕਾਫੀ ਤਰੱਕੀ ਹੋਈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਫਿਰੋਜ਼ਪੁਰ ਔਰ ਗੁਰਦਾਸਪੁਰ ਅੰਦਰ ਇੰਜੀਨੀਅਰਿੰਗ ਕਾਲਜ ਖੁੱਲ ਗਿਆ ਹੈ। ਜਲੰਧਰ ਵਿਚ ਮੈਡੀਕਲ ਕਾਲਜ ਖੁੱਲ ਗਿਆ ਹੈ। ਪੰਜਾਬ ਵਿਚ 425 ਸਕੂਲ ਅਪਗਰੇਡ ਕੀਤੇ ਗਏ ਹਨ ਜਿਨ੍ਹਾਂ ਵਿਚ ਹਾਈ ਅਤੇ ਮਿਡਲ ਸਕੂਲ ਸ਼ਾਮਿਲ ਹਨ। ਜਿਸ ਤਰੀਕੇ ਨਾਲ ਪੰਜਾਬ ਵਿਚ ਆਤੰਕਵਾਦ ਕਾਰਨ ਸਕੂਲਾਂ ਵਿੱਚ ਪੜ੍ਹਾਈ ਬੰਦ ਹੋ ਗਈ ਸੀ, ਨੈਸ਼ਨਲ ਐਂਥਮ ਬੰਦ ਹੋ ਚੁੱਕਾ ਸੀ, ਉਹ ਹਾਲਾਤ ਹੁਣ ਠੀਕ ਹੋ ਚੁੱਕੇ ਹਨ। ਪੰਜਾਬ ਅੰਦਰ ਅਨ-ਇੰਪਲਾਇਮੈਂਟ ਨੂੰ ਦੂਰ ਕਰਨ ਵਾਸਤੇ ਪੰਜਾਬ ਸਰਕਾਰ ਨੇ ਜਿਸ ਤਰੀਕੇ ਨਾਲ ਭਰਤੀ ਸ਼ੁਰੂ ਕੀਤੀ ਹੈ, ਉਸ ਤਰੀਕੇ ਨਾਲ ਲੋਕਾਂ ਨੂੰ......... (ਵਿਘਨ) (ਸ਼ੋਰ)

**ਸ੍ਰੀ ਸਭਾਪਤੀ** : ਡਾਕਟਰ ਜੀ, ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਮੈਨੂੰ ਕਿਹਾ ਗਿਆ ਹੈ ਕਿ ਕੋਈ ਗੱਲ ਨਾ ਕਰੋ। ਇਹ ਗੱਲ :--

ਹਮਕੋ ਖਾਮੋਸ਼ ਹੀ ਰਹਿਨੇ ਦੋ ਯਹੀ ਬਿਹਤਰ ਹੈ।
ਲਬ ਹਿਲੇਂਗੇ ਤੋਂ ਉਤਰ ਜਾਏਗਾ ਚਿਹਰਾ ਕਿਤਨਾ।

**ਸ੍ਰੀ ਸਭਾਪਤੀ** : ਮਿੱਤਲ ਸਾਹਿਬ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸ੍ਰੀ ਮਦਨ ਮੋਹਨ ਮਿੱਤਲ** : ਚੇਅਰਮੈਨ ਸਾਹਿਬ, ਇਥੇ ਹਾਊਸ ਦੀ ਮਰਿਆਦਾ ਹੈ। ਤੁਸੀਂ ਸਪੀਕਰ ਦੀ ਕੁਰਸੀ ਤੇ ਬੈਠੇ ਹੋ। ਤੁਸੀਂ ਇਸ ਕਰਕੇ ਖੁਸ਼ ਹੋ ਰਹੇ ਹੋ ਕਿ ਕਾਂਗਰਸ ਪਾਰਟੀ ਦੀਆਂ ਘੋੜੀਆਂ ਗਾਈਆਂ ਜਾ ਰਹੀਆਂ ਹਨ। ਮੈਂ ਬੋਲਣਾ ਨਹੀਂ ਸੀ ਚਾਹੁੰਦਾ। ਮੈਂ ਸਮਝਦਾ ਸੀ ਤੁਸੀਂ ਖੁਦ ਚੈਕ ਕਰੋਗੇ। ਮੈਂ ਮਜ਼ਬੂਰ ਹੋ ਕੇ ਬੋਲਣ ਲੱਗਿਆ ਹਾਂ। Whether the matter is being discussed here as per Governor's Address (Interruption)
ਕੀ ਇਹ ਗਵਰਨਰ ਐਡਰੈਸ ਤੇ ਬਹਿਸ ਹੋ ਰਹੀ ਹੈ ? ਚੇਅਰਮੈਨ ਸਾਹਿਬ, ਪਹਿਲੀ ਗਲ ਤਾਂ ਮੈਂ ਇਹ

[ਸ੍ਰੀ ਮਦਨ ਮੋਹਨ ਮਿੱਤਲ]

ਕਹਿੰਦੀ ਹੈ ਕਿ ਇਹ ਵਿਅਕਤੀ ਆਪਣੀ ਪਰਸਨਲ ਐਕਸਪਲੇਨੇਸ਼ਨ ਦੇ ਰਿਹਾ ਹੈ। ਨੰਬਰ-ਦੋ ਇਹ ਜੋ ਇਥੇ ਚਰਚਾ ਹੋ ਰਹੀ ਹੈ ਕੀ ਇਹ ਕੋਈ ਪੁਲੀਟੀਕਲ ਪਾਰਟੀਆਂ ਦੀ ਚਰਚਾ ਹੋ ਰਹੀ ਹੈ? ਜੇਕਰ ਪੁਲੀਟੀਕਲ ਪਾਰਟੀਆਂ ਦੀ ਪਾਲਿਸੀ ਦੀ ਗੱਲ ਹੁੰਦੀ ਤਾਂ (*Interruption*)

**Shri Ramesh Dutt Sharma**: He is not relevent.

**Shri Madan Mohan Mittal** : I know what is relevant and irrelevent but let me raise it.

ਚੇਅਰਮੈਨ ਸਾਹਿਬ, ਇਹ ਗੱਲਾਂ ਜੋ ਇਥੇ ਉਠਾਉਂਦੇ ਰਹੇ ਹੋ ਇਹ ਸਦਨ ਦੇ ਪਵਿੱਤਰ ਹਾਊਸ ਵਿੱਚ ਉਠਾਉਣ ਵਾਲੀਆਂ ਨਹੀਂ ਹਨ। ਕੁੱਝ ਗੱਲਾਂ ਜੋ ਕਹੀਆਂ ਗਈਆਂ ਹਨ ਅਤੇ ਕੁੱਝ ਨਾ ਲਿਆ ਗਿਆ ਹੈ। ਕੱਲ ਹਾਊਸ ਵਿੱਚ ਬਹਿਸ ਹੋਈ ਹੈ, ਮੁੱਖ ਮੰਤਰੀ ਸਾਹਿਬ ਨੇ ਕਿਹਾ ਕਿ ਇਹ ਗੱਲਾਂ ਕਿਸੇ ਦੇ ਨਾਂ ਤੇ ਨਹੀਂ ਹੋਣੀਆਂ ਚਾਹੀਦੀਆਂ। ਇਥੇ ਨਾਂ ਲੀਤੇ ਗਏ। ਮੈਂ ਸਮਝਦਾ ਸੀ ਕਿ ਤੁਸੀਂ ਜਾਣ ਗਏ ਹੋ। ਤੁਸੀਂ ਜਿਸ ਤਰ੍ਹਾਂ ਹਾਊਸ ਚਲਾ ਰਹੇ ਸੀ ਬਾਕੀ ਦੇ ਮੈਂਬਰ ਖੁਸ਼ ਹੋ ਰਹੇ ਸੀ। ਜਿਹੜਾ ਹਾਊਸ ਦਾ ਮੈਂਬਰ ਨਹੀਂ, ਕੋਈ ਉਸ ਦਾ ਨਾਂ ਇਸ ਹਾਊਸ ਵਿੱਚ ਲੈ ਨਹੀਂ ਸਕਦਾ ਕਿਉਂਕਿ ਉਹ ਡਿਫੈਂਡ ਨਹੀਂ ਕਰ ਸਕਦੇ। ਤੁਸੀਂ ਉਨ੍ਹਾਂ ਤੇ ਰੋਕ ਕਿਉਂ ਨਹੀਂ ਲਗਾਈ?

**ਸ੍ਰੀ ਸਭਾਪਤੀ**: ਮਿੱਤਲ ਜੀ, ਤੁਸੀਂ ਪੁਆਇੰਟ ਆਫ ਆਰਡਰ ਵਾਲੀ ਗੱਲ ਨਹੀਂ ਕਰ ਰਹੇ।

**ਸ੍ਰੀ ਮਦਨ ਮੋਹਨ ਮਿੱਤਲ**: ਇਹ ਪੰਜਾਬ ਦੀ ਗੱਲ ਨਹੀਂ ਕਰ ਰਹੇ ਹਨ। ਇਹ ਪਰਸਨਲ ਐਕਸਪਲੇਨੇਸ਼ਨ ਦੇ ਰਹੇ ਸੀ ਉਹ ਅਦਾਲਤ ਵਿਚ ਚਲਾ ਗਿਆ ਹੈ। It is a subjudice matter.

**ਸ੍ਰੀ ਸਭਾਪਤੀ**: ਰਮੇਸ਼ ਦੱਤ ਜੀ, ਤੁਸੀਂ ਸ਼ੁਰੂ ਕਰੋ।

**ਸ੍ਰੀ ਰਮੇਸ਼ ਦੱਤ ਸਰਮਾ**: ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ:--

ਹਮਕੋ ਖਾਮੋਸ਼ ਹੀ ਰਹਿਨੇ ਦੋ, ਯਹੀ ਬਿਹਤਰ ਹੈ।
ਲਬ ਹਿਲੇਂਗੇ ਤੋਂ ਉਤਰ ਜਾਏਗਾ ਚਿਹਰਾ ਕਿਤਨਾ।
ਮੁਝੇ ਕਿਆ ਖਬਰ ਥੀ ਐ ਅਮੀਰੇ ਸ਼ਹਿਰ ਤੇਰੇ ਦੌਰ ਮੇਂ ਸਾਂਸ ਲੇਨਾ
ਜ਼ੁਰਮ, ਜੀਨਾ ਹਾਦਸਾ ਹੋ ਜਾਏਗਾ।

ਚੇਅਰਮੈਨ ਸਾਹਿਬ, ਜਿਸ ਤਰੀਕੇ ਨਾਲ ਪੰਜਾਬ ਦੇ ਹਾਲਾਤ ਬਦਲੇ, ਹੁਣ ਪੰਜਾਬ ਹਰ ਪ੍ਰਕਾਰ ਦੇ ਨਾਲ ਅਮਨ ਸ਼ਾਂਤੀ ਤੋਂ ਬਾਅਦ ਮੁੜਕੇ ਡਿਵੈਲਪਮੈਂਟ ਲਈ ਹੋਰ ਅਗਰਸਰ ਹੋਇਆ ਹੈ। ਚਾਹੇ ਬਿਜਲੀ ਦਾ ਖੇਤਰ, ਚਾਹੇ ਸੜਕਾਂ ਦਾ ਖੇਤਰ, ਚਾਹੇ ਉੱਨਤ ਗਰਾਮ ਖੇਤਰ ਹੈ, ਚਾਹੇ ਹੋਰ ਹੈ, ਪੰਜਾਬ ਨੂੰ ਤਰੱਕੀ ਵਿੱਚ ਲਿਆਉਣ ਲਈ ਸਰਕਾਰ ਨੇ, ਸਰਦਾਰ ਬੇਅੰਤ ਸਿੰਘ ਜੀ ਨੇ ਪੂਰਾ ਪ੍ਰਯਤਨ ਕੀਤਾ। ਇੰਜਨੀਅਰਿੰਗ ਕਾਲਜ ਗੁਰਦਾਸਪੁਰ, ਫਿਰੋਜ਼ਪੁਰ ਅਤੇ ਜਲੰਧਰ ਵਿਖੇ ਮੈਡੀਕਲ ਕਾਲਜ ਖੋਲੇ। ਇਹ ਸਭ ਕੁਝ ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬੀਆਂ ਲਈ ਕੀਤਾ। ਸਰਦਾਰ ਬੇਅੰਤ ਸਿੰਘ ਜੀ ਨੇ ਨਾ ਸਿਰਫ ਪੰਜਾਬ ਪੰਜਾਬੀਆਂ ਨੂੰ ਬਚਾਇਆ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਨੂੰ ਬਚਾਇਆ। (ਥੰਪਿੰਗ) ਹਰ ਗੱਲ ਦਾ ਨੁਕਸ ਕੱਢਣਾ ਮੈਂ ਚੰਗਾ ਨਹੀਂ ਸਮਝਦਾ। ਮੈਂ ਸਮਝਦਾ ਹਾਂ ਕਿ ਪਾਕਿਸਤਾਨ ਨੇ

ਪੰਜਾਬ ਦੇ ਖਾੜਕੂਆਂ ਨੂੰ ਏ.ਕੇ. 47 ਅਤੇ ਏ.ਕੇ. 74 ਫੜਾ ਕੇ ਪੰਜਾਬ ਨੂੰ ਤੋੜਨ ਦੀ ਕੋਸ਼ਿਸ਼ ਕੀਤੀ ਹੈ। ਇਸ ਦੇਸ਼ ਨੂੰ ਗੁਲਾਮ ਕਰਨ ਦੀ ਕੋਸ਼ਿਸ਼ ਕੀਤੀ ਗਈ। ਮੈਂ ਸਮਝਦਾ ਹਾਂ ਕਿ ਅਕਾਲੀ ਦਲਾਂ ਦੀਆਂ ਜਿੰਨੀਆਂ ਸਰਕਾਰਾਂ ਪੰਜਾਬ ਦੇ ਅੰਦਰ 4-5 ਵਾਰੀ ਬਣੀਆਂ, ਬਹੁਤ ਸਾਰੀਆਂ ਪਾਰਟੀਆਂ ਦੀ ਉਨ੍ਹਾਂ ਨਾਲ ਸਾਂਝ ਰਹੀ ਹੈ, ਉਹ ਪਾਰਟੀਆਂ ਇਸ ਤਰੀਕੇ ਦੀ ਸਾਂਝ ਦੀ ਫਿਰ ਕੋਸ਼ਿਸ਼ ਕਰਨਗੀਆਂ। ਉਨ੍ਹਾਂ ਨੇ 1984 ਦੇ ਬਾਅਦ ਹਿੰਦੁਸਤਾਨ ਦੇ ਸੰਵਿਧਾਨ ਨੂੰ ਤੋੜਿਆ। ਪੰਜਾਬ ਦੇ ਦੇਸ਼ ਦੇ ਲੋਕਾਂ ਨੇ ਇਸ ਗੱਲ ਨੂੰ ਸਮਝਿਆ। ਮੈਂ ਸਮਝਦਾ ਹਾਂ ਕਿ ਕਿਸ ਤਰੀਕੇ ਦੇ ਨਾਲ ਅੱਜ ਹਿੰਦੁਸਤਾਨ ਵਿੱਚ ਮੁੜਕੇ ਸ਼ਾਂਤੀ ਬਹਾਲ ਕੀਤੀ ਗਈ। ਅੱਜ ਪਾਕਿਸਤਾਨ ਦੁਆਰਾ, ਅਮਰੀਕਾ ਦੁਆਰਾ ਹਿਊਮੈਨ ਰਾਈਟ ਦੀ, ਪੰਜਾਬ ਦੇ ਅੰਦਰ, ਉਲੰਘਣਾ ਦੀ ਗੱਲ ਕੀਤੀ ਜਾ ਰਹੀ ਹੈ। ਐਡਾ ਵਾ-ਵੇਲਾ ਮਚਾਇਆ ਜਾ ਰਿਹਾ ਹੈ, ਸਾਰੇ ਸਿੱਖਾਂ ਦੀਆਂ ਕੁਰਬਾਨੀਆਂ ਨੂੰ ਭੁਲ ਕੇ, ਹਿੰਦੁਸਤਾਨ ਦੀ ਦੇਸ਼ ਭਗਤ ਸਰਕਾਰ ਦਾ ਹੱਥ ਛੱਡ ਕੇ ਕਲਿੰਟਨ ਦਾ ਹੱਥ ਫੜਨ ਦੀ ਕੋਸ਼ਿਸ਼ ਜਿਹੜੀ ਕੀਤੀ ਜਾ ਰਹੀ ਹੈ, ਮੈਂ ਸਮਝਦਾ ਹਾਂ ਕਿ ਇਸ ਹਾਊਸ ਦੇ ਵਿੱਚ ਉਸ ਦੀ ਨਖੇਧੀ ਹੋਣੀ ਚਾਹੀਦੀ ਹੈ। ਉਨਾਂ ਲੋਕਾਂ ਜਿਨ੍ਹਾਂ ਦੀ ਉਨ੍ਹਾਂ ਨਾਲ ਸਾਂਝ ਪਾਈ ਹੈ ਜਾਂ ਪੈ ਰਹੀ ਹੈ, ਤੋਂ ਬੱਚ ਕੇ ਰਹਿਣਾ ਚਾਹੀਦਾ ਹੈ ਨਹੀਂ ਤਾਂ ਕਈ ਵਾਰੀ ਕਣਕ ਨਾਲ ਘੁੰਣ ਵੀ ਪੀਸ ਹੋ ਜਾਂਦਾ ਹੈ। ਹਿੰਦੁਸਤਾਨ ਨੇ ਹਜ਼ਾਰਾਂ, ਲੱਖਾਂ ਕੁਰਬਾਨੀਆਂ ਦੇ ਕੇ ਅਜ਼ਾਦੀ ਲਈ ਹੈ। ਸਾਡੇ ਲੋਕਾਂ ਨੇ ਆਪਣੀਆਂ ਜਾਨਾਂ ਦੀਆਂ ਕੁਰਬਾਨੀਆਂ ਦੇ ਕੇ ਹਿੰਦੁਸਤਾਨ ਦੀ ਅਜ਼ਾਦੀ ਹਾਸਲ ਕੀਤੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਮਹਾਨ ਨੇਤਾ ਰਾਸ਼ਟਰ ਪਿਤਾ ਮਹਾਤਮਾਂ ਗਾਂਧੀ ਜੀ, ਸੁਭਾਸ਼ ਚੰਦਰ ਜੀ ਬੋਸ਼, ਪੰਡਿਤ ਜਵਾਹਰ ਲਾਲ ਜੀ ਨਹਿਰੂ, ਸ਼ਾਸਤਰੀ ਜੀ ਚੰਦਰ ਸ਼ੇਖਰ ਅਜ਼ਾਦ, ਸ਼ਹੀਦ ਭਗਤ ਸਿੰਘ, ਸ਼ਹੀਦ ਉਧਮ ਸਿੰਘ ਨੇ ਇਸ ਹਿੰਦੁਸਤਾਨ ਨੂੰ ਅਜ਼ਾਦ ਕਰਾਉਣ ਦੇ ਲਈ ਆਪਣੀਆਂ ਕੁਰਬਾਨੀਆਂ ਦਿੱਤੀਆਂ ਔਰ ਆਪਣੀਆਂ ਕੁਰਬਾਨੀਆਂ ਦੇ ਕੇ ਸਾਨੂੰ ਅਜ਼ਾਦੀ ਲੈ ਕੇ ਦਿੱਤੀ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਦੀ ਤਾਰੀਖ ਦੇ ਅੰਦਰ ਪੰਜਾਬ ਦੇ ਅੰਦਰ ਸਾਰੇ ਲੋਕਾਂ ਨੇ ਮਿਲ ਕੇ ਜਿਸ ਤਰੀਕੇ ਦੇ ਨਾਲ ਪੰਜਾਬ ਦੇ ਅੰਦਰ ਸਰਕਾਰ ਨੇ, ਸਰਦਾਰ ਬੇਅੰਤ ਸਿੰਘ ਜੀ ਨੇ ਸਾਰਿਆਂ ਲਕਾਂ ਦੇ ਸਹਿਯੋਗ ਨਾਲ ਪੰਜਾਬ ਦੇ ਵਿੱਚ ਅਮਨ ਕਾਇਮ ਕੀਤਾ ਹੈ, ਆਉਣ ਵਾਲੀ ਜੈਨਰੇਸ਼ਨ ਅੱਜ ਦੀ ਸਰਕਾਰ ਦੀ ਹਮੇਸ਼ਾਂ ਰਿਣੀ ਰਹੇਗੀ। (ਥੰਪਿੰਗ)

ਸ਼੍ਰੀ ਸਭਾਪਤੀ : ਵਾਈਂਡ ਅੱਪ ਕਰੋ, ਡਾਕਟਰ ਸਹਿਬ।

ਸ਼੍ਰੀ ਰਮੇਸ਼ ਦੱਤ ਸ਼ਰਮਾ : ਇਸ ਦੇ ਨਾਲ, ਚੇਅਰਮੈਨ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਉੱਨਤ ਗਰਾਮ ਸਕੀਮ ਅਧੀਨ ਜੋ ਕੰਮ ਕੀਤਾ ਜਾ ਰਿਹਾ ਹੈ ਉਸ ਦੇ ਲਈ ਮੇਰੀ ਸੁਜੈਸ਼ਨ ਹੈ, ਮੇਰਾ ਇਕ ਸੁਝਾਓ ਹੈ। ਪਹਿਲਾਂ ਇਹ ਹੁੰਦਾ ਸੀ ਕਿ ਸਾਰੀ ਗਰਾਂਟ ਜੋ ਪੰਚਾਇਤਾਂ ਦੇ ਥਰੂ ਲਗਦੀ ਸੀ। 1992-93 ਵਿੱਚ ਸਾਰੀ ਗਰਾਂਟ ਚਾਹੇ ਉਸ ਦੇ ਲਈ ਐਸਟੀਮੇਟ 5 ਲੱਖ ਰੁਪਏ ਤੋਂ ਉਪਰ ਹੈ ਚਾਹੇ ਐਸਟੀਮੇਟ 5 ਲੱਖ ਰੁਪਏ ਤੋਂ ਘੱਟ ਹੈ ਉਹ ਸਾਰੀ ਗਰਾਂਟ ਦਾ ਪੈਸਾ ਪੰਚਾਇਤਾਂ ਦੇ ਥਰੂ ਮਿਲਦਾ ਸੀ। ਹੁਣ ਜਿਹੜਾ ਐਸਟੀਮੇਟ 5 ਲੱਖ ਤੋਂ ਉਪਰ ਹੈ ਉਹ ਗਰਾਂਟ ਜ਼ਿਲ੍ਹਾ ਪ੍ਰੀਸ਼ਦ ਦੇ ਥਰੂ ਮਿਲਦੀ ਹੈ। ਇਸ ਦੇ ਵਿੱਚ 25 ਪ੍ਰਤੀਸ਼ਤ ਤਕ ਕੱਟ ਵੀ ਲਗ ਜਾਂਦੀ ਹੈ। ਔਰ 5 ਲੱਖ ਤੋਂ ਘੱਟ ਦਾ ਐਸਟੀਮੇਟ ਬਣਨ ਦਾ ਹੁਣ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ। ਇਹ ਮਹਿਕਮੇ ਨੂੰ ਇਨਸਟ੍ਰਕਸ਼ਨਜ਼ ਦਿੱਤੀਆਂ ਗਈਆਂ ਹਨ ਕਿ ਜਿਸ ਪਿੰਡ ਦਾ 5 ਲੱਖ ਰੁਪਏ ਤੋਂ ਉਪਰ ਦਾ ਐਸਟੀਮੇਟ ਹੁੰਦਾ ਹੈ ਉਹ ਪੈਸਾ ਸਾਰੇ ਕੰਮਾਂ ਤੇ ਜ਼ਿਲ੍ਹਾਂ ਪ੍ਰੀਸ਼ਦ ਦੇ ਥਰੂ ਖਰਚ ਹੋਵੇਗਾ। ਇਸ ਦੇ ਵਿੱਚ 2 ਤਰੁੱਟੀਆਂ ਹਨ 25 ਪ੍ਰਤੀਸ਼ਤ ਪਿੰਡਾਂ ਦੇ ਲੋਕ ਜੋ ਪੈਸਾ ਲਾਉਂਦੇ ਹਨ ਜਿਸ ਤਰ੍ਹਾਂ ਮਿੱਟੀ ਜਾਂ ਲੇਬਰ ਦੇ ਥਰੂ ਉਹ ਪੈਸਾ ਲਾਉਂਦੇ ਹਨ ਉਹ 25 ਪ੍ਰਤੀਸ਼ਤ ਵੀ ਚਲਾ ਜਾਂਦਾ ਹੈ ਉਹ ਅਗੇ ਕੰਮ ਠੇਕੇ ਤੇ ਦੇ ਦਿੰਦੇ ਹਨ ਅਤੇ ਉਸ ਦਾ

[ਸ੍ਰੀ ਰਮੇਸ਼ ਦੱਤ ਸ਼ਰਮਾ]

ਮਾਰਜਨ ਠੇਕੇਦਾਰ ਨੂੰ ਦਿੱਤਾ ਜਾ ਰਿਹਾ ਹੈ ਇਸ ਦੇ ਨਾਲ ਲੋਕਾਂ ਦੇ ਵਿਚ ਬੜੀ ਨਿਰਾਸ਼ਾ ਹੈ ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਰਕਾਰ ਨੇ ਨੀਤੀ ਬਣਾਈ ਹੈ ਇਸ ਤੇ ਦੁਬਾਰਾ ਵਿਚਾਰ ਕੀਤਾ ਜਾਵੇ ਤਾਂਕਿ ਲੋਕਾਂ ਨੂੰ ਇਸ ਦਾ ਸਹੀ ਤਰੀਕੇ ਨਾਲ ਲਾਭ ਹੋ ਸਕੇ ਤੇ ਪੈਸੇ ਦੀ ਵਰਤੋਂ ਵੀ ਸਹੀ ਤਰੀਕੇ ਨਾਲ ਹੋਵੇ ਅਤੇ ਪਿੰਡਾਂ ਦੀ ਡਿਵੈਲਪਮੈਂਟ ਅੱਛੇ ਤਰੀਕੇ ਨਾਲ ਹੋ ਸਕੇ ਪਿਛਲੇ ਸਾਲ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਆਇਆ ਸੀ ਕੰਡੀ ਏਰੀਆਂ, ਸੈਮੀ ਹਿਲੀ ਏਰੀਆ ਪੰਜਾਬ ਦੇ ਕਿਸੇ ਵੀ ਹਿੱਸੇ ਵਿੱਚ ਪੈਂਦਾ ਹੈ ਉਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਵੱਧ ਪੈਸੇ ਰੱਖੇ ਜਾਣਗੇ। ਮੇਰੀ ਨਾਲਿਜ ਵਿੱਚ ਹੈ ਕਿ ਇਸ ਤੇ ਕੋਈ ਅਮਲ ਨਹੀਂ ਹੋਇਆ ਮੈਂ ਪੰਜਾਬ ਦੀ ਸਰਕਾਰ ਤੋਂ ਮੰਗ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦਾ ਕੋਈ ਵੀ ਪੱਛੜਿਆਂ ਹੋਇਆ ਇਲਾਕਾ ਹੈ, ਜਿਹੜਾ ਜ਼ਿਆਦਾ ਪੱਛੜਿਆ ਹੋਇਆ ਇਲਾਕਾ ਹੈ ਜਿਸ ਦੇ ਵਿੱਚ ਖੱਡਾਂ ਅਤੇ ਚੋਆਂ ਦੀ ਮਾਰ ਪੈਂਦੀ ਹੈ, ਚਾਹੇ ਡਿਸਪੈਂਸਰੀਆਂ ਖੋਲ੍ਹਣ ਦੀ ਗੱਲ ਹੈ, ਸਕੂਲ ਖੋਲ੍ਹਣ ਦੀ ਗੱਲ ਹੈ ਜਾਂ ਹੋਰ ਕੋਈ ਵੀ ਸਹੂਲਤਾਂ ਦੀ ਗੱਲ ਹੈ ਉਸ ਦੇ ਵਿੱਚ ਉਸ ਇਲਾਕੇ ਦੇ ਲੋਕਾਂ ਨੂੰ ਬਾਕੀ ਪੰਜਾਬ ਦੇ ਲੋਕਾਂ ਦੇ ਬਰਾਬਰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਤਾਂ ਕਿ ਉਸ ਇਲਾਕੇ ਦੇ ਲੋਕ ਵੀ ਅਜ਼ਾਦੀ ਦਾ ਆਨੰਦ ਮਾਣ ਸਕਣ ਉਸ ਇਲਾਕੇ ਦੇ ਲੋਕਾਂ ਦੀ ਬਿਹਤਰੀ ਦਾ ਪੂਰਾ ਧਿਆਨ ਰਖਣਾ ਚਾਹੀਦਾ ਹੈ ਉਨ੍ਹਾਂ ਨੂੰ ਵੱਧ ਤੋਂ ਵੱਧ, 5 ਪ੍ਰਤੀਸ਼ਤ ਜਾਂ 10 ਪ੍ਰਤੀਸ਼ਤ ਵੱਧ ਰੇਸ਼ੋ ਦੇ ਹਿਸਾਬ ਨਾਲ ਜੋ ਬਣਦਾ ਹੈ ਉਸ ਤੋਂ ਵੱਧ ਪੈਸਾ ਉਨ੍ਹਾਂ ਲਈ ਕਰ ਦਿੱਤਾ ਜਾਵੇ ਤਾਂ ਕਿ ਉਹ ਵੀ ਪੰਜਾਬ ਦੇ ਬਾਕੀ ਲੋਕਾਂ ਦੇ ਬਰਾਬਰ ਆ ਕੇ ਉਨ੍ਹਾਂ ਨਾਲ ਰਲ ਸਕਣ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਵਿਚ ਬੜੀ ਭਾਰੀ ਇੰਡਸਟਰੀ ਲਗ ਰਹੀ ਹੈ। ਜਿਹੜੇ ਇੰਡਸਟਰੀਲਿਸਟ ਇਥੋਂ ਛੱਡ ਕੇ ਚਲੇ ਗਏ ਸਨ ਪੰਜਾਬ ਦੇ ਹਾਲਾਤ ਖਰਾਬ ਹੋਣ ਕਾਰਣ ਉਹ ਹੁਣ ਫਿਰ ਆਉਣ ਲਗ ਪਏ ਹਨ। ਤੁਹਾਨੂੰ ਪਤਾ ਹੈ ਕਿ ਰੌਣਕ ਗਰੁੱਪ ਨੇ ਵੀ ਇਥੇ ਪਰੋਜੈਕਟ ਲਾਉਣ ਲਈ ਕਿਹਾ ਹੈ ਤੇ ਸ੍ਰੀਰਾਮ ਗਰੁੱਪ ਨੇ ਵੀ ਇਥੇ ਆਪਣੇ ਪਰੋਜੈਕਟ ਲਾਉਣ ਲਈ ਕਿਹਾ ਹੈ। ਇਹ ਚੰਗੀ ਗਲ ਹੈ। ਪਰ ਇਥੇ ਮੈਂ ਇਕ ਗਲ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਇੰਡਸਟਰੀ ਲਗਣੀ ਹੈ ਇਹ ਅਜਿਹੀ ਜ਼ਗ੍ਹਾਂ ਤੇ ਲਾਈ ਜਾਵੇ ਜਿਥੇ ਕਿ ਇਹ ਜ਼ਮੀਨ ਬੇਕਾਰ ਪਈ ਹੈ। ਉਹ ਜ਼ਮੀਨ ਜਿਹੜੀ ਕਿ ਪੱਧਰੀ ਹੈ, ਖੇਤੀਯੋਗ ਹੈ ਉਸ ਜਗ੍ਹਾਂ ਤੇ ਨਾ ਲਾਈ ਜਾਵੇ। ਜਿਹੜੀ ਜ਼ਮੀਨ ਬੇਕਾਰ ਪਈ ਹੈ ਉਹ ਸਸਤੀ ਵੀ ਮਿਲ ਜਾਣੀ ਹੈ। ਜਿਵੇਂ ਕਿ ਆਨੰਦਪੁਰ ਸਾਹਿਬ ਦੇ ਨਾਲ ਲਗਦਾ ਇਲਾਕਾ ਹੈ ਉਥੇ ਸਾਰਾ ਜੰਗਲ ਪਿਆ ਹੈ ਔਰ ਪਾਣੀ ਵੀ ਨਾਲ ਲਗਦਾ ਹੈ, ਜੇ ਅਜਿਹੀ ਜਗ੍ਹਾਂ ਤੇ ਇੰਡਸਟਰੀ ਲਾਈ ਜਾਵੇ ਤਾਂ ਜਗ੍ਹਾਂ ਵੀ ਸਸਤੀ ਮਿਲ ਸਕਦੀ ਹੈ ਔਰ ਪਾਣੀ ਵੀ ਮਿਲ ਸਕਦਾ ਹੈ ਇਸ ਤਰ੍ਹਾਂ ਨੂਰਪੁਰ ਬੇਦੀ ਦਾ ਇਲਾਕਾ ਹੈ। ਅਜਿਹੀ ਜਗ੍ਹਾਂ ਤੇ ਸਰਕਾਰ ਨੂੰ ਥੋੜ੍ਹਾ ਮੁਆਵਜ਼ਾ ਦੇਣਾ ਪੈਣਾ ਹੈ ਔਰ ਇਸ ਤਰ੍ਹਾਂ ਬੈਕਵਰਡ ਏਰੀਆਜ਼ ਡਿਵੈਲਪ ਵੀ ਹੋ ਜਾਣਗੇ। ਉਨ੍ਹਾਂ ਦਾ ਪਛੜਿਆਪਨ ਦੂਰ ਹੋ ਜਾਵੇਗਾ। ਸਰਕਾਰ ਨੂੰ ਅਜਿਹੀ ਨੀਤੀ ਬਣਾਉਣੀ ਚਾਹੀਦੀ ਹੈ ਕਿ ਜਿਹੜਾ ਅਨਇਰੀਗੇਟਿਡ ਏਰੀਆਂ ਹੈ ਉਥੇ ਇਹ ਇੰਡਸਟਰੀ ਲਾਈ ਜਾਵੇ।

ਇਕ ਗੱਲ ਮੈਂ ਹੋਰ ਇਹ ਕਹਿਣਾ ਚਾਹੁੰਦਾ ਹਾਂ ਔਰ ਵਧਾਈ ਵੀ ਦਿੰਦਾ ਹਾਂ ਕਿ ਇਸ ਸਰਕਾਰ ਨੇ ਲੋਕਾਂ ਦੇ ਜਜ਼ਬਾਤ ਨੂੰ ਧਿਆਨ ਵਿਚ ਰਖਦੇ ਹੋਏ ਬਹੁਤ ਸਾਰੇ ਸ਼ਹਿਰਾਂ ਨੂੰ ਜਿਵੇਂ ਕਿ ਆਨੰਦਪੁਰ ਸਾਹਿਬ, ਦਮਦਮਾ ਸਾਹਿਬ, ਫਤਿਹਗੜ੍ਹ ਸਾਹਿਬ, ਆਦਿ ਕਈ ਸ਼ਹਿਰਾਂ ਨੂੰ ਧਾਰਮਿਕ ਸ਼ਹਿਰ ਡਿਕਲੇਅਰ ਕੀਤਾ ਹੈ। ਉਥੇ ਸਿਗਰਟ ਔਰ ਸ਼ਰਾਬ ਦੀ ਵਿਕਰੀ, ਬੰਦ ਕਰ ਦਿੱਤੀ ਗਈ ਹੈ, ਇਹ ਚੰਗੀ ਗਲ ਹੈ। ਇਸੇ ਤਰ੍ਹਾਂ ਹੀ ਕੀਰਤਪੁਰ ਸਾਹਿਬ ਨੂੰ ਵੀ, ਜਿਥੇ ਕਿ ਸਾਰੇ ਹਿੰਦੁਸਤਾਨ ਤੋਂ ਲੋਕ ਅਸਥੀਆਂ ਦਾ ਪਰਵਾਹ ਕਰਨ ਵਾਸਤੇ

ਆਉਂਦੇ ਹਨ, ਉਸ ਨੂੰ ਧਾਰਮਿਕ ਸ਼ਹਿਰ ਡਿਕਲੇਅਰ ਕਰ ਦਿੱਤਾ ਜਾਵੇ ਔਰ ਉਥੇ ਕੋਈ ਟੂਰੀਜ਼ਮ ਡਿਪਾਰਟਮੈਂਟ ਵਲੋਂ ਕੰਪਲੈਕਸ ਬਣਾ ਦਿੱਤਾ ਜਾਵੇ ਤਾਂ ਇਸ ਸ਼ਹਿਰ ਦੀ ਪਵਿੱਤਰਤਾ ਨੂੰ ਕਾਇਮ ਰਖਿਆ ਜਾ ਸਕਦਾ ਹੈ।

ਅੰਤ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਮਤਾ ਗਵਰਨਰ ਸਾਹਿਬ ਦੇ ਐਡਰੈਸ ਤੇ ਸਰਦਾਰ ਜਸਬੀਰ ਸਿੰਘ ਜੀ ਵਲੋਂ ਰਖਿਆ ਗਿਆ ਹੈ, ਇਸ ਨਾਲ ਸਹਿਮਤੀ ਪ੍ਰਗਟ ਕਰਦਾਂ ਹਾਂ। ਇਕ ਬੇਨਤੀ ਫਿਰ ਕਰਦਾ ਹਾਂ ਕਿ ਆਨੰਦਪੁਰ ਸਾਹਿਬ ਦਾ ਹਲਕਾ ਜਿਥੇ ਗੁਰੂ ਤੇਗ ਬਹਾਦਰ ਨੇ ਕੁਰਬਾਨੀ ਦੇ ਕੇ ਸਾਰੀ ਕੌਮ ਦੀ ਰਖਿਆ ਕੀਤੀ ਔਰ ਗੁਰੂ ਗੋਬਿੰਦ ਸਿੰਘ ਜੀ ਨੇ 13 ਅਪ੍ਰੈਲ, ਨੂੰ ਖਾਲਸਾ ਪੰਥ ਨੂੰ ਸਜਾਇਆ ਜਿਨ੍ਹਾਂ ਨੇ ਸਾਰੇ ਦੇਸ਼ ਦੀ ਅਜ਼ਾਦੀ ਨੂੰ ਬਚਾਇਆ ਔਰ ਮੁਗਲਾਂ ਨਾਲ ਲੜਾਈ ਲੜਕੇ ਪੰਥ ਦੀ ਸੇਵਾ ਕੀਤੀ, ਉਸ ਇਲਾਕੇ ਨੂੰ ਅੱਜ ਮੈਂ ਇਹ ਤਾਂ ਨਹੀਂ ਕਹਿੰਦਾ ਕਿ ਮਾਨਸਾ ਔਰ ਫਤਿਹਗੜ੍ਹ ਸਾਹਿਬ ਦੀ ਤਰ੍ਹਾਂ ਜ਼ਿਲ੍ਹਾ ਬਣਾਇਆ ਜਾਵੇ, ਪਰ ਇਤਨਾ ਜ਼ਰੂਰ ਕਹਿੰਦਾ ਹਾਂ ਕਿ ਜੇ ਉਥੇ ਕੋਈ ਇੰਜੀਨੀਰਿੰਗ ਕਾਲਜ ਨਹੀਂ ਬਣਾਉਣਾ ਤਾਂ ਕੋਈ ਆਈ.ਟੀ.ਆਈ ਲੜਕੀਆਂ ਲਈ ਜ਼ਰੂਰ ਖੋਲ੍ਹ ਦਿੱਤੀ ਜਾਵੇ ਤਾਂ ਕਿ ਉਹ ਬੱਚੇ ਵੀ ਪੜ੍ਹ ਲਿਖ ਕੇ ਤਰੱਕੀ ਕਰ ਸਕਣ। ਉਸ ਇਲਾਕੇ ਵਿਚ ਕੋਈ ਵੀ ਇਨਸਟੀਚਿਊਟ ਲੜਕੀਆਂ ਲਈ ਨਹੀਂ ਹੈ। ਇਸ ਲਈ ਉਥੇ ਇਸ ਤਰ੍ਹਾਂ ਦਾ ਕੋਈ ਇਨਸਟੀਚਿਊਟ ਜ਼ਰੂਰ ਬਣਾਇਆ ਜਾਣਾ ਚਾਹੀਦਾ ਹੈ। ਇਤਨਾ ਕਹਿੰਦਾ ਹੋਇਆ ਮੈਂ ਇਸ ਗਵਰਨਰ ਸਾਹਿਬ ਦੇ ਧੰਨਵਾਦ ਦੇ ਰੱਖੇ ਗਏ ਮਤੇ ਨਾਲ ਸਹਿਮਤੀ ਪ੍ਰਗਟ ਕਰਦਾ ਹਾਂ ਔਰ ਸਮਰਥਨ ਕਰਦਾ ਹੋਇਆ ਆਪਣਾ ਸਥਾਨ ਲੈਂਦਾ ਹਾਂ।

*12.44 ਬਾਅਦ ਦੁਪਹਿਰ | (ਇਸ ਸਮੇਂ* ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਸਰਦਾਰ ਈਸ਼ਰ ਸਿੰਘ (ਕੁੰਮ ਕਲਾਂ, ਐਸ.ਸੀ.)**: ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਨ ਦਾ ਮਤਾ ਜੋ ਸਰਦਾਰ ਜਸਬੀਰ ਸਿੰਘ ਜੀ ਨੇ ਇਸ ਮਹਾਨ ਸਦਨ ਵਿਚ ਪੇਸ਼ ਕੀਤਾ ਹੈ, ਜਿਸ ਦੀ ਪ੍ਰੋੜਤਾ ਬਾਜਵਾ ਸਾਹਿਬ ਨੇ ਕੀਤੀ ਹੈ, ਮੈਂ ਇਸ ਦੇ ਹੱਕ ਵਿਚ ਬੋਲਣ ਲਈ ਖੜ੍ਹਾ ਹੋਇਆ ਹਾਂ ਅਤੇ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਉੱਤੇ ਬੋਲਣ ਲਈ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪਣੇ ਬਹਾਦਰ ਪੰਜਾਬੀਆਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਫਰਵਰੀ 1992 ਵਿਚ ਵਿਧਾਨ ਸਭਾ ਦੀਆਂ ਚੋਣਾਂ ਵਿਚ ਹਿੱਸਾ ਲੈ ਕੇ ਆਪਣੀ ਮਨ ਪਸੰਦ ਸਰਕਾਰ ਬਣਾਈ ਅਤੇ ਆਪਣੇ ਸੰਵਿਧਾਨਕ ਹੱਕ ਦਾ ਇਸਤੇਮਾਲ ਕੀਤਾ। ਅਤੇ ਕਾਂਗਰਸ ਪਾਰਟੀ ਦੀ ਸਰਕਾਰ ਬਣਾਈ ਜਿਸ ਦੀ ਧਰਮ ਨਿਰਪੱਖਤਾ ਦੀ ਪਾਲਿਸੀ ਨੂੰ ਦੇਖਦੇ ਹੋਏ ਪੰਜਾਬ ਦੇ ਵਿਚ ਜਿਥੇ ਬੜੀ ਦਹਿਸ਼ਤਗਰਦੀ ਫੈਲੀ ਹੋਈ ਸੀ ਅਤੇ ਕਤਲੋਗਾਰਤ ਦਾ ਸਮਾਂ ਸੀ ਅਤੇ ਧਮਕੀਆਂ ਭਰੇ ਵਾਤਾਵਰਣ ਵਿਚ ਉਨ੍ਹਾਂ ਨੇ ਆਪਣੇ ਵੋਟ ਦਾ ਇਸਤੇਮਾਲ ਕੀਤਾ ਅਤੇ ਸਰਦਾਰ ਬੇਅੰਤ ਸਿੰਘ ਦੀ ਰਹਿਨੁਮਾਈ ਵਿਚ ਪੰਜਾਬ ਦੀ ਵਾਗਡੋਰ ਕਾਂਗਰਸ ਪਾਰਟੀ ਦੀ ਸਰਕਾਰ ਨੂੰ ਦਿੱਤੀ। ਇਸ ਮਹਾਨ ਲੀਡਰ ਨੇ ਲੋਕਾਂ ਦੀਆਂ ਇਛਾਵਾਂ ਨੂੰ ਵੇਖਦੇ ਹੋਏ, ਵਾਂਗਡੋਰ ਸੰਭਾਲਦੇ ਹੋਏ ਜਿਹੜਾ ਪਿਛਲੇ 10 ਸਾਲਾਂ ਤੋਂ ਕਤਲੋਗਾਰਤ ਦਾ ਰਾਜ ਚਲ ਰਿਹਾ ਸੀ ਅਤੇ ਦਹਿਸ਼ਤਗਰਦੀ ਫੈਲੀ ਹੋਈ ਸੀ ਉਸ ਨੂੰ ਬੰਦ ਕੀਤਾ ਅਤੇ ਪੰਜਾਬ ਵਿਚ ਸ਼ਾਂਤੀ ਸਥਾਪਿਤ ਕੀਤੀ। ਸਪੀਕਰ ਸਾਹਿਬ ਮੈਂ ਮਿੱਤਲ ਸਾਹਿਬ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਇਹ ਦਹਿਸ਼ਤਗਰਦੀ ਦਾ ਮਾਹੌਲ ਕਿਸ ਵਕਤ ਪੈਦਾ ਹੋਇਆ ਔਰ ਉਸ ਵਕਤ ਪੰਜਾਬ ਵਿਚ ਅਤੇ ਸੈਂਟਰ ਵਿਚ ਕਿਸ ਦੀ ਸਰਕਾਰ ਸੀ? ਜਿਸ ਤਰ੍ਹਾਂ ਮਿੱਤਲ

[ਸਰਦਾਰ ਈਸ਼ਰ ਸਿੰਘ]

ਸਾਹਿਬ ਨੇ ਕਿਹਾ ਹੈ ਕਿ ਇਸ ਅੱਤਵਾਦ ਨੂੰ ਫੈਲਾਉਣ ਵਿਚ ਕਾਂਗਰਸ ਪਾਰਟੀ ਦਾ ਹੱਥ ਸੀ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ 1977 ਦੀਆਂ ਗੱਲਾਂ ਕਰਦੇ ਹਨ ਜਿਸ ਸਮੇਂ ਭਾਰਤ ਵਿਚ ਜਨਤਾ ਪਾਰਟੀ ਦੀ ਸਰਕਾਰ ਬਣੀ ਸੀ ਅਕਾਲੀ ਪਾਰਟੀ ਅਤੇ ਜਨਤਾ ਪਾਰਟੀ ਨੂੰ ਲੋਕਾਂ ਨੇ ਫਤਵਾ ਦਿੱਤਾ ਸੀ ਉਸ ਵੇਲੇ ਸੈਂਟਰ ਵਿਚ ਜਨਤਾ ਪਾਰਟੀ ਦੀ ਸਰਕਾਰ ਬਣੀ ਸੀ ਅਤੇ ਪੰਜਾਬ ਵਿਚ ਅਕਾਲੀ ਪਾਰਟੀ ਦੀ ਸਰਕਾਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਵਿਚ ਬਣੀ ਜਿਸ ਵਿਚ ਜਨਤਾ ਪਾਰਟੀ ਵੀ ਭਾਈਵਾਲ ਸੀ। ਜਿਹੜੀ ਹੁਣ ਭਾਰਤੀਯ ਜਨਤਾ ਪਾਰਟੀ ਹੈ। ਇਹ ਉਸ ਵੇਲੇ ਦੀਆਂ ਗੱਲਾਂ ਹਨ ਜਿਸ ਵੇਲੇ ਪੰਜਾਬ ਵਿਚ ਐਸ.ਵਾਈ.ਐਲ. ਨਹਿਰ ਨੂੰ ਬਣਾਉਣ ਲਈ ਦੋਨਾਂ ਰਾਜਾਂ ਦੀਆਂ ਸਰਕਾਰਾਂ ਨੇ ਐਗਰੀਮੈਂਟ ਕੀਤਾ ਸੀ। ਪੰਜਾਬ ਵਿਚ ਬਾਦਲ ਸਾਹਿਬ ਅਤੇ ਹਰਿਆਣਾ ਵਿਚ ਸ੍ਰੀ ਦੇਵੀ ਲਾਲ ਸਨ ਅਤੇ ਭਾਰਤੀਯ ਜਨਤਾ ਪਾਰਟੀ ਦੋਨਾਂ ਸਰਕਾਰਾਂ ਦੇ ਵਿਚ ਭਾਈਵਾਲ ਸੀ। ਪੰਜਾਬ ਦੇ ਮੁੱਖ ਮੰਤਰੀ ਬਾਦਲ ਸਾਹਿਬ ਅਤੇ ਹਰਿਆਣੇ ਵਲੋਂ ਸ੍ਰੀ ਦੇਵੀ ਲਾਲ ਮੁੱਖ ਮੰਤਰੀ ਨੇ ਐਗਰੀਮੈਂਟ ਕਰ ਲਿਆ ਕਿ ਪੰਜਾਬ ਵਿਚ ਐਸ.ਵਾਈ.ਐਲ. ਨਹਿਰ ਬਣੇਗੀ ਅਤੇ ਹਰਿਆਣਾ ਸਰਕਾਰ ਨੇ ਪੰਜਾਬ ਨੂੰ ਜ਼ਮੀਨ ਐਕਵਾਇਰ ਕਰਨ ਲਈ ਅਤੇ ਕਿਸਾਨਾਂ ਨੂੰ ਮੁਆਵਜ਼ਾ ਦੇਣ ਲਈ 2 ਕਰੋੜ ਰੁਪਿਆ ਪੰਜਾਬ ਸਰਕਾਰ ਨੂੰ ਦੇ ਦਿੱਤਾ ਤਾਂ ਕਿ ਹਰਿਆਣੇ ਨੂੰ ਐਸ.ਵਾਈ.ਐਲ. ਦੇ ਰਾਹੀਂ ਪਾਣੀ ਦਾ ਹਿੱਸਾ ਮਿਲ ਸਕੇ। ਜਿਸ ਵਕਤ ਜਨਤਾ ਪਾਰਟੀ ਦੀ ਸਰਕਾਰ ਸੈਂਟਰ ਵਿਚ ਟੁੱਟ ਗਈ ਅਤੇ ਨਾਲ ਹੀ ਪੰਜਾਬ ਵਿਚ ਅਕਾਲੀ ਪਾਰਟੀ ਦੀ ਸਰਕਾਰ ਵੀ ਟੁਟ ਗਈ ਔਰ ਫਿਰ ਇਲੈਕਸ਼ਨਾਂ ਤੋਂ ਬਾਦ ਪੰਜਾਬ ਵਿਚ ਕਾਂਗਰਸ ਪਾਰਟੀ ਦੀ ਸਰਕਾਰ ਬਣੀ ਔਰ ਸਰਦਾਰ ਦਰਬਾਰਾ ਸਿੰਘ ਪੰਜਾਬ ਦੇ ਮੁੱਖ ਮੰਤਰੀ ਬਣੇ, ਉਸ ਵਕਤ ਜਦੋਂ ਐਸ.ਵਾਈ.ਐਲ. ਨਹਿਰ ਦਾ ਟੱਕ ਲਾਉਣ ਲਈ ਭਾਰਤ ਦੇ ਸਵਰਗਵਾਸੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਕਪੂਰੀ ਵਿਖੇ ਆਉਣਾ ਸੀ ਤਾਂ ਅਕਾਲੀ ਪਾਰਟੀ ਨੇ ਕਪੂਰੀ ਵਿਖੇ ਆਪਣਾ ਮੋਰਚਾ ਲਗਾ ਦਿੱਤਾ ਅਤੇ ਕਿਹਾ ਕਿ ਅਸੀਂ ਕਿਸੇ ਕੀਮਤ ਤੇ ਇਹ ਨਹਿਰ ਪੁੱਟਣ ਨਹੀਂ ਦੇਵਾਂਗੇ। ਅਗਰ ਨਹਿਰ ਪੁੱਟੀ ਗਈ ਤਾਂ ਅਕਾਲੀਆਂ ਦਾ ਖੂਨ ਨਹਿਰ ਵਿਚ ਜਾਵੇਗਾ। ਜਿਸ ਵਕਤ ਅਕਾਲੀ ਪਾਰਟੀ ਵਾਲੇ ਆਪਣੇ ਇਸ ਮਕਸਦ ਵਿਚ ਕਾਮਯਾਬ ਨਹੀਂ ਹੋਏ ਫਿਰ ਉਨ੍ਹਾਂ ਨੇ ਧਰਮ ਮੋਰਚਾ ਲਗਾ ਦਿੱਤਾ ਜਿਸ ਕਰਕੇ ਪੰਜਾਬ ਵਿਚ ਹਾਲਾਤ ਵਿਗੜੇ ਅਤੇ ਇਤਨੇ ਵਿਗੜੇ ਕਿ ਪਿਛਲੇ 10 ਸਾਲਾਂ ਵਿਚ ਤੁਸੀਂ ਵੇਖਿਆ ਹੀ ਹੈ ਕਿ ਕਿੰਨੀਆਂ ਕੁਰਬਾਨੀਆਂ ਪੰਜਾਬੀਆਂ ਨੂੰ ਇਸ ਦੇ ਲਈ ਦੇਣੀਆਂ ਪਈਆਂ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਸਾਡੀਆਂ ਭੈਣਾਂ ਵਿਧਵਾ ਹੋਈਆਂ ਅਤੇ ਕਈ ਹਜ਼ਾਰ ਇਨਸਾਨ ਮਾਰੇ ਗਏ ਅਤੇ ਕਈ ਪਰਿਵਾਰਾਂ ਦੀ ਰੋਟੀ ਖੋਹ ਲਈ ਬਜ਼ੁਰਗਾਂ ਦੇ ਬੱਚੇ ਉਨ੍ਹਾਂ ਦੇ ਸਾਹਮਣੇ ਮਾਰ ਦਿੱਤੇ ਗਏ ਅਤੇ ਪੰਜਾਬ ਦੇ ਅਨੇਕਾਂ ਨੌਜਵਾਨਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਸਪੀਕਰ ਸਾਹਿਬ, ਪੰਜਾਬ ਦੀ ਸਾਰੀ ਜ਼ਮੀਨ ਲਹੂ ਨਾਲ ਲਥਪਥ ਹੋ ਗਈ ਸੀ ਅਤੇ ਕਾਫੀ ਮਾਤਰਾ ਵਿਚ ਲਾਸ਼ਾਂ ਪਈਆਂ ਸਨ ਅਤੇ ਸਿਵੇ ਬੋਲੇ ਔਰ ਬੜਾ ਹੀ ਦੁਖ ਹੋਇਆ। ਮੈਂ ਆਪਣੇ ਵੀਰਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਤੁਸੀਂ ਹਿੰਦੁਸਤਾਨ ਦੀ ਏਕਤਾ ਦੀ ਗੱਲ ਕਰਦੇ ਹੋ, ਸਾਰਿਆਂ ਨੂੰ ਇਕਮੁਠ ਹੋਣ ਲਈ ਕਹਿੰਦੇ ਹੋ, ਦੂਜੇ ਪਾਸੇ ਤੁਸੀਂ ਸੋਚਦੇ ਹੋ ਕਿ ਹਿੰਦੁਸਤਾਨ ਵਿਚ ਸਾਡਾ ਰਾਜ ਹੋਵੇ। ਜਿਨ੍ਹਾਂ ਪੰਜਾਬ ਵਿਚ ਕਤਲੋਗਾਰਤ ਕੀਤੀ ਅਤੇ ਹਿੰਦੁਸਤਾਨ ਨੂੰ ਟੋਟੇ ਕਰਨ ਦੀ ਕੋਸ਼ਿਸ਼ ਕੀਤੀ, ਸਪੀਕਰ ਸਾਹਿਬ, ਉਸ ਅਕਾਲੀ ਪਾਰਟੀ ਨੇ ਬੀ.ਜੈ.ਪੀ ਨਾਲ ਮਿਲਕੇ ਹਿਮਾਚਲ, ਦਿੱਲੀ ਆਦਿ ਥਾਵਾਂ ਤੇ ਆਪਣੀ ਭਾਈ ਵਾਲੀ ਕਾਇਮ ਰਖੀ ਅਤੇ ਉਨ੍ਹਾਂ ਨਾਲ ਮਿਲਕੇ ਚੋਣਾਂ ਵਿਚ ਯੋਗਦਾਨ ਪਾਇਆ ਔਰ ਕਿਹਾ ਗਿਆ ਕਿ ਅਸੀਂ ਇਕਮੁੱਠ ਹਾਂ। ਇਹ ਅਕਾਲੀਆਂ ਦੀ ਨਿੰਦਾ ਕਰਨ ਵਾਲੇ ਭਾਈ ਕਾਂਗਰਸ ਨੂੰ ਦੋਸ਼ੀ ਠਹਿਰਾ ਰਹੇ ਹਨ । ਸਪੀਕਰ ਸਾਹਿਬ, ਕਾਂਗਰਸ ਪਾਰਟੀ ਹਰ ਵਰਗ ਦਾ ਸਮੂਹ ਹੈ। ਇਸ ਵਿਚ ਹਿੰਦੂ, ਸਿੱਖ, ਮੁਸਲਮਾਨ ਅਤੇ

ਇਸਾਈ ਵੀ ਹਨ। ਕਾਂਗਰਸ ਪਾਰਟੀ ਵਿਚ ਕੋਈ ਉਚ ਨੀਚ ਜਾਂ ਛੋਟਾ ਵੱਡਾ ਨਹੀਂ ਹੈ ਕਾਂਗਰਸ ਪਾਰਟੀ ਹੀ ਇਕ ਐਸੀ ਪਾਰਟੀ ਹੈ ਜਿਸ ਨੇ ਦਲੇਰਾਨਾ ਕਦਮ ਨਾਲ ਪੰਜਾਬ ਵਿਚੋਂ ਅਤਿਵਾਦ ਦਾ ਸਫਾਇਆ ਕੀਤਾ। ਜਿਹੜੇ ਲੋਕ ਅਤਿਵਾਦ ਤੋਂ ਪ੍ਰਭਾਵਤ ਸਨ, ਉਨ੍ਹਾਂ ਦੇ ਹੰਝੂ ਪੂੰਝੇ। ਅਰਦਾਸਾਂ ਕੀਤੀਆਂ ਕਿ ਵਾਹਿਗੁਰੂ ਪੰਜਾਬ ਵਿਚ ਸ਼ਾਂਤੀ ਬਹਾਲ ਕਰ। ਪੰਜਾਬ ਵਿਚ ਜਿਨ੍ਹਾਂ ਭੈਣਾਂ ਦਾ ਸੁਹਾਗ ਲੁਟਿਆ ਗਿਆ ਸੀ ਅਤੇ ਜਿਹੜੇ ਬੱਚੇ ਯਤੀਮ ਹੋ ਗਏ ਸਨ, ਉਨ੍ਹਾਂ ਬਾਰੇ ਸਾਡੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਬੜਾ ਕੁਝ ਕੀਤਾ। ਉਸ ਮਹਾਨ ਸ਼ਖਸ਼ੀਅਤ ਨੇ ਪੰਜਾਬ ਦਾ ਨਾਂ ਸਾਰੇ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆਂ ਵਿਚ ਰੋਸ਼ਨ ਕੀਤਾ। ਸਾਰੀ ਦੁਨੀਆਂ ਵਿਚ ਕੋਈ ਮੁੱਖ ਮੰਤਰੀ ਐਸਾ ਨਹੀਂ ਕਰ ਸਕਦਾ। ਦੂਸਰੇ ਮੁਲਕਾਂ ਨੇ ਵੀ ਕਿਹਾ ਸੀ ਪੰਜਾਬ ਦੇ ਮੁੱਖ ਮੰਤਰੀ ਜੀ ਦੀ ਸਲਾਹ ਲਈ ਜਾਵੇ। ਜਿਨ੍ਹਾਂ ਨੇ ਪੰਜਾਬ ਵਿਚ ਅਤਿਵਾਦ ਨੂੰ ਖਤਮ ਕਰ ਦਿਤਾ। ਇਸ ਲਈ ਅਸੀਂ ਜਿਤਨੀ ਵੀ ਮੁੱਖ ਮੰਤਰੀ ਜੀ ਦੀ ਸ਼ਲਾਘਾ ਕਰੀਏ ਉਹ ਥੋੜ੍ਹੀ ਹੈ। ਦੋ ਸਾਲ ਦਾ ਅਰਸ਼ਾ ਪੰਜਾਬ ਸਰਕਾਰ ਦਾ ਗੁਜ਼ਰ ਗਿਆ ਹੈ। ਇਨ੍ਹਾਂ ਦੋ ਸਾਲਾਂ ਵਿਚ ਪੰਜਾਬ ਸਰਕਾਰ ਹੁਣ ਬਹੁਤ ਵੱਡੀਆਂ ਵੱਡੀਆਂ ਪਰਾਪਤੀਆਂ ਕੀਤੀਆਂ ਹਨ। ਪੰਜਾਬ ਵਿਚ ਅਮਨ ਬਹਾਲ ਹੋਇਆ ਹੈ। ਜੇਕਰ ਪੰਜਾਬ ਵਿਚ ਅਮਨ ਹੋਵੇਗਾ ਤਾਂ ਹੀ ਪੰਜਾਬ ਵਿਚ ਖੁਸ਼ਹਾਲੀ ਆਏਗੀ, ਪੰਜਾਬ ਵਿਕਾਸ ਦੇ ਵੱਲ ਵੱਧ ਸਕੇਗਾ। ਸਪੀਕਰ ਸਾਹਿਬ, ਪੰਜਾਬ ਵਿਚ ਪਿਛਲੇ ਸਾਲ ਅਮਨ ਬਹਾਲ ਹੋ ਗਿਆ ਸੀ ਇਸ ਲਈ ਸਪੀਕਰ ਸਾਹਿਬ, ਲੋਕ ਰਾਜ ਨੂੰ ਨਿਚਲੇ ਪੱਧਰ ਤਕ ਬਹਾਲ ਕਰਨ ਲਈ ਪੰਜਾਬ ਸਰਕਾਰ ਮਿਉਂਸਪਲ ਕਮੇਟੀਆਂ ਦੇ ਇਲੈਕਸ਼ਨ ਕਰਵਾਏ। ਇਹ ਇਲੈਕਸ਼ਨ ਫਰਵਰੀ 1992 ਵਿਚ ਕਰਵਾਏ ਗਏ। ਸਪੀਕਰ ਸਾਹਿਬ, ਮਿਉਂਸਪਲ ਕਮੇਟੀਆਂ ਦੇ ਇਲੈਕਸ਼ਨਾਂ ਵੇਲੇ ਦੇਖਿਆ ਗਿਆ ਕਿ ਕੈਂਡੀਡੇਟ ਜਿਨ੍ਹਾਂ ਨੇ ਇਲੈਕਸ਼ਨ ਲੜਨੇ ਸਨ ਉਹ ਰਾਤ ਦੇ ਬਾਰਾਂ ਬਾਰਾਂ ਅਤੇ ਇਕ-ਇਕ ਵਜੇ ਤਕ ਸ਼ਹਿਰਾਂ ਅਤੇ ਪਿੰਡਾਂ ਵਿਚ ਘੁੰਮ ਕੇ ਆਪਣਾ ਪਰਚਾਰ ਕਰਦੇ ਸਨ। ਕੈਂਡੀਡੇਟਾਂ ਦੇ ਸਾਥੀ ਘਰ ਘਰ ਘੁੰਮ ਕੇ ਆਪਣੀ ਪਾਰਟੀ ਦੇ ਹੱਕ ਵਿਚ ਲੋਕਾਂ ਨੂੰ ਵੋਟਾਂ ਪਾਉਣ ਖਾਤਰ ਕਹਿੰਦੇ ਸਨ। ਸਪੀਕਰ ਸਾਹਿਬ, ਉਸ ਵੇਲੇ ਕਿਸੇ ਪਾਰਟੀ ਨੇ ਸਿਕਿਉਰਿਟੀ ਨਹੀਂ ਮੰਗੀ ਅਤੇ ਬਗੈਰ ਸਿਕਿਉਰਿਟੀ ਤੋਂ ਆਪਣਾ ਪਰਚਾਰ ਦਿਨ-ਰਾਤ ਕਰਦੇ ਰਹੇ: ਜਦੋਂ 95 ਮਿਉਂਸਪਲ ਕਮੇਟੀਆਂ ਦੇ ਇਲੈਕਸ਼ਨ ਹੋਏ ਤਾਂ ਉਸ ਵੇਲੇ 70 ਤੋਂ 80 ਪ੍ਰਤੀਸ਼ਤ ਤਕ ਵੋਟਾਂ ਪਈਆਂ ਹਨ। ਜਦੋਂ, ਸਪੀਕਰ ਸਾਹਿਬ, ਜਨਵਰੀ 1993 ਦਾ ਸਮਾਂ ਆਇਆ ਤਾਂ ਵੇਖਿਆ ਗਿਆ ਕਿ ਕਾਂਗਰਸ ਪਾਰਟੀ ਪਿੰਡਾਂ ਅਤੇ ਸ਼ਹਿਰਾਂ ਵਿਚ ਘੁੰਮਦੀ ਰਹੀ ਹੈ। ਉਸ ਵੇਲੇ ਵੀ ਅਮਨ ਕਾਨੂੰਨ ਠੀਕ ਸੀ। ਬਗੈਰ ਸਿਕਿਉਰਿਟੀ ਤੋਂ ਕੈਂਡੀਡੇਟ ਘੁੰਮਦੇ ਰਹੇ। ਸਪੀਕਰ ਸਾਹਿਬ, ਜਨਵਰੀ, 1993 ਵਿਚ ਪੰਚਾਇਤਾਂ ਦੇ ਇਲੈਕਸ਼ਨ ਕਰਵਾਏ ਗਏ। ਇਨ੍ਹਾਂ ਇਲੈਕਸ਼ਨਾਂ ਦੇ ਦੌਰਾਨ 80 ਤੋਂ 90 ਪ੍ਰਤੀਸ਼ਤ ਵੋਟਾਂ ਪੋਲ ਹੋਈਆਂ। ਦਿਹਾਤੀ ਇਲਾਕਿਆਂ ਵਿਚ ਜੋ ਸਰਪੰਚ ਚੁਣ ਕੇ ਆਏ ਹਨ, ਉਨ੍ਹਾਂ ਵਿਚ, ਜਿਹੜੇ ਸਰਕਾਰ ਦੀ ਤਰਫੋਂ ਏਨੇ ਡਿਵੈਲਪਮੈਂਟ ਦੇ ਕੰਮ ਪਿੰਡਾਂ ਵਿਚ ਕੀਤੇ ਜਾ ਰਹੇ ਹਨ, ਬੜਾ ਉਤਸ਼ਾਹ ਪਾਇਆ ਜਾ ਰਿਹਾ ਹੈ, ਸ਼ੌਕ ਪਾਇਆ ਜਾ ਰਿਹਾ ਹੈ ਜਿਸ ਦੇ ਸਦਕਾ ਕਈ ਸ਼ਲਾਘਾਯੋਗ ਰਿਜ਼ਲਟ ਸਾਹਮਣੇ ਆ ਰਹੇ ਹਨ। ਇਹ ਦੇਣ ਹੈ ਉਸ ਮਹਾਨ ਸ਼ਖਸ਼ੀਅਤ ਦੀ, ਇਹ ਦੇਣ ਹੈ ਸ਼ੇਰੇ ਪੰਜਾਬ ਮੁੱਖ-ਮੰਤਰੀ ਪੰਜਾਬ ਦੀ ਅਤੇ ਇਸ ਲਈ ਸ਼ਲਾਘਾ ਕਿਉਂ ਨਾ ਕੀਤੀ ਜਾਵੇ। ਜਿਹੜੀ ਚੀਜ ਹੈ ਜੋ ਕਰੈਡਿਟ ਦੇਣ ਵਾਲੀ, ਉਸਦਾ ਕਰੈਡਿਟ ਦੇਣਾ ਵੀ ਚਾਹੀਦਾ ਹੈ। ਜਿਥੇ ਸਾਡੇ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਪੰਚਾਇਤਾਂ ਦੇ ਇਲੈਕਸ਼ਨ ਹੋਏ ਹਨ, ਉਥੇ ਪਿੰਡਾਂ ਦੀ ਨੁਹਾਰ ਬਦਲਣ ਵਾਸਤੇ ਸਰਕਾਰ ਦੀ ਤਰਫੋਂ ਪਿੰਡਾਂ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਨਾ, ਫਿਰਨੀਆਂ ਮੈਟਲ ਕਰਨੀਆਂ ਅਤੇ ਗੰਦੇ ਪਾਣੀ ਦੇ ਨਿਕਾਸ ਵਾਸਤੇ ਉਨੱਤ ਗਰਾਮ ਸਕੀਮ ਚਾਲੂ ਕੀਤੀ ਗਈ ਹੈ। ਇਸ ਤੇ 1992-93 ਵਿਚ 100 ਕਰੋੜ ਰੁਪਿਆ ਖਰਚ ਕੀਤਾ ਗਿਆ ਅਤੇ ਹੁਣ 1993-94

[ਬਲਦਾਸ ਈਸਰ ਸਿੰਘ]

ਵਿਚ 200 ਕਰੋੜ ਰੁਪਿਆ ਖਰਚ ਕੀਤਾ ਜਾ ਰਿਹਾ ਹੈ। ਸਾਰੇ ਪੰਜਾਬ ਦੇ ਜਿਹੜੇ 11600 ਪਿੰਡ ਹਨ, ਉਨ੍ਹਾਂ ਵਿਚੋਂ 5000 ਪਿੰਡਾਂ ਵਿਚ ਇਹ ਉਨਤ ਗਰਾਮ ਸਕੀਮ ਦੇ ਤਹਿਤ ਕੰਮ ਚਲ ਰਿਹਾ ਹੈ। (ਥੰਪਿੰਗ) ਸਰਕਾਰ ਨੇ ਇਹ ਵੀ ਫੈਸਲਾ ਕੀਤਾ ਹੈ ਉਨਤ ਗਰਾਮ ਸਕੀਮ ਦੇ ਤਹਿਤ ਜਿਹੜੇ ਅਨੁਸੂਚਿਤ ਜਾਤੀਆਂ ਦੇ ਲੋਕ ਹਨ, ਉਨ੍ਹਾਂ ਦੇ ਘਰਾਂ ਵਿਚ ਲੈਟਰੀਨ ਲਗਾਈਆਂ ਜਾਣਗੀਆਂ ਤਾਂ ਕਿ ਉਹ ਪਿੰਡ ਵੀ ਇਹ ਸਮਝਣ ਕਿ ਪੰਜਾਬ ਵਿਚ ਜੋ ਸਹੂਲਤਾਂ ਸ਼ਹਿਰਾਂ ਵਿਚ ਮਿਲਦੀਆਂ ਹਨ, ਉਹ ਸਾਨੂੰ ਪਿੰਡਾਂ ਵਿਚ ਹੀ ਮਿਲ ਗਈਆਂ ਹਨ।

ਸਪੀਕਰ ਸਾਹਿਬ, ਜਿਥੇ ਪਿੰਡਾਂ ਦੀ ਡੀਵੈਲਪਮੈਂਟ ਹੋਈ, ਉਥੇ ਖੇਤੀ-ਬਾੜੀ ਦੇ ਖਿੱਤੇ ਵਿਚ ਕਿਸਾਨ ਨੂੰ ਮੁੱਖ ਮੰਤਰੀ, ਪੰਜਾਬ ਜੀ ਨੇ ਬਹੁਤ ਰਾਹਤ ਦਿੱਤੀ। ਜਿਸ ਵਕਤ ਪ੍ਰਾਈਸ ਕਮਿਸ਼ਨ ਦੀ ਖੇਤੀਬਾੜੀ ਦੇ ਮਾਮਲਿਆਂ ਬਾਰੇ ਜਿਣਸਾਂ ਦੇ ਭਾਅ ਮਿਥਣ ਬਾਰੇ ਮੀਟਿੰਗ ਹੋਈ ਸੀ, ਉਸ ਵੇਲੇ ਸਾਡੇ ਮੁੱਖ ਮੰਤਰੀ ਜੀ ਨੇ ਪੰਜਾਬ ਦੇ ਕਿਸਾਨ ਦੀ ਹਾਲਤ ਖੋਲ੍ਹ ਕੇ ਦੱਸੀ ਕਿ ਉਹ ਬਹੁਤ ਮਿਹਨਤੀ ਹੈ, 70 ਪ੍ਰਤੀਸ਼ਤ ਤੋਂ ਵੱਧ ਹਿੱਸਾ ਸੈਂਟਰਲ ਪੂਲ ਵਿਚ ਪਾਉਂਦਾ ਹੈ, ਉਸ ਦੀਆਂ ਜਿਣਸਾਂ ਦੇ ਭਾਅ ਜ਼ਰੂਰ ਵਧਾਏ ਜਾਣ। ਉਸਦੇ ਸਦਕਾ ਇਹ ਭਾਅ ਵੱਧ ਗਏ ਹਨ। ਹੁਣ ਜਿਵੇਂ ਕਣਕ ਦਾ ਭਾਅ 105 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਵੱਧ ਚੁੱਕਾ ਹੈ ਝੋਨੇ ਦਾ ਭਾਅ 80·90 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਅਤੇ ਗੰਨੇ ਦਾ ਭਾਅ 12 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਵੱਧ ਚੁੱਕਾ ਹੈ। ਇਸ ਨਾਲ ਸਾਡੇ ਕਿਸਾਨ ਨੂੰ ਅੱਜ ਤੱਕ ਕੋਈ 2000 ਕਰੋੜ ਰੁਪਿਆ ਵੱਧ ਮਿਲਿਆ ਹੈ। ਇਸ ਤੋਂ ਪਹਿਲਾਂ ਅਕਾਲੀ ਪਾਰਟੀ ਨੇ ਵੀ ਏਥੇ ਰਾਜ ਭਾਗ ਚਲਾਇਆ ਹੈ। ਉਹ ਅੱਜ ਵੀ ਆਪਣੇ ਆਪ ਨੂੰ ਕਿਸਾਨਾਂ ਦਾ ਸਭ ਤੋਂ ਵੱਧ ਹਿਤੂ ਸਮਝਦੇ ਹਨ। ਮੈਂ ਦੱਸਦਾ ਹਾਂ ਕਿ 1977 ਦੇ ਸਮੇਂ ਜਦ ਬਾਦਲ ਸਾਹਿਬ ਖੇਤੀ-ਬਾੜੀ ਮੰਤਰੀ ਭਾਰਤ ਸਰਕਾਰ ਦੇ ਬਣੇ ਸਨ ਅਤੇ ਬਣਨ ਤੋਂ ਪਹਿਲਾਂ ਵੀ 1976 ਦੀਆਂ ਗੱਲਾਂ ਹਨ, ਜਦ ਉਨ੍ਹਾਂ ਨੇ ਪਾਰਲੀਮੈਂਟ ਦੇ ਬਾਹਰ ਗੰਨਾ, ਕਣਕ ਅਤੇ ਕਪਾਹ ਨੂੰ ਸਾੜਿਆ ਸੀ ਰੋਸ ਵਜੋਂ ਕਿ ਕਾਂਗਰਸ ਪਾਰਟੀ ਦੀ ਸਰਕਾਰ ਕਿਸਾਨਾਂ ਨੂੰ ਸਹੀ ਰੇਟ ਨਹੀਂ ਦੇ ਰਹੀ, ਉਦੋਂ ਲੋਕਾਂ ਨੇ ਸਮਝਿਆ ਕਿ ਹੋ ਸਕਦਾ ਹੈ ਵਿਤਕਰਾ ਹੀ ਹੁੰਦਾ ਹੋਵੇ। ਫੇਰ 1977 ਦਾ ਲੋਕਾਂ ਦਾ ਫੈਸਲਾ ਕਾਂਗਰਸ ਪਾਰਟੀ ਦੇ ਉਲਟ ਰਿਹਾ ਅਤੇ ਜਨਤਾ ਪਾਰਟੀ ਦੀ ਸਰਕਾਰ ਆਈ। ਉਦੋਂ ਬਾਦਲ ਸਾਹਿਬ ਕੇਂਦਰ ਵਿਚ ਖੇਤੀ-ਬਾੜੀ ਮੰਤਰੀ ਬਣੇ। ਪਰ ਉਹ ਵੀ ਉਦੋਂ 1 ਰੁਪਿਆ ਪ੍ਰਤੀ ਕੁਇੰਟਲ ਹੀ ਕਣਕ ਦਾ ਰੇਟ ਵਧਾ ਸਕੇ। ਸਪੀਕਰ ਸਾਹਿਬ, ਇਹ ਫੇਰ ਕਹਿੰਦੇ ਹਨ ਕਿ ਇਹੀ ਕਿਸਾਨਾਂ ਦੇ ਹਿਤਾਂ ਦੀ ਗੱਲ ਕਰਦੇ ਹਨ। ਮੁੱਖ-ਮੰਤਰੀ ਪੰਜਾਬ ਵੀ ਕਿਸਾਨ ਹਨ ਅਤੇ ਇਹ ਕਿਸਾਨੀ ਤੋਂ ਚਲ ਕੇ ਏਥੇ ਤੱਕ ਪਹੁੰਚੇ ਹਨ। ਇਹ ਹਰ ਚੀਜ਼ ਬਾਰੇ ਜਾਣਦੇ ਹਨ। ਤੁਸੀਂ ਰਿਕਾਰਡ ਕਢਾ ਕੇ ਦੇਖ ਲਓ, ਜਿੰਨੇ ਭਾਅ ਕਿਸਾਨਾਂ ਨੂੰ ਇਨ੍ਹਾਂ ਨੇ ਦਿੱਤੇ ਹਨ, ਕੋਈ ਨਹੀਂ ਦੇ ਸਕਿਆ।

ਸਪੀਕਰ ਸਾਹਿਬ, ਅੱਜ ਸਾਡੀ ਖੁਸ਼ਹਾਲੀ ਵਾਸਤੇ, ਸਾਡੇ ਸਨਅਤਕਾਰਾਂ ਦੀ ਖੁਸ਼ਹਾਲੀ ਵਾਸਤੇ ਬਿਜਲੀ ਦਾ ਪ੍ਰਸਾਰ ਕੀਤਾ ਜਾ ਰਿਹਾ ਹੈ। ਰੋਪੜ ਥਰਮਲ ਪਲਾਂਟ ਦਾ ਪੰਜਵਾਂ ਯੂਨਿਟ 1992 ਵਿਚ ਚਾਲੂ ਕੀਤਾ ਗਿਆ ਅਤੇ ਛੇਵਾਂ ਯੂਨਿਟ 1993 ਵਿਚ ਚਾਲੂ ਕੀਤਾ ਗਿਆ ਅਤੇ ਉਸ ਰਾਹੀਂ ਅੱਜ 420 ਮੈਗਾਵਾਟ ਵੱਧ ਬਿਜਲੀ ਪੰਜਾਬ ਦੇ ਕਿਸਾਨ ਨੂੰ ਮਿਲ ਰਹੀ ਹੈ, ਪੰਜਾਬ ਦੇ ਦਸਤਕਾਰਾਂ ਨੂੰ ਅਤੇ ਸ਼ਹਿਰੀਆਂ ਨੂੰ ਮਿਲ ਰਹੀ ਹੈ। ਇਸ ਦੇ ਨਾਲ ਨਾਲ, ਰੋਪੜ ਤੋਂ ਬਾਅਦ ਜੋ ਸਾਡਾ ਬਠਿੰਡਾ ਥਰਮਲ ਪਲਾਂਟ ਹੈ, ਉਸ ਦਾ ਕੰਮ ਤੀਜੀ ਸਟੇਜ ਤੇ ਹੈ, ਉਸ ਦੇ ਦੋ ਯੂਨਿਟ 210 ਮੈਗਾਵਾਟ ਦੇ ਲਾਏ ਜਾ ਰਹੇ ਹਨ ਜਿਸ ਦਾ ਹੁਣੇ ਹੀ 3 ਤਾਰੀਖ ਨੂੰ ਮੁੱਖ ਮੰਤਰੀ ਪੰਜਾਬ ਉਦਘਾਟਨ ਕਰਕੇ ਆਏ ਹਨ। ਇਸ

ਦਾ ਪਹਿਲਾ ਯੂਨਿਟ 1997 ਦੇ ਅੰਤ ਤੱਕ ਚਾਲੂ ਹੋ ਜਾਵੇਗਾ ਜਿਸ ਤੋਂ 210 ਮੈਗਾਵਾਟ ਬਿਜਲੀ ਮਿਲੇਗੀ ਇਸ ਦਾ ਦੂਸਰਾ ਯੂਨਿਟ ਉਸ ਤੋਂ 6 ਮਹੀਨੇ ਬਾਦ ਤਿਆਰ ਹੋ ਜਾਵੇਗਾ ਅਤੇ ਇਸ ਤਰ੍ਹਾਂ ਨਾਲ 420 ਮੈਗਾਵਾਟ ਵਧੇਰੇ ਬਿਜਲੀ ਮਿਲੇਗੀ। ਇਸ ਤੋਂ ਅਗੇ ਸਪੀਕਰ ਸਾਹਿਬ, ਥੀਨ ਡੈਮ ਦੀ ਗੱਲ ਹੈ। ਇਹ ਬਹੁਤ ਪੁਰਾਣੀਆਂ ਗੱਲਾਂ ਹਨ । ਜਦ ਇਥੇ ਅੰਗਰੇਜ਼ ਸਰਕਾਰ ਦਾ ਰਾਜ ਸੀ ਤਾਂ ਉਸ ਵਕਤ ਰਾਵੀ ਅਤੇ ਝਨਾਂ ਦੇ ਵਿਚਕਾਰ ਜੋ ਖਿੱਤਾ ਸੀ, ਉਹ ਬੜਾ ਉਪਜਾਊ ਸੀ, ਬੜਾ ਜ਼ਰਖੇਜ਼ ਸੀ। ਉਸ ਵਕਤ 1907 ਈਸਵੀ ਵਿਚ ਅੰਗਰੇਜ਼ ਸਰਕਾਰ ਨੇ ਫੈਸਲਾ ਕੀਤਾ ਕਿ ਬਾਰਸ਼ਾਂ ਦੇ ਕਾਰਣ ਰਾਵੀ ਦਾ ਜਿਹੜਾ ਪਾਣੀ ਫ਼ਸਲਾਂ ਦਾ ਬਹੁਤ ਨੁਕਸਾਨ ਕਰਦਾ ਸੀ, ਉਸ ਨੂੰ ਰੋਕਣ ਵਾਸਤੇ ਇਥੇ ਥੀਨ ਡੈਮ ਬਣਾਇਆ ਜਾਵੇ। ਲੇਕਿਨ ਇਹ ਕੰਮ ਅੰਗਰੇਜ਼ ਸਰਕਾਰ ਦੇ ਵੇਲੇ ਸਿਰੇ ਨਾ ਚੜ੍ਹ ਸਕਿਆ ਅਤੇ ਉਸ ਤੋਂ ਬਾਅਦ ਹਿੰਦੁਸਤਾਨ ਆਜ਼ਾਦ ਹੋ ਗਿਆ। ਹਿੰਦੁਸਤਾਨ ਆਜ਼ਾਦ ਹੋਣ ਤੋਂ ਬਾਅਦ ਇਹ ਪ੍ਰੋਜੈਕਟ 1950 ਈਸਵੀ ਵਿਚ ਫਾਈਨਲ ਹੋਇਆ। ਉਸ ਵਕਤ ਇਸ ਦਾ ਐਸਟੀਮੇਟ ਸਿਰਫ 70 ਕਰੋੜ ਰੁਪਏ ਦਾ ਸੀ। ਇਸ ਦੌਰਾਨ ਪੰਜਾਬ ਵਿਚ ਬਹੁਤ ਸਾਰੀਆਂ ਸਰਕਾਰਾਂ ਆਈਆਂ ਲੇਕਿਨ ਇਹ ਪ੍ਰੋਜੈਕਟ ਕੰਪਲੀਟ ਨਾ ਹੋ ਸਕਿਆ। ਮੌਜੂਦਾ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਇਹ ਫੈਸਲਾ ਲਿਆ ਕਿ ਇਹ ਪ੍ਰੋਜੈਕਟ ਹਰ ਹਾਲਤ ਵਿਚ ਸਿਰੇ ਚੜ੍ਹਾਉਣਾ ਹੈ, ਚਾਹੇ ਕਿੰਨਾ ਵੀ ਵੱਡਾ ਐਸਟੀਮੇਟ ਕਿਉਂ ਨਾ ਬਣਿਆ ਹੋਵੇ। ਸਪੀਕਰ ਸਾਹਿਬ, ਹੁਣ ਇਹ ਪ੍ਰਾਜੈਕਟ 2000 ਕਰੋੜ ਰੁਪਏ ਲਗ ਕੇ ਤਿਆਰ ਹੋਣਾ ਹੈ ਜਿਹੜਾ ਕਿ ਸੰਨ 1996 ਦੇ ਅੰਤ ਤਕ ਚਾਲੂ ਹੋ ਜਾਵੇਗਾ। 29 ਨਵੰਬਰ, 1993 ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਹਾੜੇ ਦੇ ਮੌਕੇ ਤੇ ਮੁੱਖ ਮੰਤਰੀ ਜੀ ਨੇ ਰਾਵੀ ਦੇ ਪਾਣੀ ਦਾ ਰੁਖ ਮੋੜ ਕੇ ਥੀਨ ਡੈਮ ਦੇ ਕੰਮ ਵਿਚ ਹੋਰ ਤੇਜ਼ੀ ਲਿਆਂਦੀ। ਹੁਣ ਇਹ ਪ੍ਰਾਜੈਕਟ 1996 ਦੇ ਅੰਤ ਤਕ ਤਿਆਰ ਹੋ ਕੇ ਕੌਮ ਨੂੰ ਸਮਰਪਿਤ ਹੋ ਜਾਵੇਗਾ। ਜਿਸ ਤੋਂ 600 ਮੈਗਾਵਾਟ ਬਿਜਲੀ ਪੰਜਾਬ ਨੂੰ ਹੋਰ ਮਿਲ ਜਾਵੇਗੀ। ਇਸ ਪ੍ਰਾਜੈਕਟ ਦੀ ਕੰਪਲੀਸ਼ਨ ਨਾਲ ਪੰਜਾਬ ਦੀ ਕਿਸਾਨੀ ਨੂੰ ਵੀ ਅਤੇ ਦੂਸਰਿਆਂ ਨੂੰ ਵੀ ਬਹੁਤ ਵੱਡਾ ਫਾਇਦਾ ਪਹੁੰਚੇਗਾ। ਇਹ ਸਾਡੀ ਅੱਜ ਦੀ ਸਰਕਾਰ ਦੀਆਂ ਪ੍ਰਾਪਤੀਆਂ ਹਨ। ਫਿਰ ਕਿਉਂ ਨਾ ਮੁੱਖ ਮੰਤਰੀ ਜੀ ਦੀ ਸ਼ਲਾਘਾ ਕਰੀਏ ?

ਸਪੀਕਰ ਸਾਹਿਬ, ਇਸ ਤੋਂ ਅੱਗੇ ਸਿੱਖਿਆ ਵਿਭਾਗ ਦੀ ਗੱਲ ਹੈ। ਭਾਵੇਂ ਕਿ ਪਹਿਲਾਂ ਵੀ ਸਾਰੇ ਪੰਜਾਬ ਵਿਚ ਪ੍ਰਾਇਮਰੀ, ਮਿਡਲ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦਾ ਭੁਸਾਰ ਹੈ ਲੇਕਿਨ ਸਰਕਾਰ ਦੀ ਸੌ ਫੀਸਦੀ ਸਾਖਰਤਾ ਨੀਤੀ ਨੂੰ ਮੁੱਖ ਰੱਖਦਿਆਂ ਹੋਇਆਂ 425 ਸਕੂਲਾਂ ਨੂੰ ਅਪਗਰੇਡ ਕੀਤਾ ਗਿਆ ਹੈ, ਖਾਸ ਕਰਕੇ ਉਨ੍ਹਾਂ ਸਕੂਲਾਂ ਨੂੰ ਜਿਥੇ ਕਿ ਸਾਡੇ ਬੱਚਿਆਂ ਅਤੇ ਬੱਚੀਆਂ ਨੂੰ ਬਹੁਤ ਫਾਸਲਾ ਤੁਰਕੇ ਜਾਣਾ ਪੈਂਦਾ ਹੈ। ਸਕੂਲਾਂ ਨੂੰ ਇਸ ਤਰੀਕੇ ਨਾਲ ਅਪਗਰੇਡ ਕੀਤਾ ਗਿਆ ਹੈ ਤਾਂ ਜੋ ਵਿਦਿਆਰਥੀਆਂ ਨੂੰ ਜ਼ਿਆਦਾ ਤੁਰ ਕੇ ਨਾ ਜਾਣਾ ਪਵੇ। 200 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਅਤੇ 105 ਮਿਡਲ ਸਕੂਲਾਂ ਨੂੰ ਹਾਈ ਅਤੇ 102 ਸਕੂਲਾਂ ਨੂੰ ਹਾਈ ਤੋਂ ਜਮ੍ਹਾਂ ਦੋ ਕੀਤਾ ਗਿਆ ਹੈ। ਇਸ ਤੋਂ ਇਲਾਵਾ ਪੰਜਾਬ ਵਿਚ 5 ਕਾਲਜ ਵੀ ਖੋਲੇ ਗਏ ਹਨ ਜਿਨ੍ਹਾਂ ਵਿਚੋਂ ਇਕ ਮੈਡੀਕਲ ਕਾਲਜ ਜਲੰਧਰ ਵਿਖੇ, ਇਕ ਇੰਜੀਨੀਅਰਿੰਗ ਕਾਲਜ ਗੁਰਦਾਸਪੁਰ ਵਿਖੇ, ਇਕ ਇੰਜਨੀਅਰਿੰਗ ਕਾਲਜ ਫਿਰੋਜ਼ਪੁਰ ਵਿਖੇ ਅਤੇ ਇਕ ਸ਼੍ਰੋਮਣੀ ਪ੍ਰਬੰਧਕ ਕਮੇਟੀ ਵਾਲਾ ਕਾਲਜ ਫਤਿਹਗੜ੍ਹ ਵਿਖੇ ਖੋਲ੍ਹਿਆ ਗਿਆ ਹੈ। ਜਿਹੜਾ ਪੰਜਵਾਂ ਕਾਲਜ ਹੈ। ਉਸ ਦੇ ਵਾਸਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਇੰਸਟੀਚਿਊਟ ਨੂੰ ਵੀ ਇੰਜਨੀਅਰਿੰਗ ਕਾਲਜ ਦਾ ਦਰਜਾ ਦੇ ਦਿੱਤਾ ਗਿਆ ਹੈ। ਇਹ ਸਾਡੀ ਸਰਕਾਰ ਦੀਆਂ ਪ੍ਰਾਪਤੀਆਂ ਹਨ। ਜਿਥੇ ਐਜੂਕੇਸ਼ਨ ਨੂੰ ਪਹਿਲ ਦੇ ਆਧਾਰ ਤੇ ਲਿਆ ਗਿਆ ਹੈ, ਉਥੇ ਸਾਡੇ ਸਮਾਜ ਭਲਾਈ ਮਹਿਕਮੇ ਨੇ ਸ਼ਡਿਊਲਡ ਕਾਸਟ/ਬੈਕਵਰਡ ਕਲਾਸ ਦੇ ਲੋਕਾਂ ਜਾਂ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਲੋਕਾਂ ਵਾਸਤੇ ਵੀ ਬਹੁਤ ਕਦਮ ਚੁਕੇ ਹਨ। ਇਨ੍ਹਾਂ ਵਰਗਾਂ ਦੇ ਪ੍ਰਾਇਮਰੀ ਸਕੂਲਾਂ ਦੀਆਂ ਵਿਦਿਆਰਥਣਾਂ ਵਾਸਤੇ ਪਹਿਲੀ ਵਾਰ ਹਾਜ਼ਰੀ ਵਜ਼ੀਫਾ ਲਾਗੂ ਕੀਤਾ ਗਿਆ ਹੈ। ਇਸ

[ਸਰਦਾਰ ਈਸ਼ਰ ਸਿੰਘ]

ਸਕੀਮ ਨਾਲ ਜਿਥੇ ਵਿਦਿਆਰਥਣਾਂ ਨੂੰ ਉਤਸ਼ਾਹ ਮਿਲੇਗਾ, ਉਥੇ ਉਨ੍ਹਾਂ ਦੇ ਮਾਪਿਆਂ ਨੂੰ ਵੀ ਰਾਹਤ ਮਿਲੇਗੀ ਜਿਥੇ ਹਾਜ਼ਰੀ ਵਜ਼ੀਫਾ ਦਿੱਤਾ ਗਿਆ ਹੈ, ਉਥੇ ਦੂਸਰੇ ਬੱਚਿਆਂ ਵਾਸਤੇ ਸਟਾਈਪੈਂਡ ਵੀ ਦਿੱਤਾ ਗਿਆ ਹੈ। ਅਨੁਸੂਚਿਤ ਜਾਤੀਆਂ ਦੇ 10ਵੀਂ ਜਮਾਤ ਤੱਕ ਦੇ ਜਿਹੜੇ ਵਿਦਿਆਰਥੀ ਹਨ, ਉਨ੍ਹਾਂ ਵਾਸਤੇ ਮੁਫਤ ਕਿਤਾਬਾਂ ਦਾ ਪ੍ਰਬੰਧ ਵੀ ਕੀਤਾ ਗਿਆ ਹੈ। ਜਿੱਥੋਂ ਤੱਕ ਉਹ ਲੋਕ ਜਿਹੜੇ ਕਿ ਆਪਣਾ ਸਵੈ-ਰੋਜ਼ਗਾਰ ਖਾਸ ਕਰਕੇ ਪਛੜੀਆਂ ਸ਼੍ਰੇਣੀਆਂ ਦੇ ਜਿਹੜੇ ਲੋਕ ਹਨ ਆਪਣਾ ਸਵੈ-ਰੋਜ਼ਗਾਰ ਵਾਸਤੇ, ਆਪਣਾ ਜੀਵਨ, ਪੱਧਰ ਉਚਾ ਚੁੱਕਣ ਵਾਸਤੇ ਕੋਈ ਕਾਰੋਬਾਰ ਕਰਨਾ ਚਾਹੁੰਦੇ ਹਨ ਉਨ੍ਹਾਂ ਵਾਸਤੇ ਪਛੜੀਆਂ ਸ਼੍ਰੇਣੀਆਂ ਭੂਮੀ ਵਿਕਾਸ ਤੇ ਵਿਤ ਕਾਰਪੋਰੇਸ਼ਨ ਨੇ ਪਿਛਲੇ ਦੋ ਸਾਲਾਂ ਦੇ ਅਰਸੇ ਦੌਰਾਨ 8 ਕਰੋੜ ਰੁਪਏ 6 ਹਜ਼ਾਰ ਪਰਵਾਰਾਂ ਨੂੰ ਦਿੱਤੇ ਤਾਂ ਕਿ ਉਹ ਲੋਕ ਆਪਣਾ ਸਵੈ-ਰੋਜ਼ਗਾਰ ਕਰਕੇ ਆਪਣਾ ਜੀਵਨ ਪੱਧਰ ਉਚਾ ਕਰ ਸਕਣ ਔਰ ਸਾਲ 1994-95 ਦੌਰਾਨ 18 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਮੈਂ ਮਾਨਯੋਗ ਮੁੱਖ ਮੰਤਰੀ ਜੀ, ਪੰਜਾਬ ਦਾ ਤਹਿਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਕਿ ਸੀਮਤ ਫੰਡਾਂ ਦੇ ਬਾਵਜੂਦ ਵੀ ਭਾਰਤ ਸਰਕਾਰ ਨੈਸ਼ਨਲ ਵਿੱਤ ਕਾਰਪੋਰੇਸ਼ਨ ਤੋਂ 5 ਕਰੋੜ ਰੁਪਏ ਸਾਲ 1993-94 ਦੇ ਵਿੱਚ ਸੈਂਕਸ਼ਨ ਕਰਵਾਏ ਜਿਹੜੇ ਕਿ ਹੁਣ ਡਾਇਰੈਕਟ ਦਿੱਤੇ ਜਾ ਰਹੇ ਹਨ। ਆਮ ਤੌਰ ਤੇ ਸਪੀਕਰ ਸਾਹਿਬ, ਦੇਖਣ ਵਿਚ ਆਇਆ ਹੈ ਕਿ ਜਿੰਨੀਆਂ ਸਕੀਮਾਂ ਵਾਸਤੇ ਵਿੱਤ ਕਾਰਪੋਰੇਸ਼ਨ ਰਾਹੀਂ ਪੈਸਾ ਸੈਕਸ਼ਨ ਕੀਤਾ ਜਾਂਦਾ ਸੀ ਓਹ ਬੈਂਕਾਂ ਰਾਹੀਂ ਦਿੱਤਾ ਜਾਂਦਾ ਸੀ ਔਰ ਜਿਆਦਾਤਰ ਬੈਂਕ ਵਾਲੇ ਇਨ੍ਹਾਂ ਨੂੰ ਐਂਟਰਟੇਨ ਨਹੀਂ ਕਰਦੇ ਸਨ ਜਿਸ ਕਾਰਨ ਲੋਕਾਂ ਨੂੰ ਨੌਜਵਾਨਾਂ ਨੂੰ ਬੜੀ ਹਰਾਸਮੈਂਟ ਹੁੰਦੀ ਸੀ ਪਰ ਭਾਰਤ ਸਰਕਾਰ ਨੈਸ਼ਨਲ ਵਿੱਤ ਕਾਰਪੋਰੇਸ਼ਨ ਰਾਹੀਂ ਦਿੱਤਾ ਗਿਆ ਪੈਸਾ ਹੁਣ ਡਾਇਰੈਕਟ ਲੋਕਾਂ ਨੂੰ ਦਿੱਤਾ ਜਾਂਦਾ ਹੈ ਜਿਸ ਕਾਰਨ ਉਨ੍ਹਾਂ ਨੂੰ ਹੁਣ ਇਸ ਪੈਸੇ ਦੀ ਪ੍ਰਾਪਤੀ ਵਿੱਚ ਕੋਈ ਔਖ ਨਹੀਂ ਆਉਂਦੀ ਲੋਕੀ ਬਹੁਤ ਖੁਸ਼ ਹਨ।

**ਸ੍ਰੀ ਸਪੀਕਰ:** ਸਰਦਾਰ ਈਸ਼ਰ ਸਿੰਘ ਜੀ, ਤੁਸੀਂ ਹੋਰ ਕਿੰਨਾ ਟਾਈਮ ਲਓਗੇ ? ਪੰਜ ਮਿੰਟਾਂ ਦੇ ਵਿੱਚ ਸਮਾਪਤ ਕਰਨ ਦੀ ਕੋਸ਼ਿਸ਼ ਕਰੋ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਹਾਲੇ ਤਾਂ ਚਲ ਲੈਣ ਦਿਓ, ਹਾਲੇ ਟਾਈਮ ਹੋਇਆ ਨਹੀਂ ਹੈ।

ਸੋ, ਸਪੀਕਰ ਸਾਹਿਬ, ਇਹ ਸਾਡੀ ਸਰਕਾਰ ਦੀਆਂ ਪ੍ਰਾਪਤੀਆਂ ਹਨ ਸਾਡੇ ਗਰੀਬ ਵਰਗ ਦੇ ਲੋਕਾਂ ਵਾਸਤੇ ਉਨ੍ਹਾਂ ਦੀ ਆਰਥਕ ਅਪਲਿਫਟਮੈਂਟ ਵਾਸਤੇ ਸਰਕਾਰ ਬਹੁਤ ਕੁਝ ਕਰ ਰਹੀ ਹੈ। ਇਸ ਨਾਲ ਸਾਡੇ ਨੌਜਵਾਨ ਲੋਕਾਂ ਨੂੰ ਨੌਕਰੀਆਂ ਮਿਲਣਗੀਆਂ ਔਰ ਉਹ ਅੱਛੀ ਤਾਲੀਮ ਹਾਸਲ ਕਰ ਸਕਣਗੇ। ਅੱਛੀ ਤਾਲੀਮ ਹਾਸਲ ਕਰਕੇ ਉਹ ਆਪਣੀ ਮਰਜ਼ੀ ਨਾਲ ਆਪਣੇ ਹਿੰਦੁਸਤਾਨ ਨੂੰ, ਆਪਣੇ ਪੰਜਾਬ ਨੂੰ ਉਸਾਰ ਸਕਣਗੇ। ਸਪੀਕਰ ਸਾਹਿਬ, ਨੌਜਵਾਨਾਂ ਦੇ ਅੰਦਰ ਸਪੋਰਟਮੈਂਨਸ਼ਿਪ ਪੈਦਾ ਕਰਨ ਵਾਸਤੇ ਸੂਬੇ ਵਿੱਚ ਖੇਡ ਮੇਲੇ ਕਰਵਾਏ ਜਾ ਰਹੇ ਹਨ, ਕੋਚਿੰਗ ਦਿੱਤੀ ਜਾ ਰਹੀ ਹੈ ਅੱਛੇ ਅੱਛੇ ਖਿਡਾਰੀਆਂ ਨੂੰ ਵਜ਼ੀਫੇ ਵੀ ਦਿੱਤੇ ਜਾ ਰਹੇ ਹਨ। ਇਸ ਸਾਲ ਦੌਰਾਨ 7 ਕਰੋੜ ਰੁਪਏ ਇਸ ਕੰਮ ਵਾਸਤੇ ਦਿੱਤੇ ਜਾ ਰਹੇ ਹਨ। 118 ਦੇ ਕਰੀਬ ਸਾਰੇ ਪੰਜਾਬ ਦੇ ਅੰਦਰ ਸਟੇਡੀਅਮ ਬਣਾਏ ਜਾ ਰਹੇ ਹਨ ਜਿਸ ਵਾਸਤੇ 13 ਕਰੋੜ ਰੁਪਏ ਦੇ ਕਰੀਬ ਰੱਖੇ ਗਏ ਹਨ ਤਾਂ ਕਿ ਸਾਡੇ ਨੌਜਵਾਨਾਂ ਦੇ ਅੰਦਰ ਸਪੋਰਟਸਮੈਨਸ਼ਿਪ ਆਵੇ ਔਰ ਉਹ ਲੋਕਤੰਤਰੀ ਢਾਂਚੇ ਦੇ ਵਿੱਚ ਸਹਿਨ-ਸ਼ੀਲਤਾ ਹਾਸਲ ਕਰਨ ਅਤੇ ਉਨ੍ਹਾਂ ਵਿੱਚ ਪਿਆਰ ਅਤੇ ਸਤਿਕਾਰ ਦਾ ਭਾਵਨਾ ਪੈਦਾ ਹੋਵੇ। ਸਪੀਕਰ ਸਾਹਿਬ, ਜਿਸ ਵੇਲੇ ਪੰਜਾਬ ਦੇ ਵਿੱਚ ਸਰਕਾਰ ਵਜੂਦ ਵਿੱਚ ਆਈ ਉਸ ਵੇਲੇ ਸਾਡੀ ਫੰਡਜ਼ ਦੀ ਹਾਲਤ ਬਹੁਤ ਮਾੜੀ ਸੀ ਪਰ ਸਾਡੇ ਮੁੱਖ ਮੰਤਰੀ ਜੀ ਪੰਜਾਬ ਨੇ, ਖਜ਼ਾਨਾ ਮੰਤਰੀ ਡਾਕਟਰ

ਕੇਵਲ ਕ੍ਰਿਸ਼ਨ ਜੀ ਨੇ ਔਰ ਸਮੁੱਚੀ ਕੈਬਨਿਟ ਨੇ ਬੜੇ ਸੁਚੱਜੇ ਢੰਗ ਨਾਲ ਜੋ ਸੇਲਜ਼ ਟੈਕਸ, ਆਬਕਾਰੀ ਟੈਕਸ ਦਾ ਢਾਂਚਾ ਸੀ ਉਸ ਨੂੰ ਸਰਲ ਕੀਤਾ ਉਹ ਢਾਂਚਾ ਸਰਲ ਹੋਣ ਨਾਲ ਸਰਕਾਰ ਨੂੰ ਕੋਈ 17.9 ਪ੍ਰਤੀਸ਼ਤ ਵੱਧ ਟੈਕਸ ਦੀ ਵਸੂਲੀ ਹੋਈ, ਜਿਸ ਦੇ ਨਾਲ ਟੈਕਸਾਂ ਦੀ ਚੋਰੀ ਵੀ ਰੁੱਕੀ।

ਸਪੀਕਰ ਸਾਹਿਬ, ਅੰਤ ਵਿੱਚ ਮੈਂ ਕੁਝ ਆਪਣੇ ਹਲਕੇ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਮੇਰਾ ਹਲਕਾ ਕੁੰਮਕਲਾਂ, ਜ਼ਿਲ੍ਹਾਂ ਲੁਧਿਆਣਾ ਜੋ ਕਿ ਬਹੁਤ ਪਛੜਿਆ ਹੋਇਆ ਇਲਾਕਾ ਹੈ ਔਰ 265 ਪਿੰਡਾਂ ਦਾ ਸਮੁੱਚਾ ਇਲਾਕਾ ਜਿਹੜਾ ਕਿ ਬੇਟ ਏਰੀਆਂ ਕਹਾਉਂਦਾ ਹੈ, ਇਹ ਸਤਲੁਜ ਦਰਿਆ ਦੇ ਕਿਨਾਰੇ ਤੇ ਪੈਂਦਾ ਹੈ। ਉਥੇ ਸਮੱਸਿਆਵਾਂ ਹੀ ਸਮੱਸਿਆਵਾਂ ਹਨ। ਜਿੱਥੇ ਅੱਜ ਉੱਨਤ ਗ੍ਰਾਮ ਸਕੀਮ ਥੱਲੇ ਪਿੰਡਾਂ ਦੇ ਡੀਵੈਲਪਮੈਂਟ ਦੇ ਕੰਮ ਚਲਦੇ ਹਨ ਸੜਕਾਂ ਦੀ ਰਿਪੇਅਰ ਹੋ ਰਹੀ ਹੈ, ਉਸਦੇ ਨਾਲ ਨਾਲ ਕੁਝ ਲੋਕਾਂ ਦੀਆਂ ਹੋਰ ਮੰਗਾਂ ਵੀ ਹਨ। ਸਭ ਤੋਂ ਵੱਡੀ ਮੰਗ ਇਹ ਹੈ ਕਿ ਲੋਕਾਂ ਨੂੰ ਸਰਕਾਰੀ ਕੰਮਾਂ ਵਾਸਤੇ ਚਾਹੇ ਉਹ ਮਾਲ ਨਾਲ ਸਬੰਧਤ ਹੋਣ, ਚਾਹੇ ਹੋਰ ਪ੍ਰਸ਼ਾਸਕੀ ਢਾਂਚੇ ਨਾਲ ਸਬੰਧਤ ਹੋਣ, ਮਾਛੀਵਾੜਾ ਜੋ ਕਿ ਇਤਿਹਾਸਕ ਕਸਬਾ ਹੈ ਔਰ ਜਿਸ ਧਰਤੀ ਨੂੰ 10ਵੇਂ ਪਿਤਾ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੈ, ਸਪੀਕਰ ਸਾਹਿਬ, ਸਾਡੇ ਇਲਾਕੇ ਦੇ ਲੋਕਾਂ ਦੀ ਇਹ ਪ੍ਰਮੁੱਖ ਮੰਗ ਹੈ ਕਿ ਇਸ ਨੂੰ ਸਬ-ਡਵੀਜ਼ਨ ਦਾ ਦਰਜਾ ਦਿੱਤਾ ਜਾਵੇ। ਜਿਸ ਤਰ੍ਹਾਂ ਛੋਟੇ ਸਾਹਿਬਜ਼ਾਦਿਆਂ ਦੀ ਯਾਦ ਵਿੱਚ ਫਤਹਿਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾਇਆ ਗਿਆ ਹੈ ਉਸੇ ਤਰ੍ਹਾਂ ਹੀ ਮਾਛੀਵਾੜੇ ਨੂੰ ਵੀ ਸਬ-ਡਵੀਜ਼ਨ ਬਣਾਇਆ ਜਾਵੇ। ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਕੋਈ ਕਾਲਜ ਨਹੀਂ ਔਰ ਨਾ ਹੀ ਉਥੇ ਕੋਈ ਆਈ.ਟੀ.ਆਈ. ਹੈ। ਸਭ ਤੋਂ ਪਹਿਲਾਂ ਮੈਂ ਆਈ.ਟੀ.ਆਈ. ਦੀ ਮੰਗ ਕਰਦਾ ਹਾਂ। ਸਾਡੇ ਪਿੰਡਾਂ ਦੇ ਲੋਕ ਟੋਟਲੀ ਗਰੀਬ ਹਨ। ਮੈਂ ਚਾਹੁੰਦਾ ਹਾਂ ਕਿ ਉਥੇ ਮਾਛੀਵਾੜੇ ਵਿਖੇ ਆਈ.ਟੀ.ਆਈ ਹੋਣੀ ਚਾਹੀਦੀ ਹੈ। ਤਾਕਿ ਉਥੋਂ ਟਰੇਨਿੰਗ ਹਾਸਲ ਕਰਕੇ ਨੌਜਵਾਨ ਆਪਣਾ ਸਵੈ-ਰੁਜ਼ਗਾਰ ਚਲਾ ਸਕਣ।

ਸਪੀਕਰ ਸਾਹਿਬ, ਦਸੰਬਰ, 1992 ਦੀ ਗੱਲ ਹੈ ਕਿ ਮਾਛੀਵਾੜੇ ਵਿਖੇ ਮਾਨਯੋਗ ਮੁੱਖ ਮੰਤਰੀ ਸਾਹਿਬ ਗਏ ਸਨ ਅਤੇ ਬਹੁਤ ਭਰਵਾਂ ਇਕੱਠ ਹੋਇਆ ਸੀ। ਲੱਖਾਂ ਦੀ ਤਦਾਦ ਵਿੱਚ ਲੋਕ ਇਕੱਠੇ ਹੋਏ ਸਨ ਕਿਉਂਕਿ ਉਸ ਇਲਾਕੇ ਵਿੱਚ ਪਹਿਲੀ ਵਾਰ ਮੁੱਖ ਮੰਤਰੀ ਗਏ ਸਨ ਅਤੇ ਉਨ੍ਹਾਂ ਦੇ ਮਾਣ ਵਿੱਚ ਬੜਾ ਭਾਰੀ ਇਕੱਠ ਹੋਇਆ ਸੀ। ਸਪੀਕਰ ਸਾਹਿਬ, ਤੁਸੀਂ ਵੀ ਉਸ ਇਕੱਠ ਵਿਚ ਸ਼ਾਮਲ ਸੀ। ਉਸ ਵਕਤ ਮਾਛੀਵਾੜਾ ਵਿਖੇ ਫੋਕਲ ਪੁਆਇੰਟ ਦੀ ਮੰਗ ਲਿਆਂਦੀ ਗਈ ਸੀ ਜਿਸ ਦੀਆਂ ਦਰਖਾਸਤਾਂ 1993 ਵਿੱਚ ਮੰਗੀਆਂ ਗਈਆਂ ਸਨ। ਜਿੰਨੀਆਂ ਦਰਖਾਸਤਾਂ ਮੰਗੀਆਂ ਗਈਆਂ ਸਨ ਉਸ ਨਾਲੋਂ ਡਿਊਢੀਆਂ ਦਰਖਾਸਤਾਂ ਆ ਗਈਆਂ ਸਨ। ਮੈਂ ਮੰਗ ਕਰਦਾ ਹਾਂ ਕਿ ਜਿਥੇ ਫੋਕਲ ਪੁਆਇੰਟ ਬਣਾਉਣਾ ਹੈ ਉਥੇ ਜਲਦੀ ਤੋਂ ਜਲਦੀ ਜਗ੍ਹਾਂ ਐਕਵਾਇਰ ਕਰਕੇ ਫੋਕਲ ਪੁਆਇੰਟ ਬਣਾਇਆ ਜਾਵੇ ਤਾਂ ਕਿ ਸਾਡੇ ਲੋਕਾਂ ਨੂੰ ਰੋਜ਼ਗਾਰ ਮਿਲ ਸਕੇ। ਸਪੀਕਰ ਸਾਹਿਬ, ਇਹ ਬਹੁਤ ਪੁਰਾਣੀ ਇਕ ਮੰਗ ਹੈ ਕਿ ਸਤੱਲੁਜ ਦਰਿਆ ਉਤੇ ਮਾਛੀਵਾੜਾ-ਰਾਹੋਂ ਅਤੇ ਲੁਧਿਆਣਾ-ਰਾਹੋਂ ਸੜਕ ਉੱਤੇ ਕੋਈ ਪੁਲ ਨਹੀਂ ਹੈ ਜਿਸ ਨਾਲ਼ ਮਾਲਵਾ ਤੇ ਦੁਆਬਾ ਦੋ ਹਿਸਿਆਂ ਵਿਚ ਵੰਡਿਆ ਰਹਿੰਦਾ ਹੈ। ਦੂਸਰੇ ਮਿਲਟਰੀ ਦੇ ਪੁਆਇੰਟ ਆਫ ਵਿਊ ਤੋਂ ਲਿਆ ਜਾਵੇ ਕਿ ਜੇਕਰ ਸਾਡੀ ਮਿਲਟਰੀ ਨੂੰ ਜਲਦੀ ਤੋਂ ਜਲਦੀ ਬਾਰਡਰ ਤੇ ਪਹੁੰਚਾਣਾ ਹੋਵੇ ਤਾਂ ਜੀਟੀ. ਰੋਡ ਤੋਂ ਇਕ ਬਦਲਵੀਂ ਸੜਕ ਹੋਵੇ ਜਿਸ ਤੋਂ ਨਵਾਂਸ਼ਹਿਰ ਰਾਹੀਂ ਉਹ ਸਿੱਧੇ ਸ਼ਾਰਟ ਰਸਤੇ ਰਾਹੀਂ ਬਾਰਡਰ ਤੇ ਪਹੁੰਚ ਸਕਣ ਅਤੇ ਫਾਸਲਾ ਵੀ ਘੱਟ ਹੈ। ਪਹਿਲਾਂ ਵੀ ਇਹ ਸਵਾਲ ਪੀ. ਡਬਲਯੂ. ਡੀ. ਮੰਤਰੀ ਕੋਲ ਉਠਾਇਆ ਗਿਆ ਸੀ ਅਤੇ ਉਨ੍ਹਾਂ ਨੇ ਵਿਸ਼ਵਾਸ਼ ਦਿਵਾਇਆ ਸੀ ਕਿ ਇਹ ਦੋਵੇਂ ਪੁਲ ਮਾਛੀਵਾੜਾ-ਰਾਹੋਂ ਰੋਡ ਉਤੇ ਅਤੇ ਲੁਧਿਆਣਾ ਰਾਹੋਂ ਰੋਡ ਤੇ ਜਲਦੀ ਤੋਂ ਜਲਦੀ ਬਣ ਜਾਣਗੇ। ਮੈਂ ਆਪ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਦੋਵੇਂ ਪੁਲ ਜਲਦੀ ਤੋਂ

[ ਸਰਦਾਰ ਈਸ਼ਰ ਸਿੰਘ ]

ਜਲਦੀ ਬਣਾਏ ਜਾਣ। ਸਪੀਕਰ ਸਾਹਿਬ, ਜੂਨ, 1993 ਦੀ ਗੱਲ ਹੈ। ਬਾਰਸ਼ਾਂ ਦਾ ਸਮਾਂ ਸੀ ਮੇਰੇ ਇਲਾਕੇ ਵਿੱਚ ਧੂਸੀ ਬੰਨ ਟੁੱਟ ਗਿਆ ਸੀ ਜਿਸ ਨਾਲ 100 ਪਿੰਡਾਂ ਵਿਚ ਪਾਣੀ ਆ ਗਿਆ ਉਸ ਵਕਤ ਸਾਰੀ ਸਰਕਾਰੀ ਮਸ਼ੀਨਰੀ ਰਾਹਤ ਕਾਰਜਾਂ ਵਿੱਚ ਲੱਗੀ ਹੋਈ ਸੀ। ਮੁੱਖ ਮੰਤਰੀ ਸਾਹਿਬ ਹੈਲੀਕਾਪਟਰ ਰਾਹੀਂ ਲੁਧਿਆਣੇ ਗਏ। ਉਸ ਵਕਤ, ਸਪੀਕਰ ਸਾਹਿਬ, ਤੁਸੀਂ ਵੀ ਨਾਲ ਸੀ। ਉਹ ਪਿੰਡ ਪਿੰਡ ਗਏ ਅਤੇ ਬੰਨ੍ਹ ਦਾ ਨਿਰੀਖਣ ਕੀਤਾ। ਇਨ੍ਹਾਂ ਪਿੰਡਾਂ ਦੇ ਲੋਕਾਂ ਨੇ ਇਸ ਆਫਤ ਦੇ ਬਾਵਜੂਦ ਵੀ ਜੋ ਕੁਝ ਸਾਡੇ ਹੜ੍ਹ-ਪੀੜਤਾਂ ਦੀ ਮਦਦ ਵਾਸਤੇ ਦਿੱਤਾ, ਯੋਗਦਾਨ ਪਾਇਆ। ਲੇਕਿਨ ਧੂਸੀ ਬੰਨ ਲਈ ਜੋ ਫੰਡਾਂ ਦੀ ਐਲੋਕੇਸ਼ਨ ਕੀਤੀ ਗਈ ਹੈ ਉਹ ਬੜੀ ਥੋੜ੍ਹੀ ਹੈ। ਇਸ ਦਾ ਐਸਟੀਮੇਟ 9 ਕਰੋੜ ਰੁਪਏ ਦਾ ਸੀ ਪਰ ਐਲੋਕੇਸ਼ਨ ਵਿਚ ਕੇਵਲ 2 ਕਰੋੜ 90 ਲੱਖ ਰੁਪਏ ਦੀ ਹੀ ਦਿੱਤੇ ਗਏ ਹਨ। ਸਪੀਕਰ ਸਾਹਿਬ, ਮੈਂ ਆਪ ਰਾਹੀਂ ਬੇਨਤੀ ਕਰਦਾ ਹਾਂ ਕਿ ਜਿੰਨਾਂ ਐਸਟੀਮੇਟ ਸੀ, ਉਸ ਦੇ ਹਿਸਾਬ ਨਾਲ ਹੀ ਪੈਸਾ ਦਿਤਾ ਜਾਵੇ ਤਾਂ ਕਿ ਉਥੇ ਲੋਕਾਂ ਦੀ ਫਸਲ ਅਤੇ ਜਾਨ-ਮਾਲ ਦੀ ਰਾਖੀ ਹੋ ਸਕੇ। ਅੰਤ ਵਿੱਚ ਜੋ ਮਤਾ ਸਰਦਾਰ ਜਸਬੀਰ ਸਿੰਘ ਜੀ ਨੇ ਗਵਰਨਰ ਸਾਹਿਬ ਦੇ ਐਡਰੈਸ ਸਬੰਧੀ ਧੰਨਵਾਦ ਦਾ ਰੱਖਿਆ ਹੈ, ਮੈਂ ਉਸ ਦੀ ਪੁਰਜੋਰ ਸ਼ਬਦਾਂ ਵਿਚ ਪ੍ਰੋੜਤਾ ਕਰਦਾ ਹਾਂ। ਜੈ ਹਿੰਦ (ਥੰਪਿੰਗ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ): ਸਤਿਕਾਰਯੋਗ ਸਪੀਕਰ ਸਾਹਿਬ, ਰਾਜਪਾਲ ਜੀ ਦੇ ਭਾਸ਼ਣ ਤੇ ਬਹਿਸ ਆਰੰਭ ਹੋਈ ਹੈ। ਸਾਡੇ ਸੀ.ਪੀ.ਆਈ. ਦੇ ਗਰੁੱਪ ਵੱਲੋਂ ਮੇਰੇ ਤੋਂ ਪਹਿਲਾਂ ਬਹੁਤ ਸਾਰੇ ਨੁਕਤਿਆਂ ਦੇ ਸਬੰਧ ਵਿੱਚ ਕਿਹਾ ਜਾ ਚੁੱਕਾ ਹੈ। ਉਨ੍ਹਾਂ ਨੁਕਤਿਆਂ ਨੂੰ ਅੱਗੇ ਜਾਰੀ ਰੱਖਦੇ ਹੋਏ ਮੈਂ ਕੁਝ ਹੋਰ ਨੁਕਤੇ ਐਡ ਕਰਨਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਨਯੋਗ ਰਾਜਪਾਲ ਜੀ ਦਾ ਭਾਸ਼ਣ ਕਿਸੇ ਵੀ ਸਰਕਾਰ ਦੀ ਨੀਤੀ ਹੁੰਦਾ ਹੈ। ਜਿਸ ਵਿੱਚ ਸਰਕਾਰ ਦੀਆਂ ਜੋ ਪ੍ਰਾਪਤੀਆਂ ਹਨ, ਜਾਂ ਅਚੀਵਮੈਂਟਸ ਹਨ, ਉਨ੍ਹਾਂ ਨੂੰ ਦਰਸਾਇਆ ਜਾਂਦਾ ਹੈ ਅਤੇ ਜਿਹੜੇ ਭਵਿੱਖ ਵਿੱਚ ਡਿਵੈਲਪਮੈਂਟ ਦੇ ਕੰਮ ਕੀਤੇ ਜਾਣੇ ਹੁੰਦੇ ਹਨ ਅਤੇ ਪੋਲੀਟੀਕਲ ਖੇਤਰ ਵਿੱਚ ਜਿਹੜੇ ਸਟੈਪਸ ਲਏ ਜਾਣੇ ਹੁੰਦੇ ਹਨ ਜਾਂ ਹੋਰ ਵੱਖ ਵੱਖ-ਵੱਖ ਖੇਤਰਾਂ ਦੀ ਬਿਹਤਰੀ ਕਿਸ ਤਰ੍ਹਾਂ ਹੋਵੇ ਉਨ੍ਹਾਂ ਬਾਰੇ ਉਪਾਅ ਸੋਚਣੇ ਹੁੰਦੇ ਹਨ ਅਤੇ ਸਾਧਨ ਕਿਵੇਂ ਜੁਟਾਉਣ ਹਨ। ਇਨ੍ਹਾਂ ਸਾਰੇ ਪ੍ਰਆਇੰਟਾ ਦੀ ਰੂਪ-ਰੇਖਾ ਦੀ ਝਲਕ ਹੁੰਦੀ। ਜੇ ਇਸ ਭਾਸ਼ਣ ਨੂੰ ਚੰਗੀ ਤਰ੍ਹਾਂ ਐਗਜ਼ਾਮਿਨ ਕੀਤਾ ਜਾਵੇ ਜਾਂ ਗਹਿਰਾਈ ਨਾਲ ਵਾਚਿਆ ਜਾਵੇ ਅਤੇ ਸਮੇਂ ਦੀਆਂ ਠੋਸ ਹਕੀਕਤਾਂ ਨਾਲ ਇਸ ਨੂੰ ਨਾਪਿਆ ਜਾਵੇ, ਤੋਲਿਆ ਜਾਵੇ ਤਾਂ ਮੈਂ ਇਹ ਕਹਿ ਸਕਦਾ ਹਾਂ ਆਪਣੇ ਗਰੁੱਪ ਵਲੋਂ ਕਿ ਇਸ ਵਿੱਚ ਉਸ ਤਰ੍ਹਾਂ ਦੀ ਝਲਕ ਤੇ ਤਸਵੀਰ ਨਜ਼ਰ ਨਹੀਂ ਆਉਂਦੀ। ਇਸ ਵਿਚ ਬਹੁਤ ਸਾਰੀਆਂ ਅਹਿਮ ਗੱਲਾਂ ਦਾ ਜ਼ਿਕਰ ਨਹੀਂ ਕੀਤਾ ਗਿਆ। ਕਿਵੇਂ ਸਾਧਨ ਜੁਟਾਉਣੇ ਹਨ, ਇਨ੍ਹਾਂ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। ਇਸ ਕਰਕੇ ਰਾਜਪਾਲ ਜੀ ਦੇ ਭਾਸ਼ਣ ਵਿੱਚ ਬਹੁਤ ਸਾਰੇ ਨੁਕਤਿਆਂ ਦੇ ਨਾਲ ਸਹਿਮਤੀ ਨਹੀਂ ਪ੍ਰਗਟਾਈ ਜਾ ਸਕਦੀ।

ਇਕ ਗੱਲ ਮੈਂ ਸ਼ੁਰੂ ਦੇ ਵਿੱਚ ਹੀ ਕਹਿਣੀ ਚਾਹੁੰਦਾ ਹਾਂ ਕਿ ਮੈਂ ਸਮਝਦਾ ਹਾਂ ਕਿ ਪਿਛੇ ਰਾਜਨੀਤਕ ਕਦਰਾਂ ਕੀਮਤਾਂ ਇਸ ਤਰ੍ਹਾਂ ਦੀਆਂ ਬਣ ਗਈਆਂ ਕਿ ਸਮੂਹ ਰਾਜਨੀਤਕ ਜਿਹੜਾ ਸਾਡਾ ਵਾਤਾਵਰਨ ਹੈ ਉਹ ਇਸ ਤਰ੍ਹਾਂ ਦਾ ਬਣ ਗਿਆ ਕਿ ਜਿਸ ਦੇ ਵਿਚ ਉਸ ਤਰ੍ਹਾਂ ਦੀਆਂ ਹੈਲਦੀ ਕਦਰਾਂ ਕੀਮਤਾਂ ਨਹੀਂ ਰਹੀਆਂ। ਇਹ ਇਕ ਟਰੇਜਡੀ ਹੈ, ਫੈਨਾਮਨਾ ਹੈ ਜਿਹੜਾ ਸਾਰਾ ਦੇਸ਼ ਫੇਸ ਕਰ ਰਿਹਾ ਹੈ। ਪੰਜਾਬ ਵੀ ਉਸ ਦਾ ਇਕ ਪਾਰਟ ਹੈ ਸਾਨੂੰ ਸਾਰਿਆਂ ਨੂੰ ਬੜੀ ਸੰਜੀਦਗੀ ਦੇ ਨਾਲ ਇਹ ਗੱਲ ਲੈਣੀ ਚਾਹੀਦੀ ਹੈ। ਮਿਸਾਲ ਦੇ ਤੌਰ ਤੇ ਇੱਥੇ ਬਹਿਸ ਦੇ ਦੌਰਾਨ ਇਹ ਇਕ ਤਰ੍ਹਾਂ ਦਾ ਕੰਨਸੈਪਟ ਬਣਾ ਲਿਆ ਜਾਵੇ ਕਿ ਜੋ ਗੱਲ ਇਨ੍ਹਾਂ ਬੈਂਚਾਂ ਵਲੋਂ ਕਹੀ ਜਾਵੇ ਉਹ ਕੇਵਲ ਨੁਕਸ ਲੱਭਣ ਵਾਸਤੇ ਹੋਵੇਗੀ, ਕੇਵਲ ਵਿਰੋਧ ਦੇ ਵਾਸਤੇ ਹੀ ਹੋਵੇਗੀ

ਅਤੇ ਵਿਰੋਧ ਕੀਤਾ ਜਾਵੇਗਾ ਔਰ ਜੋ ਗੱਲ ਉਸ ਪਾਸਿਉਂ ਕਹੀ ਜਾਣੀ ਹੈ ਉਹ ਕੇਵਲ ਅਚੀਵਮੈਂਟ ਦੀਆਂ ਗੱਲਾਂ ਹੋਣਗੀਆਂ। ਮੈਂ ਸਮਝਦਾ ਹਾਂ ਕਿ ਡੈਮੋਕਰੇਸੀ ਦੇ ਵਿੱਚ ਟਰੇਜ਼ਰੀ ਬੈਂਚਿਜ਼ ਔਰ ਆਪੋਜ਼ੀਸ਼ਨ ਦਾ ਇਸ ਤਰ੍ਹਾਂ ਦਾ ਕਦੇ ਵੀ ਕੋਈ ਕੰਨਸੈਪਟ ਨਹੀਂ ਹੋਇਆ ਔਰ ਨਾ ਹੀ ਹੋਣਾ ਚਾਹੀਦਾ ਹੈ। ਅਗਰ ਇਸ ਤਰ੍ਹਾਂ ਹੋ ਜਾਵੇਗਾ ਤਾਂ ਆਪੋਜ਼ੀਸ਼ਨ ਦਾ ਜਿਹੜਾ ਰੋਲ ਹੈ ਇਕ ਡੈਮੋਕਰੇਸੀ ਦੇ ਵਿੱਚ ਇਹ ਉਸ ਨੂੰ ਵੀ ਅੰਡਰ-ਮਾਈਨ ਕਰੇਗਾ ਔਰ ਟਰੇਜ਼ਰੀ ਬੈਂਚਿਜ ਦੀ ਜੋ ਰਿਸਪਾਂਸੀਬਿਲਟੀ ਹੈ ਜੋ ਕਿ ਜੋ ਵੀ ਆਪੋਜ਼ੀਸ਼ਨ ਦੇ ਬੈਂਚਾਂ ਵਲੋਂ ਕਿਹਾ ਜਾਵੇ ਅਸੀਂ ਆਪੋ ਆਪਣੇ ਇਲਾਕੇ ਵਿੱਚ ਜਾਂਦੇ ਹਾਂ ਅਤੇ ਇਹ ਵੀ ਜਾਂਦੇ ਹਨ ਅਸੀਂ ਲੋਕਾਂ ਦੀ ਨਬਜ਼ ਤੇ ਹੱਥ ਰੱਖਦੇ ਹਾਂ ਅਤੇ ਇਹ ਵੀ ਰੱਖਦੇ ਹਨ ਅਤੇ ਇਸਦੇ ਬਾਅਦ ਜੋ ਆਮ ਮਾਸਿਜ਼ ਫੀਲ ਕਰਦਾ ਹੈ ਉਸ ਨੂੰ ਤੁਹਾਡੇ ਤਕ ਪਹੁੰਚਾਉਣਾ ਸਾਡੀ ਇਕ ਡਿਊਟੀ ਹੈ। ਇਸ ਡਿਊਟੀ ਦੇ ਦੌਰਾਨ ਇਹ ਨਹੀਂ ਸਮਝਣਾ ਚਾਹੀਦਾ ਕਿ ਸਾਰੀਆਂ ਗੱਲਾਂ ਵਿਰੋਧ ਵਿਚ ਕਰ ਰਹ ਹਾਂ ਮੈਂ ਸਾਫ ਤੌਰ ਤੇ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਈ ਵੀ ਐਸੀ ਸਰਕਾਰ ਨਹੀਂ ਹੁੰਦੀ ਕਿ ਜਿਸ ਦਾ ਸਾਰਾ ਸਮਾਂ ਅਤੇ ਪੱਖ ਨੈਗੇਟਿਵ ਹੋਵੇ। ਸਰਕਾਰ ਦੀਆਂ ਬਹੁਤ ਸਾਰੀਆਂ ਪ੍ਰਾਪਤੀ ਹੁੰਦੀਆਂ ਹਨ ਜਿਹੜੀਆਂ ਅਸੀਂ ਕਦੇ ਨਜ਼ਰ ਅੰਦਾਜ਼ ਨਹੀਂ ਕਰਦੇ, ਮਾਨਤਾ ਦਿੰਦੇ ਹਾਂ। ਲੇਕਿਨ ਉਸ ਪ੍ਰਾਪਤੀਆਂ ਦੇ ਨਾਲ ਨਾਲ ਬਹੁਤ ਸਾਰੀਆਂ ਗੱਲਾਂ ਉਹ ਹੁੰਦੀਆਂ ਹਨ ਜਿਹੜੀਆਂ ਨੈਗੇਟਿਵ ਹੁੰਦੀਆਂ ਹਨ ਔਰ ਉਹ ਨਹੀਂ ਸੀ ਹੋਣੀਆਂ, ਅਗਰ ਉਨ੍ਹਾਂ ਨੂੰ ਰੋਕਿਆ ਜਾਂਦਾ ਤਾਂ ਇਹ ਹੋਰ ਵੀ ਜ਼ਿਆਦਾ ਬੇਹਤਰ ਹੋ ਸਕਦੀਆਂ ਸਨ। ਜਿਹੜੇ ਨੈਗੇਟਿਵ ਪੱਖ ਹਨ ਉਨ੍ਹਾਂ ਨੂੰ ਇਥੇ ਪੇਸ਼ ਕਰਨਾ ਮੈਂ ਸਮਝਦਾ ਹਾਂ ਕਿ ਸਾਡੀ ਡਿਊਟੀ ਹੈ ਅਤੇ ਇਹ ਤੁਹਾਡੀ ਵੀ ਡਿਊਟੀ ਬਣਦੀ ਕਿ ਉਨ੍ਹਾਂ ਤੇ ਪੂਰਾਂ ਵੇਟ ਦਿਤਾ ਜਾਣਾ ਚਾਹੀਦਾ ਹੈ। ਸੱਭ ਤੋਂ ਪਹਿਲਾਂ ਮੈਂ ਜੋ ਕਹਿਣਾ ਚਾਹੁੰਦਾ ਹਾਂ, ਮੈਂ ਪੰਜਾਬ ਦੇ ਪਿਛਲੇ ਦੁਖਾਂਤ ਵਿਚ ਨਹੀਂ ਜਾਣਾ ਚਾਹੁੰਦਾ। ਸਾਨੂੰ ਬਹੁਤ ਸਾਰੀਆਂ ਗੱਲਾਂ ਇਤਿਹਾਸ ਤੇ ਵੀ ਛੱਡ ਦੇਣੀਆਂ ਚਾਹੀਦੀਆਂ ਹਨ। ਅੱਜ ਪੰਜਾਬ ਵਿੱਚ ਸ਼ਾਂਤੀ ਕਾਇਮ ਹੋ ਗਈ ਹੈ, ਇਹ ਇਕ ਹਕੀਕਤ ਹੈ। ਅਸੀਂ ਵੀ ਮੰਨਦੇ ਹਾਂ ਅਤੇ ਸਾਰੇ ਮੰਨਦੇ ਹਨ। ਸੱਭ ਤੋਂ ਵੱਡੀ ਗੱਲ ਹੈ ਕਿ ਪੰਜਾਬ ਦੇ ਲੋਕ ਇਸ ਚੀਜ਼ ਨੂੰ ਸਵੀਕਾਰ ਕਰਦੇ ਹਨ। ਹੁਣ ਇਹ ਸ਼ਾਤੀ ਸਥਾਪਤ ਕਰਨ ਵਿਚ ਕਿੰਤੂ ਪਰੰਤੂ ਲਗਾ ਦਿਤੇ ਜਾਣ ਅਤੇ ਅੱਜ ਸਾਰਾ ਇਤਿਹਾਸ ਫਰੋਲ ਕੇ ਕਿ ਕਿਸ ਦਾ ਦੋਸ਼ ਘੱਟ ਸੀ ਅਤੇ ਕਿਸ ਦਾ ਵੱਧ ਸੀ ਜੇ ਇਹ ਗੱਲਾਂ ਤਹਿ ਨਹੀਂ ਹੋ ਸਕਦੀਆਂ ਤਾਂ ਇਨ੍ਹਾਂ ਨੂੰ ਇਤਿਹਾਸ ਤੇ ਛੱਡ ਦੇਣਾ ਚਾਹੀਦਾ ਹੈ ਲੋਕਾਂ ਦੀ ਯਾਦ-ਦਾਸ਼ਤ ਇੰਨੀ ਕਮਜ਼ੋਰ ਨਹੀਂ ਹੁੰਦੀ ਕਿ ਪਿਛਲੇ ਸਮੇਂ ਵਿੱਚ ਜੋ ਜੋ ਰਾਜਨੀਤਕ ਖੇਤਰ ਵਿੱਚ ਵਾਪਰਿਆ, ਪੁਲੀਟੀਕਲ ਸਰਗਰਮੀਆਂ ਹੋਈਆਂ, ਉਹ ਪੰਜਾਬ ਦੇ ਹਿੱਤ ਵਿੱਚ ਸਨ ਜਾਂ ਵਿਰੋਧ ਵਿੱਚ, ਇਹ ਲੋਕਾਂ ਦੀ ਯਾਦਦਾਸ਼ਤ ਵਿੱਚ ਤਾਜ਼ਾ ਹੈ ਅਤੇ ਆਉਣ ਵਾਲੇ ਸਮੇਂ ਵਿੱਚ ਬਹੁਤ ਸਾਰੇ ਇਤਿਹਾਸਕਾਰ ਇਸ ਦਾ ਜਵਾਬ ਵੀ ਦੇ ਦੇਣਗੇ। ਲੇਕਿਨ ਜਿਹੜੀ ਗਲ ਚਿੰਤਾ ਵਾਲੀ ਹੈ ਉਹ ਇਹ ਹੈ ਕਿ ਸਾਰੇ ਭਾਸ਼ਣ ਦੇ ਦੌਰਾਨ ਰਾਜਪਾਲ ਜੀ ਨੇ ਇਕ ਵੀ ਸ਼ਬਦ ਪੰਜਾਬ ਦੀ ਰਾਜਨੀਤਕ ਸਮੱਸਿਆ ਬਾਰੇ ਨਹੀਂ ਕਿਹਾ। ਸ਼ਬਦਾਂ ਵਿੱਚ ਮੱਤਭੇਦ ਹੋ ਸਕਦਾ ਹੈ ਕਿ ਪੰਜਾਬ ਵਿੱਚ ਕੋਈ ਰਾਜਨੀਤਕ ਸਮੱਸਿਆ ਨਹੀਂ ਮੈਂ ਇਨ੍ਹਾਂ ਗਲਾਂ ਵਿੱਚ ਨਹੀਂ ਪੈਣਾ ਚਾਹੁੰਦਾ। ਕੋਈ ਚਾਹੇ ਲਾਅ-ਐਂਡ ਆਰਡਰ ਦੀ ਸਮੱਸਿਆ ਹੈ ਮੈਂ ਇਸ ਵਿੱਚ ਵੀ ਨਹੀਂ ਪੈਣਾ ਚਾਹੁੰਦਾ। ਪਰ ਇਹ ਤਾਂ ਇਕ ਹਕੀਕਤ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਵੀ ਆਪਣੇ ਭਾਸ਼ਣਾਂ ਵਿੱਚ ਵਾਰ ਵਾਰ ਕਹਿੰਦੇ ਹਨ ਔਰ ਸਾਡੇ ਦੂਸਰੇ ਮੰਤਰੀ ਸਾਹਿਬਾਨ ਵੀ ਕਹਿੰਦੇ ਹਨ ਅਤੇ ਅਸੀਂ ਵੀ ਕਹਿੰਦੇ ਹਾਂ ਕਿ ਪੰਜਾਬ ਦੀਆਂ ਵਾਕਿਆ ਹੀ ਕੁਝ ਮੰਗਾਂ ਹਨ ਜਿਨ੍ਹਾਂ ਦੀ ਪੂਰਤੀ ਬਾਕੀ ਹੈ ਜਿਨ੍ਹਾਂ ਨੂੰ ਪੂਰਾ ਕੀਤਾ ਜਾਣਾ ਜ਼ਰੂਰੀ ਹੈ। ਚਾਹੇ ਭਾਸ਼ਾ ਦਾ ਸਵਾਲ, ਦਰਿਆਈ ਪਾਣੀਆਂ ਦਾ ਸਵਾਲ, ਟੈਰੇਟੋਰੀਅਲ ਇਸ਼ੂ ਹਨ ਚਾਹੇ 1984 ਦੇ ਦੰਗਿਆਂ ਦਾ ਸਵਾਲ ਹੈ, ਇਨ੍ਹਾਂ ਬਾਰੇ ਸਰਕਾਰ ਦਾ ਰਾਜਪਾਲ ਦੇ ਭਾਸ਼ਣ ਵਿਚ ਕਿਸ ਤਰ੍ਹਾਂ ਦੀਆਂ ਐਫਰਟਸ ਆਉਣ ਵਾਲੇ ਸਮੇਂ ਵਿੱਚ ਕੀਤੀਆਂ ਜਾਣੀਆਂ ਹਨ ਇਸ ਦੀ ਵੀ ਝਲਕ ਨਹੀਂ ਜਦਕਿ ਇਨ੍ਹਾਂ ਮੰਗਾਂ ਦਾ ਲੰਮਾ ਸਮਾਂ ਤੇ ਸਾਵਧਾਨ ਨਾ ਹੋਣ ਕਰਕੇ ਬਹੁਤ ਸਾਰੀਆਂ ਉਹ ਫੋਰਸਜ਼

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਜਿਹੜੀਆਂ ਜ਼ਿੰਮੇਵਾਰ ਸਨ ਪੰਜਾਬ ਦੇ ਦੁਖਾਂਤ ਵਿੱਚ, ਹੋਰ ਬਹੁਤ ਸਾਰੇ ਫੈਕਟਰਜ਼ ਦੇ ਨਾਲ ਉਨ੍ਹਾਂ ਦਾ ਮਿਸਯੂਜ਼ ਆਪਣੀ ਸੌੜੀ ਰਾਜਨੀਤੀ ਸੋਚ ਲਈ ਕਰ ਰਹੀਆਂ ਹਨ ਅਤੇ ਮੈਂ ਸਮਝਦਾ ਹਾਂ ਕਿ ਇਹ ਸਾਡੇ ਵਾਸਤੇ ਇਕ ਕੇਂਦਰ ਬਿੰਦੂ ਹੈ ਕਿ ਅਸੀਂ ਸਾਰੇ ਲਾਇਕ-ਮਾਂਈਡਿਡ ਫੋਰਸਿਜ਼ ਜਿਹੜੀਆਂ ਪੰਜਾਬ ਦੇ ਵਿੱਚ ਸ਼ਾਂਤੀ ਕਾਇਮ ਰੱਖਣਾ ਚਾਹੁੰਦੀਆਂ ਹਨ ਅਤੇ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਪਹਿਰਾ ਦੇਣਾ ਚਾਹੁੰਦੀਆਂ ਹਨ, ਉਨ੍ਹਾਂ ਫੋਰਸਿਜ਼ ਨੂੰ ਇਕੱਠੀਆਂ ਕਰਕੇ ਇਕ ਇੰਨੀਸ਼ੀਏਟਿਵ ਸਰਕਾਰ ਵਲੋਂ ਹੋਵੇ ਤਾਂ ਕਿ ਪੰਜਾਬ ਨੂੰ ਜਸਟਿਸ ਮਿਲ ਸਕੇ ਔਰ ਜਿਹੜਾ ਸਲੋਗਨ ਹੈ, ਮੇਰੀ ਪਾਰਟੀ ਇਨਾਂ ਗੱਲਾਂ ਵਿੱਚ ਵਿਸ਼ਵਾਸ ਨਹੀਂ ਰੱਖਦੀ ਕਿ ਪੰਜਾਬ ਦੇ ਹਿੱਤਾਂ ਦੀ ਗੱਲ ਕਰਦੇ ਹੋਏ ਅਸੀਂ ਬਾਕੀ ਜੋ ਕਿ ਕਿਸੇ ਗੁਆਂਢੀ ਦਾ ਹੱਕ ਹੈ ਉਸ ਨੂੰ ਨਜ਼ਰ-ਅੰਦਾਜ਼ ਕਰ ਦਈਏ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਧਿਆਨ ਵਿੱਚ ਰੱਖਦੇ ਹੋਏ ਗੁਆਂਢੀ ਰਾਜ ਨੂੰ ਧਿਆਨ ਵਿਚ ਰੱਖਦੇ ਹੋਏ, ਪੰਜਾਬ ਦਾ ਜੋ ਹੱਕ ਹੈ, ਉਸਦੇ ਲਈ ਸਾਨੂੰ ਸਾਰਿਆਂ ਨੂੰ ਪਹਿਰਾ ਦੇਣਾ ਚਾਹੀਦਾ ਹੈ। ਇਹ ਮਾੜਾ ਨਹੀਂ ਹੋਵੇਗਾ।

ਮੈਂ ਇੱਕ ਐਗਜ਼ਾਂਪਿਲ ਦੇਣਾ ਚਾਹੁੰਦਾ ਹਾਂ ਜਿਸ ਤੋਂ ਪਤਾ ਲੱਗਦਾ ਹੈ ਕਿ ਸਾਡੇ ਵਿਚ ਪੰਜਾਬੀਅਤ ਦੀ ਕਮੀ ਹੈ। ਤਾਮਿਲਨਾਡੂ ਅਤੇ ਮੈਸੂਰ ਦੀਆਂ ਸਰਕਾਰਾਂ ਵਿਚ ਡਿਸਪਿਊਟ ਚਲਿਆ। ਇਸ ਵਿਚ ਮੈਂ ਨਹੀਂ ਜਾਣਾ ਚਾਹੁੰਦਾ ਕਿ ਗਲਤ ਹੈ ਕਿ ਨਹੀਂ ਲੇਕਿਨ ਉਥੇ ਸਾਰੇ ਪਾਰਟੀਪੁਣੇ ਤੋਂ ਉਪਰ ਉਠ ਕੇ ਸਾਰਿਆਂ ਤੇ ਸਟੇਟ ਦੇ ਇੰਟਰਸਟ ਵਾਸਤੇ ਬੜੀ ਸੀਰੀਅਸਲੀ ਐਫਰਟਸ ਕੀਤੀਆਂ ਪਰ ਪੰਜਾਬ ਦੀ ਬਦਕਿਸਮਤੀ ਹੈ ਕਿ ਇੱਥੇ ਅਸੀਂ ਅੱਡੋ ਅੱਡ ਰਾਜਨੀਤਿਕ ਕਤਾਰਾਂ ਵਿਚ ਵੰਡੇ ਹੋਏ ਹਾਂ ਇਸ ਕਾਰਣ ਪੰਜਾਬ ਦੇ ਹੱਕਾਂ ਵਾਸਤੇ ਅਵਾਜ਼ ਨਹੀਂ ਉਠਾ ਸਕੇ। ਮੈਂ ਚਿਤਾਵਨੀ ਦੇਣਾ ਚਾਹੁੰਦਾ ਹਾਂ ਕਿ ਜੇ ਅਸੀਂ ਇਹ ਸਮਝੀਏ ਕਿ ਅਮਨ ਪੱਕੇ ਤੌਰ ਤੇ ਬਹਾਲ ਹੋ ਗਿਆ ਹੈ, ਪੰਜਾਬ ਵਿਚ ਅੱਤਵਾਦ ਸਦਾ ਲਈ ਖਤਮ ਹੋ ਗਿਆ ਹੈ, ਮੈਂ ਸਮਝਦਾ ਹਾਂ ਕਿ ਇਹ ਗਲਤਫਹਿਮੀ ਹੋਵੇਗੀ ਕਿਉਂਕਿ ਅਜਿਹੀਆਂ ਫੋਰਸਿਜ਼ ਅਜੇ ਵੀ ਕਾਇਮ ਹਨ ਜਿਹੜੀਆਂ ਪੰਜਾਬ ਨੂੰ ਸ਼ਾਂਤੀ ਦੇ ਮਾਹੌਲ ਵਿਚ ਨਹੀਂ ਦੇਖਣਾ ਚਾਹੁੰਦੀਆਂ। ਕਲਿੰਟਨ ਜਿਸ ਨੇ ਸਿੱਖ ਭਾਈਚਾਰੇ ਨੂੰ ਖੁਸ਼ ਕਰਨ ਵਾਸਤੇ ਬਿਆਨ ਦਿੱਤਾ ਹੈ, ਨੂੰ ਸਧਾਰਨ ਨਾ ਸਮਝਿਆ ਜਾਵੇ। ਅਮਰੀਕਨ ਸਾਮਰਾਜ ਦੀ ਹਿੰਦੁਸਤਾਨ ਨੂੰ ਡੀਸਟੇਬਲਾਈਜ਼ ਕਰਨ ਦੀ ਨੀਤੀ ਹੈ। ਚਾਹੇ ਉਹ ਪੰਜਾਬ ਦੇ ਥਰੂ ਉਪਰੇਟ ਹੋਵੇ, ਚਾਹੇ ਕਸ਼ਮੀਰ ਦੇ ਥਰੂ ਓਪਰੇਟ ਹੋਵੇ ਜਾਂ ਹੋਰ ਸਟੇਟਾਂ ਦੇ ਥਰੂ ਓਪਰੇਟ ਹੋਵੇ। ਇਹ ਇਸ ਦਾ ਇੱਕ ਪਾਰਟ ਹੈ। ਇਸ ਪਾਰਟ ਪਿੱਛੇ ਇਕਨਾਮਿਕ ਇੰਸਟਰਸਟ ਹੈ। ਮੈਂ ਸਮਝਦਾ ਹਾਂ ਕਿ ਇਸ ਗੱਲ ਨੂੰ ਸੁਚੇਤ ਰੂਪ ਵਿਚ ਲੈਣਾ ਚਾਹੀਦਾ ਹੈ। ਅੱਜ ਅਮਰੀਕਾ ਦੀ ਆਪਣੀ ਮੰਡੀ ਕਰਾਈਸਿਜ਼ ਵਿਚ ਜਾ ਰਹੀ ਹੈ ਅਤੇ ਨਵੀਆਂ ਮੰਡੀਆਂ ਦੀ ਤਲਾਸ਼ ਵਿਚ ਪੂਰਾ ਜ਼ੋਰ ਲਾ ਰਹੇ ਹਨ। ਉਹ ਹਿੰਦੁਸਤਾਨ ਦੀਆਂ ਇਕਨਾਮਿਕ ਪਾਲਿਸਿਜ ਨੂੰ ਆਪਣੇ ਹਿੱਤਾਂ ਅਨੁਸਾਰ ਢਾਲਣਾ ਚਾਹੁੰਦਾ ਹੈ। ਅਗਰ ਹਿੰਦੁਸਤਾਨ ਦੀ ਸਰਕਾਰ ਪੂਰੀ ਤਰ੍ਹਾਂ ਆਪਣੀਆਂ ਪਾਲਿਸਿਜ਼ ਨੂੰ ਸਰੰਡਰ ਕਰ ਦੇਵੇ ਤਾਂ ਮੇਰਾ ਖਿਆਲ ਹੈ ਕਿ ਉਸ ਹਿੰਦੁਸਤਾਨ ਨੂੰ ਸਰਟੀਫਿਕੇਟ ਦੇਣ ਵਾਸਤੇ ਤਿਆਰ ਹੋਵੇਗਾ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਰਾਜਪਾਲ ਨੂੰ ਆਪਣੇ ਭਾਸ਼ਣ ਵਿਚ ਇਸ ਦਾ ਜਰੂਰ ਜਿਕਰ ਕਰਨਾ ਚਾਹੀਦਾ ਸੀ ਔਰ ਇਹ ਗੱਲ ਚਿਤਾਵਨੀ ਦੇ ਰੂਪ ਵਿਚ ਲੈਣੀ ਚਾਹੀਦੀ ਸੀ ਕਿ ਇਹੋ ਜਿਹੀਆਂ ਫੋਰਸਿਜ ਕਾਇਮ ਹਨ ਚਾਹੇ ਉਹ ਥਰੂ ਪਕਿਸਤਾਨ ਹੀ ਹੋਣ। ਇਸ ਕਰਕੇ ਸਾਨੂੰ ਕਿਸੇ ਖੁਸ਼ਫਹਿਮੀ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ।

ਮੈਂ ਅਕਾਲੀ ਭਰਾਵਾਂ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਆਪਸ ਵਿਚ ਝਗੜੇ ਹੋ ਸਕਦੇ ਹਨ, ਮਤ ਭੇਦ ਹੋ ਸਕਦੇ ਹਨ ਪਰ ਜੇ ਕੋਈ ਬਾਹਰੀ ਤਾਕਤ ਸਾਡੇ ਮਸਲਿਆਂ ਵਿਚ ਦਖਲ ਦੇਵੇ ਤਾਂ ਉਨ੍ਹਾਂ ਨੂੰ ਅਸਰ-ਰਸੂਖ ਸੀਮਿਤ ਕਰਨਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਅਕਾਲੀ ਭਰਾਵਾਂ ਨੂੰ ਪਿਛਲੇ ਇਤਿਹਾਸ ਤੋਂ

ਨਜ਼ਰ ਮਾਰਨੀ ਚਾਹੀਦੀ ਹੈ ਅਤੇ ਪਿਛਲੇ ਦਸ ਸਾਲਾਂ ਦੀ ਤਰਾਸਦੀ ਵੇਖਣੀ ਚਾਹੀਦੀ ਹੈ ਅਤੇ ਇਸ ਗੱਲ ਤੋਂ ਸਬਕ ਲੈਣਾ ਚਾਹੀਦਾ ਹੈ। ਰੂਲਿੰਗ ਪਾਰਟੀ ਦੀ ਵੀ ਜ਼ਿੰਮੇਵਾਰੀ ਹੈ ਕਿ ਕਸ਼ਮੀਰ ਦਾ ਸਬਕ ਸਾਹਮਣੇ ਰੱਖਣ। ਰਾਜਨੀਤਕ ਤੌਰ ਤੇ ਟਕਰਾਓ ਦੇ ਵਾਤਾਵਰਨ ਤੋਂ ਬਚਣਾ ਚਾਹੀਦਾ ਹੈ। ਕਸ਼ਮੀਰ ਵਿਚ ਸੱਭ ਤੋਂ ਵੱਡੀ ਟਰੈਜ਼ਡੀ ਇਹ ਹੈ ਕਿ ਸਿਆਸੀ ਪ੍ਰਕਿਆ ਸ਼ੁਰੂ ਕਰਨ ਵਾਸਤੇ ਕੋਈ ਫੋਰਸਿਜ਼ ਲੱਭ ਨਹੀਂ ਰਹੀਆਂ ਜਿਨ੍ਹਾਂ ਨੂੰ ਅੱਗੇ ਲਗਾ ਕੇ ਰਾਜਨੀਤਕ ਮਾਹੌਲ ਨੂੰ ਮੁੜ ਜੀਵਤ ਕਰ ਸਕੀਏ। ਇਸ ਕਰਕੇ ਪੰਜਾਬ ਨੂੰ ਬੜਾ ਸੁਚੇਤ ਹੋਣਾ ਪਵੇਗਾ। ਟਕਰਾਓ ਦੇ ਵਾਤਾਵਰਨ ਤੋਂ ਬਚਣਾ ਹੋਵੇਗਾ। ਸਾਰੀਆਂ ਸੈਕੂਲਰ, ਡੈਮੋਕਰੇਟਿਕ ਫੋਰਸਿਜ਼ ਨੂੰ ਨਾਲ ਲੈ ਕੇ ਇੱਕ ਐਸਾ ਵਾਤਾਵਰਨ ਬਣਾਈਏ ਤਾਂ ਕਿ ਜਿਹੜੀਆਂ ਤਾਕਤਾਂ ਹਿੰਦੁਸਤਾਨ ਨੂੰ ਤੋੜਨਾ ਚਾਹੁੰਦੀਆਂ ਹਨ, ਉਨ੍ਹਾਂ ਦਾ ਮੂੰਹ-ਤੋੜ ਜਵਾਬ ਦੇ ਸਕੀਏ। ਦੂਸਰਾ ਵੱਡਾ ਕਾਰਨ ਪੰਜਾਬ ਦੀਆਂ ਲਮਕਦੀਆਂ ਮੰਗਾਂ ਹਨ। ਤੀਸਰਾ ਵੱਡਾ ਕਾਰਨ ਇੱਥੇ ਵਿਚਾਰਧਾਰਕ ਖੇਤਰ, ਸਿਆਸੀ ਖੇਤਰ ਵਿਚ ਜਿਸ ਦੀ ਰਾਜਪਾਲ ਦੇ ਭਾਸ਼ਣ ਵਿਚ ਸਟਰੌਂਗਲੀ ਗੱਲ ਆਉਣੀ ਚਾਹੀਦੀ ਸੀ ਕਿ ਠੀਕ ਹੈ ਕਿ ਫਿਜ਼ੀਕਲ ਰੂਪ ਵਿਚ ਕਹਿ ਦਿੱਤਾ ਜਾਵੇ ਜਾਂ ਪੁਲਿਸ ਦੇ ਰਾਹੀਂ ਕਹਿ ਦਿੱਤਾ ਜਾਵੇ ਕਿ ਅੱਤਵਾਦ ਖਤਮ ਹੋ ਗਿਆ ਹੈ ਅਤੇ ਉਨ੍ਹਾਂ ਵਿਚਾਰਾਂ ਦਾ ਟਾਕਰਾ ਕੀਤਾ ਹੈ ਜਿਹੜੇ ਵਿਚਾਰ ਉਨ੍ਹਾਂ ਨੂੰ ਮੈਟੀਰੀਅਲ ਸਪਲਾਈ ਕਰਦੇ ਸਨ। ਅੱਜ ਦੇ ਰਾਜਨੀਤਕ ਖੇਤਰ ਵਿਚ ਸਰਕਾਰ ਨੂੰ ਜ਼ਰੂਰ ਵਿਚਾਰ ਕਰਨਾ ਚਾਹੀਦਾ ਹੈ। ਇਸ ਫਰੰਟ ਤੇ ਸਾਡਾ ਮੀਡੀਆ ਜਾਂ ਗੌਰਮਿੰਟ ਦਾ ਮੀਡੀਆ ਔਰ ਹੋਰ ਜਿਹੜੀਆਂ ਏਜੰਸੀਆਂ ਹਨ, ਮੈਂ ਸਮਝਦਾ ਹਾਂ ਕਿ ਉਨ੍ਹਾਂ ਵਲੋਂ ਸੀਰੀਅਸ ਐਫਰਟਸ ਨਹੀਂ ਕੀਤੀ ਗਈ। ਹਾਲੇ ਵੀ ਉਨ੍ਹਾਂ ਦੀਆਂ ਜੜ੍ਹਾਂ ਕਾਇਮ ਹਨ। ਬੇਰੁਜ਼ਗਾਰੀ ਨੇ ਨੌਜਵਾਨਾਂ ਨੂੰ ਗਲਤ ਦਿਸ਼ਾ ਵੱਲ ਪ੍ਰੇਰਿਤ ਕੀਤਾ ਹੈ। ਸਮੱਸਿਆਵਾਂ ਕਾਇਮ ਹਨ। ਇਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਇਹ ਪਹਿਲੀ ਗੱਲ ਖਤਮ ਕਰਨੀ ਚਾਹੁੰਦਾ ਹਾਂ ਤਾਂ ਕਿ ਮੈਂ ਅਗਲੀ ਗੱਲ ਤੇ ਆਵਾਂ ਜਿਵੇਂ ਪੰਜਾਬ ਵਿਚ ਅਮਨ ਬਹਾਲ ਹੋਇਆ ਹੈ ਇਸੇ ਤਰ੍ਹਾਂ ਹੋਰਨਾਂ ਸਮੱਸਿਆਵਾਂ ਦਾ ਹੱਲ ਵੀ ਜਲਦੀ ਹੋਵੇ ਤਾਂ ਕਿ ਪੰਜਾਬ ਵਿਚ ਬੜੀ ਤੇਜ਼ੀ ਨਾਲ ਵਿਕਾਸ ਹੋਵੇ। ਦੂਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਜਿਹੜੀ ਜਮਹੂਰੀਅਤ ਦੀ ਗੱਲ ਕੀਤੀ ਹੈ ਕਿ ਇਹ ਸਰਕਾਰ ਦੀ ਪ੍ਰਾਪਤੀ ਹੈ। ਜਿਨ੍ਹਾਂ ਨੂੰ ਨਜ਼ਰ ਨਹੀਂ ਆਉਂਦੀ ਉਨ੍ਹ ਨੂੰ ਮੈਂ ਕੁਝ ਨਹੀਂ ਕਹਿ ਸਕਦਾ ਪਰ ਇਹ ਹਕੀਕਤ ਹੈ। ਇਸ ਨੂੰ ਮੰਨਣਾ ਚਾਹੀਦਾ ਹੈ। ਪੰਚਾਇਤਾਂ ਦੇ ਇਲੈਕਸ਼ਨ ਹੋਏ 10 ਸਾਲ ਹੋ ਗਏ ਸਨ ਉਹ ਹੁਣ ਹੋਏ ਹਨ। 82 ਪ੍ਰਤੀਸ਼ਤ ਲੋਕਾਂ ਨੇ ਪਾਰਟੀਸੀਪੇਟ ਕੀਤਾ। ਨਗਰਪਾਲਿਕਾਵਾਂ ਦੇ ਇਲੈਕਸ਼ਨ ਹੋਏ 13 ਸਾਲ ਹੋ ਗਏ ਸਨ, ਉਹ ਵੀ ਹੋਏ। ਪਹਿਲੇ ਲੋਕਾਂ ਦੇ ਪ੍ਰਤੀਨਿਧ ਨਹੀਂ ਸਨ। ਇਹ ਚੋਣਾਂ ਹੋ ਗਈਆਂ, ਇਹ ਬੜੀ ਅੱਛੀ ਗੱਲ ਹੈ। ਅਸੀਂ ਵੀ ਇਸ ਗੱਲ ਨਾਲ ਸਹਿਮਤ ਹਾਂ ਲੇਕਿਨ ਅਗਲੀ ਗੱਲ ਵਾਸਤੇ ਸੁਚੇਤ ਹੋ ਲਿਆ ਜਾਵੇ, ਅਗਲੀ ਗੱਲ ਵਾਸਤੇ ਗੰਭੀਰ ਉਪਰਾਲੇ ਕਰ ਦਿੱਤੇ ਜਾਣ ਇਕ ਪਾਸੇ ਅਸੀਂ ਬੜੇ ਹਾਂ-ਪੱਖੀ ਕੰਮ ਕਰਦੇ ਹਾਂ ਜਾਣੇ ਜਾਂ ਅਣਜਾਣੇ ਮੈਂ ਸਿੱਧੇ ਤੌਰ ਤੇ ਕਈ ਦੋਸ਼ ਨਹੀਂ ਲਾਉਣਾ ਚਾਹੁੰਦਾ ਕਿ ਸਾਥੋਂ ਇਸ ਤਰ੍ਹਾਂ ਦੇ ਕੋਈ ਕਦਮ ਪੁੱਟੇ ਜਾਂਦੇ ਹਨ ਕਿ ਜਿਹੜੀ ਇੱਕ ਹੱਥ ਨਾਲ ਡੈਮੋਕ੍ਰੇਸੀ ਬਹਾਲ ਕੀਤੀ ਹੈ, ਉਹ ਡੈਮੋਕ੍ਰੇਸੀ ਨੂੰ ਸੀਮਤ ਕਰਦੇ ਹਨ, ਉਸ ਦਾ ਗਲਾ ਘੁੱਟਣ ਦੀ ਕੋਸ਼ਿਸ਼ ਕਰਦੇ ਹਨ ਤਾਂ ਪਹਿਲੀ ਪ੍ਰਾਪਤੀ ਮੈਂ ਸਮਝਦਾ ਹਾਂ ਕਿ ਖਤਮ ਹੋ ਜਾਂਦੀ ਹੈ। ਮਿਸਾਲ ਦੇ ਤੌਰ ਤੇ ਪੰਚਾਇਤੀ ਰਾਜ ਬਹਾਲ ਕਰ ਦਿੱਤਾ ਔਰ ਸਰਕਾਰ ਨੇ ਦੋ ਸੌ ਕਰੋੜ ਰੁਪਏ ਚਾਹੇ ਉਨਤ ਗਰਾਮ ਸਕੀਮ, ਮਾਡਲ ਗਰਾਮ ਸਕੀਮ ਯੋਹ ਵੋਹ ਤੇ ਖਰਚ ਦਿੱਤੇ ਕਿ ਬੜਾ ਲੰਬੇ ਸਮੇਂ ਤੋਂ ਪਹਿਲਾਂ ਵੀ ਇਹ ਕੰਮ ਬੰਦ ਸੀ, ਪਹਿਲੀ ਵਾਰ ਏਡੀ ਵੱਡੀ ਰਾਸ਼ੀ ਪੇਂਡੂ ਖੇਤਰ ਦੇ ਵਿਕਾਸ ਵਾਸਤੇ ਤੁਹਾਡੀ ਸਰਕਾਰ ਵੱਲੋਂ ਰੱਖੀ ਗਈ ਇਕ ਸਰਕਾਰ ਨੇ ਪੰਚਾਇਤੀ ਰਾਜ ਦੇ ਥ੍ਰੂ, ਪਲੈਨਿੰਗ ਡਿਪਾਰਟਮੈਂਟ ਦੇ ਰਾਹੀਂ ਖਰਚ ਕਰਨ ਵਾਸਤੇ ਰੱਖੀ ਗਈ। ਜਿਥੇ ਸਪੀਕਰ ਸਾਹਿਬ, ਇਹ ਗੱਲ ਸ਼ਲਾਘਾਯੋਗ ਸੀ ਪਿੰਡਾਂ ਦੇ ਲੋਕ ਇਸ ਗੱਲ ਨੂੰ ਐਪ੍ਰੀਸ਼ੀਏਟ ਕਰ ਰਹੇ ਸੀ, ਲੇਕਿਨ ਇਹ ਕਿਥੋਂ ਆ ਗਿਆ,

[ ਕਾਮਰੇਡ ਹਰਦੇਵ ਸਿੰਘ ਅਰਸ਼ੀ ]

ਇਹ ਚੈਕ ਕਰਨਾ ਚਾਹੀਦਾ ਹੈ ਸਰਕਾਰ ਨੂੰ, ਆਇਆ ਕਿਤੇ ਬਿਊਰੋਕਰੇਸੀ ਦੇ ਦਿਮਾਗ ਦਾ ਕਾਢ ਹੋ ਗਈ ਜਾਂ ਸਾਡੇ ਮੰਤਰੀ ਸਹਿਬਾਨ ਦੀ ਕਾਢ ਹੋ ਗਈ। ਇਹ ਸਾਰੇ ਦਾ ਸਾਰਾ ਡਿਵੈਲਪਮੈਂਟ ਜਿਹੜਾ ਪੰਚਾਇਤਾਂ ਦੇ ਥਰੂ ਚਲਣਾ ਸੀ ਉਹ ਏਜੰਸੀ ਹੈ ਪੰਚਾਇਤੀ ਰਾਜ। ਜੇ ਅਫਸਰਾਂ ਦੇ ਹੱਥਾਂ ਵਿੱਚ ਦਿਉ, ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਤੇ ਵਿਸ਼ਵਾਸ਼ ਨਾ ਹੋਵੇ ਕਿ ਇਹ ਠੀਕ ਤਰ੍ਹਾਂ ਦੇ ਨਾਲ ਰਾਸ਼ੀ ਖਰਚ ਨਹੀਂ ਕਰ ਸਕਦੇ ਔਰ ਜਿਹੜੀ ਅਫਸਰਸ਼ਾਹੀ ਹੈ, ਜਿਹੜੀ ਲੋਕਾਂ ਦੇ ਅੱਗੇ ਜਵਾਬਦੇਹ ਨਹੀਂ, ਵਿਸ਼ਵਾਸ ਕਰ ਲਈਏ ਕਿ ਇਕ ਠੀਕ ਤਰੀਕੇ ਨਾਲ ਪੈਸਾ ਖਰਚ ਕਰੇਗੀ, ਜਿਸ ਨੇ ਕਿ ਅੱਗੇ ਕੰਮ ਵੀ ਠੇਕੇ ਤੇ ਕਰਾਉਣਾ ਹੈ, ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ ਹੈ। ਮੇਰੇ ਇੱਕ ਸਾਥੀ ਨੇ ਅੱਗੇ ਬੜੇ ਸੋਹਣੇ ਸ਼ਬਦਾਂ ਵਿੱਚ ਕਿਹਾ, ਡਾਕਟਰ ਰਮੇਸ਼ ਜੀ ਨੇ ਜ਼ਿਕਰ ਕੀਤਾ ਲੇਕਿਨ ਬੜੇ ਥੋੜ੍ਹੇ ਸ਼ਬਦਾਂ ਵਿੱਚ . . . .

**ਪੇਂਡੂ ਵਿਕਾਸ ਤੇ ਪੰਚਾਇਤਾਂ ਦੇ ਰਾਜ ਮੰਤਰੀ** : ਇਹ ਬਿਲਕੁਲ ਗਲਤ ਬੋਲ ਰਹੇ ਹਨ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੀ ਇੱਕ ਆਦਤ ਹੈ ਕਿ ਮੈਂ ਕਿਸੇ ਦੇ ਵਿੱਚ ਬੋਲਦਾ ਨਹੀਂ, ਕਿਸੇ ਨੂੰ ਇੰਟਰਪਟ ਨਹੀਂ ਕਰਦਾ। ਖਿਨਾਂ ਸਹੀ ਫੈਕਟ ਦੇ ਮੈਂ ਗੱਲ ਨਹੀਂ ਕਰਦਾ। ਮਾਨਸਾ ਵਿੱਚ ਪੈਸੇ ਦਿੱਤੇ ਗਏ, ਮਾਸਟਰ ਜੀ ਨਾਲ ਲਗਾਤਾਰ ਤਾਲਮੇਲ ਰੱਖਿਆ ਗਿਆ। ਅਲਟੀਮੇਟਲੀ ਮਾਸਟਰ ਜੀ ਨੇ ਇੱਕ ਸਟੇਜ ਤੇ ਵਿਦਡਰਾਅ ਕੀਤਾ। ਅਜੇ ਵੀ ਬਹੁਤ ਸਾਰੇ ਪਿੰਡਾਂ ਦਾ ਪੈਸਾ ਪੰਚਾਇਤੀ ਰਾਜ ਦੇ ਅਕਾਉਂਟ ਵਿੱਚ ਜਮ੍ਹਾਂ ਹੈ, ਹਾਲੇ ਤੱਕ ਵਾਪਸ ਨਹੀਂ ਹੋਇਆ। ਇਸ ਕਰਕੇ ਜੋ ਸਟੈਪ ਤੁਸੀਂ ਚੁੱਕਿਆ ਉਹ ਮਾੜਾ ਸੀ। ਅੱਗੇ ਤੋਂ ਪੰਚਾਇਤਾਂ ਤੇ ਹੀ ਵਿਸ਼ਵਾਸ ਕਰੋ, ਟਰੇਜ਼ਰੀ ਬੈਂਚਿਜ਼ ਦੇ ਸਾਥੀ ਨੇ ਵੀ ਇਹ ਗੱਲ ਕਹੀ ਹੈ। ਇਸ ਕਰਕੇ ਜਿਹੜੀ ਪੌਜ਼ੇਟਿਵ ਨੁਕਤਾਚੀਨੀ ਹੈ, ਉਸਾਰੂ ਨੁਕਤਾਚੀਨੀ ਹੈ, ਉਸ ਨੂੰ ਸੁਣਨਾ ਚਾਹੀਦਾ ਹੈ, ਉਸ ਨੂੰ ਵੇਟ ਵੀ ਦੇਣਾ ਚਾਹੀਦਾ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸੈਸ਼ਨ ਵਿਚ ਜਿਹੜਾ ਪੰਚਾਇਤ ਬਿੱਲ ਲਿਆ ਰਹੇ ਹੋ, ਅਖਬਾਰਾਂ ਵਿਚ ਵੀ ਪੜ੍ਹਿਆ ਕਿ ਸਰਕਾਰ ਇਸ ਸ਼ੈਸ਼ਨ ਵਿੱਚ ਲਿਆ ਰਹੀ ਹੈ। 73ਵੀਂ ਅਮੈਂਡਮੈਂਟ ਹੈ। ਇਹ ਇੱਕ ਹਾਂ ਪੱਖੀ ਬਿਲ ਹੈ। ਜਿਸ ਤਰ੍ਹਾਂ ਇੱਕ ਪਾਸੇ ਗਰਾਸ ਰੂਟ ਲੈਵਲ ਤੱਕ ਡੈਮੋਕਰੇਸੀ ਬਹਾਲ ਕਰਨ ਦੀ ਗੱਲ ਕਰਦੇ ਹਾਂ। ਇਸੇ ਤਰ੍ਹਾਂ ਇਸ ਸਮੇਂ ਕਿਸ ਤਰ੍ਹਾਂ ਅਸੀਂ ਮਾਰਕੀਟ ਕਮੇਟੀਆਂ ਦੇ ਚੇਅਰਮੈਂਨਾਂ ਜਾਂ ਮਾਰਕੀਟ ਕਮੇਟੀ ਦੇ ਮੈਂਬਰਾਂ, ਉਹ ਸਾਰੇ ਰੈਡੀਮੇਡ ਚੰਡੀਗੜ੍ਹ ਤੋਂ ਬਣਾ ਕੇ ਭੇਜਾਂਗੇ। ਇਹ ਜੋ ਗੈਰ-ਜਮਹੂਰੀ ਹੋਇਆ। ਅਗਰ ਇਸ ਨੂੰ ਜਮਹੂਰੀਅਤ ਤਰੀਕੇ ਨਾਲ ਕਰਾਇਆ ਜਾਂਦਾ, ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਲਏ ਜਾਂਦੇ, ਚੋਣਾਂ ਕਰਵਾਕੇ ਡੈਮੋਕਰੇਟਿਕ ਤਰੀਕੇ ਨਾਲ ਲੋਕਾਂ ਨੂੰ ਆਪਣੀ ਮਰਜ਼ੀ ਨਾਲ ਫੈਸਲਾ ਲੈਣ ਦਿੱਤਾ ਜਾਂਦਾ ਚਾਹੇ ਇਹ ਕਿਸੇ ਦੇ ਹੱਕ ਵਿੱਚ ਜਾਂਦਾ। ਸਾਨੂੰ ਜਮਹੂਰੀ ਕਦਰਾਂ ਕੀਮਤਾਂ ਨੂੰ ਸਮਝਦਿਆਂ ਇਸ ਦਾ ਸਤਿਕਾਰ ਕਰਨਾ ਚਾਹੀਦਾ ਹੈ। ਸਰਕਾਰ ਦੀਆਂ ਕਈ ਗੱਲਾਂ ਦਾ ਐਪਰੀਸ਼ੀਏਟ ਕੀਤਾ ਹੈ। ਲੋਕਤੰਤਰ ਨੂੰ ਸਰਕਾਰ ਗਰਾਸ ਰੂਟ ਲੈਵਲ ਤੱਕ ਲੈ ਕੇ ਗਈ ਹੈ ਇਸ ਦਾ ਵੈਲਕਮ ਕੀਤਾ, ਐਪਰੀਸ਼ੀਏਟ ਕੀਤਾ। ਜਿਹੜੀਆਂ ਗੱਲਾਂ ਨਿਰਾਸ਼ਾਜਨਕ ਹਨ ਉਨ੍ਹਾਂ ਨੂੰ ਸਰਕਾਰ ਦੇ ਨੋਟਿਸ ਵਿੱਚ ਲਿਆਈਏ ਇਹ ਸਾਡਾ ਫਰਜ਼ ਹੈ। ਸਰਕਾਰ ਨੂੰ ਇਸ ਨੂੰ ਮਹਿਸੂਸ ਨਹੀਂ ਕਰਨਾ ਚਾਹੀਦਾ। ਠੀਕ ਨੁਕਤਾਚੀਨੀ ਨੂੰ ਠੀਕ ਤਰੀਕੇ ਨਾਲ ਸਹਿਣ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਮੇਰੇ ਬਹੁਤ ਸਾਰੇ ਸਾਥੀਆਂ ਨੇ ਇਸ ਗੱਲ ਦਾ ਜਿਕਰ ਕੀਤਾ ਹੈ। ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਵਿੱਚ ਇਸ ਗੱਲ ਦਾ ਜ਼ਿਕਰ ਨਹੀਂ ਹੈ ਕਣਕ ਤੇ ਝੋਨੇ ਦੀਆਂ ਕੀਮਤਾਂ ਪਹਿਲੀ ਵਾਰ ਬਹੁਤ ਵੱਡੀ ਪੱਧਰ ਤੇ ਵਧਾਈਆਂ। ਕਿਸਾਨਾਂ ਨੂੰ ਬਹੁਤ ਵੱਡੀ ਰਾਸ਼ੀ ਭਾਵਾਂ ਦੇ ਰੂਪ ਵਿੱਚ ਦਿੱਤੀ ਗਈ, ਇਸ ਤੋਂ ਕੋਈ ਮੁਨਕਰ ਨਹੀਂ। ਇਹ ਹਕੀਕਤ ਹੈ। ਇਸ

ਹਕੀਕਤ ਤੋਂ ਮੁਨਕਰ ਨਹੀ ਹੋਇਆ ਜਾ ਸਕਦਾ। ਪਰ ਇਸ ਦੇ ਨਾਲ ਨਾਲ ਦੂਸਰੀਆਂ ਗੱਲਾਂ ਦਾ ਵੀ ਧਿਆਨ ਰਖਣਾ ਚਾਹੀਦਾ ਹੈ। ਉਨ੍ਹਾਂ ਬਾਰੇ ਸੰਜੀਦਾ ਯਤਨ ਕਰਨੇ ਚਾਹੀਦੇ ਹਨ।

ਮੈਂ ਨਰਮੇ ਦੇ ਫੀਲਡ ਬਾਰੇ ਦੋ ਗੱਲਾਂ ਹੋਰ ਕਰਨੀਆਂ ਚਾਹੁੰਦਾ ਹਾਂ। ਨਰਮਾ ਸਾਰੇ ਪੰਜਾਬ ਵਿੱਚ ਨਹੀਂ ਹੁੰਦਾ। ਪੰਜਾਬ ਦੇ ਬਹੁਤ ਥੋੜੇ ਜਿਹੇ ਪਾਰਟ ਵਿੱਚ ਹੁੰਦਾ ਹੈ। ਪਿੱਛੇ ਨਰਮੇ ਦਾ ਬਹੁਤ ਨੁਕਸਾਨ ਹੋਇਆ ਅਮਰੀਕਨ ਸੁੰਡੀ ਕਾਰਨ, ਇਹ ਮੌਸਮਾ ਦਾ ਕਾਰਨ ਵੀ ਹੋ ਸਕਦਾ ਹੈ ਜਾਂ ਡਿਫੈਕਟਿਵ ਮੈਡੀਸਨ ਦੇ ਕਾਰਨ ਵੀ ਹੋ ਸਕਦਾ ਹੈ। ਗੌਰਮਿੰਟ ਦੀਆਂ ਆਪਣੀਆਂ ਰਿਪੋਰਟਾਂ, ਸਰਕਾਰੀ ਏਜੰਸੀਆਂ ਕਾਟਨ ਕਾਰਪੋਰੇਸ਼ਨ ਨੇ ਕਿਹਾ ਕਿ 5--7 ਲੱਖ ਗੰਢਾਂ ਕਪਾਹ ਦਾ ਉਤਪਾਦਨ ਘੱਟ ਹੋਇਆ। ਕਿਸਾਨਾਂ ਦਾ ਇੰਨਾ ਜ਼ਬਰਦਸਤੀ ਨੁਕਸਾਨ ਹੋਇਆ। ਇਸ ਸਾਰੇ ਨੂੰ ਕੈਲਕੁਲੇਟ ਕਰਕੇ ਕੁੱਲ 600-700 ਕਰੋੜ ਦਾ ਨੁਕਸਾਨ ਹੋਇਆ। ਸਰਕਾਰ ਨੂੰ ਚਾਹੀਦਾ ਸੀ ਕਿ ਉਨ੍ਹਾਂ ਦੀ ਬਾਂਹ ਫੜਦੀ। ਸਰਕਾਰ ਨੇ ਕੋਈ ਯਤਨ ਨਹੀਂ ਕੀਤਾ। ਜੋ ਨੁਕਸਾਨ ਹੋਇਆ ਉਸ ਦੀ ਪੂਰਤੀ ਕਰ ਦਿੱਤੀ ਜਾਂਦੀ ਤਾਂ ਜੋ ਉਨ੍ਹਾਂ ਵਿੱਚ ਨਿਰਾਸ਼ਤਾ ਨਾ ਆਵੇ। ਮੈਂ ਇਹ ਨਹੀਂ ਕਹਿੰਦਾ ਕਿ ਸਾਰੇ ਨੁਕਸਾਨ ਦੀ ਪੂਰਤੀ ਕਰ ਦਿੱਤੀ ਜਾਂਦੀ। ਬੱਸ ਉਨ੍ਹਾਂ ਦੀ ਬਾਂਹ ਫੜਨ ਦਾ ਯਤਨ ਕੀਤਾ ਜਾਂਦਾ, ਮੁਆਵਜ਼ੇ ਦੇ ਰੂਪ ਵਿੱਚ ਕੁਝ ਦਿੱਤਾ ਜਾਂਦਾ।

ਦੂਸਰਾ, ਮੈਂ ਕਹਿਣਾ ਚਾਹੁੰਦਾ ਹਾਂ, ਮੈਂ ਆਪਣੇ ਵੱਲੋਂ ਨਹੀਂ ਕਹਿ ਰਿਹਾ। ਭਾਰਤ ਦੇ ਮਾਨਯੋਗ ਖੇਤੀਬਾੜੀ ਮੰਤਰੀ ਨੇ ਬੜੇ ਜ਼ੋਰਦਾਰ ਤਰੀਕੇ ਨਾਲ ਇਹ ਗੱਲ ਕਹੀ ਕਿ ਜਿਹੜਾ ਨਰਮੇਂ ਦਾ ਨੁਕਸਾਨ ਹੋਇਆ ਇਹ ਕੁਦਰਤੀ ਆਫਤ ਸੀ, ਬੇ-ਮੌਸਮੀ ਸੀ।

**Mr Speaker** : The House stands adjourned till 2.00 P.M. on Friday, the 11th March, 1994.

| *1.30 P.M. | *(The Sabha then adjourned *till* 2.00 *P.M. on Friday, the* 11th *March*, 1994.) |
|---|---|

———

9456 PVS—Govt. Press, U.T. Chd.

3 ✓

# Punjab Vidhan Sabha
## Debates

*11th March, 1994*

**Vol. VII—No. 3**

OFFICIAL REPORT



CONTENTS

*Friday, the 11th March, 1994*




Punjab Vidhan Sabha Secretariat, Chandigarh.

Price: Rs. Rs 185-0

# PUNJAB VIDHAN SABHA

*Friday, the 11th March, 1994*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.00 P. M. Mr. Speaker (Shri Harnam Das Johar) in the Chair.*

---

## STARRED QUESTIONS AND ANSWERS

### ਖਾਦਾਂ ਦੀ ਖਪਤ

*1852. 1. ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ
2. ਸ੍ਰੀ ਰਘੁਨਾਥ ਸਹਾਏ ਪੁਰੀ
: ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ —

(ੳ) ਰਾਜ ਵਿਚ ਸਾਲਾਂ 1991-92, 1992-93 ਅਤੇ 1993-94 ਦੌਰਾਨ ਖਾਦਾਂ ਦੀ ਪ੍ਰਤੀ ਹੈਕਟੇਅਰ ਕ੍ਰਮਵਾਰ ਖਪਤ ਕਿੰਨੀ ਕਿੰਨੀ ਹੋਈ ;

(ਅ) ਕੀ ਖਾਦਾਂ ਦੀ ਖਪਤ ਵਿਚ ਕੋਈ ਕਮੀ ਆਈ ਹੈ, ਜੇ ਅਜਿਹਾ ਹੈ, ਤਾਂ ਇਸ ਦੇ ਕਾਰਨ ਕੀ ਹਨ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ :** (ੳ) ਰਾਜ ਵਿੱਚ ਸਾਲ 1991-92, 1992-93 ਅਤੇ 1993-94 ਦੌਰਾਨ ਖਾਦਾਂ ਦੀ ਪ੍ਰਤੀ ਹੈਕਟੇਅਰ ਖਪਤ ਹੇਠ ਦਿੱਤੀ ਜਾਂਦੀ ਹੈ : - -

| ਸਾਲ | | ਤੱਤਾਂ ਵਿੱਚ ਖਪਤ (ਕਿਲੋ/ਹੈਕਟੇਅਰ) |
|---|---|---|
| 1991-92 | ... | 167.67 |
| 1992-93 | ... | 159.36 |
| 1993-94 (ਅੰਦਾਜ਼ਨ) | ... | 166.25 |

(ਅ) ਸਾਲ 1991-92 ਦੇ ਮੁਕਾਬਲੇ ਵਿੱਚ ਸਾਲ 1992-93 ਦੌਰਾਨ ਖਾਦਾਂ ਦੀ ਖਪਤ ਵਿੱਚ ਥੋੜੀ ਜੀ ਘਾਟ ਹੋਈ ਸੀ। ਇਸ ਘਾਟ ਦਾ ਕਾਰਨ, ਡੀ.ਏ.ਪੀ., ਐਸ.ਐਸ.ਪੀ., ਆਦਿ ਖਾਂਦਾਂ ਦੀ ਖਪਤ ਵਿੱਚ ਕਟੌਤੀ ਸੀ, ਜਿਨ੍ਹਾਂ ਦੀ ਕੀਮਤ, ਭਾਰਤ ਸਰਕਾਰ ਵਲੋਂ ਇਨ੍ਹਾਂ ਤੇ ਕੰਟਰੋਲ ਹਟਾਏ ਜਾਣ ਵਜੋਂ ਵੱਧ ਗਈ ਸੀ। ਕਿਸਾਨਾਂ ਨੂੰ ਰਾਹਤ ਦੇਣ ਲਈ ਭਾਰਤ ਸਰਕਾਰ ਵਲੋਂ ਵੱਖ ਵੱਖ ਫਸਲਾਂ ਦੀਆਂ ਸਮਰਥਨ ਕੀਮਤਾਂ ਵੱਚ ਕਾਫ਼ੀ ਵਾਧਾ ਕੀਤਾ ਗਿਆ ਸੀ ਅਤੇ ਜਿਸ ਦੇ ਸਿੱਟੇ ਵਜੋਂ ਸਾਲ 1993-94 ਦੌਰਾਨ ਖਾਦਾਂ ਦੀ ਖਪਤ ਵਿੱਚ ਵਾਧਾ ਹੋ ਗਿਆ ਅਤੇ ਅਨੁਮਾਨ ਲਗਾਇਆ ਜਾਂਦਾ ਹੈ ਕਿ ਇਹ ਖਪਤ ਸਾਲ 1991-92 ਦੀ ਖਪਤ ਦੇ ਬਰਾਬਰ ਹੋ ਜਾਵੇਗੀ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਖਾਦਾਂ ਦੀਆਂ ਕੀਮਤਾਂ ਵਧਦੀਆਂ ਹਨ ਤਾਂ ਸਟਾਕਿਸਟਸ ਫਿਕਟੀਸ਼ੀਅਸ ਸੇਲ ਦਿਖਾ ਦਿੰਦੇ ਹਨ, ਉਸ ਦੇ ਬਾਰੇ ਸਰਕਾਰ ਕੀ ਵਿਚਾਰ ਕਰ ਰਹੀ ਹੈ ਕਿ ਫਿਕਟੀਸ਼ੀਅਸ ਸੇਲ ਨਾ ਹੋਵੇ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਜੋ ਪੁੱਛਿਆ ਸੀ ਉਹ ਇਹ ਸੀ ਕਿ ਸਾਲ 1991-92, 1992-93 ਅਤੇ 1993-94 ਵਿੱਚ ਫਰਟੇਲਾਈਜ਼ਰ ਦੀ ਕੰਜ਼ਮਪਸ਼ਨ ਕੀ ਸੀ ਅਤੇ ਡੀਕੰਟਰੋਲ ਨਾਲ ਇਹ ਕੰਜ਼ਮਪਸ਼ਨ ਘੱਟੀ ਹੈ; ਮੈਂ ਇਸ ਦੀ ਡੀਟੇਲ ਦੱਸ ਦਿੱਤੀ ਹੈ ਅਤੇ ਹਰ ਸਾਲ ਦੀ ਕੰਜ਼ਮਪਸ਼ਨ ਦੱਸ ਦਿੱਤੀ ਹੈ। ਬਾਕੀ ਜਿਹੜੀਆਂ ਖਾਦਾਂ ਪਈਆਂ ਰਹਿੰਦੀਆਂ ਹਨ ਜਾਂ ਨਹੀਂ ਉਨ੍ਹਾਂ ਦੇ ਬਾਰੇ ਚੈਕਿੰਗ ਕਰਦੇ ਹਾਂ ਅਤੇ ਜਿਸ ਵੇਲੇ ਵੀ ਕੋਈ ਐਸੀ ਗੱਲ ਹੁੰਦੀ ਹੈ ਤਾਂ ਚਲਾਨ ਵੀ ਕਰਦੇ ਹਾਂ ਅਤੇ ਲਾਈਸੰਸ ਭੀ ਜ਼ਬਤ ਕਰਦੇ ਹਾਂ। ਜੇ ਕੋਈ ਗੱਲ ਇਨ੍ਹਾਂ ਦੇ ਨੋਟਿਸ ਵਿੱਚ ਹੈ ਤਾਂ ਦੱਸ ਦੇਣ, ਅਸੀਂ ਉਸ ਤੇ ਪੂਰਾ ਐਕਸ਼ਨ ਲਵਾਂਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਭਾਵੇਂ ਇਨ੍ਹਾਂ ਨੇ ਆਪਣੇ ਉੱਤਰ ਵਿੱਚ ਸਵੀਕਾਰ ਕੀਤਾ ਹੈ ਕਿ ਕੀਮਤਾਂ ਦੇ ਵਧਣ ਕਰਕੇ ਖਪਤ ਵਿੱਚ ਘਾਟਾ ਹੋਇਆ ਹੈ। ਇਹ ਹੈ ਵੀ ਹਕੀਕਤ ਕਿ ਡੀ.ਏ.ਪੀ. ਦਾ ਰੇਟ 180/- ਰੁਪਏ ਤੋਂ 360/- ਰੁਪਿਆ ਹੋਇਆ ਹੈ, ਸੁਪਰ ਦਾ ਰੇਟ 150/- ਤੋਂ ਉਪਰ ਤੱਕ ਚਲਾ ਗਿਆ ਹੈ ਅਤੇ ਇਸੇ ਤਰ੍ਹਾਂ ਪੋਟਾਸ਼ ਦਾ ਰੇਟ ਵੀ ਡਬਲ ਹੋ ਗਿਆ ਹੈ। ਗਰੀਬ ਕਿਸਾਨ ਤੇ ਦਰਮਿਆਨੇ ਕਿਸਾਨ ਦੀ ਪ੍ਰਚੇਜ਼ਿੰਗ ਕਪੈਸਟੀ ਲਗਾਤਾਰ ਘਟ ਰਹੀ ਹੈ ਔਰ ਕੀਮਤਾਂ ਵਧਣ ਕਰਕੇ ਕੰਜ਼ਮਪਸ਼ਨ ਘਟੀ ਹੈ ਔਰ ਕੰਜ਼ਪਸ਼ਨ ਘਟਣ ਨਾਲ ਖੇਤੀ ਬਾੜੀ ਦੀ ਪੈਦਾਵਾਰ ਤੇ, ਉਪਜ ਤੇ ਅਸਰ ਪਵੇਗਾ, ਇਸ ਚੀਜ਼ ਨੂੰ ਰੋਕਣ ਲਈ ਸਰਕਾਰ ਕੀ ਸੋਚ ਰਹੀ ਹੈ ਤਾਂ ਕਿ ਗਰੀਬ ਅਤੇ ਦਰਮਿਆਨੇ ਕਿਸਾਨ ਤੇ ਕੋਈ ਅਸਰ ਨਾ ਪਵੇ ;

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਮਾਨਯੋਗ ਮੈਂਬਰ ਸਾਹਿਬ ਨੇ ਖਤਰਾ ਦੱਸਿਆ ਹੈ ਕਿ ਖਪਤ ਘਟਣ ਨਾਲ ਪੈਦਾਵਾਰ ਘਟੇਗੀ, ਮਹਿਕਮੇ ਨੇ ਐਸਾ ਹੋਣ ਨਹੀਂ ਦਿੱਤਾ। ਸਾਡੀ ਪੈਦਾਵਾਰ ਸਾਲ 1991-92 ਵਿੱਚ 1 ਕਰੋੜ 22 ਲੱਖ 95 ਹਜ਼ਾਰ ਸਾਲ 1992-93 ਵਿੱਚ 1 ਕਰੋੜ 23 ਲੱਖ 59 ਹਜ਼ਾਰ ਅਤੇ ਸਾਲ 1993-94 ਵਿੱਚ 1 ਕਰੋੜ 25 ਲੱਖ ਹੋਈ ਹੈ ਔਰ ਇਹ ਕਿਸਾਨ ਨੇ ਦੇਸੀ ਖਾਦ ਪਾ ਕੇ ਘਾਟਾ ਪੂਰਾ ਕੀਤਾ ਹੈ। ਇਹ ਠੀਕ ਹੈ ਕਿ ਮਹਿੰਗੀ ਖਾਦ ਦੀ ਖਪਤ ਘਟੀ ਹੈ ਲੇਕਿਨ ਕਿਸਾਨ ਨੇ ਪੈਦਾਵਾਰ ਵਿੱਚ ਫਰਕ ਨਹੀਂ ਆਉਣ ਦਿਤਾ। ਪ੍ਰਾਈਸਿਜ਼ ਵਧਣ ਨਾਲ ਕਿਸਾਨ ਨੇ ਉਤਪਾਦਨ ਵਿੱਚ ਫਰਕ ਨਹੀਂ ਪਾਇਆ।

**ਸ਼੍ਰੀ ਵਿਜੈ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਖਾਦ ਦੀ ਖਪਤ ਬਾਰੇ ਜਿਹੜੇ ਵੇਰਵੇ ਹਨ ਉਹ ਠੀਕ ਹਨ ਜਾਂ ਬਣਾਉਣ ਵਾਲੀਆਂ ਕੰਪਨੀਆਂ ਜੋ ਹਨ ਉਹ ਸਬਸਿਡੀ ਲੈਣ ਦੀ ਖਾਤਰ ਕੰਜ਼ਮਪਸ਼ਨ ਜ਼ਿਆਦਾ ਦਿਖਾ ਦਿੰਦੀਆਂ ਹਨ ?

**ਮੰਤਰੀ :** ਸਪੀਕਰ ਸਾਹਿਬ, ਸਾਥੀ ਸਾਹਿਬ ਨੂੰ ਇਹ ਐਵੇਂ ਖਤਰਾ ਹੈ। ਫੈਕਟਰੀ ਵਾਲਿਆਂ ਨਾਲ ਸਾਡਾ ਕੋਈ ਤੁਅੱਲਕ ਨਹੀ ਹੈ ਅਸੀਂ ਤਾਂ ਜਿਹੜੀ ਖਾਦ ਸਾਡੇ ਕੋਲ ਆਉਂਦੀ ਹੈ ਉਸ ਸਬਸਿਡੀ ਦੀ ਗੱਲ ਕਰਦੇ ਹਾਂ।

---

## ਫ਼ਸਲ ਬੀਮਾ ਸਕੀਮ ਲਾਗੂ ਕਰਨਾ

*1758 1. ਸ਼੍ਰੀ ਰਮਨ ਕੁਮਾਰ ਭੱਲਾ
2. ਡਾਕਟਰ ਰਮੇਸ਼ ਦੱਤ ਸ਼ਰਮਾ
3. ਸ਼੍ਰੀ ਭਗਵਾਨ ਦਾਸ ਅਰੋੜਾ
: ਕੀ ਖੇਤੀਬਾੜੀ

ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਬੀਮਾ ਸਕੀਮ ਲਾਗੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ**: ਅਪ੍ਰੈਲ, 1992 ਵਿੱਚ ਭਾਰਤ ਸਰਕਾਰ ਵਲੋਂ ਪਾਇਲਟ ਕੰਪਰੀਹੈਂਨਸਿਵ ਸਕੀਮ ਪ੍ਰਾਪਤ ਹੋਈ। ਰਾਜ ਸਰਕਾਰ ਨੇ ਬੇਨਤੀ ਕੀਤੀ ਹੈ ਕਿ ਜਲੰਧਰ ਜ਼ਿਲ੍ਹੇ ਨੂੰ ਪਾਇਲਟ ਅਧਾਰ ਤੇ ਅਪਣਾਇਆ ਜਾਵੇ। ਇਸ ਸਕੀਮ ਨੂੰ ਲਾਗੂ ਕਰਨ ਲਈ ਸਮੇਂ ਬਾਰੇ ਕੁੱਝ ਦੱਸਿਆ ਨਹੀਂ ਜਾ ਸਕਦਾ ਕਿਉਂਕਿ ਭਾਰਤ ਸਰਕਾਰ ਅਤੇ ਜਨਰਲ ਇਸ਼ੋਰੈਂਸ ਕਾਰਪੋਰੇਸ਼ਨ ਵਲੋਂ ਇਹ ਸਕੀਮ ਲਾਗੂ ਹੋਣੀ ਹੈ। ਸਪੀਕਰ ਸਾਹਿਬ, ਇਹ ਸਕੀਮ ਸੈਂਟਰ ਵਲੋਂ ਬਣਨੀ ਸੀ ਔਰ ਸੈਂਟਰ ਨੇ ਪੰਜਾਬ ਨੂੰ ਲਿਖ ਕੇ ਭੇਜਿਆ ਸੀ। ਪਰ ਹਾਲੇ ਤਕ ਇਸ ਤੇ ਕੋਈ ਐਕਸ਼ਨ ਨਹੀਂ ਹੋਇਆ ਔਰ ਨਾ ਹੀ ਕੋਈ ਪਰਪੋਜ਼ਲ ਬਣੀ ਹੈ। ਸੈਂਟਰ ਦੀ ਸਰਕਾਰ ਨੇ ਇਹ ਸਕੀਮ ਬਣਾਉਣੀ ਹੈ।

**ਸ਼੍ਰੀ ਰਮਨ ਕੁਮਾਰ ਭੱਲਾ**: ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਤਾਂ ਕਲੀਅਰ ਕੀਤਾ ਹੈ ਪਰ 1992 ਵਿਚ ਇਹ ਸਕੀਮ ਲਾਂਚ ਹੋਈ ਸੀ ਜਿਹੜੀ ਕਿ ਜਲੰਧਰ ਜ਼ਿਲ੍ਹੇ ਵਿਚ ਲਾਗੂ ਕੀਤੀ ਜਾਣੀ ਸੀ। ਉਸ ਤੋਂ ਬਾਅਦ ਹੋਰ ਜ਼ਿਲ੍ਹਿਆਂ ਵਿਚ ਵੀ ਇਹ ਕਦੋਂ ਤਕ ਲਾਗੂ ਕਰ ਦੇਣੀ ਹੈ।

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਆਪ ਮੰਨਿਆ ਹੈ ਕਿ ਜਵਾਬ ਕਲੀਅਰ ਕੀਤਾ ਹੈ। ਮੈਂ ਜਿਵੇਂ ਦਸਿਆ ਹੈ ਕਿ ਇਹ ਪਰਪੋਜ਼ਲ ਸੈਂਟਰ ਸਰਕਾਰ ਦੀ ਸੀ ਔਰ ਉਨ੍ਹਾਂ ਨੇ ਕਿਸੇ ਇਨਸ਼ੋਰੈਂਸ ਕੰਪਨੀ ਨਾਲ ਗਲਬਾਤ ਕਰਕੇ ਤਜਰਬੇ ਦੇ ਤੌਰ ਤੇ ਹਰ ਸਟੇਟ ਵਿਚੋਂ ਇਕ ਜ਼ਿਲ੍ਹੇ ਵਿਚ ਲਾਗੂ ਕਰਨ ਬਾਰੇ ਪੁਛਿਆ ਸੀ। ਉਹ ਜ਼ਿਲ੍ਹਾ ਅਸੀਂ ਲਿਖ ਕੇ ਭੇਜ ਦਿੱਤਾ ਸੀ। ਹੁਣ ਪੰਜਾਬ ਨੇ ਕੁਝ ਨਹੀਂ ਕਰਨਾ। ਸੈਂਟਰ ਦੀ ਪਰਪੋਜ਼ਲ ਹੈ।

**ਡਾਕਟਰ ਹਰਬੰਸ ਲਾਲ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਇਕ ਖੇਤੀਬਾੜੀ ਪ੍ਰਧਾਨ ਸੂਬਾ ਹੈ ਔਰ ਹਰ ਸਾਲ ਕਿਸਾਨਾਂ ਦਾ ਹੜ੍ਹਾਂ ਨਾਲ, ਬਾਰਸ਼ਾਂ ਆਦਿ ਨਾਲ ਬਹੁਤ ਨੁਕਸਾਨ ਹੋ ਜਾਂਦਾ ਹੈ। ਕਿਸਾਨ ਦਾ ਦਾਰੋਮਦਾਰ ਖੇਤੀ ਹੀ ਹੈ, ਇਸ ਲਈ ਕੀ ਮਨਿਸਟਰ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਉਨ੍ਹਾਂ ਦੀ ਫਸਲਾਂ ਦੇ ਬੀਮੇਂ ਹੋ ਜਾਇਆ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਜਿਥੋਂ ਤਕ ਕਿਸਾਨ ਦੀ ਫਸਲ ਦੇ ਨੁਕਸਾਨ ਦਾ ਸਬੰਧ ਹੈ ਉਹ ਪਹਿਲੇ ਵਾਲੀ ਸਰਕਾਰਾਂ 700 ਰੁਪਏ ਪਰ ਏਕੜ ਦਾ ਮੁਆਵਜ਼ਾ ਦਿੰਦੀਆਂ ਸਨ ਪਰ ਅਸੀਂ ਇਸਨੂੰ 1000 ਰੁਪਏ ਪਰ ਏਕੜ ਕੀਤਾ ਹੈ, ਜਿਥੇ ਸੈਂਟ ਪਰਸੈਂਟ ਨੁਕਸਾਨ ਹੋਇਆ ਹੋਵੇ। ਬਾਕੀ ਜਿਥੋਂ ਤਕ ਬੀਮਾ ਦੇ ਬਾਰੇ ਕਿਹਾ ਹੈ ਉਹ ਅਲਹਿਦਾ ਅਲਹਿਦਾ ਫਸਲ ਵਾਸਤੇ ਵਖ ਵਖ ਪਰੀਮਿਅਮ ਦੇਣਾ ਪੈਂਦਾ ਹੈ। ਉਹ ਪਰੀਮੀਅਮ ਇਤਨਾ ਜ਼ਿਆਦਾ ਹੈ ਕਿ ਨਾ ਤਾਂ ਭਾਰਤ ਸਰਕਾਰ ਦੇ ਸਕਦੀ ਹੈ ਔਰ ਨਾ ਹੀ ਕਿਸਾਨ ਦੇ ਸਕਦਾ ਹੈ। ਇਸ ਨਾਲ ਕਿਸਾਨ ਦਾ ਜ਼ਿਆਦਾ ਨੁਕਸਾਨ ਹੁੰਦਾ ਹੈ।

**श्रीमती लक्ष्मी कांता चावला** : अध्यक्ष महोदय, अभी अभी मंत्री महोदय ने वक्तव्य दिया है कि एक हजार रूपया सैंट परसैंट फसलों के नुकसान पर दिया जाता है । मैं पूछती हूं कि क्या अभी तक इन्होंने किसी को एक हजार रुपया दिया भी है ? मैं जानती हूं कि 500/- रुपये से ज्यादा किसी को नहीं दिया गया ।

**ਮੰਤਰੀ**: ਮੈਂ ਬੇਨਤੀ ਕੀਤੀ ਹੈ ਕਿ ਪਹਿਲੇ ਜਿਹੜੇ 700 ਰੁਪਏ ਸੈਂਟ ਪਰਸੈਂਟ ਨੁਕਸਾਨ ਦਾ ਮਿਲਦਾ ਸੀ ਉਹ ਹੁਣ 1000 ਰੁਪਏ ਕਰ ਦਿੱਤਾ ਹੈ। ਅਗਰ ਕਿਸੇ ਨੂੰ ਮੁਆਵਜ਼ਾ ਇਹ ਨਹੀਂ ਮਿਲਿਆ ਤਾਂ ਇਹ ਦਸ ਦੇਣ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਜਦੋਂ ਵੀ ਕੋਈ ਸਵਾਲ ਪੁਛਦੇ ਹਾਂ ਤਾਂ ਇਹ ਕਿਹਾ ਜਾਂਦਾ ਹੈ ਕਿ ਇਹ ਦੱਸ ਦੇਣ। ਸਰਕਾਰ ਨੂੰ ਪਤਾ ਹੋਣਾ ਚਾਹੀਦਾ ਹੈ। ਅਸੀਂ ਕੋਈ ਸੀ.ਆਈ.ਡੀ. ਦੇ ਏਜੰਟ ਤਾਂ ਨਹੀਂ ਹਾਂ। (ਵਿਘਨ)

**ਮੰਤਰੀ**: ਅਸੀਂ ਇਹ 1000 ਰੁਪਏ ਦਿੱਤਾ ਹੈ । ਇਹ ਸਰਦਾਰ ਬੇਅੰਤ ਸਿੰਘ ਨੇ ਨਵੀਂ ਪਾਲਿਸੀ ਬਣਾਈ ਹੈ। ਜੇ ਕਿਸੇ ਨੂੰ ਨਹੀਂ ਮਿਲਿਆ ਤਾਂ ਇਹ ਦੱਸ ਦੇਣ।

**ਸ੍ਰੀ ਸਪੀਕਰ**: ਮਿਸਿਜ਼ ਚਾਵਲਾ ਜੀ, ਤੁਸੀਂ ਮੇਰੇ ਥਰੂ ਗੱਲ ਕਰੋ। ਡਾਇਰੈਕਟ ਗੱਲ ਨਾ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਸਰਕਾਰ ਨੇ ਪ੍ਰਤੀ ਏਕੜ 1000 ਰੁਪਿਆ ਮੁਆਵਜ਼ਾ ਕਰ ਦਿੱਤਾ ਹੈ ਪਰ ਥੱਲੇ ਦਾ ਸਟਾਫ ਕੋਈ ਨਾ ਕੋਈ ਬਹਾਨਾ ਲਗਾ ਕੇ ਜਾਂ ਤਰੁੱਟੀਆਂ ਲਗਾ ਕੇ ਫਸਲ ਦਾ ਪੂਰਾ ਮੁਆਵਜ਼ਾ ਨਹੀਂ ਦਿੰਦਾ ਅਤੇ ਕਿਸੇ ਨੂੰ ਵੀ 1000 ਰੁਪਿਆ ਮੁਆਵਜ਼ਾ ਨਹੀਂ ਮਿਲਿਆ ਹੋਵੇਗਾ। ਰੈਵੇਨਿਊ ਡਿਪਾਰਟਮੈਂਟ ਦੀਆਂ ਹਦਾਇਤਾਂ ਹਨ ਕਿ ਜਿਹੜੀ ਫਸਲ ਬਿਲਕੁਲ ਮੈਚਿਉਰ ਹੋਵੇ, ਵੱਢਣ ਯੋਗ ਹੋਵੇ ਅਤੇ ਪੱਕ ਗਈ ਹੋਵੇ ਉਸ ਦਾ ਪੂਰਾ ਮੁਆਵਜ਼ਾ ਦੇਣਾ ਹੈ। ਇਹੀ ਕਾਰਨ ਹੈ ਕਿ ਮੇਰੇ ਇਲਾਕੇ ਵਿਚ ਕਿਸਾਨਾਂ ਨੂੰ 1000 ਰੁਪਿਆ ਪ੍ਰਤੀ ਏਕੜ ਮੁਆਵਜ਼ਾ ਨਹੀਂ ਦਿੱਤਾ ਗਿਆ। ਜਿਸ ਤਰ੍ਹਾਂ ਪਿਛੇ ਫਲੱਡਜ਼ ਆਏ ਸਨ ਲੋਕਾਂ ਦਾ ਕਾਫ਼ੀ ਨੁਕਸਾਨ ਹੋਇਆ ਸੀ। ਇਸ ਟੈਕਨੀਕਲ ਤਰੁੱਟੀ ਨੂੰ ਦੂਰ ਕਰ ਦਿੱਤਾ ਜਾਵੇ ਤਾਂ ਕਿ ਕਿਸਾਨਾਂ ਨੂੰ ਪੂਰਾ ਮੁਆਵਜ਼ਾ ਮਿਲ ਸਕੇ। ਕੀ ਸਰਕਾਰ ਨੇ 1000 ਰੁਪਿਆ ਪ੍ਰਤੀ ਏਕੜ ਮੁਆਵਜ਼ਾ ਕਿਸੇ ਥਾਂ ਦਿੱਤਾ ਵੀ ਹੈ?

**ਮੰਤਰੀ**: ਸਪੀਕਰ ਸਾਹਿਬ, ਇਹ ਬੜੇ ਸਿਆਣੇ ਮੈਂਬਰ ਹਨ। ਜਿਹੜਾ ਸਵਾਲ ਸੀ ਉਸ ਦਾ ਜਵਾਬ ਮੈਂ ਦੇ ਚੁੱਕਾ ਹਾਂ। ਬਾਕੀ ਜੇਕਰ ਕਿਸੇ ਨੂੰ ਨਹੀਂ ਮਿਲਿਆ, ਉਸ ਬਾਰੇ ਇਹ ਸ਼ਿਕਾਇਤ ਕਰ ਦੇਣ, ਅਸੀਂ ਡੀ.ਸੀ. ਨੂੰ ਪੁੱਛ ਲੈਂਦੇ ਹਾਂ। ਕੋਈ ਚੀਜ਼ ਮੇਰੇ ਸਾਹਮਣੇ ਹੋਵੇ ਤਦ ਹੀ ਹੈ ਮੈਂ ਉਸ ਦਾ ਜਵਾਬ ਦੇਵਾਂ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**: ਸਪੀਕਰ ਸਾਹਿਬ, ਇਹ ਕੋਈ ਇਕ ਕੇਸ ਦੱਸ ਦੇਣ ਜਿਥੇ ਪੰਜਾਬ ਵਿਚ ਕਿਧਰੇ ਇਕ ਹਜ਼ਾਰ ਰੁਪਿਆ ਪ੍ਰਤੀ ਏਕੜ ਮੁਆਵਜ਼ਾ ਦਿੱਤਾ ਹੋਵੇ।

**ਸ੍ਰੀ ਸਪੀਕਰ**: ਚੰਗੀ ਤਰ੍ਹਾਂ ਐਕਸਪਲੇਨ ਕਰੋ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਇਹ ਇਕ ਕੇਸ ਹੀ ਦੱਸ ਦੇਣ, ਜਿਥੇ ਇਨ੍ਹਾਂ ਨੇ ਇਕ ਹਜ਼ਾਰ ਰੁਪਿਆ ਮੁਆਵਜ਼ਾ ਕਿਸਾਨ ਨੂੰ ਦਿੱਤਾ ਹੋਵੇ।

(ਕੋਈ ਜਵਾਬ ਨਹੀਂ ਆਇਆ।)

**ਸ਼੍ਰੀ ਸਪੀਕਰ:** ਹਾਂ ਜੀ, ਮੰਤਰੀ ਜੀ, ਕੋਈ ਦੱਸ ਦਿਓ ।

(ਕੋਈ ਜਵਾਬ ਨਹੀਂ ਆਇਆ।)

---

**ਆਈ.ਟੀ.ਆਈਜ਼ ਵਿੱਚ ਆਧੁਨਿਕ ਤਕਨੀਕੀ ਕੋਰਸ ਸ਼ੁਰੂ ਕਰਨਾ**

*1573. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ :** ਕੀ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੁਝ ਰਾਜ ਦੀਆਂ ਕੁਝ ਜਾਂ ਸਾਰੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਤਕਨੀਕੀ ਟਰੇਡਾਂ, ਅਰਥਾਤ ਕੰਪਿਊਟਰ, ਇਲੈਕਟਰੋਨਿਕਸ, ਟੈਲੀਫੋਨ ਮਕੈਨਿਜ਼ਮ, ਟੀ.ਵੀ. ਵੀਡਿਓ ਆਟੋਮੋਬਾਈਲ ਸ਼ੁਰੂ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦੇ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** ਤਕਨੀਕੀ ਟਰੇਡਾਂ ਜਿਸ ਤਰ੍ਹਾਂ ਕਿ 'ਕੰਪਿਊਟਰ' ਇਲੈਕ-ਟਰੋਨਿਕਸ' ਅਤੇ 'ਰੇਡੀਓ ਤੇ ਟੀ.ਵੀ.' ਪਹਿਲਾਂ ਹੀ ਕ੍ਰਮਵਾਰ ਅਠ ਪਚੀ ਅਤੇ ਇਕੱਤੀ ਉਦਯੋਗਿਕ ਸਿਖਲਾਈ ਸੰਸਥਾਵਾਂ ਵਿੱਚ ਚਲ ਰਹੀਆਂ ਹਨ। ਇਸ ਸਮੇਂ ਤੇਤੀ ਆਈ.ਟੀ.ਆਈਜ਼ ਵਿੱਚ ਚਲ ਰਹੀ ਮੋਟਰ ਵਹੀਕਲ ਮਕੈਨਿਕ ਟਰੇਡ ਅਧੀਨ ਆਟੋ ਮੋਬਾਇਲ ਦੀ ਸਿਖਲਾਈ ਦਿਤੀ ਜਾਂਦੀ ਹੈ। ਇਲੈਕ-ਟਰੋਨਿਕਸ' ਅਤੇ 'ਰੇਡੀਓ ਤੇ ਟੀ.ਵੀ.' ਟਰੇਡਾਂ ਅਧੀਨ 'ਵੀਡੀਓ' ਬਾਰੇ ਕੁਝ ਸਿਖਲਾਈ ਦਿੱਤੀ ਜਾਂਦੀ ਹੈ। ਸਰਕਾਰ ਦੀ ਅਗਸਤ, 1994 ਦੇ ਅਕੈਡਮਿਕ ਸੈਸ਼ਨ ਤੋਂ ਸੱਤ ਪੰਦਰਾਂ ਅਤੇ ਦੋ ਹੋਰ ਉਦਯੋਗਿਕ ਸਿਖਲਾਈ ਸੰਸਥਾਵਾਂ ਵਿੱਚ ਕ੍ਰਮਵਾਰ 'ਕੰਪਿਊਟਰ' ਇਲੈਕਟ੍ਰੋਨਿਕਸ ਅਤੇ 'ਰੇਡੀਓ ਤੇ ਟੀ.ਵੀ. 'ਤਕਨੀਕੀ ਟਰੇਡਾਂ ਸ਼ੁਰੂ ਕਰਨ ਦੀ ਤਜਵੀਜ਼ ਹੈ। ਟੈਲੀਫੋਨ ਮਕੈਨਿਜ਼ਮ ਟਰੇਡ ਸ਼ੁਰੂ ਕਰਨ ਦੀ ਕੋਈ ਤਜ਼ਵੀਜ਼ ਨਹੀਂ ਹੈ ਕਿਉਂ ਜੋ ਇਹ ਐਸ.ਸੀ.ਵੀ.ਟੀ./ਐਸ.ਸੀ.ਵੀ.ਟੀ. ਵਲੋਂ ਪਰਵਾਨ ਕੀਤੀ ਟਰੇਡ ਨਹੀਂ ਹੈ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਾਰੀਆਂ ਟਰੇਡਜ਼ ਹਰ ਆਈ.ਟੀ.ਆਈ. ਵਿਚ ਲਾਗੂ ਕਿਉਂ ਨਹੀਂ ਕਰਦੇ ?

**ਮੰਤਰੀ:** ਸਪੀਕਰ ਸਾਹਿਬ, ਇਸ ਵੇਲੇ ਪੰਜਾਬ ਵਿਚ 114 ਆਈ.ਟੀ.ਆਈਜ਼ ਚਲ ਰਹੇ ਹਨ ਅਤੇ ਇਹ ਡਿਫਰੈਂਟ ਡੀਮਾਂਡ ਉਤੇ ਚਲ ਰਹੇ ਹਨ ਅਤੇ ਇਹ ਟਰੇਡਜ਼ ਲੋਕਾਂ ਦੀ ਲੋੜ ਅਨੁਸਾਰ ਰੱਖੇ ਜਾਂਦੇ ਹਨ। ਕੁਝ ਨਵੀਆਂ ਟਰੇਡਜ਼ ਆ ਰਹੀਆਂ ਹਨ ਜਿਸ ਤਰ੍ਹਾਂ ਇੰਡਸਟਰੀ ਦੇ ਖੇਤਰ ਵਿਚ ਤਰੱਕੀ ਹੋ ਰਹੀ ਹੈ ਅਤੇ ਕਾਮਿਆਂ ਦੀ ਡੀਮਾਂਡ ਉਤੇ ਵੱਖਰੇ ਵੱਖਰੇ ਟਰੇਡਜ਼ ਆਈ.ਟੀ.ਆਈਜ਼ ਵਿਚ ਖੋਲ੍ਹ ਰਹੇ ਹਾਂ। ਜਿਸ ਤਰਾਂ ਸਾਡੇ ਕੋਲ ਆਉਣ ਵਾਲੇ ਸਮੇਂ ਵਿਚ ਇੰਡਸਟਰੀ ਦੀ ਡੀਮਾਂਡ ਆਉਂਦੀ ਅਸੀਂ ਉਸ ਦੇ ਮੁਤਾਬਿਕ ਟਰੇਡ ਲਿਆਂਦੇ ਹਾਂ ਅਤੇ ਅਸੀਂ 14 ਨਵੀਆਂ ਹੋਰ ਟਰੇਡਜ਼ ਨੂੰ ਇਸੇ ਸਾਲ ਚਾਲੂ ਕਰ ਰਹੇ ਹਾਂ।

**ਡਾਕਟਰ ਹਰਬੰਸ ਲਾਲ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਜਾਣਕਾਰੀ ਉਨ੍ਹਾਂ ਨੇ ਨਵੇਂ ਆਈ.ਟੀ.ਆਈਜ਼ ਖੋਲ੍ਹਣ ਬਾਰੇ ਦਿੱਤੀ ਹੈ ਜਿਥੇ ਕਿ ਟੈਕਨੀਕਲ ਟਰੇਨਿੰਗ ਦਿੱਤੀ ਜਾਂਦੀ ਹੈ। ਮੈਂ ਸਮਝਦਾ ਹਾਂ ਕਿ ਲੜਕੀਆਂ ਨੂੰ ਟਰੇਨਿੰਗ ਦੇਣ ਵਾਸਤੇ ਤਰਜੀਹ ਦਿਤੀ ਜਾਣੀ ਚਾਹੀਦੀ ਹੈ। ਜਿਸ ਤਰ੍ਹਾਂ ਕਟਿੰਗ ਐਂਡ ਟੇਲਰਿੰਗ ਸਿਲਾਈ ਅਤੇ ਹੋਰ ਟਰੇਡਾਂ ਹਨ । ਪਰ ਬੱਸੀ ਪਠਾਣਾ ਇਲਾਕੇ ਵਿਚ ਇਸ ਤਰ੍ਹਾਂ ਦਾ ਕੋਈ ਟਰੇਨਿੰਗ ਸੈਂਟਰ ਨਹੀਂ ਹੈ ਜਿਥੇ ਕਿ ਭੈਣਾਂ ਟਰੇਨਿੰਗ ਲੈ

[ਡਾਕਟਰ ਹਰਬੰਸ ਲਾਲ]

ਕੇ ਆਪਣੇ ਪੈਰਾਂ ਤੇ ਖੜੇ ਹੋ ਸਕਣ। ਕੀ ਮੰਤਰੀ ਜੀ ਉਥੇ ਆਈ.ਟੀ.ਆਈ. ਖੋਲ੍ਹਣ ਬਾਰੇ ਤਰਜੀਹ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕੀਤੀ ਸੀ ਕਿ 114 ਆਈ.ਟੀ.ਆਈਜ਼ ਚਲ ਰਹੇ ਹਨ ਜਿਸ ਵਿਚ ਸਰਕਾਰੀ ਵੀ ਹਨ ਅਤੇ ਗੈਰ ਸਰਕਾਰੀ ਵੀ ਹਨ, ਇਨ੍ਹਾਂ ਵਿਚ ਲੜਕਿਆਂ ਦੇ ਸੈਂਟਰ ਵੀ ਹਨ ਅਤੇ ਲੜਕੀਆਂ ਦੇ ਸੈਂਟਰ ਵੀ ਹਨ ਔਰ ਕਿਤੇ ਕਿਤੇ ਸਾਂਝੀ ਟ੍ਰੇਨਿੰਗ ਵੀ ਦਿਤੀ ਜਾਂਦੀ ਹੈ। ਜਿਥੇ ਕਿਤੇ ਵੀ ਲੜਕੀਆਂ ਦੇ ਵਾਸਤੇ ਆਈ.ਟੀ.ਆਈ. ਖੋਲ੍ਹਣ ਬਾਰੇ ਡਿਮਾਂਡ ਆਵੇਗੀ ਤਾਂ ਅਸੀਂ ਵੱਧ ਤੋਂ ਵੱਧ ਕੋਸ਼ਿਸ਼ ਕਰਾਂਗੇ ਕਿ ਉਨ੍ਹਾਂ ਨੂੰ ਤਰਜੀਹ ਦਿਤੀ ਜਾਵੇ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਚਾਲੂ ਵਿੱਤੀ ਸਾਲ ਵਿਚ ਸਪੈਸ਼ਲ ਲੜਕੀਆਂ ਲਈ ਕਿਤਨੇ ਆਈ.ਟੀ.ਆਈਜ਼ ਖੋਲ੍ਹਣ ਦੀ ਪਰਪੋਜ਼ਲ ਰੱਖੀ ਹੈ ?

**ਮੰਤਰੀ :** ਸਪੀਕਰ ਸਾਹਿਬ, ਸਾਡੇ ਕੋਲ ਤਿੰਨ ਤਰਫੋਂ ਫੰਡਜ਼ ਆਉਂਦੇ ਹਨ। ਜੋ ਨਵੇਂ ਆਈ.ਟੀ.ਆਈਜ਼ ਚਾਲੂ ਹੋਣੇ ਹਨ ਉਹ ਤਿੰਨੇ ਪੱਖਾਂ ਨੂੰ ਮੁੱਖ ਰਖਕੇ ਹੀ ਚਾਲੂ ਹੋਣੇ ਹਨ। ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸਿਆ ਹੈ ਕਿ 14 ਆਈ.ਟੀ.ਆਈਜ਼ ਬਣਾਵਾਂਗੇ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਪਿਛਲੇ ਦਿਨੀਂ ਮੇਰੇ ਹਲਕੇ ਵਿਚ ਜੋ ਕਿ ਪਛੜਿਆ ਹੋਇਆ ਇਲਾਕਾ ਹੈ, ਉਥੋਂ ਦੀ ਪੰਚਾਇਤ ਅਤੇ ਲੋਕਾਂ ਨੇ ਮਿਲ ਕੇ 120 ਏਕੜ ਜ਼ਮੀਨ ਦੇਣ ਦੀ ਵੀ ਗੱਲ ਮੰਨ ਲਈ ਹੈ। ਪਾਲੇਟੈਕਨਿਕ ਕਾਲਜ ਵਾਸਤੇ ਜਿਤਨੀ ਵੀ ਜ਼ਮੀਨ ਚਾਹੀਦੀ ਹੋਵੇਗੀ, ਉਤਨੀ ਉਹ ਫਰੀ ਦੇਣ ਵਾਸਤੇ ਤਿਆਰ ਹਨ ਚਾਹੇ ਉਹ ਜ਼ਮੀਨ ਕਰੋੜਾਂ ਰੁਪਏ ਦੀ ਕਿਉਂ ਨਾ ਹੋਵੇ। ਨਕਸ਼ੇ ਦੇ ਮੁਤਾਬਿਕ ਅਸੀਂ ਫਰੀ ਬਿਲਡਿੰਗ ਬਣਾਕੇ ਦੇਵਾਂਗੇ। ਉਥੇ ਜਾ ਕੇ ਮੰਤਰੀ ਸਾਹਿਬ ਨੇ ਭਰੋਸਾ ਵੀ ਦਿਵਾਇਆ ਸੀ ਕਿ ਇਹ ਇਕ ਨਵੀਂ ਕਿਸਮ ਦੀ ਗੱਲ ਹੈ। ਇਸ ਬਾਰੇ ਮਨਜ਼ੂਰੀ ਵੀ ਦੇਵਾਂਗੇ ਅਤੇ ਇਹ ਇੰਸਟੀਚਿਊਸ਼ਨ ਖੋਲ੍ਹਾਂਗੇ। ਕੀ ਜੋ ਮੰਤਰੀ ਜੀ ਨੇ ਭਰੋਸਾ ਦਿਤਾ ਸੀ ਉਸ ਬਾਰੇ ਉਹ ਲੋਕਾਂ ਦੀ ਮੰਗ ਨੂੰ ਪੂਰਾ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਜੋ ਚੀਜ਼ ਡੀਟੇਲ ਵਿਚ ਐਮ.ਐਲ.ਏ. ਸਾਹਿਬ ਨੇ ਦਸੀ ਹੈ, ਮੈਂ ਉਸ ਵਿਸ਼ਵਾਸ ਤੇ ਅੱਜ ਵੀ ਕਾਇਮ ਹਾਂ ਪਰ ਡੀਲੇਅ ਹੋਈ ਹੈ ਐਮ.ਐਲ.ਏ. ਸਾਹਿਬ ਦੇ ਪੱਖ ਤੋਂ। ਮੈਂ ਤਾਂ ਖੜੀ ਇੰਪਾਰਟੈਂਸ ਦਿਤੀ ਸੀ। ਸਪੈਸ਼ਲ ਟੀਮ ਵੀ ਉਥੇ ਵਿਜ਼ਿਟ ਕਰਕੇ ਆਈ ਹੈ। ਕਰੋੜਾਂ ਰੁਪਏ ਦਾ ਖਰਚਾ ਹੈ। ਉਥੇ ਤੁਸੀਂ ਅਤੇ ਪੰਚਾਇਤ ਨੇ ਭਰੋਸਾ ਦਿਵਾਇਆ ਸੀ ਕਿ ਮੁਫਤ ਜ਼ਮੀਨ, ਲੋੜੀਂਦੇ ਡਿਜ਼ਾਈਨ ਮੁਤਾਬਿਕ ਬਿਲਡਿੰਗ ਅਤੇ ਸਾਰੀ ਕੰਸਟਰਕਸ਼ਨ ਫਰੀ ਕਰਵਾਉਣਗੇ। ਸਪੀਕਰ ਸਾਹਿਬ, ਜੇਕਰ ਇਹ ਇਸ ਅਨੁਸਾਰ ਕਾਰਵਾਈ ਕਰਨ ਤਾਂ ਮੈਂ ਕਮਿਟਡ ਹਾਂ ਅਤੇ ਜੇਕਰ ਇਸ ਤਰ੍ਹਾਂ ਦਾ ਸਾਰਾ ਖਰਚਾ ਕੋਈ ਹੋਰ ਵੀ ਕਰਦਾ ਹੈ ਤਾਂ ਅਸੀਂ ਫੈਸਲਾ ਕੀਤਾ ਹੈ ਕਿ ਉਸ ਨੂੰ ਤਰਜੀਹ ਦਿੱਤੀ ਜਾਵੇ। ਮੈਂਬਰ ਸਾਹਿਬ ਸਾਰੇ ਕਾਗਜ਼ ਕੰਪਲੀਟ ਕਰਕੇ ਭੇਜਣ ਤਾਂ ਸਾਡੇ ਵਲੋਂ ਕੋਈ ਡਿਲੇਅ ਨਹੀਂ ਹੋਵੇਗੀ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ 15 ਆਈ.ਟੀ.ਆਈਜ਼ ਖੋਲ੍ਹਣੀਆਂ ਹਨ। ਕੀ ਇਹ ਦੱਸਣਗੇ ਕਿ ਇਹ ਕਿਥੇ ਖੋਲ੍ਹਣੀਆਂ ਹਨ ਅਤੇ ਕਦੋਂ ਤੱਕ ਖੋਲ੍ਹ ਦਿੱਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਇਹ ਐਡਰ ਕੰਸਿਡਰੇਸ਼ਨ ਹੈ। ਹਾਲੇ ਇਸ ਦੀ ਪਰੋਪੋਜ਼ਲ ਬਜਟ ਦੇ ਪਹਿਲੂ ਤੋਂ, ਫਾਈਨੈਂਸ ਦੇ ਪਹਿਲੂ ਵਲੋਂ ਦੱਸੀ ਹੈ। ਇਹ ਕਿਥੇ ਕਿਥੇ ਬਣਨਗੀਆਂ, ਇਹ ਅਗਲੇ ਸੈਸ਼ਨ ਵਿਚ ਦੱਸ ਦਿਆਂਗੇ।

---

**ਮੋਹਾਲੀ ਵਿਖੇ ਦੁਸਿਹਰਾ ਗਰਾਉਂਡ ਲਈ ਰੱਖੀ ਗਈ ਜ਼ਮੀਨ ਦੀ ਕੁਵਰਤੋਂ**

*1711. **ਕਾਮਰੇਡ ਤਰਸੇਮ ਜੋਧਾਂ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਮੋਹਾਲੀ, ਜ਼ਿਲ੍ਹਾ ਰੋਪੜ ਵਿਚ ਦੁਸ਼ਹਿਰਾ ਗਰਾਉਂਡ ਲਈ ਕੁੱਲ ਕਿੰਨੇ ਏਕੜ ਜ਼ਮੀਨ ਰੱਖੀ ਗਈ ਹੈ ਅਤੇ ਇਹ ਕਿਥੇ ਹੈ ;

(ਅ) ਕੀ ਇਸ ਸਮੇਂ ਉਕਤ ਜ਼ਮੀਨ ਖਾਲੀ ਪਈ ਹੋਈ ਹੈ ਜਾਂ ਇਸ ਦੀ ਕਿਸੇ ਸੰਸਥਾ ਦੁਆਰਾ ਗੈਰ-ਕਾਨੂੰਨੀ ਤੌਰ ਤੇ ਵਰਤੋਂ ਕੀਤੀ ਜਾ ਰਹੀ ਹੈ ?

**ਸ੍ਰੀ ਬਾਲ ਮੁਕੰਦ ਸ਼ਰਮਾ** : (ੳ) ਸ਼ਹਿਰੀ ਮਿਲਖ ਮੁਹਾਲੀ ਦੀ ਲੇ ਆਊਟ ਪਲੈਨ ਵਿੱਚ ਦੁਸਹਿਰਾ ਗਰਾਊਂਡ ਲਈ ਕਦੇ ਵੀ ਭੌਂ ਈਅਰਮਾਰਕ ਨਹੀਂ ਕੀਤੀ ਗਈ ;

(ਅ) ਉਪਰੋਕਤ ਭਾਗ-ੳ ਦੇ ਜਵਾਬ ਨੂੰ ਮੁੱਖ ਰੱਖਦੇ ਹੋਏ, ਇਹ ਸਵਾਲ ਹੀ ਪੈਦਾ ਨਹੀਂ ਹੁੰਦਾ।

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1992 ਵਿਚ ਦੁਸਹਿਰੇ ਦੇ ਮੌਕੇ ਤੇ ਮਿਤੀ 24 ਅਕਤੂਬਰ ਨੂੰ ਮਾਨਯੋਗ ਮੁੱਖ-ਮੰਤਰੀ ਜੀ ਐਲਾਨ ਕਰਕੇ ਆਏ ਸੀ ਕਿ ਫੇਜ਼-7 ਵਿਚ ਦੁਸਹਿਰਾ ਗਰਾਊਂਡ ਵਾਸਤੇ ਜਗ੍ਹਾ ਦਿੱਤੀ ਜਾਵੇਗੀ ਅਤੇ ਇਹ ਦੁਸਹਿਰਾ ਗਰਾਊਂਡ ਹੈ, ਜਿਹੜਾ ਮੁਹਾਲੀ ਦੇ ਲੋਕ ਸੋਸ਼ਲ ਫੰਕਸ਼ਨਾਂ ਵਾਸਤੇ ਵਰਤਣਗੇ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਉਸਦੀ ਹੁਣ ਚਾਰਦੀਵਾਰੀ ਹੋ ਗਈ ਹੈ, ਉਹ ਕਿਹੜੀ ਸੰਸਥਾ ਵਲੋਂ ਕੀਤੀ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਹ ਗੱਲ ਕਰ ਰਹੇ ਹਨ, ਉਥੇ ਜਗ੍ਹਾਂ ਸਕੂਲਾਂ ਵਾਸਤੇ ਛੱਡੀ ਗਈ ਸੀ, ਸੈਕਟਰ 61 ਵਿਚ ਔਰ ਦੁਸਹਿਰਾ ਗਰਾਊਂਡ ਵਾਸਤੇ ਮੈਂ ਪਹਿਲਾਂ ਹੀ ਜਵਾਬ ਦੇ ਚੁਕਾ ਹਾਂ ਕਿ ਕੋਈ ਜਗ੍ਹਾ ਈਅਰ ਮਾਰਕ ਨਹੀਂ ਹੈ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਮਿਤੀ 24 ਅਕਤੂਬਰ ਨੂੰ ਮਾਨਯੋਗ ਮੁੱਖ ਮੰਤਰੀ ਜੀ ਤੇ ਉਦਯੋਗ ਮੰਤਰੀ ਸਰਦਾਰ ਕਰਮ ਸਿੰਘ ਗਿਲ, ਮੁਹਾਲੀ ਗਏ ਸੀ ਅਤੇ ਉਨ੍ਹਾਂ ਨੇ ਸਾਰੇ ਮੁਹਾਲੀ ਦੇ ਲੋਕਾਂ ਨੂੰ ਵਿਸ਼ਵਾਸ ਦਿਵਾਇਆ ਸੀ ਕਿ ਅੱਜ ਜਿਸ ਜਗ੍ਹਾਂ ਤੇ ਉਦਘਾਟਨ ਕਰ ਰਹੇ ਹਾਂ, ਉਹ ਜਗ੍ਹਾਂ ਤੁਹਾਡਾ ਦੁਸਹਿਰਾ ਗਰਾਊਂਡ ਹੋਵੇਗੀ ਅਤੇ ਉਸ ਨੂੰ ਸਾਰਾ ਮੁਹਾਲੀ ਵਰਤੇਗਾ। ਉਸ ਤੋਂ ਬਾਅਦ ਚਾਰ ਫੰਕਸ਼ਨ ਸਰਦਾਰ ਕਰਮ ਸਿੰਘ ਗਿੱਲ, ਇੰਡਸਟਰੀ ਮਨਿਸਟਰ ਉਸੇ ਜਗ੍ਹਾਂ ਤੇ ਕਰਕੇ ਆਏ ਹਨ ਅਤੇ ਹੁਣ ਵੀ ਕੋਈ 20 ਦਿਨ ਪਹਿਲਾਂ ਉਥੇ ਹੀ ਸਭਿਆਚਾਰਕ ਪਰੋਗਰਾਮ ਕਰਕੇ ਆਏ ਹਨ। ਇਹ ਪਹਿਲਾਂ ਕੀਤੇ ਐਲਾਨ ਤੇ ਹੁਣ ਕਾਇਮ ਕਿਉਂ ਨਹੀਂ ਰਹੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਜਵਾਬ ਦੇ ਚੁਕਾ ਹਾਂ ਤੇ ਕਈ ਦਫਾ ਇਹ ਹੁੰਦਾ ਹੈ ਕਿ ਜਦੋਂ ਕੋਈ ਨਵਾਂ ਸ਼ਹਿਰ ਵਸਾਇਆ ਜਾਂਦਾ ਹੈ ਉਸ ਦੇ ਵਿਚ ਓਪਨ ਪਲੇਸ ਛੱਡੀ ਜਾਂਦੀ ਹੈ। ਉਸ ਜਗ੍ਹਾ ਦੇ ਉਪਰ ਆਮ ਪਬਲਿਕ ਨੂੰ ਪਤਾ ਨਹੀਂ ਹੁੰਦਾ ਕਿ ਏਥੇ ਕੀ ਬਣਨਾ ਹੈ। ਕਈ ਸਕੀਮਾਂ 10-10 ਸਾਲ ਲੇਟ ਹੋ ਜਾਂਦੀਆਂ ਹਨ। ਹੁਣ ਏਥੇ ਵੀ ਦੁਸਹਿਰਾ ਕਿਸੇ ਨੇ ਲਾ ਲਿਆ ਅਤੇ ਪਰੋਗਰਾਮ ਹੁੰਦੇ ਰਹੇ। ਜਿਵੇਂ ਚੰਡੀਗੜ੍ਹ ਵਿਚ ਵੀ ਸੈਕਟਰ 17 ਵਿਚ ਜਗ੍ਹਾ ਓਪਨ ਛੱਡੀ ਹੋਈ ਹੈ। ਏਸੇ ਤਰ੍ਹਾਂ ਹੀ ਅਸੀਂ ਮੁਹਾਲੀ ਵਿਚ ਸੈਕਟਰ 62 ਵਿਚ ਜਗ੍ਹਾ ਛੱਡ ਰਹੇ ਹਾਂ। ਸਾਡੀ ਪੂਰੀ ਸਕੀਮ ਹੈ ਅਤੇ ਉਥੇ ਕਾਮਨ ਪਲੇਸ ਛੱਡੀ ਜਾਵੇਗੀ। ਜਿਥੇ ਸੋਸ਼ਲ ਫੰਕਸ਼ਨ ਹੋ ਸਕਣਗੇ, ਜਲਸੇ ਵਗੈਰਾ ਹੋ ਸਕਣਗੇ। ਇਹ ਸਾਡੀ ਪੂਰੀ ਸਕੀਮ ਹੈ ਕਿ ਸੈਕਟਰ 62 ਵਿਚ ਕਾਮਨ ਪਲੇਸ ਛੱਡੀ ਜਾਵੇਗੀ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ

**ਵਿੱਤ ਮੰਤਰੀ** (ਬੈਠੇ ਬੈਠੇ) : ਸੁਲਾਹ ਹੋ ਗਈ ?

**ਸ਼੍ਰੀ ਵਿਜੇ ਕੁਮਾਰ ਸਾਥੀ :** ਕੋਈ ਨਹੀਂ, ਦੇਖਦੇ ਹਾਂ। ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਮਾਨਯੋਗ ਮੰਤਰੀ ਜੀ ਤੋਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਇਹ ਜਗ੍ਹਾ ਸਕੂਲ ਦੇ ਲਈ ਛੱਡੀ ਗਈ ਸੀ, ਇਹ ਕੀ ਉਸ ਦੀ ਕੋਈ ਕਾਪੀ ਦਿਖਾ ਸਕਣਗੇ ਕਿ ਇਹ ਜਗ੍ਹਾ ਕਾਹਦੇ ਲਈ ਛੱਡੀ ਗਈ ਸੀ ? ਦੂਜੀ ਗੱਲ ਕਿ ਆਇਆ ਇਨ੍ਹਾਂ ਨੂੰ ਪਤਾ ਸੀ ਕਿ ਇਹ ਜਗ੍ਹਾਂ ਕਿਸੇ ਪ੍ਰਾਈਵੇਟ ਸਕੂਲ ਨੂੰ ਦੇਣਗੇ ਜਾਂ ਕਿਸੇ ਨੂੰ ਨਜਾਇਜ਼ ਫਾਇਦਾ ਦੇਣ ਲਈ ਇਹ ਜਗ੍ਹਾ ਦਿੱਤੀ ਗਈ ਹੈ?

**ਮੰਤਰੀ :** ਜਦੋਂ ਵੀ, ਸਪੀਕਰ ਸਾਹਿਬ, ਕੋਈ ਜਗ੍ਹਾਂ ਛੱਡੀ ਜਾਂਦੀ ਹੈ, ਉਹ ਸਕੂਲਾਂ ਵਾਸਤੇ ਕਿਸੇ ਪਰਪਜ਼ ਵਾਸਤੇ ਛੱਡੀ ਜਾਂਦੀ ਹੈ। ਭਾਵੇਂ ਜਗ੍ਹਾ ਹੋਟਲ ਵਾਸਤੇ ਛੱਡੀ ਜਾਵੇ ਜਾਂ ਹਸਪਤਾਲ ਵਾਸਤੇ ਛੱਡੀ ਜਾਵੇ। ਇਹ ਜ਼ਰੂਰੀ ਨਹੀਂ ਹੁੰਦਾ ਕਿ ਸਕੂਲ ਕਿਹੜੇ ਬਣਨਗੇ ਜਾਂ ਹੋਰ ਕੀ ਬਣੇਗਾ। ਇਹ ਬਾਅਦ ਵਿਚ ਫੈਸਲਾ ਕੀਤਾ ਜਾਂਦਾ ਹੈ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਸਬੰਧੀ ਕੋਈ ਕਾਪੀ ਦਿਖਾਉਣਗੇ ?

**ਸ਼੍ਰੀ ਸਪੀਕਰ :** ਸਾਥੀ ਜੀ, ਤੁਹਾਡਾ ਜਵਾਬ ਆ ਗਿਆ ਹੈ। ਮੈਂ ਤੁਹਾਨੂੰ ਅਲਾਓ ਨਹੀਂ ਕੀਤਾ, ਇਸ ਕਰਕੇ ਤੁਸੀਂ ਬੈਠ ਜਾਓ। ਹਾਂ ਜੀ, ਤਰਸੇਮ ਜੋਧਾਂ ਜੀ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮੈਂ ਆਪਣੀ ਸਪਲੀਮੈਂਟਰੀ ਵਿਚ ਪੁਛਿਆ ਹੈ ਕਿ ਮੁੱਖ ਮੰਤਰੀ ਸਾਹਿਬ ਦੇ ਨਾਲ ਉਦਯੋਗ ਮੰਤਰੀ ਜੀ ਉਥੇ ਅਨਾਊਂਸਮੈਂਟ ਕਰਕੇ ਆਏ ਸੀ ਕਿ ਦੁਸ਼ਹਿਰਾ ਗਰਾਊਂਡ ਵਾਸਤੇ ਜਗ੍ਹਾ ਛੱਡੀ ਜਾਵੇਗੀ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਨ੍ਹਾਂ ਅਨਾਊਂਸਮੈਂਟਸ ਤੇ ਅਮਲ ਕਰਨ ਵਾਸਤੇ ਪਾਬੰਦ ਹੈ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਜਵਾਬ ਦੇ ਦਿੱਤਾ ਹੈ ਕਿ ਸੀ.ਐਮ. ਸਾਹਿਬ ਦੀ ਅਨਾਊਂਸਮੈਂਟ ਨੂੰ ਧਿਆਨ ਵਿਚ ਰਖਦਿਆਂ ਹੋਇਆ 62 ਸੈਕਟਰ ਵਿਚ ਅਸੀਂ ਜਗ੍ਹਾਂ ਛੱਡ ਰਹੇ ਹਾਂ ਜਿਸ ਵਿਚ ਦੁਸਹਿਰਾ ਵੀ ਲੱਗੇਗਾ ਅਤੇ ਹੋਰ ਵੀ ਜਨਰਲ ਪਬਲਿਕ ਗੈਦਰਿੰਗਜ਼ ਹੋਣਗੀਆਂ ਅਰਥਾਤ ਸੈਲੀਬਰੇਸ਼ਨ ਆਫ ਨੈਸ਼ਨਲ ਫੈਸਟੀਵਲਜ਼ ਜਿਵੇਂ ਕਿ 26 ਜਨਵਰੀ ਅਤੇ 15 ਅਗਸਤ, ਆਦਿ। ਇਸ ਦੇ ਵਾਸਤੇ 62 ਸੈਕਟਰ ਜਿਥੇ ਕਿ ਮੇਨ ਸੈਂਟਰ ਬਣਦਾ ਹੈ, ਵਿਚ ਜਗ੍ਹਾ ਛੱਡਣ ਦਾ ਫੈਸਲਾ ਕੀਤਾ ਹੈ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਜਿਹੜੀ ਸਰਕਾਰੀ ਜਗ੍ਹਾ 7-ਫੇਜ਼ ਵਿਚ ਛੱਡਣ ਵਾਸਤੇ ਸੀ.ਐਮ. ਸਾਹਿਬ ਨੇ ਅਨਾਊਂਸਮੈਂਟ ਕੀਤੀ ਸੀ, ਕੀ ਉਹ ਜਗ੍ਹਾ ਪ੍ਰਾਈਵੇਟ ਸਕੂਲਾਂ ਨੂੰ ਦੇਣੀ ਜ਼ਰੂਰੀ ਬਣਦੀ ਸੀ? ਕੀ ਇਸ ਦੇ ਪਿਛੇ ਕੋਈ ਘਪਲਾ ਤਾਂ ਨਹੀਂ ਹੋਇਆ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਜਾਣਕਾਰੀ ਵਾਸਤੇ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਜਗ੍ਹਾ ਸਕੂਲਾਂ ਵਾਸਤੇ ਛੱਡੀ ਗਈ ਸੀ ਅਤੇ ਇਸ ਦਾ ਫੈਸਲਾ ਵੀ ਇਸ ਤੋਂ ਪਹਿਲਾਂ ਹੋ ਚੁਕਾ ਸੀ ਲੇਕਿਨ ਉਥੇ ਪਬਲਿਕ ਨੇ ਇਹ ਪਰੈਸ ਕੀਤਾ ਕਿ ਸਾਨੂੰ ਦੁਸਹਿਰਾ ਗਰਾਊਂਡ ਚਾਹੀਦੀ ਹੈ। ਸੀ.ਐਮ. ਸਾਹਿਬ ਨੇ ਅਨਾਊਂਸ ਕੀਤਾ ਕਿ ਦੁਸਹਿਰਾ ਗਰਾਊਂਡ ਤੁਹਾਨੂੰ ਦੇ ਦਿੱਤੀ ਜਾਵੇਗੀ। ਜਿਹੜਾ ਪਹਿਲਾਂ ਫੈਸਲਾ ਹੋ ਚੁਕਾ ਸੀ, ਉਹ 3 ਸਤੰਬਰ, 1992 ਨੂੰ ਹੋਇਆ ਸੀ ਜਦਕਿ ਸੀ.ਐਮ. ਸਾਹਿਬ ਦੀ ਅਨਾਊਂਸਮੈਂਟ 4 ਅਕਤੂਬਰ 1992 ਦੀ ਹੈ। ਇਸ ਕਰਕੇ ਮੁੱਖ ਮੰਤਰੀ ਜੀ ਦੀ ਅਨਾਊਂਸਮੈਂਟ ਨੂੰ ਮੁੱਖ ਰਖਦੇ ਹੋਏ ਸੈਕਟਰ 62 ਵਿੱਚ ਦੁਸਹਿਰਾ ਗਰਾਊਂਡ ਵਾਸਤੇ ਓਪਨ ਪਲੇਸ ਛੱਡੀ ਜਾਵੇਗੀ ਜਿਸ ਵਿਚ ਦੁਸ਼ਹਿਰਾ ,26 ਜਨਵਰੀ, 15 ਅਗਸਤ, ਅਤੇ ਹੋਰ ਫੰਕਸ਼ਨਜ਼ ਵੀ ਹੋ ਸਕਣਗੇ। ਇਸ ਨਾਲ ਆਮ ਜਨਤਾ ਦਾ ਫਾਇਦਾ ਵੀ ਹੋਵੇਗਾ ਅਤੇ ਇਹ ਜਗ੍ਹਾ ਸੈਂਟਰਲ ਪਲੇਸ ਵੀ ਹੈ। ਮੇਰਾ ਖਿਆਲ ਹੈ ਕਿ ਇਸ ਜਾਣਕਾਰੀ ਨਾਲ ਮੈਂਬਰ ਸਾਹਿਬਾਨ ਦੀ ਤਸੱਲੀ ਹੋ ਜਾਣੀ ਚਾਹੀਦੀ ਹੈ।

---

## ਖੰਡ ਮਿੱਲਾਂ ਲਗਾਉਣ ਲਈ ਜ਼ਮੀਨ ਪ੍ਰਾਪਤ ਕਰਨਾ

*1670. **ਸ੍ਰੀ ਸ਼ਿੰਗਾਰਾ ਰਾਮ ਸਹੁੰਗੜਾ :** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਉਨ੍ਹਾਂ ਸਹਿਕਾਰੀ ਖੰਡ ਮਿਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਲਈ ਸਾਲ 1990 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਜ਼ਮੀਨ ਪ੍ਰਾਪਤ ਕੀਤੀ ਗਈ ਅਤੇ ਪ੍ਰਾਪਤ ਕੀਤੀ ਗਈ ਜ਼ਮੀਨ ਦੇ ਮਾਲਕਾਂ ਨੂੰ ਸਰਕਾਰ ਦੁਆਰਾ ਮੁਆਵਜ਼ੇ ਵਿਚੋਂ ਕਿੰਨੀ ਰਕਮ ਅਦਾ ਕੀਤੀ ਗਈ ;

(ਅ) ਉਕਤ ਸਹਿਕਾਰੀ ਖੰਡ ਮਿਲਾਂ ਲਈ ਪ੍ਰਾਪਤ ਕੀਤੀ ਜ਼ਮੀਨ ਤੇ ਹੁਣ ਤੱਕ ਕਿੰਨੀਆਂ ਸਰਕਾਰੀ/ਪ੍ਰਾਈਵੇਟ ਖੰਡ ਮਿਲਾਂ ਲਗਾਈਆਂ ਗਈਆਂ ਹਨ?

**ਸ੍ਰੀ ਸੱਜਣ ਕੁਮਾਰ ਜਾਖੜ :** (ੳ) ਜ਼ਿਲਾ ਹੁਸ਼ਿਆਰਪੁਰ ਵਿਚ ਦਸੂਹਾ ਵਿਖੇ ਇੱਕ ਹੀ ਸਹਿਕਾਰੀ ਖੰਡ ਮਿੱਲ ਲਗਾਈ ਜਾਣੀ ਸੀ, ਜਿਸ ਲਈ ਕੁਲ ਰਕਬਾ 1284 ਕਨਾਲ, 5 ਮਰਲੇ ਜ਼ਮੀਨ ਲਈ ਗਈ ਸੀ। ਜਿਸ ਦਾ ਕਬਜ਼ਾ ਮਿਤੀ 26 ਮਾਰਚ, 1991 ਨੂੰ ਲੈ ਲਿਆ ਗਿਆ ਸੀ। ਇਸ ਜ਼ਮੀਨ ਦੀ ਕੁੱਲ ਕੀਮਤ 1,26,74,445.65 ਰੁਪਏ ਬਣਾਈ ਗਈ ਸੀ, ਜਿਸ ਵਿਚੋਂ 34,22,960 ਰੁ: ਲੈਂਡ ਇਕੁਜ਼ੀਸ਼ਨ ਕੁਲੈਕਟਰ ਦਸੂਹਾ ਨੂੰ ਜ਼ਿਮੀਦਾਰਾਂ ਨੂੰ ਅਦਾਇਗੀ ਕਰਨ ਲਈ ਜਮ੍ਹਾਂ ਕਰਵਾ ਦਿੱਤੇ ਸਨ। ਬਾਕੀ 92,51,485.65 ਰੁ. ਦੇਣਦਾਰੀ ਵਜੋਂ ਪੀ.ਸੀ.ਆਈ.ਡੀ. ਸੀ ਨੂੰ ਇਹ ਮਿੱਲ ਦੇਣ ਸਮੇਂ ਉਨ੍ਹਾਂ ਨੂੰ ਤਬਦੀਲ ਕਰ ਦਿੱਤੀ ਸੀ।

(ਅ) ਸਿਰਫ ਇੱਕ ਖੰਡ ਮਿੱਲ ਜਿਵੇਂ ਉਪਰੋਕਤ (ੳ) ਵਿਚ ਦੱਸਿਆ ਗਿਆ ਹੈ ਸਹਿਕਾਰੀ ਖੇਤਰ ਵਿਚ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਦਸੂਹਾ ਵਿਖੇ ਲਗਾਈ ਜਾਣੀ ਸੀ, ਜਿਹੜੀ ਕਿ ਹੁਣ ਸੰਯੁਕਤ ਪੀ. ਐਸ. ਆਈ. ਡੀ ਸੀ ਰਾਹੀਂ ਪ੍ਰਾਪਤ ਕੀਤੀ ਹੋਈ ਜ਼ਮੀਨ ਤੇ ਲਗਾਉਣ ਲਈ ਤਬਦੀਲ ਕਰ ਦਿੱਤੀ ਜਾ ਚੁੱਕੀ ਹੈ।

**ਸ੍ਰੀ ਸ਼ਿਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ ਦਸੂਹੇ ਦੀ ਖੰਡ ਮਿੱਲ ਦੀ ਜਿ ਦਣੀ 1284 ਕਨਾਲ 5 ਮਰਲੇ ਜ਼ਮੀਨ ਗੌਰਮਿੰਟ ਰੇਟ ਤੇ ਐਕਵਾਇਰ ਕੀਤੀ ਗਈ ਸੀ, ਨਿੱਜੀ ਹੱਥਾਂ ਵਿਚ ਦੇ ਦਿੱਤੀ ਗਈ ਹੈ ਜਦ ਕਿ ਇਸ ਜ਼ਮੀਨ ਦਾ ਮਾਰਕੀਟ ਰੇਟ ਲਗਭਗ ਤਿੰਨ ਲੱਖ ਰੁਪਏ ਹੈ । ਦੂਸਰੇ ਪਾਸੇ ਗੌਰਮਿੰਟ ਕੰਟਰੋਲ ਰੇਟ 18 ਤੋਂ 20 ਹਜ਼ਾਰ ਰੁਪਏ ਪ੍ਰਤੀ ਕਿੱਲਾ/ਏਕੜ ਦੇ ਕਰੀਬ ਹੈ। ਇਹ ਜ਼ਮੀਨ ਗੌਰਮਿੰਟ ਕੰਟਰੋਲ ਰੇਟ ਤੇ ਖਰੀਦੀ ਗਈ ਜਿਹੜੀ ਕਿ ਪ੍ਰਾਈਵੇਟ ਹੱਥਾਂ ਵਿਚ ਦੇ ਦਿੱਤੀ ਗਈ ਹੈ। ਇਸ ਜ਼ਮੀਨ ਦੇ ਐਕਵਾਇਰ ਹੋਣ ਨਾਲ ਬਹੁਤ ਸਾਰੇ ਲੋਕ ਬੇਘਰ ਹੋ ਗਏ ਹਨ ਅਤੇ ਉਨ੍ਹਾਂ ਦੀ ਸਾਰੀ ਦੀ ਸਾਰੀ ਜ਼ਮੀਨ ਹੀ ਇਸ ਖੇਤਰ ਵਿਚ ਆ ਗਈ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਜਿਹੇ ਕਿਸਾਨਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਦਾ ਮਾਰਕੀਟ ਰੇਟ ਇਹ ਦਿਵਾਉਣਗੇ?

**मंत्री** : स्पीकर साहिब, मैं आप के द्वारा माननीय मैंबर साहिबान को बताना चाहता हूं कि यह जो मिल थी यह हमने P.S.I.D.C. को सौंप दी थी। यह उनका काम है कि यह कितने मे बेची गई थी और कैसे । अगर इसके बारे सम्बंधित मंत्री साहिब को प्रशन किया जाए तो वह बता सकेंगे । मैं इस के बारे में और कुछ नहीं बता सकता क्योंकि इसके साथ अब मेरा कोई मतलब नहीं है ।

**ਸ੍ਰੀ ਸ਼ਿਗਾਰਾ ਰਾਮ ਸਹੂੰਗੜਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮਾਰਕੀਟ ਦਾ ਰੇਟ ਤਿੰਨ ਲੱਖ ਰੁਪਏ ਹੈ ਔਰ ਕੰਟਰੋਲ ਰੇਟ ਗੌਰਮਿੰਟ ਦਾ 18-20 ਹਜ਼ਾਰ ਰੁਪਏ ਪ੍ਰਤੀ ਏਕੜ ਦਿੱਤਾ ਹੈ। ** ** **
ਕਿਸਾਨਾਂ ਦੇ ਨਾਲ ਇਸ ਤਰ੍ਹਾਂ ਧੱਕਾ ਹੋਇਆ ਹੈ ਔਰ ਉਨ੍ਹਾਂ ਨੂੰ ਬੇਘਰ ਕਰ ਦਿੱਤਾ ਗਿਆ ਹੈ। ਮੰਤਰੀ ਜੀ ਕਹਿੰਦੇ ਹਨ ਮੈਂ ਕੋਈ ਐਸ਼ੋਰੈਂਸ ਨਹੀਂ ਦੇ ਸਕਦਾ। ਲੋਕਾਂ ਵਿਚ ਇਸ ਬਾਰੇ ਬਹੁਤ ਹਾਲ ਦੁਹਾਈ ਪਈ ਹੋਈ ਹੈ। ਮੈਂ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਇਸ ਬਾਰੇ ਸਪਸ਼ਟੀਕਰਨ ਚਾਹੁੰਦਾ ਹਾਂ ਕਿ ਉਨ੍ਹਾਂ ਵੱਲੋਂ ਕੁੱਝ ਕੀਤਾ ਜਾ ਰਿਹਾ ਹੈ ਜਾਂ ਨਹੀਂ ?

**मंत्री** : स्पीकर साहिब मैं अपने साथी M.L.A. को बताना चाहता हूं कि यह मिल पी.एस.आई.डी.सी. को बेच दी गई थी इनको सज्जन कुमार पर यह इलजाम लगाना कोई शोभा नहीं देता।

**ਸ੍ਰੀ ਸਤਨਾਮ ਸਿੰਘ ਕੈਂਥ**: ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਰਾਹੀਂ ਮਾਨਯੋਗ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਮਿੱਲ ਜਿਸ ਵੇਲੇ ਕੋਆਪਰੇਟਿਵ ਸੈਕਟਰ ਵਿੱਚ ਸੀ ਉਸ ਤੇ 12 ਕਰੋੜ ਰੁਪਿਆ ਖਰਚ ਹੋਇਆ ਸੀ ਲੇਕਿਨ ਬਾਅਦ ਵਿੱਚ ਉਹ ਪੀ. ਐਸ.ਆਈ.ਡੀ.ਸੀ ਨੂੰ ਵੇਚ ਦਿੱਤੀ ਗਈ ਲੇਕਿਨ ਵੇਚਣ ਤੋਂ ਬਾਅਦ ਉਸ ਵਿੱਚ ਬਾਹਰਲੇ ਮਾਲਕ ਜੋ ਕਿ ਇਕ ਭੱਠੇ ਦਾ ਮਾਲਕ ਹੈ ਉਸ ਨੂੰ ਰਲਾ ਲਿਆ ਗਿਆ· · · · ·

**ਮੁੱਖ ਸੰਸਦੀ ਸਕੱਤਰ**: ਆਨ ਏ ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਜਿਹੜਾ ਮਾਨਯੋਗ ਮੈਂਬਰ ਸਾਹਿਬ ਨੇ ਹਿੱਸਾਪੱਤੀ ਦੇ ਲਫਜ਼ ਕਹੇ ਹਨ ਇਹ ਐਕਸਪੰਜ ਹੋਣੇ ਚਾਹੀਦੇ। ਇਹ ਐਲੀਗੇਸ਼ਨ ਕੀਤਾ ਗਿਆ ਹੈ। (ਵਿਘਨ)

**ਸ੍ਰੀ ਸਪੀਕਰ**: ਜੋ ਐਲੀਗੇਸ਼ਨ ਲਗਾਇਆ ਗਿਆ ਹੈ ਉਹ ਐਕਸਪੰਜ ਕੀਤਾ ਜਾਂਦਾ ਹੈ।

**Expunged as ordered by the Chair.

**ਸ੍ਰੀ ਸਤਨਾਮ ਸਿੰਘ ਕੈਂਥ:** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਹ ਮਿੱਲ ਕੋਆਪਰੇਟਿਵ ਸੈਕਟਰ ਵਿੱਚ ਲਗਾਈ ਗਈ ਸੀ ਤਾਂ ਉਸ ਵੇਲੇ ਇਸ ਤੇ 12 ਕਰੋੜ ਰੁਪਏ ਖਰਚ ਆਏ ਸਨ ਔਰ ਇਹ ਬਾਅਦ ਵਿਚ ਵੇਚ ਦਿੱਤੀ ਗਈ। ਜਿਸ ਵੇਲੇ ਇਹ ਮਿੱਲ ਪੀ.ਐਸ.ਆਈ.ਡੀ.ਸੀ ਨੂੰ ਵੇਚੀ ਗਈ ਉਸ ਤੋਂ ਬਾਅਦ ਉਨ੍ਹਾਂ ਨੇ ਇਕ ਬਾਹਰਲਾ ਪਾਰਟਨਰ ਜੋ ਕਿ ਭੱਠਾ ਮਾਲਕ ਹੈ ਉਸ ਨੂੰ ਰਲਾ ਲਿਆ। ਡੇਢ ਸਾਲ ਦਾ ਸਮਾਂ ਹੋ ਗਿਆ ਹੈ, ਉਹ ਮਿੱਲ ਬੰਦ ਪਈ ਹੈ। ਕੀ ਹੁਣ ਦੇ ਮਿਲ ਮਾਲਕਾਂ ਨੇ ਉਹ 12 ਕਰੋੜ ਰੁਪਏ ਦੀ ਕਿਸ਼ਤ ਵਾਪਸ ਕਰ ਦਿੱਤੀ ਹੈ। ਔਰ ਦੂਸਰਾ ਇਹ ਕਿ ਜਿਹੜੀ ਇਹ ਮਿੱਲ ਹੁਣ ਤੱਕ ਨਹੀਂ ਚੱਲੀ, ਕੀ ਸਰਕਾਰ ਨੇ ਇਸ ਬਾਰੇ ਉਨ੍ਹਾਂ ਨੂੰ ਕੋਈ ਨੋਟਿਸ ਦਿੱਤਾ ਕਿ ਜਿਹੜੀ ਕਿਸ਼ਤ ਹੈ ਉਹ ਵਾਪਸ ਕਰੋ ਜਾਂ ਕੀ ਉਨ੍ਹਾਂ ਦਾ ਲਾਇਸੈਂਸ ਕੈਂਸਲ ਕੀਤਾ ਗਿਆ ਹੈ ?

**ਸ੍ਰੀ ਸਪੀਕਰ:** ਮਾਨਯੋਗ ਕੈਂਥ ਸਾਹਿਬ, ਇਹ ਮਿੱਲ ਹੁਣ ਇਨ੍ਹਾਂ ਕੋਲ (ਮੰਤਰੀ ਜੀ ਵੱਲ ਇਸ਼ਾਰਾ) ਤਾਂ ਹੈ ਨਹੀਂ। ਹੁਣ ਇਹ ਇੰਡਸਟਰੀ ਵਿਭਾਗ ਦੇ ਅੰਡਰ ਆ ਗਈ ਹੈ ਕਿਉਂਕਿ ਕੋਆਪਰੇਟਿਵ ਵਾਲਿਆਂ ਨੇ ਤਾਂ ਇਹ ਵੇਚ ਦਿੱਤੀ ਹੈ। ਹੁਣ ਤਾਂ ਇਸ ਬਾਰੇ ਕੋਆਪਰੇਟਿਵ ਮੰਤਰੀ ਨੇ ਨਹੀਂ ਦੇਖਣਾ। ਜੋ ਕੋਆਪ੍ਰੇਸ਼ਨ ਮੰਤਰੀ ਜੀ ਜਵਾਬ ਦੇਣਾ ਚਾਹੁਣ ਤਾਂ ਦੇਖ ਲੈਣ ਲੇਕਿਨ ਮੈਂ ਤਾਂ ਸਮਝਦਾ ਹਾਂ ਕਿ ਇਹ ਹੁਣ ਇੰਡਸਟਰੀ ਡਿਪਾਰਟਮੈਂਟ ਦੇ ਅੰਡਰ ਚਲੀ ਗਈ ਹੈ।

**ਮੰਤਰੀ:** ਮੈਂ ਤਾਂ ਪਹਿਲਾਂ ਹੀ ਗੁਜ਼ਾਰਿਸ਼ ਕਰ ਚੁੱਕਾ ਹਾਂ ਕਿ ਪੀ.ਐਸ.ਆਈ.ਡੀ.ਸੀ. ਨੂੰ ਵੇਚੀ ਜਾ ਚੁੱਕੀ ਹੈ। ਹੁਣ ਇਸ ਬਾਰੇ ਉਦਯੋਗ ਮੰਤਰੀ ਜੀ ਨੇ ਦੱਸਣਾ ਹੈ ਕਿ ਇਹ ਜ਼ਮੀਨ ਕਿਸ ਭਾਅ ਵੇਚੀ ਜਾਂ ਅੱਗੇ ਕਿਵੇਂ ਸੌਦਾ ਕੀਤਾ ਗਿਆ ਹੈ। ਅਸੀਂ ਤਾਂ ਵੈੱਨ ਐਂਡ ਵੇਅਰ ਦੇ ਆਧਾਰ ਤੇ ਟਰਾਂਸਫਰ ਕਰ ਦਿੱਤੀ ਹੈ। ਇਸ ਵੇਲੇ ਕੋਆਪਰੇਸ਼ਨ ਮਹਿਕਮੇ ਦਾ ਇਸ ਨਾਲ ਕੋਈ ਤਾਅਲੁਕ ਨਹੀਂ ਹੈ। ਅਸੀਂ ਇਸ ਦਾ ਜਵਾਬ ਨਹੀਂ ਦੇ ਸਕਦੇ।

**ਸ੍ਰੀ ਮਦਨ ਮੋਹਨ ਮਿੱਤਲ:** ਸਰ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਪੀ.ਐਸ.ਆਈ.ਡੀ.ਸੀ. ਨੂੰ ਵੇਚ/ਟਰਾਂਸਫਰ ਕਰ ਦਿੱਤੀ ਹੈ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਪੀ.ਐਸ.ਆਈ.ਡੀ.ਸੀ. ਨੂੰ ਇਹ ਕਿਸ ਟਰਮਜ਼ ਐਂਡ ਕੰਡੀਸ਼ਨਜ਼ ਤੇ ਟਰਾਂਸਫਰ ਕੀਤੀ ਗਈ ਹੈ ? ਕੀ ਇਹ ਬੁੱਕ ਵੈਲਯੂ ਦੇ ਬੇਸ ਤੇ ਦਿੱਤੀ ਗਈ ਹੈ ਜਾਂ ਮਾਰਕੀਟ ਵੈਲਯੂ ਦੇ ਬੇਸ ਤੇ ਦਿੱਤੀ ਗਈ ਹੈ?

**ਮੰਤਰੀ:** ਸਪੀਕਰ ਸਾਹਿਬ, ਇਸ ਬਾਰੇ ਇਹ ਸੈਪਰੇਟ ਕੁਐਸਚਨ ਦੇ ਦੇਣ ਸਬੰਧਤ ਮਨਿਸਟਰ ਸਾਹਿਬ ਇਸ ਦਾ ਜਵਾਬ ਦੇ ਦੇਣਗੇ। (ਵਿਘਨ) ਮਿੱਤਲ ਸਾਹਿਬ, ਅਸੀਂ ਇਹ ਮਿੱਲ ਟਰਾਂਸਫਰ ਕੀਤੀ ਸੀ, ਵੇਚੀ ਨਹੀਂ। (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਇਹ ਸੀ, ਮੰਤਰੀ ਜੀ ਨੇ ਇਸ ਨੂੰ ਟਰਾਂਸਫਰ ਕਹਿ ਦਿੱਤਾ ਅਤੇ ਸੇਲ ਦਾ ਸ਼ਬਦ ਵਾਪਸ ਲੈਂਦਾ ਹਾਂ। ਮੰਤਰੀ ਜੀ ਏਨਾ ਦੱਸ ਦੇਣ ਕਿ ਜਿਹੜੀ ਮਿੱਲ ਦੀ ਟਰਾਂਸਫਰ ਕੀਤੀ ਗਈ ਹੈ ਉਹ ਕਿਹੜੀਆਂ ਟਰਮਜ਼ ਅਤੇ ਕੰਡੀਸ਼ਨਜ਼ ਦੇ ਆਧਾਰ ਤੇ ਕੀਤੀ ਗਈ ਹੈ। ਆਫਟਰ ਆਲ ਕੋ-ਆਪਰੇਟਿਵ ਡਿਪਾਰਟਮੈਂਟ ਦਾ ਪੈਸਾ ਸੀ ਜਿਹੜਾ ਮਿੱਲ ਉਤੇ ਖਰਚ ਹੋਇਆ ਹੈ। ਇਹ ਟਰਾਂਸਫਰ ਕਿਨ੍ਹਾਂ ਵੈਲਿਊਜ਼ ਤੇ ਕੀਤੀ, ਉਸਦਾ ਕੋਈ ਹਿਸਾਬ-ਕਿਤਾਬ ਤਾਂ ਦੱਸਣ। ਮੈਂ ਮੰਤਰੀ ਜੀ ਤੋਂ ਇਹੋ ਪੁੱਛਣਾ ਚਾਹੁੰਦਾ ਹਾਂ।

**ਮੰਤਰੀ:** ਮੈਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ as and where is ਦੇ ਮੁਤਾਬਿਕ ਜੋ ਵੀ ਸ਼ਰਤਾਂ ਸਨ, ਉਨ੍ਹਾਂ ਮੁਤਾਬਿਕ ਉਨ੍ਹਾਂ ਨੂੰ ਹੈਂਡ ਓਵਰ ਕਰ ਦਿਤੀ ਗਈ ਸੀ।

**ਸ੍ਰੀ ਸਪੀਕਰ:** ਮਿੱਤਲ ਸਾਹਿਬ, ਤੁਸੀਂ ਮੇਰੇ ਨਾਲ ਗੱਲ ਕਰੋ। ਮੰਤਰੀ ਸਾਹਿਬ, ਤੁਸੀਂ ਬੈਠ ਜਾਓ।

**Shri Madan Mohan Mittal** : I am asking about the financial investment. I know he is an honest man, but he is Incharge of the department and he must be aware who has done this "ਲੈਣ ਦੇਣ"।

(ਕੋਈ ਜਵਾਬ ਨਹੀਂ ਆਇਆ)

**ਸ੍ਰੀ ਸਪੀਕਰ:** ਕੋ-ਆਪਰੇਟਿਵ ਮਨਿਸਟਰ ਸਾਹਿਬ, ਤੁਸੀਂ ਬੈਠ ਜਾਓ।

**ਸ੍ਰੀ ਸਤਨਾਮ ਸਿੰਘ ਕੈਂਥ:** ਮਾਨਯੋਗ ਸਪੀਕਰ ਸਾਹਿਬ ਮੈਂ ਆਪ ਦੇ ਰਾਹੀਂ ਮਾਨਯੋਗ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਮਿੱਲ ਨੂੰ ਵੇਚਣ ਤੋਂ ਬਾਅਦ ਉਨ੍ਹਾਂ ਦਾ ਇਸ ਨਾਲ ਕੋਈ ਸਬੰਧ ਨਹੀਂ ਹੈ। ਮਿੱਲ ਵੇਚਣ ਤੋਂ ਪਹਿਲਾਂ ਜਿਹੜੇ ਕੋ-ਆਪਰੇਟਿਵ ਅਦਾਰੇ ਦੇ 12 ਕਰੋੜ ਰੁਪਏ ਲੱਗੇ ਹੋਏ ਸਨ, ਉਹ ਕਿਸ਼ਤ ਹੁਣ ਦੇ ਮਾਲਕਾਂ ਨੇ ਵਾਪਸ ਕਰਨੀ ਹੈ। ਕੀ ਸਰਕਾਰ ਨੇ ਉਨ੍ਹਾਂ ਨੂੰ ਕੋਈ ਨੋਟਿਸ ਵਗੈਰਾ ਦਿੱਤਾ ਹੈ ਕਿ ਕਿਸ਼ਤ ਵਾਪਸ ਕੀਤੀ ਜਾਵੇ ਜਾਂ ਕੋਈ ਉਨ੍ਹਾਂ ਦਾ ਲਾਇਸੰਸ ਕੈਂਸਲ ਕਰਨ ਬਾਰੇ ਗੱਲ ਕਹੀ ਹੈ ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਕੋ-ਆਪਰੇਟਿਵ ਸੈਕਟਰ ਦਾ ਇਸ ਵਿੱਚ ਕੋਈ ਪੈਸਾ ਨਹੀਂ ਹੈ। 1/3 ਹਿੱਸਾ ਤਾਂ ਸਰਕਾਰ ਦਾ ਹੁੰਦਾ ਸੀ। 1/3 ਹਿੱਸਾ ਫਾਈਨੈਂਸ਼ੀਅਲ ਇੰਸਟੀਚਿਊਸ਼ਨ ਦਾ ਸੀ ਅਤੇ 1/3 ਹਿੱਸਾ ਹਿੱਸਾ ਕੋ-ਆਪਰੇਟਿਵ ਅਦਾਰੇ ਦਾ ਸੀ। ਕੁੱਝ ਹਿੱਸਾ ਪੀ.ਐਸ.ਆਈ.ਡੀ.ਸੀ. ਨੂੰ ਦੇ ਦਿੱਤਾ ਗਿਆ ਹੈ ਔਰ ਬਾਕੀ ਦਾ ਕੁਝ ਦਸੂਹਾ ਦੇ ਲੈਂਡ ਐਕੁਈਜੀਸ਼ਨ ਅਫਸਰ ਨੂੰ ਦੇ ਦਿਤਾ ਗਿਆ ਹੈ।

---

**ਜ਼ਿਲ੍ਹਾ ਅੰਮ੍ਰਿਤਸਰ ਵਿਚ ਬੀ.ਐਂਡ.ਅਧਿਆਪਕਾਂ ਦੀਆਂ ਖਾਲੀ ਆਸਾਮੀਆਂ**

*1637. **ਸ੍ਰੀ ਫਕੀਰ ਚੰਦ ਸ਼ਰਮਾ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਇਸ ਸਮੇਂ ਸਰਕਾਰੀ ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਵਿਸ਼ਾ-ਵਾਰ ਖਾਲੀ ਪਈਆਂ ਬੀ.ਐਡ. ਅਧਿਆਪਕਾਂ ਦੀਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ:** ਜ਼ਿਲ੍ਹਾ ਅੰਮ੍ਰਿਤਸਰ ਦੇ ਸਰਕਾਰੀ ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ (ਸਰਕਾਰੀ ਮਿਡਲ ਸਕੂਲਾਂ ਸਮੇਤ) ਵਿੱਚ ਬੀ.ਐਡ. ਟੀਚਰਾਂ ਦੀਆਂ ਵਿਸ਼ੇਵਾਰ, ਇਸ ਵੇਲੇ ਖਾਲੀ ਪਈਆਂ ਆਸਾਮੀਆਂ ਹੇਠ ਲਿਖੇ ਅਨੁਸਾਰ ਹਨ:--

| | |
|---|---|
| ਸਾਇੰਸ | 75 |
| ਹਿਸਾਬ | 17 |
| ਪੰਜਾਬੀ | 15 |
| ਹਿੰਦੀ | 28 |
| | 135 |

ਜਿੱਥੋਂ ਤੱਕ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮਾਂ ਦਾ ਸਬੰਧ ਹੈ, ਇਸ ਬਾਰੇ ਦੱਸਿਆ ਜਾਂਦਾ ਹੈ ਕਿ ਵਿਭਾਗੀ ਚੋਣ ਕਮੇਟੀ ਨੇ ਸੋਸ਼ਲ ਸਟੱਡੀਜ਼, ਹਿਸਾਬ, ਹਿੰਦੀ ਅਤੇ ਪੰਜਾਬੀ ਦੇ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਦੇ ਨਾਵਾਂ ਦੀ ਸਿਫਾਰਿਸ਼ ਕੀਤੀ ਹੈ। ਵਿਭਾਗੀ ਚੋਣ ਕਮੇਟੀ ਦੁਆਰਾ ਉਪਰੋਕਤ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਚੁੱਕੇ ਹਨ। ਇਨ੍ਹਾਂ ਵਿਸ਼ਿਆਂ ਦੀਆਂ ਬਾਕੀ ਬਚਦੀਆਂ ਖਾਲੀ ਆਸਾਮੀਆਂ ਵੇਟਿੰਗ ਲਿਸਟ ਦੇ ਉਮੀਦਵਾਰਾਂ ਵਿੱਚੋਂ ਭਰੀਆਂ ਜਾਣਗੀਆਂ। ਬੀ.ਐਡ. ਟੀਚਰਾਂ ਦੇ ਦੂਜੇ ਵਿਸ਼ਿਆਂ ਦੀਆਂ ਖਾਲੀ ਪੋਸਟਾਂ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ।

**ਸਰਦਾਰ ਹਰਗੋਪਾਲ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਸੋਸ਼ਲ ਸਟੱਡੀ ਦੀਆਂ ਪੋਸਟਾਂ ਐਸ.ਐਸ. ਦੀਆਂ ਪੋਸਟਾਂ ਹਿੰਦੀ ਦੀਆਂ ਅਤੇ ਹੋਰ ਦੂਸਰੀਆਂ ਆਸਾਮੀਆਂ ਭਰਨ ਵਾਸਤੇ ਕਾਰਵਾਈ ਸ਼ੁਰੂ ਕਰ ਦਿੱਤੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਤੱਕ ਪੰਜਾਬ ਵਿੱਚ ਇਨ੍ਹਾਂ ਪੋਸਟਾਂ ਦੀਆਂ ਕਿੰਨੀਆਂ ਨਿਯੁਕਤੀਆਂ ਕੀਤੀਆਂ ਗਈਆਂ ਹਨ ਅਤੇ ਕੀ ਕਰਾਈਟੇਰੀਆ ਅਪਣਾਇਆ ਗਿਆ ਹੈ?

**ਮੰਤਰੀ :** ਹੁਣ ਤੱਕ ਸੋਸ਼ਲ ਸਟੱਡੀ ਦੀਆਂ ਆਸਾਮੀਆਂ ਦੇ 1196 ਨਿਯੁੱਕਤੀ ਪੱਤਰ ਜਾਰੀ ਕੀਤੇ ਗਏ ਹਨ, ਹਿੰਦੀ ਦੇ 341 ਅਤੇ ਮੈਥੇਮੈਟਿਕਸ ਦੇ 321 ਅਤੇ ਪੰਜਾਬੀ ਦੇ 412 ਨਿਯੁੱਕਤੀ ਪੱਤਰ ਜਾਰੀ ਕੀਤੇ ਗਏ ਹਨ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਜੋ ਨਿਯੁੱਕਤੀ ਪੱਤਰ ਜਾਰੀ ਕੀਤੇ ਗਏ ਹਨ, ਇਨ੍ਹਾਂ ਵਿਸ਼ਿਆਂ ਵਿੱਚ ਸਬਜੈਕਟ ਵਾਈਜ਼ ਹੋਰ ਕਿੰਨੇ ਅਧਿਆਪਕ ਨਿਯੁੱਕਤ ਕੀਤੇ ਜਾਣੇ ਹਨ ਅਤੇ ਜਿਹੜੀਆਂ ਨਿਯੁਕ-ਤੀਆਂ ਕੀਤੀਆਂ ਗਈਆਂ ਹਨ ਕੀ ਉਹ ਮੈਰਿਟ ਦੇ ਆਧਾਰ ਤੇ ਕੀਤੀਆਂ ਗਈਆਂ ਹਨ?

**ਮੰਤਰੀ :** ਇਹ ਨਿਯੁਕਤੀਆਂ ਸਲੈਕਸ਼ਨ ਕਮੇਟੀਆਂ ਦੀਆਂ ਸਿਫਾਰਸ਼ਾਂ ਦੇ ਆਧਾਰ ਤੇ ਕੀਤੀਆਂ ਗਈਆਂ ਹਨ ਅਤੇ ਠੀਕ ਕੀਤੀਆਂ ਗਈਆਂ ਹਨ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਰ, ਮੇਰੇ ਸਵਾਲ ਦਾ ਪੂਰਾ ਜਵਾਬ ਨਹੀਂ ਆਇਆ।

**ਸ੍ਰੀ ਸਪੀਕਰ :** ਸਰਦਾਰ ਗੁਰਚੇਤ ਸਿੰਘ ਭੁੱਲਰ।

**ਸਰਦਾਰ ਗੁਰਚੇਤ ਸਿੰਘ ਭੁੱਲਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਸਾਡੇ ਬਾਰਡਰ ਤੇ ਟੋਟਲ ਸਕੂਲ ਖਾਲੀ ਪਏ ਹਨ। ਇਨ੍ਹਾਂ ਸਕੂਲਾਂ ਵਿੱਚ ਅਧਿਆਪਕਾਂ ਦੀਆਂ ਨਿਯੁਕਤੀਆਂ ਕਦੋਂ ਤੱਕ ਕਰ ਦਿਤੀਆਂ ਜਾਣਗੀਆਂ?

**ਮੰਤਰੀ :** ਜ਼ਿਲ੍ਹਾ ਅੰਮ੍ਰਿਤਸਰ ਵਿੱਚ ਖਾਲੀ ਪਦਵੀਆਂ ਦੀ ਲਿਸਟ ਮੈਨੂੰ ਦਿਤੀ ਗਈ ਹੈ, ਲੇਕਿਨ ਐਸੀ ਗੱਲ ਨਹੀਂ ਕਿ ਸਾਰੀਆਂ ਆਸਾਮੀਆਂ ਖਾਲੀ ਹਨ। ਜ਼ਿਲ੍ਹਾ ਅੰਮ੍ਰਿਤਸਰ ਵਿੱਚ ਸੋਸ਼ਲ-ਸਟੱਡੀ ਟੀਚਰਜ਼ ਦੀਆਂ 166 ਪੋਸਟਾਂ ਖਾਲੀ ਸਨ। ਇਹ 31 ਜਨਵਰੀ, 1994 ਨੂੰ ਨਿਯੁਕਤੀ ਪੱਤਰ ਜੋ ਜਾਰੀ ਕੀਤੇ ਗਏ ਹਨ, ਉਨ੍ਹਾਂ ਦੇ ਆਧਾਰ ਤੇ ਸੂਚਨਾ ਹੈ। 166 ਦੀਆਂ 166 ਪੋਸਟਾਂ ਭਰ ਦਿੱਤੀਆਂ ਗਈਆਂ ਹਨ। ਹਿਸਾਬ ਦੀਆਂ 71 ਪੋਸਟਾਂ ਖਾਲੀ ਸਨ, ਜਿਨ੍ਹਾਂ ਵਿਚੋਂ 54 ਭਰੀਆਂ ਜਾ ਚੁੱਕੀਆਂ ਹਨ। ਹਿੰਦੀ

[ਸਿੱਖਿਆ ਮੰਤਰੀ]

ਦੀਆਂ 45 ਖਾਲੀ ਸਨ ਜਿਨ੍ਹਾਂ ਵਿਚੋਂ 17 ਭਰੀਆਂ ਜਾ ਚੁੱਕੀਆਂ ਹਨ ਅਤੇ ਪੰਜਾਬੀ ਦੀਆਂ 47 ਵਿਚੋਂ 32 ਭਰੀਆਂ ਜਾ ਚੁੱਕੀਆਂ ਹਨ। ਬਾਕੀ ਖਾਲੀ ਆਸਾਮੀਆਂ ਵੀ ਛੇਤੀ ਹੀ ਭਰਨ ਲਈ ਕੋਸ਼ਿਸ਼ ਕੀਤੀ ਜਾ ਰਹੀ ਹੈ।

**ਸ੍ਰੀ ਸਤਨਾਮ ਸਿੰਘ ਕੈਂਥ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਹ ਜੋ ਨਿਯੁਕਤੀਆਂ ਕੀਤੀਆਂ ਗਈਆਂ ਹਨ, ਇਹ ਸਿਲੈਕਸ਼ਨ ਕਮੇਟੀਆਂ ਦੀਆਂ ਰਿਕੂਮੈਂਡੇਸ਼ਨ ਤੇ ਕੀਤੀਆਂ ਗਈਆਂ ਹਨ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਨਿਯੁਕਤੀਆਂ ਹੋਈਆਂ ਹਨ, ਕੀ ਇਹ ਮੈਰਿਟ ਦੇ ਆਧਾਰ ਤੇ ਹੋਈਆਂ ਹਨ ਅਤੇ ਇਨ੍ਹਾਂ ਦੀ ਮੈਰਿਟ ਦਾ ਕੀ ਕਰਾਈਟੇਰੀਆ ਅਡਾਪਟ ਕੀਤਾ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਸਰਕਾਰ ਨੇ ਸਿਲੈਕਸ਼ਨ ਕਮੇਟੀਜ਼ ਸਬਜੈਕਟ ਵਾਈਜ਼ ਬਣਾਈਆਂ ਸਨ। ਉਨ੍ਹਾਂ ਨੇ ਉਸ ਵੇਲੇ ਜੋ ਨਾਰਮ ਤਹਿ ਕੀਤੇ, ਉਸ ਦੇ ਅਨੁਸਾਰ ਸਿਲੈਕਸ਼ਨ ਕੀਤੀ ਹੈ ਔਰ ਉਨ੍ਹਾਂ ਨੇ ਸਿਲੈਕਸ਼ਨ ਬਾਕਾਇਦਾ ਮੈਰਿਟ ਤੇ ਕੀਤੀ ਹੈ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਫਤਿਹਗੜ੍ਹ ਸਾਹਿਬ ਜੋ ਨਵਾਂ ਜ਼ਿਲ੍ਹਾ ਬਣਿਆ ਹੈ, ਇਸ ਜ਼ਿਲ੍ਹੇ ਦੇ ਖਾਸ ਕਰਕੇ ਜੋ ਪਿੰਡਾਂ ਵਿੱਚ ਸਕੂਲ ਹਨ, ਚਾਹੇ ਮਿਡਲ ਸਕੂਲ ਹਨ, ਚਾਹੇ ਹਾਈ ਸਕੂਲ ਹਨ ਅਤੇ ਚਾਹੇ ਸੀਨੀਅਰ ਸੈਕੰਡਰੀ ਸਕੂਲ ਹਨ, ਇਨ੍ਹਾਂ ਸਕੂਲਾਂ ਵਿਚ ਜਿੰਨੇ ਟੀਚਰਜ਼ ਦੀਆਂ ਪੋਸਟਾਂ ਹਨ, ਉਹ ਤਕਰੀਬਨ ਅੱਧੇ ਨਾਲੋਂ ਵੱਧ ਖਾਲੀ ਪਈਆਂ ਹਨ। ਜੋ ਹੁਣ ਨਿਯੁਕਤੀਆਂ ਕੀਤੀਆਂ ਗਈਆਂ ਹਨ, ਇਨ੍ਹਾਂ ਵਿਚੋਂ ਫਤਿਹਗੜ੍ਹ ਸਾਹਿਬ ਦੇ ਇਲਾਕੇ ਵਿੱਚ ਵੀ ਟੀਚਰਜ਼ ਲਗਾਏ ਗਏ ਹੋਣਗੇ। ਕੀ ਜੋ ਸਕੂਲ ਖਾਲੀ ਪਏ ਹਨ, ਉਨ੍ਹਾਂ ਵਿੱਚ ਵੀ ਟੀਚਰਜ਼ ਛੇਤੀ ਲਗਾ ਦਿਤੇ ਜਾਣਗੇ? ਮੰਤਰੀ ਜੀ ਇਹ ਭਰੋਸਾ ਦਿਵਾਉਣਗੇ।

**ਮੰਤਰੀ** . ਸਪੀਕਰ ਸਾਹਿਬ, ਫਤਿਹਗੜ੍ਹ ਸਾਹਿਬ ਜ਼ਿਲ੍ਹੇ ਦਾ ਸਵਾਲ ਕੀਤਾ ਗਿਆ ਹੈ। ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ ਵੀ ਖਾਲੀ ਪੋਸਟਾਂ ਤੇ ਇਸੇ ਤਰ੍ਹਾਂ ਨਿਯੁਕਤੀਆਂ ਕੀਤੀਆਂ ਜਾ ਰਹੀਆਂ ਹਨ। ਜਿਵੇਂ ਸੋਸ਼ਲ-ਸਟੱਡੀ ਟੀਚਰਜ਼ ਦੀਆਂ 61 ਪੋਸਟਾਂ ਖਾਲੀ ਸਨ, ਜਿਨ੍ਹਾਂ ਵਿਚੋਂ 26 ਭਰੀਆਂ ਗਈਆਂ ਹਨ। ਹਿਸਾਬ ਦੀਆਂ 17 ਖਾਲੀ ਸਨ ਜਿਨ੍ਹਾਂ ਵਿਚੋਂ 7 ਭਰ ਦਿਤੀਆਂ ਗਈਆਂ ਹਨ। ਹਿੰਦੀ ਵਿਚ 31 ਪੋਸਟਾਂ ਖਾਲੀ ਸਨ ਅਤੇ 31 ਹੀ ਭਰ ਦਿੱਤੀਆਂ ਗਈਆਂ ਹਨ। ਪੰਜਾਬੀ ਦੀਆਂ 24 ਪੋਸਟਾਂ ਵਿਚੋਂ 14 ਪੋਸਟਾਂ ਭਰੀਆਂ ਜਾ ਚੁੱਕੀਆਂ ਹਨ।

---

## ਜ਼ਿਲ੍ਹਾ ਗੁਰਦਾਸਪੁਰ ਵਿਚ ਬੀ.ਐਡ. ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

*1653. 1. **ਸ੍ਰੀ ਰਘੂਨਾਥ ਸਹਾਏ ਪੁਰੀ**
2. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ**
3. **ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ**
4. **ਸ੍ਰੀ ਕ੍ਰਿਸ਼ਨ ਚੰਦ**

} : ਕੀ ਸਿੱਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਇਸ ਸਮੇਂ ਸਰਕਾਰੀ ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਬੀ.ਐਡ.ਅਧਿਆਪਕਾਂ ਦੀਆਂ ਵਿਸ਼ੇਵਾਰ ਕੁੱਲ ਕਿੰਨੀਆਂ ਆਸਾਮੀਆਂ ਖਾਲੀ

ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਜ਼ਿਲ੍ਹਾ ਗੁਰਦਾਸਪੁਰ ਦੇ ਸਰਕਾਰੀ ਹਾਈ ਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ (ਸਰਕਾਰੀ ਮਿਡਲ ਸਕੂਲਾਂ ਸਮੇਤ) ਬੀ.ਐਡ.ਟੀਚਰਾਂ ਦੀਆਂ ਵਿਸ਼ੇਵਾਰ ਇਸ ਵੇਲੇ ਖਾਲੀ ਪਈਆਂ ਆਸਾਮੀਆਂ ਹੇਠ ਲਿਖੇ ਅਨੁਸਾਰ ਹਨ:--

| | |
|---|---|
| 1. ਸੋਸ਼ਲ ਸਟੱਡੀ | 22 |
| 2. ਪੰਜਾਬੀ | 1 |
| 3 ਹਿੰਦੀ | 9 |
| 4. ਸਾਇੰਸ | 7 |
| 5. ਸੰਸਕ੍ਰਿਤ | 6 |
| ਕੁੱਲ ਜੋੜ | 45 |

ਜਿਥੋਂ ਤੱਕ ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮਾਂ ਦਾ ਸਬੰਧ ਹੈ ਇਸ ਬਾਰੇ ਦੱਸਿਆ ਜਾਂਦਾ ਹੈ ਕਿ ਵਿਭਾਗੀ ਚੋਣ ਕਮੇਟੀ ਨੇ ਸੋਸ਼ਲ ਸਟੱਡੀ, ਹਿਸਾਬ, ਹਿੰਦੀ ਤੇ ਪੰਜਾਬੀ ਦੇ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਦੇ ਨਾਵਾਂ ਦੀ ਸਿਫਾਰਸ਼ ਕੀਤੀ ਹੈ। ਵਿਭਾਗੀ ਚੋਣ ਕਮੇਟੀ ਦੁਆਰਾ ਉਪਰੋਕਤ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਚੁੱਕੇ ਹਨ। ਇਨ੍ਹਾਂ ਵਿਸ਼ਿਆਂ ਦੀਆਂ ਬਾਕੀ ਖਾਲੀ ਆਸਾਮੀਆਂ ਵੇਟਿੰਗ ਲਿਸਟ ਦੇ ਉਮੀਦਵਾਰਾਂ ਵਿੱਚੋਂ ਭਰੀਆਂ ਜਾਣਗੀਆਂ। ਬੀ.ਐਡ. ਟੀਚਰਾਂ ਦੀਆਂ ਖਾਲੀ ਪੋਸਟਾਂ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ।

**ਸ੍ਰੀ ਰਘੂਨਾਥ ਸਹਾਏਪੁਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਇੰਸ ਅਤੇ ਸੰਸਕ੍ਰਿਤ ਵਿਸ਼ਿਆਂ ਦੀਆਂ ਪੋਸਟਾਂ ਭਰਨ ਲਈ ਕੋਈ ਇੰਟਰ-ਵਿਊ ਹੋਈ ਹੈ। ਜੇ ਨਹੀ ਤਾਂ ਉਸ ਸਬੰਧ ਵਿੱਚ ਕੀ ਕਦਮ ਚੁੱਕਿਆ ਗਿਆ ਹੈ ।

**ਮੰਤਰੀ:** ਉਨ੍ਹਾਂ ਦੀ ਇੰਟਰਵਿਊ ਹੋਈ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਮਿਡਲ, ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਅਧਿਆਪਕਾਂ ਦੀਆ ਆਸਾਮੀਆਂ ਖਾਲੀ ਸਨ ਅਤੇ ਪੜ੍ਹਾਈ ਦਾ ਕਾਫੀ ਨੁਕਸਾਨ ਹੋਇਆ, ਮਸਲੇ ਦੀ ਗੰਭੀਰਤਾ ਦਾ ਅੰਦਾਜ਼ਾ ਇਸ ਗੱਲ ਤੋਂ ਹੀ ਲਗ ਸਕਦਾ ਹੈ ਕਿ ਟਰੇਜ਼ਰੀ ਬੈਂਚਿਜ਼ ਵੱਲੋਂ ਇਸ ਸਬੰਧ ਵਿਚ ਕਾਫੀ ਸਵਾਲ ਹਨ। ਕੁਦਰਤੀ ਤੌਰ ਤੇ ਇਹ ਪੰਜਾਬ ਵਿਚ ਵੱਡੀ ਭਿਆਨਕ ਸਮੱਸਿਆ ਹੈ। ਤੁਸੀਂ ਦੱਸਿਆ ਹੈ ਕਿ ਜਿਹੜੇ ਟੀਚਰ ਐਪੁਆਇੰਟ ਕੀਤੇ ਹਨ, ਉਹ ਜੋ ਸਿਲੈਕਸ਼ਨ ਕਮੇਟੀਆਂ ਨੇ ਰਿਕੁਮੈਂਡ ਕੀਤੇ ਹਨ, ਉਸ ਦੇ ਆਧਾਰ ਤੇ ਕੀਤੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ 45 ਦੇ ਕਰੀਬ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਿਲੈਕਸ਼ਨ ਕਮੇਟੀਆਂ ਬਣਾਈਆਂ ਅਤੇ ਡੇਢ-ਪੌਣੇ ਦੋ ਸਾਲ ਬਾਅਦ ਉਨ੍ਹਾਂ ਪੋਸਟਾਂ ਨੂੰ ਭਰਿਆ ਗਿਆ, ਜਿਸ ਕਾਰਣ ਵਿਦਿਆਰਥੀਆਂ ਦੀ ਪੜ੍ਹਾਈ ਦਾ ਬਹੁਤ ਨੁਕਸਾਨ ਹੋਇਆ। ਤੁਸੀਂ ਕਿਹਾ ਕਿ ਪੰਜ ਹਜ਼ਾਰ ਟੀਚਰ ਐਪੁਆਇੰਟ ਹੋਏ ਹਨ ਫਿਰ ਵੀ ਪੂਰੇ ਨਹੀਂ ਭਰੇ ਗਏ। ਇਸ ਦੇਰੀ ਦਾ ਮੁੱਖ ਕਾਰਣ ਕੀ ਹੈ ਅਤੇ ਇਸ ਦਾ ਕੀ ਕਾਰਣ ਹੈ ਕਿ ਸਿਲੈਕਸ਼ਨ ਕਮੇਟੀਆਂ ਛੇਤੀ ਤੌਰ ਤੇ ਮਹੀਨੇ ਦੋ ਮਹੀਨੇ ਵਿਚ ਇੰਟਰਵਿਊ ਲੈ ਕੇ ਸਿਲੈਕਸ਼ਨ ਨਹੀਂ ਕਰ ਸਕੀਆਂ ਅਤੇ ਬਾਕੀ ਜੋ ਪੋਸਟਾਂ ਭਰੀਆਂ ਜਾਣੀਆਂ ਹਨ, ਉਨ੍ਹਾਂ ਦਾ ਕੀ ਸਮਾਂ-ਬੱਧ ਪਰੋਗਰਾਮ ਹੈ?

**ਮੰਤਰੀ:** ਸਪੀਕਰ ਸਾਹਿਬ, ਸਿਲੈਕਸ਼ਨ ਕਮੇਟੀਆਂ ਨੇ ਕੰਮ ਸ਼ੁਰੂ ਕਰ ਦਿੱਤਾ ਪਰ ਇੰਟਰਵਿਊ ਤੇ ਟਾਈਮ ਤਾਂ ਲੱਗਣਾ ਸੀ। ਉਹ ਟਾਈਮ ਜਿੰਨਾਂ ਚਾਹੀਦਾ ਸੀ, ਉਹ ਲੱਗਿਆ ਪਰ ਕਈ ਵਾਰ ਕੋਈ ਨਾ ਕੋਈ ਕੈਂਡੀਡੇਟ ਕੋਰਟ ਵਿਚ ਸਟੇਅ ਲੈ ਆਉਂਦਾ ਹੈ ਜਿਸ ਕਾਰਣ ਦੇਰੀ ਹੋਈ। ਹੁਣ ਪਿਛਲੇ ਕਾਫੀ ਸਮੇਂ ਤੋਂ ਸਰਗਰਮੀ ਨਾਲ ਨਿਯੁਕਤੀਆਂ ਕੀਤੀਆਂ ਜਾ ਰਹੀਆਂ ਹਨ। ਜਿਥੋਂ ਤੱਕ ਮੈਂਬਰ ਸਾਹਿਬ ਦਾ ਪ੍ਰਸ਼ਨ ਹੈ ਕਿ ਖਾਲੀ ਪਦਵੀਆਂ ਨੂੰ ਅੱਗੇ ਭਰਨ ਵਾਸਤੇ ਕੀ ਕੀਤਾ ਜਾਵੇਗਾ, ਮੈਂ ਬੇਨਤੀ ਕੀਤੀ ਹੈ ਕਿ ਜੋ ਵੇਟਿੰਗ ਲਿਸਟ ਵਿਚ ਖਾਲੀ ਹਨ ਜਾਂ ਥੋੜ੍ਹੇ ਸਮੇਂ ਤੋਂ ਖਾਲੀ ਹੋਣ ਵਾਲੀਆਂ ਹਨ, ਉਹ ਨਾਲ ਦੀ ਨਾਲ ਭਰ ਦਿੱਤੀਆਂ ਜਾਣਗੀਆਂ।

**ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੱਸਿਆ ਹੈ ਕਿ ਸੋਸ਼ਲ ਸਟੱਡੀਜ਼ ਦੀਆਂ 22 ਪੋਸਟਾਂ ਖਾਲੀ ਹਨ ਜਦ ਕਿ 28 ਫਰਵਰੀ ਨੂੰ ਹੋਰ ਰਿਟਾਇਰ ਹੋ ਗਏ ਹਨ। ਕੀ ਉਹ ਇਸ ਵਿਚ ਇਨਕਲੂਡਿਡ ਹਨ?

**ਮੰਤਰੀ:** ਮੈਂ ਬੇਨਤੀ ਕੀਤੀ ਹੈ ਕਿ ਜਿੰਨੀਆਂ ਪੋਸਟਾਂ ਖਾਲੀ ਹੋਣਗੀਆਂ, ਉਹ ਨਾਲ ਦੀ ਨਾਲ ਭਰ ਦਿੱਤੀਆਂ ਜਾਣਗੀਆਂ। ਨਵਾਂ ਸੈਸ਼ਨ ਸ਼ੁਰੂ ਹੋਣ ਤੇ ਕੋਸ਼ਿਸ਼ ਕੀਤੀ ਜਾਵੇਗੀ ਕਿ ਪੂਰੀਆਂ ਭਰ ਦਿੱਤੀਆਂ ਜਾਣ।

**श्रीमती लक्ष्मी कांता चावला:** स्पीकर साहिब, मंत्री जी ने जो प्रशन का उत्तर दिया है उस में शंका पैदा होती है एक दिन मंत्री जी ने टी.वी. पर कहा कि 7000 नियुक्ति पत्र जारी किए है। फिर ब्यान आया कि 5,000 किये हैं। गवर्नर के भाषण में लिखा है 4,000 नियुक्ति पत्र जारी किये हैं इस लिए मैं आप के द्वारा शिक्षा मंत्री से यह पूछना चाहती हूं कि जिला अमृतसर और गुरदासपूर मे संस्कृत और हिन्दी के अध्यापकों की कितनी जगह खाली हैं और कितने अध्यापक नियुक्त किए गए हैं?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਇਹ ਵੱਖਰੇ ਵਿਸ਼ੇ ਨਾਲ ਸਬੰਧ ਰੱਖਦਾ ਹੈ। ਇਹ ਵੱਖਰਾ ਸਵਾਲ ਦੇ ਦੇਣ, ਜਵਾਬ ਦੇ ਦੇਵਾਂਗੇ।

**श्रीमती लक्ष्मी कांता चावला:** आप विषय अनुसार कह रहे हो विषय अनुसार सवाल मैंने किया। संस्कृत और हिन्दी की कितनी जगह खाली हैं। मैंने सवाल किया कि संस्कृत और हिन्दी की कितनी जगह खाली हैं, कितनी भरी हैं।

**ਸ਼੍ਰੀ ਸਪੀਕਰ**: ਉਨ੍ਹਾਂ ਨੇ ਕਿਹਾ ਹੈ ਕਿ ਵਖਰਾ ਸਵਾਲ ਕਰ ਲਉ। ਇਸ ਲਈ ਵਖਰਾ ਸਵਾਲ ਕਰ ਲਉ।

**ਮੰਤਰੀ**: ਇਹ ਤਾਂ ਸਵਾਲ ਦਿੱਤਾ ਜਾ ਚੁੱਕਾ ਹੈ ਪਹਿਲਾਂ ਹੀ। ਉਸੇ ਵਿੱਚ ਦੱਸਿਆ ਸੀ ਕਿ ਹਿੰਦੀ ਔਰ ਸੰਸਕ੍ਰਿਤ ਦੀਆਂ ਕ੍ਰਮਵਾਰ 9 ਔਰ 6 ਪੋਸਟਾਂ ਖਾਲੀ ਹਨ।

**Shri Madan Mohan Mittal** : Question is very relevent. Why he should skip over the question regarding Sanskrit and Hindi. He has already answered about other subjects including Punjabi. Why he is skipping over the question of Shrimati Laxmi Kanta Chawla He should reply.

**Shrimati Laxmi Kanta Chawla** : Why the Spcaker is permitting to skip it over ?

**ਮੰਤਰੀ**: ਸਵਾਲ ਦੇ ਜਵਾਬ ਵਿੱਚ ਪਹਿਲਾਂ ਦਿੱਤਾ ਜਾ ਚੁੱਕਾ ਹੈ ਕਿ ਹਿੰਦੀ ਦੀਆਂ 9 ਅਤੇ ਸੰਸਕ੍ਰਿਤ ਦੀਆਂ 6 ਪੋਸਟਾਂ ਖਾਲੀ ਹਨ।

**ਸਰਦਾਰ ਨਿਰਮਲ ਸਿੰਘ ਨਿੰਮਾਂ** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਰੀਆਂ ਪੋਸਟਾਂ ਵਿੱਚ ਹੁਣ ਤੱਕ ਬੈਕਲਾਗ ਕਿੰਨਾ ਪੂਰਾ ਕੀਤਾ, ਇਹ ਵੇਰਵੇ ਸਹਿਤ ਦੱਸਿਆ ਜਾਵੇ, ਅਤੇ ਟੋਟਲ ਕਿੰਨੀਆਂ ਪੋਸਟਾਂ ਸਨ ?

**ਮੰਤਰੀ**: ਇਹ ਸੈਪਰੇਟ ਸਵਾਲ ਬਣਦਾ ਹੈ ਜੀ।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

Mr. Speaker : Next question.

---

**ਘੱਟ ਤੋਂ ਘੱਟ ਉਜਰਤਾਂ ਨੂੰ ਕੀਮਤ ਸੂਚਕ ਅੰਕ ਨਾਲ ਜੋੜਨਾ**

*1712. **ਕਾਮਰੇਡ ਤਰਸੇਮ ਜੋਧਾਂ**: ਕੀ ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਨਵਰੀ, 1985 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਸਰਕਾਰ ਦੁਆਰਾ ਘੱਟ ਤੋਂ ਘੱਟ ਉਜਰਤਾਂ ਵਿਚ ਕਿੰਨੀ ਵਾਰ ਵਾਧਾ ਕੀਤਾ ਗਿਆ ਸੀ ਅਤੇ ਹਰ ਵਾਰ ਕਿੰਨੇ ਪ੍ਰਤੀਸ਼ਤ ਵਾਧਾ ਕੀਤਾ ਗਿਆ ;

(ਅ) ਕੀ ਉਜਰਤਾਂ ਵਿਚ ਉਕਤ ਵਾਧਾ ਕੀਮਤ ਸੂਚਕ ਅੰਕ ਵਿਚ ਵਾਧੇ ਦੇ ਮੱਦੇ ਨਜ਼ਰ ਕੀਤਾ ਗਿਆ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ**: ਜਨਵਰੀ, 1985 ਤੋਂ ਹੁਣ ਤੀਕ 24 ਵਾਰ ਘੱਟੋ ਘੱਟ ਉਜ਼ਰਤਾਂ ਉਦਯੋਗਿਕ ਕਿਰਤੀਆਂ ਲਈ ਵਧਾਈਆਂ ਗਈਆਂ ਹਨ। ਇਨ੍ਹਾਂ ਉਜਰਤਾਂ ਵਿੱਚ ਹੋਏ ਪ੍ਰਤੀਸ਼ਤ ਦਰ ਵਾਧੇ ਬਾਰੇ ਵੇਰਵਾ ਨਾਲ ਨੱਥੀ ਹੈ:--

(ਅ) ਹਾਂ ਜੀ।

ਵੇਰਵਾ

ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ

| ਲੜੀ ਨੰ: | ਉਜ਼ਰਤ ਦੀ ਮਿਤੀ | ਅਣਸਿਖਿਅੱਕ ਕਾਮੇਂ ਲਈ ਨਿਰਧਾਰਤ ਘੱਟੋ ਘੱਟ ਉਜ਼ਰਤ (ਰੁਪਏ ਵਿੱਚ) | ਪਿਛਲੇ ਵਾਧੇ ਤੇ ਦਰ ਪ੍ਰਤੀਸ਼ਤ ਵਾਧਾ | |
|---|---|---|---|---|
| 1 | 1 ਜਨਵਰੀ, 1985 | 401 | — | |
| 2 | 1 ਜੁਲਾਈ, 1985 | 407 | 1.49 | |
| 3 | 1 ਅਕਤੂਬਰ, 1985 | 421 | 3.43 | |
| 4 | 1 ਜਨਵਰੀ, 1986 | 424 | 0.71 | |
| 5 | 1 ਅਪਰੈਲ, 1986 | 425 | 0.23 | |
| 6 | 1 ਜੁਲਾਈ, 1986 | 430 | 1.17 | |
| 7 | 1 ਅਕਤੂਬਰ, 1986 | 442 | 2.79 | |
| 8 | 1 ਜਨਵਰੀ, 1987 | 451 | 2.48 | |
| 9 | 1 ਅਪ੍ਰੈਲ, 1987 | 501 | 11.08 | ਘੱਟੋ ਘੱਟ ਉਜ਼ਰਤ ਦੁਹਰਾਇਆਂ ਗਈਆਂ |
| 10 | 1 ਅਕਤੂਬਰ, 1987 | 525.75 | 4.94 | |
| 11 | 1 ਜਨਵਰੀ, 1988 | 539.25 | 2.56 | |
| 12 | 1 ਅਪ੍ਰੈਲ, 1988 | 541.50 | 0.41 | |
| 13 | 1 ਜੁਲਾਈ, 1988 | 546.00 | 1.01 | |
| 14 | 1 ਅਕਤੂਬਰ, 1988 | 566.25 | 3.70 | |
| 15 | 1 ਜਨਵਰੀ, 1989 | 602.25 | 6.35 | |
| 16 | 1 ਸਤੰਬਰ, 1989 | 825.00 | 27.00 | ਘੱਟੋ ਘੱਟ ਉਜ਼ਰਤਾਂ ਦੁਹਰਾਈਆਂ ਗਈਆਂ |

| ਲੜੀ ਨੰ. | ਉਜ਼ਰਤ ਦੀ ਮਿਤੀ | ਅਣਸਿਖਿਅੱਕ ਕਾਮੇਂ ਲਈ ਨਿਰਧਾਰਿਤ ਘੱਟੋ ਘੱਟ ਉਜ਼ਰਤ (ਰੁਪਏ ਵਿੱਚ) | ਪਿਛਲੇ ਵਾਧੇ ਤੇ ਦਰ ਪ੍ਰਤੀਸ਼ਤ ਵਾਧਾ |
|---|---|---|---|
| 17 | 1 ਮਾਰਚ, 1990 | 854.90 | 3.62 |
| 18 | 1 ਸਤੰਬਰ, 1990 | 882.50 | 3.22 |
| 19 | 1 ਮਾਰਚ, 1991 | 933.10 | 5.73 |
| 20 | 1 ਸਤੰਬਰ, 1991 | 956.10 | 2.46 |
| 21 | 1 ਮਾਰਚ, 1992 | 1002·10 | 4.81 |
| 22 | 1 ਸਤੰਬਰ, 1992 | 1027.40 | 2.52 |
| 23 | 1 ਮਾਰਚ, 1993 | 1050.40 | 2.23 |
| 24 | 1 ਸਤੰਬਰ, 1993 | 1075.70 | 2.40 |

**ਕਾਮਰੇਡ ਤਰਸੇਮ ਜੋਧਾਂ**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮਜ਼ਦੂਰਾਂ ਦੇ ਮਹਿੰਗਾਈ ਭੱਤੇ ਹਰ 6 ਮਹੀਨੇ ਬਾਅਦ ਲਗਾਤਾਰ ਵਧਦੇ ਜਾ ਰਹੇ ਹਨ। ਉਸਦੇ ਮੁਤਾਬਿਕ ਇਹ ਭੱਤੇ ਦੋ ਸਾਲਾਂ ਬਾਅਦ ਜਾਂ ਜਦੋਂ ਮਹਿੰਗਾਈ 50 ਅੰਕੜੇ ਤੋਂ ਵਧ ਜਾਵੇ, ਰਿਵਾਇਜ਼ ਹੋਣੇ ਚਾਹੀਦੇ ਹਨ। ਸਰਕਾਰ ਵੱਲੋਂ 1 ਅਪ੍ਰੈਲ, 1987 ਦੇ ਮਿਨੀਮਮ ਵੇਜਿਜ਼ 1 ਸਤੰਬਰ, 1989 ਨੂੰ ਰਿਵਾਈਜ਼ ਹੋਏ ਹਨ ਜੋ ਕਿ ਹੁਣ ਚਾਰ ਸਾਲ ਛੇ ਮਹੀਨੇ ਅਤੇ ਗਿਆਰਾਂ ਦਿਨ ਬਣਦੇ ਹਨ। ਸਰਕਾਰ ਵੱਲੋਂ ਪਿਛਲੀ ਵਿਧਾਨ ਸਭਾ ਦੀਆਂ ਬੈਠਕਾਂ ਵਿੱਚ ਵਾਰ-ਵਾਰ ਯਕੀਨ ਦਿਵਾਉਣ ਦੇ ਬਾਵਜੂਦ ਚਾਰ ਸਾਲ ਛੇ ਮਹੀਨੇ ਅਤੇ ਗਿਆਰਾਂ ਦਿਨ ਬੀਤ ਜਾਣ ਤੋਂ ਬਾਅਦ ਘੱਟੋ-ਘੱਟ ਉਜਰਤਾਂ ਰਿਵਾਈਜ਼ ਕਿਉਂ ਨਹੀਂ ਕੀਤੀਆਂ ਗਈਆਂ ?

**ਰਾਜ ਮੰਤਰੀ**: ਮਾਨਯੋਗ ਸਪੀਕਰ ਸਾਹਿਬ, ਇਹ ਗੌਰਮਿੰਟ ਦੇ ਅੰਡਰ ਕੰਸੀਡ੍ਰੇਸ਼ਨ ਹੈ। ਘੱਟੋ ਘੱਟ ਉਜ਼ਰਤਾਂ ਦੇ ਰਿਵਾਇਜ਼ ਕਰਨ ਬਾਰੇ ਮੈਂ ਯਕੀਨ ਦਿਵਾਉਂਦਾ ਹਾਂ ਕਿ 1 ਸਤੰਬਰ, 1994 ਤੱਕ ਘੱਟੋ-ਘੱਟ ਉਜ਼ਰਤਾਂ ਵਧਾ ਦਿੱਤੀਆਂ ਜਾਣਗੀਆਂ।

**ਕਾਮਰੇਡ ਤਰਸੇਮ ਜੋਧਾਂ**: ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਮਨਿਸਟਰ ਸਾਹਿਬ ਤੋਂ ਪੁੱਛਿਆ ਸੀ ਕਿ ਦੋ ਸਾਲ ਬਾਅਦ 50 ਅੰਕੜੇ ਵਧਣ ਤੋਂ ਬਾਅਦ, ਹੁਣ ਤਾਂ ਅਕੜੇ 100 ਤੋਂ ਉੱਪਰ ਹੋ ਗਏ ਹਨ। ਦੋ ਸਾਲ ਛੇ ਮਹੀਨੇ ਅਤੇ ਗਿਆਰਾਂ ਦਿਨ ਦਾ ਸਮਾਂ ਕਿਉਂ ਬੀਤਿਆ ਇਸ ਦੇ ਕਾਰਣ ਕੀ ਹਨ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ.ਐਲ.ਏ. ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਹਾਲਾਤ ਇਸ ਤਰ੍ਹਾਂ ਦੇ ਰਹੇ ਕਿ ਇੰਡਸਟਰੀ ਨੇ ਬਹੁਤ ਸਫਰ ਕੀਤਾ। ਗੌਰਮਿੰਟ ਲੈਵਲ ਤੇ ਦੋ ਤਿੰਨ ਮੀਟਿੰਗਜ਼ ਹੋ ਚੁੱਕੀਆਂ ਹਨ। ਸਪੀਕਰ ਸਾਹਿਬ, ਜਦੋਂ ਘੱਟ ਘੱਟ ਉਜ਼ਰਤਾਂ ਦੀ ਗੱਲ ਹੁੰਦੀ ਹੈ, ਤਾਂ ਐਂਪਲਾਇਰਜ਼ ਅਤੇ ਮੁਲਾਜ਼ਮਾਂ ਦਾ ਧਿਆਨ ਰੱਖਿਆ ਜਾਂਦਾ ਹੈ। ਗੌਰਮਿੰਟ ਇਸ ਸਮੇਂ

[ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ]

ਬਾਊਂਡ ਹੈ। ਬਹੁਤ ਸਾਰੀਆਂ ਮਜ਼ਬੂਰੀਆਂ ਸਨ, ਹਾਲਾਤ ਖਰਾਬ ਸਨ। ਉਸ ਸਮੇਂ ਕੰਸਿਡਰ ਨਹੀਂ ਹੋ ਸਕੀਆਂ। 1 ਸਤੰਬਰ, 1994 ਤੱਕ ਡਿਊ ਹਨ, ਇਸ ਸਮੇਂ ਦੇ ਅੰਦਰ ਘੱਟੋ-ਘੱਟ ਉਜਰਤਾਂ ਵਧਾ ਦੇਵਾਂਗੇ।

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹਵਾਂਗੀ ਕਿ ਚਾਰ ਵਾਰੀ ਤੁਸੀਂ ਆਪਣੇ ਆਪ ਬਿਆਨਾਂ ਦੇ ਵਿੱਚ, ਅਖਬਾਰਾਂ ਵਿੱਚ, ਇੱਕ ਵਾਰੀ 26 ਜਨਵਰੀ ਵਾਲੇ ਦਿਨ ਕਿਹਾ ਕਿ ਮਿਨੀਮਮ ਵੇਜਿਜ਼ ਰਿਵਾਈਜ਼ ਹੋਣਗੀਆਂ। ਲਗਾਤਾਰ ਇਹ ਬਿਆਨ ਦੇ ਰਹੇ ਹਨ। ਲੇਕਿਨ ਜੋ ਦੱਸ ਰਹੇ ਹਨ ਉਹ ਵੈਲਿਡ ਨਹੀਂ ਲਗ ਰਿਹਾ। ਹਾਊਸ ਨੂੰ ਸਪੈਸਿਫਿਕ ਅੰਡਰਟੇਕਿੰਗ ਦਿੱਤੀ ਜਾਵੇ ਕਿ ਮਿਨਿਮਮ ਵੇਜਿਜ਼ ਕਦੋਂ ਰੀਵਾਈਜ਼ ਹੋਣਗੇ। ਇਹ ਟਾਈਮ ਬਾਊਂਡ ਕੀਤਾ ਜਾਵੇ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਦੱਸ ਦਿੱਤਾ ਹੈ ਕਿ 1 ਸਤੰਬਰ, 1994 ਤਕ ਮਿਨੀਮਮ ਵੇਜਿਜ਼ ਇਨਕਰੀਜ਼ ਹੋ ਜਾਣਗੇ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਹੁਣ ਆਪਣੇ ਬਿਆਨ ਵਿੱਚ ਕਿਹਾ ਹੈ ਕਿ ਕਾਰਖਾਨੇਦਾਰ ਔਖੇ ਵੇਲੇ ਵਿਚੋਂ ਨਿਕਲੇ ਹਨ। ਕੀ ਮਿਹਨਤੀ ਆਦਮੀ, ਮਜ਼ਦੂਰ ਜਾਂ ਲੇਬਰਰ ਦੀ ਮਿਨੀਮਮ ਵੇਜਿਜ਼ ਮਹਿੰਗਾਈ ਦੇ ਨਾਲ ਸਬੰਧਤ ਹੈ ਜਾਂ ਔਖੇ ਵੇਲੇ ਦੇ ਨਾਲ ਸਬੰਧਤ ਹੈ, ਮੰਤਰੀ ਜੀ ਇਸ ਨੂੰ ਕਲੀਅਰ ਕਰਨ ਅਤੇ ਦੱਸਣ ਕਿ ਮਹਿੰਗਾਈ ਕਿੰਨੀ ਵਧੀ ਹੈ ਅਤੇ ਮਿਨੀਮਮ ਵੇਜਿਜ਼ ਕਿਉਂ ਨਹੀਂ ਵਧਾਏ ਗਏ?

**ਰਾਜ ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮਿਸਟਰ ਜੋਧਾਂ ਨੇ ਦੱਸਿਆ ਹੈ ਕਿ ਇਹ ਕੰਜ਼ਿਉਮਰ ਪ੍ਰਾਈਸ ਇਨਡੈਕਸ ਨਾਲ ਜੁੜਿਆ ਹੋਇਆ ਹੈ। 1 ਸਤੰਬਰ, 1989 ਤੋਂ ਪਹਿਲਾਂ ਜੋ ਇਨਡੈਕਸ ਹੈ ਉਹ 3 ਮਹੀਨੇ ਬਾਅਦ ਰੇਜ਼ ਹੁੰਦਾ ਸੀ ਔਰ 1 ਸਤੰਬਰ, 1989 ਤੋਂ ਬਾਅਦ 6 ਮਹੀਨੇ ਬਾਅਦ ਯਾਨੀ ਸਾਲ ਵਿੱਚ 2 ਵਾਰੀ ਰੇਜ਼ ਹੁੰਦਾ ਹੈ। ਸਤੰਬਰ, 1994 ਤੋਂ ਪਹਿਲਾਂ ਪਹਿਲਾਂ ਮਿਨੀਮਮ ਵੇਜਿਜ ਇਨਕਰੀਜ਼ ਹੋ ਜਾਣਗੀਆਂ, ਸਰਕਾਰ ਇਸ ਦੇ ਲਈ ਬਾਊਂਡ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ, ਇਹ ਇਕ ਬਹੁਤ ਅਹਿਮ ਸਵਾਲ ਹੈ, ਅਸੈਂਬਲੀ ਵਿੱਚ ਹੀ ਨਹੀਂ ਬਾਹਰ ਵੀ ਵਰਕਰਜ਼ ਆਪਣੀਆਂ ਐਜੀਟੇਸ਼ਨਾਂ ਕਰਦੇ ਹਨ, ਇਨ੍ਹਾਂ ਨੇ ਆਪਣੇ ਉੱਤਰ ਵਿੱਚ ਦੱਸਿਆ ਹੈ ਕਿ ਇੰਡਸਟਰੀਲਿਸਟਸ ਦੀ ਫਾਈਨਾਂਸ਼ੀਅਲ ਪੋਜੀਸ਼ਨ ਠੀਕ ਨਹੀਂ ਸੀ ਜਿਸ ਤੋਂ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਇਨ੍ਹਾਂ ਨੂੰ ਗਰੀਬ ਵਰਕਰਜ਼ ਦੇ ਮੁਕਾਬਲੇ ਵਿੱਚ ਇੰਡਸਟਰੀਲਿਸਟਸ ਦੇ ਹਿੱਤਾਂ ਦਾ ਜ਼ਿਆਦਾ ਧਿਆਨ ਹੈ। ਜਿਹੜਾ ਇਨ੍ਹਾਂ ਨੇ ਹੁਣੇ ਕਿਹਾ ਹੈ ਕਿ 1 ਸਤੰਬਰ, 1994 ਤਕ ਮਿਨੀਮਮ ਵੇਜਿਜ਼ ਇਨਕਰੀਜ਼ ਹੋ ਜਾਣਗੀਆਂ ਔਰ ਸਰਕਾਰ ਇਸ ਦੇ ਲਈ ਬਾਊਂਡ ਹੈ ਕੀ ਇਨ੍ਹਾਂ ਨੇ ਇੰਡਸਟਰੀਲਿਸਟਸ ਨਾਲ ਗੱਲ ਕਰ ਲਈ ਹੈ ਅਤੇ ਕੀ ਉਹ ਉਦੋਂ ਐਗਰੀ ਕਰ ਜਾਣਗੇ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸਿਆ ਹੈ ਕਿ ਸਾਲ ਵਿੱਚ ਦੋ ਵਾਰੀ ਕੰਜ਼ਿਉਮਰ ਪ੍ਰਾਈਸ ਇੰਡੈਕਸ ਦੇ ਨਾਲ ਮਿਨੀਮਮ ਪੇ ਰੇਜ਼ ਹੁੰਦੀ ਹੈ। ਮੈਂ ਕਿਹਾ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਡਿਟਰਮਿਨ ਹੈ ਅਤੇ 1 ਸਤੰਬਰ, 1994 ਤੋਂ ਪਹਿਲਾਂ ਪਹਿਲਾਂ ਮਿਨੀਮਮ ਵੇਜਿਜ਼ ਵਧਾ ਦੇਵੇਗੀ।

## ਰਾਜ ਵਿੱਚ ਵਰਕਿੰਗ ਵਿਮੈਨ ਹੋਸਟਲਾਂ ਦੀ ਗਿਣਤੀ

*1702. 1. ਸਰਦਾਰ ਮਲਕੀਅਤ ਸਿੰਘ ਬਿਰਮੀ
2. ਸਰਦਾਰ ਸਰਦੂਲ ਸਿੰਘ } : ਕੀ ਸਮਾਜ ਭਲਾਈ

ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿਚ 31 ਦਸੰਬਰ, 1993 ਨੂੰ ਕੰਮ ਕਰ ਰਹੇ ਵਰਕਿੰਗ ਵਿਮੈਨ ਹੋਸਟਲਾਂ ਦੀ ਜ਼ਿਲ੍ਹੇਵਾਰ ਗਿਣਤੀ ਕਿੰਨੀ ਸੀ;

(ਅ) ਕੀ ਸਰਕਾਰ ਦੇ ਵਿਚਾਰ ਅਧੀਨ ਸਰਕਾਰੀ ਵਿਭਾਗਾਂ ਅਤੇ ਪ੍ਰਾਈਵੇਟ ਅਦਾਰਿਆਂ ਵਿਚ ਇਸਤਰੀ ਕਰਮਚਾਰੀਆਂ ਦੀ ਭਾਰੀ ਗਿਣਤੀ ਦੇ ਮੱਦੇ ਨਜ਼ਰ ਅਜਿਹੇ ਨਵੇਂ ਹੋਟਸਲ ਖੋਲ੍ਹਣ ਦੀ ਕੋਈ ਤਜਵੀਜ਼ ਹੈ ?

**Chaudhary Jagjit Singh :** (a) Total number of working women's hostels in the State as on 31-12 1993 as 11 district wise break up is as under :

| | | |
|---|---|---|
| 1. | Amritsar | .. 2 |
| 2. | Bathinda | .. 2 |
| 3. | Ferozepur | .. 1 |
| 4, | Jallandhar | .. 2 |
| 5. | Ludhiana | .. 1 |
| 6. | Patiala | .. 2 |
| 7. | Sangrur | .. 1 |

(b) The scheme is continuing one and any new applications received will be considered under the policy.

**ਸਰਦਾਰ ਮਲਕੀਅਤ ਸਿੰਘ ਬਿਰਮੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਰਹਿੰਦੇ ਜ਼ਿਲ੍ਹਿਆਂ ਵਿਚ ਜਿਥੇ ਵਰਕਿੰਗ ਵਿਮੈਨ ਹੋਸਟਲ ਨਹੀਂ ਹਨ ਉਥੇ ਇਹ ਹੋਸਟਲ ਨਾ ਬਣਾਉਣ ਦੇ ਕੀ ਕਾਰਣ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਸਾਡੇ ਕੋਲ ਇਕ ਫਰੀਦਕੋਟ ਦੀ ਐਪਲੀਕੇਸ਼ਨ ਹੈ ਜਿਸ ਦੇ ਕਾਗਜ਼ ਵਗੈਰਾ ਪੂਰੇ ਨਹੀਂ ਅਤੇ ਉਹੀ ਇਕ ਐਪਲੀਕੇਸ਼ਨ ਅੰਡਰ ਕੰਸੀਡਰੇਸ਼ਨ ਹੈ। ਜਿਹੜੇ ਵਰਕਿੰਗ ਵਿਮੈਨ ਹੋਸਟਲ ਬਣਾਏ ਜਾਂਦੇ ਹਨ ਉਹ ਜਿਹੜੀਆਂ ਵਲੰਟਰੀ ਆਰਗੇਨਾਈਜ਼ੇਸ਼ਨ ਹਨ, ਸਮਾਜ ਸੇਵਕ ਜਥੇਬੰਦੀਆਂ ਹਨ, ਯੂਨੀਵਰਸਿਟੀ, ਕਾਲਜ, ਸਕੂਲ, ਲੋਕਲ ਬਾਡੀਜ਼ ਵੀ ਇਸ ਦੇ ਵਿੱਚ ਸ਼ਾਮਲ ਹਨ ਜੋ ਇਹ ਹੋਸਟਲ ਬਣਾ ਸਕਦੀਆਂ ਹਨ। ਜੋ ਸੰਸਥਾ ਸੋਸਾਇਟੀ, ਰਜਿਸ਼ਟਰੇਸ਼ਨ ਐਕਟ, 1860 ਥੱਲੇ ਰਜਿਸਟਰਡ ਹਨ ਉਹ ਇਹ ਹੋਸਟਲ ਬਣਾ ਸਕਦੀਆਂ ਹਨ। ਸਾਡੇ ਕੋਲ ਹੋਰ ਕਿਸੇ ਜ਼ਿਲ੍ਹੇ ਦੀ ਐਪਲੀਕੇਸ਼ਨ ਪੈਂਡਿੰਗ ਨਹੀਂ ਹੈ।

**ਸਰਦਾਸ ਮਲਕੀਅਤ ਸਿੰਘ ਬਿਰਮੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਬਹੁਤ ਵੱਡਾ ਟਾਊਨ ਹੈ। ਉਥੇ ਸਿਰਫ ਇਕ ਹੀ ਵਰਕਿੰਗ ਵਿਮੈਨ ਹੋਸਟਲ ਹੈ। ਜਦ ਕਿ ਕਈ ਛੋਟੇ ਛੋਟੇ ਸ਼ਹਿਰ ਹਨ ਜਿਥੇ 2-2 ਹੋਸਟਲ ਹਨ। ਕੀ ਸਰਕਾਰ ਲੁਧਿਆਣੇ ਵਿੱਚ ਵੀ ਇਕ ਹੋਰ ਹੋਸਟਲ ਬਣਾਏਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਲੁਧਿਆਣਾ ਵਿੱਚ ਕੇਵਲ ਇਕ ਵਰਕਿੰਗ ਵਿਮੈਨ ਹੋਸਟਲ ਹੈ ਅੌਰ ਉਥੇ ਦੀ ਜੇ ਕੋਈ ਜੱਥੇਬੰਦੀ ਲਿਖ ਕੇ ਭੇਜੇਗੀ ਤਾਂ ਅਸੀਂ ਗੌਰਮਿੰਟ ਆਫ ਇੰਡੀਆ ਨੂੰ ਲਿਖ ਦੇਵਾਂਗੇ ਕਿਉਂਕਿ ਇਹ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ। ਗੌਰਮਿੰਟ ਆਫ ਇੰਡੀਆ ਜ਼ਮੀਨ ਖਰੀਦਣ ਵਾਸਤੇ 50 ਪ੍ਰਤੀਸ਼ਤ ਪੈਸੇ ਦਿੰਦੀ ਹੈ ਅੌਰ ਕੰਸਟਰਕਸ਼ਨ ਵਾਸਤੇ 75 ਪ੍ਰਤੀਸ਼ਤ ਦਿੰਦੀ ਹੈ। ਜੇ ਕੋਈ ਸੰਸਥਾ ਜਾਂ ਆਰਗੇਨਾਈਜੇਸ਼ਨ ਅਪਲਾਈ ਕਰੇਗੀ ਤਾਂ ਅਸੀਂ ਫਿਰ ਗੌਰਮਿੰਟ ਆਫ ਇੰਡੀਆ ਨੂੰ ਲਿਖ ਦੇਵਾਂਗੇ ਤੇ ਹੋਸਟਲ ਬਣ ਜਾਵੇਗਾ।

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha.

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਮੁਹਾਲੀ ਵਿਖੇ ਇਕ ਬਹੁ ਮੰਤਵੀਂ ਸਟੇਡੀਅਮ ਦੀ ਉਸਾਰੀ

*1620. **ਸਰਦਾਰ ਹਰਨੇਕ ਸਿੰਘ ਖਰੜ :** ਕੀ ਯੁਵਕ ਸੇਵਾਵਾਂ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਐਸ.ਏ.ਐਸ. ਨਗਰ (ਮੁਹਾਲੀ) ਵਿਖੇ ਇਕ ਬਹੁ ਮੰਤਵੀ ਸਟੇਡੀਅਮ ਦੀ ਉਸਾਰੀ ਦਾ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ਅਤੇ ਉਸ ਦੀ ਉਸਾਰੀ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਮਹਿੰਦਰ ਸਿੰਘ ਕੇ.ਪੀ. :** ਹਾਂ ਜੀ। ਇਸ ਕੰਪਲੈਕਸ ਵਿਚ ਇਨਡੋਰ ਸਟੇਡੀਅਮ, ਡੇਰਾਕੀ ਪੂਲ, ਫੁਟਬਾਲ ਫੀਲਡ ਸਮੇਤ ਅਥਲੈਟਿਕ ਟਰੈਕ, ਆਫਿਸ ਬਲਾਕ, ਗੈਸਟ ਹਾਊਸ, ਆਊਟਡੋਰ ਖੇਡਾਂ ਲਈ ਸਹੂਲਤਾਂ ਅਤੇ ਰਿਹਾਇਸ਼ੀ ਮਕਾਨ ਸ਼ਾਮਲ ਹਨ। ਇਹ ਪਰੋਜੈਕਟ ਆਉਣ ਵਾਲੇ ਤਿੰਨ ਸਾਲਾਂ ਵਿਚ ਮੁਕੰਮਲ ਹੋਣ ਦੀ ਆਸ ਹੈ।

### ਨੋਟੀਫਾਈਡ ਏਰੀਆ ਕਮੇਟੀ ਮੁਹਾਲੀ ਅਧੀਨ ਆਉਂਦੇ ਪਿੰਡਾਂ ਵਿਚ ਸੀਵਰੇਜ ਵਿਛਾਉਣਾ

*1623 **ਸਰਦਾਰ ਹਰਨੇਕ ਸਿੰਘ ਖਰੜ :** ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਐਸ.ਏ.ਐਸ. ਨਗਰ (ਮੁਹਾਲੀ) ਦੀ ਨੋਟੀਫਾਈਡ ਏਰੀਆ ਕਮੇਟੀ ਅਧੀਨ ਆਉਂਦੇ ਪਿੰਡਾਂ ਦੇ ਨਾਂ ਕੀ ਕੀ ਹਨ ;

(ਅ) ਕੀ ਸਰਕਾਰ ਦਾ ਉਪਰੋਕਤ ਭਾਗ (ੳ) ਵਿਚ ਵਰਣਿਤ ਪਿੰਡਾਂ ਵਿਚ ਸੀਵਰੇਜ਼ ਵਿਛਾਉਣ ਦਾ ਕੋਈ ਪ੍ਰਸਤਾਵ ਹੈ ; ਜੇਕਰ ਅਜਿਹਾ ਹੋਵੇ ਤਾਂ ਸੀਵਰੇਜ਼ ਕਦੋਂ ਤੱਕ ਵਿਛਾਏ ਜਾਣ ਦੀ ਸੰਭਾਵਨਾ ਹੈ ?

ਡਾਕਟਰ ਕੇਵਲ ਕ੍ਰਿਸ਼ਨ (ਵਿੱਤ ਮੰਤਰੀ): (ਏ) (1) ਮਦਨਪੁਰ

(2) ਸ਼ਾਹੀ ਮਾਜਰਾ

(3) ਮੁਹਾਲੀ ਪਿੰਡ

(ਬੀ) ਨਹੀਂ ਜੀ।

---

ਬਿਜਲੀ ਦੇ ਕੁਨੈਕਸ਼ਨਾਂ ਲਈ ਜ਼ਮਾਨਤ ਦੀ ਰਕਮ ਵਿਚ ਵਾਧਾ

*1566. ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਿਜਲੀ ਦੇ ਘਰੇਲੂ ਕੁਨੈਕਸ਼ਨਾਂ ਲਈ ਜ਼ਮਾਨਤ ਦੀ ਰਕਮ ਵਿਚ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਵਾਧਾ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਦੀ ਇਕ ਪੁਆਇੰਟ ਕੁਨੈਕਸ਼ਨ ਮੁਫਤ ਸੁਵਿਧਾ ਸਕੀਮ ਅਧੀਨ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਦੇ ਕੇਸ ਵਿਚ ਅਜਿਹੀਆਂ ਜ਼ਮਾਨਤਾਂ ਦੀ ਵਧਾਈ ਗਈ ਰਕਮ ਅਦਾ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ?

ਸਰਦਾਰ ਬੇਅੰਤ ਸਿੰਘ: ਹਾਂ ਜੀ।

ਅਨੁਸੂਚਿਤ ਜਾਤੀਆਂ ਦੇ ਬਿਜਲੀ ਰਹਿਤ ਘਰਾਂ ਵਿਚ ਇਕ ਪੁਆਇੰਟ ਬਿਜਲੀ" ਦੀ ਸਕੀਮ ਅਧੀਨ ਜ਼ਮਾਨਤ ਦੀ ਰਕਮ ਵਿਚ ਵਾਧਾ, ਜਿਵੇਂ ਕਿ ਪੰਜਾਬ ਰਾਜ ਬਿਜਲੀ ਬੋਰਡ ਵਲੋਂ ਕੀਤਾ ਗਿਆ ਹੈ, ਕਰਨ ਸਬੰਧੀ ਮਾਮਲਾ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ।

---

ਜ਼ਿਲ੍ਹਾ ਗੁਰਦਾਸਪੁਰ ਵਿਚ ਹਰਦੋ ਛਾਨੀ ਵਿਖੇ 66 ਕੇ.ਵੀ. ਪਾਵਰ ਸਬ ਸਟੇਸ਼ਨ ਚਾਲੂ ਕਰਨਾ

*1698. ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਹਰਦੋ ਛਾਨੀ ਵਿਖੇ 66 ਕੇ.ਵੀ. ਪਾਵਰ ਸਬ-ਸਟੇਸ਼ਨ ਨੂੰ ਮੁਕੰਮਲ ਕਰਨ ਲਈ ਕੀ ਕਾਰਵਾਈ ਕੀਤੀ ਗਈ/ਕਰਨ ਦੀ ਤਜਵੀਜ਼ ਹੈ ਅਤੇ ਇਸ ਦੇ ਕਦੋਂ ਤਕ ਚਾਲੂ ਹੋ ਜਾਣ ਦੀ ਸੰਭਾਵਨਾ ਹੈ?

ਸਰਦਾਰ ਬੇਅੰਤ ਸਿੰਘ: ਫੰਡਾਂ ਦੀ ਮਜ਼ਬੂਰੀ ਕਰਕੇ ਪਿੰਡ ਹਰਦੋ ਛਾਨੀ ਵਿਖੇ 66 ਕੇ.ਵੀ. ਗਰਿਡ ਸਬ ਸਟੇਸ਼ਨ ਦੀ ਸਥਾਪਨਾ ਦੇ ਕਾਰਜ ਨੂੰ ਹੱਥ ਵਿੱਚ ਨਹੀਂ ਲਿਆ ਜਾ ਸਕਿਆ। ਸਾਲ 1994-95 ਦੌਰਾਨ ਇਸ ਗਰਿਡ ਸਬ-ਸਟੇਸ਼ਨ ਨੂੰ ਸਥਾਪਤ ਕਰਨ ਲਈ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ।

---

## STARRED QUESTION NO. 1632*

(Extension has been asked for in respact of Starred Question No. 1632).

---

*For Starred Question No. 1632 and reply threeto, please see P.V.S. Debats dated 29th March, 1994.

ਜ਼ਿਲ੍ਹਾ ਗੁਰਦਾਸਪੁਰ ਵਿਚ ਪ੍ਰਾਇਮਰੀ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

*1654. (1) ਸ੍ਰੀ ਰਘੂਨਾਥ ਸਹਾਏ ਪੁਰੀ
(2) ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ
(3) ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ
(4) ਸ੍ਰੀ ਕ੍ਰਿਸ਼ਨ ਚੰਦ
: ਕੀ ਸਿੱਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਇਸ ਸਮੇਂ ਜੇ.ਬੀ.ਟੀ. ਅਧਿਆਪਕਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਜ਼ਿਲ੍ਹਾ ਗੁਰਦਾਸਪੁਰ ਵਿੱਚ ਜੇ.ਬੀ.ਟੀ. ਟੀਚਰਾਂ ਦੀਆਂ 84 ਪੋਸਟਾਂ ਖਾਲੀ ਹਨ ਇਨ੍ਹਾਂ ਵਿਚੋਂ 64 ਤੇ ਪਹਿਲਾਂ ਹੀ ਈ. ਟੀ. ਟੀ. ਸਿੱਖਿਅਤ ਉਮੀਦਵਾਰਾਂ ਨੂੰ ਕੱਚੇ ਤੌਰ ਤੇ 89 ਦਿਨਾਂ ਲਈ ਨਿਯੁਕਤ ਕੀਤਾ ਜਾ ਚੁੱਕਿਆ ਹੈ। ਵਿਭਾਗੀ ਚੋਣ ਕਮੇਟੀ ਦੁਆਰਾ ਚੁਣੇ ਗਏ ਹੋਰ ਉਮੀਦਵਾਰ ਲਗਾਏ ਜਾ ਰਹੇ ਹਨ।

## STARRED QUESTIONS NO. 1701 AND 1727*

(Extension has been asked for in respect of Starred Quesstions No. 1701 and 1727.)

ਤਹਿਸੀਲ ਗੜ੍ਹਸ਼ੰਕਰ ਵਿਚ ਪਿੰਡਾਂ ਨੂੰ ਲਿੰਕ ਸੜਕਾਂ ਮੁਹੱਈਆ ਕਰਨਾ

*1671. **ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਤਹਿਸੀਲ ਗੜ੍ਹਸ਼ੰਕਰ ਦੇ ਉਨ੍ਹਾਂ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਅਜੇ ਤੱਕ ਲਿੰਕ ਸੜਕਾਂ ਨਾਲ ਨਹੀਂ ਜੋੜਿਆ ਗਿਆ ਹੈ ;

(ਅ) ਕੀ ਉਕਤ ਪਿੰਡਾਂ ਨੂੰ ਸੜਕਾਂ ਨਾਲ ਜੋੜਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜੇਕਰ ਅਜਿਹਾ ਹੋਵੇ ਤਾਂ ਕਦੋਂ ?

**ਸਰਦਾਰ ਬੇਅੰਤ ਸਿੰਘ**: (ੳ) ਕੋਈ ਨਹੀਂ। ਸਵਾਏ 7 ਬੇਚਰਾਗ ਪਿੰਡਾਂ ਦੇ ਜਿਨ੍ਹਾਂ ਵਿੱਚ ਕੋਈ ਆਬਾਦੀ ਨਹੀਂ।

(ਅ) ਪਾਰਟ (ੳ) ਨੂੰ ਮੁੱਖ ਰੱਖਦੇ ਹੋਏ ਸਵਾਲ ਪੈਦਾ ਨਹੀਂ ਹੁੰਦਾ ।

ਆਰਜ਼ੀ ਕੁਨੈਕਸ਼ਨਾਂ ਨੂੰ ਸਥਾਈ ਕੁਨੈਕਸ਼ਨਾਂ ਵਿਚ ਬਦਲਣਾ

*1732. **ਸ੍ਰੀ ਹੰਸ ਰਾਜ ਜੋਸਨ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਝੋਨੇ ਦੀ ਫਸਲ ਲਗਾਉਣ ਦਾ ਕੰਮ ਸ਼ੁਰੂ ਹੋਣ ਸਮੇਂ ਰਾਜ ਵਿੱਚ ਕੁੱਲ ਕਿੰਨੇ ਆਰਜ਼ੀ ਕੁਨੈਕਸ਼ਨ ਦਿੱਤੇ ਗਏ;

(ਅ) ਕੀ ਸਰਕਾਰ ਉਪਰੋਕਤ ਸਾਰੇ ਆਰਜ਼ੀ ਕੁਨੈਕਸ਼ਨਾਂ ਨੂੰ ਸਥਾਈ ਕੁਨੈਕਸ਼ਨਾਂ ਵਿਚ ਬਦਲਣ ਦਾ ਵਿਚਾਰ ਰਖਦੀ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ?

* For Starred Questions No. 1701 and 1727 and replies thereto, pease see P.V.S. Debates dated 29th March, 1994.

ਸਰਦਾਰ ਬੇਅੰਤ ਸਿੰਘ : (ੲ) 42000.

(ਅ) ਅਸਥਾਈ ਕੁਨੈਕਸ਼ਨਾਂ ਨੂੰ ਸਥਾਈ ਕਰਨ ਦੀ ਕੋਈ ਤਜਵੀਜ਼ ਨਹੀਂ ਹੈ। ਅਸਥਾਈ ਕੁਨੈਕਸ਼ਨਾਂ ਨੂੰ ਸਥਾਈ ਕਰਨ ਨਾਲ ਪੱਕੇ ਟਿਊਬਵੈੱਲ ਕੁਨੈਕਸ਼ਨਾਂ ਦੇ ਬਿਨਕਾਰਾਂ ਦੀ ਸੀਨੀਆਰਤਾ ਅਤੇ ਅਗੇਤਤਾ ਵਿਚ ਭੰਗ ਪਵੇਗਾ। ਹੋਰ ਤਾਂ ਹੋਰ ਅਸਥਾਈ ਕੁਨੈਕਸ਼ਨਾਂ ਨੂੰ ਸਥਾਈ ਕੁਨੈਕਸ਼ਨਾਂ ਵਿਚ ਬਦਲਣ ਲਈ ਸਥਾਈ ਸੰਸਥਾਪਨਾਵਾਂ ਜ਼ਰੂਰੀ ਹਨ ਜਿਹੜੀਆਂ ਕਿ ਆਰਥਿਕ ਕਿਲਤ ਹੋਣ ਕਾਰਨ ਸਥਾਪਤ ਨਹੀਂ ਕੀਤੀਆਂ ਜਾ ਸਕਦੀਆਂ।

---

ਜ਼ਿਲ੍ਹਾ ਫਿਰੋਜ਼ਪੁਰ ਵਿਚ ਨਹਿਰਾਂ ਨੂੰ ਪੱਕਾ ਕਰਨਾ

*1734. **ਸ੍ਰੀ ਹੰਸ ਰਾਜ ਜੋਸਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਚਾਲੂ ਸਾਲ ਦੌਰਾਨ ਜ਼ਿਲ੍ਹਾ ਫ਼ਿਰੋਜ਼ਪੁਰ ਦੀ ਪੂਰਬੀ ਡਿਵੀਜ਼ਨ ਵਿਚ ਕਿੰਨੀਆਂ ਨਹਿਰਾਂ ਨੂੰ ਪੱਕਿਆ ਕੀਤੇ ਜਾਣ ਦੀ ਤਜਵੀਜ਼ ਹੈ ਅਤੇ ਉਕਤ ਕੰਮ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਬੇਅੰਤ ਸਿੰਘ** : ਜ਼ਿਲ੍ਹਾ ਫਿਰੋਜ਼ਪੁਰ ਦੇ ਪੂਰਬੀ ਡਵੀਜ਼ਨ ਵਿੱਚ ਪੈਂਦੀਆਂ 15 ਨੰਬਰ ਨਹਿਰ ਦੀ ਲੰਬਾਈ 150 ਕਿਲੋਮੀਟਰ ਹੈ, ਦੀ ਲਾਈਨਿੰਗ ਕਰਨ ਦਾ ਕੰਮ ਇਸ ਮਾਲੀ ਸਾਲ ਵਿੱਚ ਹੱਥ ਵਿੱਚ ਲਿਆ ਗਿਆ ਹੈ। ਇਹ ਕੰਮ ਅਪਰੈਲ, 1994 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ।

---

## UNSTARRED QUESTIONS AND ANSWERS

**Untarred Questions No. 216 and 217.***

(Extension has been asked for in respect of Unstarred Questions No. 216 and 217).

---

ਪੋਸਟ ਮਾਰਟਮ ਕੀਤੇ ਜਾਣ ਵਾਲੀਆਂ ਥਾਵਾਂ

218. **ਸ੍ਰੀਮਤੀ ਵਿਮਲਾ ਡਾਂਗ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅਜਿਹੇ ਹਸਪਤਾਲਾਂ/ਮੁਢਲੇ ਸਿਹਤ ਕੇਂਦਰਾਂ ਦੇ ਜ਼ਿਲ੍ਹਾਵਾਰ ਨਾਂ ਕੀ ਕੀ ਹਨ ਜਿਥੇ ਪੋਸਟ ਮਾਰਟਮ ਕੀਤੇ ਜਾਂਦੇ ਹਨ ਅਤੇ ਉਕਤ ਹਸਪਤਾਲਾਂ/ਮੁਢਲੇ ਸਿਹਤ ਕੇਂਦਰਾਂ ਵਿਚ ਸਾਲਾਂ 1991, 1992 ਅਤੇ 1993 ਦੌਰਾਨ ਕ੍ਰਮਵਾਰ ਕਿੰਨੇ ਕਿੰਨੇ ਪੋਸਟ ਮਾਰਟਮ ਕੀਤੇ ਗਏ ?

**ਸਰਦਾਰ ਹਰਚਰਨ ਸਿੰਘ ਬਰਾੜ** : ਪੰਜਾਬ ਰਾਜ ਵਿਚ ਪੋਸਟ ਮਾਰਟਮ ਸੈਂਟਰਾਂ ਦੀ ਕੁਲ ਗਿਣਤੀ 55 ਹੈ।

1991, 1992 ਅਤੇ 1993 ਦੌਰਾਨ ਸਾਲ ਵਾਰ ਕੀਤੇ ਗਏ ਪੋਸਟ ਮਾਰਟਮਾਂ ਦੀ ਕੁਲ ਗਿਣਤੀ ਹੇਠ ਲਿਖੇ ਅਨੁਸਾਰ ਹੈ:--

| | | |
|---|---|---|
| 1991 | .. | 7366 |
| 1992 | .. | 7039 |
| 1993 | .. | 5782 |

---

*For Unstarred Questions No. 216 and 217 and replies, thereto, please see Appendix to this Debate.

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਸੂਚੀ

| ਜ਼ਿਲ੍ਹੇ ਦਾ ਨਾਂ | ਸੈਂਟਰ ਦਾ ਨਾਂ ਜਿਥੇ ਪੋਸਟ ਮਾਰਟਮ ਕੀਤੇ ਜਾਂਦੇ ਹਨ | ਸਾਲਾਂ ਵਿਚ ਕੀਤੇ ਪੋਸਟ ਮਾਰਟਮ ਦਾ ਵੇਰਵਾ | | |
|---|---|---|---|---|
| | | 1991 | 1992 | 1993 |
| ਅੰਮ੍ਰਿਤਸਰ : | | | | |
| | 1. ਸਿਵਲ ਹਸਪਤਾਲ, ਤਰਨਤਾਰਨ | 535 | 419 | 183 |
| | 2. ਸਿਵਲ ਹਸਪਤਾਲ, ਪੱਟੀ | 366 | 318 | 126 |
| | 3. ਰੂਰਲ ਹਸਪਤਾਲ, ਬਾਬਾ ਬਕਾਲਾ | .. | .. | .. |
| | 4. ਸਿਵਲ ਹਸਪਤਾਲ, ਅਜਨਾਲਾ | 7 | .. | .. |
| | ਕੁੱਲ ਜੋੜ | 908 | 737 | 309 |
| ਬਠਿੰਡਾ : | | | | |
| | 1. ਸਿਵਲ ਹਸਪਤਾਲ, ਬਠਿੰਡਾ | 254 | 288 | 142 |
| | 2. ਸਿਵਲ ਹਸਪਤਾਲ, ਰਾਮਪੂਰਾ ਫੂਲ | 70 | 63 | 46 |
| | 3. ਸਿਵਲ ਹਸਪਤਾਲ, ਮੌੜ | 37 | 22 | 31 |
| | 4. ਸਿਵਲ ਹਸਪਤਾਲ ਰਾਮਾਂ | .. | .. | .. |
| | 5. ਪੀ.ਐਚ.ਸੀ. ਤਲਵੰਡੀ ਸਾਬੋ ਸਮੇਤ (ਬੱਲਿਆਂ ਵਾਲੀ, ਭਗਤਾਂ ਨਥਾਨਾਂ ਆਦਿ) | .. | .. | .. |
| | ਕੁੱਲ ਜੋੜ | 361 | 373 | 219 |
| ਫਰੀਦਕੋਟ : | | | | |
| | 1. ਸਿਵਲ ਹਸਪਤਾਲ, ਮੋਗਾ | 213 | 170 | 154 |
| | 2. ਸਿਵਲ ਹਸਪਤਾਲ, ਗਿੱਦੜਬਾਹਾ | 28 | 22 | 24 |
| | 3. ਸਿਵਲ ਹਸਪਤਾਲ, ਮਲੋਟ | 62 | 68 | 67 |
| | 4. ਸਿਵਲ ਹਸਪਤਾਲ, ਮੁਕਤਸਰ | 48 | 73 | 86 |
| | ਕੁੱਲ ਜੋੜ | 351 | 333 | 331 |

| ਜਿਲੇ ਦਾ ਨਾਂ | | ਸੈਂਟਰ ਦਾ ਨਾਂ ਜਿਥੇ ਪੋਸਟਮਾਰਟਮ ਕੀਤੇ ਜਾਂਦੇ ਹਨ | ਸਾਲਾਂ ਵਿਚ ਕੀਤੇ ਪੋਸਟਮਾਰਟਮ ਦਾ ਵੇਰਵਾ | | |
|---|---|---|---|---|---|
| | | | 1991 | 1992 | 1993 |
| ਫਿਰੋਜ਼ਪੁਰ : | | | | | |
| | 1. | ਸਿਵਲ ਹਸਪਤਾਲ, ਫਿਰੋਜ਼ਪੁਰ | 226 | 192 | 103 |
| | 2. | ਸਿਵਲ ਹਸਪਤਾਲ, ਅਬੋਹਰ | 91 | 79 | 103 |
| | 3. | ਸਿਵਲ ਹਸਪਤਾਲ, ਫਾਜਿਲਕਾ | 66 | 81 | 89 |
| | 4. | ਸਿਵਲ ਹਸਪਤਾਲ, ਜ਼ੀਰਾ | 143 | 122 | 93 |
| | | ਕੁੱਲ ਜੋੜ | 526 | 474 | 388 |
| ਫਤਿਹਗੜ੍ਹ ਸਾਹਿਬ : | | | | | |
| | 1. | ਸਿਵਲ ਹਸਪਤਾਲ, ਬੱਸੀ ਪਠਾਨਾਂ | 37 | 29 | 34 |
| | 2. | ਸਿਵਲ ਹਸਪਤਾਲ, ਅਮਲੋਹ | 15 | 19 | 12 |
| | 3. | ਸਿਵਲ ਹਸਪਤਾਲ, ਮੰਡੀ ਗੋਬਿੰਦਗੜ੍ਹ | 65 | 49 | 38 |
| | 4. | ਸਿਵਲ ਹਸਪਤਾਲ, ਫਤਿਹਗੜ੍ਹ ਸਾਹਿਬ | 127 | 74 | 69 |
| | | ਕੁੱਲ ਜੋੜ | 244 | 171 | 153 |
| ਗੁਰਦਾਸਪੁਰ : | | | | | |
| | 1. | ਸਿਵਲ ਹਸਪਤਾਲ, ਗੁਰਦਾਸਪੁਰ | 231 | 153 | 138 |
| | 2. | ਸਿਵਲ ਹਸਪਤਾਲ, ਬਟਾਲਾ | 364 | 303 | 211 |
| | 3. | ਸਿਵਲ ਹਸਪਤਾਲ, ਪਠਾਨਕੋਟ | 125 | 179 | 219 |
| | | ਕੁੱਲ ਜੋੜ | 720 | 635 | 568 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਜ਼ਿਲ੍ਹੇ ਦਾ ਨਾਂ | ਸੈਂਟਰ ਦਾ ਨਾਂ ਜਿਥੇ ਪੋਸਟ ਮਾਰਟਮ ਕੀਤੇ ਜਾਂਦੇ ਹਨ | ਸਾਲਾਂ ਵਿਚ ਕੀਤੇ ਗਏ ਪੋਸਟ ਮਾਰਟਮ ਦਾ ਵੇਰਵਾ | | |
|---|---|---|---|---|
| | | 1991 | 1992 | 1993 |
| ਹੁਸ਼ਿਆਰਪੁਰ : | | | | |
| | 1. ਸਿਵਲ ਹਸਪਤਾਲ, ਹੁਸ਼ਿਆਰਪੁਰ | 184 | 153 | 165 |
| | 2. ਸਿਵਲ ਹਸਪਤਾਲ, ਦਸੂਹਾ | 152 | 147 | 174 |
| | 3. ਸਿਵਲ ਹਸਪਤਾਲ, ਗੜ੍ਹਸ਼ੰਕਰ | 53 | 41 | 51 |
| | 4. ਸਿਵਲ ਹਸਪਤਾਲ, ਤਲਵਾੜਾ | 12 | 13 | 15 |
| | 5. ਸਿਵਲ ਹਸਪਤਾਲ, ਮੁਕੇਰੀਆਂ | .. | .. | .. |
| | ਕੁੱਲ ਜੋੜ | 401 | 354 | 405 |
| ਜਲੰਧਰ : | | | | |
| | 1. ਸਿਵਲ ਹਸਪਤਾਲ, ਜਲੰਧਰ | 444 | 500 | 528 |
| | 2. ਸਿਵਲ ਹਸਪਤਾਲ, ਨਕੋਦਰ | 55 | 56 | 60 |
| | 3. ਸਿਵਲ ਹਸਪਤਾਲ, ਨਵਾਂ ਸ਼ਹਿਰ | 100 | 73 | 86 |
| | 4. ਸਿਵਲ ਹਸਪਤਾਲ, ਫਿਲੌਰ | 124 | 129 | 115 |
| | ਕੁੱਲ ਜੋੜ | 723 | 758 | 789 |
| ਕਪੂਰਥਲਾ : | | | | |
| | 1. ਸਿਵਲ ਹਸਪਤਾਲ, ਕਪੂਰਥਲਾ | 144 | 126 | 117 |
| | 2. ਸਿਵਲ ਹਸਪਾਤਲ, ਫਗਵਾੜਾ | 46 | 97 | 81 |
| | 3. ਸਿਵਲ ਹਸਪਤਾਲ, ਸੁਲਤਾਨਪੁਰ | 20 | 12 | 26 |
| | ਕੁੱਲ ਜੋੜ | 210 | 235 | 224 |

| ਜਿਲ੍ਹੇ ਦਾ ਨਾਂ | ਸੈਂਟਰ ਦਾ ਨਾਂ ਜਿਥੇ ਪੋਸਟ ਮਾਰਟਮ ਕੀਤੇ ਜਾਂਦੇ ਹਨ | ਸਾਲਾਂ ਵਿਚ ਕੀਤੇ ਪੋਸਟ ਮਾਰਟਮ ਦਾ ਵੇਰਵਾ | | |
|---|---|---|---|---|
| | | 1991 | 1992 | 1993 |
| ਲੁਧਿਆਣਾ : | | | | |
| | 1. ਸਿਵਲ ਹਸਪਤਾਲ, ਲੁਧਿਆਣਾ | 1173 | 1078 | 1086 |
| | 2. ਸਿਵਲ ਹਸਪਤਾਲ, ਜਗਰਾਓਂ | 289 | 238 | 204 |
| | 3. ਸਿਵਲ ਹਸਪਤਾਲ, ਸਮਰਾਲਾ | 55 | 52 | 33 |
| | 4. ਸਿਵਲ ਹਸਪਤਾਲ, ਖੰਨਾ | 56 | 87 | 62 |
| | ਕੁੱਲ ਜੋੜ | 1573 | 1455 | 1385 |
| ਮਾਨਸਾ : | | | | |
| | 1. ਸਿਵਲ ਹਸਪਤਾਲ, ਮਾਨਸਾ | 178 | 132 | 91 |
| | 2. ਕਮਿਊਨਿਟੀ ਹੈਲਥ ਸੈਂਟਰ, ਬੁਢਲਾਡਾ | 71 | 43 | 35 |
| | ਕੁੱਲ ਜੋੜ | 249 | 175 | 126 |
| ਪਟਿਆਲਾ : | | | | |
| | 1. ਸਿਵਲ ਹਸਪਤਾਲ, ਰਾਜਪੁਰਾ | 117 | 171 | 105 |
| | 2. ਸਿਵਲ ਹਸਪਤਾਲ, ਨਾਭਾ | 54 | 39 | — |
| | 3. ਸਿਵਲ ਹਸਪਤਾਲ, ਸਮਾਣਾ | 111 | 98 | .. |
| | 4. ਮੈਡੀਕਲ ਕਾਲਜ, ਪਟਿਆਲਾ | (ਸੂਚਨਾ ਪ੍ਰਾਪਤ ਨਹੀਂ ਹੋਈ) | | |
| | ਕੁੱਲ ਜੋੜ | 282 | 308 | 105 |
| ਰੂਪਨਗਰ : | | | | |
| | 1. ਸਿਵਲ ਹਸਪਤਾਲ, ਰੋਪੜ | 134 | 103 | 131 |
| | 2. ਸਿਵਲ ਹਸਪਤਾਲ, ਖਰੜ | 17 | 99 | 43 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਜ਼ਿਲ੍ਹੇ ਦਾ ਨਾਂ | ਸੈਂਟਰ ਦਾ ਨਾਂ ਜਿਥੇ ਪੋਸਟ ਮਾਰਟਮ ਕੀਤੇ ਜਾਂਦੇ ਹਨ | ਸਾਲਾਂ ਵਿਚ ਕੀਤੇ ਪੋਸਟ ਮਾਰਟਮ ਦਾ ਵੇਰਵਾ | | |
|---|---|---|---|---|
| | | 1991 | 1992 | 1993 |
| | 3. ਸਿਵਲ ਹਸਪਤਾਲ, ਮੋਹਾਲੀ | 93 | 42 | 34 |
| | 4. ਸਿਵਲ ਹਸਪਾਤਾਲ, ਅਨੰਦਪੁਰ ਸਾਹਿਬ | 50 | 41 | 52 |
| | 5. ਕੇਨਾਲ ਹਸਪਤਾਲ, ਨੰਗਲ | 49 | 60 | 64 |
| | ਕੁੱਲ ਜੋੜ | 343 | 345 | 324 |
| ਸੰਗਰੂਰ : | | | | |
| | 1. ਸਿਵਲ ਹਸਪਤਾਲ, ਸੰਗਰੂਰ | 264 | 225 | 189 |
| | 2. ਸਿਵਲ ਹਸਪਤਾਲ, ਬਰਨਾਲਾ | .. | 301 | 146 |
| | 3. ਸਿਵਲ ਹਸਪਤਾਲ, ਧੂਰੀ | 97 | 62 | 51 |
| | 4. ਸਿਵਲ ਹਸਪਤਾਲ, ਮਲੇਰਕੋਟਲਾ | 114 | 98 | 70 |
| | ਕੁੱਲ ਜੋੜ | 475 | 686 | 456 |

ਰਾਜ ਵਿਚ ਕੁਲ ਪੋਸਟ ਮਾਰਟਮ ਸੈਂਟਰਾਂ ਦੀ ਗਿਣਤੀ = 55

ਰਾਜ ਵਿਚ ਸਾਲ-ਵਾਈਜ਼ ਕੁਲ ਪੋਸਟ ਮਾਰਟਮਾਂ ਦੀ ਗਿਣਤੀ

| 1991 | 1992 | 1993 |
|---|---|---|
| 7366 | 7039 | 5782 |

## UNSTARRED QUESTION NO. *219

(Extension has been asked for in respect of Unstarred Question No. 219)

---

### ਜ਼ਿਲ੍ਹਾ ਮਾਨਸਾ ਵਿਚ ਹੜ੍ਹ

224. **ਕਾਮਰੇਡ ਹਰਦੇਵ ਸਿੰਘ ਅਰਸ਼ੀ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜੁਲਾਈ, 1993 ਵਿਚ ਚੰਦਪੁਰ ਬੰਨ੍ਹ ਵਿਚ ਦਰਾੜ ਪੈ ਜਾਣ ਕਾਰਣ ਜ਼ਿਲ੍ਹਾ ਮਾਨਸਾ ਵਿਚ ਹੜ੍ਹ ਆ ਗਏ ਸਨ, ਜੇਕਰ ਅਜਿਹਾ ਹੋਵੇ ਤਾਂ ਉਕਤ ਬੰਨ੍ਹ ਵਿੱਚ ਕਿੰਨੀਆਂ ਦਰਾੜਾਂ ਪਈਆਂ ਅਤੇ ਉਕਤ ਦਰਾੜਾਂ ਨੂੰ ਬੰਦ ਕਰਨ ਲਈ ਜਲ-ਨਿਕਾਸ ਵਿਭਾਗ ਕੁੱਲ ਕਿੰਨਾ ਖਰਚ ਕੀਤਾ ਗਿਆ?

**ਸਰਦਾਰ ਬੇਅੰਤ ਸਿੰਘ**: ਹਾਂ ਜੀ। ਚਾਂਦਪੁਰ ਬੰਧ ਵਿਚ ਪਏ ਪਾੜਾਂ ਦੀ ਗਿਣਤੀ 9 ਸੀ। ਚਾਂਦਪੁਰ ਬੰਧ ਹਰਿਆਣਾ ਰਾਜ ਦੇ ਖੇਤਰ ਵਿਚ ਪੈਂਦਾ ਹੈ ਇਸ ਲਈ ਪੰਜਾਬ ਡਰੇਨੇਜ਼ ਵਿਭਾਗ ਵਲੋਂ ਇਨ੍ਹਾਂ ਪਾੜਾਂ ਨੂੰ ਬੰਦ ਕਰਨ ਲਈ ਕੋਈ ਖਰਚਾ ਨਹੀਂ ਕੀਤਾ ਗਿਆ।

-------

### ਤਹਿਸਲੀ ਬੁਢਲਾਡਾ ਵਿਚ ਨਵੀਂ ਡਰੇਨ ਖੋਦਣਾ

225 **ਕਾਮਰੇਡ ਹਰਦੇਵ ਸਿੰਘ ਅਰਸ਼ੀ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਪਿੰਡ ਬੀਰੋਵਾਲ ਡੋਗਰਾਂ, ਤਹਿਸੀਲ ਬੁਢਲਾਡਾ, ਜ਼ਿਲ੍ਹਾਂ ਮਾਨਸਾ ਵਿਚ ਜੁਲਾਈ, 1993 ਦੇ ਹੜ੍ਹਾਂ ਦੇ ਕਾਰਣ ਇਕੱਠੇ ਹੋਏ ਪਾਣੀ ਨੂੰ ਕਢਣ ਲਈ ਕੋਈ ਨਵੀਂ ਛੋਟੀ ਡਰੇਨ ਖੋਦੀ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਡਰੇਨ ਦੀ ਖੁਦਾਈ ਤੇ ਜਲ-ਨਿਕਾਸ ਵਿਭਾਗ ਦੁਆਰਾ ਕੁੱਲ ਕਿੰਨਾ ਖਰਚ ਕੀਤਾ ਗਿਆ?

**ਸਰਦਾਰ ਬੇਅੰਤ ਸਿੰਘ**: (ੳ) ਹਾਂ ਜੀ।

(ਅ) ਇਸ ਮਿੰਨੀ ਡਰੇਨ ਦੀ ਖੁਦਾਈ ਪਿੰਡ ਵਾਸੀਆਂ ਵੱਲੋਂ ਕੀਤੀ ਗਈ ਸੀ, ਪਰ ਇਸ ਡਰੇਨ ਨੂੰ ਵਿਭਾਗੀ ਮਸ਼ੀਨਰੀ ਨਾਲ ਡੂੰਘਾ ਅਤੇ ਚੌੜਾ ਕੀਤਾ ਗਿਆ ਸੀ ਜਿਸ ਤੇ ਇਕ ਲੱਖ ਰੁਪਏ ਖਰਚਾ ਆਇਆ ਹੈ।

------

### ਸਰਹਿੰਦ ਚੋਅ ਵਿਚ ਪਈ ਦਰਾੜ ਨੂੰ ਬੰਦ ਕਰਨਾ

226. **ਕਾਮਰੇਡ ਹਰਦੇਵ ਸਿੰਘ ਅਰਸ਼ੀ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜੁਲਾਈ, 1993 ਦੇ ਹੜ੍ਹਾਂ ਦੌਰਾਨ ਜ਼ਿਲ੍ਹਾ ਮਾਨਸਾ ਵਿਚ ਸਰਹਿੰਦ ਚੋਅ ਵਿਚ ਕਿੰਨੀਆਂ ਦਰਾੜਾਂ ਪਾਈਆਂ ਅਤੇ ਇਹ ਦਰਾੜਾਂ ਕਿਹੜੀ ਕਿਹੜੀ ਥਾਂ ਤੇ ਆਈਆਂ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਦਰਾੜ ਨੂੰ ਬੰਦ ਕਰਨ ਲਈ ਜਲ-ਨਿਕਾਸ ਵਿਭਾਗ ਦੁਆਰਾ ਕੁੱਲ ਕਿੰਨਾ ਖਰਚਾ ਕੀਤਾ ਗਿਆ?

---

*For Unstarred Question No. 219 and reply thereto, please see Appendix to this Debate.

**ਸਰਦਾਰ ਬੇਅੰਤ ਸਿੰਘ :** (ੳ) ਜੁਲਾਈ 1993 ਦੌਰਾਨ ਜ਼ਿਲ੍ਹਾ ਮਾਨਸਾ ਵਿੱਚ ਸਰਹਿੰਦ ਚੋਅ ਤੇ 6 ਪਾੜ ਨਿਮਨਲਿਖਤ ਥਾਵਾਂ ਤੇ ਪਏ:--

| | | | |
|---|---|---|---|
| 1. | ਅੱਕਾਂਵਾਲੀ | .. | 2 |
| 2. | ਬਰੇਹ | .. | 1 |
| 3. | ਪਿੱਪਲੀਆਂ | .. | 2 |
| 4. | ਫਰੀਦਕੇ | .. | 1 |

(ਅ) ਲੜੀ ਨੰ:1 ਤੋਂ 3 ਤੱਕ ਦੇ ਦਰਸਾਏ ਪਾੜ ਪਿੰਡ ਵਾਸੀਆਂ ਵਲੋਂ ਪੂਰੇ ਗਏ ਜਿਸ ਲਈ ਖਾਲੀ ਸੀਮਿੰਟ ਥੈਲੇ ਜਲ ਨਿਕਾਸ ਵਿਭਾਗ ਵਲੋਂ ਦਿੱਤੇ ਗਏ ਸਨ। ਲੜੀ ਨੰ 4 ਤੇ ਦਰਸਾਏ ਪਾੜ ਨੂੰ ਪੂਰਨ ਲਈ ਜਲ ਨਿਕਾਸ ਵਿਭਾਗ ਵੱਲੋਂ 2.27 ਲੱਖ ਰੁਪਏ ਖਰਚ ਕੀਤੇ ਗਏ।

------

**ਜ਼ਿਲ੍ਹਾ ਮਾਨਸਾ ਵਿਚ ਹੜ੍ਹ ਦੇ ਪਾਣੀ ਨੂੰ ਬਾਹਰ ਕੱਢਣਾ**

227. **ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਕੀ ਜੁਲਾਈ 1993 ਦੇ ਦੌਰਾਨ ਇਕੱਠੇ ਹੋਏ ਹੜ੍ਹ ਦੇ ਪਾਣੀ ਨੂੰ ਬਾਹਰ ਕੱਢਣ ਲਈ ਜ਼ਿਲ੍ਹਾ ਮਾਨਸਾ ਵਿਚ ਭਾਖੜਾ ਵਿਚ ਕੋਈ ਦਰਾੜ ਪਾਈ ਗਈ ਸੀ ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਪਾੜ ਪਾਉਣ ਅਤੇ ਉਸ ਨੂੰ ਭਰਨ ਲਈ ਜਲ ਨਿਕਾਸ ਵਿਭਾਗ ਦੁਆਰਾ ਕੁਲ ਕਿੰਨਾਂ ਖਰਚਾ ਕੀਤਾ ਗਿਆ?

**ਸਰਦਾਰ ਬੇਅੰਤ ਸਿੰਘ:** (ੳ) ਜੁਲਾਈ, 1993 ਵਿਚ ਨਹੀਂ ਸਗੋਂ ਮਿਤੀ 2 ਅਗਸਤ, 1993 ਨੂੰ ਭਾਖੜਾ ਮੇਨ ਬਰਾਂਚ ਦੀ ਬੁਰਜੀ 176173/ਸੱਜਾ, ਪਿੰਡ ਮੋਫਰ ਨੇੜੇ ਪਿੰਡ ਵਾਸੀਆਂ ਵਲੋਂ ਰਲੀਫ-ਕਟ ਕੀਤਾ ਗਿਆ ਸੀ ;

(ਅ) ਇਹ ਰਲੀਫ ਕੱਟ ਪਿੰਡ ਵਾਸੀਆਂ ਵਲੋਂ ਕੀਤਾ ਗਿਆ ਅਤੇ ਉਨ੍ਹਾਂ ਵਲੋਂ ਹੀ ਬੰਦ ਕੀਤਾ ਗਿਆ ਸੀ। ਜਲ ਨਿਕਾਸ ਵਿਭਾਗ ਵਲੋਂ ਕੋਈ ਖਰਚਾ ਨਹੀਂ ਕੀਤਾ ਗਿਆ।

---

**ਸਿਵਲ ਹਸਪਤਾਲ ਭਦੌੜ, ਜ਼ਿਲ੍ਹਾ ਸੰਗਰੂਰ ਵਿਚ ਕੰਮ ਕਰ ਰਹੇ ਕਰਮਚਾਰੀ**

248. **ਸਰਦਾਰ ਨਿਰਮਲ ਸਿੰਘ ਨਿੰਮਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਸਿਵਲ ਹਸਪਤਾਲ ਭਦੌੜ, ਤਹਿਸੀਲ ਬਰਨਾਲਾ, ਜ਼ਿਲ੍ਹਾਂ ਸੰਗਰੂਰ ਵਿਚ ਅਹੁਦਾ-ਵਾਰ ਕਿੰਨੀਆਂ-ਕਿੰਨੀਆਂ ਆਸਾਮੀਆਂ ਹਨ;

(ਅ) ਕੀ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਸਾਰੀਆਂ ਅਸਾਮੀਆਂ ਇਸ ਸਮੇਂ ਭਰੀਆਂ ਹੋਈਆਂ ਹਨ ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ;

(ੲ) ਕੀ ਉਕਤ ਹਸਪਤਾਲ ਵਿਚ ਕੰਮ ਕਰ ਰਹੇ ਸਾਰੇ ਕਰਮਚਾਰੀ ਹਸਪਤਾਲ ਦੇ ਇਹਾਤੇ ਅੰਦਰ ਹੀ ਰਹਿੰਦੇ ਹਨ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਹਰਚਰਨ ਸਿੰਘ ਬਰਾੜ :** (ੳ) ਕਮਿਊਨਿਟੀ ਹੈਲਥ ਸੈਂਟਰ, ਭਦੌੜ, ਤਹਿਸੀਲ ਬਰਨਾਲਾ, ਜ਼ਿਲ੍ਹਾ ਸੰਗਰੂਰ ਵਿਖੇ ਅਹੁਦਾਵਾਰ ਹੇਠ ਲਿਖੇ ਅਨੁਸਾਰ ਆਸਾਮੀਆਂ ਮਨਜ਼ੂਰ ਹਨ:—

| | | | |
|---|---|---|---|
| 1. | ਮੈਡੀਕਲ ਅਫਸਰ | .. | 4 |
| 2. | ਫਾਰਮਾਸਿਸਟ | .. | 1 |
| 3. | ਸਟਾਫ ਨਰਸਾਂ | .. | 3 |
| 4. | ਐਲ.ਐਚ.ਵੀ | .. | 1 |
| 5. | ਦਰਜਾ-4 | .. | 2 |

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਆਸਾਮੀਆਂ ਵਿਚੋਂ ਮੈਡੀਕਲ ਅਫਸਰ ਦੀਆਂ 2 ਅਤੇ ਸਟਾਫ ਨਰਸ ਦੀਆਂ 3 ਆਸਾਮੀਆਂ ਖਾਲੀ ਹਨ। ਇਹ ਸਟਾਫ ਦੀ ਘਾਟ ਕਰਕੇ ਹੈ।

(ੲ) ਹਾਂ ਜੀ।

---

**ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਦੇ ਸ਼ੋਅਰੂਮਾਂ ਵਿਚ ਡੈਡ ਸਟਾਕ**

249. **ਸ਼੍ਰੀ ਵਿਜੇ ਕੁਮਾਰ ਸਾਥੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਦੁਆਰਾ ਰਾਜ ਵਿਚੋਂ ਅਤੇ ਬਾਹਰੋਂ ਅਤੇ ਕਾਰਪੋਰੇਸ਼ਨ ਦੇ ਆਪਣੇ ਉਤਪਾਦਨ ਕੇਂਦਰਾਂ ਤੋਂ 1984 ਤੋਂ 1993 ਤੱਕ ਦੇ ਸਮੇਂ ਦੌਰਾਨ ਜੁੱਤੀਆਂ ਅਤੇ ਚਮੜੇ ਦੀਆਂ ਵਸਤਾਂ ਦੀ ਖਰੀਦ ਤੇ ਵੱਖ-ਵੱਖ ਕੁੱਲ ਕਿੰਨਾ-ਕਿੰਨਾ ਖਰਚਾ ਕੀਤਾ ਗਿਆ ;

(ਅ) ਉਕਤ ਕਾਰਪੋਰੇਸ਼ਨ ਦੇ ਸ਼ੋਅ-ਰੂਮਾਂ ਵਿਚ ਇਸ ਸਮੇਂ ਕੁੱਲ ਕਿੰਨਾ ਡੈਡ ਸਟਾਕ ਪਿਆ ਹੈ ?

Sardar Beant Singh : (a) A statement indicatiug detalis of total expenditure incurred on the purchase of shoes and leather goods separately by the Punjab State Leather Development Corporation from within and outside the State and from the Production Centres of the Corporation during the period from 1984 to 1993 is annexed (Annexure 'A').

(b) No dead stock is lying at present in any of the show rooms of the Punjab State Leather Development Corporation. However, a statement showing stock over one year is annexed. (Annexure 'B').

[Chief Minister]

## ANNEXURE 'A'

OUTSIDE PUNJAB

(Rs. in lakhs)

| Year | Leather Goods | Shoes | Production Centre (Shoes) | Leather Goods | Shoes |
|---|---|---|---|---|---|
| 1984-85 .. | 5.10 | 16.74 | 3.00 | 7.82 | 23.46 |
| 1985-86 .. | 9.33 | 14.75 | 20.75 | 11.18 | 33.32 |
| 1986-87 .. | 3.65 | 17.49 | 39.10 | 3.75 | 18.64 |
| 1987-88 .. | 4.81 | 23.18 | 57.17 | 7.50 | 48.58 |
| 1988-89 .. | 10.94 | 31.77 | 49.27 | 10.87 | 25.76 |
| 1989-90 .. | 33.69 | 26.22 | 66.80 | 27.50 | 84.14 |
| 1990-91 .. | 24.75 | 23.99 | 48.91 | 16.92 | 106.51 |
| 1991-92 .. | 25.93 | 32.21 | 61.17 | 29.08 | 158.25 |
| 1992-93 .. | 9.79 | 14.79 | 83.64 | 16.89 | 133.08 |
| Total .. | 127.99 | 201.14 | 429.81 | 131.51 | 631.74 |

| Total purchase | Within Punjab | Coporation's Centres | Outside Punjab | Total |
|---|---|---|---|---|
| 1. Leather Goods .. | 127.99 | .. | 131.51 | 259.50 |
| 2. Shoes .. | 201.14 | 429.81 | 631.74 | 1262.69 |
| Total .. | 329.13 | 429.81 | 763.25 | 1522.19 |

## ANNEXURE 'B'

Statement showing stock of shoes and leather goods over one year

| S.No. | Item Code | | Quantity | Value |
|---|---|---|---|---|
| 1 | 9003 | .. | 99 | 1188.00 |
| 2 | 9004 | .. | 80 | 1600.00 |
| 3 | 9005 | .. | 400 | 11200.00 |
| 4 | 9006 | .. | 208 | 7280.00 |
| 5 | 9007 | .. | 172 | 7568.00 |
| 6 | 9008 | .. | 122 | 6100.00 |
| 7 | 9009 | .. | 155 | 8525.00 |
| 8 | 9010 | .. | 164 | 10660.00 |

| S. No. | Item Code | | Quantity | Value |
|---|---|---|---|---|
| 9 | 9011 | .. | 103 | 7725.00 |
| 10 | 9012 | .. | 9[illegible] | 7920.00 |
| 11 | 9013 | .. | 88 | 7920.00 |
| 12 | 9014 | .. | 95 | 9025.00 |
| 13 | 9015 | .. | 39 | 3900.00 |
| 14 | 9016 | .. | 65 | 7150.00 |
| 15 | 9017 | .. | 51 | 3565.00 |
| 16 | 9018 | .. | 48 | 5760.00 |
| 17 | 9019 | .. | 6 | 780.00 |
| 18 | 9020 | .. | 53 | 7420.00 |
| 19 | 9021 | .. | 47 | 6815.00 |
| 20 | 9022 | .. | 63 | 9450.00 |
| 21 | 9023 | .. | 31 | 4805.00 |
| 22 | 9024 | .. | 40 | 6400.00 |
| 23 | 9025 | .. | 30 | 4950.00 |
| 24 | 9026 | .. | 11 | 1925.00 |
| 25 | 9027 | .. | 7 | 1295.00 |
| 26 | 9028 | .. | 2 | 400.00 |
| 27 | 9029 | .. | 4 | 900.00 |
| 28 | 9031 | .. | 7 | 1925.00 |
| 29 | 9032 | .. | 1 | 300.00 |
| 30 | 9033 | .. | 1 | 325.00 |
| 31 | 9035 | .. | 0 | 0·00 |
| 32 | 9036 | .. | 7 | 2625.00 |
| 33 | 9037 | .. | 15 | 6000.00 |
| 34 | 9038 | .. | 6 | 2700.00 |
| 35 | 9039 | .. | 6 | 3600.00 |
| 36 | 9040 | .. | 4 | 2800.00 |
| 37 | 9042 | .. | 1 | 900.00 |
| | | | | 173181.00 |

Details of shoes and leather goods

| S.No. | Item | Item Code | | Quantity | Value |
|---|---|---|---|---|---|
| 1. | Shoes | 9003 to 9035 | .. | 2271 | 1,54,625.00 |
| 2. | Leather goods | 9036 to 9042 | .. | 39 | 18,265.00 |
| | | | | 2310 | 1,73,181.00 |

## ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਦੁਆਰਾ ਆਪਣੀਆਂ ਸਹਾਇਕ ਫਰਮਾਂ ਨੂੰ ਮੁਹੱਈਆ ਕੀਤੀਆਂ ਗਈਆਂ ਸਹੂਲਤਾਂ

250. **ਸ਼੍ਰੀ ਵਿਜੇ ਕੁਮਾਰ ਸਾਥੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜੁੱਤਿਆਂ ਅਤੇ ਚਮੜੇ ਦੀਆਂ ਵਸਤਾਂ ਤਿਆਰ ਕਰਨ ਲਈ ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀਆਂ ਕਿੰਨੀਆਂ ਸਹਾਇਕ ਫਰਮਾਂ ਹਨ ਅਤੇ ਉਨ੍ਹਾਂ ਦਾ ਵੇਰਵਾ ਕੀ ਹੈ ;

(ਅ) ਉਕਤ ਸਹਾਇਕ ਫਰਮਾਂ ਨੂੰ ਕੀਮਤ ਦੇ ਹਿਸਾਬ ਨਾਲ ਕੱਚੇ ਮਾਲ, ਮਸ਼ੀਨਰੀ ਅਤੇ ਵਿੱਤ ਦੇ ਰੂਪ ਵਿਚ ਮੁਹੱਈਆ ਕੀਤੀਆ ਗਈਆਂ ਸਹੂਲਤਾਂ ਅਤੇ ਦਿੱਤੇ ਗਏ ਆਰਡਰਾਂ ਦੇ ਵੇਰਵੇ ਕੀ-ਕੀ ਹਨ ?

**Sardar Beant Singh :** (a) There are two associate firms of Punjab State Leather Development Corporation for the manufacturing of leather and leather goods namely :—

**(i) M/s Ajakson Leather Punjab Ltd., Kurali.**

It is a joint venture of the Punjab State Leather Development Corporation and the Corporation has 50% share in the Company.

**(ii) M/s R.S. Leather Wears Ltd., Mohali.**

This company is in the assisted sector.

(b) The details of the order placed and facilities provided to the above associate firms are placed on the Table of the House.

### ANNEXURE 'A'

### STATEMENT GIVING DETAILS REGARDING ORDERS PLACED AND FACILITIES GIVEN

1. **M/s. Ajakson Leather Punjab Limited, Kurali :—**

Orders were placed for the supply of 20,000 pairs of shoes worth Rs. 19,00,000.

Details of facilities provided :—

| | Rs. | |
|---|---|---|
| Raw Material | 71,030 | Annexure 'B' |
| Finance | 1,00,000 | |
| Tools equipments and Machinery | 1,12,550 | Annexure 'C' |
| Total | 2,83,580 | |

2. M/s. R.S. Leather Wears Limited Mohali :—

Orders were placed for the supply of 10,000 pairs of shoes worth Rs. 9,50,000.

Details of facilities provided :—

| | | Rs. | |
|---|---|---|---|
| Raw Material | .. | 1,43,180 | Annexure 'D' |
| Finance | .. | 50,000 | |
| Tools, equipments and Machinery | .. | 1,18,330 | Annexure 'E' |
| Total | .. | 3,11,510 | |

ANNEXURE 'B'

List of the Raw-Material supplied to M/s Ajakson Leather Punjab Ltd., Kurali

| S. No. | Particulars | | Value |
|---|---|---|---|
| 1 | Buff Upper Leather | .. | 30,672.00 |
| 2 | Leather Board | .. | 6,977.60 |
| 3 | Canvas Lining | .. | 4,902.07 |
| 4 | Split Leather | .. | 14,385.14 |
| 5 | Tingle | .. | 2,220.00 |
| 6 | Reel No. 24 | .. | 1,588.30 |
| 7 | Milk Solution | .. | 1,080.60 |
| 8 | Sole Polish | .. | 744.27 |
| 9 | PVC Solution | .. | 1,638.00 |
| 10 | PU Solution | .. | 1,280.20 |
| 11 | Fevicol | .. | 691.00 |
| 12 | Chemical | .. | 776.90 |
| 13 | Shoe Polish | .. | 1,099.50 |
| 14 | Rubber Solution | .. | 1,213.08 |
| 15 | Steel Shanks | .. | 168.00 |
| 16 | Jonsan Adhesive | .. | 1,590.00 |
| | Total | .. | 71,026.66 |

[Chief Minister]

## ANNEXURE 'C'

List of the Machinery, Tools, Equipments supplied to M/s Ajakson Leather Punjab Ltd., Kurali

| S. No. | Particulars | | Qty. | Value |
|---|---|---|---|---|
| 1 | Sewing Machines | .. | 4 | 12,722.64 |
| 2 | Buff Sewing Machine | .. | 1 | 1,822.40 |
| 3 | Sewing Machine | .. | 1 | 3,185.66 |
| 4 | Skining Machine | .. | 1 | 15,000.00 |
| 5 | Cementing Press | .. | 2 | 3,844.00 |
| 6 | PVC Shoe Lasts | .. | 100 | 27,245.00 |
| 7 | Buffing Grinders | .. | 2 | 3,644.00 |
| 8 | Generator Set. | .. | 1 | 30,000.00 |
| 9 | Set of Hand Tools | .. | | 1,446.30 |
| 10 | Shoe Lasts | .. | 50 Pairs | 13,623.31 |
| | | | Total | 1,12,553.31 |

## Annexure 'D'

List of the Raw-Material supplied to M/s R. S. Leather Wears Ltd., Mohali

| S.No. | Particulars | | Value |
|---|---|---|---|
| 1 | Buff Upper Leather | .. | 99,249.10 |
| 2 | Leather Board | .. | 6,977.60 |
| 3 | Canvas Lining | .. | 4,796.65 |
| 4 | Split Leather | .. | 15,395.68 |
| 5 | Tingle | .. | 2,220.00 |
| 6 | Reel No. 24 | .. | 1,588.30 |
| 7 | Milk Solution | .. | 1,080.60 |
| 8 | Sole Polish | .. | 744.27 |
| 9 | PVC Solution | .. | 1,638.00 |
| 10 | Fevicol | .. | 691.00 |
| 11 | Chemical | .. | 465.84 |
| 12 | Desmodar | .. | 750.00 |
| 13 | Shoe Polish | .. | 1,099.50 |
| 14 | Rubber Solution | .. | 4,720.73 |
| 15 | Steel Shanks | .. | 168.00 |
| 16 | Jansan adhesive | .. | 1,590.00 |
| | Total | .. | 1,43,175.27 |

## ANNEXURE 'E'

List of the Machinery, Tools, equipment supplied to M/s R. S. Leather Wears Ltd., Mohali

| Sr.No. | Particular | | Qty. | Value |
|---|---|---|---|---|
| 1 | Sewing Machine 31 K, with standard Motor | .. | 2 | 6,000.00 |
| 2 | Sewing Machine 31 K, with stand only. | .. | 1 | 2,500.00 |
| 3 | Skining Machine with stand & motor | .. | 1 | 13,000.00 |
| 4 | Cementing Press | .. | 1 | 2,000.00 |
| 5 | Grinder | .. | 1 | 1,800.00 |
| 6 | Trimming machine with Motor 1 HP. | .. | 1 | 1,000.00 |
| 7 | Shoe Last wooden | .. | 37 Pairs | 1,850.00 |
| 8 | Kloching table | .. | 1 | 250.00 |
| 9 | Stool | .. | 1 | 50.00 |
| 10 | Kloching Stone | .. | 3 | 108.00 |
| 11 | Dandar (grin) | .. | 2 | 58.00 |
| 12 | Tabli Steel | .. | 1 | 350.00 |
| 13 | Sewing Machine | .. | 2 | 6,371.32 |
| 14 | Sewing Machine | .. | 2 | 5,771.32 |
| 15 | Sewing Machine | .. | 1 | 2,885.66 |
| 16 | Buffing Motors | .. | 1 | 1,822.00 |
| 17 | Cementing Press | .. | 2 | 3,844.00 |
| 18 | PVC Shoe Lasts | .. | 50 | 13,622.50 |
| 19 | Skining Machine | .. | 1 | 10,000.00 |
| 20 | Compressor (Air) | .. | 1 | 2,500.00 |
| 21 | Tools Set | .. | | 1,343.82 |
| 22 | PVC Shoe Lasts | .. | 50 pairs | 13,623.31 |
| 23 | Heel Activator | .. | | 500.00 |
| 24 | PVC Shoe Lasts | .. | 5 pairs | 1,362.25 |
| 25 | PVC Shoe Lasts | .. | 28 pairs | 7,746.50 |
| 26 | PVS Shoe Lasts | .. | 33 pairs | 8,991.84 |
| | Total | .. | | 1,18,334.52 |

ਵਰਕ ਲੋਡ ਅਸਾਮੀਆਂ ਤੇ ਕੰਮ-ਕਰ ਰਹੇ ਅਧਿਆਪਕਾਂ ਦੇ ਤਨਖਾਹ ਸਕੇਲ

251. **ਸ਼੍ਰੀ ਵਿਜੇ ਕੁਮਾਰ ਸਾਥੀ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਪ੍ਰਬੰਧ ਹੇਠਲੇ ਸਕੂਲਾਂ ਵਿਚ ਸਕੂਲ-ਵਾਰ ਕੁੱਲ ਕਿੰਨੀਆਂ ਸਹਾਇਤਾ ਅਨੁਦਾਨ ਆਸਾਮੀਆਂ ਹਨ ;

(ਅ) 1 ਦਸੰਬਰ, 1967 ਨੂੰ ਉਕਤ ਸਕੂਲਾਂ ਵਿਚ ਤਨਖਾਹ ਸਕੇਲ ਨਿਸ਼ਚਿਤ ਕਰਦੇ ਸਮੇਂ ਉਕਤ ਸਹਾਇਤਾ ਅਨੁਦਾਨ ਦੀਆਂ ਅਸਾਮੀਆਂ ਦੇ ਤਨਖਾਹ ਸਕੇਲ (ਮੁੱਢਲੀ ਤਨਖਾਹ ਜਮ੍ਹਾਂ ਭੱਤੇ) ਕੀ-ਕੀ ਸਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ:** (ੳ) ਲੋੜੀਦੀ ਸੂਚਨਾ* ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਲੋੜੀਂਦੀ ਸੂਚਨਾ* ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

---

**ਰਾਜ ਵਿੱਚ ਆਈ.ਏ.ਐਸ. ਅਤੇ ਪੀ.ਸੀ.ਐਸ. ਅਫਸਰਾਂ ਦੀ ਗਿਣਤੀ**

252 **1. ਕਾਮਰੇਡ ਅਜੈਬ ਸਿੰਘ ਰੌਂਤਾ**
**2. ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਰਾਜ ਵਿਚ 1 ਨਵੰਬਰ, 1966 ਨੂੰ ਵੱਖ ਵੱਖ ਆਈ.ਏ.ਐਸ, ਪੀ.ਸੀ.ਐਸ. ਅਫਸਰ ਅਤੇ ਸਕੱਤਰਾਂ, ਸੰਯੁਕਤ ਸਕੱਤਰਾਂ ਅਤੇ ਵਿੱਤੀ ਕਮਿਸ਼ਨਰਾਂ ਦੀ ਗਿਣਤੀ ਕਿੰਨੀ ਕਿੰਨੀ ਸੀ ;

(ਅ) 31 ਜਨਵਰੀ, 1977, 31 ਜਨਵਰੀ 1982, 31 ਜਨਵਰੀ, 1987, 31 ਅਕਤੂਬਰ 1990 ਅਤੇ 31 ਅਕਤੂਬਰ, 1993 ਨੂੰ ਕ੍ਰਮਵਾਰ ਆਈ. ਏ. ਐਸ, ਅਤੇ ਪੀ. ਸੀ.ਐਸ. ਅਫਸਰਾਂ, ਸਕੱਤਰਾਂ, ਵਿੱਤ ਕਮਿਸ਼ਨਰਾਂ, ਪ੍ਰਿੰਸੀਪਲ ਸਕੱਤਰਾਂ, ਐਡੀਸ਼ਨਲ ਸਕੱਤਰਾਂ ਵਿਸ਼ੇਸ਼ ਸਕੱਤਰਾਂ, ਸੰਯੁਕਤ ਸਕੱਤਰਾਂ, ਉਪ-ਸਕੱਤਰਾਂ, ਡਿਪਟੀ ਕਮਿਸ਼ਨਰਾਂ ਅਤੇ ਐਡੀਸ਼ਨਲ ਡਿਪਟੀ ਕਮਿਸ਼ਨਰਾਂ ਦੀ ਗਿਣਤੀ ਕਿੰਨੀ ਸੀ ?

**ਸਰਦਾਰ ਬੇਅੰਤ ਸਿੰਘ:** ਲੋੜੀਂਦੀ ਸੂਚਨਾ ਨਿਮਨ-ਲਿਖਤ ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ :--

(ੳ) ਕੁੱਲ ਆਈ.ਏ ਐਸ. ਅਫਸਰ--=88 (ਇਸ ਵਿੱਚ 5 ਆਈ. ਸੀ. ਐਸ. 2 ਅਫਸਰ ਵੀ ਸ਼ਾਮਿਲ ਹਨ )

ਕੁੱਲ ਪੀ. ਸੀ. ਐਸ. ਅਫਸਰ=239

ਉਕਤ ਵਿੱਚ ਸਕੱਤਰ, ਸੰਯੁਕਤ ਸਕੱਤਰਾਂ ਅਤੇ ਵਿੱਤੀ ਕਮਿਸ਼ਨਰਾਂ ਦੀ ਗਿਣਤੀ

| ਅਫਸਰਾਂ ਦੀ ਕੈਟਾਗਰੀ | ਵਿੱਤੀ ਕਮਿਸ਼ਨਰ | ਸਕੱਤਰ | ਸੰਯੁਕਤ ਸਕੱਤਰ |
|---|---|---|---|
| ਆਈ.ਏ.ਐਸ | 2 | 4 (ਅਤੇ ਵਾਧੂ 6 ਕਮਿਸ਼ਨਰ) | 1 |
| ਪੀ.ਸੀ.ਐਸ. | .. | .. | .. |

*Placed in the Library

(ਅ) ਵਰਣਨ ਕੀਤੀਆਂ ਮਿਤੀਆਂ ਨੂੰ ਆਈ.ਏ.ਐਸ/ਪੀ.ਸੀ.ਐਸ. ਅਵਸਰਾਂ ਦੀ ਗਿਣਤੀ

| ਆਸਾਮੀ ਦਾ ਨਾਂ | 31 ਜਨਵਰੀ, 1977 | | 31 ਜਨਵਰੀ, 1982 | | 31 ਜਨਵਰੀ, 1987 | | 31 ਅਕਤੂਬਰ, 1990 | | 31 ਅਕਤੂਬਰ, 1993 | |
|---|---|---|---|---|---|---|---|---|---|---|
| | ਆਈ. ਏ. ਐਸ | ਪੀ. ਸੀ. ਐਸ. | ਆਈ.ਏ ਐਸ. | ਪੀ.ਸੀ. ਐਸ. | ਆਈ.ਏ ਐਸ. | ਪੀ.ਸੀ. ਐਸ. | ਆਈ.ਏ. ਐਸ. | ਪੀ.ਸੀ ਐਸ. | ਆਈ.ਏ. ਐਸ. | ਪੀ.ਸੀ. ਐਸ. |
| ਵਿੱਤੀ ਕਮਿਸ਼ਨਰ .. | 3 | .. | 6 | .. | 7 | .. | 9 | .. | 6 | .. |
| ਪ੍ਰਮੁੱਖ ਸਕੱਤਰ .. | .. | .. | .. | .. | .. | .. | .. | .. | 2 | .. |
| ਸਕੱਤਰ .. | *4 | .. | 13 | .. | 20 | .. | 25 | .. | 30 | .. |
| ਵਿਸ਼ੇਸ਼ ਸਕੱਤਰ .. | .. | .. | .. | .. | 1 | .. | 3 | .. | .. | .. |
| ਵਧੀਕ ਸਕੱਤਰ .. | .. | .. | 1 | .. | .. | .. | 7 | .. | 16 | .. |
| ਸੰਯੁਕਤ ਸਕੱਤਰ .. | 6 | .. | 14 | .. | 10 | .. | 15 | 6 | 5 | 8 |
| ਉਪ-ਸਕੱਤਰ .. | 19 | 17 | 5 | 14 | 12 | 13 | .. | 4 | .. | 5 |
| ਡਿਪਟੀ ਕਮਿਸ਼ਨਰ .. | 12 | .. | 12 | .. | 12 | .. | 12 | .. | 13 | .. |
| ਵਧੀਕ ਡਿਪਟੀ ਕਮਿਸ਼ਨਰ .. | 2 | 4 | 10 | 1 | 6 | 4 | 8 | 10 | 5 | 11 |

* ਅਤੇ ਵਾਧੂ 10 ਕਮਿਸ਼ਨਰ

ਸਰਕਾਰ ਦੁਆਰਾ ਕੀਤੇ ਸਮਝੌਤਿਆਂ ਸਬੰਧੀ ਮੈਮੋਰੰਡਮ

253. 1. ਕਾਮਰੇਡ ਅਜੈਬ ਸਿੰਘ ਰੋਂਤਾ
2. ਕਾਮਰੇਡ ਗੁਰਨਾਮ ਸਿੰਘ ਧੀਰੋਵਾਲ } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ

ਕਿ ਉਨ੍ਹਾਂ ਉਦਯੋਗਿਕ/ ਫਰਮਾਂ/ਕੰਪਨੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨਾਲ ਸਰਕਾਰ ਨੇ ਰਾਜ ਵਿਚ ਉਦਯੋਗ ਸਥਾਪਿਤ ਕਰਨ ਲਈ ਸਾਲ 1993-94 ਦੇ ਦੌਰਾਨ ਓਦਯੋਗਿਕ ਸਮਝੌਤੇ ਕੀਤੇ ਅਤੇ ਉੱਕਤ ਸਮਝੌਤਿਆਂ ਅਧੀਨ ਸਥਾਪਿਤ ਕੀਤੇ ਜਾ ਰਹੇ ਉਦਯੋਗਾਂ ਦਾ ਵੇਰਵਾ ਕੀ ਹੈ ?

**ਸਰਦਾਰ ਬੇਅੰਤ ਸਿੰਘ :** ਲੋੜੀਂਦੀ ਸੂਚੀ ਹਾਊਸ ਦੇ ਮੇਜ਼ ਤੇ ਰਖ ਦਿਤੀ ਗਈ ਹੈ ਜੀ।

**ਪੰਜਾਬ ਰਾਜ ਵਿਚ ਸਾਲ 1993-94 ਦੌਰਾਨ ਜੋ ਉਦਯੋਗਿਕ ਇਕਾਈਆਂ ਸਥਾਪਤ ਕਰਨ ਸਬੰਧੀ ਮੈਮੋਰੰਡਮ ਆਫ ਅੰਡਰਸਟੈਂਡਿੰਗ ਸਾਈਨ ਕੀਤੇ ਗਏ ਦੀ ਸੂਚੀ—**

| ਲੜੀ ਨੰ: | ਪ੍ਰਾਜੈਕਟ ਦਾ ਨਾਂ | ਸਾਂਝੇਦਾਰਾਂ ਦਾ ਨਾਂ | ਸਾਂਝੀਦਾਰੀ ਨਿਗਮ | ਵਸਤੂ ਦਾ ਨਾਂ |
|---|---|---|---|---|
| 1 | ਸੁਖਰਾਜ ਐਗਰੋ ਪੇਪਰਜ਼ ਲਿਮ: ਜਿਲਾ ਸੰਗਰੂਰ | ਸ੍ਰੀ ਜੀ. ਐਸ.ਖਟੜਾ ਅਤੇ ਸਹਿਯੋਗੀ ਬਰਨਾਲਾ | ਪੰਜਾਬ ਐਗਰੋ ਇੰਡ: ਨਿਗਮ ਲਿਮ: | ਕਰਾਫਟ ਪੇਪਰ |
| 2 | ਖਾਣ ਯੋਗ ਜੈਲੇਟਿਨ, ਜਿਲਾ ਪਟਿਆਲਾ | ਰਾਮਾ ਪੇਟਰੋ ਕੈਮੀਕਲ ਲਿਮ: ਬੰਬਈ | ਉਹੀ | ਜੈਲੇਟੀਨ ਡਾਈ ਕੈਲਸੀਐਮ ਫਾਸਫੇਟ ਓਸੀਨ |
| 3 | ਦਿਓਲ ਐਗਰੋ ਆਇਲ ਲਿਮ: ਹੁਸ਼ਿਆਰਪੁਰ | ਸ੍ਰੀ ਮੋਤਾ ਸਿੰਘ ਦਿਓਲ ਅਤੇ ਸਹਿਯੋਗੀ ਲੁਧਿਆਣਾ | ਉਹੀ | ਸੂਰਜਮੁਖੀ/ਸਰੋਂ/ਤੋਰੀਆ |
| 4 | ਇੰਡੋ ਇਟਾਲੀਅਨ ਫੂਡਜ਼ ਲਿਮ: ਪਟਿਆਲਾ | ਸ੍ਰੀ ਕੰਵਰਦੀਪ ਸਿੰਘ ਅਤੇ ਸ੍ਰੀ ਐਸ ਐਸ ਜੌਲੀ ਬੱਸੀ ਪਠਾਨਾ | ਉਹੀ | ਸੁਕਾਏ ਪਿਆਜ ਅਤੇ ਸਬਜ਼ੀਆਂ |
| 5 | ਸੁਪੀਰੀਅਰ ਜੇਨੇਟਿਕਸ ਲਿਮ: ਪਟਿਆਲਾ | ਡਾ: ਏ.ਐਸ. ਬਿੰਦਰਾ ਅਤੇ ਸਹਿਯੋਗੀ, ਦੇਹਰਾਦੂਨ | ਉਹੀ | ਜੰਮੇ ਹੋਏ ਸ਼ੀਮਨ ਦੀਆਂ ਖੁਰਾਕਾਂ |
| 6 | ਪੰਜਾਬ ਬਲੱਜਮ ਲਿਮ: ਜ਼ਿਲਾ ਪਟਿਆਲਾ | ਸ੍ਰੀਮਤੀ ਨੀਲਾ ਮਹਿਤਾ ਅਤੇ ਸਹਿਯੋਗੀ ਚੰਡੀਗੜ੍ਹ | ਉਹੀ | ਫੁੱਲ |

| ਲੜੀ ਨੰ: | ਪ੍ਰਾਜੈਕਟ ਦਾ ਨਾਂ | ਸਾਂਝੇਦਾਰਾਂ ਦਾ ਨਾਂ | ਸਾਂਝੀਦਾਰੀ ਨਿਗਮ | ਵਸਤੂ ਦਾ ਨਾਂ |
|---|---|---|---|---|
| 7 | ਸ੍ਰੀ ਆਰ.ਸੀ. ਮਹਾਜਨ ਚੰਡੀਗੜ੍ਹ (ਡੇਰਾ ਬਸੀ) | ਆਰ,ਸੀ. ਮਹਾਜਨ ਚੰਡੀਗੜ੍ਹ | ਪੰਜਾਬ ਰਾਜ ਉਦ: ਵਿਕਾਸ ਨਿਗਮ | ਕੌਟਨ ਸ਼ੀਟ ਅਤੇ ਤੌਲੀਏ |
| 8 | ਸ੍ਰੀ ਸੂਰਜ ਗੁਪਤਾ, ਨਵੀਂ ਦਿੱਲੀ (ਪਠਾਨਕੋਟ) | ਸ੍ਰੀ ਸੂਰਜ ਗੁਪਤਾ, ਨਵੀਂ ਦਿੱਲੀ | ਉਹੀ | ਬਨਾਸਪਤੀ ਅਤੇ ਰੀਫਾਇੰਡ ਤੇਲ |
| 9 | ਮੈਸ: ਚੈਫਮ ਏਜੰਸੀ, ਪ੍ਰਾ: ਲਿਮ: ਡੇਰਾ ਬਸੀ, ਜਿਲਾ ਪਟਿਆਲਾ | ਮੈਸ: ਚੈਫਮ ਏਜੰਸੀ ਪ੍ਰਾ: ਪਟਿਆਲਾ | ਉਹੀ | ਲੈਕਟੋਜ ਕੇਸਨ ਘੀ ਆਦਿ |
| 10 | ਸ੍ਰੀ ਸੂਰਜ ਗੁਪਤਾ, ਨਵੀਂ ਦਿੱਲੀ (ਫਿਰੋਜਪੁਰ) | ਸ੍ਰੀ ਸੂਰਜ ਗੁਪਤਾ, ਨਵੀਂ ਦਿੱਲੀ | ਉਹੀ | ਇੰਨਟੈਕਗਰੇਟਿਡ ਤੇਲ ਕੰਪਲੈਕਸ ਅਤੇ ਕਾਟਨ ਸੀਡ ਕਰਸਿੰਗਜ਼ |
| 11 | ਡਾ: ਭੀਮ ਸੈਨ ਗਰਗ, ਬਰਨਾਲਾ | ਡਾ: ਭੀਮ ਸੈਨ ਗਰਗ, ਬਰਨਾਲਾ | ਉਹੀ | ਧਾਗਾ |
| 12 | ਸ਼ਿਵਾ ਮੈਕੇਨੇਟਿਕ ਲਿਮ: ਪੰਚਕੂਲਾ | ਮੈ: ਸਿਵਾ ਮੈਕੇਨੇਇਕ ਲਿਮ: ਪੰਚਕੂਲਾ | ਪੰਜਾਬ ਰਾਜ ਇਲੈਕ: ਵਿਕਾਸ ਅਤੇ ਉਤਪਾਦਨ ਨਿਗਮ | ਵੀਡੀਓ ਕੇਸੇਟ |
| 13 | ਮੇਜਰ ਜਰਨਲ (ਰਿਟਾਇਰ) ਐਸ ਐਸ. ਰੰਧਾਵਾ ਅਤੇ ਉਸ ਦੇ ਰੈਜ਼ੀ-ਡੈਂਟ ਇੰਡੀਅਨ ਐਸੋਸੀਏਸ਼ਨ, ਪੰਚਕੂਲਾ | ਮੇਜਰ ਜਨਰਲ (ਰਿਟਾਇਰ) ਐਸ ਐਸ. ਰੰਧਾਵਾ, ਪੰਚਕੂਲਾ | ਉਹੀ | ਸਾਫਟਵੇਅਰ ਟੈਕਨਾਲੌਜੀ ਪਾਰਕ |
| 14 | ਪੰਜਾਬ ਮਾਇਕਰੋ-ਟੈਕ ਲਿਮ: ਚੰਡੀਗੜ੍ਹ | ਪੰਜਾਬ ਮਾਇਕਰੋ-ਟੈਕ ਲਿਮ: ਚੰਡੀਗੜ੍ਹ। | ਉਹੀ | ਐਲ.ਐਨ.ਬੀ. ਟਿਊਨਰਜ਼ ਅਤੇ ਮਾਡੂਲੇਟਰਜ਼ |

| ਲੜੀ ਨੰ: | ਪ੍ਰਾਜੈਕਟ ਦਾ ਨਾਂ | ਸਾਂਝੇਦਾਰਾਂ ਦਾ ਨਾਂ | ਸਾਂਝੀਦਾਰੀ ਨਿਗਮ | ਵਸਤੂ ਦਾ ਨਾਂ |
|---|---|---|---|---|
| 15 | ਫਿਜੀਤਸੂ ਲਿਮ: ਜਾਪਾਨ | ਫਿਜੀਤਸੂ ਲਿਮ: ਜਾਪਾਨ | ਪੰਜਾਬ ਰਾਜ ਇਲੈਕ: ਵਿਕਾਸ ਅਤੇ ਉਤਪਾਦਨ ਨਿਗਮ | ਟੈਲੀਕਾਮ ਨੈਟਵਰਕ ਆਪਰੇਸ਼ਨ |
| 16 | ਫਿਜੀਤਸੂ ਲਿਮ: ਜਾਪਾਨ ਅਤੇ ਵਾਇਟਲ | ਫਿਜੀਤਸੂ ਲਿਮ: ਜਾਪਾਨ | ਉਹੀ | ਸਾਫਟਵੇਅਰ ਡਿਵੈਲਪ-ਮੈਂਟ |
| 17 | ਮੈਸ. ਐਮਪਾਇਰ ਟੈਕਨਾਲਿਜਸ ਲਿਮ: | ਮੈਸ: ਐਂਪਾਇਰ ਟੈਕ: ਲਿਮ: | ਉਹੀ | ਪੈਕੇਜਿੰਗ ਫਾਰ ਹਾਇ ਟੈਕ ਇਲੈਕਟ੍ਰਾਨਿਕਸ ਕੰਪੋਨੈਨਟਸ ਅਤੇ ਹੋਰ |
| 18 | ਭਾਰਤੀ ਟੈਲੀਕਾਮ ਲਿਮ: ਨਵੀਂ ਦਿੱਲੀ ਟੈਲੀਕਾਮ ਲਿ: | ਡਾ: ਮਿਜੀਵੀ ਐਸ ਹਾਥੁਰਿਆ | ਉਹੀ | ਟੈਲੀਕਾਮ ਨੈਟਵਰਕ |
| 19 | ਪੰਜਾਬ ਸਰਫੇਸ ਮਾਊਂਟ ਟੈਕਨਾ-ਲੋਜਿਸਟ ਲਿ: ਪਟਿਆਲਾ | ਪੰਜਾਬ ਸਰਫੇਸ ਮਾਊਂਟ ਟੈਕਨਾਲੋਜਿਸ | ਉਹੀ | ਅਸੰਬਲੀ ਲਾਇਨ ਸਰਫੇਸ ਮਾਊਂਟ ਟੈਕਨਾਲੋਜੀ |
| 20 | ਇੰਡਸਟਰੀਅਲ ਐਸਟੇਟ ਨੇਅਰ ਰਾਜਪੁਰਾ | ਸ੍ਰੀਰਾਮ ਇੰਡਸਟਰੀ-ਅਲ ਇੰਟਰਪ੍ਰਾਈਜ਼ਜ਼ ਲਿਮ: | ਪੰਜਾਬ ਸਰਕਾਰ ਉਦਯੋਗ ਵਿਭਾਗ | ਮੋਡਰਨ ਡਿਉਂਸਟਰੀਅਲ ਐਸਟੇਟ |
| 21 | ਸੀਮਿੰਟ ਗ੍ਰਾਈਡਿੰਗ ਪਲਾਂਟ ਬੇਸਡ ਆਨ ਫਲਾਈ ਐਸ਼ ਨਜ਼ਦੀਕ ਰੋਪੜ | ਗੁਜਰਾਤ ਅਬੂਜਾ ਸੀਮੈਂਟ ਲਿਮ: | ਉਹੀ | ਸੀਮੈਂਟ |
| 22 | ਸੀਮਿੰਟ ਗਾਰਾਇਡਿੰਗ ਪਲਾਂਟ ਬੇਸਡ ਆਨ ਫਲਾਈਐਸ ਬਠਿੰਡਾ | ਐਸੋਸੀਏਟ ਸੀਮਿੰਟ ਕੰਪਨੀ | ਉਹੀ | ਸੀਮੈਂਟ |
| 23 | ਉਈਟ ਗੁਡਜ਼ ਫੈਕਟਰੀ ਦੀ ਬਨਤਰ ਸਬੰਧੀ | ਮੈਸ. ਗੌਡਰੇਜ਼ ਜੀ ਐਮਪਲਾਇਜ਼ਿਜ਼, ਲਿਮਟਿਡ | ਉਹੀ | ਵਾਇਟ ਗੁਡਜ਼ |

| ਲੜੀ ਨੰ: | ਪ੍ਰਾਜੈਕਟ ਦਾ ਨਾਂ | ਸਾਝੇਦਾਰਾਂ ਦਾ ਨਾਂ | ਸਾਂਝੀਦਾਰੀ ਨਿਗਮ | ਵਸਤੂ ਦਾ ਨਾਂ |
|---|---|---|---|---|
| 24 | ਬਨਾਸਪਤੀ ਅਤੇ ਰੀਫਾਇੰਡ ਤੇਲ | ਅੰਮ੍ਰਿਤ ਬਨਾਸਪਤੀ ਕੰ: ਗਾਜ਼ੀਆਬਾਦ | ਪੰਜਾਬ ਰਾਜ ਉਦ-ਯੋਗਿਕ ਵਿਕਾਸ ਨਿਗਮ | ਬਨਾਸਪਤੀ ਅਤੇ ਰੀਫਾਈਂਡ ਤੇਲ |
| 25 | ਨਿਟਿਡ ਕਾਟਨ ਗਾਰਮੈਂਟਸ | ਸ੍ਰੀ ਗੁਰਮੀਤ ਸਿੰਘ ਮੈਸ: ਕਰਤਾਰ ਕੋਲਡ ਸਟੋਰੇਜ਼ ਐਂਡ ਆਈਸ ਫੈਕਟਰੀ ਲੁਧਿਆਣਾ | ਉਹੀ | ਨਿਟਿੰਗ ਕਾਟਨ ਗਾਰਮੈਂਟਸ |
| 26 | 100 ਪ੍ਰਤੀਸ਼ਤ ਨਿਰ-ਯਾਤ ਮਸ਼ਰੂਮ ਗਰੋ-ਇੰਗ ਐਂਡ ਕੈਨਿੰਗ ਕੰਪਲੈਕਸ | ਮਿਸਿਜ਼ ਬਬਲੀ ਬਰਾੜ ਚੰਡੀਗੜ੍ਹ | ਉਹੀ | ਮਸ਼ਰੂਮ ਰੋਇੰਗ ਐਂਡ ਕੈਨਿੰਗ |
| 27 | ਉਪਨ ਐਂਡ ਸਪਿ ਨਿੰਗ ਪ੍ਰੋਡਕਟਸ | ਸ੍ਰੀ ਡੀ ਪੀ. ਸੇਠੀ ਅੰਮ੍ਰਿਤਸਰ | ਉਹੀ | ਕਾਟਨ ਯਾਰਨ |
| 28 | ਐਸਬੈਸਟੋਜ/ਨਾਨ ਐਸਬੈਸਟੋਜ਼ ਬਰੇਕ ਲਾਈਨਿੰਗ | ਕੈਪਟਨ ਜਸਬੀਰ ਸਿੰਘ ਰੰਧਾਵਾ ਯੂ.ਪੀ. | ਉਹੀ | ਐਸਬੈਸਟੋ/ਨਾਨਐਸਬੈਸਟੋ ਬਰੇਕ ਲਾਈਨਿੰਗ |
| 29 | ਨਿਟਿਡ ਡਾਈਜ਼ ਐਂਡ ਫਿਨਿਸ਼ਡ ਫੈਬਰਿਕਸ | ਸ੍ਰ. ਇੰਦਰਜੀਤ ਸਿੰਘ ਮਾਂਗਟ ਚੰਡੀਗੜ੍ਹ | ਉਹੀ | ਨਿਟਿਡ ਡਾਈਜ਼ ਐਂਡ ਫਿਨਿਸ਼ਡ ਗਡਜ਼ |
| 30 | ਸ਼ੂਗਰ ਮਿੱਲ 2500 ਟੀਡੀਸੀ | ਮੈਸ: ਐਸ.ਬੀ. ਇੰਟਰ-ਨੈਸ਼ਨਲ ਕਲਕੱਤਾ | ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ | ਸ਼ੂਗਰ |
| 31 | ਓਪਨ ਐਂਡ ਸਪਿਨਿੰਗ | ਸ੍ਰੀ ਰਵੀ ਕਾਲੜਾ, ਮੁਕਤਸਰ | ਉਹੀ | ਸਪਿੰਨਿੰਗ ਕਾਟਨ |
| 32 | 100 ਪ੍ਰਤੀਸ਼ਤ ਐਕਸਪੋਰਟ ਓਰੀ-ਐਂਟਿਡ ਕਾਟਨ ਸਪਿਨਿੰਗ ਪ੍ਰਾਜੈਕਟ | ਅਪੋਲੋ ਟਾਇਰ ਲਿਮ:, ਨਿਊ ਦਿੱਲੀ | ਉਹੀ | ਕਾਟਨ ਯਾਰਨ |

[ਮੁੱਖ ਮੰਤਰੀ]

| ਲੜੀ ਨੰ: | ਪ੍ਰਾਜੈਕਟ ਦਾ ਨਾਂ | ਸਾਂਝੇਦਾਰ ਦਾ ਨਾਂ | ਸਾਂਝੀਦਾਰੀ ਨਿਗਮ | ਵਸਤੂ ਦਾ ਨਾਂ |
|---|---|---|---|---|
| 33 | ਕਾਟਨ ਸਪਿਨਿੰਗ ਪ੍ਰਾਜੈਕਟ | ਮਿਸਟਰ ਗੁਰਮੀਤ ਸਿੰਘ, ਨਵੀਂ ਦਿੱਲੀ | ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ | ਕਾਟਨ ਯਾਰਨ |
| 34 | ਕੰਪੋਜ਼ਿਟ ਨਿਟਿਡ ਯਾਰਨ | ਸ: ਹਰਭਜਨ ਸਿੰਘ, ਲੁਧਿਆਣਾ | ਉਹੀ | ਨਿਟਿਡ ਗਾਰਮੈਂਟਸ |
| 35 | ਓਲਡ ਫਾਰਮਡ ਕੁਆਇਲ ਸਪਰਿੰਗਜ਼ | ਸ੍ਰੀ ਗੁਰਚਰਨ ਸਿੰਘ ਗਰੇਵਾਲ, ਲੁਧਿਆਣਾ | ਉਹੀ | ਕੁਆਲ ਸਪਰਿੰਗਜ਼ |
| 36 | ਪੋਲੀਐਸਟਰ ਥਰੈਡ | ਸ੍ਰੀ ਵੀ.ਕੇ. ਇੰਦਰਾਇਨ, ਨਵੀਂ ਦਿੱਲੀ | ਉਹੀ | ਪੋਲੀਐਸਟਰ ਦਾ ਧਾਗਾ |
| 37 | ਐਕਸਪੋਰਟ ਓਰੀਐਂਟਿਡ ਵਰਸਟਿਡ ਸਪਿਨਿੰਗ ਮਿਲ | ਮੈਸ: ਅਰੀਹਾਂਤ ਇੰਡ: ਲੁਧਿਆਣਾ | ਉਹੀ | ਵਰਸਟਿਡ ਸਪਿਨਿੰਗ |
| 38 | ਹਾਈਡਰੋਲਿਕ ਪੰਪ | ਸ੍ਰੀ ਨਰਿੰਦਰ ਸਿੰਘ, ਲੁਧਿਆਣਾ | ਉਹੀ | ਪੰਪ |
| 39 | ਆਲ ਗਰੇਡ | ਮੈਸ: ਵਾਲਸੀ ਜੈਲਾਟਾਈਨ, ਕਲਕੱਤਾ | ਉਹੀ | ਜੈਲਾਟਾਈਨ |
| 40 | 100 ਪ੍ਰਤੀਸ਼ਤ ਐਕਸਪੋਰਟ ਓਰੀਐਂਟਿਡ ਆਈ.ਬੀ. ਸਲਿਊਸ਼ਨ ਐਂਡ ਆਈ.ਬੀ. ਸੈਟ | ਸ੍ਰੀ ਚੰਦਰਮੋਹਨ ਜੈਨ, ਨਵੀਂ ਦਿੱਲੀ | ਉਹੀ | ਆਈ.ਬੀ. ਸਲਿਊਸ਼ਨ ਐਂਡ ਆਈ.ਬੀ. ਸੈਟਸ |
| 41 | ਕਾਟਨ ਸਪਿੰਨਿੰਗ ਪ੍ਰਾਜੈਕਟ | ਸ੍ਰੀ ਮਹਿੰਦਰਪਾਲ ਸਿੰਘ ਬਰਾੜ | ਉਹੀ | ਕਾਟਨ ਯਾਰਨ |
| 42 | ਮਲਟੀ ਸਪੀਡ ਫਰੀ ਵੀਲ | ਉਹੀ | ਉਹੀ | ਫਰੀ ਵੀਲ |

| ਲੜੀ ਨੰ: | ਪ੍ਰਾਜੈਕਟ ਦਾ ਨਾਂ | ਸਾਂਝੇਦਾਰ ਦਾ ਨਾਂ | ਸਾਂਝੀਦਾਰੀ ਨਿਗਮ | ਵਸਤੂ ਦਾ ਨਾਂ |
|---|---|---|---|---|
| 43 | ਸਾਈਟਰਿਕ ਐਸਿਡ | ਸ੍ਰੀ ਅੰਮ੍ਰਿਤ ਮੋਦੀ, ਨਵੀਂ ਦਿੱਲੀ | ਉਹੀ | ਸਾਈਟਰਿਕ ਐਸਿਡ |
| 44 | ਵੂਲ ਕੌਂਬਿੰਗ | ਮੈਸ: ਗੰਗਾ ਸਪਿਨਿੰਗ ਵੀਵਿੰਗ ਮਿੱਲ, ਲੁਧਿਆਣਾ | ਉਹੀ | ਵੂਲ ਕੌਂਬਿੰਗ |
| 45 | ਰਾਈਟਿੰਗ ਐਂਡ ਪ੍ਰਿੰਟਿੰਗ ਪੇਪਰ | ਡਾ: ਪੀ.ਪੀ. ਗੁਪਤਾ ਸੁੰਦਰਨਗਰ, ਲੁਧਿਆਣਾ | ਉਹੀ | ਪੇਪਰ |
| 46 | ਟੈਲਕਮ ਨੈਟਵਰਕ ਪ੍ਰਾਜੈਕਟ | ਡਿਊਸ਼ਚਯ ਟੈਲੀ ਪੋਸਟ ਕੰਸਲਟੈਂਸੀ ਸੀ.ਐਮ.ਬੀ.ਐਚ. ਜਰਮਨੀ ਫਜ਼ਿਸਿਊ ਲਿਮ: ਜਪਾਨ ਵਿਰਗੋ ਮਾਰਕਿਟਿੰਗ ਪ੍ਰਾ: ਲਿਮ: ਨਵੀਂ ਦਿੱਲੀ | ਉਹੀ | ਟੈਲਕਮ ਟੈਟਵਰਕ |

## ਆਈ.ਟੀ.ਆਈਜ਼ ਦੇ ਪ੍ਰਿੰਸੀਪਲਾਂ ਅਤੇ ਕਰਮਚਾਰੀਆਂ ਦੀ ਮੁਅੱਤਲੀ

**254.** 1. **ਕਾਮਰੇਡ ਅਜੈਬ ਸਿੰਘ ਰੌਂਤਾ**
2. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** } : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ

ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਰਾਜ ਵਿਚ ਆਈ. ਟੀ. ਆਈਜ਼ ਦੇ ਕੁਝ ਪ੍ਰਿੰਸੀਪਲ ਅਤੇ ਕੁਝ ਹੋਰ ਕਰਮਚਾਰੀ ਜਨਵਰੀ, 1994 ਦੇ ਦੌਰਾਨ ਮੁਅੱਤਲ ਕੀਤੇ ਗਏ ਸਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ਅਤੇ ਉਨ੍ਹਾਂ ਹਰ ਇਕ ਵਿਰੁੱਧ ਲਗਾਏ ਗਏ ਦੋਸ਼ਾਂ ਦਾ ਵੇਰਵਾ ਕੀ ਹੈ :

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** ਹਾਂ ਜੀ, ਸਰਵਸ੍ਰੀ ਹਰਦਿਆਲ ਸਿੰਘ, ਪ੍ਰਿੰਸੀਪਲ, ਆਈ ਟੀ. ਆਈ , ਬੱਸੀ ਪਠਾਣਾ, ਜਿਸ ਨੂੰ ਆਈ.ਟੀ.ਆਈ, ਸਮਰਾਲਾ ਦਾ ਵਾਧੂ ਚਾਰਜ ਸੌਂਪਿਆ ਗਿਆ ਸੀ ਅਤੇ ਕੁਲਦੀਪ ਸਿੰਘ, ਸਟੋਰ ਕੀਪਰ, ਆਈ.ਟੀ.ਆਈ, ਸਮਰਾਲਾ ਨੂੰ ਸਰਕਾਰੀ ਮਸ਼ੀਨਰੀ ਨੂੰ ਖੁਰਦ ਬੁਰਦ ਕਰਨ ਕਰਕੇ ਜਨਵਰੀ, 1994 ਦੌਰਾਨ ਮੁਅੱਤਲ ਕੀਤਾ ਗਿਆ ਸੀ।

## ਸਥਾਨਕ ਸੰਸਥਾਵਾਂ ਦੇ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਿਤ ਕਰਨਾ

255. 1. ਕਾਮਰੇਡ ਅਜੈਬ ਸਿੰਘ ਰੌਂਤਾ
2. ਕਾਮਰੇਡ ਗੁਰਨਾਮ ਸਿੰਘ ਧੀਰੋਵਾਲ } : ਕੀ ਵਿੱਤ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ ਕੀ ਸਰਕਾਰ ਨੇ ਨਗਰਪਾਲਿਕਾਵਾਂ, ਕਾਰਪੋਰੇਸ਼ਨਾਂ, ਨਗਰ ਸੁਧਾਰ ਟਰੱਸਟਾਂ ਅਤੇ ਹੋਰ ਸਥਾਨਕ ਸੰਸਥਾਵਾਂ ਦੇ ਉਨ੍ਹਾਂ ਕਰਮਚਾਰੀਆਂ, ਜਿਨ੍ਹਾਂ ਨੇ 240 ਦਿਨਾਂ ਦੀ ਸੇਵਾ ਪੂਰੀ ਕਰ ਲਈ ਹੈ, ਦੀਆਂ ਸੇਵਾਵਾਂ ਨਿਯਮਿਤ ਕਰਨ ਦਾ ਕੋਈ ਫੈਸਲਾ ਕੀਤਾ ਹੈ; ਜੇਕਰ ਹਾਂ ਤਾਂ ਉਕਤ ਫੈਸਲੇ ਦੀ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਵੇ ਅਤੇ ਜੇਕਰ ਨਹੀਂ ਤਾਂ ਉਕਤ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਿਤ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਡਾਕਟਰ ਕੇਵਲ ਕ੍ਰਿਸ਼ਨ** : ਹਾਂ, ਜੀ। ਇਸ ਸਬੰਧ ਵਿੱਚ ਫੈਸਲੇ ਦੀ ਕਾਪੀ ਅਨੁਲੱਗ 'ੲ' ਤੇ ਹੈ।

ਅਨੁਲੱਗ (ੲ)

**ਡਾਇਰੈਕਟੋਰੇਟ, ਸਥਾਨਕ ਸਰਕਾਰ, ਪੰਜਾਬ, ਚੰਡੀਗੜ੍ਹ**

**(ਅਮਲਾ ਸ਼ਾਖਾ)**

ਸੇਵਾ ਵਿਖੇ

1. ਸਮੂਹ ਕਮਿਸ਼ਨਰ,
ਨਗਰ ਨਿਗਮਾਂ, ਪੰਜਾਬ ਰਾਜ ਵਿੱਚ।

2. ਸਮੂਹ ਰਿਜ਼ਨਲ ਡਿਪਟੀ ਡਾਇਰੈਕਟਰ,
ਸਥਾਨਕ ਸਰਕਾਰ, ਪੰਜਾਬ ਰਾਜ ਵਿੱਚ।

3. ਸਮੂਹ ਪ੍ਰਧਾਨ/ਕਾਰਜ ਸਾਧਕ ਅਫਸਰ,
ਨਗਰਪਾਲਕਾਵਾਂ/ਨੋਟੀਫਾਈਡ ਏਰੀਆ ਕਮੇਟੀਆਂ ਅਤੇ
ਨਗਰ ਸੁਧਾਰ ਟਰੱਸਟਾਂ (ਪੰਜਾਬ ਰਾਜ ਵਿੱਚ)

ਯਾਦ ਪੱਤਰ ਨੰ: ਅਸ 1-ਡਸਸ 1-93/47122-36਼
ਮਿਤੀ ਚੰਡੀਗੜ੍ਹ 29 ਦਸੰਬਰ, 1993

ਵਿਸ਼ਾ : --ਵਰਕਚਾਰਜ, ਡੇਲੀਵੇਜਿਜ਼ ਅਤੇ ਐਡਹਾਕ ਕਰਮਚਾਰੀਆਂ ਨੂੰ ਰੈਗੂਲਰ ਕਰਨ ਬਾਰੇ।

ਉਪਰੋਕਤ ਵਿਸ਼ੇ ਤੇ ਇਸ ਭਾਗ ਦੇ ਪਿੱਠ ਅੰਕਣ ਨੰ: ਅਸ: 3-ਡਸਸ 93/26845—980 ਮਿਤੀ 13 ਅਗਸਤ, 1993 ਦੇ ਹਵਾਲੇ ਵਿਚ।

2. ਨਗਰਪਾਲਕਾਵਾਂ/ਨੋਟੀਫਾਈਡ ਏਰੀਆ ਕਮੇਟੀਆਂ/ਨਗਰ ਨਿਗਮਾਂ ਦੇ ਕਰਮਚਾਰੀਆਂ ਵੱਲੋਂ ਮੰਗ ਕੀਤੀ ਜਾ ਰਹੀ ਸੀ ਕਿ ਜਿਨ੍ਹਾਂ ਦੀ ਸੇਵਾ 240 ਦਿਨਾਂ ਦੀ ਹੋ ਚੁੱਕੀ ਹੈ ਉਨ੍ਹਾਂ ਨੂੰ ਰੈਗੂਲਰ ਕੀਤਾ ਜਾਵੇ ਸਰਕਾਰ ਵੱਲੋਂ ਹੁਣ ਇਹ ਫੈਸਲਾ ਕੀਤਾ ਗਿਆ ਹੈ ਕਿ ਜਿਹੜੇ ਵਰਕਚਾਰਜ, ਡੇਲੀਵੇਜਿਜ਼ ਅਤੇ ਐਡਹਾਕ।

ਕਰਮਚਾਰੀਆਂ ਨੇ ਮਿਤੀ 31 ਅਕਤੂਬਰ, 1993 ਤੱਕ 240 ਦਿਨਾਂ ਦੀ ਸੇਵਾ ਪੂਰੀ ਕਰ ਲਈ ਹੈ ਅਤੇ ਉਹ ਰੈਗੂਲਰ ਹੋਣ ਯੋਗਤਾਵਾਂ ਅਤੇ ਦੂਸਰੀਆਂ ਸ਼ਰਤਾਂ ਪੂਰੀਆਂ ਕਰਦੇ ਹਨ । ਉਹਨਾਂ ਨੂੰ ਰੈਗੂਲਰ ਕਰ ਦਿੱਤਾ ਜਾਵੇ । ਇਸ ਲਈ ਸੇਵਾ ਰਿਕਾਰਡ ਦੀ ਛਾਣ ਬੀਣ ਕਰਨ ਲਈ ਹੇਠ ਲਿਖੇ ਅਨੁਸਾਰ ਕਮੇਟੀਆਂ ਨਿਯੁਕਤ ਕੀਤੀਆਂ ਜਾਂਦੀਆਂ ਹਨ : - -

**ਨਗਰ ਨਿਗਮਾਂ ਦੇ ਉਪਰੋਕਤ ਕਰਮਚਾਰੀਆਂ ਲਈ**

1. ਕਮਿਸ਼ਨਰ, ਨਗਰ ਨਿਗਮ ;
2. ਸੰਯੁਕਤ/ਸਹਾਇਕ ਕਮਿਸ਼ਨਰ, ਨਗਰ ਨਿਗਮ ;
3. ਸਬੰਧਤ ਰਿਜ਼ਨਲ ਡਿਪਟੀ ਡਾਇਰੈਕਟਰ, ਸਥਾਨਕ ਸਰਕਾਰ ।

**ਨਗਰਪਾਲਕਾਵਾਂ/ਨੋਟੀਫਾਈਡ ਏਰੀਆ ਕਮੇਟੀਆਂ ਦੇ ਉਪਰੋਕਤ ਕਰਮਚਾਰੀਆਂ ਲਈ :—**

1. ਪ੍ਰਧਾਨ ਨਗਰਪਾਲਿਕਾ ;
2. ਸੰਬੰਧਤ ਰਿਜ਼ਨਲ ਡਿਪਟੀ ਡਾਇਰੈਕਟਰ, ਸਥਾਨਕ ਸਰਕਾਰ ;
3. ਕਾਰਜ ਸਾਧਕ ਅਫਸਰ, ਨਗਰਪਾਲਿਕਾ

**ਨਗਰ ਸੁਧਾਰ ਟਰੱਸਟਾਂ ਦੇ ਉਪਰੋਕਤ ਕਰਮਚਾਰੀਆਂ ਲਈ**

1. ਚੇਅਰਮੈਨ, ਨਗਰ ਸੁਧਾਰ ਟਰੱਸਟ ।
2. ਸੰਬਧਤ ਰਿਜ਼ਨਲ ਡਿਪਟੀ ਡਾਇਰੈਕਟਰ, ਸਥਾਨਕ ਸਰਕਾਰ ;
3. ਕਾਰਜ ਸਾਧਕ ਅਫਸਰ, ਨਗਰ ਸੁਧਾਰ ਟਰੱਸਟ

ਉਪਰੋਕਤ ਕਮੇਟੀਆਂ ਇਹ ਕੰਮ ਇਕ ਮਹੀਨੇ ਦੇ ਅੰਦਰ ਅੰਦਰ ਪੂਰਾ ਕਰਨਗੀਆਂ ।

4. ਇਹ ਸਪੱਸ਼ਟ ਕੀਤਾ ਜਾਂਦਾ ਹੈ ਕਿ ਕਰਮਚਾਰੀਆਂ ਦੇ ਸਰਵਿਸ ਰਿਕਾਰਡ ਦੀ ਦੇਖਭਾਲ ਰਿਕਾਰਡ ਅਤੇ ਇਹ ਯਕੀਨੀ ਬਨਾਣਾ ਕਿ ਕਿਸੇ ਕਿਸਮ ਦੀ ਕੋਈ ਬੇ-ਜਾਬਤਗੀ ਨਾ ਹੋਵੇ, ਲਈ ਸਬੰਧਤ ਕਾਰਜ ਸਾਧਕ ਅਫਸਰ ਵਿਅਕਤੀਗਤ ਤੌਰ ਤੇ ਜ਼ੁਮੇਂਵਾਰ ਹੋਵੇਗਾ ।

5. ਇਹ ਹਦਾਇਤਾਂ ਸਿਰਫ ਦਰਜਾ ਚਾਰ ਕਰਮਚਾਰੀਆਂ ਲਈ ਹੀ ਹਨ । ਕਮੇਟੀਆਂ ਦੀ ਰਿਪੋਰਟ ਆਉਣ ਤੇ ਲੋੜੀਦੀਆਂ ਪਦਵੀਆਂ ਦਾ ਬਜਟ ਵਿਚ ਉਪਬੰਧ ਕਰਵਾਉਣ ਉਪਰੰਤ ਹੀ ਸੰਬਧ ਕਰਮਚਾਰੀਆਂ ਦੇ ਰੈਗੂਲਰ ਕਰਨ ਸਬੰਧੀ ਹੁਕਮ ਜਾਰੀ ਕੀਤੇ ਜਾਣ । ਦਰਜਾ ਤਿੰਨ ਕਰਮਚਾਰੀਆਂ ਦਾ ਕੋਈ ਕੇਸ ਹੋਵੇ ਤਾਂ ਉਹ ਪੂਰੇ ਰਿਕਾਰਡ ਨਾਲ ਇਸ ਦਫਤਰ ਨੂੰ ਭੇਜਿਆ ਜਾਵੇ ।

6. ਇਨ੍ਹਾਂ ਹਦਾਇਤਾਂ ਦੀ ਇੰਨ ਬਿੰਨ ਪਾਲਣਾ ਕੀਤੀ ਜਾਵੇ ।

———

ਨਵਾਂ ਗਾਓਂ ਵਿਖੇ ਪਾਣੀ ਦੇ ਬਿਲਾਂ ਦੀ ਵਸੂਲੀ ਲਈ ਇਕ ਕੇਂਦਰ ਖੋਲ੍ਹਣਾ

260. ਸ਼੍ਰੀ ਵਿਜੇ ਕੁਮਾਰ ਸਾਥੀ : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਰੋਪੜ ਦੇ ਪਿੰਡਾਂ ਨਵਾਂ ਗਾਓਂ, ਕਰੋੜਾਂ, ਛੋਟੀ ਕਰੋੜਾਂ, ਨਾਡਾ, ਕਾਂਸਲ, ਟਾਂਡਾ, ਟਾਂਡੀ ਆਦਿ ਦੇ ਵਸਨੀਕਾਂ ਨੂੰ ਆਪਣੇ ਪਾਣੀ ਦੇ ਬਿਲ ਜਮ੍ਹਾਂ ਕਰਵਾਉਣ ਲਈ ਐਸ.ਏ.ਐਸ. ਨਗਰ (ਮੋਹਾਲੀ) ਜਾਣਾ ਪੈਂਦਾ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਦੀ ਉਕਤ ਪਿੰਡਾਂ ਦੇ ਵਸਨੀਕਾਂ ਨੂੰ ਪੇਸ਼ ਆਉਂਦੀਆਂ ਮੁਸ਼ਕਲਾਂ ਦੇ ਮੱਦੇਨਜ਼ਰ ਪਿੰਡ ਨਵਾਂ ਗਾਓਂ ਜਾਂ ਜੇਕਰ ਕਿਸੇ ਉਚਿਤ ਥਾਂ ਤੇ ਅਜਿਹੇ ਬਿਲਾਂ ਲਈ ਵਸੂਲੀ ਕੇਂਦਰ ਖੋਲ੍ਹਣ ਦੀ ਤਜਵੀਜ਼ ਹੈ ਜੇਕਰ ਅਜਿਹਾ ਹੋਵੇ ਤਾਂ ਕਦੋਂ ?

ਸ਼੍ਰੀ ਸੁਰਿੰਦਰ ਕਪੂਰ : (ੳ) ਹਾਂ ਜੀ।

(ਅ) ਨਹੀਂ ਜੀ।

ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸੁਤੰਤਰਤਾ ਸੰਗਰਾਮੀਆਂ ਦੀ ਗਿਣਤੀ

261. ਸਰਦਾਰ ਹਰਗੋਪਾਲ ਸਿੰਘ : ਕੀ ਸ਼ਿਕਾਇਤ ਨਿਵਾਰਨ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਅਤੇ ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:—

(ੳ) ਇਸ ਸਮੇਂ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸੁਤੰਤਰਤਾ ਸੰਗਰਾਮੀਆਂ ਦੀ ਗਿਣਤੀ ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਾਰੇ ਸੁਤੰਤਰਤਾ ਸੰਗਰਾਮੀ ਪੈਨਸ਼ਨ ਲੈ ਰਹੇ ਹਨ ; ਜੇਕਰ ਅਜਿਹਾ ਹੈ ਤਾਂ ਉਕਤ ਹਰ ਇਕ ਸੁਤੰਤਰਤਾ ਸੰਗਰਾਮੀ ਨੂੰ ਪੈਨਸ਼ਨ ਵਜੋਂ ਕਿੰਨੀ-ਕਿੰਨੀ ਰਕਮ ਦਿੱਤੀ ਜਾਂਦੀ ਹੈ ?

ਸਰਦਾਰ ਗੁਰਮੇਮ ਸਿੰਘ : (ੳ) 744

(ਅ) 744 ਸੁਤੰਤਰਤਾ ਸੰਗਰਾਮੀਆਂ ਵਿੱਚੋਂ 646 ਸੁਤੰਤਰਤਾ ਸੰਗਰਾਮੀ ਪੰਜਾਬ ਰਾਜ ਦੀ ਸੁਤੰਤਰਤਾ ਸੈਨਿਕ ਪੈਨਸ਼ਨ ਬਕਾਇਦਾ ਤੌਰ ਤੇ ਪ੍ਰਾਪਤ ਕਰ ਰਹੇ ਹਨ। ਹਰ ਇੱਕ ਸੁਤੰਤਰਤਾ ਸੰਗਰਾਮੀ ਨੂੰ 500 ਰੁਪਏ ਪ੍ਰਤੀ ਮਹੀਨਾ ਪੈਨਸ਼ਨ ਵਜੋਂ ਮਿਤੀ 1 ਅਪ੍ਰੈਲ, 1993 ਤੋਂ ਦਿੱਤੀ ਜਾ ਰਹੀ ਹੈ। ਇਸ ਵਿਚ 40 ਰੁਪਏ ਪ੍ਰਤੀ ਮਹੀਨਾ ਡਾਕਟਰੀ ਸਹਾਇਤਾ ਵੀ ਸ਼ਾਮਲ ਹੈ।

**Unstarred Questions No. 262, 263 and 264***

(Extension has been asked for in respect of Unstarred Question No. 262, 263 264)

**ਡਿਪੂਆਂ ਨੂੰ ਚੈਕ ਕਰਨ ਲਈ ਇਨਸਪੈਕਟਰਾਂ ਅਤੇ ਸਬ-ਇਨਸਪੈਕਟਰਾਂ ਨੂੰ ਸ਼ਕਤੀਆਂ**

265. 1. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**
2. **ਕਾਮਰੇਡ ਅਜੈਬ ਸਿੰਘ ਰੌਂਤਾ** } : ਕੀ ਖੁਰਾਕ ਅਤੇ ਸਪਲਾਈਜ਼

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਡਿਪੂਆਂ ਨੂੰ ਚੈਕ ਕਰਨ ਲਈ ਖੁਰਾਕ ਅਤੇ ਸਪਲਾਈਜ਼ ਵਿਭਾਗ ਦੇ ਇੰਸਪੈਕਟਰਾਂ ਅਤੇ ਸਬ-ਇੰਸਪੈਕਟਰਾਂ ਗ੍ਰੇਡ-II ਨੂੰ ਸ਼ਕਤੀਆਂ ਦੇਣ ਲਈ ਸਾਲ 1990 ਦੇ ਦੌਰਾਨ ਕੋਈ ਹਦਾਇਤਾਂ ਜਾਰੀ ਕੀਤੀਆਂ ਸਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਕੀ ਸਾਲ 1992 ਦੇ ਦੌਰਾਨ ਉਨ੍ਹਾਂ ਨੂੰ ਸੋਧਿਆ ਗਿਆ ਸੀ, ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ?

**ਸਰਦਾਰ ਲਾਲ ਸਿੰਘ :** ਜੀ ਹਾਂ। ਹਦਾਇਤਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ। ਇਨ੍ਹਾਂ ਹਦਾਇਤਾਂ ਨੂੰ ਸਾਲ 1992 ਵਿੱਚ ਸੋਧਿਆ ਗਿਆ ਸੀ। ਸੋਧੀਆਂ ਹਦਾਇਤਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**Copy of letter No. 2/34/90-2FD-II/13740, dated 10th July, 1990 from the Director Food and Supplies and Special Secretary to Government, Punjab. addressed to all the District Food and Supplies Controller in the State of Punjab**

*Subject* : Intensive checking of depots in the State strict adherence to the norms of checking.

Reference subject cited above.

2. It has been decided to carry out intensive checking of depots in the State Accordingly, the norms of checking of depots by various officers/officials have been increased. The present monthly norms of checking of depots as enjoined in Punjab Government Memo No. 1/18/86-2FD-II/40063, dated the 16th October, 1986, have been revised as follows :—

| Sr. No. | Designation | No. of Rural Depots | No. of Urban Depots | Total |
|---|---|---|---|---|
| 1 | District Food and Supplies Controller | 5 | .. | 5 |
| 2 | Additional District Food and Supplies Controller | .. | 7 | 7 |
| 3 | District Food and Supplies Officer | 7 | 3 | 10 |
| 4 | Assistant Food and Supplies Officer | 8 | 4 | 12 |

3. A team of FI/FSI will only carry out joint Inspection of the depots in the rural as well as in urban areas. This team will inspect all the rural depots in their jurisdiction once in a month and in case of depots in urban areas, half of the total number of such depots will be checked by them once in a month.

The above instructions should be treated as modified and the new norms should be strictly adhered to. The inspection carried out and irregularities detected reported by the Circle Officers to Headquarters.

*For Unstarred Questions No. 262, 263 and 264 and replies thereto, please see Appendix to this Debate.

[Food and Supplies Minister]

5. It has also come to the notice of the Government that more than one depot has been allotted to blood relations in a family. All such cases which come under the definition tion of family be Referred to Head Office for scrutiny. For example; if there are two brothers living(independently) and having independent list of ration crads, they can be considered for allotment of depot but approval of Head Office is still required in all such cases. Similarly, if an adult son and father are living separately/independently they can be considered for the allotment of depots independently but Head Office must be informed. No person is to be considered for the allotment of depot if he is employed in a private concern or he is in a Government job. You may get all such cases examined in circle office and refer the same to Head Quarters to take a decision in the matters.

6. The inspection of the depots by the field staff should be concentrated on all such points. In cases of allotment of depots where there is any infringement of the above instructions, the same may be cancelled and where it is felt that the depot has rightly been allotted, such cases are required to be reported to Head Office for approval please.

ਪੰਜਾਬ ਸਰਕਾਰ

ਖੁਰਾਕ ਤੇ ਸਪਲਾਈ ਵਿਭਾਗ

(ਖੁਰਾਕ ਵੰਡ-2 ਸ਼ਾਖਾ)

ਸੇਵਾ ਵਿਖੇ

ਸਮੂਹ ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰ,
ਪੰਜਾਬ ਰਾਜ ਵਿੱਚ।

ਮੀਮੋ ਨੰ: 2/47/90-2ਖਵ2/8928
ਮਿਤੀ ਚੰਡੀਗੜ੍ਹ 28 ਅਪ੍ਰੈਲ, 1992

ਵਿਸ਼ਾ--ਰਾਜ ਵਿੱਚ ਡੀਪੂਆਂ ਦੀ ਤੀਬਰ ਪੜਤਾਲ ਕਰਨ ਬਾਰੇ ਪੜਤਾਲ ਨਾਰਮ ਨਿਸ਼ਚਿਤ ਕਰਨ ਬਾਰੇ।

ਉਪਰੋਕਤ ਵਿਸ਼ੇ ਤੇ ਪੰਜਾਬ ਸਰਕਾਰ ਦੇ ਮੀਮੋ ਨੰ: 2/47/90-2ਖਵ/13740 ਮਿਤੀ 10 ਜੁਲਾਈ, 1990 ਦੇ ਹਵਾਲੇ ਵਿੱਚ।

2. ਨਿਰੀਖਕਾਂ/ਨਿਰੀਖਕਾਂ ਗਰੇਡ-2 (ਪਹਿਲਾਂ ਉਪ ਨਿਰੀਖਕਾਂ) ਖੁਰਾਕ ਤੇ ਸਪਲਾਈ ਵਿਭਾਗ ਦੁਆਰਾ ਡੀਪੂਆਂ ਦੀ ਪੜਤਾਲ ਕਰਨ ਸਬੰਧੀ ਸਰਕਾਰ ਵਲੋਂ ਮਾਮਲੇ ਤੇ ਮੁੜ ਵਿਚਾਰ ਕਰਨ ਉਪਰੰਤ ਉਨ੍ਹਾਂ ਡੀਪੂਆਂ ਦੀ ਪੜਤਾਲ ਕਰਨ ਬਾਰੇ ਵੱਖਰੇ ਵੱਖਰੇ ਅਧਿਕਾਰ ਦੇਣ ਦਾ ਫੈਸਲਾ ਕੀਤਾ ਗਿਆ ਹੈ। ਹਵਾਲੇ ਅਧੀਨ ਪੱਤਰ ਮਿਤੀ 10 ਜੁਲਾਈ, 1990 ਦੇ ਪੈਰਾ '3' ਵਿੱਚ ਸੋਧ ਕਰਦੇ ਹੋਏ, ਨਿਰੀਖਕਾਂ/ਨਿਰੀਖਕਾਂ ਗ੍ਰੇਡ-2 ਦੁਆਰਾ ਡੀਪੂਆਂ ਦੀ ਪੜਤਾਲ ਕਰਨ ਬਾਰੇ ਨਿਮਨ-ਲਿਖਤ ਅਨੁਸਾਰ ਸੋਧਿਆ ਹੋਇਆ ਮਾਹਵਾਰੀ ਨਾਰਮ ਨਿਸ਼ਚਿਤ ਕੀਤਾ ਜਾਂਦਾ ਹੈ:--

| ਕ੍ਰਮ ਅੰਕ | ਕਰਮਚਾਰੀ ਦਾ ਅਹੁਦਾ | ਜਿੰਨੇ ਡੀਪੂ ਚੈਕ ਕਰਨੇ ਹਨ | | ਕੁਲ ਜੋੜ |
|---|---|---|---|---|
| | | ਸ਼ਹਿਰੀ | ਪੇਂਡੂ | |
| 1. | ਨਿਰੀਖਕ .. | 2 | 8 | 10 |
| 2. | ਨਿਰੀਖਕ ਗਰੇਡ-2 .. | 2 | 8 | 10 |

ਪੰਜਾਬ ਸਰਕਾਰ ਦੇ ਮੀਮੋ ਨੰ: 2/47/91-2ਖਵ2/13209 ਮਿਤੀ 25 ਜੂਨ 1991 ਕੈਂਸਲ ਕੀਤਾ ਜਾਂਦਾ ਹੈ।

ਸਹੀ/—

ਵਧੀਕ ਡਾਇਰੈਕਟਰ ਖੁਰਾਕ ਤੇ ਸਪਲਾਈ
ਵਿਭਾਗ, ਪੰਜਾਬ, ਚੰਡੀਗੜ੍ਹ।

ਪਿੱਠ ਅੰਕਣ ਨੰ: 2/47/90-2ਖਵ2/8929 ਮਿਤੀ ਚੰਡੀਗੜ੍ਹ 28 ਅਪ੍ਰੈਲ, 1992

ਉਪਰੋਕਤ ਦਾ ਉਤਾਰਾ ਡਿਪਟੀ ਡਾਇਰੈਕਟਰ (ਫੀਲਡ) ਫਿਰੋਜ਼ਪੁਰ, ਜਲੰਧਰ ਅਤੇ ਪਟਿਆਲਾ ਨੂੰ ਸੂਚਨਾ ਅਤੇ ਪਾਲਣਾ ਹਿੱਤ ਭੇਜਿਆ ਜਾਂਦਾ ਹੈ।

ਸਹੀ/—

ਵਧੀਕ ਡਾਇਰੈਕਟਰ ਖੁਰਾਕ ਤੇ ਸਪਲਾਈ
ਪੰਜਾਬ, ਚੰਡੀਗੜ੍ਹ।

---

## ਕੈਦੀਆਂ ਨੂੰ ਦਿੱਤੇ ਜਾਂਦੇ ਰੋਜ਼ਾਨਾ ਭੱਤਿਆਂ ਦੀ ਦਰ

266. 1. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**
2. **ਕਾਮਰੇਡ ਅਜੈਬ ਸਿੰਘ ਰੌਂਤਾ** } : ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ--

(ੳ) ਰਾਜ ਵਿਚ ਕੈਦੀਆਂ ਨੂੰ ਦਸੰਬਰ 1993 ਦੇ ਮਹੀਨੇ ਦੌਰਾਨ ਰੋਜ਼ਾਨਾ ਭੱਤਾ ਅਤੇ ਦੂਜੀਆਂ ਸਹੂਲਤਾਂ ਕਿਸ ਦਰ ਨਾਲ ਦਿਤੀਆਂ ਗਈਆਂ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੋਈ ਰੋਜ਼ਾਨਾ ਭੱਤਿਆਂ ਅਤੇ ਦੂਜੀਆਂ ਸਹੂਲਤਾਂ ਵਿਚ ਸੋਧ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਸੋਧੇ ਗਏ ਦਰ ਕੀ ਹਨ?

**ਸਰਦਾਰ ਬੇਅੰਤ ਸਿੰਘ**: (ੳ) ਕੈਦੀਆਂ ਨੂੰ ਮਹੀਨਾ ਦਸੰਬਰ 1993 ਦੌਰਾਨ ਰੋਜ਼ਾਨਾ ਭੱਤਾ ਨਹੀਂ ਦਿੱਤਾ ਗਿਆ ਹੈ। ਪਰੰਤੂ ਜੇਲ੍ਹਾਂ ਵਿੱਚ ਕੰਮ ਕਰਦੇ ਕੈਦੀਆਂ ਨੂੰ ਨਿਮਨ ਦਰਾਂ ਤੇ ਗਰੇਚੂਟੀ ਦਿੱਤੀ ਗਈ ਹੈ:--

(1) ਸਕਿਲਡ .. 4.00 ਪ੍ਰਤੀ ਦਿਨ

(2) ਸੈਮੀ-ਸਕਿਲਡ .. 3.00 ਪ੍ਰਤੀ ਦਿਨ

(3) ਅਨ-ਸਕਿਲਡ .. 2.00 ਪ੍ਰਤੀ ਦਿਨ

ਇਸ ਤੋਂ ਇਲਾਵਾ ਹੋਰ ਕੋਈ ਸੁਵਿਧਾ ਨਹੀਂ ਦਿੱਤੀ ਗਈ।

(ਅ) ਨਹੀਂ ਜੀ।

**ਸ਼੍ਰੀ ਸਪੀਕਰ :** ਇਸ ਤੋਂ ਪਹਿਲਾਂ ਕਿ ਤੁਸੀਂ ਕੋਈ ਪੁਆਇੰਟ ਆਫ ਆਰਡਰ ਰੇਜ਼ ਕਰੋ, ਮੈਂ ਇਕ ਕਲੈਰੀਫਿਕੇਸ਼ਨ ਦੇਣਾ ਚਾਹੁੰਦਾ ਹਾਂ। ਕ੍ਰਿਪਾ ਕਰਕੇ ਸੁਣ ਲਓ। 9 ਮਾਰਚ, 1994 ਨੂੰ ਮੇਰੇ ਧਿਆਨ ਵਿਚ ਇਹ ਗੱਲ ਲਿਆਂਦੀ ਗਈ ਸੀ ਕਿ ਜਦੋਂ ਸਤਿਕਾਰਯੋਗ ਮੈਂਬਰ ਸ਼੍ਰੀ ਵਿਜੇ ਕੁਮਾਰ ਸਾਥੀ ਨੂੰ ਮਾਰਸ਼ਲ ਦੇ ਰਾਹੀਂ ਹਾਊਸ ਵਿਚੋਂ ਬਾਹਰ ਲੈ ਜਾਇਆ ਜਾ ਰਿਹਾ ਸੀ ਔਰ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਪੈ ਰਿਹਾ ਸੀ ਤਾਂ ਮੈਂ ਅਰਸ਼ੀ ਸਾਹਿਬ ਨੂੰ ਕਾਲ ਅਟੈਨਸ਼ਨ ਮੋਸ਼ਨ ਪੜ੍ਹਨ ਲਈ ਕਿਹਾ ਸੀ ਤਾਂ ਉਨ੍ਹਾਂ ਕਿਹਾ ਸੀ ਕਿ ਸ਼ੋਰ ਬਹੁਤ ਹੋ ਰਿਹਾ ਹੈ, ਇਸ ਲਈ ਪਹਿਲੇ ਹਾਊਸ ਵਿਚ ਸ਼ਾਂਤੀ ਕਰਵਾ ਦਿਓ, ਫਿਰ ਮੈਂ ਬੋਲਾਗਾਂ। ਉਸ ਵਕਤ ਜਦੋਂ ਸਦਨ ਵਿਚੋਂ ਮੈਂਬਰ ਸਾਹਿਬ ਨੂੰ ਮਾਰਸ਼ਲ ਦੇ ਰਾਹੀਂ ਬਾਹਰ ਲੈ ਜਾਇਆ ਜਾ ਰਿਹਾ ਸੀ ਤਾਂ ਅਰਸ਼ੀ ਸਾਹਿਬ ਨੇ ਬੋਲਣਾ ਸ਼ੁਰੂ ਕੀਤਾ ਤਾਂ ਮੈਂ ਹਾਸੇ ਨਾਲ ਕਿਹਾ ਸੀ ਕਿ ਤੁਹਾਡਾ ਅਤਿਵਾਦ ਖਤਮ ਹੋਇਆ। ਉਸ ਤੋਂ ਬਾਅਦ ਮੈਨੂੰ ਸ਼੍ਰੀ ਵਿਜੇ ਕੁਮਾਰ ਸਾਥੀ ਨੇ ਕਿਹਾ ਕਿ ਇਹ ਗੱਲ ਉਨ੍ਹਾਂ ਨੇ ਮਾਈਂਡ ਕੀਤੀ ਹੈ। ਇਸ ਲਈ ਮੈਂ ਇਥੇ ਇਹ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਜਿਸ ਦਿਨ ਅਤਿਵਾਦ ਉਨ੍ਹਾਂ ਨੂੰ ਨਹੀਂ ਕਿਹਾ ਗਿਆ ਸੀ ਬਲਕਿ ਉਸ ਸਮੇਂ ਹਾਊਸ ਵਿਚ ਪੈ ਰਹੇ ਰੌਲੇ ਅਤੇ ਸ਼ੋਰ ਦੇ ਸੰਦਰਭ ਵਿਚ ਕਿਹਾ ਗਿਆ ਸੀ ਜੋ ਸਾਥੀ ਜੀ ਦੇ ਬਾਹਰ ਜਾਣ ਨਾਲ ਖਤਮ ਹੋ ਗਿਆ ਸੀ ਅਤੇ ਸਦਨ ਵਿਚ ਸ਼ਾਂਤੀ ਅਤੇ ਅਮਨ ਹੋ ਗਿਆ ਸੀ। ਇਸ ਦੇ ਬਾਵਜੂਦ ਵੀ ਜੇ ਸਾਥੀ ਜੀ ਨੂੰ ਕੋਈ ਠੇਸ ਲਗੀ ਹੈ, ਤਾਂ ਮੈਂ ਉਹ ਲਫਜ਼ ਐਕਸਪੰਜ ਕਰ ਦਿੱਤੇ ਹਨ।

ਮੈਂ ਇਕ ਹੋਰ ਬੇਨਤੀ ਕਰਾਂਗਾਂ ਕਿ ਜ਼ੀਰੋ ਆਵਰ ਵਿਚ ਪੁਆਇੰਟ ਆਫ ਆਰਡਰ ਤੇ ਵਾਰੀ ਵਾਰੀ ਉਠੋ। ਜੇ ਉਹ ਪੁਆਇੰਟ ਆਫ ਆਰਡਰ ਹੋਵੇਗਾ ਤਾਂ ਮੈਂ ਮੰਨ ਲਵਾਂਗਾ ਨਹੀਂ ਤਾਂ ਮੈਂ ਇਨਕਾਰ ਕਰ ਦੇਵਾਗਾਂ। ਉਸ ਵੇਲੇ ਸਾਰੇ ਕ੍ਰਿਪਾ ਕਰਕੇ ਚੇਅਰ ਦੇ ਫੈਸਲੇ ਨੂੰ ਮੰਨ ਲੈਣਾ ਔਰ ਸ਼ਾਂਤੀ ਨਾਲ ਬੈਠਣਾ। ਹੁਣ ਨਿੰਮਾ ਜੀ ਪੁਆਇੰਟ ਆਫ ਆਰਡ ਤੇ ਬੋਲਣਗੇ।

**ਸਰਦਾਰ ਨਿਰਮਲ ਸਿੰਘ ਨਿਮਾ :** ** ** **

**Mr Speaker** : No point of order. The matter is sub-judice.

**ਸ੍ਰੀਮਤੀ ਵਿਮਲਾ ਡਾਂਗ :** ** ** **

**Mr. Speaker** : This is no point of order. My ruling cannot be discussed. Please sit down....please resume your seat.

**ਸ੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਬ, ਮੇਰੀ ਗੱਲ ਤਾਂ ਸੁਣ ਲਓ, ਜਿੰਨੇ ਅਸੀਂ ਕਾਲ ਅਟੈਨਸ਼ਨ ਨੋਟਿਸਿਜ਼ ਦਿੱਤੇ ਹਨ, ਉਨ੍ਹਾਂ ਵਿਚੋਂ 1-2 ਹੀ ਐਡਮਿਟ ਹੋਏ ਹਨ ਬਾਕੀ ਦੇ ਤੁਸੀਂ ਰਿਜੈਕਟ ਕਰ ਦਿਤੇ ਹਨ. ਇਕ ਕਾਲ ਅਟੈਨਸ਼ਨ ਨੋਟਿਸ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਉਤੇ ਸੀ ਕਿ ਆਟਾ, ਚਾਵਲ ਚੀਨੀ ਦੇ ਰੇਟਸ ਗੌਰਮਿੰਟ ਨੇ ਵਧਾ ਦਿੱਤੇ ਹਨ।

**ਸ਼੍ਰੀ ਸਪੀਕਰ :** ਇਸ ਬਾਰੇ ਮੈਂ ਪਹਿਲਾਂ ਹੀ ਆਪਣੀ ਰੂਲਿੰਗ ਦੇ ਚੁੱਕਾ ਹਾਂ। ਉਸ ਨੂੰ ਤੁਸੀਂ ਇਥੇ ਹਾਊਸ ਵਿਚ ਡਿਸਕਸ ਨਹੀਂ ਕਰ ਸਕਦੇ। ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗੱਲ ਕਰ ਸਕਦੇ ਹੋ। ਜਿਹੜੀਆਂ ਕਾਲ ਅਟੈਨਸ਼ਨ ਰਿਜੈਕਟ ਹੋਈਆਂ ਹਨ, ਉਹ ਕਿਸੇ ਨਾ ਕਿਸੇ ਕਾਰਣ ਕਰਕੇ ਹੋਈਆਂ ਹਨ। Please resume your seat.

---

**Expunged as ordered by the Chair.

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂਬਰ ਆਪਣੀ ਗੱਲ ਕਹਿਣਾ ਚਾਹੁੰਦੇ ਹਨ, ਤੁਸੀਂ ਉਨ੍ਹਾਂ ਨੂੰ ਪਹਿਲੇ ਸੁਣ ਲਵੋ। ਫੇਰ ਆਪਣੀ ਰੂਲਿੰਗ ਦੇ ਦੇਵੋ। (ਵਿਘਨ)

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ** ** **

**ਸ੍ਰੀ ਸਪੀਕਰ :** ਇਹ ਸਾਰਾ ਐਕਸਪੰਜ ਕਰ ਦਿੱਤਾ ਜਾਵੇ। ਜੋ ਕੁਝ ਜ਼ੀਰਾ ਸਾਹਿਬ ਨੇ ਕਿਹਾ ਹੈ ਉਹ ਸਾਰਾ ਐਕਸਪੰਜ ਕਰ ਦਿੱਤਾ ਜਾਵੇ। ਤੁਸੀਂ ਆਪਣੀ ਗੱਲ ਕਹਿ ਲਈ ਹੈ ਅਤੇ ਮੈਂ ਆਪਣੀ ਰੂਲਿੰਗ ਦੇ ਦਿੱਤੀ ਹੈ। ਇਸ ਲਈ ਤੁਸੀਂ ਹੁਣ ਬੈਠ ਜਾਓ।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਸਨ।)

ਪਹਿਲੇ ਮਿੱਤਲ ਸਾਹਿਬ ਦੀ ਗੱਲ ਸੁਣ ਲਓ। Zira Sahib, please resume your seat.

**ਸ੍ਰੀ ਮਦਨ ਮੋਹਨ ਮਿੱਤਲ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਨੂੰ ਉਹ ਆਕੇ ਮਿਲ ਲੈਣ ਅਤੇ ਸਾਰਾ ਕੇਸ ਡਿਸਕਸ ਕਰ ਲੈਣ। ਇਸ ਮਾਮਲੇ ਬਾਰੇ ਸਾਰੀ ਜਾਣਕਾਰੀ ਲੈਣ ਤੋਂ ਬਾਅਦ ਅਗਲੀ ਕਾਰਵਾਈ ਕਰ ਲਵਾਂਗੇ।

(ਇਸ ਵੇਲੇ ਸ੍ਰੀ ਸਤਨਾਮ ਸਿੰਘ ਕੈਂਥ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

ਕੈਂਥ ਸਾਹਿਬ, ਜੇਕਰ ਤੁਸੀਂ ਨਿੰਮਾ ਸਾਹਿਬ ਵਾਲੀ ਗੱਲ ਕਰਨੀ ਹੈ, ਉਸ ਬਾਰੇ ਮੈਂ ਕਹਿ ਦਿੱਤਾ ਹੈ ਕਿ ਉਹ ਆਕੇ ਗੱਲ ਕਰਨ। ਇਸ ਬਾਰੇ ਮੈਂ ਜਵਾਬ ਦੇ ਦਿੱਤਾ ਹੈ। I have declared ਜੇਕਰ ਕੋਈ ਰਾਈਟ ਵਾਇਲੇਟ ਹੋਇਆ ਹੈ ਤਾਂ It will be protected.

**ਵਿੱਤ ਮੰਤਰੀ :** ਸਪੀਕਰ ਸਾਹਿਬ, ਜੋ ਇਹ ਮੈਟਰ ਪੁਆਇੰਟ ਆਫ ਆਰਡਰ ਤੇ ਲਿਆਂਦਾ ਹੈ, ਇਹ ਇਸ ਸਬੰਧੀ ਪ੍ਰੀਵਿਲੇਜ਼ ਮੋਸ਼ਨ ਲਿਆ ਸਕਦੇ ਹਨ, ਕੋਈ ਐਡਜਰਨਮੈਂਟ ਮੋਸ਼ਨ ਲਿਆ ਸਕਦੇ ਹਨ ਜਾਂ ਕਾਲ ਅਟੈਨਸ਼ਨ ਮੋਸ਼ਨ ਲਿਆ ਸਕਦੇ ਹਨ ਜਾਂ ਬਰੀਚ ਆਫ ਪ੍ਰੀਵਿਲੇਜ ਲਿਆ ਸਕਦੇ ਹਨ। ਪੁਆਇੰਟ ਆਫ ਆਰਡਰ ਕਰਕੇ ਇਹੋ ਜਿਹੇ ਮਸਲੇ ਲਿਆਣਾ ਠੀਕ ਨਹੀਂ ਹੈ। (ਵਿਘਨ)

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਇਕੱਠੇ ਹੀ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।) (ਵਿਘਨ)(ਸ਼ੋਰ)

**Mr. Speaker.** Please resume your seat. Comrade Tarsem Jodhan.

**ਕਾਮਰੇਡ ਤਰਸੇਮ ਜੋਧਾਂ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

WALK—OUT (S)

(ਇਸ ਸਮੇਂ ਸੀ.ਪੀ.ਆਈ. (ਐਮ) ਦੇ ਕਾਮਰੇਡ ਤਰਸੇਮ ਜੋਧਾਂ ਸਦਨ ਵਿਚੋਂ ਵਾਕ-ਆਊਟ ਕਰ ਗਏ। )

(ਇਸ ਸਮੇਂ ਬਹੁਜਨ ਸਮਾਜ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ (ਕ) ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬਗੈਰ ਪਰਮਿਸ਼ਨ ਤੋਂ ਬੋਲ ਰਹੇ ਸਨ।) (ਵਿਘਨ) (ਸ਼ੋਰ)

(ਇਸ ਸਮੇਂ ਬਹੁਜਨ ਸਮਾਜ ਪਾਰਟੀ ਤੇ ਸ਼੍ਰੋਮਣੀ ਅਕਾਲੀ ਦਲ (ਕ) ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ। )

**Mr. Speaker**: Slongans are not to be recorded. Please resume your seat. Mr. Baldev Singh Ballamgarh to read out his Call Attention Motion.

**Shri Vijay kumar Sathi**: Point of order, Sir......

**ਸ੍ਰੀ ਸਪੀਕਰ**: ਸਾਥੀ ਸਾਹਿਬ, ਬੈਠ ਜਾਉ। I have asked Mr. Baldev Singh Ballamgarh to read out his Call Attention Motion. Please resume your seat.

ਬੋਲੋ ਜੀ, ਬਲਦੇਵ ਸਿੰਘ ਜੀ, ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।

**ਸ੍ਰੀਮਤੀ ਵਿਮਲਾ ਡਾਂਗ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ਤੁਹਾਨੂੰ ਟਾਈਮ ਦੇਣਾ ਚਾਹੀਦਾ ਹੈ...... (ਵਿਘਨ)

**ਸ੍ਰੀ ਵਿਜੇ ਕੁਮਾਰ ਸਾਥੀ**: ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ...

**ਸ੍ਰੀ ਸਪੀਕਰ**: ਸਾਥੀ ਸਾਹਿਬ, ਬੈਠ ਜਾਉ। ਬਲ੍ਹਮਗੜ੍ਹ ਜੀ, ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ**: ਸਪੀਕਰ ਸਾਹਿਬ, ਮੁਕਤਸਰ ਸ਼ਹਿਰ ਜਿਹੜਾ ਹੈ, ਅਸੀ ਸਾਰੇ ਚੰਗੀ ਤਰ੍ਹਾਂ ਜਾਣਦੇ ਹਾਂ......

**ਸ੍ਰੀ ਵਿਜੇ ਕੁਮਾਰ ਸਾਥੀ**: ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ..... (ਇਸ ਸਮੇਂ ਸੀ.ਪੀ.ਆਈ. ਦੇ ਸਦਨ ਵਿਚ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਸ੍ਰੀ ਸਪੀਕਰ**: ਬਲਦੇਵ ਸਿੰਘ ਜੀ ਨੂੰ ਬੋਲਣ ਦਿਉ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ**: ਇਹ ਇਤਿਹਾਸਕ ਸ਼ਹਿਰ ਹੈ ਜਿਥੇ ਸਾਡੇ ਮਹਾਨ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ ਪਏ ਹਨ। ਇਸ ਸ਼ਹਿਰ ਦੀ ਮਹੱਤਤਾ ਨੂੰ ਦੇਖਦਿਆਂ ਹੋਇਆਂ ਸੜਕਾਂ ਵਧੀਆ ਹੋਣੀਆਂ ਚਾਹੀਦੀਆਂ ਸਨ ਔਰ ਸੀਵਰੇਜ ਵੀ....... (ਇਸ ਸਮੇਂ ਸੀ.ਪੀ.ਆਈ. ਦੇ ਸਦਨ ਵਿਚ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਹਿਬਾਨ ਅਤੇ ਜਨਤਾ ਦਲ ਦੇ ਸ੍ਰੀ ਵਿਜੇ ਕੁਮਾਰ ਸਾਥੀ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

---

****Expunged/not record as ordered by the Chair.**

**ਸ਼੍ਰੀ ਸਪੀਕਰ :** ਬਲਦੇਵ ਸਿੰਘ ਜੀ, ਜਿਹੜਾ ਮੈਟਰ ਤੁਸੀਂ ਕਾਲ ਅਟੈਨਸ਼ਨ ਵਿਚ ਲਿਖ ਕੇ ਦਿੱਤਾ ਹੈ, ਉਹ ਪੜ੍ਹੋ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ :** ਮੈਂ ਪੜ੍ਹ ਰਿਹਾ ਹਾਂ ਜੀ।

**ਸ਼੍ਰੀ ਸਪੀਕਰ :** ਉਹੀ ਲੈਂਗੁਏਜ ਜਿਹੜੀ ਤੁਸੀਂ ਲਿਖ ਕੇ ਦਿੱਤੀ ਹੈ, ਉਹੀ ਪੜ੍ਹੋ ਸਪੀਚ ਨਹੀਂ ਕਰਨੀ

## CALL ATTENTION NOTICES UNDER RULE 66

(ਕ੍ਰਮ ਨੰ: 28)

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਮੁਕਤਸਰ ਵਿਖੇ ਸੀਵਰੇਜ਼ ਸਿਸਟਮ ਦੇ ਫੇਲ੍ਹ ਹੋਣ ਵੱਲ ਦੁਆਉਣਾ ਚਾਹੁੰਦਾ ਹਾਂ। ਮੁਕਤਸਰ ਇੱਕ ਮਹੱਤਵਪੂਰਨ ਧਾਰਮਿਕ ਸ਼ਹਿਰ ਹੈ। ਇਸ ਦੀਆਂ ਸੜਕਾਂ ਸੀਵਰੇਜ ਸਿਸਟਮ ਦੇ ਫੇਲ੍ਹ ਹੋਣ ਨਾਲ ਟੁੱਟ ਭੱਜ ਗਈਆਂ ਹਨ। ਗੰਦਾ ਪਾਣੀ ਗਲੀਆਂ ਵਿਚ ਫਿਰਦਾ ਹੈ। ਸ਼ਹਿਰ ਵਿਚ ਬੀਮਾਰੀਆਂ ਦਾ ਜ਼ੋਰ ਹੈ। ਖਾਸ ਕਰਕੇ ਹਰ ਘਰ ਵਿਚ ਇਕ ਜੀਅ ਨੂੰ ਪੀਲੀਆ ਹੋਇਆ ਹੈ। ਮੰਤਰੀ ਇਸ ਪਾਸੇ ਧਿਆਨ ਦੇਣ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ ਮੈਂ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਿਹਾ ਹਾਂ.. .. .. ..

(ਇਸ ਸਮੇਂ ਸੀ.ਪੀ.ਆਈ. ਦੇ ਸਦਨ ਵਿਚ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਸਪੀਕਰ :** ਸਾਰੇ ਮੈਂਬਰ ਸਾਹਿਬਾਨ ਬੈਠ ਜਾਉ। ਬਲਮਗੜ੍ਹ ਜੀ ਦੀ ਕਾਲ ਅਟੈਨਸ਼ਨ ਮੋਸ਼ਨ ਦਾ ਮੰਤਰੀ ਜੀ ਜਵਾਬ ਦਿਉ।

## WALK—OUT

(ਇਸ ਸਮੇਂ ਸੀ.ਪੀ.ਆਈ. ਦੇ ਸਦਨ ਵਿਚ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਵਾਕ-ਆਊਟ ਕਰ ਗਏ।)

## CALL ATTENTION NOTICES UNDER RULE 66
*(Resumption)*

**ਰਾਜ ਮੰਤਰੀ, ਜਨ ਸਿਹਤ ( ਸ਼੍ਰੀ ਸੁਰਿੰਦਰ ਕਪੂਰ ) :** ਮੁਕਤਸਰ ਸ਼ਹਿਰ ਦੇ ਸੀਵਰੇਜ ਸਕੀਮ ਅਤੇ ਦੇਖਭਾਲ ਦਾ ਕੰਮ 1971 ਤੋਂ ਪਹਿਲਾਂ ਨਗਰਪਾਲਿਕਾ ਦੇ ਅਧੀਨ ਸੀ। ਉਸ ਤੋਂ ਬਾਅਦ ਇਸ ਦੀ ਸਕੀਮ ਅਤੇ ਦੇਖਭਾਲ ਦਾ ਕੰਮ ਜਨ ਸਿਹਤ ਵਿਭਾਗ ਨੂੰ ਸੌਂਪ ਦਿੱਤਾ ਗਿਆ ਸੀ। ਵਿਭਾਗ ਵਲੋਂ 44.60 ਲੱਖ ਰੁਪਏ ਖਰਚ ਕਰਕੇ ਜਿਸ ਜਗ੍ਹਾ ਸੀਵਰ ਲਾਈਨਾਂ ਨਹੀਂ ਸਨ, ਉਥੇ ਵਿਛਾਈਆਂ ਗਈਆਂ ਅਤੇ ਉਸ ਸਮੇਂ ਜ਼ਮੀਨੀ ਪਾਣੀ ਦਾ ਲੇਵਲ.. .. .. .

[ਰਾਜ ਮੰਤਰੀ, ਜਨ ਸਿਹਤ]
(ਇਸ ਸਮੇਂ ਜਨਤਾ ਦਲ ਦੇ ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ ਵਲੋਂ ਵਾਰ-ਵਾਰ ਪੁਆਇੰਟ ਆਫ ਆਰਡਰ ਦੀ ਮੰਗ ਕੀਤੀ ਜਾ ਰਹੀ ਸੀ।)

ਧਰਤੀ ਦੀ ਸਤਾਹ ਤੋਂ 40 ਫੁੱਟ ਨੀਵਾਂ ਸੀ । ਪਰੰਤੂ ਬਾਅਦ ਵਿਚ ਜ਼ਮੀਨ ਪਾਣੀ ਦੇ ਲੈਵਲ ਵਿਚ ਅਸਾਧਾਰਨ ਤੌਰ ਤੇ ਵਾਧਾ ਹੋਣ ਕਾਰਣ ਸੀਵਰੇਜ ਸਿਸਟਮ ਵਿਚ ਖਰਾਬੀ ਆਉਣੀ ਸ਼ੁਰੂ ਹੋ ਗਈ ਅਤੇ ਡਿਸਪੋਜ਼ਲ ਵਰਕ ਕੰਮ ਕਰਨ ਤੋਂ ਰਹਿ ਗਿਆ।

ਇਸ ਪਰੇਸ਼ਾਨੀ ਤੋਂ ਲੋਕਾਂ ਨੂੰ ਬਚਾਉਣ ਵਾਸਤੇ 8 ਵੱਖ ਵੱਖ ਥਾਵਾਂ ਤੇ ਆਰਜ਼ੀ ਪੰਪਿੰਗ ਸਟੇਸ਼ਨ ਸਥਾਪਿਤ ਕੀਤੇ ਗਏ ਅਤੇ ਘਾਹ ਮੰਡੀ ਵਿਖੇ ਇਕ ਆਰਜ਼ੀ ਡਿਸਪੋਜ਼ਲ ਵੀ ਬਣਾਇਆ ਹੈ। ਮਿਤੀ 14 ਜੂਨ, 1990 ਨੂੰ ਇਹ ਸ਼ਹਿਰ ਅਰਬਨ ਰਿਨਿਊਲ ਪ੍ਰਾਜੈਕਟ ਅਧੀਨ ਪ੍ਰਵਾਨ ਕੀਤਾ ਗਿਆ ਹੈ ਅਤੇ 1991-92 ਤੱਕ 134 ਲੱਖ ਰੁਪਏ ਦੀ ਮਨਜ਼ੂਰੀ ਵਿਚੋਂ 98.96 ਲੱਖ ਰੁਪਏ ਪ੍ਰਾਪਤ ਹੋਏ ਸਨ ਜਿਸ ਨਾਲ 9 ਕਿਲੋਮੀਟਰ ਸੀਵਰੇਜ ਲਾਈਨ ਵਿਛਾਈ ਗਈ ਹੈ ਅਤੇ 834 ਮੀਟਰ ਖੁੱਲ੍ਹਾ ਨਾਲਾ ਡਿਸਪੋਜ਼ਲ ਵਾਸਤੇ ਬਣਾਇਆ ਗਿਆ ਹੈ। ਸ਼ਹਿਰ ਵਿਚ ਮੁਕੰਮਲ ਸੀਵਰੇਜ ਸਕੀਮ ਤਹਿਤ 73.5 ਕਿਲੋਮੀਟਰ ਲਾਈਨ ਵਿਛਾਉਣ ਦੀ ਵਿਵਸਥਾ ਹੈ। ਫੰਡਜ਼ ਉਪਲਬਧ ਹੋਣ ਦੀ ਸੂਰਤ ਵਿਚ ਇਹ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ। ਵਰਤਮਾਨ ਸਿਸਟਮ ਨੂੰ ਠੀਕ ਰਖਣ ਵਾਸਤੇ ਅਤੇ ਵਿਸ਼ੇਸ਼ ਰੂਪ ਵਿਚ ਬਾਰਿਸ਼ ਦੇ ਦਿਨਾਂ ਅੰਦਰ ਸਕਰੀਨਿੰਗ ਅਤੇ ਸੀਵਰੇਜ ਸਫਾਈ ਦੇ ਕੰਮ ਵਧੇਰੇ ਉਸਾਰੂ ਬਣਾਉਣ ਲਈ ਵਿਸ਼ੇਸ਼ ਧਿਆਨ ਦਿੱਤਾ ਜਾਵੇਗਾ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ :** ਸਪੀਕਰ ਸਾਹਿਬ, ਡਿਸਪੋਜ਼ਲ ਦਾ ਜਿਹੜਾ ਸਵਾਲ ਹੈ, ਜਿੰਨਾ ਚਿਰ ਡਿਸਪੋਜ਼ਲ ਨਹੀਂ ਬਣਦੀ, ਉਨ੍ਹਾ ਚਿਰ ਜਿੰਨਾ ਮਰਜ਼ੀ ਪੈਸਾ ਲਾ ਲੈਣ, ਉਸਦਾ ਕੋਈ ਫਾਇਦਾ ਨਹੀਂ। 32 ਲੱਖ ਰੁਪਏ ਉਥੇ ਚਾਹੀਦੇ ਹਨ। ਡਿਸਪੋਜ਼ਲ ਸਿਸਟਮ ਠੀਕ ਬਣਾਉਣ ਵਾਸਤੇ ਮੰਤਰੀ ਜੀ ਵਿਸ਼ਵਾਸ ਦੇਣ ਕਿ ਇਹ ਪੈਸਾ ਕਦੋਂ ਤੱਕ ਦੇ ਦੇਣਗੇ ਤਾਕਿ ਅਸੀਂ ਵੀ ਲੋਕਾਂ ਨੂੰ ਜਵਾਬ ਦੇ ਸਕੀਏ ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਜੀ ਦੀ ਜਾਣਕਾਰੀ ਲਈ ਦਸਦਾ ਹਾਂ ਕਿ ਜਿਥੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਸਰਬ-ਪੱਖੀ ਵਿਕਾਸ ਵਾਸਤੇ ਵਿਸ਼ੇਸ਼ ਧਿਆਨ ਦੇ ਰਹੀ ਹੈ, ਉਥੇ ਮੁਕਤਸਰ ਸ਼ਹਿਰ ਦੀ ਵਿਸ਼ੇਸ਼ ਮਹੱਤਤਾ ਨੂੰ ਦੇਖਦੇ ਹੋਏ ਮੁਕਤਸਰ ਸ਼ਹਿਰ ਦੇ ਸੀਵਰੇਜ ਅਤੇ ਖਰਾਬ ਡਿਸਪੋਜ਼ਲ ਬਾਰੇ ਦਸਣਾ ਚਾਹੁੰਦਾ ਹਾਂ ਕਿ ਜਦੋਂ ਵੀ ਫੰਡਜ਼ ਦੀ ਉਪਲਬਧੀ ਹੋ ਜਾਵੇਗੀ, ਜਲਦੀ ਡਿਸਪੋਜ਼ਲ ਬਣਾ ਦਿੱਤੀ ਜਾਵੇਗੀ।

**Mr. Speaker** : Next Call Attention Motion by Sardar Avtar Singh Karimpuri.

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ :** ਸਪੀਕਰ ਸਾਹਿਬ, ਮੈਂ ਬੋਲਣਾ ਚਾਹੁੰਦਾ ਹਾਂ।

**ਸ੍ਰੀ ਸਪੀਕਰ :** ਬਲਦੇਵ ਸਿੰਘ ਜੀ, ਬੈਠ ਜਾਓ। Please resume your seat.

(ਕ੍ਰਮ ਨੰ: 39)

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਸਕੂਲ ਸਿਖਿਆ ਬੋਰਡ ਵਲੋਂ ਲਈ ਜਾ ਰਹੀ ਪ੍ਰੀਖਿਆ ਵਿਚ ਹੋ ਰਹੀ ਨਕਲ ਸਬੰਧੀ ਦਿਵਾਉਂਦਾ ਹਾਂ। ਸਰਕਾਰ ਇਸ ਸਬੰਧੀ ਕਿਹੜੇ ਕਦਮ ਚੁੱਕ ਰਹੀ ਹੈ, ਇਸ ਸਬੰਧੀ ਹਾਊਸ ਵਿਚ ਬਿਆਨ ਦੇਵੇ ।

**ਸਿੱਖਿਆ ਅਤੇ ਭਾਸ਼ਾ ਮੰਤਰੀ ( ਸਰਦਾਰ ਲਖਮੀਰ ਸਿੰਘ ਰੰਧਾਵਾ )** : ਸਪੀਕਰ ਸਾਹਿਬ, ਪੰਜਾਬ ਵਿਚ ਲਗਭਗ 10 ਸਾਲ ਅੱਤਵਾਦ ਦਾ ਪੂਰਾ ਪ੍ਰਭਾਵ ਰਿਹਾ ਹੈ ਅਤੇ ਵਿਦਿਆ ਦੇ ਖੇਤਰ ਵਿਚ ਇਸ ਦਾ ਬਹੁਤ ਹੀ ਬੁਰਾ ਪ੍ਰਭਾਵ ਪਿਆ। ਅਮਨ ਕਾਨੂੰਨ ਦੀ ਮਾੜੀ ਹਾਲਤ ਦੇ ਸਦਕਾ ਪ੍ਰੀਖਿਆਵਾਂ ਵਿਚ ਨਕਲ ਦੀ ਰੁਚੀ ਬਹੁਤ ਵਧ ਗਈ ਸੀ। ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੇ ਹੋਂਦ ਵਿਚ ਆਉਣ ਪਿਛੋਂ ਅਮਨ-ਕਾਨੂੰਨ ਦੀ ਹਾਲਤ ਬਹੁਤ ਸੁਧਰੀ ਹੈ ਅਤੇ ਇਮਤਿਹਾਨਾਂ ਵਿਚ ਨਕਲ ਦੀ ਬੁਰਾਈ ਨੂੰ ਰੋਕਣ ਲਈ ਉਪਰਾਲੇ ਕੀਤੇ ਜਾ ਰਹੇ ਹਨ।

**ਸ੍ਰੀ ਸਪੀਕਰ** : ਕੀ ਤੁਸੀਂ ਕੁਝ ਹੋਰ ਕਹਿਣਾ ਹੈ ? ਠੀਕ ਹੈ , ਕੰਟੀਨਿਊ।

**ਸਿੱਖਿਆ ਅਤੇ ਭਾਸ਼ਾ ਮੰਤਰੀ** : ਪੰਜਾਬ ਸਕੂਲ ਸਿਖਿਆ ਬੋਰਡ 8ਵੀਂ, 10ਵੀਂ ਅਤੇ 12ਵੀਂ ਜਮਾਤਾਂ ਦੀਆਂ ਪ੍ਰੀਖਿਆਵਾਂ ਕਰਾਉਂਦਾ ਹੈ। ਸਾਲ 1994 ਲਈ ਪ੍ਰੀਖਿਆਵਾਂ ਦਾ ਸ਼ਡਿਊਲ ਹੇਠ ਲਿਖੇ ਅਨੁਸਾਰ ਹੈ :

| ਪ੍ਰੀਖਿਆ ਦਾ ਨਾਂ | | ਵਿਦਿਆਰਥੀਆਂ ਦੀ ਗਿਣਤੀ | ਪ੍ਰੀਖਿਆਵਾਂ ਦੀਆਂ ਮਿਤੀਆਂ |
|---|---|---|---|
| ਮਿਡਲ | | 3,50,000 | 18-2-94 ਤੋਂ 26-2-94, ਪ੍ਰੀਖਿਆ ਹੋ ਚੁੱਕੀ ਹੈ । |
| ਦਸਵੀਂ | ਰੈਗੂਲਰ ਲਿਖਤੀ | 3,20,000 | 2-3-94 ਤੋਂ 16-3-94 (ਚਾਲੂ ਹੈ) |
| ਬਾਰਵੀਂ ਤੇ ਦਸਵੀਂ/ਪ੍ਰਾਈਵੇਟ | ਲਿਖਤੀ | 1,80,000 (ਕੇਵਲ ਬਾਰ੍ਹਵੀਂ) | 17-3-94 ਤੋਂ 9-4-94 |

ਬੋਰਡ ਨੇ ਦਸਵੀਂ ਜਮਾਤ (ਰੈਗੂਲਰ) ਦੀ ਪ੍ਰੀਖਿਆ ਲਈ 1694 ਪ੍ਰੀਖਿਆ ਕੇਂਦਰ ਅਤੇ ਦਸਵੀਂ ਪ੍ਰਾਈਵੇਟ ਤੇ ਬਾਰ੍ਹਵੀਂ ਦੀ ਪ੍ਰੀਖਿਆ ਲਈ 730 ਕੇਂਦਰ ਸਥਾਪਤ ਕੀਤੇ ਹਨ। ਕੇਂਦਰਾਂ ਦੀ ਸਥਾਪਨਾ ਬੋਰਡ ਦੇ ਸਮੇਂ ਸਮੇਂ ਤੇ ਅਪਣਾਏ ਗਏ ਨਾਰਮਜ਼ ਅਨੁਸਾਰ ਪੂਰੀ ਛਾਣਬੀਣ ਉਪਰੰਤ ਕੀਤੀ ਗਈ। ਕੇਂਦਰ ਸੁਪਰਡੰਟਾਂ ਦੀ ਚੋਣ ਜ਼ਿਲ੍ਹਾ ਸਿਖਿਆ ਅਫਸਰਾਂ ਨਾਲ ਸਲਾਹ ਮਸ਼ਵਰੇ ਉਪਰੰਤ ਕੀਤੀ ਜਾਂਦੀ ਹੈ। ਬਦਨਾਮ ਕੇਂਦਰਾਂ ਨੂੰ ਤੋੜਨ ਲਈ ਵਿਸ਼ੇਸ਼ ਧਿਆਨ ਦਿੱਤਾ ਜਾਂਦਾ ਹੈ। ਕੇਂਦਰ ਸੁਪਰਡੰਟਾਂ ਦੀ ਚੋਣ ਸਮੇਂ ਜ਼ਿਲ੍ਹਾ ਸਿਖਿਆ ਅਫਸਰ ਆਪਣੇ ਨਾਲ ਵੱਖ-ਵੱਖ ਵਰਗ ਦੇ ਅਧਿਆਪਕਾਂ ਦਾ ਸਹਿਯੋਗ ਪ੍ਰਾਪਤ ਕਰਦੇ ਹਨ। ਪ੍ਰਸ਼ਨ ਪੱਤਰ ਜ਼ੋਨ ਵਾਰ ਤਿਆਰ ਕੀਤੇ ਜਾਂਦੇ ਹਨ ਤੇ ਪੂਰੇ ਰਾਜ ਨੂੰ ਚਾਰ ਜ਼ੋਨਾਂ ਵਿਚ ਵੰਡਿਆ ਗਿਆ ਹੈ ਤਾਂ ਜੋ ਪ੍ਰਸ਼ਨ ਪੱਤਰਾਂ ਦੀ ਲੀਕੇਜ ਅਤੇ ਨਕਲ ਨਾ ਹੋ ਸਕੇ ।

[ਸਿਖਿਆ ਅਤੇ ਭਾਸ਼ਾ ਮੰਤਰੀ]

2. ਪ੍ਰੀਖਿਆ ਸ਼ੁਰੂ ਹੋਣ ਤੋਂ ਪਹਿਲਾਂ ਜਾਗਰਤੀ ਲਹਿਰ ਰੇਡੀਓ, ਟੀ.ਵੀ. ਤੇ ਅਖਬਾਰਾਂ ਰਾਹੀਂ ਚਲਾਈ ਗਈ ਸੀ। ਰਾਜ ਪੱਧਰ ਦਾ ਇਕ ਸਮਾਗਮ ਸਰਕਾਰੀ ਕਾਲਜ, ਲੁਧਿਆਣਾ ਵਿਖੇ ਮਿਤੀ 26 ਫਰਵਰੀ, 1994 ਨੂੰ ਆਯੋਜਿਤ ਕੀਤਾ ਗਿਆ ਜਿਸ ਦੀ ਪ੍ਰਧਾਨਗੀ ਸਿੱਖਿਆ ਸਕੱਤਰ ਜੀ ਨੇ ਕੀਤੀ। ਵਿਦਿਆਰਥੀਆਂ ਤੇ ਅਧਿਆਪਕਾਂ ਵੱਲੋਂ ਸਮੂਹਿਕ ਤੌਰ ਤੇ ਨਕਲ ਨਾ ਮਾਰਨ ਸਬੰਧੀ ਸਹੁੰ ਚੁੱਕੀ ਗਈ। ਮਾਨਯੋਗ ਮੁੱਖ ਮੰਤਰੀ ਤੇ ਸਿੱਖਿਆ ਮੰਤਰੀ ਜੀ ਪੰਜਾਬ ਅਤੇ ਸਕੱਤਰ, ਪੰਜਾਬ ਸਰਕਾਰ, ਸਿਖਿਆ ਵਿਭਾਗ ਵਲੋਂ ਅਖਬਾਰਾਂ ਰਾਹੀਂ ਮਾਪੇ ਤੇ ਬੱਚਿਆਂ ਨੂੰ ਨਕਲ ਦੀ ਬੁਰੀ ਲਾਹਨਤ ਤੋਂ ਬਚਣ ਲਈ ਅਪੀਲ ਕੀਤੀ ਗਈ। ਪ੍ਰਧਾਨ, ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਰਾਜ ਦੀਆਂ ਸਮੂਹ ਪੰਚਾਇਤਾਂ ਨੂੰ ਬੇਨਤੀ ਕੀਤੀ ਗਈ ਕਿ ਉਹ ਇਸ ਲਾਹਨਤ ਨੂੰ ਜੜੋਂ ਪੁੱਟਣ ਲਈ ਬੋਰਡ ਨੂੰ ਆਪਣਾ ਸਹਿਯੋਗ ਦੇਣ ਕਿਉਂ ਜੋ ਅਜਿਹਾ ਕਰਨਾ ਰਾਜ ਅਤੇ ਵਿਦਿਆਰਥੀਆਂ ਦੇ ਹਿੱਤ ਵਿੱਚ ਹੈ। ਬੋਰਡ ਨੇ ਖੁੱਲ੍ਹਾ ਐਲਾਨ ਕੀਤਾ ਹੈ ਕਿ ਜੋ ਅਧਿਆਪਕ ਨਕਲ ਰਹਿਤ ਪ੍ਰੀਖਿਆਵਾਂ ਦਾ ਸੰਚਾਲਨ ਕਰਾਉਣਗੇ ਉਨ੍ਹਾਂ ਨੂੰ ਢੁੱਕਵਾਂ ਸਨਮਾਨ ਦਿੱਤਾ ਜਾਵੇਗਾ ਅਤੇ ਜੋ ਅਧਿਆਪਕ ਨਕਲ ਦੀ ਪਰਵਿਰਤੀ ਨੂੰ ਉਤਸ਼ਾਹਿਤ ਕਰਨਗੇ ਉਨ੍ਹਾਂ ਵਿਰੁਧ ਅਨੁਸ਼ਾਸਨੀ ਕਾਰਵਾਈ ਕੀਤੀ ਜਾਵੇਗੀ। ਵਿਦਿਆਰਥੀਆਂ ਅਤੇ ਅਧਿਆਪਕਾਂ ਵਲੋਂ ਲਿਆ ਜਾਣ ਵਾਲਾ ਹਲਫ ਸਮੂਹ ਕੇਂਦਰ ਸੁਪਰਡੰਟਾਂ ਨੂੰ ਗਸ਼ਤੀ ਕੀਤਾ ਗਿਆ ਅਤੇ ਹਦਾਇਤ ਕੀਤੀ ਗਈ ਕਿ ਉਹ ਹਰ ਰੋਜ਼ ਪ੍ਰੀਖਿਆ ਸ਼ੁਰੂ ਹੋਣ ਤੋਂ ਪਹਿਲਾਂ ਸਹੁੰ ਚੁੱਕਣ ਦੀ ਰਸਮ ਅਦਾ ਕਰਨ। ਇਸ ਤੋਂ ਇਲਾਵਾ ਪ੍ਰਧਾਨ, ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਸਮੂਹ ਕੇਂਦਰ ਸੁਪਰਡੈਂਟਾਂ ਨੂੰ ਪੱਤਰ ਜਾਰੀ ਕੀਤਾ ਗਿਆ ਜਿਸ ਵਿਚ ਉਨ੍ਹਾਂ ਨੂੰ ਪ੍ਰੀਖਿਆਵਾਂ ਵਿੱਚ ਨਕਲ ਦੀ ਪਰਵਿਰਤੀ ਨੂੰ ਰੋਕਣ ਲਈ ਬੇਨਤੀ ਕੀਤੀ ਗਈ। ਬੋਰਡ ਨੇ ਉਡਣ ਦਸਤਿਆਂ ਦਾ ਵੀ ਗਠਨ ਕੀਤਾ। ਇਨ੍ਹਾਂ ਉਡਣ ਦਸਤਿਆਂ ਵਿਚ ਬੋਰਡ ਦੇ ਮੈਂਬਰ, ਸਿੱਖਿਆ ਵਿਭਾਗ ਦੇ ਡਾਇਰੈਕਟੋਰੇਟ ਦੇ ਅਧਿਕਾਰੀ, ਮੰਡਲ ਸਿੱਖਿਆ ਅਫਸਰ, ਜ਼ਿਲ੍ਹਾ ਸਿੱਖਿਆ ਅਫਸਰ, ਕਾਲਜਾਂ ਦੇ ਪ੍ਰਿੰਸੀਪਲ, ਕਾਲਜਾਂ ਦੇ ਸੀਨੀਅਰ ਲੈਕਚਰਾਰ, ਉਪ ਜ਼ਿਲ੍ਹਾ ਸਿੱਖਿਆ ਅਫਸਰ ਅਤੇ ਕੁਝ ਚੰਗੀ ਸ਼ੋਹਰਤ ਵਾਲੇ ਰਿਟਾਇਰ ਹੋਏ ਅਧਿਕਾਰੀਆਂ ਨੂੰ ਇਸ ਵਿਚ ਸ਼ਾਮਲ ਕੀਤਾ ਗਿਆ ਹੈ। ਸਮੂਹ ਜ਼ਿਲ੍ਹਾ ਸਿੱਖਿਆ ਅਫਸਰਾਂ ਨੂੰ ਉਨ੍ਹਾਂ ਦੇ ਆਪਣੇ 2 ਜ਼ਿਲ੍ਹੇ ਵਿਚ ਓਵਰਆਲ ਇਨਚਾਰਜ ਲਗਾਇਆ ਗਿਆ ਹੈ ਅਤੇ ਉਨ੍ਹਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਹਨ ਕਿ ਉਹ ਕੇਂਦਰਾਂ ਵਿਚ ਪੂਰੇ ਸਮੇਂ ਲਈ ਆਬਜ਼ਰਵਰ ਲਗਾਉਣ।

ਮਿਡਲ ਪ੍ਰੀਖਿਆ ਹੁਣੇ ਹੀ ਖਤਮ ਹੋਈ ਹੈ ਅਤੇ ਇਸ ਵਿੱਚ ਕੋਈ ਖਾਸ ਨਕਲ ਦੇ ਕੇਸ ਸਾਹਮਣੇ ਨਹੀਂ ਆਏ। ਦਸਵੀਂ ਦੀ ਪ੍ਰੀਖਿਆ ਜੋ ਕਿ ਮਿਤੀ 2 ਮਾਰਚ, 1994 ਨੂੰ ਸ਼ੁਰੂ ਹੋਈ ਹੈ ਉਸ ਵਿਚ ਉਡਣ ਦਸਤਿਆਂ ਦੀ ਰਿਪੋਰਟ ਤੇ ਆਧਾਰਤ ਹੇਠ ਲਿਖੇ ਪ੍ਰੀਖਿਆ ਕੇਂਦਰਾਂ ਦੇ ਪਰਚੇ ਰੱਦ ਕਰ ਦਿੱਤੇ ਗਏ ਹਨ :--

| | | |
|---|---|---|
| 1. ਗੌਰਮਿੰਟ ਹਾਈ ਸਕੂਲ, ਪੁੰਧੇਵਾਲ (ਜਲੰਧਰ) | .. | ਅੰਗਰੇਜ਼ੀ ਪੇਪਰ |
| 2. ਪਬਲਿਕ ਹਾਈ ਸਕੂਲ ਪਾਸ਼ਟ ਨੂਰ(ਕਪੂਰਥਲਾ) | .. | ਅੰਗਰੇਜ਼ੀ ਪੇਪਰ |
| 3. ਦੁਆਬਾ ਆਰੀਆ ਸੀ.ਸੈ. ਸਕੂਲ, ਨੂਰਮਹਿਲ | .. | ਹਿਸਾਬ ਪੇਪਰ |
| 4. ਗੌਰਮਿੰਟ ਸਪੋਰਟਸ ਸਕੂਲ, ਜਲੰਧਰ | .. | ਹਿਸਾਬ ਪੇਪਰ |

5. ਗੌਰਮਿੰਟ ਹਾਈ ਸਕੂਲ, ਬਿਆਸ (ਅੰਮ੍ਰਿਤਸਰ) .. ਪੰਜਾਬੀ ਪੇਪਰ

6. ਗੌਰਮਿੰਟ ਸੀਨੀਅਰ ਸੈਕੰਡਰੀ ਸਕੂਲ, ਵਾਂਚ (ਅੰਮ੍ਰਿਤਸਰ) .. ਪੰਜਾਬੀ ਪੇਪਰ

7. ਗੌਰਮਿੰਟ ਸੀਨੀ. ਸੈ. ਸਕੂਲ, ਬੀਨੇਵਾਲ (ਹੁਸ਼ਿਆਰਪੁਰ) .. ਪੰਜਾਬੀ ਪੇਪਰ

8 ਗੌਰਮਿੰਟ ਹਾਈ ਸਕੂਲ ਸਰਹਾਲ ਕਾਜ਼ੀਆਂ (ਜਲੰਧਰ) .. ਪੰਜਾਬੀ ਪੇਪਰ

ਇਸ ਦੇ ਇਲਾਵਾ ਬਾਰ੍ਹਵੀਂ ਦੀ ਸਾਇੰਸ ਪ੍ਰਯੋਗੀ ਪ੍ਰੀਖਿਆ ਸਬੰਧੀ ਹੇਠ ਲਿਖੇ ਕੇਂਦਰਾਂ ਤੋਂ ਬੇਨਿਯਮੀਆਂ ਦੀਆਂ ਸ਼ਕਾਇਤਾਂ ਤੇ ਉਥੇ ਕਰਵਾਈ ਲਈ ਪ੍ਰਯੋਗੀ ਪ੍ਰੀਖਿਆ ਕੈਂਸਲ ਕਰ ਦਿੱਤੀ ਗਈ :

1. ਮਾਲਵਾ ਕਾਲਜ, ਬੌਂਦਲੀ, (ਲੁਧਿਆਣਾ)
2. ਗੁਰੂ ਨਾਨਕ ਕਾਲਜ, ਫਿਰੋਜ਼ਪੁਰ।
3. ਗੌਰਮਿੰਟ ਸੀ.ਸੈ. ਸਕੂਲ, ਗਾਹਲੜੀ, ਜ਼ਿਲ੍ਹਾ ਗੁਰਦਾਸਪੁਰ।

ਹੇਠ ਲਿਖੇ ਕੇਂਦਰ ਸੁਪਰਡੰਟਾਂ ਨੂੰ ਵੀ ਡੀਊਟੀ ਤੋਂ ਫਾਰਗ ਕਰ ਦਿੱਤਾ ਗਿਆ ਹੈ ਕਿਉਂਕਿ ਉਨ੍ਹਾਂ ਦੇ ਕੇਂਦਰਾਂ ਵਿੱਚ ਸਮੂਹਕ ਨਕਲ ਹੋ ਰਹੀ ਸੀ:--

(1) ਗੌਰਮਿੰਟ ਹਾਈ ਸਕੂਲ, ਕਾਂਜਲਾ, ਜ਼ਿਲ੍ਹਾ ਸੰਗਰੂਰ

ਸ੍ਰੀ ਬੀਰ ਸਿੰਘ ਸਹੋਤਾ, ਜ਼ਿਲਾ ਸਾਇੰਸ ਸੁਪਰਵਾਈਜ਼ਰ, ਗੁਰਦਾਸਪੁਰ ਨੂੰ ਪ੍ਰੀਖਿਆ ਦੀ ਡਿਊਟੀ ਤੋਂ ਫਾਰਗ ਕਰ ਦਿੱਤਾ ਗਿਆ। ਉਪਰੋਕਤ ਅਧਿਆਪਕਾਂ ਵਿਰੁਧ ਅਨੁਸ਼ਾਸਨੀ ਕਾਰਵਾਈ ਕਰਨ ਲਈ ਬੋਰਡ ਵੱਖਰੇ ਤੌਰ ਤੇ ਸਰਕਾਰ ਨੂੰ ਲਿਖ ਰਿਹਾ ਹੈ। ਉਪਰੋਕਤ ਚਾਰ ਕੇਂਦਰਾਂ ਵਿਖੇ ਹੋਈ ਨਕਲ ਦੇ ਕੇਸਾਂ ਤੋਂ ਉਪਰੰਤ ਉਡਣ ਦਸਤਿਆਂ ਦੇ ਮੈਂਬਰ ਵੱਖ ਵੱਖ ਵਿਦਿਆਰਥੀਆਂ ਤੇ ਅਣਉਚਿਤ ਸਾਧਨਾਂ ਦੇ ਕੇਸ ਵੀ ਬਣਾਉਂਦੇ ਹਨ। ਜੋ ਬੱਚੇ ਅਣਉਚਿਤ ਸਾਧਨ ਅਪਣਾਉਂਦੇ ਫੜੇ ਜਾਂਦੇ ਹਨ ਉਨ੍ਹਾਂ ਦੇ ਕੇਸ ਬੋਰਡ ਵਿਚ ਅਣਉਚਿਤ ਸਾਧਨ ਸ਼ਾਖਾ ਨੂੰ ਭੇਜੇ ਜਾਂਦੇ ਹਨ ਅਤੇ ਉਹ ਸ਼ਾਖਾ ਇਹ ਕੇਸ ਤਿਆਰ ਕਰਨ ਉਪਰੰਤ ਅਣਉਚਿਤ ਸਾਧਨ ਕਮੇਟੀ ਅੱਗੇ ਪੇਸ਼ ਕਰਦੀ ਹੈ। ਵਿਦਿਆਰਥੀਆਂ ਨੂੰ ਆਪਣਾ ਪੱਖ ਪੇਸ਼ ਕਰਨ ਦਾ ਪੂਰਾ ਮੌਕਾ ਦਿੱਤਾ ਜਾਂਦਾ ਹੈ ਅਤੇ ਉਸ ਉਪਰੰਤ ਜਿਨ੍ਹਾਂ ਵਿਦਿਆਰਥੀਆਂ ਤੇ ਦੋਸ਼ ਸਾਬਤ ਹੁੰਦੇ ਹਨ ਉਨ੍ਹਾਂ ਨੂੰ ਅਣਉਚਿਤ ਸਾਧਨਾਂ ਦੇ ਵਿਨਿਯਮਾਂ ਅਧੀਨ ਕਾਰਵਾਈ/ਸਜ਼ਾ ਦਿੱਤੀ ਜਾਂਦੀ ਹੈ। ਇਨ੍ਹਾਂ ਵਿਨਿਯਮਾਂ ਅਧੀਨ ਘੱਟ ਤੋਂ ਘੱਟ ਪੇਪਰ ਕੈਂਸਲ ਕਰਨ ਤੋਂ ਜੁਰਮ ਦੀ ਗੰਭੀਰਤਾ ਨੂੰ ਮੁੱਖ ਰਖਦੇ ਹੋਏ ਵੱਧ ਤੋਂ ਵੱਧ 4 ਤੋਂ 9 ਲਗਾਤਾਰ ਪ੍ਰੀਖਿਆਵਾਂ ਵਿਚ ਅਯੋਗ ਠਹਿਰਾਇਆ ਜਾਂਦਾ ਹੈ।

5. ਪੰਜਾਬ ਵਿਚ ਬਦਲਵੇਂ ਸ਼ਾਂਤੀ ਪੂਰਵਕ ਹਾਲਾਤ ਨੂੰ ਮੁਖ ਰੱਖਦੇ ਹੋਏ ਪ੍ਰੀਖਿਆਵਾਂ ਦਾ ਆਮ ਸੰਚਾਲਨ ਸਹੀ ਢੰਗ ਨਾਲ ਹੋ ਰਿਹਾ ਹੈ।

ਉਪਰੋਕਤ ਤੋਂ ਸਪਸ਼ਟ ਹੈ ਕਿ ਪੰਜਾਬ ਸਕੂਲ ਸਿਖਿਆ ਬੋਰਡ ਨੇ ਨਕਲ ਦੀ ਬੁਰਾਈ ਨੂੰ ਰੋਕਣ ਲਈ ਯੋਗ ਉਪਰਾਲੇ ਕੀਤੇ ਹਨ। ਇਸ ਤੋਂ ਇਲਾਵਾ ਲੋਕ ਰਾਏ ਲਾਮਬੰਦ ਕਰਨ ਲਈ ਰਾਜਸੀ ਨੇਤਾਵਾਂ, ਅਧਿਆਪਕਾਂ ਅਤੇ ਮਾਪਿਆਂ ਦਾ ਸਹਿਯੋਗ ਮੰਗਿਆ ਗਿਆ ਹੈ। ਅਸੀਂ ਉਨ੍ਹਾਂ ਦੇ ਇਸ ਬਾਰੇ ਸਹਿਯੋਗ ਲਈ ਰਿਣੀ ਹਾਂ ਅਤੇ ਸਤਿਕਾਰਯੋਗ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਅਪੀਲ ਕਰਦੇ ਹਾਂ ਕਿ ਉਹ ਇਸ ਮਹਾਨ ਕੰਮ ਵਿੱਚ ਸਾਨੂੰ ਸਹਿਯੋਗ ਦੇਣ। ਧੰਨਵਾਦ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**: ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ ਨਕਲ ਨੂੰ ਰੋਕਣ ਲਈ ਅਸੀਂ ਵੱਡੇ ਪੈਮਾਨੇ ਤੇ ਕਦਮ ਚੁੱਕ ਰਹੇ ਹਾਂ। ਲੇਕਿਨ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰੀ ਹਾਈ ਸਕੂਲ, ਕਾਂਜਲਾ (ਸੰਗਰੂਰ) ਦੇ ਵਿੱਚ ਜਿਹੜਾ ਪ੍ਰੀਖਿਆ ਕੇਂਦਰ ਦਾ ਸੁਪਰਡੈਂਟ ਸੀ ਉਸ ਨੂੰ ਉਸ ਦੇ ਕਮਰੇ ਵਿੱਚ ਆ ਕੇ ਜਿੱਥੇ ਕਿ ਐਗਜ਼ਾਮ ਹੋ ਰਿਹਾ ਸੀ ਉਥੇ ਹੀ ਸਰਦਾਰ ਗੋਬਿੰਦ ਸਿੰਘ ਕਾਂਜਲਾ ਦੇ ਗੰਨਮੈਨ ਅਤੇ ਪਿੰਡ ਦੇ ਸਰਪੰਚ ਨੇ ਉਸ ਪ੍ਰੀਖਿਆ ਕੇਂਦਰ ਦੇ ਸੁਪਰਡੈਂਟ ਦੇ ਕੰਨ ਤੇ ਆਪਣੀ ਪਸਤੌਲ ਰੱਖ ਦਿੱਤੀ, ਉਸ ਦੀ ਪਗੜੀ ਵੀ ਲਹਿ ਗਈ ਔਰ ਉਸ ਨੂੰ ਨਕਲ ਮਰਵਾਉਣ ਦੇ ਲਈ ਮਜਬੂਰ ਕੀਤਾ ਗਿਆ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੇਸ ਉਨ੍ਹਾਂ ਦੇ ਧਿਆਨ ਵਿੱਚ ਹੈ ਅਤੇ ਸਰਕਾਰ ਨੇ ਇਸ ਬਾਰੇ ਕੀ ਕਦਮ ਚੁੱਕਿਆ ਹੈ? ਸਾਡੇ ਧਿਆਨ ਵਿੱਚ ਆਇਆ ਹੈ ਕਿ ਸ੍ਰੀ ਗੋਬਿੰਦ ਸਿੰਘ ਕਾਂਜਲਾ ਦੀ ਪਤਨੀ ਉਥੇ ਹੈਡਮਿਸਟਰੈਸ ਹੈ। ਉਥੇ ਸ੍ਰੀ ਸਤਪਾਲ ਸੈਂਟਰ ਦਾ ਐਗਜ਼ਾਮੀਨਰ ਹੈ। ਉਸ ਨੂੰ ਪਰੈਸ਼ਰਾਈਜ਼ ਕੀਤਾ ਗਿਆ ਕਿ ਨਕਲ ਕਰਵਾਏ। ਇਸੇ ਤਰ੍ਹਾਂ ਗੁਰਦਾਸਪੁਰ ਜਿਹੜਾ ਕਿ ਮੰਤਰੀ ਜੀ ਦਾ ਆਪਣਾ ਜ਼ਿਲ੍ਹਾ ਹੈ, ਵਿੱਚ ਬੜੇ ਵੱਡੇ ਪੈਮਾਨੇ ਤੇ ਨਕਲ ਹੋ ਰਹੀ ਹੈ। ਅਖਬਾਰਾਂ ਵਿਚ ਵੀ ਇਸ ਦਾ ਬੜਾ ਰੌਲਾ ਪਿਆ ਹੈ। ਗੌਰਮਿੰਟ ਸੀਨੀਅਰ ਸੈਕੰਡਰੀ ਸਕੂਲ, ਗਾਹਲੜੀ ਵਿੱਚ ਵੀ ਵੱਡੇ ਪੈਮਾਨੇ ਤੇ ਨਕਲ ਹੋ ਰਹੀ ਹੈ। ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਹ ਪਾਰਟੀਕੂਲਰ ਕੇਸ ਉਨ੍ਹਾਂ ਦੇ ਸਾਹਮਣੇ ਹਨ ਉਨ੍ਹਾਂ ਦੇ ਸਬੰਧ ਵਿੱਚ ਸਰਕਾਰ ਕੀ ਕਰ ਰਹੀ ਹੈ? ਕੁੱਲ ਕਿੰਨੇ ਵਿਦਿਆਰਥੀਆਂ ਦੇ ਵਿਰੁੱਧ ਫਲਾਈਂਗ ਸਕੁਐਡ ਨੇ ਕੇਸ ਬਣਾਏ ਅਤੇ ਸਰਕਾਰ ਦੇ ਧਿਆਨ ਵਿਚ ਆਏ ਜਿਹੜੇ ਵਿਦਿਆਰਥੀ ਨਕਲ ਕਰਦੇ ਫੜੇ ਗਏ ਹਨ।

**ਭਾਸ਼ਾ ਤੇ ਸਿੱਖਿਆ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਬੜੀ ਵਿਆਖਿਆ ਦੇ ਨਾਲ ਦੱਸਿਆ ਜਾ ਚੁਕਾ ਹੈ ਕਿ ਨਕਲ ਦੀ ਲਾਹਨਤ ਨੂੰ ਰੋਕਣ ਵਾਸਤੇ ਸਰਕਾਰ ਕੀ ਉਪਰਾਲੇ ਕਰ ਰਹੀ ਹੈ। ਮਾਨਯੋਗ ਸਪੀਕਰ ਸਾਹਿਬ, ਇਹ ਨਕਲ ਦੀ ਬੁਰਾਈ ਪਿਛਲੇ ਕੁਝ ਸਾਲਾਂ ਦੇ ਹਾਲਾਤ ਦੇ ਮੁਤਾਬਿਕ ਪੰਜਾਬ ਦੇ ਵਿੱਚ ਬਹੁਤ ਨਿਚਲੀ ਸਤਹ ਤੱਕ ਚਲੀ ਗਈ ਸੀ। ਲੇਕਿਨ ਇਸ ਸਾਲ ਬੜੀ ਇਮਪਰੂਵਮੈਂਟ ਹੋਈ ਹੈ। ਜਿਥੋਂ ਤੱਕ ਮੈਂਬਰ ਸਾਹਿਬ ਨੇ ਗੁਰਦਾਸਪੁਰ ਜ਼ਿਲ੍ਹੇ ਦਾ ਸਵਾਲ ਕੀਤਾ ਹੈ, ਉਸ ਬਾਰੇ ਪੇਪਰ ਵਿਚ ਹੈਡਿੰਗ ਜ਼ਰੂਰ ਸੀ ਲੇਕਿਨ ਡਿਟੇਲ ਵਿੱਚ ਕੋਈ ਵੀ ਗੱਲ ਨਹੀਂ ਸੀ। ਗਾਹਲੜੀ ਸਕੂਲ ਦੀ ਸ਼ਕਾਇਤ ਬਾਰੇ ਜ਼ਿਕਰ ਮੈਂ ਪਹਿਲਾਂ ਹੀ ਆਪਣੀ ਸਟੇਟਮੈਂਟ ਵਿੱਚ ਕਰ ਚੁੱਕਾ ਹਾਂ। ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਦਿਨੀਂ ਜਦੋਂ ਅੱਠਵੀਂ ਦੇ ਪੇਪਰ ਹੋਏ, ਪਿੰਡ ਜ਼ਫਰਵਾਲ ਜੋ ਕਿ ਸਾਰੇ ਪੰਜਾਬ ਵਿੱਚ ਅੱਤਵਾਦ ਕਾਰਣ ਬਦਨਾਮ ਰਿਹਾ ਹੈ ਅਤੇ ਜਿਥੇ ਪਿਛਲੇ ਸਾਲਾਂ ਵਿੱਚ ਐਸੇ ਇਮਤਿਹਾਨ ਹੁੰਦੇ ਰਹੇ ਹਨ ਜਿਹੜੇ ਕਿ ਕੇਵਲ ਨਾਂ ਦੇ ਇਮਤਿਹਾਨ ਹੀ ਸਨ। ਅਖਬਾਰਾਂ ਵਿਚ ਵੀ ਇਹ ਗੱਲ ਆਈ ਕਿ ਉਥੇ ਨਕਲ ਬੜੀ ਹੁੰਦੀ ਹੈ। ਲੇਕਿਨ ਇਸ ਸਾਲ ਜ਼ਫਰਵਾਲ ਵਿੱਚ ਮਿਡਲ ਦੇ ਇਮਤਿਹਾਨ ਬੜੇ ਪੁਰਅਮਨ ਤਰੀਕੇ ਦੇ ਨਾਲ ਹੋਏ ਹਨ। ਪ੍ਰੈਸ ਵਿਚ ਵੀ ਇਸ ਗੱਲ ਦੀ ਸ਼ਲਾਘਾ ਆਈ ਹੈ। ਜਿਥੋਂ ਤੱਕ ਕਾਂਜਲਾ ਦਾ ਸਵਾਲ ਉਠਾਇਆ ਗਿਆ ਹੈ, ਉਸ ਦੇ ਬਾਰੇ ਸਾਰੀ ਡਿਟੇਲਡ ਰਿਪੋਰਟ ਮੰਗ ਲਈ ਗਈ ਹੈ ਅਤੇ ਉਸ ਉਤੇ ਕਾਰਵਾਈ ਕੀਤੀ ਜਾ ਰਹੀ ਹੈ। ਲੇਕਿਨ ਉਸ ਸੈਂਟਰ ਦੇ ਸੁਪਰਡੈਂਟ ਅਤੇ ਸਟਾਫ ਨੂੰ ਪੂਰੀ ਸਕਿਓਰਟੀ ਜ਼ਿਲ੍ਹਾ ਐਡਮਨਿਸਟਰੇਸ਼ਨ ਵੱਲੋਂ ਦੇ ਦਿੱਤੀ ਗਈ ਹੈ। ਮੈਂ ਫਿਰ ਇਹ ਬੇਨਤੀ ਕਰਦਾ ਹਾਂ ਕਿ ਇਹ ਨਕਲ ਜੋ ਇਕ ਸਮਾਜਕ ਬੁਰਾਈ ਬਣ ਗਈ ਹੈ, ਇਹ ਸਾਰਿਆਂ ਵੱਲੋਂ ਮਿਲ ਕੇ ਹੀ ਦੂਰ ਕੀਤੀ ਜਾ ਸਕਦੀ ਹੈ। ਇਸ ਦੇ ਲਈ ਅਸੀਂ ਪੂਰੇ ਯਤਨ ਕਰ ਰਹੇ ਹਾਂ।

————

## PAPERS LAID ON THE TABLE

**Finance Minister (Doctor Kewal Krishan :** Sir, I beg to lay on the Table :

The Punjab Ex-Servicemen Corporation (General) (First Amendment) Rules, 1993, as required under section 32(3) of the Punjab Ex-Servicemen Corporation Act, 1978.

(i) The Government of Punjab Finance Accounts, 1991-92 ;

(ii) The Government of Punjab Appropriation Accounts, 1991-92 ; and

(iii) The Report of the Comptroller and Auditor General of India for the year 1991-92(Civil) :

as required under Article 151(2) of the Constitution of India.

3. The 34th, 35th and 36th Annual Reports of the Punjab Financial Corporation for the years 1986-87, 1987-88 and 1988-89, as required under section 38(3) of the State Financial Corporation Act, 1951.

4. The Statement showing the reasons for delay in laying the Annual reports of the Punjab Financial Corporation for the years from 1990-91 to 1992-93.

5. The Statement showing the reasons for delay in laying the Annual Reports of the Punjab State Leather Development Corporation Limited for the years 1990-91 to 1992-93.

6. The Statement showing the reasons for delay in laying the Annual Reports and Accounts of the Goindwal Industrial and Investment Corporation of Punjab Limited for the years 1990-91 to 1992-93.

7. The Statement showing the reasons for delay in laying the Annual Report of the Punjab Khadi and Village Industries Board for the year 1992-93.

## ANNOUNCEMENT BY THE SPEAKER RE. RELEASE OF SARDAR BALDEV SINGH BHATTI, M.L.A. ON BAIL

**Mr. Seaker :** I have to make an announcement.

I have to inform the House under Rule 265 of the Rules of Procedure and Conduct of Businees in the Punjab Vidhan Sabha that Sardar Baldev Singh Bhatti, M.L.A., who was arrested on 2nd August, 1993 under Section 366, 376,364, 34 I.P.C. has been released on bail on 22nd January 1994.

---

## RESUMPTION OF DISCUSSION ON GOVERNOR'S ADDRESS

**Mr. Speaker :** Now the House will resume discussion on the Motion of Thanks on the Governor's Address moved by Sardar Jasbir Singh, M.L.A. and seconded by Sardar Partap Singh Bajwa, M.L.A., on. 7th March, 1994. Comrade Hardev Singh Arshi, M. L. A was on his legs when the House adjourned on 9th March, 1994 He may please resume his speech.

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ) :** ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੀ ਗੱਲ ਨੂੰ ਉਥੋਂ ਹੀ ਸ਼ੁਰੂ ਕਰਦਾ ਹਾਂ ਜਿੱਥੋਂ ਮੈਂ ਪਰਸੋਂ ਸਮਾਪਤ ਕੀਤੀ ਸੀ। ਸਪੀਕਰ ਸਾਹਿਬ, ਮੈਂ ਬੜੇ ਜ਼ੋਰ ਨਾਲ ਇਸ ਗੱਲ ਨੂੰ ਉਭਾਰਦਾ ਹਾਂ ਕਿ ਸਰਕਾਰ ਨੇ ਜਿਣਸਾਂ ਦੀਆਂ ਕੀਮਤਾਂ ਵਿੱਚ ਵਾਧਾ ਕੀਤਾ ਹੈ,

[ ਕਾਮਰੇਡ ਹਰਦੇਵ ਸਿੰਘ ਅਰਸ਼ੀ ]

ਮੇਰੀ ਪਾਰਟੀ ਵੀ ਇਸ ਨੂੰ ਪ੍ਰਵਾਨ ਕਰਦੀ ਹੈ। ਲੇਕਿਨ ਜਿਹੜੀਆਂ ਖੇਤੀਬਾੜੀ ਦੀਆਂ ਦੂਸਰੀਆਂ ਲੋੜਾਂ ਹਨ, ਜਿਨ੍ਹਾਂ ਦਾ ਜ਼ਿਕਰ ਮੈਂ ਪਹਿਲਾਂ ਵੀ ਕੀਤਾ ਸੀ, ਜਿਵੇਂ ਜਿਹੜੇ ਨਰਮੇ ਦੀ ਅਮਰੀਕਨ ਸੁੰਡੀ ਹੈ ਅਤੇ ਜਿਸ ਦੇ ਨਾਲ ਤਕਰੀਬਨ 6-7 ਸੌ ਕਰੋੜ ਰੁਪਏ ਦੇ ਨਰਮੇ ਦਾ ਨੁਕਸਾਨ ਹੋ ਗਿਆ ਹੈ। ਸਰਕਾਰ ਨੇ ਇਸ ਨੁਕਸਾਨ ਨੂੰ ਰੋਕਣ ਲਈ ਵੀ ਕੋਈ ਸਟੈੱਪ ਨਹੀਂ ਚੁੱਕੇ ਅਤੇ ਗਵਰਨਰ ਐਡਰੈੱਸ ਵਿੱਚ ਵੀ ਇਸ ਸਬੰਧੀ ਕੋਈ ਜ਼ਿਕਰ ਨਹੀਂ ਕੀਤਾ ਗਿਆ। ਇਸ ਦਾ ਜ਼ਿਕਰ ਵੀ ਗਵਰਨਰ ਐਡਰੈੱਸ ਵਿਚ ਹੋਣਾ ਚਾਹੀਦਾ ਸੀ, ਕਿਸਾਨਾਂ ਨੂੰ ਇਸ ਸਬੰਧੀ ਕੋਈ ਰਾਹਤ ਜ਼ਰੂਰ ਦੇਣੀ ਚਾਹੀਦੀ ਸੀ। ਫਰੀਦਕੋਟ, ਬਠਿੰਡਾ ਅਤੇ ਮਾਨਸਾ ਵਿੱਚ ਨਰਮਾ ਬਹੁਤ ਜ਼ਿਆਦਾ ਹੁੰਦਾ ਹੈ, ਪਰੰਤੂ ਉਥੇ ਨਰਮੇਂ ਦਾ ਬਹੁਤ ਨੁਕਸਾਨ ਹੋਇਆ ਹੈ। ਸਰਕਾਰ ਨੂੰ ਇਸ ਪਾਸੇ ਜ਼ਰੂਰ ਠੋਸ ਕਦਮ ਉਠਾਣੇ ਚਾਹੀਦੇ ਸੀ। ਨਰਮੇ ਦਾ ਬਹੁਤ ਜ਼ਿਆਦਾ ਨੁਕਸਾਨ ਹੋ ਜਾਣ ਕਾਰਣ ਕਿਸਾਨਾਂ ਦੀ ਮਾਲੀ ਹਾਲਤ ਬਹੁਤ ਤਰਸ-ਯੋਗ ਬਣੀ ਹੋਈ ਹੈ। ਮੈਂ ਕਹਿੰਦਾ ਹਾਂ ਕਿ ਸਰਕਾਰ ਨੇ ਵੀ ਇਸ ਪਾਸੇ ਨਾਂਹ-ਪੱਖੀ ਰਵੱਈਆ ਅਪਣਾ ਇਆ ਹੋਇਆ ਹੈ। ਦੂਜੇ ਪਾਸੇ ਜੋ ਮਜ਼ਦੂਰ ਇਸ ਫਸਲ ਦੌਰਾਨ ਖੇਤਾਂ ਵਿੱਚ ਕੰਮ ਕਰਦਾ ਸੀ ਅਤੇ ਇਸ ਸੀਜ਼ਨ ਦੌਰਾਨ ਚਾਰ ਪੈਸੇ ਕਮਾਉਂਦਾ ਸੀ, ਉਸਨੂੰ ਵੀ ਆਪਣੀ ਰੋਜ਼ੀ-ਰੋਟੀ ਦਾ ਫਿਕਰ ਲੱਗਾ ਹੋਇਆ ਹੈ। ਸਰਕਾਰ ਨੂੰ ਉਨ੍ਹਾਂ ਲਈ ਵੀ ਕੋਈ ਉਪਬੰਧ ਕਰਨਾ ਚਾਹੀਦਾ ਸੀ।

ਸਪੀਕਰ ਸਾਹਿਬ, ਮੈਂ ਸਰਕਾਰ ਦੇ ਦਾਅਵੇ ਨਾਲ ਬਿਲਕੁਲ ਸਹਿਮਤ ਹਾਂ ਕਿ ਕਣਕ, ਝੋਨੇ ਅਤੇ ਹੋਰ ਫਸਲਾਂ ਦੇ ਭਾਅ ਵਧਾਏ ਗਏ ਹਨ। ਪਰ ਸਪੀਕਰ ਸਾਹਿਬ, ਕਿਸਾਨ ਨੂੰ ਤਸੱਲੀ ਰਹਿਣੀ ਸੀ ਜੇਕਰ ਸਰਕਾਰ ਇੱਥੇ ਹੀ ਬਸ ਕਰ ਦਿੰਦੀ। ਸਰਕਾਰ ਨੇ ਇਕ ਪਾਸੇ ਜਿਣਸਾਂ ਦੇ ਭਾਅ ਵਧਾਏ ਹਨ। ਦੂਜੇ ਪਾਸੇ ਬਿਜਲੀ ਦੇ ਰੇਟ ਪਿੱਛੇ ਜਿਹੇ ਵਧਾ ਦਿਤੇ ਅਤੇ ਉਸ ਦਾ ਵੀ ਕਿਸਾਨਾਂ ਤੇ ਕਰੋੜਾਂ ਰੁਪਏ ਦਾ ਬੋਝ ਪੈ ਗਿਆ ਹੈ। ਸਪੀਕਰ ਸਾਹਿਬ, ਜੋ ਪਰਸੋਂ 1993-94 ਦੀ ਪੰਜਾਬ ਰਾਜ ਬਿਜਲੀ ਬੋਰਡ ਦੀ ਰਿਪੋਰਟ ਹਾਊਸ ਵਿੱਚ ਲੇਅ ਕੀਤੀ ਗਈ ਹੈ, ਉਸਦੇ ਵਿੱਚ ਵੀ ਹੋਰ ਰੇਟ ਵਧਾਉਣ ਬਾਰੇ ਲਿਖਿਆ ਗਿਆ ਹੈ। ਇਸ ਦਾ ਮਤਲਬ ਹੈ ਕਿ ਆਉਣ ਵਾਲੇ ਸਮੇਂ ਵਿੱਚ ਕਿਸਾਨ ਅਤੇ ਆਮ ਜਨਤਾ ਦੇ ਸਿਰ ਤੇ ਬਿਜਲੀ ਦੀਆਂ ਦਰਾਂ ਵਧਾਉਣ ਸਬੰਧੀ ਬਹੁਤ ਵਡਾ ਖਤਰਾ ਮੰਡਰਾ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਵਿਚ ਜੋ ਕਮੀਆਂ ਹਨ, ਬਿਜਲੀ ਦੀ ਚੋਰੀ ਹੈ, ਘਟੀਆ ਮਾਲ ਖਰੀਦ ਕੀਤਾ ਜਾਂਦਾ ਹੈ ਅਤੇ ਕਮਿਸ਼ਨ ਕਮਾਈ ਜਾਂਦੀ ਹੈ, ਇਨ੍ਹਾਂ ਚੀਜ਼ਾਂ ਨੂੰ ਰੋਕਣ ਲਈ ਜੇਕਰ ਅਸੀਂ ਐਫਰਟਸ ਕਰ ਲਈਏ ਤਾਂ ਕੋਈ ਕਾਰਣ ਨਹੀਂ ਕਿ ਬਿਜਲੀ ਬੋਰਡ ਘਾਟੇ ਵਿੱਚ ਜਾਵੇ ਅਤੇ ਜੇਕਰ ਇਸਦੇ ਬਾਵਜੂਦ ਵੀ ਬਿਜਲੀ ਬੋਰਡ ਘਾਟੇ ਵਿੱਚ ਜਾਵੇ ਤਾਂ ਤੇ ਬਿਜਲੀ ਦੇ ਰੇਟ ਵਧਾਉਣ ਵਾਲੀ ਗੱਲ ਸਮਝ ਪੈ ਸਕਦੀ ਹੈ। ਸਪੀਕਰ ਸਾਹਿਬ, ਇਨ੍ਹਾਂ ਨੂੰ ਬਿਜਲੀ ਦੀ ਚੋਰੀ ਰੋਕਣ ਵੱਲ ਉਚੇਚੇ ਕਦਮ ਚੁਕਣੇ ਚਾਹੀਦੇ ਹਨ ਅਤੇ ਘਟੀਆਂ ਮਾਲ ਖਰੀਦਣ ਦੀ ਬਜਾਏ ਸੁਪੀਰੀਅਰ ਮਾਲ ਖਰੀਦਣਾ ਚਾਹੁੰਦਾ ਹੈ। ਸਪੀਕਰ ਸਾਹਿਬ, ਮੈਂ ਇਕ ਤੱਥ ਤੁਹਾਡੇ ਸਾਹਮਣੇ ਪੇਸ਼ ਕਰਨਾ ਚਾਹੁੰਦਾ ਹਾਂ। ਇਹ ਇਕ ਬਿਜਲੀ ਬੋਰਡ ਦੀ ਇਸੇ ਸਾਲ ਦੀ ਡਾਇਰੀ ਹੈ। ਇਸਦੇ ਵਿਚ ਲਿਖਿਆ ਹੋਇਆ ਹੈ ਕਿ ਕਿੰਨੇ ਕੁਨੈਕਸ਼ਨ ਐਗਰੀਕਲਚਰ ਸੈਕਟਰ ਵਿੱਚ ਦਿਤੇ ਹੋਏ ਹਨ ਅਤੇ ਉਨ੍ਹਾਂ ਤੇ ਕਿੰਨਾਂ ਲੋਡ ਹੈ। ਸਪੀਕਰ ਸਾਹਿਬ, ਜੇਕਰ ਇਨ੍ਹਾਂ ਨੂੰ ਮਲਟੀਪਲਾਈ ਕਰ ਲਿਆ ਜਾਵੇ, ਇਨ੍ਹਾਂ ਨੂੰ 'ਜ਼ਰਬ' ਕਰ ਲਿਆ ਜਾਵੇ ਤਾਂ ਇਨ੍ਹਾਂ ਦੀ ਰੇਸ਼ੋ 9 ਘੰਟੇ 40 ਮਿੰਟ ਪ੍ਰਤੀ ਦਿਨ ਨਿਕਲਦੀ ਹੈ। ਸਪੀਕਰ ਸਾਹਿਬ, ਮੈਂ ਦਾਅਵਾ ਕਰਦਾ ਹਾਂ ਕਿ ਹਕੀਕਤ ਬਿਲਕੁਲ ਉਲਟ ਹੈ। ਸਾਹਮਣੇ ਟਰੈਜ਼ਰੀ ਬੈਂਚਿਜ਼ ਦੇ ਸਾਥੀ

ਬੈਠੇ ਹਨ। ਉਨ੍ਹਾਂ ਦਾ ਨਿੱਜੀ ਤਜਰਬਾ ਹੋਵੇਗਾ ਕਿ ਪੰਜਾਬ ਦੇ ਖੇਤੀਬਾੜੀ ਸੈਕਟਰ ਵਿਚ ਕਿਸੇ ਸਮੇਂ ਵਿਚ 9 ਘੰਟੇ 40 ਮਿੰਟ ਪਰ ਡੇ ਔਰ ਲਗਾਤਾਰ ਬਿਜਲੀ ਰਹੀ ਹੋਵੇ, ਇਹ ਨਹੀਂ ਹੋ ਸਕਦਾ। ਜੇ ਸਾਰੇ ਸਾਲ ਦੀ ਫਿਗਰ ਕੱਢ ਲਈ ਜਾਵੇ ਜਿਵੇਂ ਕਿ ਬਿਜਲੀ ਬੋਰਡ ਨੇ 4 ਹਜ਼ਾਰ ਦੇ ਕਰੀਬ ਘੰਟੇ ਦੱਸੀ ਹੈ, ਇਹ ਠੀਕ ਨਹੀਂ ਹੈ ਅਤੇ ਹਕੀਕਤ ਦੇ ਬਿਲਕੁਲ ਉਲਟ ਹੈ। ਹਕੀਕਤ ਇਹ ਹੈ ਕਿ 117 ਘੰਟੇ ਬਿਜਲੀ ਦਿੱਤੀ ਗਈ। ਬਿਜਲੀ ਦੀ ਚੋਰੀ ਵਧ ਰਹੀ ਹੈ ਅਤੇ ਚੋਰੀ ਦੇ ਰੂਪ ਵਿਚ ਉਸ ਨੂੰ ਇਸਤੇਮਾਲ ਕੀਤਾ ਜਾਂਦਾ ਹੈ। ਪੈਡੀ ਦਾ ਪੀਕ ਸੀਜ਼ਨ ਹੈ। ਇਸ ਵਿਚ ਵੀ ਕਿਸਾਨਾਂ ਨੂੰ 9 ਘੰਟੇ ਤੋਂ ਵਧ ਬਿਜਲੀ ਨਹੀਂ ਮਿਲੀ। ਇਸ ਕਰਕੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੱਥੇ ਗਵਰਨਰ ਐਡਰੈੱਸ ਵਿਚ ਹੋਰ ਬਹੁਤ ਸਾਰੀਆਂ ਗੱਲਾਂ ਹਨ ਉਥੇ ਪਬਲਿਕ ਦੇ ਹੋਰ ਵੀ ਭਖਵੇਂ ਇਸ਼ੂ ਹਨ ਜਿਨ੍ਹਾਂ ਤੋਂ ਕਿਸਾਨੀ ਪੀੜਿਤ ਹੈ। ਇਨ੍ਹਾਂ ਮਾਮਲਿਆਂ ਨੂੰ ਸਰਕਾਰ ਵਲੋਂ ਉਚੇਚੇ ਪੱਧਰ ਤੇ ਵਿਚਾਰਨਾ ਚਾਹੀਦਾ ਹੈ ਔਰ ਇਸ ਦੇ ਨਾਲ ਹੀ ਸਪੀਕਰ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਔਰ ਦਾਅਵਾ ਕਰਦਾ ਹਾਂ ਕਿ ਖੇਤੀਬਾੜੀ ਵਿਚ ਡਾਇਵਰਸਟੀ ਆਫ ਕਰਾਪਸ ਆ ਰਹੀ ਹੈ ਅਤੇ ਖੇਤੀਬਾੜੀ ਵਿਚ ਵਿਭਿੰਨਤਾ ਆ ਰਹੀ ਹੈ। ਬਾਗਬਾਨੀ ਵਧਦੀ ਜਾ ਰਹੀ ਹੈ। ਖੇਤੀਬਾੜੀ ਦਾ ਰਕਬਾ ਚਾਹੇ ਅੰਗੂਰਾਂ ਦਾ ਹੋਵੇ ਚਾਹੇ ਕਿਨੂੰਆਂ ਦਾ ਹੋਵੇ, ਉਹ ਘਟ ਰਿਹਾ ਹੈ। ਕਿਸਾਨ ਨਿਰਾਸ਼ ਹੋ ਰਿਹਾ ਹੈ। ਜਿਣਸ ਦੇ ਵਾਜਬ ਭਾਅ ਉਸ ਨੂੰ ਨਹੀਂ ਮਿਲ ਰਹੇ ਅਤੇ ਮੇਰਾ ਆਪਣੇ ਜ਼ਿਲ੍ਹੇ ਵਿਚ ਨਿੱਜੀ ਤਜਰਬਾ ਹੈ ਕਿ ਕਿਸਾਨਾਂ ਨੂੰ ਅੰਗੂਰਾਂ ਦੀ ਵੇਲ ਪੁੱਟਣ ਲਈ ਮਜਬੂਰ ਹੋਣਾ ਪਿਆ ਹੈ। ਐਗਰੋ ਇੰਡਸਟਰੀ ਵੀ ਠੀਕ ਭਾਅ ਤੇ ਖਰੀਦ ਨਹੀਂ ਕਰਦੀ। ਗਵਰਨਰ ਐਡਰੈਸ ਕਿਸਾਨਾਂ ਨੂੰ ਵਾਜਬ ਮੁੱਲ ਦਿਵਾਉਣ ਬਾਰੇ ਫੇਲ੍ਹ ਹੈ।

ਸਪੀਕਰ ਸਾਹਿਬ, ਮੈਂ ਬਹੁਤ ਗੱਲਾਂ ਛੱਡਦਾ ਹਾਂ ਅਤੇ ਸੰਖੇਪ ਵਿਚ ਕੁਝ ਨੁਕਤੇ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਪਿੱਛੇ ਜਿਹੇ ਹੜ੍ਹ ਆਏ ਜਿਨ੍ਹਾਂ ਨੇ ਬੜੀ ਤਬਾਹੀ ਕੀਤੀ। ਹਾਊਸ ਵਿਚ ਵੀ ਇਹ ਮਾਮਲਾ ਕਾਫੀ ਡਿਸਕਸ ਹੋਇਆ। ਇਸ ਵਿਚ ਮੈਂ ਸਮਾਂ ਨਹੀਂ ਲਾਉਣਾ ਚਾਹੁੰਦਾ। ਸੀ.ਐਮ. ਸਾਹਿਬ ਦੀਆਂ ਪਬਲਿਕ ਸਟੇਟਮੈਂਟਾਂ ਵੀ ਹੋਈਆਂ। ਲੋਕਾਂ ਦਾ ਇਨ੍ਹਾਂ ਹੜ੍ਹਾਂ ਵਿਚ ਕਾਫੀ ਨੁਕਸਾਨ ਹੋਇਆ। ਖੇਤੀ ਦਾ ਨੁਕਸਾਨ ਹੋਇਆ, ਘਰਾਂ ਦਾ ਨੁਕਸਾਨ ਹੋਇਆ ਪਸ਼ੂਆਂ ਦਾ ਨੁਕਸਾਨ ਹੋਇਆ, ਜਾਨੀ ਨੁਕਸਾਨ ਹੋਇਆ। ਉਨ੍ਹਾਂ ਨੇ ਕਿਹਾ ਕਿ 700 ਕਰੋੜ ਦਾ ਨੁਕਸਾਨ ਹੋਇਆ ਲੇਕਿਨ ਸੱਤ ਸੌ ਕਰੋੜ ਦੇ ਮੁਕਾਬਲੇ ਤੇ ਕਿੰਨੀ ਲੋਕਾਂ ਨੂੰ ਰਾਹਤ ਦਿੱਤੀ ਗਵਰਨਰ ਐਡਰੈੱਸ ਵਿਚ 45-45 ਦੀਆਂ ਦੋ ਫਿਗਰਾਂ ਦਿਤੀਆਂ ਹੋਈਆਂ ਹਨ। ਇੱਥੋਂ ਅਸੀਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਲੋਕਾਂ ਨੇ ਆਪਣੀ ਜ਼ਿੰਮੇਵਾਰੀ ਨਿਭਾਈ ਹੈ। ਥੱਲੇ ਲੋਕਾਂ ਵਿਚ ਕਈ ਕਿਸਮ ਦੇ ਚਰਚੇ ਹਨ। 12-13 ਕਰੋੜ ਰੁਪਏ ਲੋਕਾਂ ਨੇ ਦਿਲ ਖੋਲ੍ਹ ਕੇ ਸੀ. ਐਮ. ਰਿਲੀਫ ਫੰਡ ਵਿਚ ਦਿੱਤੇ। ਇਸ ਬਾਰੇ ਕੁੱਝ ਵੀ ਪਤਾ ਨਹੀਂ ਕਿ ਇਹ ਪੈਸਾ ਕਿੰਨਾ ਦਿੱਤਾ ਗਿਆ ਅਤੇ ਕਿੰਨਾ ਰਿਜ਼ਰਵ ਹੈ ਜਾਂ ਉਹ ਆਉਣ ਵਾਲੇ ਸਮੇਂ ਵਿਚ ਇਸਤੇਮਾਲ ਕਰਨਾ ਹੈ। ਇਸ ਬਾਰੇ ਪਾਜ਼ੇਟਿਵਲੀ ਗਵਰਨਰ ਐਡਰੈੱਸ ਵਿੱਚ ਕੁਝ ਨਹੀਂ ਕਿਹਾ ਗਿਆ। ਮੈਂ ਨਹੀਂ ਚਾਹੁੰਦਾ ਕਿ ਇਸ ਤੇ ਸਮਾਂ ਲਗਾਇਆ ਜਾਵੇ। ਇਹ ਬਹੁਤ ਹੀ ਚਿੰਤਾ ਦਾ ਵਿਸ਼ਾ ਹੈ। ਇਸ ਦਾ ਗਵਰਨਰ ਐਡਰੈੱਸ ਵਿਚ ਜ਼ਿਕਰ ਆਉਣਾ ਚਾਹੀਦਾ ਸੀ।

ਡੰਕਲ ਤਜਵੀਜ਼ਾਂ ਹਨ ਜੋ ਕੇਂਦਰ ਸਰਕਾਰ ਨੇ ਪ੍ਰਵਾਨ ਕੀਤੀਆਂ। ਪੰਜਾਬ ਇੱਕ ਖੇਤੀਬਾੜੀ ਪ੍ਰਧਾਨ ਸੂਬਾ ਹੈ ਔਰ ਸਭ ਤੋਂ ਮਾੜਾ ਅਸਰ ਪੰਜਾਬ ਦੀ ਖੇਤੀਬਾੜੀ ਤੇ ਹੋਵੇਗਾ। ਸਪੀਕਰ ਸਾਹਿਬ, ਗਵਰਨਰ ਐਡਰੈੱਸ ਵਿਚ ਜ਼ਿਕਰ ਕੀਤਾ ਗਿਆ ਹੈ, ਸਬਸਿਡੀ ਤੇ ਨਜ਼ਰਸਾਨੀ ਕਰਦੇ ਹੋਏ। ਇਸ ਵਿਚ ਸਬਸਿਡੀਆਂ ਘਟਾਉਣ ਦਾ ਖਤਰਾ ਕਾਇਮ ਹੈ ਅਤੇ ਪਬਲਿਕ ਸੈਕਟਰ ਕਮਜ਼ੋਰ ਹੋਵੇਗਾ। ਰੁਜ਼ਗਾਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਦੇ ਮੌਕੇ ਘਟਣਗੇ ਅਤੇ ਉਹ ਘਟਦੇ ਹਨ। ਪੰਜਾਬ ਦੀ ਹਿੰਦੁਸਤਾਨ ਵਿਚ ਬਾਕੀਆਂ ਸਟੇਟਾਂ ਦੇ ਮੁਕਾਬਲੇ ਮਾਲੀ ਤੌਰ ਤੇ ਪੁਜ਼ੀਸ਼ਨ ਬੈਟਰ ਹੈ। ਫਿਰ ਵੀ ਇਥੇ ਬੇਰੁਜ਼ਗਾਰੀ ਦੀ ਭਿਆਨਕ ਸਮੱਸਿਆ ਹੈ। ਤੁਸੀਂ ਅੰਦਾਜ਼ਾ ਨਹੀਂ ਲਗਾ ਸਕਦੇ ਕਿ ਪੁਲਿਸ ਵਿਚ ਐਮ.ਪੀ.ਓ. ਦੀ ਪੋਸਟ ਸਭ ਤੋਂ ਛੋਟੀ ਹੈ। ਉਥੇ 34 ਪੋਸਟਾਂ ਵਾਸਤੇ 4,000 ਨੌਜਵਾਨ ਹਾਜ਼ਰ ਹੋਏ। ਪਟਵਾਰੀ ਦੀਆਂ 77 ਪੋਸਟਾਂ ਵਾਸਤੇ 10,000 ਤੋਂ ਉਪਰ ਐਪਲੀਕੇਸ਼ਨਜ਼ ਆਈਆਂ ਜਿਸ ਵਿਚ ਮੈਟ੍ਰਿਕ ਹੀ ਨਹੀਂ ਬਲਕਿ ਬੀ.ਏ./ਐਮ.ਏ. ਦੇ ਨੌਜਵਾਨ ਆਉਂਦੇ ਹਨ। ਉਹ ਬੇਰੁਜ਼ਗਾਰ ਹਨ ਅਤੇ ਖੇਤੀਬਾੜੀ ਤੇ ਨਿਰਭਰ ਕਰਦੇ ਹਨ। ਉਨ੍ਹਾਂ ਦੀ ਗਿਣਤੀ ਹੋਰ ਜ਼ਿਆਦਾ ਹੋ ਸਕਦੀ ਹੈ। ਜੇ ਡੰਕਲ ਤਜਵੀਜ਼ਾਂ ਮੰਨੀਆਂ ਜਾਂਦੀਆਂ ਹਨ ਤਾਂ ਰੁਜ਼ਗਾਰ ਦੇ ਮੌਕੇ ਵਧਣਗੇ ਨਹੀਂ ਬਲਕਿ ਘਟਣਗੇ। ਬੇਰੁਜ਼ਗਾਰੀ ਦੀ ਗੰਭੀਰ ਸਮੱਸਿਆ ਸਾਹਮਣੇ ਆਵੇਗੀ। ਬੇਰੁਜ਼ਗਾਰੀ ਦੀ ਗੰਭੀਰ ਸਮੱਸਿਆ ਨੂੰ ਘਟਾਉਣ ਵਾਸਤੇ ਤੇ ਰੁਜ਼ਗਾਰ ਦੇ ਮੌਕੇ ਮੁਹੱਈਆ ਕਰਨ ਵਾਸਤੇ ਗਵਰਨਰ ਐਡਰੈੱਸ ਵਿਚ ਪਾਜ਼ੇਟਿਵਲੀ ਕੁਝ ਨਹੀਂ ਕਿਹਾ ਗਿਆ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਬਹੁਤ ਸਾਰੇ ਪੜ੍ਹੇ ਲਿਖੇ ਬੇਰੁਜ਼ਗਾਰ

ਨੌਜਵਾਨ ਰੁਜ਼ਗਾਰ ਵਾਸਤੇ ਤਰਸ ਰਹੇ ਹਨ, ਲੇਕਿਨ ਪੋਸਟਾਂ ਭਰਨ ਵਿੱਚ ਭਾਈ ਭਤੀਜਾਵਾਦ ਚਲਿਆ। ਇਥੇ ਬਹੁਤ ਸਾਰੇ ਮੈਂਬਰਾਂ ਨੇ ਵੀ ਕਿਹਾ ਹੈ ਇਸ ਬਾਰੇ। ਇਹ ਗੱਲ ਜ਼ਰੂਰ ਹੈ ਕਿ ਅੱਜ ਤੱਕ ਕਿਸੇ ਵੀ ਸਰਕਾਰ ਨੇ ਸਿੱਧੀ ਨੌਕਰੀ ਦੀ ਭਰਤੀ ਗਜ਼ਟਿਡ ਪੋਸਟਾਂ ਵਾਸਤੇ ਨਹੀਂ ਕੀਤੀ। ਜਿਥੇ ਸਰਕਾਰ ਨੇ ਇਸ ਪਾਸੇ ਨੈਗੇਟਿਵ ਰੋਲ ਅਦਾ ਕੀਤਾ ਉਥੇ ਮੈਨੂੰ ਇਹ ਗੱਲ ਕਹਿਣ ਵਾਸਤੇ ਕੋਈ ਹਿਚਕਚਾਹਟ ਨਹੀਂ ਕਿ ਪੰਜਾਬ ਦੇ ਚੀਫ ਸੈਕਰੇਟਰੀ ਨੇ ਸਰਕਾਰ ਨੂੰ ਰੋਕਿਆ ਨਹੀਂ। ਉਸ ਦੀ ਜ਼ਿੰਮੇ-ਵਾਰੀ ਬਣਦੀ ਹੈ। ਚੀਫ ਸੈਕ੍ਰੇਟਰੀ ਮੈਂ ਸਮਝਦਾ ਹਾਂ ਫੇਲ੍ਹ ਰਿਹਾ ਹੈ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਉਸ ਨੂੰ ਚਾਹੀਦਾ ਸੀ ਕਿ ਸਰਕਾਰ ਨੂੰ ਸੁਚੇਤ ਕਰਦਾ। ਪਬਲਿਕ ਸਰਵਿਸ ਕਮਿਸ਼ਨ ਦਾ ਰੋਲ ਵੀ ਬੇਵੱਸੀ ਵਾਲਾ ਰਿਹਾ। ਪਬਲਿਕ ਸਰਵਿਸ ਕਮਿਸ਼ਨ ਦੇ ਜੁਰਿਸਡਿਕਸ਼ਨ ਥੱਲੇ ਨੌਕਰੀਆਂ ਆਉਂਦੀਆਂ ਹਨ ਉਹ ਵੀ ਸਿੱਧੇ ਤੌਰ ਤੇ ਭਰੀਆਂ ਗਈਆਂ। ਉਸ ਵਿੱਚ ਭਾਈ ਭਤੀਜਾਵਾਦ ਨਾ ਕੀਤਾ ਜਾਂਦਾ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਦਾ ਬਹੁਤ ਵੱਡਾ ਨਾਂਹ-ਪੱਖੀ ਰੋਲ ਹੈ।

ਇਥੇ ਹੁਣ, ਸਪੀਕਰ ਸਾਹਿਬ, ਮੈਂ ਵਿਦਿਆ ਦੇ ਖੇਤਰ ਬਾਰੇ ਕਹਿਣਾ ਚਾਹੁੰਦਾ ਹਾਂ। ਤੁਹਾਡੇ ਸਮੇਂ ਤੋਂ ਲੈ ਕੇ ਆਪਣੇ ਇਥੇ ਮਾਨਯੋਗ ਮੰਤਰੀ ਜੀ ਬੈਠੇ ਹਨ, ਤਿੰਨ ਦਿਨ ਤੋਂ ਸਾਡੇ ਇਸ ਹਾਊਸ ਵਿੱਚ ਵਾਰ-ਵਾਰ ਵਿੱਦਿਆ ਦੇ ਖੇਤਰ ਵਿੱਚ ਟੀਚਰਾਂ ਦੀ ਘਾਟ ਦਾ ਜ਼ਿਕਰ ਕੀਤਾ ਗਿਆ। ਹੁਣ ਧਿਆਨ ਦਿਵਾਊ ਮਤੇ ਰਾਹੀਂ ਅਸੀਂ ਵਿੱਦਿਆ ਦੇ ਡਿੱਗ ਰਹੇ ਮਿਆਰ ਨੂੰ ਪੇਸ਼ ਕੀਤਾ। ਗਵਰਨਰ ਸਾਹਿਬ ਦੇ ਐਡਰੈੱਸ ਵਿੱਚ ਵਿੱਦਿਆ ਨੂੰ ਕਿਸ ਤਰਾਂ ਉਚਾ ਚੁੱਕਣਾ ਹੈ, ਉਸ ਦੇ ਵਾਸਤੇ ਕਿਹੜੇ ਉਚੇ ਉਪਰਾਲੇ ਕਰਨੇ ਹਨ, ਇਸ ਤਰ੍ਹਾਂ ਦਾ ਕੋਈ ਜ਼ਿਕਰ ਨਹੀਂ। ਗੱਲ ਏਜੰਡੇ ਦੀ ਚਲਣੀ ਚਾਹੀਦੀ ਹੈ। ਪਾਰਟੀ ਬਾਜ਼ੀ ਤੋਂ ਉਪਰ ਉਠਕੇ ਵਿੱਦਿਆ ਦੇ ਡਿੱਗ ਰਹੇ ਮਿਆਰ ਨੂੰ ਉਚਾ ਚੁਕਣਾ ਚਾਹੀਦਾ ਹੈ। ਜੋ ਵਿੱਦਿਆ ਦਾ ਢਾਂਚਾ ਕੁਲੈਂਪਸ ਹੋਣ ਦੇ ਕਿਨਾਰੇ ਖੜ੍ਹਾ ਹੈ ਉਸ ਨੂੰ ਬਚਾਉਣਾ ਚਾਹੀਦਾ ਹੈ। ਟੀਚਰ ਹਜ਼ਾਰਾਂ ਦੀ ਗਿਣਤੀ ਵਿੱਚ ਬੇਕਾਰ ਫਿਰਦੇ ਹਨ। ਬੱਚੇ ਪੜ੍ਹਨ ਲਈ ਤਰਸ ਰਹੇ ਹਨ ਅਤੇ ਟੀਚਰ ਪੜ੍ਹਾਉਣ ਲਈ ਤਰਸ ਰਹੇ ਹਨ। ਇਹ ਗੌਰਮਿੰਟ ਦੀ ਪਾਲਿਸੀ ਸਾਡੀ ਸਮਝ ਵਿਚ ਤਾਂ ਨਹੀਂ ਆਉਂਦੀ, ਹਜ਼ਾਰਾਂ ਟੀਚਰ ਬੇਕਾਰ ਹਨ, ਅੱਜ ਹਜ਼ਾਰਾਂ ਸਕੂਲ ਖਾਲੀ ਹਨ। ਮੈਂ ਚਿਤਾਵਨੀ ਦੇਣੀ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ, ਦੋ ਸਾਲਾਂ ਵਿੱਚ ਹਜ਼ਾਰਾਂ ਦੀ ਤਾਦਾਦ ਵਿੱਚ ਟੀਚਰਾਂ ਦੀ ਰਿਟਾਇਰਮੈਂਟ ਹੋਣੀ ਹੈ। ਜੇ

ਪੋਸਟਾਂ ਭਰਨ ਸਮੇਂ ਉਹ ਰਿਟਾਇਰਮੈਂਟ ਵੀ ਕਾਊਂਟ ਕਰ ਲਈ ਜਾਵੇ ਤਾਂ ਠੀਕ ਹੈ। ਜੇਕਰ ਨਹੀਂ ਕੀਤੀ ਤਾਂ ਸਾਰੇ ਸਕੂਲ ਖਾਲੀ ਹੋ ਜਾਣਗੇ। ਬੱਚਿਆਂ ਨੂੰ ਗੁਰੂ ਨਹੀਂ ਮਿਲਣਾ, ਉਨ੍ਹਾਂ ਨੂੰ ਟੀਚਰ ਨਹੀਂ ਮਿਲਣੇ। ਉਥੇ ਵਿਦਿਆ ਦਾ ਮਿਆਰ ਕਿੰਨਾ ਚੰਗਾ ਹੋ ਸਕਦਾ ਹੈ, ਉਸ ਦਾ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ। ਇਹ ਮੈਂ ਚਿਤਾਵਨੀ ਦਿੰਦਾ ਹਾਂ। ਵਿਦਿਆ ਦੇ ਡਿਗ ਰਹੇ ਮਿਆਰ ਨੂੰ ਉਚਾ ਚੁੱਕਣ ਵਾਸਤੇ ਅਸੀਂ ਕੋਆਪਰੇਟ ਕਰਨ ਵਾਸਤੇ ਤਿਆਰ ਹਾਂ। ਏਸੇ ਤਰ੍ਹਾਂ ਡਾਕਟਰਾਂ ਦੀਆਂ ਬਹੁਤ ਸਾਰੀਆਂ ਪੋਸਟਾਂ ਖਾਲੀ ਹਨ। ਲੋਕ ਮੰਗ ਕਰ ਰਹੇ ਹਨ। ਪੇਂਡੂ ਹਲਕਿਆਂ ਵਿੱਚ ਡਾਕਟਰ ਜਾਣਾ ਨਹੀਂ ਚਾਹੁੰਦੇ। ਇਹ ਪਾਲਿਸੀ ਸਰਕਾਰ ਦੀ ਬਿਲਕੁਲ ਸਮਝ ਵਿੱਚ ਨਹੀਂ ਆਈ।

ਸਪੀਕਰ ਸਾਹਿਬ, ਗਵਰਨਰ ਐਡਰੈੱਸ ਵਿੱਚ ਕਿਹਾ ਗਿਆ ਹੈ ਕਿ ਨਵੇਂ ਜ਼ਿਲ੍ਹੇ ਬਣਾਏ ਹਨ ਸਰਕਾਰ ਨੇ ਅਤੇ ਲੋਕਾਂ ਨੂੰ ਬਹੁਤ ਵੱਡੀ ਸਹੂਲਤ ਹੋਈ ਕਿਉਂਕਿ ਲੋਕਾਂ ਨੂੰ ਦੂਰ ਜਾਣਾ ਪੈਂਦਾ ਸੀ, ਠੀਕ ਹੈ। ਲੇਕਿਨ ਸਪੀਕਰ ਸਾਹਿਬ, ਜ਼ਿਲ੍ਹੇ ਬਣਾ ਲਏ ਪਰ ਜਿਹੜੀਆਂ ਬਾਕੀ ਸਹੂਲਤਾਂ ਵਾਲੀ ਗੱਲ ਹੈ ਉਹ ਬੜੀ ਨਿਰਾਸ਼ਾਜਨਕ ਹੈ। ਫਤਿਹਗੜ੍ਹ ਸਾਹਿਬ ਬਾਰੇ ਤਾਂ ਨਹੀਂ ਕਹਿ ਸਕਦਾ ਕਿਉਂਕਿ ਮੌਕੇ ਤੇ ਗਿਆ ਨਹੀਂ ਲੇਕਿਨ ਮੈਂ ਆਪਣੇ ਜ਼ਿਲ੍ਹੇ ਬਾਰੇ ਕਹਿ ਸਕਦਾ ਹਾਂ। ਉਥੇ ਡਿਪਟੀ ਕਮਿਸ਼ਨਰ ਦੇ ਦਫ਼ਤਰ ਵਿੱਚ 70 ਦੇ ਕਰੀਬ ਪੋਸਟਾਂ ਖਾਲੀ ਹਨ ਕਲੈਰੀਕਲ ਸਟਾਫ ਦੀਆਂ। ਉਥੇ ਬਿਲਡਿੰਗਜ਼ ਵੀ ਨਹੀਂ ਮਿਲਦੀਆਂ ਦਫਤਰ ਵਾਸਤੇ, ਦਫਤਰ ਦੀ ਬਿਲਡਿੰਗਜ਼ ਵਾਸਤੇ ਫਾਇਨੈਂਸ਼ਲੀ ਪ੍ਰਾਬਲਮ ਹੋ ਸਕਦੀਆਂ ਹਨ। ਪਰ ਜਿਹੜੇ ਪਹਿਲ ਦੇ ਆਧਾਰ ਤੇ ਨਵੇਂ ਜ਼ਿਲ੍ਹੇ ਬਣਾਏ ਹਨ ਉਨ੍ਹਾਂ ਵਿੱਚ ਘੱਟੋ ਘੱਟ ਸਟਾਫ ਦੇ ਵਾਸਤੇ ਯਤਨ ਜ਼ਰੂਰ ਕਰਨੇ ਚਾਹੀਦੇ ਹਨ। ਹਾਲੇ ਤੱਕ ਹੈਰਾਨੀ ਦੀ ਗੱਲ ਇਹ ਹੈ ਕਿ ਸਾਡੇ ਡਿਸਟ੍ਰਿਕਟ ਵਿੱਚ ਸੈਸ਼ਨ ਜੱਜ, ਐਡੀਸਨਲ ਸੈਸ਼ਨ ਜੱਜ ਦੀ ਮੰਗ ਹੋ ਰਹੀ ਹੈ। ਹਾਲੇ ਵੀ ਮਾਨਸਾ ਦੇ ਲੋਕਾਂ ਨੂੰ ਪੇਸ਼ੀ ਭੁਗਤਣ ਲਈ ਬਠਿੰਡੇ ਜਾਣਾ ਪੈਂਦਾ ਹੈ। ਬਹੁਤ ਵੱਡੀ ਗਿਣਤੀ ਵਿੱਚ ਲੋਕਾਂ ਦਾ ਮਾਲੀ ਨੁਕਸਾਨ ਹੁੰਦਾ ਹੈ। ਬਾਵਜੂਦ ਮੰਗ ਕਰਨ ਦੇ ਹਾਲੇ ਤੱਕ ਸੈਸ਼ਨ ਜੱਜ ਤੇ ਉਸ ਦਾ ਸਟਾਫ ਮੁਹੱਈਆ ਨਹੀਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦਫਤਰਾਂ ਵਾਸਤੇ ਪਰਾਪਰ ਬਿਲਡਿੰਗਾਂ ਚਾਹੀਦੀਆਂ ਹਨ, ਪਰਾਪਰ ਸਟਾਫ ਚਾਹੀਦਾ ਹੈ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਸ਼ਲਾਘਾਯੋਗ ਹੈ ਕਿ ਸਰਕਾਰ ਨਵੇਂ ਭਵਨ ਬਣਾ ਰਹੀ ਹੈ, ਉਦਯੋਗ ਭਵਨ ਬਣਾ ਰਹੀ ਹੈ, ਖੇਤੀ ਭਵਨ ਬਣਾ ਰਹੀ ਹੈ। ਇਹ ਚੰਗੀ ਗੱਲ ਹੈ। ਮੈਂ ਆਪਣੇ ਗਰੁੱਪ ਵੱਲੋਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਡਿਸਟ੍ਰਿਕਟਾਂ ਵਿੱਚ, ਜੋ ਨਵੇਂ ਡਿਸਟ੍ਰਿਕਟ ਬਣੇ ਹਨ, ਇਨ੍ਹਾਂ ਭਵਨਾਂ ਦੇ ਨਾਲ ਮਿੰਨੀ ਸੈਕ੍ਰੇਟਰੀਏਟ ਬਣਾਉਣ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਇਸ ਨਾਲ ਲੋਕਾਂ ਨੂੰ ਸਹੂਲਤ ਹੋਵੇਗੀ। ਜੋ ਲੋਕਾਂ ਦੀਆਂ ਦੁੱਖ ਤਕਲੀਫਾਂ ਹਨ, ਉਹ ਐਡਮਨਿਸਟ੍ਰੇਸ਼ਨ ਦੇ ਨੋਟਿਸ ਵਿੱਚ ਲਿਆ ਸਕਣ। ਸਾਡੇ ਮਾਨਸਾ ਵਿੱਚ ਦਫਤਰ ਵਾਸਤੇ ਬਿਲਡਿੰਗਾਂ ਨਹੀਂ ਮਿਲ ਰਹੀਆਂ। ਕਿਰਾਏ ਤੇ ਵੀ ਸਾਡੇ ਅਫਸਰ ਸਾਹਿਬਾਨ ਨੂੰ ਮਕਾਨ ਨਹੀਂ ਮਿਲ ਰਹੇ। ਗੌਰਮਿੰਟ ਇਸ ਵਾਸਤੇ ਜੰਗੀ ਪੱਧਰ ਤੇ ਉਸਾਰੀ ਕਰਵਾਏ। ਇਹ ਨਹੀਂ ਹੋ ਰਿਹਾ ਜਿਸ ਕਰਕੇ ਕਈ ਕਿਸਮ ਦੀ ਪ੍ਰੇਸ਼ਾਨੀ ਦੇਖਣ ਵਿੱਚ ਆ ਰਹੀ ਹੈ।

ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਆਸ ਮੈਂ ਜ਼ਰੂਰ ਰਖਾਂਗਾ ਹਾਲਾਂ ਕਿ ਪ੍ਰਸ਼ਨ ਚਿੰਨ ਜ਼ਰੂਰ ਲਗਦਾ ਹੈ, ਗਵਰਨਰ ਸਾਹਿਬ ਨੇ ਆਪਣੇ ਐਡਰੈੱਸ ਵਿੱਚ ਬਿਲਕੁਲ ਇਸ ਦਾ ਜ਼ਿਕਰ ਨਹੀਂ ਕੀਤਾ ਕਿ, ਜਿਹੜੇ ਪਲੈਨਿੰਗ ਬੋਰਡ ਹਨ, ਉਨ੍ਹਾਂ ਦੀ ਚੰਗੀ ਕਾਰਗੁਜ਼ਾਰੀ ਹੋਈ ਪਿੱਛਲੇ ਸਮੇਂ ਦੇ ਵਿੱਚ ਭਵਿੱਖ ਵਿੱਚ ਸਾਡੇ ਪਲੈਨਿੰਗ ਬੋਰਡਾਂ ਦੇ ਬਾਰੇ ਸਰਕਾਰ ਦੀ ਕੀ ਰੂਪ ਰੇਖਾ ਹੋਵੇਗੀ। ਸਪੀਕਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਾਹਿਬ, ਇਹ ਹਕੀਕਤ ਹੈ ਕਿ ਸ੍ਰੀ ਰਾਜੀਵ ਗਾਂਧੀ ਜੀ ਦੀ ਇਹ ਦੇਣ ਹੈ ਸਾਡੇ ਸਾਰੇ ਦੇਸ਼ ਨੂੰ ਜਿਨ੍ਹਾਂ ਨੇ ਪਲੈਨਿੰਗ ਬੋਰਡ ਸਟਾਰਟ ਕੀਤੇ ਜਿਨ੍ਹਾਂ ਦੇ ਵਿੱਚ ਲੋਕਾਂ ਦੇ ਨੁਮਾਇੰਦਿਆਂ ਵਲੋਂ ਸਹੀ ਮਾਅਨਿਆਂ ਵਿੱਚ ਪੈਸਾ ਖਰਚ ਹੋਵੇ। ਲੋਕਾਂ ਦੇ ਨੁਮਾਇੰਦੇ ਪਲੈਨਿੰਗ ਬੋਰਡਾਂ ਦੇ ਵਿੱਚ ਸ਼ਾਮਲ ਹਨ ਪੰਚਾਇਤਾਂ ਦੇ ਚੁਣੇ ਹੋਏ ਨੁਮਾਇੰਦੇ ਇਨ੍ਹਾਂ ਵਿੱਚ ਸ਼ਾਮਲ ਹਨ ਔਰ ਸਹੀ ਮਾਅਨਿਆਂ ਵਿੱਚ ਪੈਸੇ ਦਾ ਬਹੁਤ ਵੱਡਾ ਹਿੱਸਾ ਲੋਕਾਂ ਦੇ ਚੁਣੇ ਨੁਮਾਇੰਦਿਆਂ ਰਾਹੀਂ ਇਨ੍ਹਾਂ ਵਿੱਚ ਖਰਚ ਹੋਇਆ ਔਰ ਜਿਹੜੇ ਪਿੰਡਾਂ ਵਿੱਚ ਕਦੇ ਕੋਈ ਪੈਸਾ ਨਹੀਂ ਗਿਆ ਉਥੇ ਇਨ੍ਹਾਂ ਪਲੈਨਿੰਗ ਬੋਰਡਾਂ ਦੇ ਥਰੂ ਖਰਚ ਹੋਇਆ। ਲੇਕਿਨ ਮੈਂ ਸਮਝਦਾ ਹਾਂ ਕਿ ਇਸ ਪਲੈਨਿੰਗ ਬੋਰਡ ਦੀ ਸਕੀਮ ਨੂੰ ਹੋਰ ਤਕੜਾ ਕਰਨ ਦੀ ਬਜਾਏ ਪਿਛਲੇ ਸਾਲਾਂ ਵਿੱਚ ਇਸ ਦੇ ਵਿੱਚ ਕਈ ਕਿਸਮ ਦੀਆਂ ਪਾਬੰਦੀਆਂ ਲਗਾ ਦਿੱਤੀਆਂ ਗਈਆਂ। ਬਹੁਤ ਸਾਰੇ ਐਸੇ ਡੀਪਾਰਟਮੈਂਟ ਹਨ ਜਿਨ੍ਹਾਂ ਦੇ ਅੰਡਰ ਪੈਸਾ ਪਲੈਨਿੰਗ ਬੋਰਡਾਂ ਨੂੰ ਨਹੀਂ ਦਿੱਤਾ ਗਿਆ ਬਲਕਿ ਚੰਡੀਗੜ੍ਹ ਤੋਂ ਉਸ ਦੀਆਂ ਅੱਲੋਕੇਸ਼ਨ ਕਰਕੇ ਭੇਜ ਦਿੱਤੀਆਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਭਵਿਖ ਵਿੱਚ ਇਨ੍ਹਾਂ ਪਲੈਨਿੰਗ ਬੋਰਡਾਂ ਨੂੰ ਹੋਰ ਤਕੜਾ ਕੀਤਾ ਜਾਵੇ ਔਰ ਬਜਾਏ ਪੈਸਾ ਚੰਡੀਗੜ੍ਹ ਰਖਣ ਦੇ ਇਨ੍ਹਾਂ ਪਲੈਨਿੰਗ ਬੋਰਡਾਂ ਦੇ ਰਾਹੀਂ ਖਰਚ ਕੀਤਾ ਜਾਵੇ ਤਾਂ ਕਿ ਠੀਕ ਢੰਗ ਨਾਲ ਚੈਕ ਵੀ ਹੋ ਸਕੇ ਅਤੇ ਠੀਕ ਢੰਗ ਨਾਲ ਲਗ ਵੀ ਸਕੇ।

ਸਪੀਕਰ ਸਾਹਿਬ, ਮੈਂ ਆਖਰੀ ਨੁਕਤਿਆਂ ਵਾਲੇ ਪਾਸੇ ਹੀ ਆਉਂਦਾ ਹਾਂ। ਇਸ ਸਾਰੇ ਗਵਰਨਰ ਐਡਰੈਸ ਵਿ,ਚ ਮੁਲਾਜ਼ਮਾਂ ਦੇ ਬਾਰੇ ਕੋਈ ਜ਼ਿਕਰ ਨਹੀਂ ਜਿਨ੍ਹਾਂ ਦੀ ਕਿ ਬਹੁਤ ਵੱਡੀ ਸੰਖਿਆ ਹੈ ਔਰ ਜੋ ਸਰਕਾਰ ਦੀ ਰੀੜ ਦੀ ਹੱਡੀ ਹਨ। ਇਹ ਤਾਂ ਨਹੀਂ ਕਹਿੰਦਾ ਕਿ ਸਾਰੇ ਦਾ ਸਾਰਾ ਕੁਝ ਮੁਲਾਜ਼ਮਾਂ ਨੂੰ ਦੇ ਦਿਓ ਲੇਕਿਨ ਘੱਟੋ ਘੱਟ ਜੋ ਪਿਛਲੇ ਸਮੇਂ ਵਿਚ ਮੁਲਾਜ਼ਮਾਂ ਨਾਲ ਵਾਇਦੇ ਕੀਤੇ ਹਨ ਉਹ ਤਾਂ ਪੂਰੇ ਕੀਤੇ ਜਾਣ। ਮਿਸਾਲ ਦੇ ਤੌਰ ਤੇ ਬੋਨਸ ਦੇਣ ਦਾ ਵਾਇਦਾ ਸਰਕਾਰ ਨੇ ਮੁਲਾਜ਼ਮਾਂ ਨਾਲ ਕੀਤਾ ਸੀ ਉਹ ਹਾਲੀਂ ਤਕ ਨਹੀਂ ਸਿਰੇ ਚੜ੍ਹਿਆ। ਸਾਡੀਆਂ ਨਗਰਪਾਲਕਾਵਾਂ ਦੇ ਕਰਮਚਾਰੀ ਹਨ। ਗਵਰਨਰ ਇਨ-ਕੌਂਸਲ ਦਾ ਸ਼ਾਇਦ ਇਕ 1989 ਵਿੱਚ ਪ੍ਰਾਮਿਸ ਹੋਇਆ ਹੈ ਕਿ ਅਸੀਂ ਤੁਹਾਨੂੰ ਪੈਨਸ਼ਨ ਦੇਵਾਂਗੇ ਔਰ ਹੁਣ ਜਦੋਂ ਨਵੀਂ ਸਰਕਾਰ ਆਈ ਤਾਂ ਉਸ ਨੇ 1989 ਦੀ ਬਜਾਏ 1992 ਤੋਂ ਇਹ ਕਰ ਦਿੱਤੀ ਜਿਸ ਦੇ ਕਰਕੇ ਉਨ੍ਹਾਂ ਦੇ ਵਿੱਚ ਕਾਫੀ ਪ੍ਰੇਸ਼ਾਨੀ ਹੈ। ਮੈਂ ਬੇਨਤੀ ਕਰਾਂਗਾ ਵਿੱਤ ਮੰਤਰੀ ਸਾਹਿਬ ਨੂੰ ਕਿ ਉਨ੍ਹਾਂ ਨੇ ਕੱਲ੍ਹ ਨੂੰ ਇਥੇ ਬਜਟ ਵੀ ਪੇਸ਼ ਕਰਨਾ ਹੈ। ਘੱਟੋ ਘੱਟ ਮੁਲਾਜ਼ਮਾਂ ਦੀਆਂ ਉਹ ਮੰਗਾਂ ਜੋ ਸਰਕਾਰ ਪ੍ਰਵਾਨ ਕਰ ਚੁੱਕੀ ਹੈ ਜਾਂ ਜਿਵੇਂ ਮਹਿੰਗਾਈ ਦਾ ਇੰਡੈਕਸ ਵੱਧ ਗਿਆ ਹੈ ਉਸ ਦੇ ਮੁਤਾਬਕ ਜੋ ਡੀ.ਏ. ਬਣਦਾ ਹੈ ਉਹ ਦੇ ਕੇ ਉਨ੍ਹਾਂ ਦੀਆਂ ਪ੍ਰਵਾਨ ਕੀਤੀਆਂ ਹੋਈਆਂ ਮੰਗਾਂ ਤੇ ਅਮਲ ਕਰਕੇ ਉਨ੍ਹਾਂ ਨੂੰ ਸੰਤੁਸ਼ਟ ਕੀਤਾ ਜਾਵੇ ਤਾਂ ਕਿ ਉਹ ਆਪਣੀ ਡਿਊਟੀ ਸੰਤੁਸ਼ਟੀ ਨਾਲ ਨਿਭਾ ਸਕਣ।

**ਸ੍ਰੀ ਸਪੀਕਰ :** ਹੁਣ ਵਾਈਂਡ ਅੱਪ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਬਸ ਜੀ, ਮੈਂ ਦੋ ਤਿੰਨ ਨੁਕਤੇ ਕਹਿ ਕੇ ਸਮਾਪਤ ਕਰ ਦੇਵਾਂਗਾ।

ਸਪੀਕਰ ਸਾਹਿਬ, ਇਥੇ ਸੜਕਾਂ ਦੇ ਬਾਰੇ ਜ਼ਿਕਰ ਕੀਤਾ ਗਿਆ ਹੈ ਔਰ ਕਿਹਾ ਗਿਆ ਹੈ ਕਿ ਇਸ ਦੇ ਲਈ ਅਸੀਂ 20 ਕਰੋੜ ਰੁਪਿਆ ਰਖਿਆ ਹੈ। ਪਰ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ, ਤੁਹਾਨੂੰ ਤਾਂ ਪਤਾ ਹੀ ਹੈ ਕਿ ਇਕ ਕਿਲੋਮੀਟਰ ਲਿੰਕ ਰੋਡ ਬਣਾਉਣ ਦੇ ਲਈ ਤਕਰੀਬਨ

5 ਲੱਖ ਰੁਪਿਆ ਲਗਦਾ ਹੈ। ਇਸ ਹਿਸਾਬ ਨਾਲ ਤੁਸੀਂ ਆਪ ਹੀ ਅੰਦਾਜ਼ਾ ਲਗਾ ਲਓ ਕਿ 20 ਕਰੋੜ ਰੁਪਏ ਨਾਲ ਕਿੰਨੀਆਂ ਕੁ ਸੜਕਾਂ ਬਣ ਜਾਣਗੀਆਂ। ਹਾਲਾਂ ਹਜ਼ਾਰਾਂ ਕਿਲੋਮੀਟਰ ਸੜਕਾਂ ਹੋਰ ਬਣਾਉਣ ਵਾਲੀਆਂ ਹਨ। ਇਸ ਕਰਕੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਪਾਸੇ ਹੋਰ ਜ਼ਿਆਦਾ ਪੈਸਾ ਰਖਿਆ ਜਾਣਾ ਚਾਹੀਦਾ ਹੈ। (ਵਿਘਨ)

ਸਪੀਕਰ ਸਾਹਿਬ, ਦੋ ਤਿੰਨ ਆਖਰੀ ਨੁਕਤੇ ਕਹਿ ਕੇ ਮੈਂ ਸਮਾਪਤ ਕਰ ਦੇਵਾਂਗਾ। ਪਬਲਿਕ ਸੈਕਟਰ ਦੇ ਬਾਰੇ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਰਕਾਰ ਨੇ ਪਬਲਿਕ ਸੈਕਟਰ ਦੀ ਇਕ ਐਸੀ ਮਿੱਲ ਵੇਚੀ ਔਰ ਕੁਝ ਹੋਰ ਵੇਚਣ ਲਈ ਏਜੰਡੇ ਤੇ ਰੱਖੀਆਂ ਹਨ ਮੈਂ ਸਮਝਦਾ ਹਾਂ ਕਿ ਇਹ ਸਭ ਤੋਂ ਵੱਡਾ ਸਰਕਾਰ ਦਾ ਨਾਂਹ ਪੱਖੀ ਕਦਮ ਹੋਵੇਗਾ ਔਰ ਲੋਕਾਂ ਨੂੰ ਅਸੀਂ ਦਲੀਲ ਦੇ ਨਾਲ ਸੰਤੁਸ਼ਟ ਨਹੀਂ ਕਰ ਸਕਦੇ। ਪੰਡਿਤ ਜਵਾਹਰ ਲਾਲ ਨਹਿਰੂ ਜੀ ਜਿਹੜੀ ਦੇਣ ਹੈ ਕਿ ਹਿੰਦੁਸਤਾਨ ਦੇ ਵਿੱਚ ਪਬਲਿਕ ਸੈਕਟਰ ਨੂੰ ਤਕੜਾ ਕਰਾਂਗੇ ਉਸ ਕਰਕੇ ਹੀ ਹਿੰਦੁਸਤਾਨ ਆਪਣੇ ਪੈਰਾਂ ਤੇ ਖੜ੍ਹ ਸਕਿਆ। ਅਗਰ ਇਥੇ ਪਬਲਿਕ ਸੈਕਟਰ ਨਾ ਹੁੰਦਾ ਤਾਂ ਸਾਡੀ ਸਥਿਤੀ ਵੀ ਪਾਕਿਸਤਾਨ ਵਰਗੀ ਹੀ ਹੋਣੀ ਸੀ। ਜਿਹੜੇ ਵੱਡੇ ਵੱਡੇ ਸਰਮਾਇਦਾਰ ਦੇਸ਼ ਹਨ ਉਨ੍ਹਾਂ ਤੇ ਅਸੀਂ ਵੀ ਨਿਰਭਰ ਹੋਣਾ ਸੀ। ਇਸ ਕਰਕੇ ਅੱਜ ਅਫਸਰਾਂ ਦੀ ਪ੍ਰਾਈਵੇਟਾਂ ਨਾਲ ਨਰਮ-ਗੋਸ਼ੀ ਹੋਵੇ, ਇਸ ਤੇ ਜ਼ਰੂਰ ਧਿਆਨ ਦੇਣਾ ਪਵੇਗਾ।

**ਸ੍ਰੀ ਸਪੀਕਰ :** ਹੁਣ ਤੁਸੀਂ ਵਾਈਂਡ ਅੱਪ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, 2-3 ਨੁਕਤੇ ਕਹਿ ਕੇ ਮੈਂ ਗੱਲ ਸਮਾਪਤ ਕਰਾਂਗਾ ਔਰ ਇਕ ਮੈਂ ਬਾਅਦ ਵਿੱਚ ਆਪਣੇ ਇਲਾਕੇ ਦੀ ਵੀ ਗੱਲ ਕਰਾਂਗਾ।

ਸਪੀਕਰ ਸਾਹਿਬ, ਪਿਛੇ ਜਿਹੇ ਇਕ ਬੜਾ ਚਰਚਾ ਹੋਇਆ ਔਰ ਮੈਨੂੰ ਨਿਜੀ ਤੌਰ ਤੇ ਵੀ ਇਸ ਗੱਲ ਦਾ ਦੁੱਖ ਹੈ। ਇਹ ਠੀਕ ਹੈ ਕਿ ਅਸੀਂ ਅਤਿਵਾਦ ਦੇ ਉਪਰ ਕਾਬੂ ਪਾਇਆ ਹੈ ਔਰ ਅਸੀਂ ਸਾਰਿਆਂ ਨੇ ਵਾਹ ਵਾਹ ਖਟੀ, ਸ਼ਲਾਘਾ ਹੋਈ ਸਮੁੱਚੇ ਹਿੰਦੁਸਤਾਨ ਵਿੱਚ ਔਰ ਪੰਜਾਬ ਦਾ ਨਾਮ ਉਚਾ ਹੋਇਆ ਔਰ ਸਰਕਾਰ ਨੂੰ ਸ਼ਾਬਾਸ਼ ਮਿਲੀ। ਲੇਕਿਨ ਜਿਹੜੇ ਨੇਨ ਅਤਿਵਾਦੀ ਪਰਮਜੀਤ ਪੰਜਵੜ ਦੇ ਬੜੇ ਨੇੜੇ ਦੇ ਸਾਥੀ ਰਹੇ ਹਨ, ਜਿਨ੍ਹਾਂ ਦਾ ਸਾਰੇ ਦਾ ਸਾਰਾ ਪੈਸਾ ਉਨ੍ਹਾਂ ਦੇ ਕੋਲ ਸੀ ਉਹ ਰੂਲਿੰਗ ਪਾਰਟੀ ਦੇ ਕਿਸੇ ਇੱਕ ਬੰਦੇ ਨੂੰ ਖੁਸ਼ ਕਰਨ ਵਾਸਤੇ ਉਨ੍ਹਾਂ ਨੂੰ ਚੇਅਰਮੈਨ ਬਣਾ ਦਿੱਤਾ ਜਾਵੇ ਕੋਆਪਰੇਟਿਵ ਬੈਂਕਾਂ ਦਾ ਫਿਰ ਕਹੋ ਕਿ ਅਸੀਂ ਅਤਿਵਾਦ ਦੇ ਖਿਲਾਫ ਹਾਂ ਤਾਂ ਇਹ ਗੱਲ ਕਿਧਰ ਨੂੰ ਜਾਂਦੀ ਹੈ। ਜਿਹੜੀ ਗੱਲ ਮੈਂ ਸਮਝਦਾ ਹਾਂ ਕਿ ਸਰਕਾਰ ਦਾ ਚਿਹਰਾ ਮੁਹਰਾ ਵਿਗਾੜੇ, ਅਤਿਵਾਦ ਦੇ ਪ੍ਰਤੀ ਨਰਮੀ ਦਿਖਾਵੇ ਇਸ ਗੱਲ ਨੂੰ ਵੀ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ।

ਆਖਰੀ ਗੱਲ ਮੈਂ ਹੁਣ, ਸਪੀਕਰ ਸਾਹਿਬ, ਖਤਮ ਕਰਨ ਲਗਿਆ ਹਾਂ। ਮੇਰੀ ਇਕ ਬੇਨਤੀ ਹੈ ਕਿ ਜਦੋਂ ਅਸੀਂ ਡਿਵੈਲਪਮੈਂਟ ਕਰਨੀ ਹੈ, ਤਾਂ ਸਾਰੀ ਸਟੇਟ ਦੀ ਡਿਵੈਲਪਮੈਂਟ ਇਕ ਸਾਰ ਹੋਣੀ ਚਾਹੀਦੀ ਹੈ। ਅਨਈਵਨ ਡਿਵੈਲਪਮੈਂਟ ਕਿ ਕਿਸੇ ਹਲਕੇ ਨੂੰ ਦੇ ਦਿਉ ਤੇ ਕਿਸੇ ਹਲਕੇ ਨੂੰ ਨਾ ਦਿਉ ਇਸ ਦੇ ਨਾਲ ਸਮੁੱਚੇ ਸਟੇਟ ਦਾ ਚਿਹਰਾ ਜੋ ਹੈ ਉਹ ਨਿਖਰ ਨਹੀਂ ਸਕਦਾ। ਇਸ ਕਰਕੇ ਜਿਹੜੇ ਅਸੀਂ ਅਪੋਜੀਸ਼ਨ ਪਾਰਟੀਆਂ ਦੇ ਮੈਂਬਰ ਬੈਠੇ ਹਾਂ। ਮਿਸਾਲ ਦੇ ਤੌਰ ਤੇ ਮੈਂ ਆਪਣੇ ਹਲਕੇ ਦੀ ਗੱਲ ਦਸਦਾ ਹਾਂ ਉਥੇ ਸੀ.ਐਮ. ਸਾਹਿਬ ਅਨਾਊਂਸ ਵੀ ਕਰਕੇ ਆਏ ਸਨ ਸਬ-ਤਹਿਸੀਲ ਬਣਾਉਣ ਲਈ, ਪਰ ਹਾਲੇ ਤਕ ਕੋਈ ਐਕਸ਼ਨ ਨਹੀਂ ਹੋਇਆ ਇਸੇ ਤਰ੍ਹਾਂ ਬੋਹਾ ਨੂੰ ਬਲਾਕ ਬਣਾਉਣ ਵਾਸਤੇ ਵੀ ਕੋਈ ਅਮਲੀ ਰੂਪ ਨਹੀਂ ਦਿੱਤਾ ਗਿਆ।

ਸ੍ਰੀ ਸਪੀਕਰ: ਅਰਸ਼ੀ ਸਾਹਿਬ, ਤੁਸੀਂ ਬੈਠੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਬਸ ਜੀ, ਮੈਂ ਆਖਰੀ ਨੁਕਤਾ ਕਹਿਕੇ ਖਤਮ ਕਰਦਾ ਹਾਂ ਕਿ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਸਭਿਆਚਾਰ ਦੇ ਮਾਮਲੇ ਬਾਰੇ ਕਿਹਾ ਹੈ। ਮੈਂ ਸਮਝਦਾ ਹਾਂ ਕਿ ਜਾਂ ਤਾਂ ਪੰਜਾਬੀ ਵਿਚ ਤਰਜਮਾ ਕਰਨ ਵਾਲਿਆਂ ਨੂੰ ਪੰਜਾਬੀ ਆਉਂਦੀ ਨਹੀਂ, ਜਾਂ ਪਤਾ ਨਹੀਂ ਕੀ ਗੱਲ ਹੋਈ ਹੈ, ਉਨ੍ਹਾਂ ਨੇ ਕਿਹਾ ਹੈ ਕਿ ਸਭਿਆਚਾਰ ਨੂੰ ਪੁਨਰ ਸੁਰਜੀਤ ਕਰਨਾ ਹੈ। ਤੁਸੀਂ ਦੱਸੋ, ਅੱਜ ਦੇ ਜਿਹੜੇ ਲੇਖਕ ਹਨ ਉਨ੍ਹਾਂ ਨੂੰ ਇਹ ਲਿਖਣ ਤੋਂ ਪਹਿਲਾਂ ਸੋਚਣਾ ਚਾਹੀਦਾ ਸੀ। ਅਸੀਂ ਤਾਂ ਆਪਣੇ ਸਭਿਆਚਾਰ ਨੂੰ ਕਾਇਮ ਰਖਣਾ ਹੈ ਜਿਹੜਾ ਕਿ ਅਤਿਵਾਦ ਦੇ ਕਾਰਨ ਖਤਮ ਹੋ ਰਿਹਾ ਸੀ। ਹੁਣ ਤਾਂ ਲਚਰ ਕਿਸਮ ਦੇ ਗਾਣੇ ਚਲਦੇ ਹਨ, ਅਸੀਂ ਆਪ ਫੰਕਸ਼ਨਾਂ ਤੇ ਵੇਖਦੇ ਹਾਂ। ਇਸ ਤੇ ਗੌਰ ਕਰ ਲੈਣਾ ਚਾਹੀਦਾ ਹੈ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ (ਕੋਟਕਪੂਰਾ)**: ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਮਾਰਚ, 1994 ਨੂੰ ਜਿਹੜਾ ਐਡਰੈਸ ਗਵਰਨਰ ਸਾਹਿਬ ਨੇ ਇਸ ਹਾਊਸ ਵਿਚ ਕੀਤਾ ਔਰ ਉਸ ਦੇ ਲਈ ਧੰਨਵਾਦ ਦਾ ਮਤਾ ਸਰਦਾਰ ਜਸਬੀਰ ਸਿੰਘ ਜੀ ਨੇ ਲਿਆਂਦਾ ਹੈ, ਮੈਨੂੰ ਉਸ ਬਹਿਸ ਤੇ ਬੋਲਣ ਲਈ ਮੌਕਾ ਦਿੱਤਾ ਹੈ। ਸਪੀਕਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਪੰਜਾਬ ਗੌਰਮਿੰਟ ਨੂੰ ਸਰਾਹਿਆ ਹੈ ਔਰ ਕਿਹਾ ਹੈ ਕਿ ਬਲਦੇ ਪੰਜਾਬ ਨੂੰ ਸਰਦਾਰ ਬੇਅੰਤ ਸਿੰਘ ਨੇ ਬਚਾਇਆ ਹੈ ਔਰ ਇਥੇ ਸ਼ਾਂਤੀ ਪ੍ਰਦਾਨ ਕੀਤੀ ਹੈ। ਮੇਰੇ ਤੋਂ ਪਹਿਲਾਂ ਮੇਰੇ ਕੁਝ ਵਿਰੋਧੀ ਧਿਰ ਦੇ ਦੋਸਤਾਂ ਨੇ ਇਸ ਸੱਚ ਨੂੰ ਸੱਚ ਕਹਿਣ ਦੀ ਜ਼ੁਰਅਤ ਨਹੀਂ ਕੀਤੀ ਔਰ ਇਸ ਸਰਕਾਰ ਦੇ ਉਪਰ ਦੋਸ਼ ਲਾਇਆ ਹੈ ਕਿ ਜਿਸ ਪਾਰਟੀ ਨੇ ਉਗਰਵਾਦ ਨੂੰ ਪੈਦਾ ਕੀਤਾ, ਬੜ੍ਹਾਵਾ ਦਿੱਤਾ, ਉਸੇ ਨੇ ਹੀ ਇਸ ਨੂੰ ਸਮਾਪਤ ਕੀਤਾ ਹੈ। ਇਨ੍ਹਾਂ ਨੂੰ ਇਸ ਗਲ ਦੀ ਖੁਸ਼ੀ ਨਹੀਂ ਹੋਈ। ਜੇ ਇਹ ਗੱਲ ਕਹਿਣ ਤੋਂ ਪਹਿਲਾਂ ਆਪਣੇ ਗਰੇਬਾਨ ਵਿਚ ਝਾਤੀ ਮਾਰ ਲੈਂਦੇ ਤਾਂ ਇਨ੍ਹਾਂ ਨੂੰ ਇਹ ਗੱਲ ਕਹਿਣ ਦੀ ਲੋੜ ਨਾ ਪੈਂਦੀ। ਮੇਰੇ ਸੱਜੇ ਪਾਸੇ ਵਾਲੇ ਜਿਹੜੇ ਵਿਰੋਧੀ ਧਿਰ ਦੇ ਆਦਮੀ ਬੈਠੇ ਹਨ, ਜੇ ਉਨ੍ਹਾਂ ਦੀ ਇਕ ਇਕ ਪਾਰਟੀ ਦਾ ਜ਼ਿਕਰ ਕਰਨ ਲਗੀਏ ਤਾਂ ਇਨ੍ਹਾਂ ਨੇ ਪੰਜਾਬ ਦੇ ਅੰਦਰ ਅੱਗਾਂ ਲਾਈਆਂ ਹਨ। ਜਦੋਂ 1947 ਵਿਚ ਬਟਵਾਰਾ ਹੋਣ ਲਗਾ ਤਾਂ ਲੋਕਾਂ ਨੇ ਇਸ ਦਾ ਵਿਰੋਧ ਕੀਤਾ ਔਰ ਆਪਣੀਆਂ ਕੁਰਬਾਨੀਆਂ ਵੀ ਦਿੱਤੀਆਂ। ਤੁਹਾਨੂੰ ਪਤਾ ਹੈ ਕਿ ਉਸ ਵੇਲੇ ਦੇ ਸਰਦਾਰ ਦਰਬਾਰਾ ਸਿੰਘ, ਸਰਦਾਰ ਗੁਰਦਿਆਲ ਸਿੰਘ, ਮਰਹੂਮ ਸ੍ਰੀ ਪ੍ਰਬੋਧ ਚੰਦਰ ਜੀ ਔਰ ਮੁੱਖ ਮੰਤਰੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਤਾਂ ਪੰਜਾਬ ਨੂੰ ਵੱਡਾ ਕਰਨਾ ਚਾਹਿਆ ਪਰ ਇਨ੍ਹਾਂ ਨੇ ਧਾਰਮਿਕ ਨਾਅਰਾ ਦੇ ਕੇ ਲੋਕਾਂ ਨੂੰ ਮਾਤਰੀ ਭਾਸ਼ਾ ਹਿੰਦੀ ਲਿਖਣ ਲਈ ਪਰੇਰਿਆ। ਇਸ ਵਾਸਤੇ ਇਨ੍ਹਾਂ ਨੇ ਅਕਾਲੀ ਪਾਰਟੀ ਨੂੰ ਵੀ ਨਾਲ ਲੇ ਲਿਆ। ਸਪੀਕਰ ਸਾਹਿਬ, ਨਤੀਜਾ ਕੀ ਹੋਇਆ? ਅਕਾਲੀਆਂ ਨੂੰ ਬਲ ਮਿਲਿਆ। ਪੰਜਾਬ ਵਿਚ ਅਕਾਲੀ ਪਾਰਟੀ ਨੂੰ ਸ਼ਕਤੀ ਮਿਲੀ ਅਤੇ ਉਹ ਪਾਵਰ ਵਿਚ ਆਏ। ਇਨ੍ਹਾਂ ਦੇ ਨਾਲ ਜੋ ਹੋਰ ਭਾਗੀਦਾਰ ਸਨ, ਉਹ ਭਾਰਤੀਆ ਜਨਤਾ ਪਾਰਟੀ ਸੀ ਜਿਸ ਨੂੰ ਭਾਰਤ ਦੀ ਸੰਸਕ੍ਰਿਤੀ ਦਾ ਪੈਰੋਕਾਰ ਕਿਹਾ ਜਾਂਦਾ ਹੈ ਅਤੇ ਹਿੰਦੂਆਂ ਦੇ ਬਹੁਤ ਵੱਡੇ ਪੈਰੋਕਾਰ ਕਿਹਾ ਜਾਂਦਾ ਹੈ। ਅਕਾਲੀਆਂ ਨੇ ਪਾਵਰ ਵਿਚ ਰਹਿਣ ਲਈ ਪੰਜਾਬੀ ਸੂਬੇ ਦੀ ਮੰਗ ਕੀਤੀ ਸੀ ਪਰ ਪੰਜਾਬੀ ਸੂਬਾ ਮਿਲ ਜਾਣ ਤੋਂ ਬਾਦ ਵੀ ਉਹ ਜ਼ਿਆਦਾ ਦੇਰ ਸੱਤਾ ਵਿਚ ਨਹੀਂ ਰਹਿ ਸਕੇ। ਉਨ੍ਹਾਂ ਨੇ ਨੌਜਵਾਨਾਂ ਨੂੰ ਭੜਕਾਉਣਾ ਚਾਹਿਆ ਅਤੇ ਪਾਰਟੀ ਨੇ ਸਵਾ ਲੱਖ ਮਰਜੀਵੜਿਆਂ ਨੂੰ ਅਕਾਲ ਤਖਤ ਤੇ ਸਹੁੰ ਚੁਕਾਈ ਅਤੇ ਐਨ.ਆਰ.ਆਈ. ਪੰਜਾਬੀਆਂ ਨੂੰ ਡੀਫਰੈਂਚਾਈਜ਼ ਕਰਨ ਦੀ ਗੱਲ ਕਹੀ ਅਤੇ ਅਕਾਲੀ ਪਾਰਟੀ ਨੇ ਧਰਮ ਦੇ ਨਾਂ ਉਤੇ ਲੋਕਾਂ ਨੂੰ ਭੜਕਾਉਣਾ ਸ਼ੁਰੂ ਕਰ ਦਿੱਤਾ। ਇਸੇ ਤਰ੍ਹਾਂ ਇਕ ਸੀਨੀਅਰ

ਅਕਾਲੀ ਲੀਡਰ ਨੇ ਇਕ ਕਾਲਜ ਦੇ ਫੰਕਸ਼ਨ ਉਤੇ ਬੋਲਦੇ ਹੋਏ ਕਿਹਾ ਸੀ ਕਿ ਪ੍ਰਿੰਸੀਪਲ ਸਾਹਿਬ, ਤੁਹਾਨੂੰ ਕਾਲਜ ਲਈ ਪੈਸੇ ਦੀ ਕਮੀ ਮਹਿਸੂਸ ਨਹੀਂ ਹੋਣ ਦਿੱਤੀ ਜਾਵੇਗੀ, ਕਿਉਂਕਿ ਸੀਨੀਅਰ ਅਕਾਲੀ ਲੀਡਰ ਨੇ ਨੌਜਵਾਨਾਂ ਵੱਲ ਇਸ਼ਾਰਾ ਕਰਦੇ ਹੋਏ ਕਿਹਾ, ਕਿ ਇਹ ਸੇਠ ਸਾਡੇ ਕੋਲ ਬੈਠੇ ਹਨ। ਇਹ ਪੈਸੇ ਦਾ ਇੰਤਜ਼ਾਮ ਆਪੇ ਕਰਨਗੇ ਅਗਰ ਫੇਰ ਵੀ ਕਮੀ ਰਹਿ ਗਈ ਤਾਂ ਸਾਡੇ ਮੋਟਰ ਸਾਈਕਲ ਵਾਲੇ ਪੈਸਾ ਇਕੱਠਾ ਕਰ ਦੇਣਗੇ। ਇਸ ਤਰੀਕੇ ਨਾਲ ਅਕਾਲੀ ਲੀਡਰਜ਼ ਨੇ ਅੱਤਵਾਦ ਨੂੰ ਬੜਾਵਾ ਦਿੱਤਾ। ਫੇਰ ਇਹ ਲੋਕ ਕਹਿੰਦੇ ਹਨ ਕਿ ਅੱਤਵਾਦ ਨੂੰ ਕਾਂਗਰਸ ਪਾਰਟੀ ਨੇ ਬੜਾਵਾ ਦਿੱਤਾ। ਗੱਲਾਂ ਇਹ ਅੱਤਵਾਦ ਦੀਆਂ ਕਰਦੇ ਰਹੇ ਅਤੇ ਅੱਤਵਾਦੀਆਂ ਦਾ ਸਾਥ ਦਿੰਦੇ ਰਹੇ ਅਤੇ ਮਤੇ ਇਹ ਉਨ੍ਹਾਂ ਦੇ ਪਾਸ ਕਰਦੇ ਰਹੇ, ਉਨ੍ਹਾਂ ਦੀ ਹਾਂ ਵਿਚ ਹਾਂ ਇਹ ਮਿਲਾਉਂਦੇ ਰਹੇ। ਇਨ੍ਹਾਂ ਅਕਾਲੀਆਂ ਦੇ ਸਲੋਗਨ ਤਾਂ ਉਨ੍ਹਾਂ ਨਾਲੋਂ ਵੀ ਮਾੜੇ ਸਨ। ਲੋਕਾਂ ਨੂੰ ਇਨ੍ਹਾਂ ਨੇ ਜਾਤੀ ਦੇ ਆਧਾਰ ਤੇ ਵੰਡਿਆ ਅਤੇ ਆਪਸ ਵਿਚ ਲੜਾਉਂਦੇ ਰਹੇ। ਜੋ ਅਕਾਲੀ ਪਾਰਟੀ ਦੇ ਲੀਡਰ ਅੱਤਵਾਦ ਦੀ ਵਕਾਲਤ ਕਰਦੇ ਰਹੇ ਉਹ ਤੁਹਾਡੇ ਸਾਰਿਆਂ ਦੇ ਸਾਹਮਣੇ ਹਨ।

**ਕਾਮਰੇਡ ਤਰਸੇਮ ਜੋਧਾਂ :** ** ** **

**ਇਕ ਆਵਾਜ਼ :** ਤੁਸੀਂ ਅਕਾਲੀਆਂ ਦਾ ਧੰਨਵਾਦ ਕਰੋ ਜਿਨ੍ਹਾਂ ਨੇ ਇਲੈਕਸ਼ਨਾਂ ਦਾ ਬਾਈਕਾਟ ਕਰ ਦਿੱਤਾ ਅਤੇ ਤੁਹਾਨੂੰ ਰਾਜ ਕਰਨ ਦਾ ਮੌਕਾ ਮਿਲ ਗਿਆ।

**Mr. Speaker :** No point of Order. Please continue Sharma Sahib.

**ਸ੍ਰੀ ਉਪਿੰਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਨੂੰ ਕਾਂਗਰਸ ਪਾਰਟੀ ਦੇ ਲੀਡਰ ਸਰਦਾਰ ਬੇਅੰਤ ਸਿੰਘ ਨੂੰ ਵਾਗਡੋਰ ਸੰਭਾਲੀ ਅਤੇ ਪੰਜਾਬ ਦੇ ਅੰਦਰ ਜਿਹੜੀ ਅਸ਼ਾਂਤੀ ਫੈਲੀ ਹੋਈ ਸੀ ਉਸ ਨੂੰ ਦੂਰ ਕੀਤਾ। ਸਰਦਾਰ ਬੇਅੰਤ ਸਿੰਘ ਆਪਣੇ ਸਾਥੀਆਂ ਦਾ ਕਾਫਲਾ ਲੈ ਕੇ ਪਿੰਡ-ਪਿੰਡ ਲੋਕਾਂ ਨੂੰ ਮਿਲੇ ਅਤੇ ਉਨ੍ਹਾਂ ਭੈਣਾਂ ਨੂੰ ਮਿਲੇ ਜਿਨ੍ਹਾਂ ਦੇ ਸਿਰਾਂ ਦੇ ਤਾਜ ਵੰਚਿਤ ਹੋ ਗਏ ਸਨ ਅਤੇ ਉਨ੍ਹਾਂ ਦੇ ਨਾਲ ਦੁੱਖ ਨੂੰ ਸਾਂਝਾ ਕੀਤਾ। ਚਾਹੇ ਕੋਈ ਕਾਂਗਰਸ ਪਾਰਟੀ ਦਾ ਵਰਕਰ ਮਰਿਆ ਹੋਵੇ ਚਾਹੇ ਬੀ.ਜੇ.ਪੀ. ਦਾ ਵਰਕਰ ਮਰਿਆ ਹੋਵੇ, ਚਾਹੇ ਉਹ ਅਬੋਹਰ ਦਾ ਰਹਿਣ ਵਾਲਾ ਹੋਵੇ ਚਾਹੇ ਉਹ ਮੋਗੇ ਦਾ ਰਹਿਣ ਵਾਲਾ ਹੋਵੇ ਉਸ ਦੇ ਨਾਲ ਆਪਣਾ ਸਾਥ ਦਿਤਾ ਅਤੇ ਉਨ੍ਹਾਂ ਦੇ ਦੁੱਖ ਵਿਚ ਗਏ। ਭਾਵੇਂ ਲੁਧਿਆਣੇ ਦਾ ਦਰੇਸੀ ਕਾਂਡ ਹੋਵੇ, ਚਾਹੇ ਕਿਸੇ ਲਿਖਾਰੀ ਦੀ ਮੌਤ ਹੋਈ ਹੋਵੇ, ਚਾਹੇ ਕਿਸੇ ਪੱਤਰਕਾਰ ਦੀ ਮੌਤ ਅੱਤਵਾਦੀਆਂ ਦੇ ਹੱਥੋਂ ਹੋਈ ਹੋਵੇ, ਉਨ੍ਹਾਂ ਦੇ ਦੁੱਖ ਵਿਚ ਸ਼ਾਮਿਲ ਹੋਏ। ਸਪੀਕਰ ਸਾਹਿਬ, ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਉਨ੍ਹਾਂ ਦਾ ਦੁੱਖ ਵੰਡਾਇਆ। ਇਹ ਗੱਲ ਸਰਦਾਰ ਬੇਅੰਤ ਸਿੰਘ ਜੀ ਦੀ ਸ਼ਖਸ਼ੀਅਤ ਤੇ ਢੁਕਦੀ ਹੈ। ਸਪੀਕਰ ਸਾਹਿਬ, ਜਦੋਂ 1947 ਦਾ ਸਾਕਾ ਹੋਇਆ ਅਤੇ ਭਾਰਤ ਦੀ ਵੰਡ ਹੋਈ......(ਵਿਘਨ)

**ਸ੍ਰੀ ਸਪੀਕਰ :** ਤੁਸੀਂ ਵਕੀਲ ਹੋ ਤੇਜ਼ੀ ਦੇ ਨਾਲ ਬੋਲੋ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਅੰਮ੍ਰਿਤਾ ਪ੍ਰੀਤਮ ਨੇ ਜੋ ਬੰਦ ਲਿਖਿਆ ਸੀ, ਉਹ ਮੈਂ ਅਰਜ਼ ਕਰਨੀ ਚਾਹੁੰਦਾ ਹਾਂ :

**Expunged as ordered by the Chair.

[ਸ੍ਰੀ ਉਪਿੰਦਰ ਕੁਮਾਰ ਸ਼ਰਮਾ]

"ਇਕ ਰੋਈ ਸੀ ਧੀ ਪੰਜਾਬ ਦੀ, ਤੂੰ ਲਿਖ ਲਿਖ ਮਾਰੇ ਵੈਣ,
ਅੱਜ ਲੱਖਾਂ ਧੀਆਂ ਰੋਂਦੀਆਂ ਤੈਨੂੰ ਵਾਰਸ ਸ਼ਾਹ ਨੂੰ ਕਹਿਣ ।
ਵੇ ਦਰਦਮੰਦਾਂ ਦਿਆ ਦਰਦੀਆ, ਉਠ ਤੱਕ ਆਪਣਾ ਪੰਜਾਬ,
ਅੱਜ ਬੇਲੇ ਲਾਸ਼ਾਂ ਵਿਛੀਆਂ, ਲਹੂ ਦੀ ਭਰੀ ਚਨਾਬ।" (ਵਿਘਨ)

**ਸ੍ਰੀ ਸਪੀਕਰ :** ਤੁਸੀਂ ਮੇਰੇ ਨਾਲ ਗੱਲ ਕਰੋ। ਸ਼ਰਮਾ ਜੀ, ਤੁਸੀਂ ਬੋਲੋ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਇਹ ਅੰਮਿਤਾ ਪ੍ਰੀਤਮ ਦੇ ਸ਼ਬਦ ਸਨ। ਸਰਦਾਰ ਬੇਅੰਤ ਸਿੰਘ ਜੀ ਸਾਰੇ ਪੰਜਾਬ ਦੇ ਲੋਕਾਂ ਕੋਲ ਜਾਂਦੇ ਹਨ ਅਤੇ ਉਨ੍ਹਾਂ ਪੰਜਾਬ ਦੀਆਂ ਭੈਣਾਂ ਦਾ ਦਰਦ ਸੁਣਦੇ ਹਨ। ਸਪੀਕਰ ਸਾਹਿਬ ਭਗਵਾਨ ਕ੍ਰਿਸ਼ਨ ਨੇ ਵੀ ਕਿਹਾ ਹੈ ਕਿ ਜਦੋਂ ਧਰਮ ਦੀ ਹਾਨੀ ਹੁੰਦੀ ਹੈ ਤਾਂ ਮੈਂ ਇਨਸਾਨ ਦੇ ਰੂਪ ਵਿਚ ਆਉਂਦਾ ਹਾਂ। ਸਪੀਕਰ ਸਾਹਿਬ, ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕਿਹਾ Raising of sword is pious and just for the protection of the poor and the down-trodden.

ਸਪੀਕਰ ਸਾਹਿਬ, 19 ਫਰਵਰੀ, 1992 ਨੂੰ ਪ੍ਰਧਾਨ ਮੰਤਰੀ ਸ੍ਰੀ ਪੀ.ਵੀ. ਨਰਸਿਮ੍ਹਾ ਰਾਓ ਜੀ ਨੇ ਪੰਜਾਬ ਵਿਚ ਚੋਣਾਂ ਦਾ ਐਲਾਨ ਕਰਵਾਇਆ। ਪੰਜਾਬ ਦੇ ਲੋਕਾਂ ਨੇ ਕਾਂਗਰਸ ਦੇ ਹੱਕ ਵਿਚ ਫਤਵਾ ਦਿਤਾ। ਪੰਜਾਬ ਦੇ ਲੋਕਾਂ ਨੇ ਵੋਟਾਂ ਪਾਈਆਂ ਅਤੇ ਕਾਂਗਰਸ ਸਰਕਾਰ ਬਣੀ। ਕਾਂਗਰਸ ਪਾਰਟੀ ਨੇ ਪਰਮਾਤਮਾ ਅਗੇ ਪ੍ਰਾਰਥਨਾ ਕੀਤੀ ਅਤੇ ਅਸ਼ੀਰਵਾਦ ਲਿਆ ਕਿ ਪੰਜਾਬ ਵਿਚ ਅਸੀਂ ਐਸਾ ਕੰਮ ਕਰ ਸਕੀਏ ਅਤੇ ਆਪਣੇ ਕਰਤੱਵ ਨੂੰ ਨਿਭਾ ਸਕੀਏ ਜਿਸ ਨਾਲ ਪੰਜਾਬ ਦੇ ਲੋਕਾਂ ਦਾ ਸੰਕਟ ਕਟ ਜਾਏ। ਪੰਜਾਬ ਵਿਚੋਂ ਅੰਧਕਾਰ ਦੂਰ ਹੋ ਜਾਏ। ਜੋ ਪੰਜਾਬ ਵਿਚ ਖੂਨ ਡੁੱਲ ਰਿਹਾ ਹੈ ਉਹ ਬੰਦ ਹੋ ਜਾਏ। ਸਪੀਕਰ ਸਾਹਿਬ, 25 ਫਰਵਰੀ, 1992 ਨੂੰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਸਹੁੰ ਚੁਕੀ ਅਤੇ ਉਸ ਵੇਲੇ ਉਧਰ ਪੀ.ਜੀ.ਆਈ. ਵਿਚ ਗੋਲੀਆਂ ਚਲ ਰਹੀਆਂ ਸਨ। ਮੈਂ ਸਪੀਕਰ ਸਾਹਿਬ, ਆਪਣੇ ਦੋਸਤਾਂ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਕਿਹੜੀ ਮਜ਼ਬੂਰੀ ਵਿਚੋਂ ਨਿਕਲ ਕੇ ਆਏ ਹਾਂ। ਅਸੀਂ ਕਿਥੇ ਖੜ੍ਹੇ ਸੀ। ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਕੁਝ ਦਿਨਾਂ ਦੀ ਸਰਕਾਰ ਕਿਹਾ ਗਿਆ, ਚੰਦ ਮਹੀਨਿਆਂ ਦੀ ਸਰਕਾਰ ਕਿਹਾ ਗਿਆ। 10 ਪ੍ਰਤੀਸ਼ਤ ਵੋਟਾਂ ਵਾਲੀ ਸਰਕਾਰ ਕਿਹਾ ਗਿਆ। ਸਰਦਾਰ ਬੇਅੰਤ ਸਿੰਘ ਜੀ ਨੇ ਇਕ ਗੱਲ ਕਹੀ ਕਿ ਜਿਹੜੀ ਸਰਕਾਰ ਆਪਣੇ ਲੋਕਾਂ ਨੂੰ ਰਕਸ਼ਾ ਪ੍ਰਦਾਨ ਨਾ ਕਰ ਸਕੇ, ਲੋਕਾਂ ਦੀ ਜਾਨ ਮਾਲ ਦੀ ਹਿਫਾਜ਼ਤ ਨਾ ਕਰ ਸਕੇ, ਜਿਹੜੀ ਸਰਕਾਰ ਖੂਨ ਡੁੱਲ੍ਹਣਾ ਬੰਦ ਨਾ ਕਰਾ ਸਕੇ, ਉਸ ਸਰਕਾਰ ਨੂੰ ਗੱਦੀ ਤੇ ਰਹਿਣ ਦਾ ਕੋਈ ਹੱਕ ਨਹੀਂ। (ਥੰਪਿੰਗ) ਔਰ ਉਨ੍ਹਾਂ ਨੇ ਕੱਦਮ ਅੱਗੇ ਬੜ੍ਹਾਏ। ਉਨ੍ਹਾਂ ਨੇ ਕਿਹਾ ਕਿ ਮੈਂ ਰਹਾਂ ਜਾਂ ਨਾ ਰਹਾਂ, ਮੇਰੇ ਪਰਿਵਾਰ ਦਾ ਕੋਈ ਜੀਅ ਰਹੇ ਜਾਂ ਨਾ ਰਹੇ, ਪਰ ਪੰਜਾਬ ਦੇ ਲੋਕਾਂ ਨੂੰ ਸ਼ਾਂਤੀ ਪ੍ਰਦਾਨ ਕੀਤੀ ਜਾਵੇਗੀ। ਪਰਮਾਤਮਾ ਨੇ ਬਖਸ਼ਿਸ਼ ਕੀਤੀ। ਇਕ ਵਿਰੋਧੀ ਧਿਰ ਦੇ ਸਾਥੀ ਨੇ ਬੋਲਦਿਆਂ ਇਹ ਗੱਲ ਕਹੀ ਕਿ ਐਡਰੈਸ ਦੇ ਵਿਚ ਸਿਰਫ ਸਰਦਾਰ ਬੇਅੰਤ ਸਿੰਘ ਦੀ ਤਾਰੀਫ ਕੀਤੀ ਗਈ ਹੈ, ਲੋਕਾਂ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। ਮੈਂ ਕਹਿੰਦਾ ਹਾਂ ਕਿ ਮੇਰੇ ਦੋਸਤ ਨੇ ਸ਼ਾਇਦ ਗਵਰਨਰ ਸਾਹਿਬ ਦੇ ਭਾਸ਼ਨ ਨੂੰ ਚੰਗੀ ਤਰ੍ਹਾਂ ਨਹੀਂ ਸੁਣਿਆ ਅਤੇ ਸ਼ਾਇਦ ਧਿਆਨ ਨਾਲ ਨਹੀਂ ਪੜ੍ਹਿਆ ਬੋਲਣ ਤੋਂ ਪਹਿਲਾਂ ਕਿਉਂਕਿ ਉਸ ਵਿਚ ਲਿਖਿਆ ਹੈ ਕਿ 'ਵੈਲ ਨਿਟ ਐਡਮਨਿਸਟ੍ਰੇਸ਼ਨ' ਅਤੇ ਕੋਆਪਰੇਸ਼ਨ ਆਫ ਦੀ ਪੀਪਲ'.........

**ਸ੍ਰੀ ਸੱਤ ਪਾਲ ਗੋਸਾਈਂ :** ਸਪੀਕਰ ਸਾਹਿਬ, ਹਾਊਸ ਦਾ ਕੋਰਮ ਪੂਰਾ ਨਹੀਂ। ਤੁਸੀਂ ਇਸ ਗੱਲ ਤੇ ਸੀਰੀਅਸ ਨਹੀਂ।

**ਸ੍ਰੀ ਸਪੀਕਰ :** ਹਾਊਸ ਦਾ ਕੋਰਮ 10 ਪ੍ਰਤੀਸ਼ਤ ਚਾਹੀਦਾ ਹੈ ਅਤੇ ਇਹ ਪੂਰਾ ਹੈ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਜਦੋਂ ਆਤੰਕਵਾਦੀਆਂ ਨੇ ਲੁਧਿਆਣੇ ਨੂੰ ਅਖਾੜਾ ਬਣਾਇਆ ਸੀ ਸਰਕਾਰ ਦਾ ਮਨੋਬਲ ਗਿਰਾਉਣ ਲਈ, ਕਿਉਂਕਿ ਸਰਦਾਰ ਬੇਅੰਤ ਸਿੰਘ, ਪੰਜਾਬ ਦੇ ਮਰਦੇ ਮੁਜਾਹਿਦ ਲੁਧਿਆਣੇ ਨਾਲ ਤਾਅਲੁੱਕ ਰਖਦੇ ਹਨ ਅਤੇ ਸਾਡੇ ਪੁਲਿਸ ਦੇ ਡਾਇਰੈਕਟਰ ਜਨਰਲ ਸ੍ਰੀ ਕੇ.ਪੀ.ਐਸ. ਗਿੱਲ ਵੀ ਲੁਧਿਆਣੇ ਨਾਲ ਤਾਅਲੁੱਕ ਰੱਖਦੇ ਹਨ, ਉਦੋਂ ਵੀ ਸਰਕਾਰ ਇਕ ਦਿਨ ਲਈ ਵੀ ਡਗਮਗਾਈ ਨਹੀਂ ਸ਼ਾਇਦ ਮੇਰੇ ਸਾਥੀ ਭੁੱਲ ਗਏ ਜਿਹੜੇ ਕਿੰਤੂ ਪਰੰਤੂ ਕਰਦੇ ਹਨ ਕਾਂਗਰਸ ਪਾਰਟੀ ਤੇ ਕਿ ਕੇਂਦਰ ਦੀ ਸਰਕਾਰ ਨੇ ਹਰ ਸਿਨਸੀਅਰ ਐਫਰਟ ਕੀਤੀ। ਬੜੇ ਤਜਰਬਾਕਾਰ ਗਵਰਨਰ ਲਿਆਂਦੇ ਸ੍ਰੀ ਐਸ.ਐਸ. ਰੇਅ ਜੈਸੇ ਜਿਨ੍ਹਾਂ ਨੇ ਬੜੀ ਭਾਰੀ ਸਾਈਕਲੋਜੀਕਲ ਟਰੀਟਮੈਂਟ ਦੇਣੀ ਸ਼ੁਰੂ ਕੀਤੀ.........

**ਸ੍ਰੀ ਸਪੀਕਰ :** ਸ਼ਰਮਾ ਜੀ, ਤੁਸੀਂ ਕਿੰਨੇ ਮਿੰਟ ਲੈਣੇ ਹਨ ?

**ਸ੍ਰੀ ਉਪਿੰਦਰ ਕੁਮਾਰ ਸ਼ਰਮਾ :** ਮੈਂ ਤਾਂ ਜੀ ਹਾਲੇ ਬੋਲਣਾ ਸ਼ੁਰੂ ਕੀਤਾ ਹੈ।

**ਸ੍ਰੀ ਸਪੀਕਰ :** ਤੁਸੀਂ ਪੈਸੰਜਰ ਟਰੇਨ ਵਾਂਗ ਹੌਲੀ ਹੌਲੀ ਬੋਲਦੇ ਹੋ ਕਿਰਪਾ ਕਰਕੇ ਜਲਦੀ-ਜਲਦੀ ਬੋਲੋ ਤੁਹਾਨੂੰ 5 ਮਿੰਟ ਹੋਰ ਮਿਲਣਗੇ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ :** ਇਸ ਤਰ੍ਹਾਂ ਨਾ ਕਰੋ ਜੀ। ਮੈਂ ਤਾਂ ਹਾਲੇ ਬੋਲਣਾ ਸ਼ੁਰੂ ਕੀਤਾ ਹੈ।

**ਸ੍ਰੀ ਸਪੀਕਰ :** ਤੁਹਾਨੂੰ ਬੋਲਦਿਆਂ ਨੂੰ 14 ਮਿੰਟ ਹੋ ਗਏ ਹਨ। ਬੋਲੋ ਜੀ ਬੋਲੋ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ :** ਫੇਰ ਜਨਰਲ ਮਲਹੋਤਰਾ ਆਏ ਜਿਨ੍ਹਾਂ ਨੇ ਬੰਦ ਫੇਲ੍ਹ ਕੀਤੇ। ਮਿਸਟਰ ਵਰਮਾ ਆਏ ਜਿਨ੍ਹਾਂ ਨੇ ਅਕਾਲੀਆਂ ਨੂੰ, ਉਨ੍ਹਾਂ ਆਤੰਕਵਾਦੀਆਂ ਨੂੰ ਜਿਨ੍ਹਾਂ ਨੇ ਸੈਂਕੜੇ ਲੋਕਾਂ ਨੂੰ ਮੌਤ ਦੇ ਘਾਟ ਉਤਾਰਿਆ, ਉਨ੍ਹਾਂ ਦੇ ਭੋਗਾਂ ਤੇ ਇਕੱਠਾਂ ਨੂੰ ਰੋਕਿਆ। ਉਨ੍ਹਾਂ ਨੂੰ ਬਾਬੇ ਅਤੇ ਸ਼ਹੀਦ ਕਹਿਣ ਤੋਂ ਵਰਜਿਤ ਕੀਤਾ, ਭਾਈ ਕਹਿਣ ਤੋਂ ਵਰਜਿਤ ਕੀਤਾ। ਏਥੇ ਜਨਰਲ ਰਿਬੈਰੋ ਜਿਹੇ ਸੀਜ਼ਨਡ ਪੁਲਿਸ ਅਫਸਰ ਲਿਆਂਦੇ ਗਏ ਪਰ ਫੇਰ ਵੀ ਕੋਈ ਕਾਮਯਾਬੀ ਨਾ ਮਿਲੀ। ਇਹ ਦੋਸਤ ਜਿਹੜੇ ਕਿੰਤੂ ਪਰੰਤੂ ਕਰਦੇ ਹਨ, ਇਹ ਭੁੱਲ ਗਏ ਹਨ ਕਿ ਏਥੇ ਜਿਥੇ ਸਾਡੀ ਇੱਜ਼ਤ ਖਤਰੇ ਵਿਚ ਸੀ, ਜਾਨਾਂ ਖਤਰੇ ਵਿਚ ਸਨ, ਜਿਥੇ ਸਾਡੀ ਸੰਪਤੀ ਖਤਰੇ ਵਿਚ ਸੀ, ਭਗਵਾਨ ਦੇ ਘਰ ਦੇ ਦਰਵਾਜ਼ੇ ਬੰਦ ਹੋ ਗਏ ਸਨ, ਅਸੀਂ ਦਰਬਾਰ ਸਾਹਿਬ ਮੱਥਾ ਟੇਕਣ ਨਹੀਂ ਸੀ ਜਾ ਸਕਦੇ, ਉਦੋਂ ਸਰਦਾਰ ਬੇਅੰਤ ਸਿੰਘ ਨੇ ਏਥੇ ਸ਼ਾਂਤੀ ਲਿਆਂਦੀ ਔਰ ਦਰਬਾਰ ਸਾਹਿਬ ਦੇ ਲੋਕਾਂ ਵਾਸਤੇ ਦਰਵਾਜੇ ਖੋਲ੍ਹ ਕੇ ਦਿੱਤੇ ਔਰ ਉਨ੍ਹਾਂ ਦੇ ਵਾਸਤੇ ਜੋ ਕਾਂਗਰਸ ਤੇ ਦੋਸ਼ ਲਾਉਂਦੇ ਹਨ। ਉਹੀ ਲੋਕ 150-150 ਸੀ. ਆਰ. ਪੀ. ਦੇ ਪਹਿਰੇ ਥੱਲੇ ਘੁੰਮਦੇ ਸਨ, ਲੋਕਾਂ ਵਿਚ ਜਾ ਨਹੀਂ ਸੀ ਸਕਦੇ, ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਦੋਂ ਸਰਦਾਰ ਬੇਅੰਤ ਸਿੰਘ ਨੇ ਲੋਕਾਂ ਨੂੰ ਅਗਵਾਈ ਦਿੱਤੀ ਅਤੇ ਖਤਰਨਾਕ ਸੀਨ ਵਿਚੋਂ ਲੰਘਦਿਆਂ ਹੋਇਆਂ ਏਥੇ ਸ਼ਾਂਤੀ ਪ੍ਰਦਾਨ ਕੀਤੀ। ਉਨ੍ਹਾਂ ਨੇ ਜਿਹੜੀ ਅਗਲੀ ਗੱਲ ਕੀਤੀ ਉਹ ਇਹ ਸੀ ਕਿ

[ਸ੍ਰੀ ਉਪਿੰਦਰ ਕੁਮਾਰ ਸ਼ਰਮਾ]

ਜਿਥੇ ਪੰਜਾਬ ਦੇ ਅੰਦਰ ਸ਼ਾਂਤੀ ਬਹਾਲ ਕੀਤੀ ਜਾਵੇਗੀ, ਉਥੇ ਲੋਕਤੰਤਰ ਨੂੰ ਵੀ ਮੁੱਢਲੇ ਪੱਧਰ ਤੇ ਮਜ਼ਬੂਤ ਕੀਤਾ ਜਾਵੇਗਾ। ਉਨ੍ਹਾਂ ਨੇ ਇਸ ਸਾਲ ਦੇ ਅੰਦਰ ਅੰਦਰ ਮਿਊਨਿਸਿਪਲ ਕਮੇਟੀਆਂ ਦੀਆਂ ਚੋਣਾਂ ਕਰਾਈਆਂ ਅਤੇ ਉਨ੍ਹਾਂ ਦੇ ਨਾਲ ਹੀ ਪੰਚਾਇਤਾਂ ਦੀਆਂ ਚੋਣਾਂ ਕਰਾਈਆਂ। ਫੇਰ ਮੇਰੇ ਵਿਰੋਧੀ ਧਿਰ ਦੇ ਦੋਸਤਾਂ ਨੇ ਡੈਮੋਕਰੇਸੀ ਕਿੱਲ ਹੋ ਰਹੀ ਹੈ, ਉਸ ਬਾਰੇ ਜ਼ਿਕਰ ਕੀਤਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ ਸਭ ਤੋਂ ਵੱਡੀ ਪ੍ਰਾਪਤੀ ਸੀ ਕਿ ਜਿਨ੍ਹਾਂ ਪਾਰਟੀਆਂ ਨੇ ਪਹਿਲਾਂ ਵਿਧਾਨ ਸਭਾ ਦੀਆਂ ਚੋਣਾਂ ਦਾ ਬਾਈਕਾਟ ਕੀਤਾ ਸੀ, ਜਿਨ੍ਹਾਂ ਪਾਰਟੀਆਂ ਨੇ ਵੀ ਪੰਚਾਇਤ ਚੋਣਾਂ ਵਿਚ ਸ਼ਮੂਲੀਅਤ ਕੀਤੀ ਅਤੇ ਉਹ ਵੀ ਬਗੈਰ ਕਿਸੇ ਕੰਡੀਸ਼ਨ ਦੇ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਚੋਣਾਂ ਨਿਸ਼ਪਕਸ਼ ਹੋਈਆਂ। ਜੇ ਚੋਣਾਂ ਨਿਸ਼ਪਕਸ਼ ਨਾ ਹੁੰਦੀਆਂ ਤਾਂ ਦੂਸਰੀਆਂ ਪਾਰਟੀਆਂ ਦੇ ਲੋਕ ਬਿਲਕੁਲ ਨਾ ਜਿੱਤਦੇ। ਬਾਬਾ ਦਲ ਦੇ ਬਘੇਲ ਸਿੰਘ ਸਰਪੰਚ ਬਣੇ। ਇਸੇ ਤਰ੍ਹਾਂ ਨੰਗਲ ਪਿੰਡ ਤੋਂ ਬਾਬਾ ਦਲ ਦੇ ਬਲਦੇਵ ਸਿੰਘ ਸਰਪੰਚ ਬਣੇ। ਮੰਡਲ ਵਾਲਾ ਤੋਂ ਬਾਬਾ ਦਲ ਦਾ ਹੀ ਜਥੇਦਾਰ ਸ਼ੇਰ ਸਿੰਘ ਸਰਪੰਚ ਬਣਿਆ। ਇਹ ਮੇਰੇ ਦੋਸਤ ਕਿਸ ਤਰ੍ਹਾਂ ਕਿੰਤੂ ਪਰੰਤੂ ਕਰਦੇ ਹਨ? ਸਰਦਾਰ ਬੇਅੰਤ ਸਿੰਘ ਤਾਂ ਖੁਦ ਸਰਪੰਚ ਦੇ ਅਹੁਦੇ ਤੋਂ ਉਠ ਕੇ ਮੁੱਖ ਮੰਤਰੀ ਦੇ ਅਹੁਦੇ ਤੱਕ ਪਹੁੰਚੇ ਹਨ। ਮੈਂ ਇਨ੍ਹਾਂ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਗਰ ਅਸੀਂ ਚੰਗੀ ਗੱਲ ਦੀ ਸਰਾਹਨਾ ਨਹੀਂ ਕਰ ਸਕਦੇ ਤਾਂ ਸਾਨੂੰ ਅਨ-ਹੈਲਥੀ ਕ੍ਰਿਟੀਸਿਜ਼ਮ ਵੀ ਨਹੀਂ ਕਰਨਾ ਚਾਹੀਦਾ। ਨਾ ਹੀ ਸਾਨੂੰ ਖਾਹਮਖਾਹ ਚੀਕਣਾ ਚਾਹੀਦਾ ਹੈ। ਜਿਨ੍ਹਾਂ ਬੰਦਿਆਂ ਨੇ ਸਮਾਜ ਨੂੰ ਸੇਧ ਦੇਣੀ ਹੁੰਦੀ ਹੈ, ਉਨ੍ਹਾਂ ਨੂੰ ਛੋਟੀਆਂ ਛੋਟੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਹਾਥੀਆਂ ਨਾਲ ਯਾਰੀਆਂ ਲਾਉਣੀਆਂ ਅਤੇ ਦਰਵਾਜ਼ੇ ਛੋਟੇ ਰੱਖਣੇ, ਇਹ ਕਿਵੇਂ ਹੋ ਸਕਦਾ ਹੈ? ਇਥੇ ਕਿਹਾ ਗਿਆ, ਭਾਜਪਾ ਦੇ ਲੀਡਰ ਜੋ ਦਿੱਲੀ ਤੋਂ ਆਏ ਸੀ ਉਨ੍ਹਾਂ ਨੇ ਲੀਹ ਦਿੱਤੀ ਪੰਜਾਬ ਸਰਕਾਰ ਨੂੰ। ਪਰ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੇ ਲੀਹ ਕੀ ਦੇਣੀ ਹੈ, ਲੀਹ ਤਾਂ ਦਿੱਤੀ ਹੈ ਸਰਦਾਰ ਬੇਅੰਤ ਸਿੰਘ ਨੇ। ਉਨ੍ਹਾਂ ਨੇ ਸਾਰੀ ਦੁਨੀਆਂ ਨੂੰ ਲੀਹ ਦਿੱਤੀ ਹੈ। ਇਟਲੀ ਤੇ ਆਇਰਲੈਂਡ ਵਰਗੇ ਮੁਲਕ ਜਿਹੜੇ ਅੱਤਵਾਦ ਨੂੰ ਹੱਥ ਨਹੀਂ ਪਾ ਸਕੇ, ਉਨ੍ਹਾਂ ਨੂੰ ਵੀ ਸੇਧ ਦਿੱਤੀ ਹੈ,।

**ਸ੍ਰੀ ਸਪੀਕਰ:** ਵਾਈਂਡ ਅੱਪ ਕਰੋ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ:** ਉਨ੍ਹਾਂ ਨੇ ਲੋਕਤੰਤਰ ਨੂੰ ਬਹਾਲ ਕੀਤਾ। ਉਸ ਤੋਂ ਅਗਲੀ ਗੱਲ.......।

**ਸ੍ਰੀ ਸਪੀਕਰ:** ਜ਼ਰਾ ਸਪੀਡ ਵੀ ਵਧੀਆ ਰੱਖ ਲਵੋ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ:** ਇਥੇ ਇਕ ਭੈਣ ਨੇ ਕਿਹਾ ਕਿ ਪੰਜਾਬ ਵਿਚ ਡੈਮੋਕਰੇਸੀ ਕਰੱਸ਼ ਹੋ ਗਈ ਹੈ। ਪਰ ਮੈਂ ਕਹਿੰਦਾ ਹਾਂ ਕਿ ਸ੍ਰੀ ਰਾਜੀਵ ਗਾਂਧੀ ਦੇ ਜਿਸ ਸੁਪਨੇ ਨੂੰ ਲੋਕ ਸਭਾ ਨੇ ਹਾਲੇ ਬਿਲ ਬਣਾ ਕੇ ਪੂਰਾ ਕਰਨਾ ਹੈ, ਉਸ ਸੁਪਨੇ ਨੂੰ ਹਿੰਦੁਸਤਾਨ ਦੇ ਅੰਦਰ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਪਹਿਲਾਂ ਹੀ ਪੂਰਾ ਕਰ ਦਿੱਤਾ ਹੈ। ਇਸ ਸਰਕਾਰ ਨੇ ਪੰਚਾਇਤਾਂ ਨੂੰ ਅਧਿਕਾਰ ਦਿੱਤੇ। ਜਿਹੜਾ ਇਹ ਕਿਹਾ ਹੈ ਕਿ ਡੈਮੋਕਰੇਸੀ ਨੂੰ .......

**ਸ੍ਰੀ ਸਪੀਕਰ:** ਵਾਈਂਡ ਅੱਪ ਕਰੋ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ:** ਜਿਨ੍ਹਾਂ ਨੇ ਪੰਚਾਇਤਾਂ ਨੂੰ ..........

**Mr. Speaker:** Next Speaker.

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਲੱਖ ਲੱਖ ਰੁਪਏ ਦੇ ਚੈੱਕ ਸਟੇਜਿਜ਼ ਲਗਾਕੇ ਮੰਤਰੀਆਂ ਦੇ ਮਾਧਿਅਮ ਤੋਂ, ਐਮ.ਐਲ.ਏਜ਼ ਦੇ ਮਾਧਿਅਮ ਤੋਂ ਦਿੱਤੇ। ਪੰਜਾਬ ਵਿਚ ਅੱਜ ਪੰਜ ਹਜ਼ਾਰ ਪਿੰਡਾਂ ਵਿਚ ਦਿਨ ਰਾਤ ਕੰਮ ਚਲ ਰਿਹਾ ਹੈ। ਅਫਸਰਾਂ ਰਾਹੀਂ ਨਹੀਂ, ਲੋਕਾਂ ਦੇ ਨੁਮਾਇੰਦਿਆਂ ਰਾਹੀਂ ਉਹ ਚੈਨਲ ਦੂਰ ਕਰ ਦਿੱਤਾ ਹੈ। ਪਹਿਲਾਂ ਜਿਹੜੀਆਂ ਗਲੀਆਂ ਨਾਲੀਆਂ ਅਤੇ ਫਿਰਨੀਆਂ ਅਫਸਰਾਂ ਰਾਹੀਂ ਬਣਦੀਆਂ ਸਨ, ਉਹ ਹੁਣ ਲੋਕਾਂ ਦੇ ਨੁਮਾਇੰਦਿਆਂ ਨੂੰ ਨਾਲ ਲੈ ਕੇ ਬਣਦੀਆਂ ਹਨ। ਇਥੇ ਹੀ ਖਸ਼ ਨਹੀਂ।

**Mr. Speaker**: Try to wind up please.

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਇਸ ਤਰ੍ਹਾਂ ਤਾਂ ਇਹ ਸੰਪੰਨ ਨਹੀਂ ਹੋਵੇਗਾ। You give some time more, kindly.

**ਸ੍ਰੀ ਸਪੀਕਰ** : ਤੁਸੀਂ 25 ਮਿੰਟ ਲੈ ਗਏ। No please wind up.

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : 5-ਨੁਕਾਤੀ ਪਰੋਗਰਾਮ ਲਾਗੂ ਕੀਤਾ ਗਿਆ ਹੈ। ਗਲੀਆਂ ਪੱਕੀਆਂ ਕਰਨੀਆਂ, ਨਾਲੀਆਂ ਪੱਕੀਆਂ ਕਰਨੀਆਂ, ਫਿਰਨੀਆਂ ਪੱਕੀਆਂ ਕਰਨੀਆਂ, ਪਾਣੀ ਦੇ ਨਿਕਾਸ ਦਾ ਪ੍ਰਬੰਧ ਕਰਨਾ ਅਤੇ ਲੋਕਾਂ ਲਈ ਸਾਫ ਸੁਥਰੀਆਂ ਲੈਟਰੀਨਜ਼ ਮੁਹੱਈਆ ਕਰਨੀਆਂ। ਐਸਾ ਕਿਸੇ ਹੋਰ ਸੂਬੇ ਵਿਚ ਨਹੀਂ ਹੋਇਆ। ਕੀ ਇਹ ਲੋਕਤੰਤਰ ਨੂੰ ਕਰਬ ਕਰਨ ਦੀ ਗੱਲ ਹੈ? ਪਲੈਨਿੰਗ ਬੋਰਡ ਵਿਚ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਹਨ। ਇਨ੍ਹਾਂ ਵਿਚ ਸਰਪੰਚ ਵੀ ਨੁਮਾਇੰਦੇ ਹਨ। ਪਲੈਨਿੰਗ ਬੋਰਡਜ਼ ਤੋਂ ਇਲਾਵਾ ਗਰੀਵੈਂਸਿਜ਼ ਕਮੇਟੀਆਂ ਵੀ ਕਾਇਮ ਕੀਤੀਆਂ ਜਿਸ ਵਿਚ ਸਾਰੀਆਂ ਪੁਲੀਟੀਕਲ ਪਾਰਟੀਆਂ ਦੇ ਨੁਮਾਇੰਦੇ ਹਨ। ਲੋਕਤੰਤਰ ਇਸ ਤੋਂ ਵੱਧ ਕੀ ਮਜ਼ਬੂਤ ਹੋ ਸਕਦਾ ਹੈ। ਲੋਕਤੰਤਰ ਬਾਰੇ ਕੀ ਸਾਨੂੰ ਤੁਸੀਂ ਦੱਸੋਗੇ ਕਿ ਲੋਕਤੰਤਰ ਕੀ ਹੈ? ਲੋਕਤੰਤਰ ਦੱਸਣ ਵਾਲੇ ਤਾਂ ਅਸੀਂ ਹਾਂ। ਅਸੀਂ ਸੰਵਿਧਾਨ ਦੀ ਸਿਰਜਨਾ ਕਰਨ ਵਾਲੇ ਹਾਂ। ਅਸੀਂ ਲੋਕਾਂ ਦੇ ਹਿਤਾਂ ਦੀ ਪਾਲਣਾ ਕਰਨੀ ਜਾਣਦੇ ਹਾਂ ਔਰ ਅਸੀਂ ਲੋਕਾਂ ਨੂੰ ਸੇਧ ਦੇਣਾ ਵੀ ਜਾਣਦੇ ਹਾਂ। ਏਥੇ ਇਕ ਦੋਸਤ ਨੇ ਗੱਲ ਕੀਤੀ ਕਿ ਫੋਟੋ ਲਗਵਾਈ ਜਾ ਰਹੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਫੋਟੋ ਅਸੀਂ ਨਹੀਂ ਲਗਵਾਉਂਦੇ। ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ ਦੀ ਫੋਟੋ ਤਾਂ ਲੋਕਾਂ ਦੇ ਦਿਲਾਂ ਦੇ ਵਿੱਚ ਉਤਰ ਗਈ ਹੈ। ਮਹਾਤਮਾ ਗਾਂਧੀ ਔਰ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੀ ਫੋਟੋ ਲੋਕਾਂ ਦੇ ਦਿਲਾਂ ਵਿੱਚ ਹੈ। ਤੁਸੀਂ ਕੌਣ ਹੋ ਉਸ ਨੂੰ ਰੋਕਣ ਵਾਲੇ।

ਸਪੀਕਰ ਸਾਹਿਬ, ਬਾਰ ਬਾਰ ਟਾਈਮ ਦੀ ਗੱਲ ਕਰ ਰਹੇ ਹਨ। ਮੈਂ ਹਾਲੇ ਆਪਣੇ ਹਲਕੇ ਦੀ ਗੱਲ ਵੀ ਕਰਨੀ ਚਾਹੁੰਦਾ ਹਾਂ। ਏਥੇ ਦੋਸਤਾਂ ਨੇ ਜ਼ਿਕਰ ਕੀਤਾ ਹੈ ਕਿ ਏਥੇ ਕਲਿੰਟਨ ਦੇ ਬਿਆਨ ਤੇ ਕੋਈ ਪ੍ਰਤੀਕਰਮ ਨਹੀਂ ਕੀਤਾ। ਮੈਂ ਇਨ੍ਹਾਂ ਦੋਸਤਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਪਰਭਾਵੀ ਢੰਗ ਦੇ ਨਾਲ ਪ੍ਰਤੀਕਰਮ ਕੀਤਾ ਔਰ ਦਿੱਲੀ ਦੇ ਵਿੱਚ ਰੈਲੀ ਕੀਤੀ ਗਈ ਅਮਰੀਕਾ ਦੇ ਵਿੱਚ ਬੈਠੇ ਕਲਿੰਟਨ ਨੂੰ ਦੱਸਣ ਵਾਸਤੇ ਕਿ ਸਾਡੇ ਲੋਕ ਯੂਨਾਈਟਿਡ ਹਨ, ਹਿੰਦੁਸਤਾਨੀ ਯੂਨਾਈਟਿਡ ਹਨ, ਹਿੰਦੁਸਤਾਨ ਦੀ ਪਾਰਲੀਮੈਂਟ ਯੂਨਾਈਟਿਡ ਹੈ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਆਪਣੇ ਦੋ ਸਾਲ ਪੂਰੇ ਹੋਣ ਤੇ ਜਲੰਧਰ ਵਿੱਚ ਜਿਹੜਾ ਹਫਤਾ ਮਨਾਇਆ ਉਸ ਰਾਹੀਂ ਅਮਰੀਕਾ ਨੂੰ ਚੌਕਸ ਕੀਤਾ ਕਿ ਅਸੀਂ ਤੁਹਾਡੇ ਡੀਜ਼ਾਈਨ ਤੋਂ ਵਾਕਫ ਹਾਂ। ਤੁਸੀਂ ਮੁਜੀਬੁਰ-ਰਹਿਮਾਨ ਨੂੰ ਮਰਵਾਇਆ, ਤੁਸੀਂ ਸ੍ਰੀਮਤੀ ਇੰਦਰਾ ਗਾਂਧੀ ਨੂੰ ਮਰਵਾਇਆ, ਤੁਸੀਂ ਜ਼ੁਲਫੀਕਾਰ

[ਸ਼੍ਰੀ ਉਪਿੰਦਰ ਕੁਮਾਰ ਸ਼ਰਮਾ]

ਅਲੀ ਭੁੱਟੋ ਨੂੰ ਵੀ ਮਰਵਾਇਆ ਪਰ ਪੰਜਾਬ ਦੇ ਲੋਕ, ਸਾਡੇ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਕਾਇਮ ਰੱਖਣ ਵਾਸਤੇ ਹਰ ਤਰ੍ਹਾਂ ਦੀ ਕੁਰਬਾਨੀ ਦੇਣ ਲਈ ਤਿਆਰ ਹਨ ਏਥੇ ਕਾਂਗਰਸ ਦੇ ਖਿਲਾਫ ਜ਼ਿਕਰ ਕੀਤਾ ਗਿਆ ਹੈ ਪਰ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦਾ ਕ੍ਰਿਟੀਸਿਜ਼ਮ ਸ਼ੋਭਾ ਨਹੀਂ ਦਿੰਦਾ। ਇਕ ਹੋਰ ਗੱਲ ਜਿਹੜੀ ਸਾਡੇ ਸਾਹਮਣੇ ਬਾਰ ਬਾਰ ਆਈ ਹੈ ਕਿ ਏਥੇ ਬਾਰ ਬਾਰ ਸਰਦਾਰ ਬੇਅੰਤ ਸਿੰਘ ਜੀ ਦੀ ਪਰਸ਼ੰਸਾ ਕੀਤਾ ਜਾ ਰਹੀ ਹੈ। ਸਪੀਕਰ ਸਾਹਿਬ, ਮੈਂ ਇਨ੍ਹਾਂ ਸਾਥੀਆਂ ਨੂੰ ਅਪੋਜ਼ੀਸ਼ਨ ਵੱਲ ਬੈਠੇ ਮੈਂਬਰਾਂ ਵੱਲ ਇਸ਼ਾਰਾ) ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਉਹੀ ਆਦਮੀ ਹੈ ਜਿਸ ਨੇ ਆਪਣੀ ਸਰਕਾਰ ਦੇ ਦੋ ਸਾਲ ਪੂਰੇ ਹੋਣ ਤੇ ਆਪਣੇ ਮੰਤਰੀਆਂ ਨੂੰ ਔਰ ਆਪਣੇ ਐਮ.ਐਲ. ਏਜ਼. ਨੂੰ ਕਿਹਾ ਕਿ ਇਕ ਹਫਤਾ ਵਾਹਿਗੁਰੂ ਦਾ, ਪ੍ਰਮਾਤਮਾ ਦਾ ਸ਼ੁਕਰਾਨਾ ਕਰਨ ਹੈ ਕਿ ਹੇ ਪ੍ਰਭੂ ਤੂੰ ਪੰਜਾਬ ਦੇ ਲੋਕਾਂ ਨੂੰ ਸ਼ਾਂਤੀ ਪ੍ਰਦਾਨ ਕੀਤੀ ਹੈ ਔਰ ਇਕ ਹਫਤਾ ਪ੍ਰਾਰਥਨਾ ਅਸੀਂ ਕਰਦੇ ਰਹੇ ਕਿ ਇਸ ਮਾਹੌਲ ਨੂੰ ਵਾਹਿਗੁਰੂ ਕਾਇਮ ਰਖੇ। ਤੁਸੀਂ ਧਰਮ ਦੇ ਠੇਕੇਦਾਰ ਬਣਦੇ ਹੋ ਲੇਕਿਨ ਅਸੀਂ ਤਾਂ ਗੌਡਫੀਅਰਿੰਗ ਬੰਦੇ ਹਾਂ।

**ਸ਼੍ਰੀ ਸਪੀਕਰ :** ਸ਼ਰਮਾ ਜੀ, ਹੁਣ ਦੋ ਮਿੰਟਾਂ ਦੇ ਵਿੱਚ ਵਾਈਂਡ ਅੱਪ ਕਰੋ ਜੀ

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ :** ਅਸੀਂ ਸੈਕੂਲਰਇਜ਼ਮ ਦੀ ਗੱਲ ਕਰਦੇ ਹਾਂ ਦੇਸ਼ ਦੀ ਏਕਤਾ ਔਰ ਅਖੰਡਤਾ ਦੀ ਗੱਲ ਕਰਦੇ ਹਾਂ। ਜਿੱਥੋਂ ਤੱਕ ਇਹ ਕਿਹਾ ਗਿਆ ਹੈ ਕਿ ਗਵਰਨਰ ਸਾਹਿਬ ਦੇ ਐਡਰੈੱਸ ਦੇ ਵਿੱਚ ਇਹ ਬਿਲਕੁਲ ਨਹੀਂ ਦੱਸਿਆ ਗਿਆ ਕਿ ਫਿਊਚਰ ਕੀ ਹੈ, ਆਉਣ ਵਾਲਾ ਪਰੋਗਰਾਮ ਕੀ ਹੈ। ਇਸ ਸਬੰਧ ਦੇ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਤਾਂ ਸਪਸ਼ਟ ਕਿਹਾ ਹੈ ਕਿ ਆਉਣ ਵਾਲਾ ਸਾਲ ਵਿਕਾਸ ਦਾ ਸਾਲ ਹੈ। ਵੈਸੇ ਤਾਂ ਤੁਸੀਂ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਬੜੀ ਨੁਕਤਾਚੀਨੀ ਕਰਦੇ ਹੋ ਪਰ ਕੀ ਤੁਸੀਂ ਨਹੀਂ ਵੇਖਿਆ ਕਿ 27 ਤਾਰੀਖ ਨੂੰ ਸਰਦਾਰ ਬੇਅੰਤ ਸਿੰਘ ਜੀ ਨੇ ਫਿਰੋਜ਼ਪੁਰ ਵਿਚ ਜਾ ਕੇ ਇਕ ਇੰਜੀਨੀਅਰਿੰਗ ਕਾਲਜ ਦਾ ਨੀਂਹ ਪੱਥਰ ਰੱਖਿਆ, ਤੁਸੀਂ ਨਹੀਂ ਦੇਖਿਆ 28 ਤਾਰੀਖ ਨੂੰ ਗੁਰਦਾਸਪੁਰ ਜਾ ਕੇ ਨੀਂਹ-ਪੱਥਰ ਰੱਖਿਆ, ਲਹਿਰਾ ਮੁਹੱਬਤ ਵਿਖੇ ਜਾ ਕੇ ਗੁਰੂ ਨਾਨਕ ਥਰਮਲ ਪਲਾਂਟ ਦੀ ਐਕਸਟੈਨਸ਼ਨ ਲਈ ਨੀਂਹ ਪੱਥਰ ਰੱਖਿਆ। ਇਸ ਦੀ ਸਮਰਥਾ 220 ਮੈਗਾਵਾਟ ਦੀ ਹੈ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਨਵੇਂ ਕਿੰਨੇ ਕਾਲਜ ਖੁਲ੍ਹਣਗੇ ?

**ਸ਼੍ਰੀ ਵਿਜੇ ਕੁਮਾਰ ਸਾਥੀ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਸਾਥੀ ਜੀ, ਪਲੀਜ਼ ਤੁਸੀਂ ਬੈਠ ਜਾਓ। ਉਪਿੰਦਰ ਜੀ, ਤੁਸੀਂ ਪਲੀਜ਼ ਵਾਈਂਡ ਅੱਪ ਕਰੋ।

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਰੋਪੜ ਥਰਮਲ ਪਲਾਂਟ ਦੀ ਐਕਸਟੈਨਸ਼ਨ ਹੋ ਗਈ ਹੈ। ਇਸ ਨੂੰ ਹੁਣ ਸੁਪਰ ਥਰਮਲ ਪਾਵਰ ਸਟੇਸ਼ਨ ਕਿਹਾ ਜਾਏਗਾ। ਏਥੇ ਪੰਜਾਬ ਦੇ ਵਿੱਚ ਬਹੁਤ ਇੰਡਸਟਰੀ ਲੱਗ ਰਹੀ ਹੈ। ਗੋਦਰੇਜ ਵਾਲੇ ਆ ਰਹੇ ਹਨ। ਰੌਣਕ ਸਿੰਘ ਆ ਰਿਹਾ ਹੈ।

**Expunged as ordered by the Chair.

ਸਿਰੀਰਾਮ ਗਰੁੱਪ ਵਾਲੇ ਆ ਰਹ ਹਨ। ਐਮ.ਓ.ਯੂ ਸਾਈਨ ਹੋ ਰਹੇ ਹਨ। ਪੰਜ ਹਜ਼ਾਰ ਟੀਚਰ ਭਰਤੀ ਕੀਤੇ ਗਏ ਹਨ। 425 ਸਕੂਲ ਅਪਗਰੇਡ ਕੀਤੇ ਗਏ ਹਨ......

**ਸ੍ਰੀ ਸਪੀਕਰ :** ਸ਼ਰਮਾ ਜੀ, ਤੁਸੀਂ ਹੁਣ ਪਲੀਜ਼ ਬੈਠ ਜਾਓ। ਨੈਕਸਟ ਸਪੀਕਰ ਸਰਦਾਰ ਮਲਕੀਅਤ ਸਿੰਘ ਬਿਰਮੀ। ਤੁਸੀਂ ਪੂਰੇ 32 ਮਿੰਟ ਬੋਲ ਚੁੱਕੇ ਹੋ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ :** ਧੰਨਵਾਦ, ਸਰ।

**ਸਰਦਾਰ ਮਲਕੀਅਤ ਸਿੰਘ ਬਿਰਮੀ (ਲੁਧਿਆਣਾ ਦਿਹਾਤੀ) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਕਾਂਗਰਸ ਸਰਕਾਰ ਦੇ ਦੋ ਵਰ੍ਹੇ ਪੂਰੇ ਹੋਣ ਤੇ ਗਵਰਨਰ ਸਾਹਿਬ ਨੇ ਇਸ ਪਵਿੱਤਰ ਹਾਊਸ ਵਿੱਚ ਅਪਣਾ ਭਾਸ਼ਣ ਦਿੱਤਾ, ਉਸ ਦਾ ਧੰਨਵਾਦ ਕਰਨ ਲਈ ਜਿਹੜਾ ਮਤਾ ਸਰਦਾਰ ਜਸਬੀਰ ਸਿੰਘ ਨੇ ਰੱਖਿਆ ਤੇ ਸੈਕਿੰਡ ਕੀਤਾ ਸਰਦਾਰ ਪਰਤਾਪ ਸਿੰਘ ਬਾਜਵਾ ਨੇ, ਤੁਸੀਂ ਮੈਨੂੰ ਉਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਸਾਡੀ ਸਰਕਾਰ ਦੇ ਦੋ ਸਾਲ ਪੂਰੇ ਹੋਣ ਤੇ ਇਸ ਬਜਟ ਸੈਸ਼ਨ ਦੇ ਸ਼ੁਰੂ ਵਿੱਚ ਜਿਹੜਾ ਐਡਰੈਸ ਗਵਰਨਰ ਸਾਹਿਬ ਨੇ ਰੱਖਿਆ ਉਸ ਦੇ ਵਿੱਚ ਪਹਿਲੀ ਗੱਲ ਆਈ ਕਿ ਪੰਜਾਬ ਦੇ ਅੰਦਰ ਸ਼ਾਂਤੀ ਬਹਾਲ ਕੀਤੀ ਗਈ ਅਤੇ ਅਮਨ ਤੇ ਕਾਨੂੰਨ ਦੀ ਸਥਾਪਨਾ ਕੀਤੀ ਗਈ। ਇਸ ਦੇ ਵਿੱਚ ਕੋਈ ਦੋ ਰਾਵਾਂ ਨਹੀਂ ਹਨ ਕਿ ਸਰਕਾਰ ਬਣਨ ਤੋਂ ਪਹਿਲਾਂ ਪੰਜਾਬ ਦੇ ਹਾਲਾਤ ਬਹੁਤ ਹੀ ਮਾੜੇ ਸਨ। ਇਥੋਂ ਤੱਕ ਕਿ ਪੰਜਾਬ ਦੇ ਅੰਦਰ ਕੋਈ ਵੀ ਇਨਸਾਨ ਆਪਣੇ ਆਪ ਨੂੰ ਸੇਫ ਨਹੀਂ ਸੀ ਸਮਝਦਾ। ਇਥੋਂ ਤੱਕ ਕਿ ਪੂਰੇ ਪੰਜਾਬ ਦੇ ਅੰਦਰ ਜਿਹੜੀ ਅੱਜ ਅਸੀਂ ਗੱਲ ਡਿਵਲਪਮੈਂਟ ਦੀ ਕਰਦੇ ਹਾਂ, ਇੰਜੀਨੀਅਰਿੰਗ ਕਾਲਜਾਂ ਦੀ ਗੱਲ ਕਰਦੇ ਹਾਂ, ਆਈ.ਟੀ.ਆਈਜ਼ ਦੀ ਗੱਲ ਕਰਦੇ ਹਾਂ, ਉਥੇ ਇਕੋ ਹੀ ਗੱਲ ਆਉਂਦੀ ਸੀ ਕਿ ਪੰਜਾਬ ਦੇ ਵਿੱਚ ਕਦੇ ਸ਼ਾਂਤੀ ਆ ਵੀ ਸਕੇਗੀ ਜਾਂ ਨਹੀਂ। ਉਸ ਬਹਾਦਰ ਇਨਸਾਨ ਨੇ ਜਿਸ ਨੇ ਪਹਿਲੇ 7-8 ਸਾਲ ਇਸ ਪੰਜਾਬ ਦੇ ਅੰਦਰ ਬਲਦੀ ਹੋਈ ਅੱਗ ਦੇ ਵਿੱਚ ਅੱਤਵਾਦ ਦੇ ਖਿਲਾਫ ਹਮੇਸ਼ਾਂ ਨਾਹਰਾ ਲਗਾਇਆ ਅਤੇ ਉਨ੍ਹਾਂ ਦੇ ਵਿਰੁੱਧ ਡੱਟ ਕੇ ਬੋਲਦਾ ਰਿਹਾ ਅਤੇ ਉਸ ਨੇ ਪਹਿਲੇ ਦਿਨ ਤੋਂ ਅਖੀਰ ਤੱਕ ਸੱਚੇ ਦਿਲੋਂ ਕੋਸਿਸ਼ ਕੀਤੀ ਕਿ ਪੰਜਾਬ ਦੇ ਅੰਦਰ ਇਸ ਅੱਤਵਾਦ ਨੂੰ ਕਿਸੇ ਨਾ ਕਿਸੇ ਤਰੀਕੇ ਖਤਮ ਕਰਨਾ ਹੈ। ਟਾਈਮ ਆਇਆ, ਪੰਜਾਬ ਦੇ ਅੰਦਰ ਇਲੈਕਸ਼ਨ ਕਰਵਾਏ ਗਏ ਅਤੇ ਬਹੁਤ ਹੀ ਅੱਛੇ ਤਰੀਕੇ ਨਾਲ ਇਲੈਕਸ਼ਨ ਹੋਏ। ਮੈਂ ਇਸ ਚੱਕਰ ਵਿਚ ਨਹੀਂ ਜਾਣਾ ਚਾਹੁੰਦਾ ਕਿ ਕਿਸ ਨੇ ਬਾਈਕਾਟ ਕੀਤਾ ਅਤੇ ਕਿਸ ਨੇ ਨਹੀਂ ਕੀਤਾ ਜਾਂ ਕਿਉਂ ਕੀਤਾ। ਹਰ ਇਕ ਨੂੰ ਇਹ ਰਾਈਟ ਸੀ ਕਿ ਉਹ ਇਲੈਕਸ਼ਨਾਂ ਵਿਚ ਪਾਰਟੀਸਿਪੇਟ ਕਰਦਾ। ਜਿਨ੍ਹਾਂ ਨੇ ਕੀਤਾ, ਉਹ ਬੜੇ ਅੱਛੇ ਤਰੀਕੇ ਨਾਲ ਪੰਜਾਬ ਦੇ ਅੰਦਰ ਆਪਣੀਆਂ ਜਾਨਾਂ ਤਲੀ ਤੇ ਰੱਖ ਕੇ ਲੋਕਾਂ ਵਿੱਚ ਗਏ, ਉਨ੍ਹਾਂ ਨੂੰ ਲੋਕਾਂ ਦੇ ਨਾਲ ਲਗਾਓ ਸੀ। ਲੋਕਾਂ ਨੇ ਆਪਣੀਆਂ ਵੋਟਾਂ ਦਾ ਯੋਗਦਾਨ ਪਾ ਕੇ ਸਾਰੇ ਮੈਂਬਰ ਸਾਹਿਬਾਨ ਨੂੰ ਅੱਜ ਇਸ ਪਵਿੱਤਰ ਸਦਨ ਵਿਚ ਭੇਜਿਆ, ਕਾਮਯਾਬ ਕੀਤਾ ਅਤੇ ਉਹ ਐਮ.ਐਲ.ਏਜ਼. ਬਣੇ। ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਣੀ। ਸਭ ਤੋਂ ਪਹਿਲਾਂ ਇਕ ਪ੍ਰੋਗਰਾਮ ਜੋ ਉਨ੍ਹਾਂ ਨੇ ਪਹਿਲ ਦੇ ਆਧਾਰ ਤੇ ਰੱਖਿਆ ਉਹ ਸੀ ਪੰਜਾਬ ਵਿੱਚ ਅਮਨ ਤੇ ਕਾਨੂੰਨ ਬਹਾਲ ਕਰਾਉਣਾ ਅਤੇ ਸ਼ਾਂਤੀ ਲਿਆਉਣਾ। ਅੱਜ ਕਹਿਣ ਦੀ ਜ਼ਰੂਰਤ ਨਹੀਂ, ਅਸੀਂ ਸਾਰੇ ਹੀ ਦੇਖਦੇ ਹਾਂ ਅਤੇ ਮੰਨਦੇ ਹਾਂ ਕਿ ਪੰਜਾਬ ਵਿੱਚ ਸ਼ਾਂਤੀ ਆਈ ਹੈ। ਪਰ ਬੜੇ ਸ਼ਰਮ ਅਤੇ ਦੁੱਖ ਦੀ ਗੱਲ ਹੈ ਕਿ ਜਿਹੜੇ ਲੋਕਾਂ ਨੇ ਪੰਜਾਬ ਦੇ ਅੰਦਰ ਪਿਛਲੇ 12 ਸਾਲਾਂ ਵਿੱਚ ਇਕ ਵਾਰੀ ਵੀ ਅੱਤਵਾਦ ਨੂੰ ਨਹੀਂ ਨਿੰਦਿਆ ਕਦੇ ਅੱਤਵਾਦ ਦੇ ਖਿਲਾਫ ਕੋਈ ਗੱਲ ਨਹੀਂ ਕੀਤੀ, ਅੱਜ ਉਹ ਲੋਕ ਗੱਲਾਂ ਕਰਦੇ ਹਨ ਕਿ ਇਹ ਅੱਤਵਾਦ ਕਾਂਗਰਸ ਦੇ ਆਉਣ ਨਾਲ ਖਤਮ

[ਸਰਦਾਰ ਮਲਕੀਅਤ ਸਿੰਘ ਬਿਰਮੀ]

ਹੋਇਆ ਹੈ ਅਤੇ ਉਹ ਕਾਂਗਰਸ ਦੀ ਹੀ ਦੇਣ ਸੀ। ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਸਦਨ ਦੇ ਅੰਦਰ ਇਹ ਬੇਨਤੀ ਕਰਨਾ ਚਾਹਾਂਗਾ ਕਿ ਜਦੋਂ ਸਰਦਾਰ ਬੇਅੰਤ ਸਿੰਘ ਜੀ ਡੱਟ ਕੇ ਇਸ ਅੱਤਵਾਦ ਦੇ ਵਿਰੁੱਧ ਬੋਲਦੇ ਸਨ ਤਾਂ ਉਸ ਵੇਲੇ ਉਹ ਲੋਕ ਜਿਹੜੇ ਅੱਜ ਕਹਿੰਦੇ ਹਨ ਕਿ ਅੱਤਵਾਦ ਕਾਂਗਰਸ ਨੇ ਲਿਆਂਦਾ ਸੀ, ਉਨ੍ਹਾਂ ਲੋਕਾਂ ਦੇ ਮੂੰਹ ਵਿੱਚ ਜ਼ਬਾਨ ਨਹੀਂ ਸੀ ਕਿ ਉਹ ਇਕ ਵਾਰੀ ਵੀ ਇਸਨੂੰ ਨਿੰਦਦੇ ਕਿ ਇਹ ਅੱਤਵਾਦ ਮਾੜਾ ਹੈ। ਇਥੋਂ ਤੱਕ ਕਿ ਉਨ੍ਹਾਂ ਲੋਕਾਂ ਨੇ, ਅਕਾਲੀ ਪਾਰਟੀ ਦੀ ਮੈਂ ਗੱਲ ਕਰਾਂਗਾ, ਮੈਂ ਨਾਂ ਨਹੀਂ ਲੈਣਾ ਚਾਹੁੰਦਾ, ਜਿੰਨੇ ਵੀ ਅਕਾਲੀ ਲੀਡਰ ਹਨ ਉਨ੍ਹਾਂ ਸਾਰਿਆਂ ਨੇ ਉਨ੍ਹਾਂ ਦੀ ਹੌਸਲਾ ਅਫਜ਼ਾਈ ਕੀਤੀ ਅਤੇ ਉਨ੍ਹਾਂ ਨੂੰ ਆਪਣੇ ਘਰਾਂ ਵਿੱਚ ਛੁਪਾਇਆ ਅਤੇ ਲੋਕਾਂ ਦੇ ਮਾਸੂਮ ਬੱਚੇ ਮਰਵਾਏ। ਸਪੀਕਰ ਸਾਹਿਬ, ਉਹ ਕੰਮ ਕਰਵਾਏ ਜੋ ਮੈਨੂੰ ਇੱਥੇ ਕਹਿੰਦਿਆਂ ਵੀ ਸ਼ਰਮ ਆਉਂਦੀ ਹੈ। ਉਨ੍ਹਾਂ ਦੇ ਆਪਣੇ ਨਾਲ ਵੀ ਧੋਖਿਆ ਪਰ ਉਨ੍ਹਾਂ ਦੇ ਮੂੰਹੋਂ ਕਦੇ ਉਨ੍ਹਾਂ ਦੇ ਖਿਲਾਫ ਇਕ ਸਬਦ ਨਹੀਂ ਨਿਕਲਿਆ। ਸਪੀਕਰ ਸਾਹਿਬ ਇਕ ਅਕਾਲੀ ਲੀਡਰ ਮੇਰੇ ਹਲਕੇ ਵਿਚੋਂ ਜਾ ਰਿਹਾ ਸੀ, ਉਸ ਤੇ ਕਾਤਲਾਨਾ ਹਮਲਾ ਹੋਇਆ। 30-35 ਅੱਤਵਾਦੀ ਟਰੱਕ ਵਿੱਚ ਆਏ ਗੋਲੀਆਂ ਚਲਾਈਆਂ। ਉਸ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ ਪਰ ਵਾਹਿਗੁਰੂ ਦੀ ਕਿਰਪਾ ਨਾਲ ਜਾਨ ਬਚ ਗਈ। ਮੈਂ ਤੇ ਉਸ ਵੇਲੇ ਦੇ ਸਾਡੇ ਪੰਜਾਬ ਦੇ ਪ੍ਰਧਾਨ ਸਰਦਾਰ ਬੇਅੰਤ ਸਿੰਘ ਜੀ ਉਸ ਨੂੰ ਦੇਖਣ ਲਈ ਹਸਪਤਾਲ ਵਿਚ ਗਏ। ਸਰਦਾਰ ਜੀਨੇ ਉਸਨੂੰ ਪੁੱਛਿਆ ਕਿ ਜੱਥੇਦਾਰ ਜੀ ਇਹ ਕੀ ਹੋਇਆ, ਕੌਣ ਕਰ ਗਿਆ। ਉਹ ਅੱਗੋਂ ਕਹਿਣ ਲਗਾ ਕਿ ਉਪਰ ਵਾਲਾ ਜਾਣੇ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਬੰਦੇ ਤੇ ਕਾਤਲਾਨਾ ਹਮਲਾ ਹੋਇਆ ਹੋਵੇ ਅਤੇ ਉਸਨੇ ਕਾਤਲਾਂ ਨੂੰ ਵੇਖਿਆ ਵੀ ਹੋਵੇ ਪਰ ਉਹ ਫਿਰ ਵੀ ਇਹ ਨਹੀਂ ਕਹਿ ਸਕਦਾ ਕਿ ਮੇਰੇ ਤੇ ਗੋਲੀਆਂ ਕਿਸ ਨੇ ਚਲਾਈਆਂ। ਸਪੀਕਰ ਸਾਹਿਬ, ਜੋ ਸੱਚੀ ਗੱਲ ਨਹੀਂ ਕਹਿ ਸਕਦਾ ਉਹ ਪੰਜਾਬ ਦੀ ਰਾਖੀ ਕਿਵੇਂ ਕਰ ਸਕਦਾ ਹੈ? ਉਸਦੇ ਕੋਲ ਕੀ ਹੱਕ ਹੈ? ਉਹ ਪੰਜਾਬ ਦੀ ਲੀਡਰੀ ਕਰਨ ਦੇ ਬਿਲਕੁਲ ਕਾਬਲ ਨਹੀਂ ਹੈ। ਉਨ੍ਹਾਂ ਲੋਕਾਂ ਦੇ ਹੁਣ ਜਦੋਂ ਪੰਜਾਬ ਦੇ ਅੰਦਰ ਹਾਲਾਤ ਠੀਕ ਹੋਏ, ਇਸ ਚੀਜ਼ ਨੂੰ ਦੇਖਦਿਆਂ ਹੋਇਆ ਅਖਾਂ ਦੇ ਅਗੇ ਹਨੇਰਾ ਆ ਗਿਆ ਕਿ ਬੜੀ ਵੱਡੀ ਗਲਤੀ ਕੀਤੀ ਹੈ ਕਿ ਪਾਰਟੀਸੀਪੇਟ ਨਹੀਂ ਕੀਤਾ। ਪਹਿਲਾਂ ਉਨ੍ਹਾਂ ਨੇ ਜਨਤਾ ਵਿੱਚ ਇਹ ਗੱਲ ਕਹਿਣੀ ਸ਼ੁਰੂ ਕੀਤੀ ਕਿ ਪੰਜਾਬ ਦੇ ਅੰਦਰ ਜੋ ਸਰਕਾਰ ਹੈ ਉਸਨੂੰ ਜਨਤਾ ਦਾ ਬਹੁਮੱਤ ਹਾਸਲ ਨਹੀਂ ਹੈ, 10-12 ਪ੍ਰਤੀਸ਼ਤ ਵੋਟਾਂ ਲੈ ਕੇ ਸਰਕਾਰ ਬਣੀ ਹੈ। ਪਰ ਸਾਡੇ ਲੀਡਰ ਸਰਦਾਰ ਬੇਅੰਤ ਸਿੰਘ ਜੀ ਨੇ ਉਨ੍ਹਾਂ ਨੂੰ ਬੋਲ ਕੇ ਨਹੀਂ, ਕੁਝ ਕਰਕੇ ਜਵਾਬ ਦਿਤਾ। ਜਦੋਂ ਉਨ੍ਹਾਂ ਨੇ ਮਿਊਂਸਪਲ ਇਲੈਕਸ਼ਨ ਕਰਵਾਏ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ ਅਤੇ ਸਰਦਾਰ ਬੇਅੰਤ ਸਿੰਘ ਜੀ ਦੀ ਜਿੱਤ ਹੋਈ। ਬੜੇ ਹੀ ਅਮਨ ਨਾਲ ਪੰਜਾਬ ਵਿੱਚ ਇਲੈਕਸ਼ਨ ਹੋਏ। ਇਸ ਦੇ ਬਾਦ ਫਿਰ ਪੰਜਾਬ ਵਿੱਚ ਗੱਲ ਚਲੀ ਅਕਾਲੀ ਵੀਰਾਂ ਨੇ ਇਹ ਕਿਹਾ ਜਿਹੜੀਆਂ ਮਿਊਂਸਪਲ ਕਮੇਟੀਆਂ ਹਨ ਇਹ ਤਾਂ ਸ਼ਹਿਰਾਂ ਦਾ ਹਿੱਸਾ ਹੁੰਦਾ ਹੈ ਉਨ੍ਹਾਂ ਵਿੱਚ ਸ਼ਹਿਰੀ ਵਸਦੇ ਹਨ ਅਤੇ ਪਿੰਡਾਂ ਦੇ ਲੋਕ ਇਨ੍ਹਾਂ ਦਾ ਸਾਥ ਨਹੀਂ ਦੇਣਗੇ। ਸਪੀਕਰ ਸਾਹਿਬ, ਇਹ ਚੈਲੰਜ ਵੀ ਕਬੂਲ ਕੀਤਾ ਗਿਆ ਅਤੇ ਸਰਕਾਰ ਨੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾਈਆਂ। ਆਪ ਜੀ ਸਾਰੇ ਜਾਣਦੇ ਹੋ ਕਿ ਸਾਰੇ ਜ਼ਿਲਿਆਂ ਵਿੱਚ ਇਲੈਕਸ਼ਨ ਬੜੀ ਸ਼ਾਂਤੀ ਨਾਲ ਹੋਏ ਅਤੇ 90 ਪ੍ਰਤੀਸ਼ਤ ਲੋਕਾਂ ਨੇ ਖੁੱਲ ਕੇ ਵੋਟਾਂ ਪਾਈਆਂ। ਮੈਂ ਨਹੀਂ ਕਹਿੰਦਾ ਕਿ ਕਿਸ ਪਾਰਟੀ ਦਾ ਸਰਪੰਚ ਜਿੱਤਿਆ ਕਿਸ ਦਾ ਨਹੀਂ, ਪਰ ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਲੋਕ ਖੁਲ ਕੇ ਆਏ ਅਤੇ ਇਨ੍ਹਾਂ ਇਲੈਕਸ਼ਨਾਂ ਦੇ ਵਿੱਚ, ਪਹਿਲਾਂ ਜਿਨ੍ਹਾਂ ਅਕਾਲੀ ਵੀਰਾਂ ਨੇ ਬਾਈ-ਕਾਟ ਕੀਤਾ ਸੀ, ਉਨ੍ਹਾਂ ਨੇ ਵੀ ਆਪਣੇ ਨੁਮਾਇੰਦੇ ਖੜ੍ਹੇ ਕੀਤੇ, ਫਿਰ ਵੀ ਕਹਿਣ ਲੱਗੇ ਕਿ ਸਰਪੰਚਾਂ ਨੂੰ ਲਾਲਚ ਦਿਤਾ ਗਿਆ ਹੋਵੇਗਾ।

ਇਸ ਦੇ ਬਾਅਦ ਗੱਲ ਆ ਗਈ ਜਲੰਧਰ ਲੋਕ ਸਭਾ ਦੀ ਸੀਟ ਦੀ। ਉਥੇ ਸਾਰਿਆਂ ਨੇ ਦੇਖਿਆ ਕਿ ਸਾਡਾ ਕੈਂਡੀਡੇਟ ਸੀ ਸਰਦਾਰ ਓਮਰਾਓ ਸਿੰਘ ਜੀ, ਅਤੇ ਉਹ 1 ਲੱਖ 16 ਹਜ਼ਾਰ ਵੋਟਾਂ ਤੇ ਜਿੱਤਿਆ ਅਤੇ ਉਹ ਜਿਹੜਾ ਆਪਣੇ ਆਪ ਨੂੰ ਹਿਊਮਨ ਰਾਈਟਸ ਦਾ ਆਗੂ ਕਹਾਉਂਦਾ ਹੈ, ਉਸਦੀ ਜ਼ਮਾਨਤ ਜ਼ਬਤ ਹੋਈ ਅਤੇ ਲੋਕਾਂ ਨੇ ਦੱਸ ਦਿਤਾ ਕਿ ਪੰਜਾਬ ਦੀ ਜਨਤਾ ਰਾਈਫਲਾਂ ਵਾਲਿਆਂ ਦੇ ਨਾਲ ਨਹੀਂ ਹੈ ਅਤੇ ਉਹ ਅਮਨ ਅਤੇ ਕਾਨੂੰਨ ਦੀ ਰਾਖੀ ਕਰਨ ਵਾਲਿਆਂ ਦੇ ਨਾਲ ਹੈ। ਫੇਰ ਗੱਲ ਚਲੀ ਹਿਊਮਨ ਰਾਇਟਸ ਦੀ, ਪੰਜਾਬ ਦੇ ਅੰਦਰ ਕਤਲ ਹੋ ਰਹੇ ਹਨ, ਵਾਇਲੇਸ਼ਨ ਹੋ ਰਹੀ ਹੈ। ਮੈਂ ਇਸ ਸੰਬਧ ਵਿੱਚ ਕਹਿਣਾ ਚਾਹਾਂਗਾ ਕਿ ਜਿਹੜੇ ਲੋਕਾਂ ਨੂੰ ਇਹ ਨਹੀਂ ਪਤਾ ਕਿ ਬਿੱਲ-ਕਲਿੰਟਨ ਦੀ ਲੈਟਰ ਦਾ ਮਤਲਬ ਕੀ ਸੀ, ਉਹ ਉਸਨੂੰ ਆਪਣਾ ਹਮਾਇਤੀ ਸਮਝਦੇ ਹਨ। ਮੈਂ ਕਹਿੰਦਾ ਹਾਂ ਕਿ ਬਿਲ-ਕਲਿੰਟਨ ,ਅਮਰੀਕਾ ਕਦੇ ਵੀ ਸਿੱਖਾਂ ਦਾ ਨਹੀਂ ਹੋ ਸਕਦਾ। ਕੀ ਉਸਨੇ ਆਪਣੇ ਲੈਟਰ ਦੇ ਅੰਦਰ ਇਹ ਚੀਜ਼ ਲਿਖੀ, ਕਿ ਉਸਨੇ ਖਾਲਿਸਤਾਨ ਦੀ ਪ੍ਰੋੜਤਾ ਕੀਤੀ, ਕੀ ਉਸਨੇ ਸਿੱਖਾਂ ਨੂੰ ਇੰਡੀਪੈਂਡੈਂਟ ਲੈਂਡ ਦੇਣ ਲਈ ਲਿਖਿਆ? ਉਸਨੇ ਹਿਊਮਨ ਰਾਈਟਸ ਦੀ ਗੱਲ ਕੀਤੀ, ਉਸਦਾ ਇਕੋ ਇੱਕ ਮਤਲਬ ਹੈ ਜੰਮੂ ਕਸ਼ਮੀਰ ਨੂੰ ਭਾਰਤ ਤੋਂ ਅਲੱਗ ਕਰਨਾ ਅਤੇ ਆਜ਼ਾਦ ਕਸਮੀਰ ਨੂੰ ਪਾਕਿਸਤਾਨ ਤੋਂ ਅਲੱਗ ਕਰਕੇ ਇੰਡੀਪੈਂਡੈਂਟ ਸਟੇਟ ਬਣਾਉਣਾ ਅਤੇ ਫਿਰ ਉਸ ਤੇ ਆਪਣਾ ਕਬਜ਼ਾ ਕਰਨਾ , ਇਹ ਉਸਦੀ ਚਾਲ ਹੈ। ਪਹਿਲਾਂ ਰਸ਼ੀਆ ਦਾ ਭੱਠਾ ਬਿਠਾਇਆ ਔਰ ਅੱਜ ਉਹ ਆਪਣੀ ਚਾਲ ਇਥੇ ਚਲਾਉਣਾ ਚਾਹੁੰਦੇ ਹਨ ਪਰ ਉਨ੍ਹਾਂ ਦੀ ਇਸ ਚਾਲ ਨੂੰ ਪੰਜਾਬ ਸਰਕਾਰ ਨਹੀਂ ਚਲਣ ਦੇਵੇਗੀ। ਅੱਜ ਇਹ ਹਿਊਮਨ ਰਾਈਟਸ ਦੀ ਗੱਲ ਕਰਦੇ ਹਨ। ਜਿਨ੍ਹਾਂ ਦਿਨਾਂ ਦੇ ਵਿੱਚ ਸਪੀਕਰ ਸਾਹਿਬ, ਪੰਜਾਬ ਦੇ 40-40, 50-50 ਬੰਦੇ ਬਸਾਂ ਵਿੱਚੋਂ ਕੱਢ-ਕੱਢ ਕੇ ਮਾਰ ਦਿੱਤੇ ਜਾਂਦੇ ਸਨ, ਕੋਈ ਪ੍ਰੋਸੈਸ਼ਨ ਹੁੰਦਾ ਸੀ, ਕੋਈ ਧਾਰਮਕ ਫੰਕਸ਼ਨ ਹੁੰਦਾ ਸੀ ਤਾਂ ਬੰਬਾਂ ਦੇ ਨਾਲ ਲੋਕਾਂ ਨੂੰ ਮਾਰਿਆ ਜਾਂਦਾ ਸੀ ਤਾਂ ਇਹ ਲੋਕ ਉਸ ਵੇਲੇ ਕਿਥੇ ਸਨ, ਉਦੋਂ ਇਨ੍ਹਾਂ ਦੀ ਜ਼ਬਾਨ ਕਿਉਂ ਬੰਦ ਸੀ ਅਤੇ ਮੂੰਹ ਵਿਚੋਂ ਕੋਈ ਗੱਲ ਕਿਉਂ ਨਹੀਂ ਸੀ ਨਿਕਲਦੀ। ਅੱਜ ਅਗਰ ਪੰਜਾਬ ਦੇ ਅੰਦਰ ਸ਼ਾਂਤੀ ਆ ਗਈ ਹੈ ਤਾਂ ਅੱਜ ਇਹ ਹਿਊਮਨ ਰਾਈਟਸ ਦੀਆਂ ਗੱਲਾਂ ਕਰਦੇ ਹਨ। ਮੈਂ ਇਹ ਗੱਲ ਕਹਿਣਾ ਚਾਹਵਾਂਗਾ ਭਾਵੇਂ ਇਹ ਗੱਲ ਮੰਨਣ ਜਾਂ ਨਾ ਮੰਨਣ ਪਰ ਹੈ ਇਹ ਗੱਲ ਸੌ ਫੀਸਦੀ ਕੁਰੈਕਟ ਕਿ ਇਨ੍ਹਾਂ ਨੂੰ ਅੱਜ ਬੋਲਣ ਲਾ ਦਿੱਤਾ, (ਥੰਪਿੰਗ) ਉਸ ਵਕਤ ਇਨ੍ਹਾਂ ਦੀ ਜ਼ਬਾਨ ਨਹੀਂ ਸੀ ਖੁਲ੍ਹਦੀ। ਇਹ ਸਰਦਾਰ ਬੇਅੰਤ ਸਿੰਘ ਜੀ ਨੂੰ ਮਾੜਾ ਚੰਗਾ ਕਹਿ ਸਕਦੇ ਹਨ ਔਰ ਅੱਜ ਬੜੀਆਂ ਬਿਆਨਬਾਜ਼ੀਆਂ ਕਰਦੇ ਹਨ ਉਦੋਂ ਇਨ੍ਹਾਂ ਦੀ ਬਿਆਨਬਾਜ਼ੀ ਕਿਥੇ ਗਈ ਸੀ। ਜੇ ਕਿਧਰੇ ਇਹ ਪਹਿਲਾਂ ਕਾਂਗਰਸ ਪਾਰਟੀ ਨਾਲ ਮਿਲ ਕੇ ਆਵਾਜ਼ ਮਿਲਾਉਂਦੇ, ਬੀ.ਜੇ.ਪੀ. ਨੇ ਆਵਾਜ਼ ਉਠਾਈ ਸੀ, ਕਮਿਊਨਿਸਟ ਪਾਰਟੀ ਨੇ ਆਵਾਜ਼ ਉਠਾਈ ਸੀ ਲੇਕਿਨ ਅਕਾਲੀਆਂ ਨੇ ਕਦੇ ਕੋਈ ਐਸੀ ਗੱਲ ਨਹੀਂ ਸੀ ਕੀਤੀ ਅੱਜ ਇਹ ਹਿਊਮਨ ਰਾਈਟਸ ਦੀਆਂ ਗੱਲਾਂ ਕਰਦੇ ਹਨ ਔਰ ਇਹ ਕਹਿੰਦੇ ਹਨ ਕਿ ਪੰਜਾਬ ਨੂੰ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਕੀ ਦਿੱਤਾ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਕੋਈ ਟਰੈਕਟਰ ਲਿਆ ਕੇ ਇਨ੍ਹਾਂ ਨੂੰ ਦੇਣਾ ਸੀ। ਜੋ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪੰਜਾਬ ਨੂੰ ਦਿੱਤਾ ਹੈ ਪੰਜਾਬ ਦੇ ਲੋਕਾਂ ਨੂੰ ਦਿੱਤਾ ਹੈ ਉਹ ਕੋਈ ਆਦਮੀ ਨਹੀਂ ਦੇ ਸਕਿਆ। ਪੰਜਾਬ ਦੇ ਲੋਕਾਂ ਦੀ ਜਾਨ ਅਤੇ ਮਾਲ ਦੀ ਰਾਖੀ ਕੀਤੀ ਔਰ ਪੰਜਾਬ ਦੇ ਵਿੱਚ ਅਮਨ ਤੇ ਸ਼ਾਂਤੀ ਦਿੱਤੀ। ਇਹ ਸਭ ਤੋਂ ਵੱਡਾ ਕੰਮ ਹੈ ਜੋ ਸਰਦਾਰ ਬੇਅੰਤ ਸਿੰਘ ਜੀ ਨੇ ਕੀਤਾ। ਫਿਰ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾਈਆਂ । ਸਪੀਕਰ ਸਾਹਿਬ, ਪਹਿਲਾਂ ਜਿਹੜੀਆਂ ਪਾਵਰਾਂ ਪੰਚਾਂ, ਸਰਪੰਚਾਂ ਨੂੰ ਮਿਲੀਆਂ ਹੋਈਆਂ ਸਨ ਅਕਾਲੀਆਂ ਨੇ ਜ਼ਬਰਦਸਤੀ ਉਨ੍ਹਾਂ ਤੋਂ ਇਹ ਖੋਹਣ ਦੀਆਂ ਕੋਸ਼ਿਸ਼ਾਂ ਕੀਤੀਆਂ ਅਤੇ ਜ਼ਬਰਦਸਤੀ ਉਨ੍ਹਾਂ ਨੂੰ ਅਸਤੀਫੇ ਦੇਣ ਲਈ ਕਹਾ। ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਸੈਂਟਰੇਲਾਈਜ਼ਡ ਪਾਵਰ ਨੂੰ ਡੀਸੈਂਟਰੇਲਾਈਜ਼ ਕਰਨ

[ਸਰਦਾਰ ਮਲਕੀਅਤ ਸਿੰਘ ਬਿਰਮੀ]

ਵਾਸਤੇ ਇਲੈਕਸ਼ਨ ਕਰਵਾਏ ਔਰ 12600 ਤੋਂ ਉਪਰ ਪੰਚਾਇਤਾਂ ਨੂੰ ਪਾਵਰਾਂ ਦਿੱਤੀਆਂ। ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਪਿੰਡ ਪਿੰਡ ਵਿੱਚ ਸਾਰਾ ਕੰਟਰੋਲ ਨਹੀਂ ਕਰਦੇ, ਇਕ ਮੰਤਰੀ ਕੰਟਰੋਲ ਨਹੀਂ ਕਰਦਾ, ਪੰਜਾਬ ਦੇ ਸੈਕਟਰੀ ਕੰਟਰੋਲ ਨਹੀਂ ਕਰਦੇ, ਇਹ ਕੰਟਰੋਲ ਸਰਪੰਚ ਆਪ ਖੁਦ ਕਰਦੇ ਹਨ ਅਤੇ 5 ਲੱਖ ਰੁਪਏ ਦਾ ਫੰਡ ਡਾਇਰੈਕਟ ਸਰਪੰਚ ਆਪਣੀ ਮਰਜ਼ੀ ਨਾਲ ਖਰਚ ਕਰਕੇ ਪਿੰਡ ਦੇ ਵਿਚ ਪਿੰਡ ਦੀ ਬਿਹਤਰੀ ਵਾਸਤੇ ਕੰਮ ਕਰਦਾ ਹੈ। ਇਹ ਕਿਸ ਦੀ ਦੇਣ ਹੈ? ਇਹ ਦੇਣ ਸਰਦਾਰ ਬੇਅੰਤ ਸਿੰਘ ਜੀ ਦੀ ਦੇਣ ਹੈ, ਇਹ ਦੇਣ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੀ ਹੈ।

ਸਪੀਕਰ ਸਾਹਿਬ, ਮੈਂ ਇਸ ਤੋਂ ਬਾਅਦ ਪੰਜਾਬ ਦੇ ਅੰਦਰ ਪਵਿੱਤਰ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਅਕਾਲੀ ਜਿਹੜੇ ਧਰਮ ਦੇ ਠੇਕੇਦਾਰ ਬਣੇ ਹੋਏ ਹਨ ਉਹ 12 ਸਾਲ ਗੁਰਦੁਆਰਾ ਸਾਹਿਬ ਵਿੱਚ ਨਹੀਂ ਵੜੇ। ਅੱਜ ਘੱਟੋ ਘੱਟ ਉਹ ਖਿਆਨ ਤਾਂ ਦੇਣ ਲਗ ਪਏ ਹਨ ਔਰ ਉਥੇ ਮੀਟਿੰਗਾਂ ਕਰਨ ਲਗ ਪਏ ਹਨ। ਉਹ ਪੂਜਯ ਅਸਥਾਨ ਜਿਥੇ ਇਕ ਦਿਨ ਵਿੱਚ ਲੱਖਾਂ ਰੁਪਏ ਚੜ੍ਹਾਵਾ ਚੜ੍ਹਦਾ ਸੀ ਕੋਈ ਦਿਨ ਐਸਾ ਆ ਗਿਆ ਜਦੋਂ ਚੜ੍ਹਾਵਾ ਸਿਰਫ 65 ਰੁਪਏ ਹੋ ਗਿਆ ਸੀ। ਇਹ ਸਰਦਾਰ ਬਅੰਤ ਸਿੰਘ ਜੀ ਦੀ ਗੁਰੂ ਘਰ ਨੂੰ ਦੇਣ ਹੈ ਕਿ ਪਿਛਲੀ ਦਿਵਾਲੀ ਦੇ ਮੌਕੇ ਉਥੇ 12 ਲੱਖ ਰੁਪਏ ਦਾ ਚੜ੍ਹਾਵਾ ਚੜ੍ਹਿਆ। ਇਹ ਸਰਦਾਰ ਬੇਅੰਤ ਸਿੰਘ ਜੀ ਦੀ ਦੇਣ ਹੈ ਜੇ ਕਿਧਰੇ ਅਕਾਲੀ ਵੀਰ ਸੁਣਦੇ ਹੋਣ ਤਾਂ ਉਹ ਇਹ ਸੁਣ ਲੈਣ ਕਿ ਕੋਈ ਸਮਾਂ ਸੀ ਕਿ ਟਨਾਂ ਦੇ ਵਿੱਚ ਆਟਾ ਲੰਗਰ ਦੇ ਵਿੱਚ ਪੱਕਦਾ ਸੀ ਅਤੇ ਉਹ ਵੀ ਸਮਾਂ ਆ ਗਿਆ ਸੀ ਕਿ 2 ਕੁਇੰਟਲ ਰੋਜ਼ ਦਾ ਪੱਕਣ ਲਗ ਪਿਆ ਸੀ, ਅੱਜ ਮੁੜ ਕੇ 27 ਕੁਇੰਟਲ ਆਟਾ ਰੋਜ਼ ਦਾ ਪੱਕਦਾ ਹੈ। ਇਹ ਦੇਣ ਹੈ ਸਰਦਾਰ ਬੇਅੰਤ ਸਿੰਘ ਜੀ ਦੀ ਪੰਜਾਬ ਨੂੰ ਅਤੇ ਪੰਜਾਬ ਦੇ ਅਕਾਲੀਆਂ ਨੂੰ।

ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਸੜਕਾਂ ਟੁੱਟੀਆਂ ਪਈਆਂ ਸਨ ਅਤੇ ਉਨ੍ਹਾਂ ਤੇ ਸਾਈਕਲ ਚਲਾਉਣਾ ਵੀ ਮੁਸ਼ਕਲ ਹੁੰਦਾ ਸੀ। ਅੱਜ 85 ਪ੍ਰਤੀਸ਼ਤ ਦੇ ਕਰੀਬ ਪਿੰਡਾਂ ਦੀਆਂ ਸੜਕਾਂ ਰਿਪੇਅਰ ਹੋਈਆਂ ਹਨ ਅਤੇ ਬਾਕੀਆਂ ਤੇ ਕੰਮ ਚਲ ਰਿਹਾ ਹੈ। ਇਹ ਵੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੀ ਦੇਣ ਹੈ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਦਿਨ ਸਰਦਾਰ ਬੇਅੰਤ ਸਿੰਘ ਨੇ ਵਾਗਡੋਰ ਸੰਭਾਲੀ ਉਸ ਵੇਲੇ ਪੰਜਾਬ ਦੇ ਖਜ਼ਾਨੇ ਵਿਚ ਸਰਕਾਰੀ ਮੁਲਾਜ਼ਮਾਂ ਨੂੰ ਦੇਣ ਵਾਸਤੇ ਇਕ ਮਹੀਨੇ ਦੇ ਪੈਸੇ ਨਹੀਂ ਸਨ ਪਰ ਅੱਜ ਇਸ ਸਰਕਾਰ ਨੇ ਇਸ ਮੁਸ਼ਕਲ ਵਿਚੋਂ ਨਿਕਲ ਕੇ, ਵਿੱਤ ਮੰਤਰੀ ਸਾਹਿਬ ਨੇ ਆਪਣੇ ਦਿਮਾਗ ਦੇ ਨਾਲ ਐਸੀਆਂ ਪਾਲਿਸੀਆਂ ਬਣਾਈਆਂ ਔਰ ਇਸ ਤਰੀਕੇ ਨਾਲ ਪੈਸੇ ਦਾ ਪ੍ਰਬੰਧ ਕੀਤਾ ਕਿ ਸਿਰਫ ਮੁਲਾਜ਼ਮਾਂ ਦੀ ਤਨਖਾਹ ਹੀ ਨਹੀਂ ਬਲਕਿ ਕਰੋੜਾਂ ਰੁਪਏ ਪਿੰਡਾਂ ਦੇ ਵਿਚ ਡਿਵੈਲਪਮੈਂਟ ਵਾਸਤੇ ਦਿਤੇ ਜਾ ਰਹੇ ਹਨ। ਚਾਲੂ ਸਾਲ ਵਿਚ ਵੀ 200 ਕਰੋੜ ਰੁਪਿਆ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਰਖਿਆ ਹੈ। ਇਹ ਦੇਣ ਹੈ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ ਪੰਜਾਬ ਨੂੰ (ਵਿਘਨ) ਹੋਰ ਤੁਹਾਨੂੰ ਮੱਝਾਂ ਲੈ ਕੇ ਦੇ ਦਿੰਦੇ। ਫਿਰ ਸਰਹਿੰਦ ਤੋਂ ਜਲੰਧਰ ਤਕ ਨੈਸ਼ਨਲ ਹਾਈਵੇਅ ਬਣ ਰਿਹਾ ਹੈ ਔਰ ਇਸ ਤੇ ਲਾਈਟਾਂ ਵੀ ਲਗਣੀਆਂ ਹਨ। ਇਹ ਦੇਣ ਹੈ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ। (ਵਿਘਨ) ਫਿਰ ਸਪੀਕਰ ਸਾਹਿਬ, ਇਥੇ ਹੀ ਬਸ ਨਹੀ, ਪੰਜਾਬ ਦੇ 12 ਹਜ਼ਾਰ ਪਿੰਡਾਂ ਵਿਚੋਂ 5000 ਪਿੰਡਾਂ ਵਿਚ ਉਨਤ ਗਰਾਮ ਸਕੀਮ ਚਲਾਈ ਜਾ ਰਹੀ ਹੈ ਔਰ ਇਨ੍ਹਾਂ ਪਿੰਡਾਂ ਵਿਚ ਇਕ ਲੱਖ ਤੋਂ 20 ਲੱਖ ਤਕ ਰੁਪਿਆ ਖਰਚਿਆ ਜਾ ਰਿਹਾ ਹੈ। ਹਰ ਮਹੀਨੇ ਲੱਖਾਂ ਰੁਪਏ ਦੇ ਚੈੱਕ ਪਿੰਡਾਂ ਦੇ ਸਰਪੰਚਾਂ

ਨੂੰ ਜਾ ਰਹੇ ਹਨ ਵਿਕਾਸ ਕਰਨ ਲਈ। ਇਸ ਸਾਲ ਇਹ 5 ਹਜ਼ਾਰ ਪਿੰਡ ਵਿਕਸਿਤ ਕੀਤੇ ਜਾਣਗੇ ਔਰ ਅਗਲੇ ਸਾਲਾਂ ਵਿਚ ਬਾਕੀ ਦੇ ਪੰਜਾਬ ਦੇ ਸਾਰੇ ਪਿੰਡ ਵੀ ਇਸ ਸਕੀਮ ਅਧੀਨ ਵਿਕਸਿਤ ਕੀਤੇ ਜਾਣਗੇ। ਇਹ ਦੇਣ ਹੈ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ।

ਅਕਾਲੀਆਂ ਨੇ ਤਾਂ ਪੰਜਾਬ ਦੀ ਉਨਤੀ ਤਾਂ ਕੀ ਕਰਨੀ ਸੀ ਬਲਕਿ ਜਦੋਂ ਅਕਾਲੀ ਸਰਕਾਰ ਸੀ ਤਾਂ ਇਨ੍ਹਾਂ ਨੇ ਕਿਸਾਨਾਂ ਦੇ ਵਾਸਤੇ ਇਕ ਰੁਪਿਆ ਭਾਅ ਵਧਾਇਆ ਸੀ ਪਰ ਸਾਡੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ 105 ਰੁਪਏ ਦਾ ਭਾਅ ਵਧਾ ਦਿੱਤਾ ਹੈ ਔਰ ਝੋਨੇ ਵਿਚ 80 ਰੁਪਏ ਤੋਂ 100 ਰੁਪਏ ਤਕ ਦਾ ਭਾਅ ਵਧਾ ਦਿੱਤਾ ਹੈ ਔਰ ਗੰਨੇ ਵਿੱਚ 12 ਰੁਪਏ ਦਾ ਭਾਅ ਵਧਾ ਕੇ ਦਿੱਤਾ ਹੈ। ਇਹ ਦੇਣ ਹੈ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ। (ਵਿਘਨ) ਮੈਨੂੰ ਇੰਟਰੱਪਟ ਨਾ ਕਰੋ। ਬਿਜਲੀ ਦੇ ਵਾਸਤੇ ਸਾਡੀ ਸਰਕਾਰ ਨੇ ਬੜੇ ਕੰਮ ਕੀਤੇ ਹਨ। ਅਜਿਹਾ ਪਰਾਜੈਕਟ ਜਿਹੜਾ ਕਈ ਸਾਲਾਂ ਤੋਂ ਐਬਡੰਨਡ ਪਿਆ ਸੀ, ਰਾਵੀ ਤੇ ਜਿਹੜਾ ਰਣਜੀਤ ਸਾਗਰ ਡੈਮ ਬਣਨਾ ਸੀ, ਉਸ ਨੂੰ ਵੀ ਸ਼ੁਰੂ ਕੀਤਾ ਹੈ ਔਰ 1996 ਤਕ ਇਹ ਡੈਮ ਚਾਲੂ ਕਰ ਦੇਣਾ ਹੈ। ਇਹ ਦੇਣ ਹੈ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ। ਫਿਰ ਪੌਂਗ ਡੈਮ ਦਾ ਕੰਮ ਜਲਦੀ ਸ਼ੁਰੂ ਕਰਨ ਲਈ ਵੀ ਸਰਦਾਰ ਬੇਅੰਤ ਸਿੰਘ ਨੇ ਉਨ੍ਹਾਂ ਨੂੰ ਇਕ ਮਹੀਨੇ ਦੀ ਤਨਖਾਹ ਬੋਨਸ ਦੇ ਵਿਚ ਦੇਣ ਦਾ ਫੈਸਲਾ ਕੀਤਾ ਹੈ ਤਾਂ ਕਿ ਉਹ ਪਰੋਜੈਕਟ ਜਲਦੀ ਕੰਪਲੀਟ ਹੋ ਸਕੇ। ਇਹ ਡੈਮ ਸਿਰਫ 600 ਮੈਗਾਵਾਟ ਬਿਜਲੀ ਹੀ ਪੈਦਾ ਨਹੀਂ ਕਰੇਗਾ ਬਲਕਿ ਇਸ ਨਾਲ 3 ਲੱਖ 48 ਹਜ਼ਾਰ ਏਕੜ ਰਕਬਾ ਇਰੀਗੇਟ ਵੀ ਹੋਵੇਗਾ। ਇਹ ਦੇਣ ਹੈ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ ਪੰਜਾਬ ਨੂੰ। ਹਾਲੇ ਇਹ ਕਹਿੰਦੇ ਹਨ ਕਿ ਪੰਜਾਬ ਨੂੰ ਕੀ ਦਿੱਤਾ ਹੈ? ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਪੰਜਾਬ ਨੂੰ ਵਿਕਾਸ ਵੱਲ ਤੋਰਿਆ ਹੈ।

ਸਪੀਕਰ ਸਾਹਿਬ, 425 ਸਕੂਲਾਂ ਨੂੰ ਅੱਪਗਰੇਡ ਕਰਕੇ ਪਿੰਡਾਂ ਵਿਚ ਪੜ੍ਹਾਈ ਦਾ ਇੰਤਜ਼ਾਮ ਕੀਤਾ ਅਤੇ ਉਥੇ 5 ਹਜ਼ਾਰ ਟੀਚਰਜ਼ ਨੂੰ ਲਗਾਇਆ ਜਾ ਰਿਹਾ ਹੈ। ਜਿਨ੍ਹਾਂ ਸਕੂਲਾਂ ਨੂੰ ਅੱਪਗਰੇਡ ਕੀਤਾ ਗਿਆ ਹੈ ਉਥੇ ਹਰ ਤਰ੍ਹਾਂ ਦੀ ਫੈਸਿਲਟੀ ਪ੍ਰੋਵਾਈਡ ਕੀਤੀ ਜਾਵੇਗੀ। ਬਿਲਡਿੰਗਜ਼ ਦਾ ਪ੍ਰਬੰਧ ਕੀਤਾ ਜਾਵੇਗਾ, ਲੈਬ ਦਾ ਪ੍ਰਬੰਧ ਕੀਤਾ ਜਾਵੇਗਾ, ਟੀਚਰਜ਼ ਪ੍ਰੋਵਾਈਡ ਕੀਤੇ ਜਾਣਗੇ। ਇਸ ਉਤੇ ਸਰਕਾਰ ਵਲੋਂ ਕਰੋੜਾਂ ਰੁਪਏ ਖਰਚ ਕੀਤੇ ਜਾਣਗੇ। ਇਹ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ ਦੇਣ ਹੈ। ਅਕਾਲੀ ਸਰਕਾਰ ਨੇ ਕੋਈ ਸਕੂਲ ਅਪਗਰੇਡ ਨਹੀਂ ਕੀਤਾ ਸੀ।

**ਸ੍ਰੀ ਸਪੀਕਰ :** ਪਲੀਜ਼ ਵਾਈਂਡ ਅੱਪ ਕਰੋ।

**ਸਰਦਾਰ ਮਲਕੀਅਤ ਸਿੰਘ ਬਿਰਮੀ :** ਸਪੀਕਰ ਸਾਹਿਬ, ਹਾਲੇ ਤਾਂ ਮੈਂ ਇਕ ਚੌਥਾਈ ਹੀ ਬੋਲਿਆਂ ਹਾਂ। ਤੁਸੀਂ ਕਿਹਾ ਸੀ ਕਿ ਖੁੱਲਾ ਟਾਈਮ ਦੇਵਾਂਗੇ। ਰੋਪੜ ਥਰਮਲ ਪਲਾਂਟ ਦੇ 2 ਯੂਨਿਟਸ ਹੋਰ 210-210 ਮੈਗਾਵਾਟ ਦੇ ਲਗਾਏ ਹਨ, ਜਿਨ੍ਹਾਂ ਦੇ ਨਾਲ ਪੰਜਾਬ ਦੇ ਪਿੰਡਾਂ ਵਿਚ ਬਿਜਲੀ ਕਿਸਾਨਾਂ ਨੂੰ ਮਿਲੇਗੀ ਅਤੇ ਪਿੰਡਾਂ ਦੇ ਲੋਕਾਂ ਨੂੰ ਮਿਲੇਗੀ। ਇਸ ਤੋਂ ਇਲਾਵਾ ਪੰਜਾਬ ਸਰਕਾਰ ਬਠਿੰਡਾ ਥਰਮਲ ਪਲਾਂਟ ਵਿਚ 2 ਹੋਰ ਯੂਨਿਟਸ 210-210 ਮੈਗਾਵਾਟ ਦੇ ਲਗਾ ਰਹੀ ਹੈ। ਜਿਸ ਦੇ ਨਾਲ ਪੰਜਾਬ ਦੇ ਪਿੰਡਾਂ ਵਿਚ ਡੋਮੈਸਟਿਕ ਲਾਈਟ 24 ਘੰਟੇ ਲਗਾਤਾਰ ਮਿਲੇਗੀ। ਇਹ ਵੀ ਪੰਜਾਬ ਸਰਕਾਰ ਦੀ ਸਰਦਾਰ ਬੇਅੰਤ ਸਿੰਘ ਦੀ ਦੇਣ ਹੈ। ਅਕਾਲੀ ਸਰਕਾਰ ਇਸ ਖੇਤਰ ਵਿਚ ਕੁਝ ਨਹੀਂ ਕਰ ਸਕੀ ਸੀ। ਅਕਾਲੀ ਲੋਕਾਂ ਦੇ ਕੁਨੈਕਸ਼ਨ ਕਟਵਾਉਂਦੇ ਰਹੇ ਔਰ ਸਾਡੀ ਸਰਕਾਰ ਲੋਕਾਂ ਨੂੰ ਨਵੇਂ ਕੁਨੈਕਸ਼ਨ ਦੇ ਰਹੀ ਹੈ। ਇਸੇ ਤਰ੍ਹਾਂ ਕੰਡੀ ਕੈਨਾਲ ਦਾ 45 ਕਿਲੋਮੀਟਰ ਦਾ ਏਰੀਆ ਸੀ ਜਿਸ ਦੇ ਵਿਚੋਂ 31

[ਸਰਦਾਰ ਮਲਕੀਅਤ ਸਿੰਘ ਬਿਰਮੀ]

ਕਿਲੋਮੀਟਰ ਦਾ ਏਰੀਆ ਸਰਕਾਰ ਨੇ ਤਿਆਰ ਕਰ ਲਿਆ ਹੈ। ਇਸ ਦੇ ਨਾਲ 12 ਹਜ਼ਾਰ ਹੈਕਟੇਅਰ ਏਰੀਆ ਨੂੰ ਪਾਣੀ ਮਿਲੇਗਾ ਅਤੇ ਬਾਕੀ ਦੇ ਰਹਿੰਦੇ ਏਰੀਆ ਨੂੰ ਵੀ ਇਸ ਸਾਲ ਪੂਰਾ ਕਰ ਦਿੱਤਾ ਜਾਵੇਗਾ। 45 ਕਿਲੋਮੀਟਰ ਦਾ ਏਰੀਆ ਕੰਪਲੀਟ ਹੋਣ ਨਾਲ 34 ਹਜ਼ਾਰ ਹੈਕਟੇਅਰ ਏਰੀਆ ਨੂੰ ਪਾਣੀ ਮਿਲੇਗਾ। ਇਸੇ ਤਰ੍ਹਾਂ ਦੋ ਇੰਜੀਨੀਅਰਿੰਗ ਕਾਲਜ ਖੋਲੇ ਜਾ ਰਹੇ ਹਨ ਇਕ ਗੁਰਦਾਸਪੁਰ ਅਤੇ ਦੂਜਾ ਫਿਰੋਜ਼ਪੁਰ ਵਿਚ ਖੋਲਿਆ ਜਾ ਰਿਹਾ ਹੈ, ਤਾਂ ਕਿ ਸਾਡੇ ਨੌਜਵਾਨਾਂ ਨੂੰ ਇੰਜੀਨੀਅਰਿੰਗ ਕਾਲਜਾਂ ਵਿਚ ਵਿਦਿਆ ਪ੍ਰਾਪਤ ਹੋ ਸਕੇ। ਇਨ੍ਹਾਂ ਦਾ ਨੀਂਹ ਪੱਥਰ ਰਖਿਆ ਗਿਆ ਹੈ ਅਤੇ ਇਕ ਮੈਡੀਕਲ ਕਾਲਜ ਜਲੰਧਰ ਵਿਖੇ ਖੋਲ੍ਹਿਆ ਜਾ ਰਿਹਾ ਹੈ ਅਤੇ ਇਸ ਨੂੰ ਬਹੁਤ ਜਲਦੀ ਹੀ ਤਿਆਰ ਕੀਤਾ ਜਾਵੇਗਾ। ਇਹ ਵੀ ਸਰਦਾਰ ਬੇਅੰਤ ਸਿੰਘ ਦੀ ਸੋਚ ਹੈ ਅਤੇ ਦੇਣ ਹੈ। ਸਰਦਾਰ ਬੇਅੰਤ ਸਿੰਘ ਨੇ 2 ਨਵੇਂ ਜ਼ਿਲੇ ਬਣਾਏ ਫਤਿਹਗੜ੍ਹ ਸਾਹਿਬ ਅਤੇ ਮਾਨਸਾ। ਇਹ ਵੀ ਸਰਦਾਰ ਬੇਅੰਤ ਸਿੰਘ ਜੀ ਦੇਣ ਹੈ। ਅਕਾਲੀਆਂ ਨੂੰ ਪੁਛਿਆ ਗਿਆ ਕਿ ਤੁਸੀਂ ਇਹ ਕਿਉਂ ਨਹੀਂ ਕੀਤਾ ਤਾਂ ਉਹ ਕਹਿਣ ਲਗੇ ਕਿ ਸਾਡੇ ਕੋਲੋਂ ਘੌਲ ਹੋ ਗਈ।

**ਸ਼੍ਰੀ ਸਪੀਕਰ :** ਵਾਈਂਡ ਅੱਪ ਕਰੋ ਪਲੀਜ਼, ਕੋਈ ਲੁਧਿਆਣੇ ਦੀ ਵੀ ਗੱਲ ਕਰ ਲਓ।

**ਸਰਦਾਰ ਮਲਕੀਅਤ ਸਿੰਘ ਬਿਰਮੀ :** ਸਪੀਕਰ ਸਾਹਿਬ, ਪੰਜਾਬ ਵਿਚ 6287 ਪਿੰਡ ਐਸੇ ਸਨ ਜਿਥੇ ਪੀਣ ਦਾ ਪਾਣੀ ਠੀਕ ਨਹੀਂ ਸੀ। ਇਨ੍ਹਾਂ ਪਿੰਡਾਂ ਦਾ ਪਾਣੀ ਖਰਾਬ ਸੀ। ਸਰਕਾਰ ਨੇ 5382 ਪਿੰਡਾਂ ਨੂੰ ਇਸ ਚਾਲੂ ਸਾਲ ਦੇ ਦੌਰਾਨ ਪੀਣ ਵਾਲਾ ਪਾਣੀ ਪ੍ਰੋਵਾਈਡ ਕਰਨਾ ਹੈ ਅਤੇ ਹਰਿਮੰਦਰ ਸਾਹਿਬ ਨੂੰ ਖੂਬਸੂਰਤ ਬਣਾਉਣ ਲਈ ਮਾਰਚ, 1995 ਤੱਕ 75 ਕਰੋੜ ਰੁਪਏ ਦੀ ਲਾਗਤ ਨਾਲ ਕੰਮ ਮੁਕੰਮਲ ਕੀਤਾ ਜਾਵੇਗਾ। ਇਸ ਪ੍ਰੋਜੈਕਟ ਦੇ ਕੰਪਲੀਟ ਹੋਣ ਨਾਲ ਸਪੀਕਰ ਸਾਹਿਬ ਸ਼ਰਧਾਲੂਆਂ ਨੂੰ ਬਹੁਤ ਵੱਡੀ ਸਹੂਲਤ ਮਿਲੇਗੀ। ਸਪੀਕਰ ਸਾਹਿਬ, ਸ਼ਰਧਾਲੂਆਂ ਨੂੰ ਹਰਿਮੰਦਰ ਸਾਹਿਬ ਵਿਖੇ ਜਾਣ ਵਿਚ ਸਹੂਲਤਾਂ ਮਿਲਣਗੀਆਂ। ਇਹ ਵੀ ਦੇਣ ਸਾਡੀ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ ਹੈ। ਸਾਡੀ ਸਰਕਾਰ ਨੇ ਖੇਡਾਂ ਦੇ ਖੇਤਰ ਵਿਚ ਕਾਫੀ ਯੋਗਦਾਨ ਪਾਇਆ ਹੈ ਅਤੇ ਖੇਡ ਦੇ ਮਿਆਰ ਨੂੰ ਉਚਾ ਕੀਤਾ ਹੈ। ਇਹ ਪਹਿਲੀ ਵਾਰ ਹੈ ਕਿ ਪੰਜਾਬ ਵਿਚ ਖੇਡਾਂ ਹੋਣ ਲਗੀਆਂ ਹਨ ਅੱਤਵਾਦ ਤੋਂ ਬਾਦ। ਸਾਡੇ ਮਨਿਸਟਰ ਸਾਹਿਬ ਅਤੇ ਚੀਫ ਮਨਿਸਟਰ ਸਾਹਿਬ ਨੇ ਜੇਤੂ ਖਿਡਾਰੀਆਂ ਨੂੰ ਇਨਾਮ ਦਿੱਤੇ ਹਨ ਅਤੇ ਵਜ਼ੀਫੇ ਵੀ ਦਿੱਤੇ ਹਨ ਤਾਂ ਕਿ ਉਨ੍ਹਾਂ ਦੀ ਹੌਸਲਾ ਅਫਜ਼ਾਈ ਹੋ ਸਕੇ।

**ਸ਼੍ਰੀ ਸਪੀਕਰ :** ਵਾਈਂਡ ਅੱਪ ਕਰੋ, ਪਲੀਜ਼'

**ਸਰਦਾਰ ਮਲਕੀਅਤ ਸਿੰਘ ਬਿਰਮੀ :** ਸਪੀਕਰ ਸਾਹਿਬ, ਪਿੰਡਾਂ ਦੇ ਪੱਧਰ ਤੇ ਬਲਾਕ ਲੈਵਲ ਦੇ ਪੱਧਰ ਤੇ ਖੇਡਾਂ ਕਰਵਾਈਆਂ ਗਈਆਂ ਅਤੇ ਮਾਡਲ ਕੈਂਪ ਲਗਵਾਏ ਗਏ ਅਤੇ ਕਿਲਾ ਰਾਏਪੁਰ ਵਿਚ ਖੇਡ ਅਕਾਡਮੀ ਬਣਾਈ ਜਾ ਰਹੀ ਹੈ। ਆਉਣ ਵਾਲੇ ਸਾਲਾਂ ਵਿਚ ਖਿਡਾਰੀਆਂ ਨੂੰ ਇਥੇ ਸਿਖ-ਲਾਈ ਦਿੱਤੀ ਜਾਵੇਗੀ। ਪਹਿਲੀ ਵਾਰ ਬੰਬਈ ਵਿਚ ਰਾਸ਼ਟਰੀਯ ਪੱਧਰ ਤੇ ਖੇਡਾਂ ਕਰਵਾਈਆਂ ਗਈਆਂ। ਉਨ੍ਹਾਂ ਵਿਚ ਪੰਜਾਬ ਦੇ ਖਿਡਾਰੀਆਂ ਨੇ ਪਹਿਲੀ ਵਾਰ 26 ਸੋਨੇ ਦੇ ਤਗਮੇਂ, 24 ਚਾਂਦੀ ਦੇ ਅਤੇ 29 ਕਾਂਸ਼ੀ ਦੇ ਤਗਮੇਂ ਜਿੱਤੇ ਸਨ। ਇਹ ਵੀ ਸਰਦਾਰ ਬੇਅੰਤ ਸਿੰਘ ਦੀ ਦੇਣ ਹੈ। ਕਿਉਂਕਿ ਸਰਕਾਰ ਉਸ ਦੀ ਬਣਦੀ ਹੈ ਜਿਹੜਾ ਪਿੰਡਾਂ ਦੀਆਂ ਗਲੀਆਂ ਨਾਲੀਆਂ ਬਨਾਉਣ ਦਾ ਕੰਮ ਕਰੇ ਅਤੇ ਪਿੰਡਾਂ ਦੇ ਵਿਚ ਜਾ ਕੇ ਕੰਮ ਕਰੇ।

ਸਪੀਕਰ ਸਾਹਿਬ, ਆਖਿਰ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਥੋੜ੍ਹਾ ਜਿਹਾ ਸਾਡੇ ਜ਼ਿਲ੍ਹੇ ਵਾਸਤੇ ਸਾਡੇ ਆਪਣੇ ਹਲਕੇ ਵਾਸਤੇ ਧਿਆਨ ਦੇਵੇ। ਪੰਜਾਬ ਦੇ ਅੰਦਰ ਸਪੀਕਰ ਸਾਹਿਬ, ਲੁਧਿਆਣਾ ਇਕ ਬਹੁਤ ਵੱਡਾ ਇੰਡਸਟਰੀਅਲਿਸਟ ਸ਼ਹਿਰ ਹੈ। ਇਹ ਪੰਜਾਬ ਦਾ ਇਕ ਬਹੁਤ ਵੱਡਾ ਸਿਟੀ ਹੈ। ਮੈਂ ਲੁਧਿਆਣਾ ਅਤੇ ਆਪਣੇ ਹਲਕੇ ਬਾਰੇ ਕੁਝ ਕਹਿਣਾ ਚਾਹਵਾਂਗਾ। ਲੁਧਿਆਣਾ ਪੰਜਾਬ ਦੇ ਅੰਦਰ ਪੈਰਿਸ ਸ਼ਹਿਰ ਬਣਾਉਣਾ ਹੈ। ਸਪੀਕਰ ਸਾਹਿਬ, ਲੁਧਿਆਣਾ ਸ਼ਹਿਰ ਦੇ ਅੰਦਰ ਔਰ ਇੰਡਸਟਰੀਅਲ ਏਰੀਆ ਦੇ ਅੰਦਰ ਪਾਣੀ ਦੇ ਬਹੁਤ ਖੱਡੇ ਹਨ। ਸੜਕਾਂ ਟੁੱਟੀਆਂ ਹੋਈਆਂ ਹਨ। (ਥੰਪਿੰਗ) (ਵਿਘਨ) ਮੈਂ ਸਪੀਕਰ ਸਾਹਿਬ, ਬੇਨਤੀ ਕਰਨਾ ਚਾਹਵਾਂਗਾ ਕਿ ਲੁਧਿਆਣੇ ਦੀ ਕਾਰ-ਪੋਰੇਸ਼ਨ ਨੂੰ ਕਰੋੜਾਂ ਰੁਪਏ ਪਲਾਨਿੰਗ ਬੋਰਡ ਵਿਚੋਂ ਦਿਤੇ ਜਾ ਰਹੇ ਹਨ। ਇਹ ਪੈਸਾ ਪਲਾਨਿੰਗ ਬੋਰਡ ਵਾਲਾ ਕਿਹੜੇ ਕੰਮਾਂ ਤੇ ਯੂਜ਼ ਹੋ ਰਿਹਾ ਹੈ ? ਲੁਧਿਆਣਾ ਜਿਹੜਾ ਸੀਵਰੇਜ਼ ਦਾ ਪਾਣੀ ਖੜ੍ਹਾ ਹੈ, ਸਪੀਕਰ ਸਾਹਿਬ ਉਹ ਪਾਣੀ ਲੋਕਾਂ ਦੇ ਘਰਾਂ ਅੰਦਰ ਜਾ ਰਿਹਾ ਹੈ। ਮੈਂ ਸਪੀਕਰ ਸਾਹਿਬ, ਇਸ ਸਬੰਧੀ ਲੋਕਲ ਬਾਡੀਜ਼ ਦੇ ਮਨਿਸਟਰ ਸਾਹਿਬ ਨੂੰ ਮਿਲਿਆ ਸੀ। ਉਹ ਇਸ ਗੰਦੇ ਪਾਣੀ ਨੂੰ ਰੀਮੂਵ ਕਰਾਉਣ ਜਾਂ ਫਿਰ ਕਾਰਪੋਰੇਸ਼ਨ ਨੂੰ ਭੰਗ ਕਰ ਦੇਣ। ਇਸ ਗੱਲ ਵੱਲ ਪੰਜਾਬ ਸਰਕਾਰ ਪੂਰਾ ਧਿਆਨ ਦੇਵੇ। ਮੇਰਾ ਹਲਕਾ ਬਹੁਤ ਵੱਡਾ ਹੈ ਅਤੇ ਲੁਧਿਆਣਾ ਕੰਸਟੀਚੂਐਂਸੀ ਵਿਚ ਆਉਂਦਾ ਹੈ। ਉਥੇ ਪਿੰਡਾਂ ਵਿਚ ਪਾਣੀ ਦੀ ਹਾਲਤ ਬਹੁਤ ਮਾੜੀ ਹੈ। ਸੜਕਾਂ ਟੁਟੀਆਂ ਪਈਆਂ ਹਨ ਅਤੇ ਵੱਡੇ ਵੱਡੇ ਟੋਏ ਹਨ। ਪੰਜਾਬ ਸਰਕਾਰ ਦਾ ਇਹ ਸਾਲ ਵਿਕਾਸ ਦਾ ਚਲ ਰਿਹਾ ਹੈ। ਇਹ ਇਕ ਸਾਲ ਦੇ ਅੰਦਰ ਅੰਦਰ ਸਾਰੇ ਪਿੰਡਾਂ ਦੀ ਹਾਲਤ ਨੂੰ ਸੁਧਾਰਨ । ਸਪੀਕਰ ਸਾਹਿਬ, ਮੈਕਸੀਮਮ ਗਰਾਂਟ ਇਨ੍ਹਾਂ ਪਿੰਡਾਂ ਨੂੰ ਦਿਤੀ ਜਾਵੇ ਤਾਂ ਕਿ ਪਿੰਡਾਂ ਦੀਆਂ ਗਲੀਆਂ ਨਾਲੀਆਂ ਪੱਕੀਆਂ ਕੀਤੀਆਂ ਜਾ ਸਕਣ । ਸੀਵਰੇਜ਼ ਦੇ ਪਾਣੀ ਦੀ ਪ੍ਰਬੰਧ ਕੀਤਾ ਜਾਵੇ। ਸਪੀਕਰ ਸਾਹਿਬ, ਹਰ ਸਾਲ ਉਥੇ ਹੜ੍ਹ ਆਉਂਦੇ ਹਨ ਅਤੇ 12-12 ਫੁੱਟ ਪਾਣੀ ਪਿੰਡਾਂ ਵਿਚ ਖੜ੍ਹਾ ਹੋ ਜਾਂਦਾ ਹੈ ਅਤੇ ਲੋਕਾਂ ਦੇ ਘਰਾਂ ਵਿਚ ਪਾਣੀ ਚਲਾ ਜਾਂਦਾ ਹੈ। ਜੇਕਰ ਸਪੀਕਰ ਸਾਹਿਬ, ਸੀਵਰਜ਼ ਦਾ ਕੰਮ ਹੋ ਜਾਵੇ ਤਾਂ ਜੋ ਫਲੱਡ ਨਾਲ ਪਿੰਡਾਂ ਦਾ ਨੁਕਸਾਨ ਹੁੰਦਾ ਹੈ ਅਤੇ ਕਲੋਨੀਆਂ ਵਿਚ ਪਾਣੀ ਆਉਂਦਾ ਹੈ, ਉਹ ਬੰਦ ਹੋ ਜਾਵੇਗਾ। ਲੋਕਾਂ ਨੂੰ ਬਹੁਤ ਵੱਡੀ ਸਹੂਲਤ ਮਿਲੇਗੀ

**Mr. Speaker : Wind up please.**

**ਸਰਦਾਰ ਮਲਕੀਅਤ ਸਿੰਘ ਬਿਰਮੀ :** ਸਪੀਕਰ ਸਾਹਿਬ, ਇਸ ਦੇ ਨਾਲ ਨਾਲ ਮੈਂ ਬੇਨਤੀ ਕਰਨੀ ਹੈ ਕਿ ਪਿੰਡ ਭਾਈ ਰਣਧੀਰ ਹੈ। ਉਥੇ 15 ਸਾਲ ਪਹਿਲਾਂ ਦੀ ਇਕ ਕਲੋਨੀ ਸੀ ਅਤੇ, ਉਹ ਇਕ ਨੰਬਰ ਦੀ ਕਲੋਨੀ ਸੀ। ਉਥੋਂ ਦੇ ਲੋਕ ਟੈਕਸ ਦੇ ਰਹੇ ਹਨ, ਹਾਊਸ ਟੈਕਸ ਲੋਕ ਦੇ ਰਹੇ ਹਨ ਅਤੇ ਹੋਰ ਟੈਕਸ ਜੋ ਕਾਰਪੋਰੇਸ਼ਨ ਲਗਾਉਂਦੀ ਹੈ ਉਹ ਉਥੋਂ ਦੇ ਲੋਕ ਟੈਕਸ ਅਦਾ ਕਰ ਰਹੇ ਹਨ ਪਰ ਕਾਰਪੋਰੇਸ਼ਨ ਕੁਝ ਨਹੀਂ ਕਰਦੀ। ਇੰਪਰੂਵਮੈਂਟ ਟਰੱਸਟ ਕੁਝ ਨਹੀਂ ਕਰਦੀ। ਮੈਂ ਇਸ ਸਬੰਧੀ ਸਪੀਕਰ ਸਾਹਿਬ, ਚਾਰ ਦਫਾ ਲਿਖਕੇ ਵਿੱਤ ਮੰਤਰੀ ਸਾਹਿਬ ਨੂੰ ਦਿੱਤਾ ਹੈ। ਵਿੱਤ ਮੰਤਰੀ ਸਾਹਿਬ, ਉਥੇ ਫੰਕਸ਼ਨ ਤੇ ਵੀ ਆਏ ਸਨ ਅਤੇ ਉਨ੍ਹਾਂ ਨੂੰ ਉਥੇ ਵੀ ਕਿਹਾ ਗਿਆ ਸੀ ਪਰ ਅਜੇ ਤਕ ਕੁਝ ਅਸਰ ਨਹੀਂ ਹੋਇਆ। (ਥੰਪਿੰਗ) ਮੇਰੀ ਸਰਕਾਰ ਨੂੰ ਸਪੀਕਰ ਸਾਹਿਬ, ਬੇਨਤੀ ਹੈ ਕਿ ਜਾਂ ਤਾਂ ਉਥੋਂ ਦੇ ਲੋਕਾਂ ਉਪਰ ਜੋ ਟੈਕਸ ਲਗਦੇ ਹਨ ਉਹ ਬੰਦ ਕੀਤੇ ਜਾਣ ਜਾਂ ਉਸ ਏਰੀਏ ਵਿਚ ਕੰਮ ਕਰਵਾਇਆ ਜਾਵੇ। ਸੜਕਾਂ ਉਥੇ ਦੀਆਂ ਰਿਪੇਅਰ ਹੋਣ, ਲਾਈਟਾਂ ਲਗਣ। ਸਪੀਕਰ ਸਾਹਿਬ, ਲੁਧਿਆਣਾ ਜ਼ਿਲ੍ਹੇ ਦੇ ਜਿਹੜੇ ਕੰਮ ਹਨ ਉਹ ਸਾਰੇ ਦੇ ਸਾਰੇ ਕੀਤੇ ਜਾਣ। ਇਕ ਵਾਰ ਮੈਂ ਫੇਰ ਜੋ ਪ੍ਰਸਤਾਵ ਸਰਦਾਰ ਜਸਬੀਰ ਸਿੰਘ ਜੀ ਨੇ ਪੇਸ਼ ਕੀਤਾ ਹੈ ਅਤੇ ਸੈਕਿੰਡ ਸਰਦਾਰ ਪ੍ਰਤਾਪ ਸਿੰਘ ਬਾਜਵਾ ਸਾਹਿਬ ਨੇ ਕੀਤਾ ਹੈ ਕਿ ਰਾਜਪਾਲ ਦੇ ਉਸ ਭਾਸ਼ਣ ਲਈ ਅਤੇ ਧੰਨਵਾਦੀ ਹਾਂ ਜੋ 4 ਮਾਰਚ, 1994 ਨੂੰ ਸਦਨ

[ ਸਰਦਾਰ ਮਲਕੀਅਤ ਸਿੰਘ ਬਿਰਮੀ ]
ਵਿਚ ਦਿਤਾ ਹੈ, ਮੈਂ ਉਸ ਦੀ ਪੁਰਜ਼ੋਰ ਸ਼ਬਦਾਂ ਵਿਚ ਪ੍ਰੋੜ੍ਹਤਾ ਕਰਦਾ ਹਾਂ ਅਤੇ ਬੈਠਦਾ ਹਾਂ। ਜੇਕਰ ਕੋਈ ਗਲਤੀ ਹੋ ਗਈ ਹੋਵੇ ਤਾਂ ਖਿਮਾਂ ਦਾ ਜਾਚਕ ਹਾਂ। (ਥਪਿੰਗ)

**ਸ੍ਰੀ ਸਤਨਾਮ ਸਿੰਘ ਕੈਂਥ**: ਸਪੀਕਰ ਸਾਹਿਬ, ਤੁਸੀਂ ਪਰਸੋਂ ਵੀ ਬੀ. ਐਸ.ਪੀ ਦੇ ਮੈਂਬਰ ਨੂੰ ਬੋਲਣ ਦਾ ਮੌਕਾ ਨਹੀਂ ਦਿਤਾ ਔਰ ਅੱਜ ਵੀ ਤੁਸੀਂ ਡੈਲੀਬਰੇਟੀਲੀ ਬੋਲਣ ਲਈ ਸਮਾਂ ਅਗੇ ਪਾਈ ਜਾ ਰਹੇ ਹੋ।

**ਸ੍ਰੀ ਸਪੀਕਰ**: ਤੁਹਾਨੂੰ ਵੀ ਬੋਲਣ ਲਈ ਸਮਾਂ ਮਿਲੇਗਾ। ਹੁਣ ਤੁਸੀਂ ਲਕਸ਼ਮੀ ਕਾਂਤਾ ਚਾਵਲਾ ਜੀ ਨੂੰ ਸੁਨਣ ਲਈ ਤਿਆਰ ਹੋ ਜਾਵੋ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਤੁਸੀ ਪਰਸੋਂ ਵੀ ਕਿਸੇ ਬੀ. ਐਸ. ਪੀ. ਦੇ ਮੈਂਬਰ ਨੂੰ ਬੋਲਣ ਦਾ ਸਮਾਂ ਨਹੀਂ ਦਿੱਤਾ।

**ਸ੍ਰੀ ਸਪੀਕਰ** : ਹਾਂ ਜੀ, ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ, ਬੋਲੋ।

**ਇਕ ਆਵਾਜ਼** : ਪੰਜਾਬੀ ਵਿਚ ਬੋਲਣਾ ਜੀ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਅਗਰ ਤਾਂ ਤੁਸੀ ਵੀ ਅੰਗਰੇਜੀ ਦਾ ਵਿਰੋਧ ਕਰੋਗੇ ਤਾਂ ਮੈਂ ਵੀ ਪੰਜਾਬੀ ਵਿਚ ਬੋਲਾਂਗੀ। ਮੈਨੂੰ ਵੀ ਪੰਜਾਬੀ ਬੋਲਣੀ ਆਉਂਦੀ ਹੈ। ਮੈਂ ਪੰਜਾਬੀ ਵਿਚ ਗਿਆਨੀ ਕੀਤੀ ਹੋਈ ਹੈ। ਤੁਹਾਨੂੰ ਤਾਂ ਆਪ ਅੰਗਰੇਜ਼ੀ ਭਾਸ਼ਾ ਅੱਛੀ ਲਗਦੀ ਹੈ, ਅੰਗਰੇਜ਼ ਅੱਛੇ ਲਗਦੇ ਹਨ ਹਿੰਦੁਸਤਾਨੀ ਭਾਸ਼ਾਵਾਂ ਬੁਰੀਆਂ ਲਗਦੀਆਂ ਹਨ।

**ਸ੍ਰੀ ਸਪੀਕਰ** ਤੁਸੀਂ ਮੇਰੇ ਨਾਲ ਗੱਲ ਕਰੋ ਜੀ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ (ਅੰਮ੍ਰਿਤਸਰ ਕੇਂਦਰੀ)** : ਸਿਰਫ ਤੁਹਾਡੇ ਨਾਲ ਹੀ ਗੱਲ ਕਰਾਂਗੀ ਜੀ। स्पीकर साहिब मैं बात यहां से शुरु करूंगी कि पिछले तीन दिन से इस सदन में राज्यपाल के भाषण पर बहस हो रही है परन्तु बहस सुन सुन कर विश्वास यह बनता गया कि यहां तो अपने अपने श्रद्धा सुमन अर्पित करने का काम हो रहा है परन्तु यह श्रद्धा सुमन राज्यपाल को नहीं अपितु नेताओं को अर्पित किए गए। मेरे कितने साथी सत्ता पक्ष से बोले लेकिन सारी बहस के दौरान हम ही उनके दिलो दिमाग पर छाए रहे जो कि उनके सामने बैठे हैं। जैसे रमेश दत्त जी ने अपनी बहस के दौरान जितनी बार मित्तल जी का नाम लिया उतनी बार सरदार बेअंत सिंह जी को श्रद्धा सुमन भेंट नहीं किए। अभी जो मेरे साथी बोल रहे थे उन्होंने भी यही बात की। वह भी अकालियों को ही श्रृद्धांजली देते रह गए। उन्होंने अपनी बात भी बाद में ही शुरु की।

पंजाब में उग्रवाद पर काबू हुआ, यह बड़ी गौरव की बात है, बहुत बड़ी उपलब्धि है परन्तु यह हमारे लिए खास खुशी की बात है क्योंकि हमने पहली पंक्ति में रह कर उग्रवाद की लड़ाई लड़ी। आज उग्रवाद के बारे में, शांति लाने के बारे में यह लोग भी

बोल रहे थे जो इन 10 सालों के दौरान न कभी किसी मंच पर दिखाई दिए, जिन का कभी किसी अखबार में नाम तक नहीं दिखाई दिया, जो कभी किसी उग्रवाद विरोधी कार्यक्रम में दिखाई नहीं दिए और न ही किसी शहीद की अर्थी को कंधा देते दिखाई दिए। आज सत्ता पक्ष में आकर वह भी उग्रवाद पर विजय प्राप्ति की बात कर रहे हैं। चलो देर आए, दरुस्त आए। परन्तु मैं कहूंगी कि वाह-वाह के जश्न मनाने मात्र से सरकार की दो वार्षिय वर्षगांठ पूरी नहीं हो सकती। जिन लोगों के बेटे, बेटियां, पुत्र व भाई मारे गए, जिनके बलिदान से आज पंजाब में खुशहाली आ सकी, उन के घरवालों को एक एक शाल देकर काम निपटा दिया गया। परन्तु बाद में जो उनके नाम पर लंच व डिनर किए गए, वह बहुत सुंदर थे। सुना है।

"लीडर को रंज बहुत है
मगर आराम के साथ
खाते हैं लंच व डिनर
बड़ी शान के साथ।"

पिछले वर्ष इसी सदन में इसी सैशन में लाउड स्पीकरों पर नियंत्रण की बात आई थी कि वह रात को बजने बंद हो जाने चाहिए, ऊंची आवाज में नहीं बजने चाहिए, तब गौरव के साथ मुख्य मन्त्री जी ने कहा था कि मैं तो कहता हूं कि दूसरों के सिर न खाओ, मगर लोग मानते ही नहीं। यह बात यहां सदन के रिकार्ड में मौजूद है। मगर अभी 4 तारीख को अध्यक्ष महोदय की तरफ से पंजाब भवन में फंक्शन आयोजित किया गया और रात के 11 बजे तक लाऊड स्पीकरों ने लोगों का सिर खाया। वहां पंजाब की संस्कृति के नाम पर गाते रहे वह यहां बताते हुए भी शर्म आती है।

''मैनूं, हीरे हीरे आखे'
'मुंडा लंबड़ां दा'
'मेरा मेले दी'
'जुत्ती कसूरी पैरी ना पूरी''

क्या यही पंजाब की संस्कृति रह गई है? याद रखिए, जब उत्तर प्रदेश के मुख्य मन्त्री श्री सम्पूर्णानन्द जी को किसी दूसरे विधायक ने कहा था कि सांस्कृतिक कार्यक्रम है, जरा चटपटा कराइए। तब उन्होंने कहा कि यह सांस्कृतिक कार्यक्रम है, जिनको लच्चर कल्चर देखना है वह जा सकते हैं। पंजाब की कल्चर में बलिदानों की भी गाथाएं हैं, जल्लियांवाले बाग की भी गाथा है, पंजाबियों के काला पानी जाकर शहीद होने की भी गाथा है। यह बता दें कि क्या सारे कार्यक्रम में एक भी शहीद के बारे में नाटक दिखाया गया ?

फिर राहत और पुनर्वास की बात की गई। इसके लिए जश्न मनाए गए परन्तु एक बार भी यह नहीं कहा गया कि उग्रवाद के शिकार प्रत्येक परिवार को एक एक लाख रुपए की मदद दी जाएगी।

**ਸੰਸਦੀ ਸਕੱਤਰ ਸਭਿਆਚਾਰਕ ਮਾਮਲੇ ਅਤੇ ਸੈਰ ਸਪਾਟਾ** ; ਪੁਆਇੰਟ ਆਫ ਆਰਡਰ ਸਪੀਕਰ ਸਾਹਿਬ। ਇਹ ਸਾਡਾ ਕਲਚਰ ਹੈ।

**श्रीमती लक्ष्मी कांता चावला** : यह हमारा कलचर नहीं है यह कांग्रेस का कलचर, हो सकता है लेकिन देश का, पंजाब का कलचर नहीं है। यह कलचर कांग्रेस का है कि जो दलजीत राजपूत गड़बड़ी करे, सैक्स स्कैंडल कराए उस को पार्टी में भर्ती कर लो। यह कलचर न हमारा है न देश का है। बहुत अच्छा होता अगर ये 2 बर्षिय जश्न मनाते समय जितने भी लोग उग्रवादियों के हाथों शहीद हुए हैं, उन सभी को एक एक लाख रुपया दे दिया जाता। हमें लड़ लड़ के यह सहायता राशि 5 से 25 और 25 से 50 हजार रुपया करवाना पड़ा। उग्रवाद के शिकार कई लोगों को कम पैसा मिला है और कईयों को ज्यादा। मैं पूछना चाहती हूं कि क्या शहीदों की भी कई कैटागरीज (श्रेणीयां है ? वैसे तो सारे देश की बुरी हालत है लेकिन पंजाब की हालत और भी ज्यादा खराब है। जब पंजाब में कोई उग्रवाद का शिकार होता है तो उसे कम पैसे मिलते लेकिन अगर दिल्ली और बंबई में होता है तो उसे 2-2 लाख रुपये मिलते हैं। ऐसा क्यों हुआ ? कुछ सुन्दर सुन्दर चेहरों वाले फिल्म इन्डस्ट्री के लोगों ने प्रधान मन्त्री से दंगा पीड़ितों और दंगा करने वालों को ज्यादा सहायता देने की हंस हंस के बात की तो उन्होंने यह सहायता राशि दो लाख रुपये कर दी। मैं पूछना चाहती हूं––क्या पंजाब में आटा सस्ता है ? चीनी सस्ती है ? क्या पंजाबियों ने अपना बलिदान व्यर्थ किया है? मैं दावे के साथ कहती हूं कि अगर उग्रवाद काबू हुआ है तो उन लोगों के बलिदान के कारण हुआ है जिनका खून बहा है। कांग्रेसियों को तो इसका यश जायेगा ही। क्योंकि उन्होंने 1980 में जिला गुरदासपुर में कांग्रेस के स्टेज दर लाकर जिस भस्मासुर को खड़ा किया था, उसी भस्मापुर की आग में पंजाब जला और आज कश्मीर जल रहा है। ऐसा तो कांग्रेसिओं को नहीं करना चाहिए कि—मीठा-मीठा गड़प्प और कौड़ा कौड़ा थू।

इससे अगली बात में यह कहना चाहती हूं कि यहां बड़े बड़े आंकड़े दिये जाते कि हमने जनता को क्या क्या दिया है। हमें बड़ा अफसोस है कि राज्यपाल जी ने ये आंकड़े तो रख दिये कि पिछले दो साल में पंजाब की जनता को क्या दिया, लेकिन इस समय में पंजाब की जनता को जो महंगाई दी है, उस का जिक्र नहीं किया। जो बिजली के रेट बढ़ाये गये, पानी के रेट बढ़ाये गये, चुंगी बढ़ाई गई और हाऊस टैक्स के नाम पर जो पंजाब गवर्नमैंट ने जो नया अत्यचार करने की तैयारी की है, उसका इसमें कोई जिक्र नहीं है। ठीक है––ताकत वाले की सात बीसी सौ। राशन डिपो में आटा कितना महंगा कर दिया, चीनी कितनी बढ़ी ? मुझे नहीं लगता कि सरकार और सरकारी अधिकारी थैला ले करके राशन डिपू पर जाते हों। किस को पता है कि गरीब की खुराक जो चने की दाल है, वह 21 रुपए हैं, चीनी 14 रुपए है, आटा 6 रुपए है। क्या तेल और गैस महंगा नहीं किया ? डीजल, पैट्रोल, बस के किराये सभी बढ़े हैं। ये अपने बरकते के ही गुणगान किये जा रहे हैं। लेकिन तकलीफ तो हम जैसे आम लोगों को होती है क्यों कि

सरकारी मन्त्रियों को तो बिल नहीं देना है अगर उन को भी बिल भरने पड़ते तो सब को नानी याद आ जाती। उनका बिल तो सरकारी पैसे में से ही जाता है—माले मुफ्त दिले-बेरहम। महंगाई और गरीबी के ऊपर एक अमीर लड़की ने निबंध लिखा कि हमारा नौकर बड़ा गरीब है क्योंकि उसके पास कार नहीं है। उसको क्या पता कि गरीब वह नहीं जिसके पास कार नहीं है बल्कि जिन के घर में आटा तक नहीं है, वह कितना गरीब होगा।

राज्यपाल जी ने तो लिखा लिखाया भाषण पढ़ दिया कि हम भ्रष्टाचार को काबू करेंगे लेकिन आज एक नया आंतकवाद इस सरकार ने पैदा किया है और मैं बताना चाहती हुं कि चाहे एक दर्जन के.पी.एस. गिल आ जाएं, यह आंतकवाद काबू नहीं होगा। यह आंतकवाद राजनीतिकों का आंतकवाद है। आप देखिए कि सरहाली में क्या हुआ, सुजानपुर नें क्या हुआ है। सुजानपुर के लोग जो आंतकवाद के दौरान भी अपने घर और जमीनें छोंड़ कर नहीं गये थे, आज कह रहे हैं कि हमें बचाओ, कुराली में क्या हुआ, खरड़ में क्या हुआ और अमृतसर के इम्पीरियल होटल में क्या हुआ ?

इसका जिक्र ही नहीं किया गया। यह जो राज्यपाल का भाषण है मैं इसकी प्रशंसा नहीं कर सकती, क्योंकि मैंने तो सब कुछ चारण काल के विषय में पढ़ा है और आज इस सदन में प्रत्यक्ष देख रही हूं। मैं आम जनता की आवाज उठाती हूं। और इस सत्य से कोई इन्कार नहीं कर सकता। (विघ्न) ** ** **

(इस समय ट्रेज़री बैंचिज की ओर से इतराज उठाया जा रहा था लेकिन कुछ भी साफ सुनाई नहीं दे रहा था)

मैं उस विधायक का नाम भी बता सकती हूं और स्पीकर साहिब, आप के एक मंत्री का दामाद बटाला में बैठकर नियुक्ति पत्र अध्यापिकों को बांट रहा है। यह डाक्टर कभी उग्रवादियो का इलाज करता था। आज वह नियुक्ति पत्र दे रहा है। उग्रवादियों का साथी बना हुआ है।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ ਇਹ ਜੋ ਕੁੱਝ ਕਿਹਾ ਜਾ ਰਿਹਾ ਹੈ ਇਹ ਗਲਤ ਹੈ। This is not fact. This is wrong.

**श्रीमती लक्ष्मी कांता चावला :** और स्पीकर साहिब, अवैध कब्जे खडूर साहिब में हो जायें, गोली चल जाये और खादी बोर्ड। स्पीकर साहिब, जो खादी बोर्ड है वह सरदार बेअंत सिंह जी की चादर पर लगा हुआ सब से बड़ा धब्बा है। वहां पर हर जिला मैनेजर को

---

**Expenged as ordered by the Chair.

[श्रीमती लक्ष्मी कांता चावला]

आदेश है कि पचीस पच्चीस हजार रुपए की राशि के बेनामी दो लाख रुपए के कर्जे हर जिला मैनेजर दिलवाएं। इस खादी बोर्ड के बारे में हम ने लिख भी दिया है कि खादी बोर्ड में घपले हुये हैं। कोई कसम खाकर कह दे कि वहां घपले नहीं हुए ......(विघ्न)

**Mr. Speaker :** Mrs. Chawla, please sit down.

(ਇਸ ਸਮੇਂ ਡਾਕਟਰ ਰਮੇਸ਼ ਦੱਤ ਸ਼ਰਮਾ ਕੁਝ ਬੋਲ ਰਹੇ ਸਨ ਪਰ ਸ਼ੋਰ ਕਾਰਣ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਸਾਡੀ ਮਾਨਯੋਗ ਮੈਂਬਰ ਸਾਹਿਬਾ ਨੇ ਕੁੱਝ ਇਤਰਾਜ਼ਯੋਗ ਸ਼ਬਦ ਇਸ ਪਵਿਤਰ ਹਾਊਸ ਵਿੱਚ ਵਰਤੇ ਹਨ ਜਿਹੜੇ ਕਿ ਅਨ-ਕਾਲਡ ਫਾਰ ਵੀ ਹਨ ਔਰ ਇਸ ਤਰ੍ਹਾਂ ਦੇ ਸ਼ਬਦ ਵਰਤੇ ਹਨ ਜਿਹੜੇ ਕਿਸੀ. ਐਲ. ਪੀ. ਦੇ ਵਿੱਚ ਕਦੇ ਡਿਸਕਸ ਵੀ ਨਹੀਂ ਹੋਏ। ਇਸ ਦੀ ਕੋਈ ਰੈਲੇਵੇਂਸੀ ਨਹੀਂ ਹੈ। ਇਹ ਟੋਟਲੀ ਇਰਰੈਲੇਵੈਂਟ ਹਨ। ਇਹ ਐਕਸਪੰਜ ਹੋਣੇ ਚਾਹੀਦੇ ਹਨ ਕਿਉਂਕਿ ਸਾਡੇ ਕਿਸੇ ਨਾ ਕਿਸੇ ਮੈਂਬਰ ਸਾਹਿਬਾਨ ਤੇ ਬਲਾਟ ਲੱਗ ਰਿਹਾ ਹੈ। ਇਹ ਕੁਮੈਂਟਸ ਐਕਸਪੰਜ ਹੋਣੇ ਚਾਹੀਦੇ ਹਨ।

**ਸ਼੍ਰੀ ਸ਼ਪੀਕਰ :** *** ਲਫ਼ਜ਼ ਐਕਸਪੰਜ ਕੀਤਾ ਜਾਂਦਾ ਹੈ।

(ਇਸ ਵਕਤ ਹਾਊਸ ਵਿੱਚ ਕਾਫੀ ਸ਼ੋਰ ਸੀ ਔਰ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ)

ਕਾਂਗਰਸ ਪਾਰਟੀ ਦੇ ਬਾਰੇ ਜਿਹੜਾ ਵੀ ਰੈਫਰੈਂਸ ਕੀਤਾ ਗਿਆ ਹੈ ਉਹ ਐਕਸਪੰਜ ਕੀਤਾ ਜਾਂਦਾ ਹੈ।

**Shrimati Laxmi Kanta Chawla :** You are all powerfull मैं प्रार्थना कर रही थी जो लैदर कार्पोरेशन है इस में जो किट 280 रुपए की है वह 1100 रुपए की खरीदी और फिर 700 रुपए की खरीदी और वह बैनी फिशरी को दी गई। इसकी बेशक इन्क्वायरी करवा लें। सच सुनने की हिम्मत चाहिये। अभी तक तो तारीफों के पुल बांधे जा रहे थे। अब असली बात भी तो सुनिए आप कहिए तो मैं एफीडैविट दे सकती हूं। खादी बोर्ड में घपले हुये.... (विघ्न)

ट्रांसपोर्ट डिपार्टमैंट का तो कहना ही क्या। 12 अक्तूबर, 1993 को दोपहर के 1.00 बजे जंडियाला और टांगरा के बीच ट्रांसपोर्ट डिपार्टमैंट की कोरप्शन मुंह खोल खोल कर चीख रही थी। एक बस टकराई और उसका उपर का हिस्सा अलग हो गया और निचला हिस्सा अलग हो गया। जंडियाला टांगरा सड़क पर ट्रांसपोर्ट डिपार्टमैंट का भ्रष्टाचार मुंह खोल कर चीख रहा था बस की बाड़ी बड़ी घटिया थी। डिपार्टमैंट वाले कहने लगे कि चलो जान तो बच गयी।

**Expunged as ordered by the Chair.

(शोर) (विघन) जो बात सड़कों पर आ जाती है आप उसको छुपा नहीं सकते। इस बीस फरवरी को सात लोगों की लाशें टांगरी-खलचियां रोड पर बिखरी रहीं। मैंने पिछले सत्र में भी प्रश्न किया था और मेरे पास सरकार का मुख्य मन्त्री जी द्वारा दिया उत्तर भी लिखा हुआ आया जो मेरे पास है कि हम वहां सड़क अमृतसर से ब्यास तक बनायेंगे लेकिन साल 2001 और 2006 के बीच क्या तब लोगों की लाशें ऐसे ही सड़कों पर गिरती रहेंगी। पिछले दिनों सरकार अपनी प्रशंसा के विज्ञापनों में बता रही थी कि मन्त्रियों की कोठियों का काम रिकार्ड समय में पूरा किया गया है। लेकिन जहां सड़कों पर रोज लोग मरते हैं वहां इनको कोई परवाह नहीं है। मुख्य मन्त्री जी प्रश्न के उत्तर में कहते हैं कि सड़क तो जरूर बनवायेंगे लेकिन साल 2001 और 2006 के बीच। हमारे वित्त मन्त्री अमृतसर गये थे गंदा नाला देखने पौने दो साल पहले और उन्हें बड़ी फराखदिली दिखाई थी कि गंदा नाला ढकवा देगें। पर जब मैंने 30 जनवरी 1994 को प्रार्थना की कि डाक्टर साहिब, आपने वचन दिया था तो उन्होंने यह उत्तर नहीं दिया कि हम कोठियां बाद में बनवायेंगे। बल्कि कहा कि हमने अभी तीन साल और राज करना है तो उन तीन सालों में बनवा देंगे। उन्होंने यह नहीं कहा कि मन्त्रियों की कोठियां 1996-97 में बनवा देंगे। पर गन्दा नाला पहले ढकवा देते हैं जो असंख्य गरीब परिवारों की जिन्दगी और शहर के वातावरण को नरक बना रहा है।

अस्पताल की बात आई है वहां लोगों को क्या मिलता है धक्के और झिड़कियां। हस्पताल में डाक्टर हैं, नर्से हैं पर दवाइयां नहीं हैं, सरिंजे नहीं हैं, इंजैक्शन नहीं हैं। परिवार नियोजन की बड़ी दुहाई दी जाती है कि "हम दो हमारे दो" या "दो के बाद अभी नहीं, या कभी नहीं" कुछ लोग आपने आप तो "हम दो हमारे दो" का नारा अपना सकते हैं लेकिन जहां हम पांच और हमारे पैंतालीस की आज्ञा होती है, उस देश में जनसंख्या पर कैसे काबू पाया जा सकता है। आपकी नीतियों से आबादी काबू आने वाली नहीं।

मैंटल अस्पताल, अमृतसर के बारे में पिछले दो साल से लगातार मेरे द्वारा प्रार्थना करने के बाद आज वहां केवल आठ रुपये का खाना मरीज को एक दिन में दिया जाता है। पहले चार रुपए प्रतिदिन था। एक व्यक्ति तीन बार दिन में खाता है। अगर एक सरकारी लंच या डिनर हो तो वहां जितना एक समय के खाने पर खर्च होता है उतने पैसों में वहां मरीजों को 10 दिन में तीन बार खाना खिलाया जाता है। अगर वहां पर कोई वी० आई० पी० जाकर खाना खाये तो वह मरीज हो जायेगा एक ही दिन में किसी विधायक या मन्त्री ने इस बारे में कोई नोटिस नहीं लिया कि गवर्नर साहिब के भाषण में यह नहीं कहा गया कि यूनीवर्सिटी की फीसें दस गुणा बढ़ा दी गयी हैं या कालिजों की फीसें 12 गुणा बढ़ा दी गयी हैं। कालिजों में अभी भी कैपीटेशन फीस चल रही है। स्पीकर साहिब, जब आप शिक्षा मन्त्री थे तो उस समय जिन कालिजों के विरुद्ध कैपीटेशन फीस लेने का केस चल रहा था वहां इस सदन के पांच मंत्री भाषण दे आये राशन खा आये हैं, ग्रांट दे आये हैं, आशीर्वाद दे आये हैं तो वहां, कैपीटेशन फीस की आग में घी डालने का काम हो गया। प्राईवेट स्कूलों की

[श्रीमती लक्ष्मी कांता चावला]

अधिकतम फीस सीमा तय करें। उनमें अध्यापकों का न्यूनतम वेतन निश्चित करें। यह कहते हैं प्राईवेट स्कूल तो हमारे से ग्रांट नहीं लेते उनकी फीसें कैसे फिक्स कर सकते हैं। मैं कहती हूं कि आप एक पकौड़े वाले का तो बेसन भी चैक करते हो, तेल भी चैक करते हो, इमली भी चैक करते हो वह भी आपसे कोई ग्रांट नहीं लेते तो इन स्कूलों पर चैक क्यों नहीं कर सकते। शायद वो इलैक्शन में ज्यादा मोटे चन्दे देते हैं।

जो डेराबसी के पास बूचड़खाना खोला जा रहा है, अगर इसको खोलना इतना ही जरुरी है तो उसको दो अक्तूबर के दिन गांधी जी के जन्म दिन पर खोलते जिससे महात्मा गांधी वहीं अपना माथा पकड़ कर रोयेंगे जहां उनकी आत्मा बैठी हुई है।

स्पीकर साहिब, शराब के ठेकों की निलामी आज अमृतसर में हो रही है। मुझे अपने शहर की खबर रहती है। औरत की भलाई की बात की जाती है। लेकिन शराब पिलाकर औरतों की दुर्गति की जाती है। स्पीकर साहिब, आज शराब की दुकान के ऊपर धक्का, लाटरी की दुकान पर धक्का। स्पीकर साहिब, आज लाटरियां एक जुआ बन गई है। लाटरी के नाम पर दड़ा चल रहा है। इसको रोकना चाहिए। औरत की अगर यह सरकार भलाई चाहती है तो यह लाटरियों का धन्धा बन्द होना चाहिए, शराब बन्द होनी चाहिए। स्पीकर साहिब, अगर एक रिक्शा चालक सड़क के किनारे पर ताश खेलना है तो उसे पुलिस के धक्के और डंडे खाने पड़ते है मगर जो बड़े लोग; क्लबों में जुआ खेलें, शराब पिएं उन्हें कानून के रक्षक कुछ नहीं कहते। स्पीकर साहिब, सरकारी स्कूलों में बच्चों के बैठने के लिए टाट नहीं, पीने के लिए पानी नहीं। खुद शिक्षा मन्त्री जी भी मानते है कि प्राइवेट स्कूलों में कम से कम लैटरीनज तो होनी ही चाहिऐं जो बहुत से स्कूलों में नहीं हैं।

स्पीकर साहिब डिपू पर 7 रुपए मिट्टी के तेल की बोतल मिलती है। दिन को डिपू बन्द कर दिया जाता है और रात को खुलता है।

स्पीकर साहिब, यहां सरकार समानता की बात करती है। मैं इसके बारे में कहना चाहती हूं कि आप की कोठियां तो झील के किनारे पर बनती है और हमें गन्दे नाले के उपर रहना पड़ता है। स्पीकर साहिब, जब कोई वी० आई० पी० शहर में चला जाए तो लोगों में से डी०सी० भी गायब और एस० एस० पी० भी गायब हो जाते हैं। स्पीकर साहिब मेरी विनती है कि हर जिले में दो-दो डी० सी० और दो दो एस०एस०पी० होने चाहिए ताकि जब कोई कोई वी० आई ०पी आ जाए तो एक उस तरफ चला जाए और दूसरा लोगों के काम कर सके। मेरी प्रार्थना है कि लोक सेवा आयोग की तरह एक मन्त्री सेवा आयोग बनवा दें। उनसे चुने अफसर मन्त्रियों की देखभाल करते रहेंगे। मुझे विधायक होते हुए भी कई दिन डी० सी०, एस० एस० पी० को ढूंढने में लगते हैं तो आम जनता का क्या हाल होगा। आप कहते हैं कि लोकतन्त्र है। जो बच्चे सुबह 4.00 बजे कूड़े के ढेरों से कागज उठाने जाते हैं उन की भलाई के लिए भी कोई चिन्ता किसी को नहीं है। मन्त्री जी निकले तो सड़के बन्द कर दी जाती हैं और लोगों को रोका दिया जाता है। मुझे समझ नहीं आता कि यह लोकतन्त्र है या डंडातन्त्र और लोटूतंत्र है।

**Mr. Speakar** : Please wind up.

**श्रीमती लक्ष्मी कांता चावला** : बन्द कर रही हूं जी। मन्त्रियों की कोठियां बननी हों तो खजाने की थैलियों के मुंह खुल जाते हैं और गरीब की भलाई के लिए खजाने में से पैसे खत्म हो जाते हैं। आप की कोठियों में तो मच्छर को भी जाने की आज्ञा नहीं है। गन्दे नाले के किनारे रहने वालों के घरों में सांप आ जाते हैं। वित्त मन्त्री जी को मेरी विनती है कि हमारे अमृतसर में गन्दे नाले को बन्द करवा दें। एक और प्रार्थना मैं करुगी कि वित्त मन्त्री साहिब कहते हैं कि आर्थिक स्थिति ठीक नहीं है। पर मैं कहना चाहती हुं कि विधान सभा की कमेटियां लेह, बंबई और गोआ हवाई जहाज पर जांए, यह ठीक नहीं। नया चण्डीगढ़ बनाने के बारे में भी लिखा है लेकिन अमृतसर की डिवैलपमैंट के लिए कोई नई स्कीम नहीं बनाई गई।

अन्त में मैं वित्त मन्त्री जी से निवेदन करुंगी कि आप ने नगर पालिकाओं और प्राईवेट कालेजों के कर्मचारियों को पैंशन देनी है आप इसका फैसला जरुर कर दें।

नगरनिगमों की टांसपोर्ट वापस ली ऐसी बहुत बार घोषणा हो चुकी है लेकिन अभी तक ली नहीं गई। (विघ्न)

एक बात की चर्चा बहुत हो रही है कि साहनेवाल में दो लड़कियों का अपहरण किया गया है। उन को ढूंढो और अपराधियों को सजा दो।

**Mr. Speaker** : Please resume your seat.

**श्रीमती लक्ष्मी कांता चावला** : एक स्पीकर साहिब, राज्यपाल जी का जो भाषण हिन्दी में है उसमें बहुत से शब्द अशुद्ध हैं, उनकी तरफ भी ध्यान दें। बहुत बहुत धन्यवाद ।

**ਸ੍ਰੀ ਸਪੀਕਰ** : ਸ੍ਰੀ ਅਵਤਾਰ ਹੈਨਰੀ।
(ਇਸ ਸਮੇਂ ਬੀ.ਐਸ ਪੀ. ਦੇ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਸਨ)

ਇਸ ਤੋਂ ਬਾਅਦ ਤੁਹਾਨੂੰ ਟਾਈਮ ਮਿਲੇਗਾ।

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ** ** **
**ਇਕ ਆਵਾਜ਼** : ** ** **

(ਇਸ ਸਮੇਂ ਬੀ ਐਸ ਪੀ. ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਹਾਊਸ ਦੇ ਵੈਲ ਵਿੱਚ ਆ ਗਏ ਅਤੇ ** ** ** ਨਾਹਰੇ ਲਗਾ ਰਹੇ ਸਨ)

**ਸ੍ਰੀ ਸਪੀਕਰ** : ਚੇਅਰ ਦੇ ਖਿਲਾਫ ਜੋ ਲਫਜ਼ ਬੋਲੇ ਹਨ, ਉਹ ਐਕਸਪੰਜ ਕੀਤੇ ਜਾਂਦੇ ਹਨ। ਆਪਣੀਆਂ ਸੀਟਾਂ ਤੇ ਤਸ਼ਰੀਫ ਲੈ ਜਾਓ। ਇਨ੍ਹਾਂ ਦੇ ਬਾਅਦ ਤੁਹਾਨੂੰ ਮੌਕਾ ਮਿਲੇਗਾ। ਵੈਲ ਵਿੱਚ ਨਾ ਖੜੇ ਹੋਵੇ। ਆਪਣੀਆਂ ਆਪਣੀਆਂ ਸੀਟਾਂ ਤੇ ਜਾਓ। ਤੁਹਾਨੂੰ ਇਸ ਦੇ ਬਾਅਦ ਟਾਈਮ ਮਿਲ ਜਾਵੇਗਾ।

**Expunged as ordered by the Chair.

**ਵਿੱਤ ਮੰਤਰੀ (ਬੈਠੇ, ਬੈਠੇ)** : ਇਨ੍ਹਾਂ ਦੇ ਬਾਦ ਤੁਹਾਨੂੰ ਟਾਈਮ ਦੇ ਦੇਣਗੇ।

**ਸ੍ਰੀ ਸਪੀਕਰ** : ਪਹਿਲਾਂ ਤੁਸੀਂ ਆਪਣੀਆਂ ਸੀਟਾਂ ਤੇ ਚਲੋ। Resume your seats.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਹਾਊਸ ਦੀ ਆਪੋਜ਼ੀਸ਼ਨ ਦੀ ਵੱਡੀ ਪਾਰਟੀ ਹੈ, ਇਸ ਨੂੰ ਟਾਈਮ ਪਹਿਲਾਂ ਦੇ ਦਿਉ।

**ਵਿੱਤ ਮੰਤਰੀ** : ਜਿੰਨਾ ਟਾਈਮ ਇਨ੍ਹਾਂ ਦਾ ਬਣਦਾ ਹੈ ਉਸ ਦੇ ਮੁਤਾਬਕ Speaker Sahib, allow them they should be given time.

**ਸ੍ਰੀ ਸਪੀਕਰ** : ਮੈਂ ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਇਸ ਤੋਂ ਬਾਅਦ ਮੈਂ ਇਨ੍ਹਾਂ ਨੂੰ ਹੀ ਬੁਲਾਉਣਾ ਸੀ, ਇਨ੍ਹਾਂ ਨੇ ਥੋੜੀ ਜਲਦੀ ਕਰ ਲਈ ਹੈ। ਸ੍ਰੀ ਸ਼ਿੰਗਾਰਾ ਰਾਮ ਜੀ ਬੋਲੇ ਹਨ ਔਰ ਉਹ ਸਭ ਤੋਂ ਪਹਿਲਾਂ ਬੋਲੇ ਹਨ। ਜੇ ਕਾਂਗਰਸ ਪਾਰਟੀ ਆਪ ਹੀ ਕਹਿ ਰਹੀ ਹੈ ਤਾਂ ਤੁਹਾਨੂੰ ਬੁਲਵਾਉਣ ਵਿੱਚ ਮੈਨੂੰ ਕੋਈ ਇਤਰਾਜ਼ ਨਹੀਂ ਹੈ।

**ਕੁਝ ਆਵਾਜ਼ਾਂ** : ਹੈਨਰੀ ਸਾਹਿਬ ਤੋਂ ਪਹਿਲਾਂ ਬੁਲਵਾਓ।

**ਸ੍ਰੀ ਸਪੀਕਰ** : ਉਹ ਖੜ੍ਹੇ ਹਨ। ਹੈਨਰੀ ਸਾਹਿਬ ਤੋਂ ਬਾਅਦ ਸ੍ਰੀ ਸਤਨਾਮ ਸਿੰਘ ਕੈਂਥ ਬੋਲਣਗੇ (ਵਿਘਨ) ਮੈਂ ਉਨ੍ਹਾਂ ਨੂੰ ਆਲਰੇਡੀ ਕਹਿ ਚੁਕਿਆ ਹਾਂ। (ਵਿਘਨ) (ਸ਼ੋਰ)

**ਕੁਝ ਆਵਾਜ਼ਾਂ** : ਬੈਠੋ, ਬੈਠੋ। ਤੁਸੀਂ ਹਾਊਸ ਦੀ ਮਰਿਯਾਦਾ ਨੂੰ ਭੰਗ ਕਰਦੇ ਹੋ। ਬੈਠ ਜਾਓ। (ਵਿਘਨ)

**ਵਿੱਤ ਮੰਤਰੀ (ਬੈਠੇ, ਬੈਠੇ)** : ਇਨ੍ਹਾਂ ਨੂੰ ਪਹਿਲਾਂ ਬੋਲ ਲੈਣ ਦਿਓ ਤੁਸੀਂ ਫਿਰ ਬੋਲ ਲੈਣਾ।

**ਸ੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਮੈਨੂੰ ਕੋਈ ਇਤਰਾਜ਼ ਨਹੀਂ, ਜੇ ਮੇਰੇ ਤੋਂ ਪਹਿਲਾਂ ਇਨ੍ਹਾਂ ਨੂੰ ਟਾਈਮ ਦੇ ਦਿਓ। ਮੈਂ ਬਾਅਦ ਵਿਚ ਬੋਲ ਲਵਾਂਗਾ।

**ਸ੍ਰੀ ਸਪੀਕਰ** : ਠੀਕ ਹੈ, ਕਿਉਂਕਿ ਕਾਂਗਰਸ ਪਾਰਟੀ ਦੇ ਸ੍ਰੀ ਅਵਤਾਰ ਹੈਨਰੀ ਨੂੰ ਕੋਈ ਇਤਰਾਜ਼ ਨਹੀਂ, ਪਹਿਲੇ ਇਹ ਬੋਲ ਲੈਣ। (ਵਿਘਨ) ਮੇਰੀ ਆਪਣੀ ਸਲਾਹ ਸੀ ਇਨ੍ਹਾਂ ਨੂੰ ਬੁਲਵਾਉਣ ਦੀ। (ਵਿਘਨ) ਜੋ ਇਨ੍ਹਾਂ ਨੇ ਮੇਰੇ ਖਿਲਾਫ ਕਾਨਫੀਡੈਂਸ ਬਾਰੇ ਕਿਹਾ ਹੈ, ਜੇ ਇਨ੍ਹਾਂ ਨੂੰ ਮੇਰੇ ਬਾਰੇ ਕੋਈ ਇਤਰਾਜ਼ ਹੈ ਤਾਂ ਇਹ ਨੋ ਕਾਨਫੀਡੈਂਸ ਲੈ ਆਉਣ। (ਵਿਘਨ) ਠੀਕ ਹੈ ਹੁਣ ਸ੍ਰੀ ਕੈਂਥ ਜੀ ਬੋਲਣਗੇ।

**ਸ੍ਰੀ ਸਤਨਾਮ ਸਿੰਘ ਕੈਂਥ (ਬੰਗਾ, ਐਸ.ਸੀ.)** : ਸਪੀਕਰ ਸਾਹਿਬ, ਮੈਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਸਮਾਂ ਦਿਤਾ ਹੈ। ਪਰ ਮੈਂ ਪਰੋਟੈਸਟ ਜ਼ਾਹਿਰ ਕਰਦਾ ਹਾਂ। ਅਸੀਂ ਚੇਅਰ ਦੀ ਰਿਸਪੈਕਟ ਕਰਦੇ ਹਾਂ ਪਰ ਜਿਹੜਾ ਕੱਲ੍ਹ ਔਰ ਅੱਜ ਡੈਲੀਬਰੇਟਲੀ ਸਾਨੂੰ ਡਿਸਆਨ ਕੀਤਾ ਗਿਆ ਹੈ ਉਹ ਠੀਕ ਨਹੀਂ ਹੈ। ਜਿਹੜਾ ਭਾਸ਼ਣ 4 ਮਾਰਚ ਨੂੰ ਦਿੱਤਾ ਗਿਆ ਉਸ ਤੇ ਜਿਹੜੇ ਪੁਆਇੰਟ ਆ ਚੁੱਕੇ ਹਨ ਮੈਂ ਕੋਸ਼ਿਸ਼ ਕਰਾਂਗਾ ਕਿ ਉਹ ਪੁਆਇੰਟ ਰਿਪੀਟ ਨਾ ਕੀਤੇ ਜਾਣ। ਇਥੇ ਟਰੇਜ਼ਰੀ ਬੈਂਚਿਜ਼ ਤੋਂ ਬਹੁਤ ਸਾਰੇ ਮੈਂਬਰਾਂ ਨੇ ਜਿਹੜੀਆਂ ਗੱਲਾਂ ਕੀਤੀਆਂ ਹਨ, ਮੈਂ ਹੁਣ ਦੱਸਣਾ

ਚਾਹੁੰਦਾ ਹਾਂ ਕਿ ਜਿਹੜੀਆਂ ਫਰਵਰੀ, 1992 ਵਿਚ ਇਲੈਕਸ਼ਨਾਂ ਹੋਈਆਂ, ਉਸ ਵਿਚ ਕਾਂਗਰਸ ਪਾਰਟੀ ਦਾ ਕੀ ਰੋਲ ਸੀ ਔਰ ਜਿਹੜੇ 1991 ਵਿਚ ਇਲੈਕਸ਼ਨ ਕੈਂਸਲ ਕੀਤੇ ਗਏ ਉਸ ਵਿਚ ਕਾਂਗਰਸ ਪਾਰਟੀ ਦਾ/ ਰੋਲ ਸੀ। 1991 ਦੇ ਇਲੈਕਸ਼ਨ ਜਿਹੜੇ ਕੈਂਸਲ ਹੋਏ ਸਨ, ਉਸ ਵੇਲੇ ਦਾ ਤੁਹਾਨੂੰ ਯਾਦ ਹੋਵੇਗਾ ਕਿ ਦੋ ਦੋ ਇਲੈਕਸ਼ਨਾਂ ਵਾਸਤੇ ਕਈ ਕੈਂਡੀਡੇਟਸ ਨੂੰ ਕੰਪੇਨ ਕਰਨਾ ਪਿਆ। ਮੈਂ ਆਪ ਹੁਸ਼ਿਆਰਪੁਰ ਤੋਂ ਪਾਰਲੀਆਮੈਂਟ ਦਾ ਕੈਂਡੀਡੇਟ ਸੀ। ਉਸ ਵੇਲੇ ਇਕ ਪਾਸੇ ਤਾਂ ਮਲਹੋਤਰਾ ਸਾਹਿਬ ਲੋਕਾਂ ਨੂੰ ਸੰਬੋਧਨ ਕਰ ਰਹੇ ਸਨ ਕਿ ਵੋਟਾਂ ਨਿਰਭੈ ਹੋ ਕੇ ਪਾਉਣੀਆਂ ਚਾਹੀਦੀਆਂ ਹਨ, ਦੂਸਰੇ ਪਾਸੇ ਜਿਹੜੀ ਉਸ ਵੇਲੇ ਸੈਂਟਰ ਵਿਚ ਨਵੀਂ ਸਰਕਾਰ ਬਣੀ ਉਸ ਨੇ ਸਭ ਤੋਂ ਪਹਿਲਾਂ ਇਹ ਇਲੈਕਸ਼ਨ ਪੋਸਟਪੋਨ ਕਰਨ ਦਾ ਫੈਸਲਾ ਲੈ ਲਿਆ। ਉਨ੍ਹਾਂ ਨੇ ਇਸ ਤਰ੍ਹਾਂ ਕਰਕੇ ਪੰਜਾਬ ਦੇ ਲੋਕਾਂ ਨੂੰ ਵੱਡੇ ਪੈਮਾਨੇ ਤੇ ਡਿਸਆਨ ਕੀਤਾ (ਵਿਘਨ) ਉਸ ਤੋਂ ਬਾਅਦ ਫਿਰ ਫਰਵਰੀ, 1992 ਵਿਚ ਇਲੈਕਸ਼ਨ ਹੋਏ, ਉਸ ਵੇਲੇ ਬਹੁਜਨ ਸਮਾਜ ਪਾਰਟੀ ਨੇ ਵੀ ਚੈਲੰਜ ਲਿਆ ਔਰ ਮੈਂ ਸਮਝਦਾ ਹਾਂ ਕਿ ਜਿੰਨੀ ਵੱਡੀ ਕੁਰਬਾਨੀ ਉਸ ਵੇਲੇ ਬੀ.ਐਸ ਪੀ. ਨੂੰ ਦੇਣੀ ਪਈ, ਸ਼ਾਇਦ ਕਿਸੇ ਹੋਰ ਪਾਰਟੀ ਨੂੰ ਨਹੀਂ ਦੇਣੀ ਪਈ। ਸਾਡੇ 9 ਵਰਕਰਜ਼ 16 ਫਰਵਰੀ ਨੂੰ ਨੂਰਪੁਰ ਸ਼ਹੀਦ ਹੋ ਗਏ, ਰੋਪੜ ਜ਼ਿਲ੍ਹੇ ਵਿਚ ਕਈ ਵਰਕਰਜ਼ ਸ਼ਹੀਦ ਹੋ ਗਏ, ਲੁਧਿਆਣਾ ਦੇ ਅੰਦਰ 5 ਵਰਕਰਜ਼ ਸ਼ਹੀਦ ਹੋ ਗਏ। ਦੁਲੰਹੜੀ ਦੇ ਅੰਦਰ ਇਕ ਅਜਿਹੇ ਨੌਜਵਾਨ ਨੂੰ ਜਿਹੜਾ ਇਕ ਚਾਵਲ ਦੇ ਦਾਣੇ ਤੇ 100 ਅੱਖਰ ਲਿਖ ਦਿੰਦਾ ਸੀ, ਉਸ ਦਾ ਕਤਲ ਕੀਤਾ ਗਿਆ। ਇਸ ਦੇ ਪਿਛੋ ਅੱਜ ਦੋ ਸਾਲਾਂ ਮਗਰੋਂ ਇਹ ਕਹਿੰਦੇ ਹਨ ਕਿ ਪੰਜਾਬ ਦੇ ਅੰਦਰ ਸ਼ਾਂਤੀ ਆ ਗਈ ਹੈ। ਮੈਂ ਪੁੱਛਦਾ ਹਾਂ ਕਿ ਕੀ ਇਹ ਸ਼ਾਂਤੀ ਪਰਮਾਨੈਂਟ ਰਹੇਗੀ? ਇਸ ਵਾਸਤੇ ਸਾਨੂੰ ਸ਼ੰਕਾ ਹੈ।

ਜਿਸ ਤਰ੍ਹਾਂ ਪੰਜਾਬ ਵਿਚ ਚੰਡੀਗੜ੍ਹ ਦਾ ਮਸਲਾ ਹੈ। ਸਾਡੇ ਮੁੱਖ ਮੰਤਰੀ ਬਿਆਨ ਦਿੰਦੇ ਹਨ ਕਿ ਚੰਡੀਗੜ੍ਹ ਪੰਜਾਬ ਨੂੰ ਮਿਲੇਗਾ, ਮੇਰੀ ਪ੍ਰਾਈਮ ਮਨਿਸਟਰ ਸਾਹਿਬ ਨਾਲ ਗੱਲ ਹੋ ਗਈ ਹੈ। ਪਰ ਦੂਸਰੇ ਪਾਸੇ ਹਰਿਆਣੇ ਦਾ ਚੀਫ ਮਨਿਸਟਰ ਕਹਿੰਦਾ ਹੈ ਕਿ ਕੋਈ ਗੱਲ ਨਹੀਂ ਹੋਈ ਹੈ। ਪੰਜਾਬ ਵਿਚ ਚੰਡੀਗੜ੍ਹ ਨਹੀਂ ਜਾ ਸਕਦਾ ਹੈ ਇਸੇ ਤਰ੍ਹਾਂ ਦਰਿਆਈ ਪਾਣੀ ਦਾ ਝਗੜਾ ਹੈ। ਇਲਾਕਾਈ ਝਗੜਾ ਹੈ। ਇਨ੍ਹਾਂ ਸਾਰਿਆਂ ਦਾ ਹੱਲ ਹੋਣਾ ਚਾਹੀਦਾ ਹੈ। ਪੰਜਾਬ ਸਰਕਾਰ ਇਸ ਮਾਮਲੇ ਵਿਚ ਆਪਣਾ ਕੇਸ ਪਲੀਡ ਕਰਨ ਵਿਚ ਨਾ-ਕਾਮਯਾਬ ਰਹੀ ਹੈ। ਹੁਣੇ ਹਿਮਾਚਲ ਸਰਕਾਰ ਨੇ ਵੀ ਆਪਣਾ ਸ਼ੇਅਰ ਮੰਗ ਲਿਆ ਹੈ ਅਤੇ ਇਕ ਹਜ਼ਾਰ ਕਰੋੜ ਰੁਪਿਆ 1966 ਤੋਂ ਆਪਣਾ ਹਿੱਸਾ ਮੰਗਿਆ ਹੈ। ਲੇਕਿਨ ਇਸ ਉਤੇ ਸਾਡੀ ਸਰਕਾਰ ਚੁੱਪ ਬੈਠੀ ਹੈ ਔਰ ਇਥੇ ਵਾਰ ਵਾਰ ਰੂਲਿੰਗ ਪਾਰਟੀ ਦੇ ਮੈਂਬਰਾਂ ਵਲੋਂ ਅਕਾਲੀ ਪਾਰਟੀ ਦੇ ਲੀਡਰਾਂ ਉਤੇ ਦੋਸ਼ ਲਗਾਏ ਜਾ ਰਹੇ ਹਨ। ਅਕਾਲੀ ਪਾਰਟੀ ਨੇ ਇਲੈਕਸ਼ਨਾਂ ਦਾ ਬਾਈਕਾਟ ਕਰਕੇ ਬੜੀ ਵੱਡੀ ਗਲਤੀ ਕੀਤੀ। ਅਕਾਲੀਆਂ ਦੇ ਬਾਈਕਾਟ ਕਰਕੇ ਹੀ ਤੁਹਾਨੂੰ ਇਹ ਵਰਦਾਨ ਮਿਲਿਆ ਹੈ ਕਿ ਤੁਸੀਂ ਤਾਕਤ ਵਿਚ ਪੰਜਾਬ ਵਿਚ ਆਏ । ਪੰਜਾਬ ਸਰਕਾਰ ਹੁਣ ਇਥੇ 2 ਸਾਲਾਂ ਜਸ਼ਨ ਮਨਾ ਰਹੀ ਹੈ। ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਦੂਸਰੇ ਪੱਖ ਵੀ ਵੇਖਣੇ ਚਾਹੀਦੇ ਹਨ ਅਤੇ ਸੁਣਨੇ ਚਾਹੀਦੇ ਹਨ। ਟੌਹੜਾ ਸਾਹਿਬ ਨੇ ਇਕ ਜਨਵਰੀ ਨੂੰ ਲੁਧਿਆਣੇ ਦੇ ਅੰਦਰ ਇਕ ਸੈਮੀਨਾਰ ਵਿਚ ਬੋਲਦੇ ਹੋਏ ਕਿਹਾ ਸੀ ਕਿ ਉਹ 26 ਜਨਵਰੀ, 1984 ਵਿਚ ਬਾਦਲ ਸਾਹਿਬ ਬਰਨਾਲਾ ਸਾਹਿਬ ਅਤੇ ਦਿੱਲੀ ਦੀ ਸਰਕਾਰ ਦੇ 3 ਮੰਤਰੀਆਂ ਨੂੰ ਮਿਲੇ ਜਿਹੜੇ ਇੰਦਰਾ ਗਾਂਧੀ ਸਰਕਾਰ ਦੇ ਪ੍ਰਮੁੱਖ ਮਨਿਸਟਰ ਸਨ। ਉਨ੍ਹਾਂ ਨੇ ਆਰ.ਕੇ. ਪੁਰਮ ਰੈਸਟ ਹਾਊਸ ਵਿਚ ਸਾਡੇ ਨਾਲ ਗੱਲ ਬਾਤ ਕੀਤੀ ਅਤੇ ਸਾਡੀਆਂ ਮੰਗਾਂ ਮੰਨ ਲਈਆਂ ਅਤੇ ਗੱਲਬਾਤ ਵਿਚ 3 ਕੈਬਨਿਟ ਸੈਕਟਰੀਜ਼ ਵੀ ਸਨ, ਉਨ੍ਹਾਂ ਨੇ ਬੀਬੀ ਜੀ ਨੂੰ ਮੰਗਾਂ ਬਾਰੇ ਦਸਿਆ ਔਰ ਬੀਬੀ ਜੀ ਨੇ ਮੰਗਾਂ ਮੰਨਣ ਤੋਂ ਸਾਫ ਇਨਕਾਰ

[ਸ੍ਰੀ ਸਤਨਾਮ ਸਿੰਘ ਕੈਂਥ]

ਕਰ ਦਿੱਤਾ। 26 ਮਈ, 1984 ਨੂੰ ਇਹ ਗੱਲਬਾਤ ਸਾਡੀ ਫੇਲ੍ਹ ਹੋ ਗਈ ਅਤੇ 3, ਜੂਨ, 1984 ਨੂੰ ਅੰਮ੍ਰਿਤਸਰ ਵਿਖੇ ਬਲਿਊ ਸਟਾਰ ਅਪਰੇਸ਼ਨ ਸੈਂਟਰਲ ਸਰਕਾਰ ਨੇ ਕਰ ਦਿੱਤਾ। ਜਿਸਦੇ ਨਾਲ ਪੰਜਾਬ ਦੇ ਲੋਕਾਂ ਦੀ ਧਾਰਮਿਕ ਭਾਵਨਾ ਨੂੰ ਸੱਟ ਵੱਜੀ ਜਿਸ ਕਰਕੇ ਸਾਨੂੰ 10 ਸਾਲ ਪੰਜਾਬ ਵਿਚ ਖੂਨ ਖਰਾਬਾ ਦੇਖਣਾ ਪਿਆ ਅਤੇ ਪੰਜਾਬ ਵਿਚ 10 ਸਾਲ ਮਾਹੌਲ ਖਰਾਬ ਰਿਹਾ ਅਤੇ ਕਿੰਨੀਆਂ ਹੀ ਕੁਰਬਾਨੀਆਂ ਦੇਣੀਆਂ ਪਈਆਂ। ਇਸ ਅੱਤਵਾਦ ਦੇ ਪਿਛੇ ਕੌਣ ਜ਼ਿੰਮੇਵਾਰ ਹੈ ਅਤੇ ਕਿਸ ਨੇ ਇਸ ਨੂੰ ਹਵਾ ਦਿੱਤੀ। ਇਸ ਬਾਰੇ ਅਕਾਲੀਆਂ ਉਤੇ ਦੋਸ਼ ਲਗਾਈ ਜਾਣਾ ਠੀਕ ਨਹੀਂ ਹੈ ਜਦ ਕਿ ਇਸ ਦੇ ਵਿਚ ਕਾਂਗਰਸੀਆਂ ਦਾ ਜ਼ਿਆਦਾ ਹੱਥ ਹੈ। ਇਸ ਚੀਜ਼ ਨੂੰ ਲੋਕਾਂ ਦੇ ਸਾਹਮਣੇ ਲਿਆਉਣ ਲਈ ਤੁਸੀਂ ਸਿਟਿੰਗ ਸੁਪਰੀਮ ਕੋਰਟ ਦੇ ਜੱਜ ਨੂੰ ਬਿਠਾ ਦਿਓ ਜਿਹੜਾ ਇਸ ਗੱਲ ਦੀ ਇਨਕੁਆਇਰੀ ਕਰੇ ਅਤੇ ਇਨਕੁਆਇਰੀ ਦੀ ਰਿਪੋਰਟ ਨੂੰ ਲੋਕਾਂ ਦੇ ਵਿਚ ਸਾਇਆ ਕੀਤਾ ਜਾਵੇ ਤਾ ਕਿ ਲੋਕਾਂ ਨੂੰ ਅਸਲੀਅਤ ਤਾ ਪਤਾ ਲੱਗ ਸਕੇ। ਅਕਾਲੀ ਪਾਰਟੀ ਦੇ ਰੋਲ ਬਾਰੇ ਅਤੇ ਕਾਂਗਰਰ ਪਾਰਟੀ ਦੇ ਰੋਲ ਬਾਰੇ ਇਨਕੁਆਇਰੀ ਕਰਵਾਈ ਜਾਵੇ ਕਿ ਕਿਸ ਕਿਸ ਨੇ ਅੱਤਵਾਦ ਨੂੰ ਫੈਲਾਉਣ ਵਿਚ ਹਿੱਸਾ ਲਿਆ ਸੀ। ਅੱਤਵਾਦੀ ਕਾਂਗਰਸੀਆਂ ਦੇ ਘਰਾਂ ਵਿਚ ਫੜੇ ਗਏ ਅਤੇ ਫਿਰ ਮੁਕਾਬਲੇ ਵਿਖਾਏ ਗਏ ਅਤੇ ਅਤਿਵਾਦੀ ਇਨ੍ਹਾਂ ਕਾਂਗਰਸੀ ਲੀਡਰਾਂ ਦੇ ਘਰਾਂ ਵਿਚ ਠਹਿਰਦੇ ਸਨ ਅਤੇ ਲੁਕਦੇ ਸਨ। ਇਸਦਾ ਪਰਦਾ ਉਠਾਣ ਲਈ ਸੀਟਿੰਗ ਸੁਪਰੀਮ ਕੋਰਟ ਦੇ ਜੱਜ ਨੂੰ ਇਨਕੁਆਰੀ ਕਰਨ ਲਈ ਬਿਠਾ ਦਿਓ। ਸਾਰਾ ਕੁਝ ਪਤਾ ਲਗ ਜਾਵੇਗਾ ਅਤੇ ਇਹ ਵੀ ਪਤਾ ਲਗ ਜਾਵੇਗਾ ਕਿ ਪੰਜਾਬ ਦੇ ਲੋਕਾਂ ਦੇ ਜਾਨੀ ਦੁਸ਼ਮਨ ਕੌਣ ਸਨ। ਆਇਆ ਅਕਾਲੀ ਪਾਰਟੀ ਦੇ ਸਨ ਜਾਂ ਕਾਂਗਰਸ ਪਾਰਟੀ ਦੇ ਹੀ ਲੀਡਰਜ਼ ਸਨ। ਮੇਰੇ ਤੋਂ ਪਹਿਲਾਂ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲ ਚੁੱਕੇ ਹਨ ਅਤੇ ਕਾਂਗਰਸ ਪਾਰਟੀ ਦੇ ਮੈਂਬਰਾਂ ਨੇ ਚੀਫ ਮਨਿਸਟਰ ਸਾਹਿਬ ਦੀ ਕਾਫੀ ਜ਼ਿਆਦਾ ਤਾਰੀਫ ਕਰ ਦਿੱਤੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਥੇ ਕਿਹਾ ਗਿਆ ਹੈ ਕਿ ਸਾਡੇ ਕਮਾਂਡੋ ਆਸਾਮ ਵਿਚ ਜਾਣਗੇ ਤਾਂ ਕਿ ਉਹ ਅੱਤਵਾਦ ਨਾਲ ਉਥੇ ਲੜ ਸਕਣ। ਪੁਲਿਸ ਦਾ ਕਰੈਡਿਟ ਇਹ ਲੈਣਾ ਚਾਹੁੰਦੇ ਹਨ। ਪੁਲਿਸ ਦਾ ਕਰੈਡਿਟ ਕਾਂਗਰਸ ਪਾਰਟੀ ਵਾਲੇ ਆਪ ਲੈ ਰਹੇ ਹਨ। ਆਸਾਮ ਵਿਚ ਤੁਹਾਡੀ ਕਾਂਗਰਸ ਪਾਰਟੀ ਦੀ ਸਰਕਾਰ ਹੈ ਅਤੇ ਮੇਘਾਲਿਆ ਵਿਚ ਅਤੇ ਨਾਲ ਲਗਦੇ ਛੋਟੇ ਰਾਜ ਹਨ ਜਿਥੇ ਅੱਤਵਾਦ ਹੈ, ਉਥੇ ਵੀ ਤੁਹਾਡੀ ਪਾਰਟੀ ਦੀ ਸਰਕਾਰ ਹੈ: ਇਹ ਕਹਿੰਦੇ ਹਨ ਕਿ ਸਾਡੇ ਕਮਾਂਡੋ ਉਥੇ ਜੁਆਇੰਟ ਅਪਰੇਸ਼ਨ ਕਰਨਗੇ। ਇਸ ਚੀਜ਼ ਦਾ ਕਰੈਡਿਟ ਪੰਜਾਬ ਪੁਲਿਸ ਨੂੰ ਜਾਂਦਾ ਹੈ ਨਾਂ ਕਿ ਕਾਂਗਰਸ ਪਾਰਟੀ ਨੂੰ ਜਾਂਦਾ ਹੈ। ਤੁਹਾਡੀ ਪਾਰਟੀ ਦਾ ਕੋਈ ਰੋਲ ਨਹੀਂ ਹੈ। ਪੰਜਾਬ ਦੇ ਲੋਕਾਂ ਦੇ ਇਲੈਕਸ਼ਨਾਂ ਤੋਂ ਪਹਿਲੇ ਪੰਜਾਬ ਬਿਊਰੋਕਰੇਸੀ ਦੇ ਨਾਲ ਸੰਪਰਕ ਟੁੱਟ ਗਏ ਸਨ, ਅਤੇ ਇਲੈਕਸ਼ਨਾਂ ਤੋਂ ਬਾਅਦ ਇਹ ਸੰਪਰਕ ਫਿਰ ਪੈਦਾ ਹੋ ਗਏ। ਡੀ.ਸੀ. ਦਫਤਰ ਵਿਚ ਨਹੀਂ ਮਿਲਦਾ ਸੀ। ਐਸ.ਐਸ.ਪੀ. ਦਫਤਰ ਵਿਚ ਨਹੀਂ ਮਿਲਦਾ ਸੀ। ਪੰਜਾਬ ਦੇ ਬਹਾਦਰ ਲੋਕਾਂ ਨੇ ਇਲੈਕਸ਼ਨਾਂ ਵਿਚ ਹਿੱਸਾ ਲਿਆ। ਚਾਹੇ ਉਹ ਰਾਈਟ ਗੱਲਾਂ ਹਨ ਚਾਹੇ ਗਲਤ ਹਨ।

Dr. Ambadkar had said, "those people who want to divide India, they must realise one day that United India is better than the divided India."

ਇੰਡੀਆ ਨੂੰ ਕੋਈ ਨਹੀਂ ਵੰਡ ਸਕਦਾ। ਇਸ ਦੇ ਵਾਸਤੇ ਸਾਰਾ ਕੁਝ ਦੇਖਣਾ ਪਵੇਗਾ। ਆਪਣੇ ਆਪ ਨੂੰ ਵੀ ਦੇਖਣਾ ਪਵੇਗਾ। ਸਪੀਕਰ ਸਾਹਿਬ, ਇਹ ਦੇਖਣਾ ਪਵੇਗਾ ਕਿ ਇਨ੍ਹਾਂ ਘਟਨਾਵਾਂ ਵਿਚ ਕਿਸ

ਦਾ ਹੱਥ ਹੈ। ਇਸ ਗੱਲ ਨੂੰ ਵੀ ਵੇਖਣ ਦੀ ਲੋੜ ਹੈ। ਇਸ ਵਿਚ ਕਾਂਗਰਸ ਪਾਰਟੀ ਦੀ ਵੀ ਗਲਤੀ ਹੈ। ਵਾਘਾ ਬਾਰਡਰ ਤੇ ਕਾਂਗਰਸ ਵਾਲਿਆਂ ਨੇ ਫੰਕਸ਼ਨ ਕਰਨ ਦੀ ਕੋਸ਼ਿਸ਼ ਕੀਤੀ ਅਤੇ ਕਾਂਗਰਸੀ ਪਾਕਿਸਤਾਨ ਦੀ ਹੱਦ ਵਿਚ ਵੀ ਚਲੇ ਗਏ। ਜਦੋਂ ਪਾਕਿਸਤਾਨ ਵਾਲਿਆਂ ਨੇ ਮਿਜ਼ਾਇਲਾਂ ਕੱਸੀਆਂ ਤਾਂ ਜਿਹੜਾ ਫੰਕਸ਼ਨ 4.00 ਵਜੇ ਖਤਮ ਹੋਣਾ ਸੀ, ਉਹ ਡੇਢ ਦੋ ਵਜੇ ਹੀ ਖਤਮ ਹੋ ਗਿਆ ਅਤੇ ਸਾਰੇ ਕਾਂਗਰਸੀਆਂ ਨੂੰ ਭੱਜਣਾ ਪਿਆ। ਡੀ.ਸੀ.,ਐਸ.ਐਸ.ਪੀ ਨੂੰ ਕਿਹਾ ਗਿਆ ਕਿ ਬਸਾਂ ਨੂੰ ਉਥੇ ਭਰਕੇ ਲਿਆਓ। ਅਕਾਲੀਆਂ ਦੀ ਵੀ ਗਲਤੀ ਸੀ ਕਿ ਉਹ ਬਿਲ ਕਲਿਨਟਨ ਦੀ ਬਜਾਏ ਪੰਜਾਬ ਦੇ ਲੋਕਾਂ ਕੋਲ ਜਾਂਦੇ ਅਤੇ ਉਨ੍ਹਾਂ ਲੋਕਾਂ ਦੇ ਨਾਲ ਜਾਕੇ ਗੱਲ ਕਰਦੇ। ਕਾਂਗਰਸ ਪਾਰਟੀ ਅਕਾਲੀਆਂ ਨੂੰ ਮੁਜ਼ਾਹਰੇ ਕਰਨ ਨਹੀਂ ਦਿੰਦੀ, ਧਰਨੇ ਦੇਣ ਲਈ ਇਜਾਜ਼ਤ ਨਹੀਂ ਦਿੰਦੀ। ਇਹ ਪੰਜਾਬ ਦੀ ਡੈਮੋਕਰੇਸੀ ਵਾਸਤੇ ਬਹੁਤ ਹਾਨੀਕਾਰਕ ਹੈ। ਉਨ੍ਹਾਂ ਅਕਾਲੀਆਂ ਨੂੰ ਮੁਜ਼ਾਰੇ ਅਤੇ ਧਰਨੇ ਦੀ ਪੰਜਾਬ ਨੂੰ ਇਜਾਜ਼ਤ ਦੇਣੀ ਚਾਹੀਦੀ ਹੈ ਤਾਂ ਕਿ ਉਹ ਪੰਜਾਬ ਦੇ ਲੋਕਾਂ ਨੂੰ ਸਾਰੀ ਗੱਲ ਦੱਸ ਸਕਣ।

ਪਰਸੋਂ ਕਾਂਗਰਸੀਆਂ ਵਲੋਂ ਇਕ ਸਪੀਚ ਵਿਚ ਕਿਹਾ ਗਿਆ ਹੈ ਕਿ "ਉਪਰ ਵੀ ਜੱਟ ਅਤੇ ਥੱਲੇ ਵੀ ਜੱਟ।' ਇਹ ਇਕ ਕਾਂਗਰਸ ਦਾ ਸੀਨੀਅਰ ਨੇਤਾ ਸੀ। ਉਹ ਮੁੱਖ ਮੰਤਰੀ ਸਾਹਿਬ ਦੀ ਤਾਰੀਫ ਕਰ ਰਹੇ ਸਨ। ਇਹ ਭੁੱਲ ਗਏ ਹਨ ਕਿ ਤੁਸੀਂ ਸ਼ਡਿਊਲਡ ਕਾਸਟਾਂ ਦੀ ਬਦੌਲਤ ਹੀ ਮੁੱਖ ਮੰਤਰੀ ਬਣੇ ਹੋ। (ਥੰਪਿੰਗ) ਉਨ੍ਹਾਂ ਲੋਕਾਂ ਨੇ ਪੰਜਾਬ ਵਿਚ ਵੋਟਾਂ ਪਾਈਆਂ ਅਤੇ ਤੁਸੀਂ ਚੋਣਾਂ ਜਿੱਤ ਕੇ ਆਏ ਅਤੇ ਚੀਫ ਮਨਿਸਟਰ ਬਣੇ। ਜੇਕਰ ਪੰਜਾਬ ਵਿਚ ਪੰਜਾਬ ਦੇ ਲੋਕ ਵੋਟਾਂ ਨਾ ਪਾਉਂਦੇ ਅਤੇ ਪੰਜਾਬ ਵਿਚ ਡੈਮੋਕਰੇਸੀ ਬਹਾਲ ਨਾ ਹੁੰਦੀ। ਸਪੀਕਰ ਸਾਹਿਬ, ਡਾਕਟਰ ਅੰਬੇਦਕਰ ਦੀ ਸਮਾਜਵਾਦ ਨੂੰ ਬਹੁਤ ਵੱਡੀ ਦੇਣ ਹੈ। ਸਪੀਕਰ ਸਾਹਿਬ, 1916 ਵਿਚ ਜਦੋਂ ਇੰਗਲੈਂਡ, ਅਮਰੀਕਾ ਅਤੇ ਜਰਮਨੀ ਵਿਚੋਂ ਡਾਕਟਰ ਅੰਬੇਦਕਰ ਪੜ੍ਹਕੇ ਆਏ ਤਾਂ ਉਨ੍ਹਾਂ ਦੀ ਬੜੌਦਾ ਵਿੱਚ ਐਜ਼ ਮਿਲਟਰੀ ਐਡਵਾਈਜ਼ਰ ਨਿਯੁਕਤੀ ਹੋਈ ਤਾਂ ਉਸ ਵੇਲੇ ਚਪੜਾਸੀ ਦੂਰੋਂ ਫਾਈਲ ਸੁੱਟ ਦਿੰਦਾ ਸੀ ਕਿਉਂਕਿ ਉਸ ਨੂੰ ਖਤਰਾ ਸੀ ਕਿ ਜੇਕਰ ਫਾਈਲ ਡਾਕਟਰ ਅੰਬੇਦਕਰ ਦੇ ਨਾਲ ਟਚ ਹੋ ਗਈ ਤਾਂ ਮੇਰੀ ਨੌਕਰੀ ਖਤਮ ਹੋ ਜਾਵੇਗੀ। ਤਾਂ ਉਸ ਵੇਲੇ ਡਾਕਟਰ ਅੰਬੇਦਕਰ ਨੇ ਸਹੁੰ ਖਾਧੀ, ਜੇਕਰ ਮੈਂ ਭਾਰਤ ਵਿਚੋਂ ਇਨ੍ਹਾਂ ਦਲਿਤ ਲੋਕਾਂ ਨੂੰ ਇਨਸਾਨੀਅਤ, ਸਤਿਕਾਰ ਨਾ ਦਿਵਾ ਸਕਾਂ ਤਾਂ ਮੈਂ ਗੋਲੀ ਮਾਰ ਕੇ ਮਰ ਜਾਵਾਂਗਾ। ਉਨ੍ਹਾਂ ਨੇ ਹੀ ਸਾਰੇ ਅਧਿਕਾਰ ਦਿਵਾਏ ਸਨ।

*5.36 ਸ਼ਾਮ | (ਇਸ ਸਮੇਂ* ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**Mr. Deputy Speaker** : These words should be scratched. Kainth Sahib, please continue.

**ਸ੍ਰੀ ਸਤਨਾਮ ਸਿੰਘ ਕੈਂਥ :** ** ** **

**Mr. Deputy Speaker** : These words shall not form part of the proceedings. Please carry on.

**ਸ੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਪੰਜਾਬ ਦੇ ਸ਼ਡਿਊਲਡ ਕਾਸਟਾਂ ਦੇ ਨਾਲ ਇਕ ਵਾਅਦਾ ਕੀਤਾ ਸੀ, ਉਹ ਵੀ ਪੂਰਾ ਨਹੀਂ ਕੀਤਾ। ਸ਼ਡਿਊਲਡ ਕਾਸਟਾਂ ਦਾ

**Expunged as ordered by the Chair.

[ਸ੍ਰੀ ਸਤਨਾਮ ਸਿੰਘ ਕੈਂਥ]

ਪੰਜਾਬ ਦੇ ਅੰਦਰ ਬਹੁਤ ਵੱਡਾ ਯੋਗਦਾਨ ਹੈ। ਇਹ ਸਾਡੇ ਕਾਂਗਰਸੀ ਵਜ਼ੀਰ ਨੇ ਕਿਹਾ ਹੈ ਕਿ ਅਸੀਂ 7 ਵਜ਼ੀਰ ਬਣਾ ਦਿਤੇ। ਡਿਪਟੀ ਸਪੀਕਰ ਸਾਹਿਬ, ਜੇਕਰ 7 ਵਜ਼ੀਰ ਬਣ ਗਏ ਤਾਂ ਇਹ ਜੋ ਸ਼ਡਿਊਲਡ ਕਾਸਟ ਲੋਕਾਂ ਨੇ ਫਤਵਾ ਦਿਤਾ ਹੈ ਉਸ ਕਰਕੇ ਹੀ ਬਣੇ ਹਨ। ਪਰ ਜੋ ਪੰਜਾਬ ਸਰਕਾਰ ਨੇ ਸ਼ਡਿਊਲਡ ਕਾਸਟਾਂ ਨਾਲ ਵਾਅਦੇ ਕੀਤੇ ਹਨ ਕਿ 5000 ਰੁਪਏ ਤਕ ਦੇ ਕਰਜ਼ੇ ਮਾਫ ਕਰ ਦਿਆਂਗੇ, ਇਹ ਵਾਅਦਾ ਅਜੇ ਤੱਕ ਵੀ ਪੂਰਾ ਨਹੀਂ ਕੀਤਾ। ਇਹ ਕਰਜ਼ੇ ਕੋਆਪਰੇਟਿਵ ਬੈਂਕ ਦੇ ਕਾਰਪੋਰੇਸ਼ਨ ਬੈਂਕ ਦੇ ਹਨ। ਜਾਂ ਹੋਰ ਨੈਸ਼ਨਲਾਈਜ਼ ਬੈਂਕਾਂ ਦੇ ਹਨ। ਇਹ ਕਿਹੜੇ ਬੈਂਕਾਂ ਦੇ ਕਰਜ਼ੇ ਹਨ। ਇਹ ਕਲੈਰੀਫਿਕੇਸ਼ਨ ਅਜੇ ਤਕ ਨਹੀਂ ਹੋਈ। ਮਨਿਸਟਰ ਸਾਹਿਬ ਨੇ ਕਿਹਾ ਕਿ 5000 ਰੁਪਏ ਤਕ ਦੇ ਕਰਜ਼ੇ ਮਾਫ ਕਰ ਦਿਤੇ ਹਨ ਪਰ ਇਹ ਕਰਜ਼ੇ ਗਰੀਬ ਲੋਕਾਂ ਦੇ ਅਜੇ ਤਕ ਮਾਫ ਨਹੀਂ ਹੋਏ। ਉਨ੍ਹਾਂ ਦੇ ਕਰਜ਼ੇ 5000 ਰੁਪਏ ਤਕ ਮਾਫ ਹੋਣੇ ਚਾਹੀਦੇ ਹਨ। ਬੈਂਕਾਂ ਦੇ ਅਧਿਕਾਰੀ ਵੀ ਉਨ੍ਹਾਂ ਨੂੰ ਪਰੇਸ਼ਾਨ ਕਰ ਰਹੇ ਹਨ, ਵਾਰਨਿੰਗਾਂ ਇਸ਼ੂ ਕਰ ਰਹੇ ਹਨ, ਚਿਠੀਆਂ ਕੱਢ ਰਹੇ ਹਨ ਕਿ ਕਰਜ਼ਾ ਜਮ੍ਹਾ ਕਰਾਉ ਨਹੀਂ ਤਾਂ ਤੁਹਾਡੇ ਖਿਲਾਫ ਲੀਗਲ ਐਕਸ਼ਨ ਲਿਆ ਜਾਵੇਗਾ। ਪਰੰਤੂ ਇਸ ਬਾਰੇ ਪੰਜਾਬ ਸਰਕਾਰ ਸਾਈਲੈਂਟ ਹੈ। ਇਹ ਵਾਇਦਾ ਕਾਂਗਰਸ ਪਾਰਟੀ ਦੀ ਸਰਕਾਰ ਦਾ ਹੀ ਹੈ, ਇਸ ਦੀ ਇਸ ਫਲੋਰ ਤੇ ਕਮਿਟਮੈਂਟ ਸੀ। ਹੁਣ ਵੀ ਸੀ.ਐਮ. ਸਾਹਿਬ ਨੂੰ ਚਾਹੀਦਾ ਹੈ, ਸਰਕਾਰ ਨੂੰ ਚਾਹੀਦਾ ਹੈ ਕਿ ਵਿਦ ਇੰਟਰਸਟ ਕਰਜ਼ਿਆਂ ਨੂੰ ਮੁਆਫ ਕਰੇ। ਏਥੇ ਸੀ.ਐਮ ਸਾਹਿਬ ਨੇ ਆਪ ਕਿਹਾ ਸੀ ਕਿ ਮੇਰੀ ਸਰਕਾਰ ਬੈਕਲਾਗ ਪੂਰਾ ਕਰੇਗੀ। ਜਿਸ ਵੇਲੇ ਗਵਰਨਰੀ ਰਾਜ ਖਤਮ ਹੋਇਆ ਪੰਜਾਬ ਦੇ ਅੰਦਰ ਅਤੇ ਕਾਂਗਰਸ ਪਾਰਟੀ ਦੀ ਸਰਕਾਰ ਬਣੀ, ਉਸ ਵੇਲੇ 25 ਹਜ਼ਾਰ ਨੌਕਰੀਆਂ ਦਾ ਬੈਕਲਾਗ ਸੀ। ਪਰ ਅਫਸੋਸ ਦੀ ਗਲ ਹੈ ਕਿ ਜਿਹੜੀ ਬੈਕਲਾਗ ਪੂਰਾ ਕਰਨ ਸਬੰਧੀ ਕਮੇਟੀ ਵੀ ਬਣੀ, ਉਸ ਦੀਆਂ ਵੀ ਦੋ ਹੀ ਮੀਟਿੰਗਾਂ ਹੋ ਸਕੀਆਂ। ਇਕ ਮੀਟਿੰਗ ਵਿਚ ਏਜੰਡਾ ਸਰਕੂਲੇਟ ਨਹੀਂ ਹੋ ਸਕਿਆ। ਚੀਫ ਸੈਕਰੇਟਰੀ ਕੋਲ ਕੋਈ ਹੋਰ ਏਜੰਡਾ ਸੀ, ਡਿਪਾਰਟਮੈਂਟ ਦੇ ਨੁਮਾਇੰਦਿਆਂ ਕੋਲ ਕੋਈ ਹੋਰ ਏਜੰਡਾ ਸੀ ਅਤੇ ਮੈਂਬਰਾਂ ਕੋਲ ਕੋਈ ਹੋਰ ਏਜੰਡਾ ਸੀ। ਅਗਲੀ ਮੀਟਿੰਗ ਬਾਰੇ ਕਿਹਾ ਗਿਆ ਕਿ ਸਰਕਾਰ ਦਾ ਪੂਰਾ ਇਰਾਦਾ ਹੈ ਕਿ ਬੈਕਲਾਗ ਪੂਰਾ ਕੀਤਾ ਜਾਵੇਗਾ। ਅਸੀਂ ਕਿਹਾ, ਚਲੋ ਅਗਲੀ ਮੀਟਿੰਗ ਵਿਚ ਦੇਖਾਂਗੇ। ਅਗਲੀ ਮੀਟਿੰਗ ਪੂਰੇ ਇਕ ਸਾਲ ਬਾਅਦ ਹੋਈ ਪਰ ਰਾਤੋ ਰਾਤ ਬੈਕਲਾਗ ਘਟ ਕੇ 15 ਹਜ਼ਾਰ ਦਾ ਰਹਿ ਗਿਆ। ਜਦੋਂ ਕੋਈ ਸ਼ਡਿਊਲਡ ਕਾਸਟ ਨੌਕਰੀ ਤੇ ਲਗਾ ਹੀ ਨਹੀਂ, ਤਾਂ ਇਹ 10 ਹਜ਼ਾਰ ਦਾ ਬੈਕਲਾਗ ਕਿਥੇ ਉੜ ਗਿਆ। ਅਧਿਕਾਰੀਆਂ ਦੇ ਖਿਲਾਫ ਤਾਂ ਸਰਕਾਰ ਨੂੰ ਹੀ ਐਕਸ਼ਨ ਲੈਣਾ ਪਵੇਗਾ। ਪਰ ਇਸ ਵਿਚ ਇੱਛਾ ਸ਼ਕਤੀ ਕੰਮ ਕਰਦੀ ਹੈ। ਜੇ ਸਰਕਾਰ ਦੀ ਇੱਛਾ ਹੋਵੇ ਕਿ ਅਸੀਂ ਇਨ੍ਹਾਂ ਲੋਕਾਂ ਦਾ ਬੈਕਲਾਗ ਪੂਰਾ ਕਰਨਾ ਹੀ ਹੈ, ਤਾਂ ਬਿਊਰੋਕਰੇਸੀ ਵੀ ਰਾਤੋ ਰਾਤ ਬਦਲ ਜਾਂਦੀ ਹੈ। ਸਰਕਾਰ ਦੀ ਆਪਣੀ ਇੱਛਾ ਚਾਹੀਦੀ ਹੈ।

ਫੇਰ ਰਿਜ਼ਰਵੇਸ਼ਨ ਐਕਟ ਦੀ ਗੱਲ ਹੈ, ਮੰਡਲ ਕਮਿਸ਼ਨ ਦੀ ਰਿਪੋਰਟ ਦੀ ਗੱਲ ਹੈ ਇਸਦੇ ਨਾਲ ਨਾਲ ਪੰਜਾਬ ਦੇ ਅੰਦਰ ਬੈਕਵਰਡ ਕਲਾਸਿਜ਼ ਤੇ ਹੁੰਦੀਆਂ ਜ਼ਿਆਦਤੀਆਂ ਨੂੰ ਵੀ ਆਈਡੈਂਟੀਫਾਈ ਕਰਨਾ ਚਾਹੀਦਾ ਹੈ। ਪਰ ਇਸ ਬਾਰੇ ਵੀ ਐਡਰੈਸ ਵਿਚ ਕੁਝ ਨਹੀਂ ਕਿਹਾ ਗਿਆ। ਬੈਕਵਰਡ ਕਲਾਸਿਜ਼ ਨੂੰ ਸੋਸ਼ਲੀ ਅਤੇ ਐਜੂਕੇਸ਼ਨਲੀ ਉਨ੍ਹਾਂ ਦੇ ਅਧਿਕਾਰ ਮਿਲ ਸਕਣ, ਬਿਊਰੋਕਰੇਸੀ ਦੇ ਅੰਦਰ, ਨੌਕਰੀਆਂ ਦੇ ਅੰਦਰ ਸ਼ੇਅਰ ਮਿਲ ਸਕੇ, ਸਰਕਾਰ ਨੂੰ ਇਸ ਸਭ ਬਾਰੇ ਸੋਚਣਾ ਅਤੇ ਕਾਰਵਾਈ ਕਰਨੀ ਚਾਹੀਦੀ ਹੈ। ਸਰਕਾਰ ਨੂੰ ਮੰਡਲ ਕਮਿਸ਼ਨ ਦੀ ਰਿਪੋਰਟ ਨੂੰ ਵੀ ਹੂਬਹੂ ਲਾਗੂ ਕਰਨਾ ਚਾਹੀਦਾ ਹੈ, ਪਰ ਸਰਕਾਰ ਇਸ ਇਸ਼ੂ ਤੇ ਸਾਈਲੈਂਟ ਹੈ। ਇਸ ਦੇ ਨਾਲ ਨਾਲ ਪੰਜਾਬ ਦੇ ਅੰਦਰ ਵੱਡੇ ਪੈਮਾਨੇ ਤੇ

ਸਹਕਾਰੀ ਦਹਿਸ਼ਤਵਾਦ ਹੈ। ਮੈਂ ਸਮਝਦਾ ਹਾਂ ਕਿ ਜੇ ਸ਼ਾਂਤੀ ਆਈ ਹੈ ਤਾਂ ਪੁਲਿਸ ਦੀ ਤਰਫੋਂ ਸ਼ਡਿਊਲਡ ਕਾਸਟਾਂ ਦੇ ਉਪਰ ਕੁਹਾੜਾ ਚਲਿਆ ਹੈ। ਇਚਨਕਲਾਂ ਅਤੇ ਫਤਿਆਬਾਦ ਦੀ ਹੀ ਗੱਲ ਦੇਖ ਲਓ ਫਤਿਆਬਾਦ ਦੇ ਅੰਦਰ 20-25 ਸ਼ਡਿਊਲਡ ਕਾਸਟ ਮੁੰਡੇ ਬੈਠੇ ਸੀ। ਇਕ ਏ.ਐਸ.ਆਈ. ਆਇਆ ਅਤੇ ਉਨ੍ਹਾਂ ਨੂੰ ਫੜ ਕੇ ਉਸਨੇ ਬੁਰੀ ਤਰ੍ਹਾਂ ਮਾਰਿਆ ਅਤੇ ਉਨਾਂ ਨੂੰ ਕਿਹਾ ਕਿ ਇਹ ਜਿਹੜੇ ਖੁੰਡੇ ਹਨ, ਕਿੱਲੇ ਹਨ, ਇਨ੍ਹਾਂ ਤੇ ਬੈਠੋ। ਇਸ ਤੋਂ ਵੱਧ ਸਰਕਾਰ ਵਾਸਤੇ ਬੇਸ਼ਰਮੀ ਦੀ ਗੱਲ ਕੀ ਹੋ ਸਕਦੀ ਹੈ। ਏਸੇ ਤਰ੍ਹਾਂ 5-6 ਮੁੰਡੇ ਜਿਨ੍ਹਾਂ ਦਾ ਕੋਈ ਕਸੂਰ ਨਹੀਂ ਸੀ, ਉਨ੍ਹਾਂ ਨੂੰ ਪਿਛੇ ਹੱਥ ਬੰਨ ਕੇ ਡੇਢ ਕਿਲੋਮੀਟਰ ਤੱਕ ਲਿਟਾਇਆ ਗਿਆ। ਮਗਰ ਸਰਕਾਰ ਇਸ ਬਾਰੇ ਸਾਈਲੈਂਟ ਹੈ। ਮੇਰੇ ਆਪਣੇ ਏਰੀਆ ਬੰਗਾ ਦੇ ਅੰਦਰ 4-5 ਫਰਵਰੀ ਦੀ ਰਾਤ ਨੂੰ ਇਕ ਘਟਨਾ ਹੋਈ। ਇਕ ਛੋਟਾ ਮਜ਼ਦੂਰ ਪੱਗਾਂ ਰੰਗਦਾ ਸੀ। ਉਸਨੇ ਇਕ ਦੁਕਾਨ ਕਿਰਾਏ ਤੇ ਲਈ ਹੋਈ ਸੀ ਅਤੇ ਲਗਭਗ ਕਾਫੀ ਚਿਰ ਤੋਂ ਕਿਰਾਏ ਤੇ ਰਹਿ ਰਿਹਾ ਸੀ। ਲੇਕਿਨ ਉਥੋਂ ਦਾ ਜਿਹੜਾ ਟਰੱਕ ਯੂਨੀਅਨ ਦਾ ਪ੍ਰਧਾਨ ਹੈ, ਉਸ ਨੇ ਅਤੇ ਉਸ ਦੇ ਸਾਥੀਆਂ ਨੇ ਐਨਾ ਵੱਡਾ ਜ਼ੁਲਮ ਕੀਤਾ। ਉਨ੍ਹਾਂ ਸਾਰਿਆਂ ਨੇ ਸ਼ਰਾਬ ਪੀਤੀ ਅਤੇ ਉਸ ਨੂੰ ਵੀ ਸ਼ਰਾਬ ਪਿਲਾ ਕੇ ਟਰੱਕਾਂ ਦੇ ਪੇਚਕਸਾਂ ਨਾਲ ਉਸਨੂੰ ਕੁੱਟਦੇ ਰਹੇ। ਕੁੱਟਣ ਤੋਂ ਬਾਦ ਰਾਤੋ ਰਾਤ ਉਸ ਨੂੰ ਤਕਰੀਬਨ ਡੇਢ ਵਜੇ ਉਸ ਨੂੰ ਥਾਣੇ ਦੇ ਮੂਹਰੇ ਸੁੱਟ ਗਏ ਥਾਣੇ ਵਾਲਿਆਂ ਨੇ ਵੀ ਕੋਈ ਐਕਸ਼ਨ ਨਹੀਂ ਲਿਆ। ਉਲਟਾ ਉਸ ਨੂੰ ਹੀ ਅਰੈਸਟ ਕਰ ਦਿੱਤਾ। ਇਸ ਤੋਂ ਵੱਧ ਹੋਰ ਕੀ ਜ਼ੁਲਮ ਹੋ ਸਕਦਾ ਹੈ? ਸਪੀਕਰ ਸਾਹਿਬ ਰਾਮ ਪਾਲ ਪਟਵਾਰੀ ਸਾਡੀ ਤਹਿਸੀਲ ਨਵਾਂ ਸ਼ਹਿਰ ਦੇ ਪਿੰਡ ਮੱਲਾ ਬਦੀਆਂ ਦਾ ਹੈ ਉਹ ਕਰਨਾਲ ਪਿੰਡ ਲੱਗਾ ਹੋਇਆ ਹੈ। ਉਥੇ ਨਵਾਂ ਸਰਪੰਚ ਬਣਾਉਣਾ ਸੀ। ਜਿਨ੍ਹਾਂ ਲੋਕਾਂ ਨੂੰ ਚਿੰਤਾ ਸੀ ਕਿ ਸਰਪੰਚ ਕਿਸ ਨੂੰ ਬਣਾਇਆ ਜਾਵੇ ਉਨ੍ਹਾਂ ਨੇ ਉਸ ਪਟਵਾਰੀ ਨੂੰ ਕਿਹਾ ਕਿ ਦੁਬਾਰਾ ਇਲੈਕਸ਼ਨ ਹੋਣਾ ਹੈ, ਇਸ ਕਰਕੇ ਤੁਸੀਂ ਜਾਅਲੀ ਵੋਟਾਂ ਬਣਵਾਓ। ਉਸ ਪਟਵਾਰੀ ਨੇ ਇਨਕਾਰ ਕਰ ਦਿੱਤਾ। ਉਸ ਦੇ ਇਨਕਾਰ ਕਰਨ ਤੇ ਉਥੋਂ ਦਾ ਜਿਹੜਾ ਐਕਟਿੰਗ ਸਰਪੰਚ ਹੈ ਅਤੇ ਜਿਹੜਾ ਨੰਬਰਦਾਰ ਹੈ ਉਨ੍ਹਾਂ ਨੇ ਉਸ ਨੂੰ ਮਾਰ ਕੇ ਸੁੱਟ ਦਿੱਤਾ। ਅੱਜ ਤੱਕ ਪੁਲਿਸ ਇਸ ਕੇਸ ਵਿਚ ਕੋਈ ਸੁਣਵਾਈ ਨਹੀਂ ਕਰ ਰਹੀ। ਹਾਲਾਂ ਕਿ ਜਲਦੀ ਐਕਸ਼ਨ ਹੋਣਾ ਚਾਹੀਦਾ ਹੈ। ਮੈਂ ਵੀ ਡੀ.ਐਸ.ਪੀ. ਨੂੰ ਮਿਲਿਆ ਹਾਂ। ਉਹ ਕਹਿੰਦੇ ਹਨ ਕਿ ਮੈਡੀਕਲ ਰਿਪੋਰਟਾਂ ਆ ਲੈਣ ਦਿਓ। ਇਹ ਮੈਡੀਕਲ ਰਿਪੋਰਟਾਂ ਕਾਹਦੇ ਵਾਸਤੇ ਹੁੰਦੀਆਂ ਹਨ। ਸਿਰਫ ਲੋਕਾਂ ਨੂੰ ਇੰਟੈਰੋਗੇਟ ਕਰਨ ਵਾਸਤੇ। ਕਦੀ ਕਿਹਾ ਜਾਂਦਾ ਹੈ ਕਿ ਤੁਸੀਂ ਫੈਸਲਾ ਕਰ ਲਓ, ਕਿਉਂਕਿ ਉਹ ਲੋਕ ਗਰੀਬ ਲੋਕ ਹਨ। ਉਨ੍ਹਾਂ ਕੋਲ ਕੋਈ ਪੂੰਜੀ ਨਹੀਂ ਹੈ। ਉਨ੍ਹਾਂ ਨੂੰ ਲੱਖ, ਡੇਢ ਲੱਖ ਰੁਪਏ ਦਾ ਲਾਲਚ ਦਿਤਾ ਜਾਂਦਾ ਹੈ। ਇਹ ਬਹੁਤ ਸਾਰੇ ਕੰਮਾਂ ਵਿਚ ਬਹੁਤ ਸਾਰੇ ਪੋਲੀਟੀਕਲ ਲੋਕ ਇਨਵਾਲਵਡ ਹਨ ਜਿਨ੍ਹਾਂ ਦਾ ਇਨ੍ਹਾਂ ਪਿਛੇ ਹੱਥ ਹੈ। ਉਨ੍ਹਾਂ ਨੇ ਇਹੋ ਜਿਹੇ ਹਾਲਾਤ ਨੂੰ ਕਰੀਏਟ ਕੀਤਾ ਹੈ। ਤੁਸੀਂ ਵੇਖੋ ਕਿ ਕੱਲ੍ਹ ਮੁਹਾਲੀ ਦੇ ਅੰਦਰ ਕੀ ਹੋਇਆ? ਉਥੇ ਪਹਿਲੇ ਕ੍ਰਿਕਟ ਦੀ ਟੀਮ ਆਈ ਸੀ। ਉਸ ਦੇ ਆਉਣ ਕਾਰਣ 15-16 ਹਜ਼ਾਰ ਝੁੱਗੀ ਵਾਲਿਆਂ ਨੂੰ ਉਥੋਂ ਹਟਾ ਦਿੱਤਾ ਕਿਉਂਕਿ ਉਨ੍ਹਾਂ ਨੂੰ ਲਗਦਾ ਸੀ ਕਿ ਇਨ੍ਹਾਂ ਝੁੱਗੀ ਵਾਲਿਆਂ ਕਾਰਣ ਸੀਨ ਚੰਗਾ ਨਹੀਂ ਲਗਦਾ। ਉਨ੍ਹਾਂ ਨੂੰ ਉਥੋਂ ਹਟਾ ਕੇ ਮੁਹਾਲੀ 11-ਫੇਜ਼ ਵਿਚ ਬਿਠਾ ਦਿੱਤਾ। ਇਹ ਗੱਲ ਉਨ੍ਹਾਂ ਨੂੰ ਰਿਟਨ ਦਿੱਤੀ ਗਈ ਸੀ ਕਿ ਤੁਹਾਨੂੰ ਇਸ ਦਾ ਇਵਜ਼ਾਨਾ ਦਿੱਤਾ ਜਾਵੇਗਾ ਲੇਕਿਨ ਏ.ਡੀ.ਸੀ ਦੇ ਨਾਲ ਨਾਲ ਕੈਲਾਸ਼ ਨਾਥ ਅਤੇ ਮਨਜੀਤ ਸਿੰਘ ਨੇ ਇਨ੍ਹਾਂ ਨੂੰ ਤੰਗ ਕਰਨ ਦੀ ਕੋਸ਼ਿਸ਼ ਕੀਤੀ। ਕਲ੍ਹ ਨੌਂ ਜਾਂ ਸਾਢੇ ਨੌਂ ਵਜੇ ਦੇ ਕਰੀਬ ਮਨਜੀਤ ਸਿੰਘ ਆਇਆ ਅਤੇ ਉਨ੍ਹਾਂ ਝੁੱਗੀ ਵਾਲਿਆਂ ਨੂੰ ਕਹਿਣ ਲੱਗਾ ਕਿ ਚੰਦਾ ਦਿਓ। ਜਦ ਉਨ੍ਹਾਂ ਨੇ ਇਨਕਾਰ ਕਰ ਦਿੱਤਾ ਤਾਂ ਲਗਭਗ ਸਾਢੇ ਗਿਆਰਾਂ ਜਾਂ ਸਾਢੇ ਬਾਰਾਂ ਵਜੇ ਉਨ੍ਹਾਂ ਝੁੱਗੀਆਂ ਨੂੰ ਸਾੜ ਕੇ ਸੁਆਹ ਕਰ ਦਿੱਤਾ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

[ਸ੍ਰੀ ਸਤਨਾਮ ਸਿੰਘ ਕੈਂਥ]

ਸਪੀਕਰ ਸਾਹਿਬ, ਆਬਕਾਰੀ ਅਤੇ ਕਰ ਦਾ ਮਹਿਕਮਾ ਸਰਕਾਰ ਦੀ ਆਮਦਨ ਦਾ ਮੁੱਖ ਸਾਧਨ ਹੈ। ਲੇਕਿਨ ਇਸ ਦੀ ਆਮਦਨ ਹੋਰ ਵੀ ਵਧਾਈ ਜਾ ਸਕਦੀ ਹੈ। ਜੇ ਸਹੀ ਤਰੀਕੇ ਨਾਲ ਠੇਕਿਆਂ ਦੀ ਡਿਸਟ੍ਰੀਬਿਊਸ਼ਨ ਕੀਤੀ ਜਾ ਸਕੇ ਤਾਂ ਕਾਫੀ ਜ਼ਿਆਦਾ ਆਮਦਨ ਵਧਾਈ ਜਾ ਸਕਦੀ ਹੈ। ਪਿਛਲੇ ਸਾਲ ਐਕਸਟਰਾ ਸਟਰਾਂਗ ਬੀਅਰ ਸੀ। ਇਸ ਨੂੰ ਇਸ ਕਰਕੇ ਅਲਾਓ ਨਹੀਂ ਕੀਤਾ ਗਿਆ ਕਿਉਂਕਿ ਇਸ ਦੇ ਵਿਚ ਜ਼ਿਆਦਾ ਅਲਕੋਹਲ ਪੈਂਦੀ ਹੈ ਅਤੇ ਇਹ ਲੋਕਾਂ ਦੀ ਸਿਹਤ ਨੂੰ ਵੱਡਾ ਖਤਰਾ ਹੋਵੇਗਾ। ਉਹ ਰਾਤੋ ਰਾਤ ਗਾਇਬ ਹੋ ਗਈ ਲੇਕਿਨ ਲੋਕਾਂ ਨੇ ਸਾਨੂੰ ਦਸਿਆ ਕਿ ਇਹ ਇਸ ਕਰਕੇ ਹੋਇਆ ਕਿਉਂ-ਕਿ ਪਿਛਲੇ ਸਾਲ ਸੌਦਾ ਨਹੀਂ ਸੀ ਤਹਿ ਹੋਇਆ। ਪਿਛਲੇ ਸਾਲ 50 ਲੱਖ ਰੁਪਏ ਦੀ ਆਫਰ ਆਈ ਸੀ ਜਦ ਕਿ ਡਿਮਾਂਡ ਇਕ ਕਰੋੜ ਰੁਪਏ ਸੀ ਜਿਸ ਕਰਕੇ ਗੱਲ ਟੁੱਟ ਗਈ। ਇਸੇ ਤਰ੍ਹਾਂ ਹਮੀਰਾ ਡਿਸਟਿੱਲਰੀ ਨੂੰ ਕਿਹਾ ਗਿਆ ਕਿ ਤੁਸੀਂ ਇਕ ਟਰੱਕ ਬਿਨਾਂ ਅਕਸਾਈਜ਼ ਦੇ ਭੇਜੋ, ਉਸ ਉਤੇ ਡਿਊਟੀ ਨਹੀਂ ਅਲੱਗਣੀ ਚਾਹੀਦੀ। ਉਥੋਂ ਦੇ ਜੀ.ਐਮ. ਨੇ ਕਿਹਾ ਕਿ ਇਹ ਮੇਰੇ ਵੱਸ ਦੀ ਗੱਲ ਨਹੀਂ, ਇਹ ਮੇਰੀ ਕਪੈਸਿਟੀ ਵਿਚ ਨਹੀਂ। ਇਸ ਤੋਂ ਖਫਾ ਹੋ ਕੇ ਉਸ ਡਿਸਟਿੱਲਰੀ ਤੇ ਰੇਡ ਕਰਵਾਏ ਗਏ। ਉਹ ਮਿੱਲ ਕਾਫੀ ਚਿਰ ਬੰਦ ਰਹੀ। ਬਾਦ ਵਿਚ ਲੋਕਾਂ ਨੇ ਦਸਿਆ ਕਿ ਹਿਮਾਚਲ ਵਿਚ ਇਲੈਕਸ਼ਨਾਂ ਵਿਚ ਜਿੰਨੀ ਸ਼ਰਾਬ ਪ੍ਰੋਵਾਈਡ ਕੀਤੀ ਗਈ, ਉਸ ਵਿਚ ਮੇਜਰ ਰੋਲ ਹਮੀਰਾ ਡਿਸਟੱਲਰੀ ਦਾ ਸੀ।

**ਸ੍ਰੀ ਡਿਪਟੀ ਸਪੀਕਰ :** ਕੈਂਥ ਸਾਹਿਬ, ਤੁਸੀਂ ਹੋਰ ਕਿੰਨਾ ਟਾਈਮ ਲਉਗੇ?

**ਸ੍ਰੀ ਸਤਨਾਮ ਸਿੰਘ ਕੈਂਥ :** ਬਸ ਜੀ, ਪੰਜ ਦਸ ਮਿੰਟਾਂ ਵਿੱਚ ਹੀ ਸਮਾਪਤ ਕਰ ਦਿਆਂਗਾ। ਇਸ ਦੇ ਨਾਲ ਨਾਲ ਪਿੱਛੇ ਜਿਹੇ ਠੇਕੇਦਾਰਾਂ ਦੀ ਮੀਟਿੰਗ ਬੁਲਾਈ ਗਈ। ਚੰਡੀਗੜ੍ਹ ਵਿਖੇ ਸਾਰੇ ਠੇਕੇਦਾਰਾਂ ਨੂੰ ਇਕੱਠਾ ਕੀਤਾ ਗਿਆ ਅਤੇ ਕਿਹਾ ਗਿਆ ਕਿ ਤੁਹਾਡੀਆਂ ਸਮੱਸਿਆਵਾਂ ਸੁਣਨੀਆਂ ਹਨ। ਪਹਿਲਾਂ ਤਾਂ ਇਕ ਦੋ ਮਿੰਟ ਸਮੱਸਿਆਵਾਂ ਸੁਣੀਆਂ ਪਰ ਬਾਅਦ ਵਿੱਚ ਕਿਹਾ ਗਿਆ ਕਿ ਇਕੱਲੇ ਇਕੱਲੇ ਨੂੰ ਮਿਲਣਾ ਹੈ। ਫਿਰ ਤੁਸੀਂ ਕਹਿੰਦੇ ਹੋ ਕਿ ਸਮੱਸਿਆਵਾਂ ਸੁਣੀਆਂ ਗਈਆਂ। ਏਥੇ 160 ਗਰੁੱਪ ਹਨ। ਇਕ ਇਕਾਂ ਗਰੁੱਪ ਤੋਂ ਇਕ ਇਕ ਲੱਖ ਰੁਪਿਆ ਮੰਗਿਆ ਗਿਆ ਕਿ ਅਸੀਂ ਪੀ.ਜੀ.ਆਈ. ਦੇ ਨੇੜੇ ਇਕ ਸਰਾਂ ਬਣਾਉਣੀ ਹੈ ਉਸ ਵਾਸਤੇ ਚਾਹੀਦਾ ਹੈ। ਸਪੀਕਰ ਸਾਹਿਬ, ਬਾਅਦ ਵਿਚ ਰੌਲਾ ਪੈ ਗਿਆ ਔਰ ਫਿਰ ਗੱਲ ਵਿੱਚੋਂ ਹੀ ਛੱਡ ਦਿੱਤੀ ਗਈ। ਵੱਡੇ ਕੋਲੋਂ ਵੀ ਇਕ ਲੱਖ ਰੁਪਿਆ ਔਰ ਛੋਟੇ ਕੋਲੋਂ ਵੀ ਇਕ ਲੱਖ ਰੁਪਿਆ ਕਿਹਾ ਗਿਆ ਕਿ 50 ਪੈਸੇ ਪਰ ਬੋਤਲ ਦੇ ਹਿਸਾਬ ਨਾਲ ਕਰ ਲਓ। ਇਸ ਦੌਰਾਨ ਆਕਸ਼ਨ ਨੇੜੇ ਆ ਗਈ ਜਿਸ ਕਾਰਣ ਰੌਲਾ ਪੈ ਗਿਆ। ਫਿਰ ਸੋਚਿਆ ਗਿਆ ਕਿ ਇਸ ਵਾਰ ਰਹਿਣ ਦਿਓ, ਬਾਅਦ ਵਿੱਚ ਕਰਾਂਗੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਆਬਕਾਰੀ ਤੋਂ ਵੱਡੇ ਪੈਮਾਨੇ ਤੇ ਆਮਦਨ ਲੈ ਸਕਦੇ ਹੋ ਜੇਕਰ ਠੇਕੇਦਾਰਾਂ ਨੂੰ ਇਸ ਵਰਾਡ ਵਿੱਚ ਨਾ ਪਾਇਆ ਜਾਵੇ। ਔਰ ਜਿਹੜੇ ਗਰੁਪ ਮੌਕੇ ਤੇ ਆ ਕੇ ਅਨਾਊਂਸ ਹੁੰਦੇ ਹਨ ਉਹ ਪਹਿਲਾਂ ਹੀ ਬਣ ਜਾਇਆ ਕਰਨ।

ਸਿੱਖਿਆ, ਸਾਡੇ ਦੇਸ਼ ਦੇ ਵਿੱਚ ਬਹੁਤ ਮਹਿੰਗੀ ਹੋ ਗਈ ਹੈ। ਸਕੂਲਾਂ ਨੂੰ ਅਪਗਰੇਡ ਕਰਨ ਦੀ ਬਜਾਏ ਸਿੱਖਿਆ ਦੇ ਸਟੈਂਡਰਡ ਨੂੰ ਉੱਚਾ ਕਰਨ ਵੱਲ ਵੱਲ ਧਿਆਨ ਦੇਣਾ ਚਾਹੀਦਾ ਹੈ। ਸਕੂਲਾਂ ਦੇ ਵਿੱਚ ਟੀਚਰ ਪੂਰੇ ਹੋਣ, ਬਿਲਡਿੰਗਾਂ ਪੂਰੀਆਂ ਹੋਣ। ਜਿਸ ਵੇਲੇ ਤਾਂ ਕਿਸੇ ਸ਼ਹਿਰ ਦੇ ਵਿਚ ਕੋਈ ਸਕੂਲ ਖੋਲ੍ਹਣਾ ਹੁੰਦਾ ਹੈ ਜਾਂ ਅਪਗ੍ਰੇਡ ਕਰਨਾ ਹੁੰਦਾ ਹੈ ਤਾਂ ਉਸ ਵਾਸਤੇ ਸਰਕਾਰ ਸਭ ਕੁਝ ਆਪ ਮੁਹੱਈਆ ਕਰਦੀ ਹੈ ਪਰ ਜਦੋਂ ਪਿੰਡਾਂ ਵਿੱਚ ਇਹੀ ਕੰਮ ਕਰਨਾ ਪੈਂਦਾ ਹੈ ਤਾਂ ਕਿਹਾ ਜਾਂਦਾ ਹੈ ਕਿ ਸਕੂਲ ਤਾਂ ਅਪਗਰੇਡ ਕੀਤਾ ਜਾਵੇਗਾ ਜੇਕਰ ਪਿੰਡ ਦੀ ਪੰਚਾਇਤ ਮੈਚਿੰਗ ਗਰਾਂਟ ਦੇਵੇ ਔਰ

ਬਿਲਡਿੰਗ ਦਾ ਪ੍ਰਬੰਧ ਕਰੇ। ਪਿੰਡਾਂ ਵਾਲਿਆਂ ਵਾਸਤੇ ਇਹ ਸਾਰੀਆਂ ਗੱਲਾਂ ਪੂਰੀਆਂ ਕਰਨੀਆਂ ਅੰਸਭਵ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਪਿੰਡਾਂ ਔਰ ਸ਼ਹਿਰੀ ਖੇਤਰਾਂ ਵਿੱਚ ਵਿਤਕਰਾ ਨਹੀਂ ਹੋਣਾ ਚਾਹੀਦਾ।

ਪੰਜਾਬ ਰਾਜ ਬਿਜਲੀ ਬੋਰਡ ਬਹੁਤ ਵੱਡੇ ਘਾਟੇ ਵਿੱਚ ਜਾ ਰਿਹਾ ਹੈ। ਬਿਜਲੀ ਨੂੰ ਚੋਰੀ ਕਰਨ ਵਿੱਚ ਇੰਡਸਟਰੀ ਦੇ ਵਿੱਚ ਚੋਰੀ ਵੱਡੇ ਪੈਮਾਨੇ ਤੇ ਜੋ ਹੋ ਰਹੀ ਹੈ ਉਸ ਨੂੰ ਰੋਕਣਾ ਚਾਹੀਦਾ ਹੈ ਔਰ ਉਸ ਦੇ ਨਾਲ ਨਾਲ ਜਿਹੜਾ ਪਿੰਡਾਂ ਦੇ ਵਿੱਚ ਕਿਹਾ ਜਾਂਦਾ ਹੈ ਕਿ ਪਿੰਡਾਂ ਨੂੰ 24 ਘੰਟੇ ਬਿਜਲੀ ਤਾਂ ਦਿੱਤੀ ਜਾਵੇਗੀ। ਜੇਕਰ ਪਿੰਡ ਵਾਲੇ ਇਸ ਵਾਸਤੇ ਪਹਿਲਾਂ ਮੈਚਿੰਗ ਗਰਾਂਟ ਜਮ੍ਹਾਂ ਕਰਵਾਉਣਗੇ ਜਦ ਕਿ ਸ਼ਹਿਰਾਂ ਦੇ ਵਿੱਚ 24 ਘੰਟੇ ਪੂਰੇ ਸਮੇਂ ਲਈ ਬਿਜਲੀ ਸਪਲਾਈ ਕੀਤੀ ਜਾਂਦੀ ਹੈ। ਇਸ ਤਰ੍ਹਾਂ ਦਾ ਵਿਤਕਰਾ ਪਿੰਡਾਂ ਵਾਲਿਆਂ ਦੇ ਨਾਲ ਨਹੀਂ ਕੀਤਾ ਜਾਣਾ ਚਾਹੀਦਾ। ਜੇਕਰ ਸ਼ਹਿਰਾਂ ਵਾਲਿਆਂ ਨੂੰ 24 ਘੰਟੇ ਬਿਜਲੀ ਦੀ ਸਪਲਾਈ ਕੀਤੀ ਜਾਂਦੀ ਹੈ ਤਾਂ ਇਹ ਪਿੰਡਾਂ ਵਾਲਿਆਂ ਨੂੰ ਵੀ ਇਸੇ ਤਰ੍ਹਾਂ ਹੀ ਕੀਤੀ ਜਾਣੀ ਚਾਹੀਦੀ ਹੈ। ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਅੱਧਾ ਖਰਚਾ ਉਹ ਦੇਣ, ਮੈਂ ਸਮਝਦਾ ਹਾਂ ਕਿ ਲੋਕਾਂ ਵਾਸਤੇ ਇਹ ਬੜੀ ਔਖੀ ਗੱਲ ਹੈ।

ਗਵਰਨਰੀ ਰਾਜ ਦੇ ਵਿੱਚ ਸੜਕਾਂ ਦੀ ਬਹੁਤ ਬੁਰੀ ਹਾਲਤ ਸੀ। ਅੱਜ ਵੀ ਸਰਕਾਰ ਨੇ ਬਾਰ ਬਾਰ ਇਹ ਟੀਚੇ ਮਿਥੇ ਹਨ ਕਿ ਸੜਕਾਂ ਦੀ ਰਿਪੇਅਰ ਕਰਨੀ ਹੈ ਪਰ ਸਰਕਾਰ ਟਾਰਗੇਟ ਅਚੀਵ ਕਰਨ ਵਿੱਚ ਅਸਫਲ ਰਹੀ ਹੈ। ਇਸ ਤੋਂ ਅੱਗੇ ਉੱਨਤ ਗ੍ਰਾਮ ਸਕੀਮ ਜਿਹੜੀ ਹੈ ਇਹ ਬੜੀ ਅੱਛੀ ਗੱਲ ਹੈ। ਇਹ ਵੀ ਠੀਕ ਹੈ ਕਿ ਲੋਕਾਂ ਨੂੰ ਵੱਡੇ ਪੈਮਾਨੇ ਤੇ ਡਿਵੈਲਪਮੈਂਟ ਵਾਸਤੇ ਫੰਡਜ਼ ਦਿੱਤੇ ਗਏ ਹਨ ਪਰ ਇਹ ਫੰਡਜ਼ ਇਕ ਮਾਸਟਰ ਪਲਾਨ ਕਾਇਮ ਕਰਕੇ ਦਿੱਤੇ ਜਾਣੇ ਚਾਹੀਦੇ ਹਨ।

ਪਿੰਡਾਂ ਦੇ ਪਾਣੀ ਦੀ ਡਿਸਪੋਜ਼ਲ ਵਾਸਤੇ ਪਿੰਡਾਂ ਦੇ ਵਿੱਚ ਛੱਪੜ ਬਨਾਉਣ ਲਈ ਸਰਕਾਰ ਨੂੰ ਗਰਾਂਟ ਦੇਣੀ ਚਾਹੀਦੀ ਹੈ। ਇਸ ਨਾਲ ਪਿੰਡਾਂ ਵਾਲਿਆਂ ਦੇ ਝਗੜੇ ਵੀ ਘੱਟਣਗੇ ਔਰ ਜਿਹੜੀਆਂ ਪਰਮਾਨੈਂਟ ਗਲੀਆਂ ਨਾਲੀਆਂ ਦੀ ਮਿਆਦ ਹੈ ਉਹ ਵੀ ਵੱਧ ਸਕਦੀ ਹੈ। ਮੇਰੇ ਤੋਂ ਪਹਿਲਾਂ ਬਹੁਤ ਸਾਰੇ ਸਾਥੀਆਂ ਨੇ ਵੱਡੇ ਪੈਮਾਨੇ ਤੇ ਗੱਲਾਂ ਕੀਤੀਆਂ ਹਨ, ਰਿਕਰੂਟਮੈਂਟ ਬਾਰੇ ਔਰ ਭਾਈ ਭਤੀਜਾ ਵਾਦ ਬਾਰੇ।

**ਸ੍ਰੀ ਡਿਪਟੀ ਸਪੀਕਰ :** ਕੈਂਥ ਜੀ, ਵਾਈਂਡ-ਅੱਪ ਕਰਨ ਦੀ ਕੋਸ਼ਿਸ਼ ਕਰੋ। ਹੋਰ ਵੀ ਬਹੁਤ ਸਾਰੇ ਮੈਂਬਰ ਬੋਲਣ ਵਾਲੇ ਹਨ।

**ਸ੍ਰੀ ਸਤਨਾਮ ਸਿੰਘ ਕੈਂਥ :** ਡਿਪਟੀ ਸਪੀਕਰ ਸਾਹਿਬ, ਮਤਲਬ ਦੀ ਗੱਲ ਤਾਂ ਹੁਣੇ ਹੀ ਆਈ ਹੈ।

**ਸ੍ਰੀ ਡਿਪਟੀ ਸਪੀਕਰ :** ਤੁਹਾਨੂੰ ਅੱਧੇ ਘੰਟੇ ਤੋਂ ਵੱਧ ਟਾਈਮ ਦੇ ਚੁੱਕਾ ਹਾਂ। ਦੋ-ਤਿੰਨ ਮਿੰਟ ਵਿੱਚ ਵਾਇੰਡ-ਅੱਪ ਕਰੋ।

**ਸ੍ਰੀ ਸਤਨਾਮ ਸਿੰਘ ਕੈਂਥ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਪਿਛਲੇ ਸਮੇਂ ਦੇ ਦੌਰਾਨ ਵੱਡੇ ਪੈਮਾਨੇ ਤੇ ਬੋਗਸ ਰਿਕਰੂਟਮੈਂਟ ਕੀਤੀ ਗਈ।

*5.54 ਸ਼ਾਮ | *(ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਮੈਂ ਸਮਝਦਾ ਹਾਂ ਕਿ ਪੰਜਾਬ ਦੇ ਨੌਜਵਾਨਾਂ ਨਾਲ ਇਸ ਤੋਂ ਵੱਡਾ ਫਰਾਡ ਹੋਰ ਕੀ ਹੋ ਸਕਦਾ ਹੈ। ਗਜ਼ਟਿਡ ਪੋਸਟਾਂ ਨੂੰ ਵੀ ਨਹੀਂ ਦੇਖਿਆ ਗਿਆ ਪਬਲਿਕ ਸਰਵਿਸ ਕਮਿਸ਼ਨ ਨੂੰ ਵੀ

[ਸ੍ਰੀ ਸਤਨਾਮ ਸਿੰਘ ਕੈਂਥ]

ਨਹੀਂ ਦੇਖਿਆ। ਵੱਡੇ ਪੱਧਰ ਤੇ ਈ. ਟੀ. ਓ., ਡੀ.ਓ., ਬੀ. ਡੀ. ਓ, ਡੀ. ਟੀ. ਓ. ਰੱਖੇ ਗਏ। ਪੰਜਾਬ ਦੇ ਮਜ਼ਦੂਰ ਮਾਂ ਪਿਉ ਜਿਸ ਨੇ ਆਪਣੇ ਬੱਚੇ ਨੂੰ ਬੜੀ ਮੁਸ਼ਕਲ ਦੇ ਨਾਲ ਗੁਜ਼ਾਰਾ ਕਰਕੇ ਡਿਗਰੀ ਦਿਵਾਈ, ਉਸਨੂੰ ਪੜ੍ਹਾਇਆ, ਉਸ ਨੂੰ ਕੀ ਪਤਾ ਕਿ ਪੰਜਾਬ ਦੀ ਮੌਜੂਦਾ ਸਰਕਾਰ ਦਾ ਨੌਕਰੀਆਂ ਵਾਸਤੇ ਕਰਾਈਟੀਰੀਆ ਹੋਰ ਚਾਹੀਦਾ ਹੈ। ਜਾਂ ਤਾਂ ਉਹ ਕਿਸੇ ਐਮ.ਐਲ.ਏ. ਦਾ ਲੜਕਾ ਹੋਵੇ ਅਤੇ ਜਾਂ ਕਿਸੇ ਵਜ਼ੀਰ ਦਾ ਰਿਸ਼ਤੇਦਾਰ ਹੋਵੇ। ਇਸ ਤੋਂ ਇਲਾਵਾ ਕਿਸੇ ਨੂੰ ਨੌਕਰੀ ਨਹੀਂ ਮਿਲੇਗੀ।

**ਸ੍ਰੀ ਸਪੀਕਰ:** ਕੈਂਥ ਸਾਹਿਬ, ਵਾਈਂਡ ਅਪ ਕਰੋ ਜੀ।

**ਸ੍ਰੀ ਸਤਨਾਮ ਸਿੰਘ ਕੈਂਥ:** ਇਸ ਤਰ੍ਹਾਂ ਕਰਨ ਨਾਲ ਮੈਂ ਸਮਝਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਕਾਲਜਾਂ ਵਿੱਚ ਪੂਰੇ ਜ਼ੋਰ ਨਾਲ ਅੰਦੋਲਨ ਫੈਲੇਗਾ ਕਿ ਜੇਕਰ ਨੌਕਰੀਆਂ ਹੀ ਨਹੀਂ ਮਿਲਣ ਗੀਆਂ ਤਾਂ ਫਿਰ ਇਨ੍ਹਾਂ ਡਿਗਰੀਆਂ ਲੈਣ ਦਾ ਕੀ ਫਾਇਦਾ ਹੈ।

ਪ੍ਰੈਸ ਦੀ ਅਜ਼ਾਦੀ ਦੀ ਗੱਲ ਆਈ ਹੈ। ਇਹ ਅਜ਼ਾਦੀ ਦਬਾਈ ਜਾ ਰਹੀ ਹੈ। 'ਅੱਜ ਦੀ ਅਵਾਜ਼' ਦੇ ਸੰਪਾਦਕ ਸ੍ਰੀ ਗੁਰਦੀਪ ਸਿੰਘ ਨੂੰ ਗ੍ਰਿਫਤਾਰ ਕੀਤਾ ਗਿਆ ਹੈ। 17 ਅਗਸਤ ਨੂੰ ਮੈਂ ਚੰਡੀਗੜ੍ਹ ਵਿੱਚ ਇਕ ਪ੍ਰੈਸ ਕਾਨਫਰੰਸ ਸੱਦੀ। ਸਰਦਾਰ ਬਲਦੇਵ ਸਿੰਘ ਭੁੱਟੀ ਦੇ ਕੇਸ ਵਿੱਚ ਲੜਕੀ ਦੀ ਮਾਂ ਅਤੇ ਲੜਕੀ ਮੈਨੂੰ ਮਿਲੇ ਅਤੇ ਕਿਹਾ ਕਿ ਉਨ੍ਹਾਂ ਨਾਲ ਬੜੀ ਬੇਇਨਸਾਫੀ ਹੋਈ ਹੈ। ਮੈਂ ਕਿਹਾ, ਚਲੋ ਤੁਹਾਨੂੰ ਸੀ.ਐਮ. ਨੂੰ ਮਿਲਾਉਂਦੇ ਹਾਂ, ਗਿੱਲ ਸਾਹਿਬ ਨੂੰ ਮਿਲਾਉਂਦੇ ਹਾਂ ਅਤੇ ਇਕ ਪ੍ਰੈਸ ਕਾਨਫਰੰਸ ਦਾ ਪ੍ਰਬੰਧ ਕੀਤਾ। ਪਰ ਪੁਲਿਸ ਦੇ 250-300 ਜਵਾਨਾਂ ਨੇ ਘੇਰਾ ਪਾ ਲਿਆ ਕਿ ਇਹ ਕਾਨਫਰੰਸ ਨਹੀਂ ਹੋਣ ਦੇਣੀ। ਉਸ ਤੋਂ ਬਾਅਦ ਪੁਲਿਸ ਨੇ ਪੱਤਰਕਾਰਾਂ ਨੂੰ ਥਰੈਟ ਕੀਤਾ। ਯੂ.ਐਨ.ਆਈ. ਦੇ ਪੱਤਰਕਾਰ ਨੂੰ ਥਰੈਟ ਕੀਤਾ ਅਤੇ ਉਹ ਨੇ ਪ੍ਰੈਸ ਕਾਊਂਸਲ ਆਫ ਇੰਡੀਆ ਨੂੰ ਵੀ ਇਸ ਥਰੈਟ ਦੇ ਬਾਰੇ ਲਿਖ ਕੇ ਭੇਜਿਆ ਸੀ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪ੍ਰੈਸ ਨੂੰ ਪੂਰੀ ਆਜ਼ਾਦੀ ਹੋਣੀ ਚਾਹੀਦੀ ਹੈ

ਜ਼ਿਲ੍ਹੇ ਬਣਾਉਣ ਦੇ ਬਾਰੇ ਗੱਲ ਆਈ ਹੈ। ਨਵੇਂ ਜ਼ਿਲ੍ਹੇ ਜ਼ਰੂਰ ਬਣਨੇ ਚਾਹੀਦੇ ਹਨ।

**Mr. Speaker**: Kainth Sahib, you had sufficient time.

**ਸ੍ਰੀ ਸਤਨਾਮ ਸਿੰਘ ਕੈਂਥ:** ਪਿਛਲੇ ਸਾਲ ਜਦੋਂ 23 ਮਾਰਚ ਨੂੰ ਸ਼ਹੀਦ ਭਗਤ ਸਿੰਘ ਦੇ ਸਮਾਗਮ ਦੇ ਸਬੰਧ ਵਿੱਚ ਸੀ.ਐਮ. ਸਾਹਿਬ ਗਏ ਤਾਂ ਉਥੇ ਦੁਕਾਨਾਂ ਵਾਲਿਆਂ ਤੱਕ ਕੋਲੋ. ਪੈਸੇ ਇਕੱਠੇ ਕੀਤੇ ਗਏ ਅਤੇ ਇਕ ਕਰੋੜ ਰੁਪਿਆ ਇਕੱਠਾ ਕਰਕੇ ਦਿੱਤਾ ਗਿਆ ਕਿ ਨਵਾਂ ਸ਼ਹਿਰ ਨੂੰ ਜ਼ਿਲ੍ਹਾ ਬਣਾਇਆ ਜਾਣਾ ਹੈ

(ਇਸ ਵੇਲੇ ਵਿਰੋਧੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ ਆਈਆਂ)

**Mr Speaker**: Please resume your seat. You have spoken enough.

**ਸ੍ਰੀ ਸਤਨਾਮ ਸਿੰਘ ਕੈਂਥ:** ਠੀਕ ਹੈ ਜੀ। ਇਸ ਦੇ ਨਾਲ ਹੀ ਮੈਂ ਗਵਰਨਰ ਸਾਹਿਬ ਦੇ ਭਾਸ਼ਣ ਨਾਲ ਅਸਹਿਮਤੀ ਪ੍ਰਗਟ ਕਰਦਾ ਹੋਇਆ ਆਪਣੀ ਥਾਂ ਲੈਂਦਾ ਹਾਂ। ਜੈ ਭੀਮ, ਜੈ ਭਾਰਤ।

**ਆਬਕਾਰੀ ਅਤੇ ਕਰ ਮੰਤਰੀ (ਸਰਦਾਰ ਸ਼ਮਸ਼ੇਰ ਸਿੰਘ ਦੂਲੋ):** ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਤੇ ਬੋਲਣਾ ਚਾਹੁੰਦਾ ਹਾਂ। ਮੇਰੇ ਮਾਨਯੋਗ ਮੈਂਬਰ ਸਾਹਿਬ ਨੇ ਐਕਸਾਈਜ਼ ਡਿਪਾਰਟਮੈਂਟ ਤੇ ਕੁਝ ਕਿੰਤੂ ਕੀਤਾ ਹੈ। ਮੈਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਉਨ੍ਹਾਂ ਨੇ

ਇਲੈਕਸ਼ਨਾਂ ਦੇ ਦੌਰਾਨ ਡਿਸਟਿਲਰੀ ਦੀ ਸ਼ਰਾਬ ਉਡਾਉਣ ਦੀ ਗੱਲ ਕੀਤੀ ਹੈ, ਹੋ ਸਕਦਾ ਹੈ ਕਿ ਉਹ ਸ਼ਰਾਬ ਇਹ ਲੈ ਕੇ ਆਏ ਹੋਣ। ਮੈਂ ਵਾਜਬ ਤੌਰ ਤੇ ਇਹ ਕਹਿਣ ਨੂੰ ਤਿਆਰ ਹਾਂ ਕਿ ਸ਼ਰਾਬ ਵੰਡਣ ਦਾ ਕੰਮ ਇਨਾਂ ਵੱਲੋਂ ਤਾਂ ਹੋ ਸਕਦਾ ਹੈ, ਸਾਡੀ ਪਾਰਟੀ ਵੱਲੋਂ ਨਹੀਂ ਹੋ ਸਕਦਾ (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ......... (ਇਸ ਸਮੇਂ ਵਿਰੋਧੀ ਬੈਂਚਾਂ ਵੱਲੋਂ ਸ਼ੋਰ ਪਾਇਆ ਜਾ ਰਿਹਾ ਸੀ) ਜੇਕਰ ਤੁਹਾਡੇ ਸਾਰਿਆਂ ਦਾ ਬਲੱਡ ਟੈਸਟ ਕਰਵਾਇਆ ਜਾਵੇ ਤਾਂ ਪਤਾ ਲੱਗ ਜਾਵੇਗਾ ਕਿ ਕਿੰਨੇ ਅਲਕੋਹਲਕ ਕੰਟੈਂਟਸ ਹਨ। ਸਪੀਕਰ ਸਾਹਿਬ ਇਨ੍ਹਾਂ ਨੇ ਜਿਹੜੀ ਐਕਸਟਰਾ ਡਿਊਟੀ ਦੀ ਗੱਲ ਕੀਤੀ ਹੈ, ਇਹ ਠੀਕ ਹੈ ਕਿ ਪੰਜਾਬ ਦੇ ਸਾਰੇ ਠੇਕੇਦਾਰਾਂ ਦੀ ਮੀਟਿੰਗ ਕੀਤੀ ਗਈ ਸੀ ਅਤੇ ਇਹ ਉਨ੍ਹਾਂ ਦੀ ਡਿਮਾਂਡ ਤੇ ਕੀਤੀ ਗਈ ਸੀ। ਦੋ ਰੁਪਏ ਪ੍ਰਤੀ ਬੋਤਲ ਐਕਸਟਰਾ ਡਿਊਟੀ ਵਾਲਾ ਪੁਆਇੰਟ ਦੁਬਾਰਾ ਅਪਨਾਇਆ ਗਿਆ ਹੈ (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਤਾਂ ਜੋ ਸਰਕਾਰ ਨੂੰ ਹੋਰ ਰੈਵੇਨਿਊ ਆਵੇ ਤੀਸਰਾ ਜਿਹੜਾ ਇਹ ਕੁਰੱਪਸ਼ਨ ਬਾਰੇ ਇਹ ਗੱਲ ਕਰਦੇ ਹਨ। ਕਿਉਂਕਿ ਇਹਨਾਂ ਦੀ ਸੋਚ ਠੀਕ ਨਹੀਂ, ਇਸ ਬਾਰੇ ਮੈਂ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ 229 ਕਰੋੜ ਰੁਪਏ ਦੀ ਐਕਸਾਈਜ਼ ਡਿਊਟੀ ਵਿੱਚ ਪਿਛਲੇ ਸਾਲ ਵਿਚ ਇਜ਼ਾਫ਼ਾ ਹੋਇਆ ਹੈ, ਇਹ ਕਿਸ ਕਰਕੇ ਹੋਇਆ। ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਬੋਲੀ ਹੋਣ ਤੋਂ ਇਕ ਦਿਨ ਪਹਿਲਾਂ ਅਸੀਂ ਗਰੁੱਪ ਬਣਾ ਦਿੰਦੇ ਹਾਂ ਅਤੇ ਫਿਰ ਅਨਾਊਸਮੈਂਟ ਕਰਦੇ ਹਾਂ ਅਤੇ ਪਬਲੀਕਲੀ ਸਾਰੇ ਠੇਕੇਦਾਰਾਂ ਨੂੰ ਦੱਸਿਆ ਜਾਂਦਾ ਹੈ। ਮਾਨਯੋਗ ਮੈਂਬਰ ਸਾਹਿਬ ਨੂੰ ਐਵੇਂ ਹੀ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ। ਕੇਵਲ ਸਚਾਈ ਅਤੇ ਵਾਇਬਲ ਪੁਆਇੰਟਾਂ ਤੇ ਹੀ ਨੁਕਤਾਚੀਨੀ ਕਰਨੀ ਚਾਹੀਦੀ ਹੈ। ਜੋ ਗਲਤ ਸ਼ਬਦ ਪੈਸੇ ਇਕੱਠੇ ਕਰਨ ਬਾਰੇ ਕਹੇ ਗਏ ਹਨ ਉਹ ਐਕਸਪੰਜ ਕਰ ਦਿਤੇ ਜਾਣ।

**ਸ੍ਰੀ ਸਪੀਕਰ :** ਸ੍ਰੀ ਅਵਤਾਰ ਹੈਨਰੀ ਜੀ, ਤੁਸੀਂ ਬੋਲੋ।

**ਖੇਤੀਬਾੜੀ ਅਤੇ ਵਣ ਮੰਤਰੀ** (ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ): ਪੁਆਇੰਟ ਆਫ ਆਰਡਰ, ਸਰ। ਤੁਸੀਂ ਕਹਿੰਦੇ ਹੋ (ਅਪੋਜ਼ੀਸ਼ਨ ਵੱਲ ਇਸ਼ਾਰਾ) ਕਿ ਇਕ ਕਰੋੜ ਰੁਪਿਆ ਇਕੱਠਾ ਕੀਤਾ ਹੈ। ਕੀ ਤੁਸੀਂ ਸਾਬਤ ਕਰ ਸਕਦੇ ਹੋ ?

(ਇਕ ਅਵਾਜ਼ : ਅਸੀਂ ਬੰਦੇ ਪੇਸ਼ ਕਰ ਦਿਆਂਗੇ)

**ਸ੍ਰੀ ਸਪੀਕਰ :** ਤੁਸੀਂ ਬੈਠ ਜਾਓ।

**ਖੇਤੀਬਾੜੀ ਤੇ ਵਣ ਮੰਤਰੀ :** ਸਾਬਤ ਕਰ ਸਕਦੇ ਹੋ ? ਸੀ.ਐਮ. ਸਾਹਿਬ ਨੇ ਇਥੇ ਕਈ ਵਾਰ ਕੁਰੱਪਸ਼ਨ ਖਤਮ ਕਰਨ ਸਬੰਧੀ ਕਿਹਾ ਹੈ। ਤੁਸੀਂ ਐਫੀਡੇਵਿਟ ਦਿਓ।

**ਇਕ ਆਵਾਜ਼ :** ਪੈਸੇ ਲੈ ਕੇ ਰਸੀਦ ਨਹੀਂ ਦਿਤੀ, ਐਫੀਡੇਵਿਟ ਕਾਹਦਾ ਦੇਈਏ। ਜਦੋਂ ਸਾਡੀ ਸਰਕਾਰ ਆਵੇਗੀ, ਫੇਰ ਦੇਵਾਂਗੇ।

**ਸ੍ਰੀ ਅਵਤਾਰ ਹੈਨਰੀ (ਜਲੰਧਰ ਉਤਰੀ):** ਸਪੀਕਰ ਸਾਹਿਬ, ਮੈਂ ਆਪ ਜੀ ਦਾ ਅਤਿ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਸਰਦਾਰ ਜਸਬੀਰ ਸਿੰਘ ਜੀ ਵਲੋਂ ਪੇਸ਼ ਕੀਤੇ ਗਏ ਗਵਰਨਰ ਸਾਹਿਬ ਦੇ ਭਾਸ਼ਣ ਦੇ ਧੰਨਵਾਦ ਦੇ ਮਤੇ ਉਤੇ ਜਿਸ ਦੀ ਪ੍ਰੋੜ੍ਹਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਨੇ ਕੀਤੀ ਸੀ, ਬੋਲਣ ਦਾ ਮੌਕਾ ਦਿਤਾ ਹੈ। ਮੈਂ ਦੋ ਸਾਲ ਪਿਛੇ ਤੁਹਾਨੂੰ ਲਿਆਉਣਾ ਚਾਹੁੰਦਾ ਹਾਂ ਤੁਸੀਂ ਵੀ ਇਲੈਕਸ਼ਨ ਲੜੀ ਸੀ।

**ਇਕ ਆਵਾਜ਼ :** ਤੁਹਾਡਾ ਕੰਮ ਪਿਛੇ ਜਾਣਾ ਹੀ ਹੈ

**ਸ੍ਰੀ ਅਵਤਾਰ ਹੈਨਰੀ :** ਦੋ ਸਾਲ ਪਹਿਲਾਂ ਜਦੋਂ ਤੁਸੀਂ ਵੀ ਇਲੈਕਸ਼ਨ ਲੜੀ ਸੀ, ਤਾਂ ਉਨ੍ਹਾਂ ਅੱਤਵਾਦੀਆਂ ਨੇ ਆਪ ਦੇ ਉਪਰ ਵੀ ਬੰਬ ਸੁਟਿਆ ਸੀ, ਉਹ ਵਾਕਿਆ ਤੁਹਾਨੂੰ ਯਾਦ ਹੋਵੇਗਾ, ਅਸੀਂ ਵੀ ਇਲੈਕਸ਼ਨ ਲੜੀ ਹੈ।

**ਇਕ ਆਵਾਜ਼ :** 16 ਮਈ ਨੂੰ ਨੂਰਮਹਿਲ ਵਿਖੇ ਕਾਂਡ ਕਿਸ ਨੇ ਕੀਤਾ ਸੀ ?

**ਸ੍ਰੀ ਅਵਤਾਰ ਹੈਨਰੀ :** ਮੈਂ ਨਹੀਂ ਜਾਣਦਾ, ਜਿਸ ਨੇ ਕੀਤਾ ਹੋਵੇਗਾ, ਉਸ ਨੂੰ ਪੁੱਛ ਲੈਣਾ। ਅਜਿਹੇ ਕੰਮ ਅਸੀਂ ਨਹੀਂ ਕਰਦੇ। ਅਸੀਂ ਤਾਂ ਅੱਤਵਾਦ ਦੇ ਖਿਲਾਫ ਲੜਾਈ ਲੜੀ ਹੈ। ਸਰਦਾਰ ਬੇਅੰਤ ਸਿੰਘ ਜੀ ਨੇ 10 ਸਾਲ ਸਾਡੇ ਕਾਂਗਰਸ ਦੇ ਪ੍ਰਧਾਨ ਹੁੰਦੇ ਹੋਏ ਜਿਸ ਦੇ ਖਿਲਾਫ ਲੜਾਈ ਲੜੀ ਹੈ! ਦੋ ਸਾਲ ਪਹਿਲਾਂ ਜਦੋਂ ਨਵੀਂ ਅਸੈਂਬਲੀ ਬਣੀ ਸੀ ਤਾਂ ਉਸ ਦਿਨ ਅੱਤਵਾਦੀਆਂ ਨੇ ਚੈਲੰਜ ਕੀਤਾ ਸੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਅਤੇ ਉਸ ਚੈਲੰਜ ਨੂੰ ਕਬੂਲ ਕਰਦਿਆਂ ਸਰਦਾਰ ਬੇਅੰਤ ਸਿੰਘ ਜੀ ਨੇ ਦ੍ਰਿੜ ਇਰਾਦਾ ਕੀਤਾ ਸੀ ਕਿ ਮੈਂ ਪੰਜਾਬ ਵਿੱਚ ਅੱਤਵਾਦ ਨਹੀਂ ਰਹਿਣ ਦੇਵਾਂਗਾ ਅਤੇ ਨਹੀਂ ਰਹਿਣ ਦਿੱਤਾ। ਅਤੇ ਹੁਣ ਦੋ ਸਾਲਾਂ ਦੇ ਵਿੱਚ ਪੰਜਾਬ ਵਿੱਚ ਸ਼ਾਂਤੀ ਆਈ ਹੈ, ਦੋ ਸਾਲ ਵਿੱਚ ਨਹੀਂ ਬਲਕਿ ਇਕ ਸਾਲ ਦੇ ਵਿੱਚ ਹੀ ਸ਼ਾਂਤੀ ਆਈ ਹੈ ਅਤੇ ਇਸ ਨੂੰ ਸਾਰੀ ਦੁਨੀਆਂ ਨੇ ਵੀ ਮੰਨਿਆ ਹੈ। ਜਿਸ ਕਲਿੰਟਨ ਦੀ ਤੁਸੀਂ ਗੱਲ ਕਰਦੇ ਹੋ ਉਸਨੇ ਵੀ ਕਿਹਾ ਹੈ ਕਿ ਪੰਜਾਬ ਵਿੱਚ ਅਮਨ ਬਹਾਲ ਹੋਇਆ ਹੈ। ਇਥੇ ਇਕ ਸਾਥੀ ਨੇ ਕਿਹਾ ਕਿ ਅੱਤਵਾਦ ਇਕ ਕਲੰਕ ਹੈ, ਉਸ ਕਲੰਕ ਨੂੰ ਧੋਣ ਵਾਲੇ ਸਰਦਾਰ ਬੇਅੰਤ ਸਿੰਘ ਜੀ ਹਨ। ਤੁਸੀਂ ਦੇਖਿਆ ਕਿ ਸਾਡੀਆਂ ਭੈਣਾਂ ਦੀ ਇੱਜ਼ਤ ਅੱਤਵਾਦੀ ਲੁੱਟਦੇ ਸਨ। ਤੁਸੀਂ ਵੀ ਪਿੰਡਾਂ ਦੇ ਰਹਿਣ ਵਾਲੇ ਹੋ ਅਸੀਂ ਵੀ ਪਿੰਡਾਂ ਦੇ ਰਹਿਣ ਵਾਲੇ ਹਾਂ, ਤੁਹਾਨੂੰ ਯਾਦ ਹੋਵੇਗਾ ਕਿ 5.00 ਵੱਜੇ ਤੋਂ ਬਾਅਦ ਕੋਈ ਵੀ ਕਿਸਾਨ ਟਿਊਬਵੈਲ ਨਹੀਂ ਸੀ ਚਲਾਉਂਦਾ ਅਤੇ ਆਪਣੇ ਕੰਮ-ਕਾਰ ਬੰਦ ਕਰਕੇ ਘਰ ਆ ਜਾਂਦਾ ਸੀ ਭਾਵੇਂ ਉਸਦਾ ਝੋਨਾ ਸੁਕ ਜਾਂਦਾ ਸੀ, ਪਰ ਉਸ ਦੀ ਜੁਰਅਤ ਨਹੀਂ ਸੀ ਕਿ ਉਹ ਖੇਤ ਵਿੱਚ ਜਾ ਕੇ ਕੰਮ ਕਰ ਸਕੇ। ਅਜਿਹੀਆਂ ਗੱਲਾਂ ਕਰਨਾ ਅਤੇ ਕਿਸੇ ਨੂੰ ਕਰੀਟਿਸਾਈਜ਼ ਕਰਨਾ ਸੌਖਾ ਹੈ ਪਰ ਫੇਸ ਕਰਨਾ ਬੜਾ ਔਖਾ ਹੈ। ਪਰ ਇਸ ਚੈਲੰਜ ਨੂੰ ਫੇਸ ਕੀਤਾ ਹੈ ਸਰਦਾਰ ਬੇਅੰਤ ਸਿੰਘ ਜੀ ਨੇ ਅਤੇ ਉਨ੍ਹਾਂ ਦੇ ਸਾਥੀ ਵਜ਼ੀਰਾਂ ਨੇ। ਇੱਥੇ ਮੇਰਾ ਵੀਰ ਮਹਿੰਦਰ ਸਿੰਘ ਕੇ.ਪੀ. ਬੈਠਾ ਹੈ। ਉਨ੍ਹਾਂ ਦੇ ਬਜ਼ੁਰਗਾਂ ਨੂੰ ਇਨ੍ਹਾਂ ਨੇ ਗੋਲੀਆਂ ਦਾ ਨਿਸ਼ਾਨਾ ਬਣਾਇਆ ਅਤੇ ਮੌਤ ਦੇ ਘਾਟ ਉਤਾਰ ਦਿਤਾ। ਚੌਧਰੀ ਜਗਤ ਰਾਮ ਜੀ ਨੂੰ ਵੀ ਇਨ੍ਹਾਂ ਅੱਤਵਾਦੀਆਂ ਨੇ ਆਪਣੀ ਗੋਲੀ ਦਾ ਨਿਸ਼ਾਨਾ ਬਣਾਇਆ। ਇਸੇ ਤਰ੍ਹਾਂ ਸਾਡੇ ਹੋਰ ਕਈ ਮੰਤਰੀ ਸਾਹਿਬਾਨ ਨੂੰ ਨੁਕਸਾਨ ਪਹੁੰਚਾਇਆ। ਫਿਰ ਇੱਥੇ ਕਿਹਾ ਗਿਆ ਕਿ ਇਹ ਜੋ ਅੱਤਵਾਦ ਦੀ ਦੇਣ ਹੈ, ਇਹ ਕਾਂਗਰਸ ਦੀ ਦੇਣ ਹੈ। ਕੀ ਅਸੀਂ ਆਪਣੇ ਬੱਚਿਆਂ ਅਤੇ ਬਜ਼ੁਰਗਾਂ ਨੂੰ ਕਤਲ ਕਰਵਾਉਣ ਲਈ ਇਹ ਪੈਦਾ ਕੀਤਾ ਹੈ ? ਇਹ ਅੱਤਵਾਦ ਕਿੱਥੋਂ ਪੈਦਾ ਹੋਇਆ ਇਹ ਤੁਹਾਨੂੰ ਵੀ ਪਤਾ ਹੈ ਅਤੇ ਸਾਨੂੰ ਵੀ ਪਤਾ ਹੈ। ਜਿਨ੍ਹਾਂ ਨੇ ਮਰਜੀਵੜੇ ਬਣਾਏ ਅਤੇ ਉਨ੍ਹਾਂ ਨੂੰ ਮੋਟਰ-ਸਾਈਕਲ ਦਿਤੇ, ਅਸੀਂ ਵੀ ਜਾਣਦੇ ਹਾਂ ਅਤੇ ਤੁਸੀਂ ਵੀ ਜਾਣਦੇ ਹੋ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੀਆਂ ਪਿਛਲੇ 2 ਸਾਲ ਦੀਆਂ ਅਚੀਵਮੈਂਟਸ ਤੇ ਜੇ ਝਾਤ ਮਾਰੀਏ, ਜਦੋਂ ਦੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਹੈ, ਲਾਸਟ ਈਅਰ ਖਜ਼ਾਨੇ ਵਿੱਚ ਸਾਢੇ ਬਾਰਾਂ ਸੌ ਕਰੋੜ ਰੁਪਿਆ ਸੀ। ਉਹ ਪੈਸੇ ਕਿਥੋਂ ਆਏ ? ਕਿਹਾ ਗਿਆ ਕਿ ਐਕਸਾਈਜ਼ ਵਿੱਚ ਚੋਰੀ ਹੋ ਰਹੀ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਐਕਸਾਈਜ਼ ਵਿੱਚ ਚੋਰੀ ਨਹੀਂ ਹੋ ਰਹੀ ਸਗੋਂ 11 ਮਹੀਨਿਆਂ ਵਿੱਚ ਐਕਸਾਈਜ਼ ਵਜੋਂ 190 ਕਰੋੜ ਰੁਪਿਆ ਕਮਾਇਆ ਹੈ। (ਥੰਪਿੰਗ) ਐਕਸਾਈਜ਼ ਵਿੱਚ ਚੋਰੀ ਨਹੀਂ ਹੋਣ ਦਿਤੀ ਸਗੋਂ ਚੋਰੀ ਨੂੰ ਰੋਕਿਆ। ਤਾਂ ਹੀ ਇਤਨਾ ਪੈਸਾ ਆਇਆ ਹੈ। ਮਾਰਕਿਟ ਕਮੇਟੀਆਂ

ਵਿੱਚ 65 ਲੱਖ ਰੁਪਿਆ ਵਧਾਇਆ ਹੈ। ਸਪੀਕਰ ਸਾਹਿਬ ਤੁਸੀਂ ਦੇਖਿਆ ਹੈ ਕਿ ਐਗਰੀਕਲਚਰ ਸੈਕਟਰ ਨੇ ਕਿਤਨਾ ਵਾਧਾ ਕੀਤਾ ਹੈ। ਪਹਿਲਾਂ ਲੋਕ ਅਤਿਵਾਦ ਦੇ ਡਰਦੇ ਮਾਰੇ ਘਰੋਂ ਬਾਹਰ ਨਹੀ ਸਨ ਨਿਕਲਦੇ। ਕਣਕਾਂ ਨੂੰ ਪਾਣੀ ਨਹੀਂ ਸੀ ਲਗਾਇਆ ਜਾ ਸਕਦਾ, ਜਿੰਨਾ ਪਾਣੀ ਲਗ ਗਿਆ, ਲਗ ਗਿਆ ਕਿਉਂਕਿ ਰਾਤ ਨੂੰ ਲੋਕੀਂ ਬਾਹਰ ਨਹੀਂ ਸੀ ਨਿਕਲ ਸਕਦੇ। ਕਈ ਮੇਰੇ ਵੀਰ ਤਾਂ ਰਾਤ ਨੂੰ ਨੀਲਾ ਆਕਾਸ਼ ਵੀ ਨਹੀਂ ਸੀ ਦੇਖਦੇ, ਚੰਦ ਤਾਰੇ ਵੀ ਨਹੀਂ ਸਨ ਦੇਖਦੇ ਪਰ ਅੱਜ ਲੋਕ ਕੋਠੇ ਤੇ ਚੜ੍ਹ ਕੇ ਸੌਂਦੇ ਹਨ, ਬਾਹਰ ਸੌਂਦੇ ਹਨ। ਪਹਿਲਾਂ ਲੋਕਾਂ ਵਿੱਚ ਇਤਨਾ ਡਰ ਸੀ ਕਿ ਕੋਠਿਆਂ ਤੇ ਨਹੀਂ ਸੀ ਚੜ੍ਹ ਸਕਦੇ, ਹਨ੍ਹੇਰਾ ਪਏ ਤੇ ਆਪਣੇ ਘਰਾਂ ਦੀਆਂ ਕੁੰਡੀਆਂ ਬੰਦ ਕਰਕੇ ਅੰਦਰ ਹੀ ਰਹਿੰਦੇ ਸਨ। ਮੈਨੂੰ ਇਕ ਟਰਾਂਸਪੋਰਟਰ ਦੇ ਨਾਤੇ ਪਤਾ ਹੈ ਕਿ ਉਦੋਂ ਬੱਸਾਂ ਵੀ ਨਹੀਂ ਸੀ ਚਲਦੀਆਂ। ਮੈਂ ਇਕ ਟਰਾਂਸਪੋਰਟਰ ਹਾਂ ਅਤੇ ਮੇਰੀਆਂ ਉਸ ਵੇਲੇ ਵੀ ਬਸਾਂ ਚਲਦੀਆਂ ਰਹੀਆਂ ਹਨ। ਜਦੋਂ ਬਸਾਂ ਚਲਣੀਆਂ ਬੰਦ ਹੋ ਗਈਆਂ ਸਨ ਤਾਂ ਵਾਹਦ ਇਕ ਸਾਡੀਆਂ ਬਸਾਂ ਸਨ ਜੋ ਚਲਦੀਆਂ ਸਨ। ਅਸੀਂ ਅਤਿਵਾਦ ਨੂੰ ਉਦੋਂ ਵੀ ਸਪੋਰਟ ਨਹੀਂ ਸੀ ਕਰਦੇ ਬਲਕਿ ਵਿਰੋਧਤਾ ਕਰਦੇ ਸੀ। ਇਥੇ ਮੇਰੇ ਭਾਈਆਂ ਨੇ ਐਗਰੀਕਲਚਰ ਦੀ ਪ੍ਰਾਈਸ ਦੇ ਬਾਰੇ ਕਿਹਾ ਹੈ। ਜਦੋਂ ਇਥੇ ਅਕਾਲੀਆਂ ਦਾ ਰਾਜ ਸੀ ਅਤੇ ਸਾਡੇ ਐਕਸ ਚੀਫ਼ ਮਨਿਸਟਰ ਸਾਹਿਬ ਸੈਂਟਰ ਵਿੱਚ ਵੀ ਐਗਰੀਕਲਚਰ ਮਨਿਸਟਰ ਰਹੇ, ਚਾਹੇ ਬਾਦਲ ਸਾਹਿਬ ਸਨ ਤੇ ਚਾਹੇ ਬਰਨਾਲਾ ਸਾਹਿਬ ਸਨ, ਉਨ੍ਹਾਂ ਦੇ ਵੇਲੇ 5/- ਰੁਪਏ ਤੋਂ ਵੱਧ ਕੀਮਤ ਨਹੀਂ ਮਿਲੀ। ਲੇਕਿਨ ਇਨ੍ਹਾਂ ਦੋ ਸਾਲਾਂ ਵਿੱਚ ਗੰਨੇ ਦਾ ਭਾਅ ਸੌ ਰੁਪਿਆ ਵਧਿਆ ਹੈ, ਕਣਕ ਦਾ ਭਾਅ ਸੌ ਰੁਪਿਆ ਕੁਇੰਟਲ ਵਧਿਆ ਹੈ। (ਇਕ ਆਵਾਜ਼ : ਖਾਦ ਦਾ ਭਾਅ ਕਿੰਨਾ ਵੱਧਿਆ ਹੈ ?) ਸਪੀਕਰ ਸਾਹਿਬ, ਇਹ ਵੱਧ ਭਾਅ ਕਿਸ ਨੇ ਦਿੱਤੇ ? ਇਹ ਵੱਧ ਭਾਅ ਕਾਂਗਰਸ ਦੀ ਸਰਕਾਰ ਨੇ ਦਿੱਤੇ।

ਸਪੀਕਰ ਸਾਹਿਬ, ਇਥੇ ਸੜਕਾਂ ਦੀਆਂ ਗੱਲਾਂ ਕੀਤੀਆਂ ਗਈਆਂ ਹਨ। ਤੁਸੀਂ ਦੇਖਿਆ ਹੈ ਕਿ ਨੈਸ਼ਨਲ ਹਾਈ ਵੇਅ ਸਰਹਿੰਦ ਤੋਂ ਚਲ ਕੇ ਜਲੰਧਰ ਤਕ ਬਣੀ ਹੈ।

**ਇਕ ਆਵਾਜ਼** : ਤੁਹਾਡੇ ਆਉਣ ਤੋਂ ਬਾਅਦ ਨਹੀਂ, ਪਹਿਲਾਂ ਦੀ ਬਣੀ ਹੋਈ ਹੈ।

**ਸ਼੍ਰੀ ਅਵਤਾਰ ਹੈਨਰੀ** : ਸਾਡੇ ਆਉਣ ਤੋਂ ਪਹਿਲਾਂ ਨਹੀਂ, ਸਾਡੇ ਵੇਲੇ ਬਣੀ ਹੈ। ਜੋ ਕੰਮ ਸ਼ੁਰੂ ਵੀ ਹੋਇਆ ਹੈ ਤਾਂ ਕਾਂਗਰਸ ਸਰਕਾਰ ਨੇ ਹੀ ਕੀਤਾ ਹੈ। (ਵਿਘਨ) ਤੁਸੀਂ ਜੋ ਵੀ ਕਹਿਣਾ ਹੈ, ਚੇਅਰ ਨੂੰ ਐਡਰਸ ਕਰਕੇ, ਸਪੀਕਰ ਸਾਹਿਬ ਨੂੰ ਰਿਕੁਐਸਟ ਕਰਕੇ ਜੋ ਵੀ ਬੋਲਣਾ ਹੈ ਬੋਲਣ ਦੀ ਆਗਿਆ ਲੈ ਕੇ, ਬੋਲੋ। ਜਿਹੜਾ ਕੋਈ ਬੋਲ ਰਿਹਾ ਹੈ ਉਸ ਨੂੰ ਬੋਲ ਲੈਣ ਦਿਓ। (ਵਿਘਨ)

**ਸ਼੍ਰੀ ਸਪੀਕਰ** : ਮੈਂ ਸਤਿਕਾਰਯੋਗ ਮੈਂਬਰਜ਼ ਨੂੰ ਕਹਾਂਗਾ ਕਿ ਟੋਕਾ ਟਾਕੀ ਬੰਦ ਕਰਨ।

**ਸ਼੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣਨ ਤੋਂ ਪਹਿਲਾਂ ਸੜਕਾਂ ਦੀ ਜੋ ਹਾਲਤ ਸੀ ਉਹ ਤੁਹਾਨੂੰ ਸਭ ਨੂੰ ਪਤਾ ਹੀ ਹੈ। ਤੁਸੀਂ ਵੀ ਸਰਹਿੰਦ ਤੋਂ ਆਉਂਦੇ ਹੋ, ਲੁਧਿਆਣੇ ਤੋਂ ਚੰਡੀਗੜ੍ਹ ਆਉਂਦੇ ਹੋ, ਜਲੰਧਰ ਤੋਂ ਚੰਡੀਗੜ੍ਹ ਆਉਂਦੇ ਹੋ। ਤਾਂ ਉਸ ਵੇਲੇ ਤੁਹਾਡੀਆਂ ਕਾਰਾਂ ਦੇ ਟਾਇਰ, ਬਸਾਂ ਦੇ ਟਾਇਰ, ਟਰੱਕਾਂ ਤੇ ਟਾਇਰ ਫੱਟ ਜਾਂਦੇ ਹਨ। ਹੁਣ ਇਹ ਸੜਕਾਂ ਇੰਟਰਨੈਸ਼ਨਲ ਸੜਕਾਂ ਦੇ ਮੁਕਾਬਲੇ ਵਿੱਚ ਹਨ। ਜੋ ਦੋ ਸਾਲ ਪਹਿਲਾਂ ਸੜਕਾਂ ਦੀ ਹਾਲਤ ਸੀ ਉਸ ਦੇ ਵਿੱਚ ਬਹੁਤ ਇਮਪਰੂਵਮੈਂਟ ਹੋਈ ਹੈ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਸੜਕਾਂ ਦੇ ਨਾਲ ਨਾਲ ਟਰਾਂਸਪੋਰਟ ਦੀ ਜੋ 2 ਸਾਲ ਪਹਿਲਾਂ ਹਾਲਤ ਸੀ, ਓਹ ਕੀ ਸੀ। ਅੱਜ 40 ਸਾਲਾਂ ਦੇ ਬਾਅਦ ਇਕ ਹਿਸਟਰੀ ਹੈ ਕਿ ਪਹਿਲੀ ਵਾਰੀ

[ਸ੍ਰੀ ਅਵਤਾਰ ਹੈਨਰੀ]

ਟਰਾਂਸਪੋਰਟ ਦੀ ਇਨਕਮ ਵਿੱਚ ਵਾਧਾ ਹੋ ਰਿਹਾ ਹੈ। ਕੀ ਉਹ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਹੈ ਅਤੇ ਕੀ ਉਹ ਪੰਜਾਬ ਰੋਡਵੇਜ਼ ਹੈ, ਅੱਜ 40 ਸਾਲਾਂ ਦੇ ਬਾਅਦ ਟਰਾਂਸਪੋਰਟ ਮੁਨਾਫੇ ਵਿੱਚ ਗਈ ਹੈ।

ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅੱਜ ਤੋਂ 2 ਸਾਲ ਪਹਿਲਾਂ ਇੰਡਸਟਰੀ ਦੀ ਕੀ ਹਾਲਤ ਸੀ। 2 ਸਾਲ ਪਹਿਲਾਂ ਪੰਜਾਬ ਦੀ ਇੰਡਸਟਰੀ ਬਾਹਰਲੇ ਸੂਬਿਆਂ ਵਿੱਚ ਚਲੀ ਗਈ ਸੀ। ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ, ਪੰਜਾਬ ਦੇ ਵਿੱਚ ਅਮਨ ਸ਼ਾਂਤੀ ਆਈ ਅਤੇ ਹੁਣ ਸਾਲ ਡੇਢ ਸਾਲ ਤੋਂ ਪੰਜਾਬ ਦੇ ਵਿੱਚ ਇੰਡਸਟਰੀ ਵਾਪਸ ਆ ਰਹੀ ਹੈ। (ਥੰਪਿੰਗ) ਚਾਹੇ ਉਹ ਛੋਟੀ ਇੰਡਸਟਰੀ ਹੈ ਅਤੇ ਚਾਹੇ ਉਹ ਵੱਡੀ ਇੰਡਸਟਰੀ ਇਕ ਲੱਖ ਯੂਨਿਟ ਪੰਜਾਬ ਵਿੱਚ ਲਗ ਰਹੇ ਹਨ। ਇਹ ਸਰਦਾਰ ਬੇਅੰਤ ਸਿੰਘ ਜੀ ਦੀ ਦੇਣ ਹੈ ਇਸ ਕਰਕੇ ਇਥੇ ਇੰਡਸਟਰੀ ਆਉਣੀ ਸ਼ੁਰੂ ਹੋਈ ਹੈ ਇਹ ਚੰਗੀ ਗੱਲ ਹੋਈ ਹੈ। ਇਸ ਦੇ ਨਾਲ ਹੀ ਇਥੇ ਕਈ ਟੈਕਨੀਕਲ ਕਾਲਜ ਵੀ ਖੋਲ੍ਹ ਦਿੱਤੇ ਗਏ ਹਨ। ਅਕਾਲੀਆਂ ਨੇ ਇਥੇ ਮੁੰਡਿਆਂ ਦੇ ਹੱਥਾਂ ਵਿਚ ਏ.ਕੇ. 47 ਫੜਾਈ ਸੀ ਪਰ ਸਾਡੀ ਬੇਅੰਤ ਸਿੰਘ ਦੀ ਸਰਕਾਰ ਨੇ ਉਨ੍ਹਾਂ ਦੇ ਹੱਥ ਵਿਚ ਕਲਮ ਫੜਾਈ ਹੈ, ਦਸਤਕਾਰੀ ਦਿੱਤੀ ਹੈ, ਤਾਂਕਿ ਉਹ ਆਪਣਾ ਉਹ ਆਪਣਾ ਕੰਮ ਕਰ ਸਕਣ। ਜਲੰਧਰ ਦੇ ਵਿਚ ਮੈਡੀਕਲ ਕਾਲਜ ਖੋਲ੍ਹ ਦਿੱਤਾ ਗਿਆ ਹੈ। ਜਲੰਧਰ ਦੇ ਲੋਕਾਂ ਨੂੰ ਜਿਹੜੀ ਦੇਣ ਸਰਦਾਰ ਬੇਅੰਤ ਸਿੰਘ ਨੇ ਦਿੱਤੀ ਹੈ ਉਹ ਕੋਈ ਨਹੀਂ ਦੇ ਸਕਦਾ ਉਥੇ ਮੈਡੀਕਲ ਕਾਲਜ ਵਿਚ ਮੁੰਡਿਆਂ ਨੂੰ ਐਡਮਿਸ਼ਨਾਂ ਮਿਲਣ ਗੀਆਂ। ਜਿਹੜੇ ਪਹਿਲੇ ਸਾਡੇ ਮੁੰਡੇ ਬੰਗਲੋਰ ਅਤੇ ਕਰਨਾਟਕਾ ਆਦਿ ਵਿਚ ਜਾ ਕੇ ਐਡਮਿਸ਼ਨਾਂ ਲੈਂਦੇ ਸਨ, ਹੁਣ ਉਨ੍ਹਾਂ ਨੂੰ ਇਥੇ ਹੀ ਐਡਮਿਸ਼ਨਾਂ ਮਿਲ ਜਾਣਗੀਆਂ (ਵਿਘਨ)

ਫਿਰ ਇਥੇ ਡੈਮੋਕਰੇਸੀ ਦੀ ਗੱਲ ਕੀਤੀ ਗਈ ਹੈ। ਇਹ ਕਹਿੰਦੇ ਹਨ ਕਿ ਡੈਮੋਕਰੇਸੀ ਦਾ ਗਲਾ ਘੁੱਟ ਦਿੱਤਾ ਗਿਆ ਹੈ। ਮੈਂ ਦਸਦਾ ਹਾਂ ਕਿ ਪਿਛਲੇ ਦੋ ਸਾਲਾਂ ਵਿਚ ਡੈਮੋਕਰੇਸੀ ਨੂੰ ਬਹਾਲ ਕੀਤਾ ਗਿਆ ਹੈ ਜਾਂ ਗਲਾ ਘੁੱਟਿਆ ਗਿਆ ਹੈ। ਜੇ ਡੈਮੋਕਰੇਸੀ ਦਾ ਗਲਾ ਘੁੱਟਿਆ ਗਿਆ ਹੁੰਦਾ ਤਾਂ ਜਿਹੜੀਆਂ ਪੰਚਾਇਤਾਂ ਦੀਆਂ ਅਤੇ ਮਿਊਨਸਿਪਲ ਕਮੇਟੀ ਦੀਆਂ ਇਲੈਕਸ਼ਨਾਂ ਹੋਈਆਂ ਹਨ, ਇਹ ਨਾ ਹੋ ਸਕਦੀਆਂ। (ਵਿਘਨ) ਪਹਿਲਾਂ ਕਮੇਟੀ ਦੀਆਂ ਇਲੈਕਸ਼ਨਾਂ ਹੋਈਆਂ, ਉਸ ਵਿਚ 70 ਪ੍ਰਤੀਸ਼ਤ ਵੋਟਾਂ ਪਈਆਂ ਔਰ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਉਸ ਵਿਚ 83 ਪ੍ਰਤੀਸ਼ਤ ਵੋਟਾਂ ਪਈਆਂ ਔਰ ਉਸ ਵਿਚ 80 ਪ੍ਰਤੀਸ਼ਤ ਕਾਂਗਰਸ ਦੇ ਸਰਪੰਚ ਚੁਣ ਕੇ ਆਏ ਹਨ। (ਵਿਘਨ) ਉਸ ਤੋਂ ਬਾਅਦ ਅਨ-ਫਾਰਚਨੇਟਲੀ ਸਾਡੇ ਇਕ ਮੈਂਬਰ ਪਾਰਲੀਆਮੈਂਟ ਦੀ ਡੈਥ ਹੋ ਗਈ ਤਾਂ ਉਸ ਦੀ ਇਲੈਕਸ਼ਨ ਵੇਲੇ ਸਾਡਾ ਕੈਂਡੀਡੇਟ 1 ਲੱਖ 16 ਹਜ਼ਾਰ ਵੋਟਾਂ ਨਾਲ ਜਿੱਤਿਆ (ਵਿਘਨ)

**Mr. Speaker** : Do not interrupt (Interruptions-Noise)

**Finance Minister** : They should not be allowed. The Rule says that when a Member is speaking, no member should interrupt.

**ਸ੍ਰੀ ਅਵਤਾਰ ਹੈਨਰੀ** : ਫਿਰ ਇਹ ਕਹਿੰਦੇ ਹਨ ਕਿ ਯੂ.ਪੀ. ਵਿਚ ਜਲੂਸ ਨਿਕਲ ਗਿਆ। (ਵਿਘਨ) ਇਹ ਵੀ ਤੁਸੀਂ ਅੱਗੇ ਨੂੰ ਵੇਖ ਲੈਣਾ ਕਿ ਕਿਸ ਦਾ ਜਲੂਸ ਨਿਕਲਦਾ ਹੈ। ਆਉਣ ਵਾਲੀ ਜੂਨ ਦੀਆਂ ਇਲੈਕਸ਼ਨਾਂ ਵਿਚ ਵੇਖ ਲੈਣਾ। (ਵਿਘਨ)

**ਸਰਦਾਰ ਨਿਰਮਲ ਸਿੰਘ ਨਿੰਮਾ :** ** ** **

**Mr. Speaker** : No point of order.

**ਸ੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਜਿਸ ਵੇਲੇ ਬੀ.ਐਸ.ਪੀ. ਦੇ ਮੈਂਬਰਜ਼ ਬੋਲ ਰਹੇ ਸਨ ਤਾਂ ਇਹ ਗਵਰਨਰ ਐਡਰੈਸ ਤੇ ਕਿੰਨਾ ਬੋਲੇ ਹਨ ......(ਵਿਘਨ)

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ। ਹੈਨਰੀ ਸਾਹਿਬ, ਤੁਸੀਂ ਬੋਲੋ।

**ਸ੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਸ਼ਡਿਊਲਡ ਕਾਸਟਸ ਨੇ ਵੋਟਾਂ ਦਿਤੀਆਂ (ਵਿਘਨ) ਉਸ ਵੇਲੇ ਇਨ੍ਹਾਂ ਨੂੰ ਸਿਰਫ ਦੋ ਹਜ਼ਾਰ ਵੋਟਾਂ ਮਿਲੀਆਂ ਸਨ। (ਵਿਘਨ)

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ** ** **

(Interruptions by BSP Members)

**Mr Speaker** Let him speak. Carry on. Do not shout every now and then. Please sit down. Let him speak. That I have to see. Do not shout. All that which has been said by hon'ble Member belonging to BSP has been expunged.

**ਸ੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ : ਸ਼ਡਿਊਲਡ ਕਾਸਟ ਭਰਾ ਸਾਡੀ ਪਾਰਟੀ ਦੇ ਨਾਲ ਰਿਹਾ ਹੈ ਅਤੇ ਰਹੇਗਾ। ਕਾਂਗਰਸ ਪਾਰਟੀ ਨੇ ਉਨ੍ਹਾਂ ਦੇ ਹੱਕਾਂ ਦੀ ਰਾਖੀ ਕੀਤੀ ਹੈ ਅਤੇ ਕਾਂਗਰਸ ਪਾਰਟੀ ਨੇ ਬਗੈਰ ਜਾਤ ਪਾਤ ਦੇ ਆਧਾਰ ਤੇ ਇਲੈਕਸ਼ਨਾਂ ਲੜੀਆਂ ਅਤੇ ਸੈਕੂਲਰ ਪਾਰਟੀ ਹੋਣ ਕਰਕੇ ਸ਼ਡਿਊਲਡ ਕਾਸਟ ਸਾਡੇ ਨਾਲ ਹੈ।

ਟਰਾਂਸਪੋਰਟ ਵਿਚ ਸਾਡੀ ਸਰਕਾਰ ਨੇ ਪਿਛਲੇ 2 ਸਾਲਾਂ ਵਿਚ ਕਾਫੀ ਇੰਪਰੂਵਮੈਂਟ ਲਿਆਂਦੀ ਹੈ। ਪਿਛਲੇ 40 ਸਾਲਾਂ ਤੋਂ ਪੀ.ਆਰ.ਟੀ.ਸੀ. ਅਤੇ ਪੰਜਾਬ ਰੋਡਵੇਜ਼ ਵਿਚ ਘਾਟਾ ਚਲਦਾ ਆ ਰਿਹਾ ਸੀ ਪਰ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਪਿਛਲੇ 2 ਸਾਲਾਂ ਵਿਚ ਇਸ ਵਿਚ ਸੁਧਾਰ ਲਿਆ ਕੇ ਘਾਟੇ ਨੂੰ ਮੁਨਾਫੇ ਵਿਚ ਬਦਲ ਦਿੱਤਾ ਹੈ। ਮੈਂ ਇਹ ਗਲ ਫੈਕਟਸ ਐਂਡ ਫਿਗਰਜ਼ ਦੇ ਆਧਾਰ ਤੇ ਬੋਲ ਰਿਹਾ ਹਾਂ। ਸਪੀਕਰ ਸਾਹਿਬ, ਸੜਕਾਂ ਦੇ ਖੇਤਰ ਵਿਚ ਕਾਫੀ ਇੰਪਰੂਵਮੈਂਟ ਲਿਆਂਦੀ ਗਈ ਹੈ ਅਤੇ ਪੰਜਾਬ ਵਿਚ ਫਾਈਨੈਂਸ ਦੀ ਬੜੀ ਮਾੜੀ ਹਾਲਤ ਸੀ ਅਤੇ ਇਸ ਨੂੰ ਅਸੀਂ 750 ਕਰੋੜ ਰੁਪਏ ਤੋਂ ਵਧਾ ਕੇ 1450 ਕਰੋੜ ਰੁਪਏ ਦੇ ਬਜਟ ਤਕ ਲੈ ਗਏ ਹਾਂ। ਸਪੀਕਰ ਸਾਹਿਬ ਮੈਨੂੰ ਇਥੇ ਵਾਰ ਵਾਰ ਇੰਟਰੱਪਟ ਕੀਤਾ ਜਾ ਰਿਹਾ ਹੈ। ਇਨ੍ਹਾਂ ਨੂੰ ਹੈਲਦੀ ਕ੍ਰਿਟੀਸਿਜ਼ਮ ਕਰਨਾ ਚਾਹੀਦਾ ਹੈ। ਸਰਦਾਰ ਬੇਅੰਤ ਸਿੰਘ ਨੇ ਜਿਹੜਾ ਪੰਜਾਬ ਵਿਚ ਪੀਸ ਲਿਆਂਦਾ ਹੈ, ਉਸ ਦੀ ਤਾਰੀਫ ਕੇਵਲ ਪੰਜਾਬ ਦੇ ਲੋਕ ਹੀ ਨਹੀਂ, ਹਿੰਦੁਸਤਾਨ ਹੀ ਨਹੀਂ ਬਲਕਿ ਵਰਲਡ ਦੇ ਲੋਕ ਕਰ ਰਹੇ ਹਨ। ਜਿਸ ਤਰ੍ਹਾਂ ਇਟਲੀ ਵਿਚ ਅਤੇ ਹੋਰ ਕੰਟਰੀਜ਼ ਵਿਚ ਟੈਰੋਰਿਜ਼ਮ ਫੈਲਿਆ ਹੋਇਆ ਹੈ, ਉਸ ਨੂੰ ਉਹ ਲੋਕ ਖਤਮ ਨਹੀਂ ਕਰ ਸਕੇ ਸੀ। ਪਿਛੇ ਜਦੋਂ ਰਿਬੈਰੋ ਸਾਹਿਬ, ਜੋ ਪੰਜਾਬ ਵਿਚ ਡੀ. ਜੀ. ਪੀ. ਅਤੇ ਐਡਵਾਈਜ਼ਰ ਰਹੇ ਸਨ ਉਨ੍ਹਾਂ ਨੂੰ ਪੁਛਿਆ ਗਿਆ ਕਿ ਪੰਜਾਬ ਵਿਚ ਟੈਰੋਰਿਜ਼ਮ ਕਦੋਂ ਖਤਮ ਹੋਵੇਗਾ ਤਾਂ ਉਹ ਕਹਿਣ ਲਗੇ ਕਿ ਇਸ ਨੂੰ 20 ਸਾਲ ਲਗ ਜਾਣਗੇ ਪਰ ਸਾਡੇ ਚੀਫ ਮਨਿਸਟਰ ਸਾਹਿਬ ਨੇ

**Expunged as ordered by the Chair.

[ਸ੍ਰੀ ਅਵਤਾਰ ਹੈਨਰੀ]

ਜ਼ੀਰੋ ਹਟਾ ਕੇ 2 ਸਾਲ ਤੋਂ ਘੱਟ ਸਮੇਂ ਵਿਚ ਸ਼ਾਂਤੀ ਪੰਜਾਬ ਵਿਚ ਲੈ ਆਉਂਦੀ ਅਤੇ ਟੈਰੋਰਿਜ਼ਮ ਨੂੰ ਖਤਮ ਕਰ ਦਿੱਤਾ । ਇਹ ਡੈਮੋਕਰੇਸੀ ਸਾਡੀ ਦਿੱਤੀ ਹੋਈ ਹੈ । ਇਨ੍ਹਾਂ ਨੂੰ ਸ਼ਾਇਦ ਉਹ ਟਾਈਮ ਭੁੱਲ ਗਏ ਹਨ ਜਦ ਪੰਜਾਬ ਵਿਚ ਕੋਈ 5 ਵਜੇ ਤੋਂ ਬਾਅਦ ਸੜਕ ਤੇ ਨਹੀਂ ਆਉਂਦਾ ਸੀ ਅਤੇ ਦੁਕਾਨਾਂ ਬੰਦ ਹੋ ਜਾਂਦੀਆਂ ਸਨ ਅਤੇ ਕੋਈ ਗੱਡੀਆਂ ਨਹੀਂ ਚਲਦੀਆਂ ਸਨ ਅਤੇ ਸੁਨਸਾਨ ਹੋ ਜਾਂਦਾ ਸੀ। ਕੋਈ ਬੱਸ ਨਹੀਂ ਚਲਦੀ ਸੀ। ਇਹ ਸਰਦਾਰ ਬੇਅੰਤ ਸਿੰਘ ਦੀ ਦੇਣ ਹੈ ਕਿ ਪੰਜਾਬ ਵਿਚ ਪੀਸ ਆਇਆ ਹੈ । ਉਨ੍ਹਾਂ ਦੇ ਐਫਰਟਸ ਕਰਕੇ ਇਹ ਸਾਰਾ ਕੁਝ ਹੋਇਆ ਹੈ । ਮੈਂ ਇਹ ਕਹਾਂਗਾ ਕਿ ਅਗਰ ਅਸੀਂ ਸਰਦਾਰ ਬੇਅੰਤ ਸਿੰਘ ਦੀ ਤਾਰੀਫ ਨਹੀਂ ਕਰਾਂਗੇ ਤਾਂ ਬੜਾ ਵੱਡਾ ਗੁਨਾਹ ਹੋਵੇਗਾ। ਸਰਦਾਰ ਬੇਅੰਤ ਸਿੰਘ ਅੱਤਵਾਦ ਦੇ ਸਮੇਂ ਭਾਵੇਂ ਕਿਸੇ ਪਾਰਟੀ ਦਾ ਲੀਡਰ ਹੋਵੇ ਜਿਸ ਦੀ ਡੈਥ ਹੋਈ ਉਸ ਦੇ ਭੋਗ ਤੇ ਪਹੁੰਚੇ ਅਤੇ ਇਥੋਂ ਤੱਕ ਕਿ ਅਕਾਲੀ ਪਾਰਟੀ ਦੇ ਲੀਡਰਜ਼ ਅਤੇ ਵਰਕਰਜ਼ ਦੇ ਭੋਗ ਤੇ ਵੀ ਜਾਂਦੇ ਰਹੇ ਹਨ। ਜਦੋਂ ਸਰਦਾਰ ਬਲਵੰਤ ਸਿੰਘ ਦੀ ਡੈਥ ਹੋਈ ਤਾਂ ਉਨ੍ਹਾਂ ਦੇ ਭੋਗ ਤੇ ਵੀ ਸਰਦਾਰ ਬੇਅੰਤ ਸਿੰਘ ਗਏ ਅਤੇ ਬਾਦਲ ਸਾਹਿਬ ਦੀ ਸੱਜੀ ਬਾਂਹ ਸਰਦਾਰ ਭਾਈ ਸ਼ਮਿੰਦਰ ਸਿੰਘ ਦੀ ਡੈਥ ਤੇ ਸਰਦਾਰ ਬੇਅੰਤ ਸਿੰਘ ਪਹੁੰਚੇ ਅਤੇ ਭੋਗ ਵਿਚ ਸ਼ਾਮਲ ਹੋਏ ਅਤੇ ਉਨ੍ਹਾਂ ਪਰਿਵਾਰ ਨਾਲ ਦੁੱਖ ਸਾਂਝਾ ਕੀਤਾ। ਸਰਦਾਰ ਬੇਅੰਤ ਸਿੰਘ ਨੇ ਕਿਹਾ ਕਿ ਇਹ ਹੁਮੈਨਿਟੀ ਦਾ ਮਰਡਰ ਹੈ। ਚਾਹੇ ਦਰੇਸੀ ਦੀ ਗਰਾਊਂਡ ਵਿਚ ਬੰਬ ਬਲਾਸਟ ਹੋਇਆ ਅਤੇ ਚਾਹੇ ਮੋਗਾ ਵਿਚ ਕਾਂਡ ਹੋਇਆ, ਉਥੇ ਸਰਦਾਰ ਬੇਅੰਤ ਸਿੰਘ ਨੇ ਜਾ ਕੇ ਉਨ੍ਹਾਂ ਲੋਕਾਂ ਦੇ ਦੁਖ ਵਿਚ ਸਾਂਝ ਪਾਈ ਅਤੇ ਇਸ ਹੁਮੈਨਿਟੀਜ਼ ਦੇ ਮਰਡਰ ਦੇ ਖਿਲਾਫ ਆਵਾਜ਼ ਬੁਲੰਦ ਕੀਤੀ । ਉਥੇ ਅਡਵਾਨੀ ਸਾਹਿਬ ਵੀ ਆਏ, ਲੁਧਿਆਣੇ ਦੇ ਦਰੇਸੀ ਗਰਾਊਂਡ ਦੇ ਕਾਂਡ ਵਿਚ ਭੋਗ ਵਿਚ ਪਹੁੰਚੇ ਅਤੇ ਆਰ.ਐਸ.ਐਸ. ਵਾਲਿਆਂ ਨੇ ਕਿਹਾ ਕਿ ਸਰਦਾਰ ਬੇਅੰਤ ਸਿੰਘ ਨੂੰ ਬੋਲਣ ਨਹੀਂ ਦਿੱਤਾ ਜਾਵੇਗਾ। ਉਥੇ ਅਡਵਾਨੀ ਸਾਹਿਬ ਨੇ ਕਿਹਾ ਕਿ ਪਹਿਲੇ ਸਰਦਾਰ ਬੇਅੰਤ ਸਿੰਘ ਬੋਲਣਗੇ ਉਸ ਤੋਂ ਬਾਦ ਮੈਂ ਬੋਲਾਂਗਾ। ਪਹਿਲੇ ਸਰਦਾਰ ਬੇਅੰਤ ਸਿੰਘ ਨੇ ਆਪਣੇ ਵਿਚਾਰ ਰੱਖੇ ਅਤੇ ਉਸ ਤੋਂ ਬਾਅਦ ਅਡਵਾਨੀ ਸਾਹਿਬ ਨੇ ਆਪਣੇ ਵਿਚਾਰ ਰੱਖੇ। ਪੰਜਾਬ ਵਿਚ ਜਿਹੜੀ ਸ਼ਾਂਤੀ ਆਈ ਹੈ ਇਹ ਸਰਦਾਰ ਬੇਅੰਤ ਸਿੰਘ ਦੀ ਦੇਣ ਹੈ।

ਅੱਜ ਹਰ ਪਖੋਂ ਪੰਜਾਬ ਨੇ ਤਰੱਕੀ ਕੀਤੀ ਹੈ, ਬਿਜਲੀ ਦੇ ਖੇਤਰ ਵਿਚ ਅਤੇ ਇੰਡਸਟਰੀ ਦੇ ਖੇਤਰ ਵਿੱਚ ਤਰੱਕੀ ਕੀਤੀ ਹੈ। ਪਿਛੇ ਜਲੰਧਰ ਵਿਚ 500 ਵਿਧਵਾ ਭੈਣਾਂ ਜਲੰਧਰ ਵਿਖੇ ਹਿੰਦ ਸਮਾਚਾਰ ਦੇ ਦਫਤਰ ਆਈਆਂ ਸਨ। ਉਨ੍ਹਾਂ ਭੈਣਾਂ ਦੀਆਂ ਕੁਰਬਾਨੀਆਂ ਕਰਕੇ ਹੀ ਪੰਜਾਬ ਵਿਚ ਪੀਸ ਆਇਆ ਹੈ। ਅਤੇ ਉਨ੍ਹਾਂ ਨੂੰ ਸ਼ਾਲ ਅਤੇ ਇੱਜ਼ਤਮਾਣ ਪੱਤਰ ਦਿੱਤੇ ਗਏ। ਉਨ੍ਹਾਂ ਵਿਧਵਾ ਭੈਣਾਂ ਨੂੰ ਦੇਖ ਕੇ ਅੱਖਾਂ ਵਿਚ ਹੰਝੂ ਆ ਗਏ ਉਥੇ ਸਾਡੀ ਕਾਂਗਰਸੀ ਲੀਡਰ ਸ੍ਰੀ ਪਿਆਰਾ ਰਾਮ ਧੰਨੋਵਾਲੀਆ ਦੀ ਪਤਨੀ ਵੀ ਆਏ ਹੋਏ ਸਨ। ਸਪੀਕਰ ਸਾਹਿਬ, ਅਸੀਂ ਕਾਂਗਰਸੀਆਂ ਨੇ ਸ਼ਹੀਦੀਆਂ ਦਿਤੀਆਂ। ਕਾਂਗਰਸ ਨੇ ਪੰਜਾਬ ਵਿਚ ਖੂਨ ਡੋਲ੍ਹਿਆ ਅਤੇ ਪੰਜਾਬ ਨੂੰ ਬਚਾਇਆ। ਮਨਿੰਦਰਜੀਤ ਸਿੰਘ ਬਿੱਟਾ ਉਤੇ ਬੰਬ ਸੁਟਿਆ ਗਿਆ। ਕਾਂਗਰਸ ਪਾਰਟੀ ਨੇ ਕਿਹੜੀਆਂ ਕਿਹੜੀਆਂ ਸ਼ਹਾਦਤਾਂ ਨਹੀਂ ਦਿਤੀਆਂ। ਪੰਜਾਬ ਦੀ ਖਾਤਰ ਵੱਡੀਆਂ ਤੋਂ ਵੱਡੀਆਂ ਕੁਰਬਾਨੀਆਂ ਦਿਤੀਆਂ। ਆਖਿਰ ਵਿਚ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਦੇ ਭਾਸ਼ਣ ਤੇ ਜੋ ਉਨ੍ਹਾਂ ਨੇ 4 ਮਾਰਚ, 1994 ਨੂੰ ਸਦਨ ਵਿਚ ਦਿਤਾ ਉਸ ਤੇ ਬੋਲਣ ਦਾ ਮੌਕਾ ਦਿਤਾ। ਆਪ ਜੀ ਦਾ ਬਹੁਤ ਬਹੁਤ ਧੰਨਵਾਦ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ (ਜ਼ੀਰਾ)** : ਸਪੀਕਰ ਸਾਹਿਬ, ਤੁਸੀਂ ਅੱਜ ਮੈਨੂੰ 4 ਮਾਰਚ 1994 ਨੂੰ ਜੋ ਗਰਵਨਰ ਸਾਹਿਬ ਨੇ ਭਾਸ਼ਣ ਦਿਤਾ ਸੀ ਉਸ ਤੇ ਬੋਲਣ ਲਈ ਸਮਾਂ ਦਿਤਾ ਹੈ। ਕੁਝ ਮੇਰੇ

ਟਰੇਜ਼ਰੀ ਬੈਂਚਿਜ਼ ਵੱਲੋਂ ਵੀਰਾਂ ਨੇ ਕਿਹਾ ਹੈ ਕਿ ਅਸੀਂ ਅਤਿਵਾਦ ਨੂੰ ਖਤਮ ਕੀਤਾ ਹੈ । ਸਪੀਕਰ ਸਾਹਿਬ, ਮੈਂ ਇਨ੍ਹਾਂ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਅਤਿਵਾਦ ਪੈਦਾ ਕਿਸ ਨੇ ਕੀਤਾ ਸੀ । (ਵਿਘਨ) ਮੈਂ ਸਪੀਕਰ ਸਾਹਿਬ, ਕਹਿੰਦਾ ਹਾਂ ਕਿ ਇਸ ਗੱਲ ਦੀ ਜੁਡੀਸ਼ਲ ਇਨਕੁਆਇਰੀ ਕਰਵਾਓ ਤਾਂਕਿ ਪਤਾ ਲਗੇ ਕਿ ਅਤਿਵਾਦ ਕਿਸ ਨੇ ਪੈਦਾ ਕੀਤਾ ਸੀ। ਅਤਿਵਾਦ ਪੈਦਾ ਕਰਨ ਲਈ ਕਿਸ ਦਾ ਰੋਲ ਸੀ। ਸਪੀਕਰ ਸਾਹਿਬ, ਇਸ ਦੇ ਜ਼ਿੰਮੇਵਾਰ ਕਾਂਗਰਸ ਦੇ ਵੱਡੇ ਨੇਤਾ ਸਨ ਜਿਨ੍ਹਾਂ ਨੇ ਅਤਿਵਾਦ ਕੀਤਾ। ਸ਼੍ਰੋਮਣੀ ਅਕਾਲੀ ਦਲ ਪੰਜਾਬੀਆਂ ਦੀ ਆਵਾਜ਼ ਸੀ। ਉਹ ਪੰਜਾਬੀਆਂ ਦੇ ਹੱਕ ਦੀ ਗੱਲ ਕਰਦੇ ਹਨ। ਕਾਂਗਰਸੀ ਚਾਹੁੰਦੇ ਸਨ ਕਿ ਅਕਾਲੀਆਂ ਨੂੰ ਕਿਸੇ ਤਰ੍ਹਾਂ ਖਤਮ ਕੀਤਾ ਜਾਵੇ। ਸਪੀਕਰ ਸਾਹਿਬ, ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਅਤਿਵਾਦੀਆਂ ਨੇ ਸ਼ਹੀਦ ਕੀਤਾ। ਰਾਜੀਵ ਲੌਂਗੋਵਾਲ ਸਮਝੌਤਾ ਪਾਰਲੀਮੈਂਟ ਵਿਚ ਪਾਸ ਹੋਇਆ ਪਰ ਉਸ ਸਮਝੌਤੇ ਨੂੰ ਲਾਗੂ ਨਹੀਂ ਕੀਤਾ ਗਿਆ। ਇਹ ਸਮਝੌਤਾ ਦਿੱਲੀ ਦੀ ਕਾਂਗਰਸ ਸਰਕਾਰ ਨੇ ਕੀਤਾ ਸੀ। ਜੇਕਰ ਉਸ ਸਮਝੌਤੇ ਨੂੰ ਲਾਗੂ ਕਰ ਦਿਤਾ ਜਾਂਦਾ ਤਾਂ ਅਤਿਵਾਦ ਪੈਦਾ ਨਹੀਂ ਸੀ ਹੋਣਾ। ਸਪੀਕਰ ਸਾਹਿਬ, ਇਸ ਲਈ ਦਿੱਲੀ ਦੀ ਕਾਂਗਰਸ ਸਰਕਾਰ ਦੋਸ਼ੀ ਹੈ। ਮੈਂ, ਸਪੀਕਰ ਸਾਹਿਬ, ਕਹਿੰਦਾ ਹਾਂ ਕਿ ਜੁਡੀਸ਼ਲ ਇਨਕੁਆਰੀ ਕਾਰਵਾਈ ਜਾਵੇ ਤਾਂ ਕਿ ਇਸ ਚੀਜ਼ ਦਾ ਪਤਾ ਲਗ ਸਕੇ ਅਤੇ ਜੇਕਰ ਅਤਿਵਾਦ ਵਿਚ ਸਾਡਾ ਹੱਥ ਹੋਵੇ ਤਾਂ ਮੈਂ ਰੀਜ਼ਾਇਨ ਅਸੈਂਬਲੀ ਵਿਚੋਂ ਕਰ ਦੇਵਾਂਗਾ। ਜੇਕਰ ਕਾਂਗਰਸ ਪਾਰਟੀ ਦਾ ਹੱਥ ਹੋਵੇ ਤਾਂ ਉਹ ਅਸੈਂਬਲੀ ਵਿਚੋਂ ਰੀਜ਼ਾਇਨ ਕਰਨ। ਉਸ ਵੇਲੇ ਸਪੀਕਰ ਸਾਹਿਬ, ਸਰਦਾਰ ਸੁਰਜੀਤ ਸਿੰਘ ਬਰਨਾਲਾ ਸਾਹਿਬ ਦੀ ਸਰਕਾਰ ਆਈ। ਬਰਨਾਲਾ ਸਰਕਾਰ ਅਤਿਵਾਦ ਦੇ ਵਿਰੁੱਧ ਲੜਦੀ ਰਹੀ ਸੀ। ਸਾਡੇ ਅਕਾਲੀ ਲੀਡਰਾਂ ਨੇ ਕੁਰਬਾਨੀਆਂ ਦਿਤੀਆਂ । ਸਪੀਕਰ ਸਾਹਿਬ, ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਦੀ ਸਰਕਾਰ ਨੇ 300 ਕਰੋੜ ਰੁਪਏ ਦੇ ਕਿਸਾਨਾਂ ਦੇ ਖਾਲਿਆਂ ਦੇ ਕਰਜ਼ੇ ਮਾਫ ਕੀਤੇ। ਬਰਨਾਲਾ ਸਰਕਾਰ ਨੇ ਬਿਜਲੀ ਦੇ ਰੇਟ ਘਟਾਏ। ਪਰ ਇਸ ਸਰਕਾਰ ਨੇ ਕੀ ਕੀਤਾ ? ਇਸ ਸਰਕਾਰ ਕੋਲ ਇਕ ਅਕਾਲੀਆਂ ਨੂੰ ਗਾਲ੍ਹਾਂ ਕੱਢਣ ਤੋਂ ਇਲਾਵਾ ਕੋਈ ਹੋਰ ਕੰਮ ਨਹੀਂ । ਏਥੇ ਇਹ ਬੜੀਆਂ ਬੜੀਆਂ ** ਮਾਰਦੇ ਹਨ । ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ , ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜਾ ਬਿਜਲੀ ਦਾ ਬਿਲ ਸੀ.. .. ..

**ਮੁੱਖ ਸੰਸਦੀ ਸਕੱਤਰ:** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ * * ਦਾ ਸ਼ਬਦ ਜਿਹੜਾ ਬੋਲੇ ਹਨ, ਇਸਨੂੰ ਐਕਸਪੰਜ ਕੀਤਾ ਜਾਵੇ। ਇਹ ਅਨਪਾਰਲੀਮੈਂਟਰੀ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ:** ਸਪੀਕਰ ਸਾਹਿਬ, ਉਂਝ ਇਹ ਬੜੀਆਂ ** ਮਾਰਦੇ ਹਨ..

**ਮੁੱਖ ਸੰਸਦੀ ਸਕੱਤਰ:** ਸਪੀਕਰ ਸਾਹਿਬ, ਇਹ ਲਫਜ਼ ਅਨ-ਪਾਰਲੀਮੈਂਟਰੀ ਹੈ । ਆਨਰੇਬਲ ਮੈਂਬਰ ਡੀਬੇਟ ਵਿਚ ਕਾਂਟਰੀਬਿਊਟ ਕਰ ਰਹੇ ਹਨ, * * ਸ਼ਬਦ ਦਾ ਇਸਤੇਮਾਲ ਕਰਨਾ ਅਨਪਾਰਲੀਮੈਂਟਰੀ ਹੈ। ਕਾਈਂਡਲੀ, ਇਸਨੂੰ ਐਕਸਪੰਜ ਕੀਤਾ ਜਾਵੇ ।

**Mr Speaker:** That is expunged.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਪਛੜੀਆਂ ਸ਼੍ਰੇਣੀਆਂ ਲਈ, ਅਨੁਸੂਚਿਤ ਜਾਤੀਆਂ ਲਈ ਅਸੀਂ ਬੜਾ ਕੁਝ ਕੀਤਾ ਹੈ। ਕੀ ਕੀਤਾ ? ਇਨ੍ਹਾਂ ਨੇ ਐਲਾਨ ਕੀਤਾ ਸੀ ਕਿ ਪੰਜ ਹਜ਼ਾਰ ਦੇ ਕਰਜ਼ੇ ਮੁਆਫ ਕੀਤੇ ਜਾਣਗੇ। ਦੋ ਸਾਲ ਬੀਤ ਗਏ ਪਰ

**Expunged as ordered by the Chair.

[ ਸਰਦਾਰ ਇੰਦਰਜੀਤ ਸਿੰਘ ਜ਼ੀਰਾ ]

ਅਜੇ ਤਕ ਕਰਜ਼ੇ ਮੁਆਫ ਨਹੀਂ ਕੀਤੇ ਗਏ। ਇਹ ਖੜੀਆਂ ਗੱਲਾਂ ਕਰਦੇ ਹਨ। ਏਸੇ ਤਰ੍ਹਾਂ ਭ੍ਰਿਸ਼ਟਾਚਾਰ ਦੀ ਗੱਲ ਹੈ। ਇਹ ਆਪਣੇ ਅੰਦਰ ਹੀ ਝਾਤੀ ਮਾਰ ਕੇ ਦੇਖਣ ਕਿ ਕੀ ਭ੍ਰਿਸ਼ਟਾਚਾਰ ਦਾ ਬੋਲਬਾਲਾ ਘਟਿਆ ਹੈ ਜਾਂ ਵਧਿਆ ਹੈ ? ਕਿੰਨੇ ਕਿੰਨੇ ਪੈਸੇ ਲਏ ਗਏ ਅਤੇ ਲੋਕਾਂ ਦੀ ਭਰਤੀ ਕੀਤੀ ਗਈ। ਪਿਛੇ ਪਟਵਾਰੀਆਂ ਦੀ ਭਰਤੀ ਹੋਈ ਸੀ। ਉਨ੍ਹਾਂ ਲੋਕਾਂ ਨੇ ਏਨਾ ਏਨਾ ਖਰਚਾ ਕੀਤਾ। ਜੋ ਪਟਵਾਰੀਆਂ ਦੀ ਭਰਤੀ ਬਿਨਾ ਪੈਸੇ ਦੇ ਹੋਈ ਸੀ ਤਾਂ ਉਸਨੂੰ ਰਿਜੈਕਟ ਕੀਤਾ ਗਿਆ। ਕੀ ਇਹ ਭ੍ਰਿਸ਼ਟਾਚਾਰ ਦਾ ਬੋਲਬਾਲਾ ਨਹੀਂ ? ਇਹ ਸਰਕਾਰ ਕਹਿੰਦੀ ਹੈ ਕਿ ਪਿੰਡਾਂ ਵਿਚ ਅਸੀਂ ਹਰ ਪਿੰਡ ਵਿਚ ਸਕੂਲ ਖੋਲ੍ਹ ਦਿੱਤਾ ਹੈ। ਪਰ ਮੈਂ ਦੱਸਦਾ ਹਾਂ ਕਿ ਅਜੇ ਵੀ ਅਨੇਕਾਂ ਪਿੰਡ ਐਸੇ ਹਨ, ਜਿਥੇ ਪ੍ਰਾਈਮਰੀ ਸਕੂਲ ਵੀ ਨਹੀਂ। ਜਿਵੇਂ ਦੀਰਾਜੀ ਸੁਬਰਾਂ, ਰੁਕਰੇਵਾਲ, ਮੱਲੂ ਅਤੇ ਮਾਛੀਆਂ ਜਿਨ੍ਹਾਂ ਵਿਚ ਅਜੇ ਪ੍ਰਾਈਮਰੀ ਸਕੂਲ ਵੀ ਨਹੀਂ ਤਾਂਕਿ ਬੱਚਿਆਂ ਨੂੰ ਮੁੱਢਲੀ ਵਿਦਿਆ ਦਿੱਤੀ ਜਾ ਸਕੇ।

ਸਪੀਕਰ ਸਾਹਿਬ, ਫੇਰ ਇਹ ਹੜ੍ਹਾਂ ਦੀ ਗੱਲ ਕਰਦੇ ਹਨ। ਹੜ੍ਹਾਂ ਬਾਰੇ ਕਹਿੰਦੇ ਹਨ ਕਿ ਅਸੀਂ ਲੋਕਾਂ ਨੂੰ ਬੜਾ ਮੁਆਵਜ਼ਾ ਦਿੱਤਾ। ਸਪੀਕਰ ਸਾਹਿਬ, ਐਸੇ ਚੈਕ ਆਏ ਹਨ ਜਿਨ੍ਹਾਂ ਵਿਚ 57-57 ਰੁਪਏ ਅਤੇ ਕਈ 5-5 ਰੁਪਏ ਦੇ ਚੈਕ ਵੀ ਹਨ। ਚੈਕ ਬਣਨ ਲਈ ਵੀ ਖਰਚਾ 10 ਰੁਪਏ ਆਉਂਦਾ ਹੈ। ਕੀ ਉਨ੍ਹਾਂ ਨੂੰ ਜਿਨ੍ਹਾਂ ਨੂੰ 5-5 ਰੁਪਏ ਦੇ ਚੈਕ ਭੇਜੇ ਹਨ, ਉਨ੍ਹਾਂ ਦਾ ਨੁਕਸਾਨ 5-5 ਰੁਪਏ ਦਾ ਹੋਇਆ ਹੈ ? ਹੁਣ ਲੋਕ ਡੀ.ਸੀ. ਅਤੇ ਐਸ. ਡੀ. ਐਮ. ਦੇ ਪੇਸ਼ ਹੁੰਦੇ ਫਿਰਦੇ ਹਨ।

**ਸ੍ਰੀ ਸਪੀਕਰ :** ਜ਼ੀਰਾ ਸਾਹਿਬ, ਤੁਸੀਂ ਵਾਈਂਡ ਅੱਪ ਕਰਨ ਲਈ ਹੋਰ ਕਿੰਨੇ ਮਿੰਟ ਲਓਗੇ ? 5 ਮਿੰਟ ਹੋਰ ਤੁਹਾਡੇ ਲਈ ਹਨ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਸਪੀਕਰ ਸਾਹਿਬ, ਮੈਂ ਜ਼ਿਲ੍ਹਿਆਂ ਦੀ ਗੱਲ ਕਰਾਂਗਾ ਕਿ ਮੋਗੇ ਨੂੰ ਜ਼ਿਲ੍ਹਾ ਬਣਾਉਣਾ ਚਾਹੀਦਾ ਹੈ। ਏਸੇ ਤਰ੍ਹਾਂ ਸੜਕਾਂ ਦੀ ਗੱਲ ਆਈ।

**ਸ੍ਰੀ ਸਪੀਕਰ:** ਜ਼ੀਰਾ ਸਾਹਿਬ, ਤੁਸੀਂ 6.30 ਵਜੇ ਤੱਕ ਵਾਈਂਡ ਅੱਪ ਕਰਨਾ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਬਹੁਤ ਪਿੰਡ ਐਸੇ ਹਨ ਜਿਥੇ ਸੜਕਾਂ ਨਹੀਂ ਹਨ। ਜਿਵੇਂ ਰੁਕਰੇਵਾਲ ਵਿਚ ਕੋਈ ਸੜਕ ਨਹੀਂ ਅਤੇ ਨਗਰ ਤੱਕ ਜਾਣ ਲਈ ਕੋਈ ਰਸਤਾ ਨਹੀਂ। ਰਾਜੀ ਸੁਬਰਾਂ ਵਿਚ ਕੋਈ ਸੜਕ ਨਹੀਂ। ਇਨ੍ਹਾਂ ਸੜਕਾਂ ਨੂੰ ਜਲਦੀ ਤੋਂ ਜਲਦੀ ਬਣਾਇਆ ਜਾਵੇ।

**ਸ੍ਰੀ ਸਪੀਕਰ :** ਜ਼ੀਰਾ ਸਾਹਿਬ, ਤੁਸੀਂ ਕਿੰਨੇ ਮਿੰਟ ਹੋਰ ਲਵੋਗੇ ?

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** 2 ਮਿੰਟ ਜੀ।

**ਸ੍ਰੀ ਸਪੀਕਰ :** ਚਲੋ ਤੁਹਾਡੇ ਲਈ 2 ਮਿੰਟ ਹੋਰ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਪਿਛਲੇ ਸਮੇਂ ਵਿਚ ਪੰਚਾਇਤਾਂ ਜਿਨ੍ਹਾਂ ਦੀ ਹਦਬਸਤ ਇਕ ਸੀ, ਓਹ ਪਿੰਡ ਅੱਡ ਕੀਤੇ ਗਏ ਪਰ ਇਸ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਸੀ ਕਿ ਉਨ੍ਹਾਂ ਨਵੀਆਂ ਬਣੀਆਂ ਪੰਚਾਇਤਾਂ ਨੂੰ ਹਿੱਸਾ ਦਿੱਤਾ ਜਾਂਦਾ। ਪਰ ਅਜੇ ਤੱਕ ਪੰਚਾਇਤਾਂ ਜਿਹੜੀਆਂ ਨਵੀਆਂ ਬਣੀਆਂ ਹਨ, ਉਨ੍ਹਾਂ ਨੂੰ ਕੋਈ ਹਿੱਸਾ ਨਹੀਂ ਦਿੱਤਾ ਗਿਆ। ਉਨ੍ਹਾਂ ਬਾਰੇ ਅਜੇ ਤਕ ਕੋਈ ਗੱਲ ਨਹੀਂ ਕੀਤੀ ਗਈ।

ਇਸ ਤੋਂ ਬਾਅਦ ਮੈਂ ਤਾਂ ਇਹ ਕਹਾਂਗਾ ਕਿ ਅੱਜ ਜਿਹੜਾ ਰਾਜ ਹੈ ਇਹ ਸਰਦਾਰ ਬੇਅੰਤ ਸਿੰਘ ਦਾ ਰਾਜ ਨਹੀਂ, ਬਲਕਿ ਇਹ ਪੁਲਿਸ ਦਾ ਰਾਜ ਹੈ। ਪੁਲਿਸ ਪੂਰੀ ਧੱਕੇਸ਼ਾਹੀ ਕਰ ਰਹੀ ਹੈ। ਕਲ੍ਹ ਹੀ ਸਾਡੇ ਫ਼ਿਰੋਜ਼ਪੁਰ ਸ਼ਹਿਰ ਵਿਚ ਇਕ ਗੁਰਦੁਆਰੇ ਤੇ ਪੁਲਿਸ ਨੇ ਬੜੇ ਜ਼ੋਰ ਸ਼ੋਰ ਨਾਲ ਹਮਲਾ ਕੀਤਾ। ਮੈਂ ਆਪ ਉਥੇ ਬੈਠਾ ਸੀ ਤਾਂ ਉਥੇ ਪੁਲਿਸ ਆ ਗਈ ਅਤੇ ਦਰਬਾਰ ਸਾਹਿਬ ਚੁਕਣ ਲਗ ਪਈ। ਉਨ੍ਹਾਂ ਨੇ ਕਿਹਾ ਕਿ ਸਾਨੂੰ ਸਰਕਾਰ ਦਾ ਆਰਡਰ ਹੈ ਕਿ ਇਥੋਂ ਨਿਸ਼ਾਨ ਸਾਹਿਬ ਲਾਹ ਦਿਉ ਅਤੇ ਦਰਬਾਰ ਸਾਹਿਬ ਨੂੰ ਚੁੱਕ ਕੇ ਬਾਹਰ ਸੁੱਟ ਦਿਓ। ਉਥੇ ਇਸ ਗੱਲ ਦੇ ਖਿਲਾਫ ਲੋਕਾਂ ਨੇ ਧਰਨਾ ਦਿੱਤਾ, ਉਥੇ ਬੈਠੀਆਂ ਬੀਬੀਆਂ ਨੇ ਧਰਨਾ ਦਿੱਤਾ। ਓਥੇ ਇੰਸਪੈਕਟਰ ਜੁੱਤੀਆਂ ਸਮੇਤ ਸ਼ਾਮਿਲ ਹੋਇਆ। ਲੋਕਾਂ ਨੇ ਇਸਦੇ ਖਿਲਾਫ ਧਰਨਾ ਦਿੱਤਾ। ਮੈਂ ਦੱਸਦਾ ਹਾਂ ਕਿ ਪੁਲਿਸ ਜ਼ਿਆਦਤੀਆਂ ਹੋ ਰਹੀਆਂ ਹਨ। ਇਹ ਕਹਿੰਦੇ ਹਨ ਕਿ ਸਾਨੂੰ ਬੜੀਆਂ ਵੋਟਾਂ ਪਈਆਂ ਹਨ। ਪਰ ਮੈਂ ਕਹਿੰਦਾ ਹਾਂ ਕਿ ਜੇ ਤੁਹਾਨੂੰ ਜ਼ਿਆਦਾ ਵੋਟਾਂ ਦਾ ਚਾਅ ਹੈ ਤਾਂ ਆਓ, ਸਾਰੇ ਮੈਦਾਨ ਵਿਚ ਚਲੀਏ......

**Mr. Speaker** : Zira Sahib, please resume your seat. (Interruption). Why are you not siting ? Please resume your seat.

The House stands adjourned till 2.00 P. M. on Tuesday, the 15th March, 1994.

*6-30 P.M.

*(The Sabha then adjouurned* till 2.00 P.M. on Tuesday the 15th March, 1994.)*

APPENDIX

TO

PUNJAB VIDHAN SABHA DEBATES

*Dated 11th March, 1994*

Vol. VII-No. 3

UNSTARRED QUESTIONS AND ANSWERS

**ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਚ ਬਿਜਲੀ ਦੇ ਜੇਨਰੇਟਰ**

216. **ਸ਼੍ਰੀਮਤੀ ਵਿਮਲਾ ਡਾਂਗ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਕੀ ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਚ ਬਿਜਲੀ ਦੀ ਆਮ ਸਪਲਾਈ ਫੇਲ੍ਹ ਹੋ ਜਾਣ ਦੀ ਸੂਰਤ ਵਿਚ ਬਿਜਲੀ ਪੈਦਾ ਕਰਨ ਲਈ ਕੋਈ ਬਿਜਲੀ ਦੇ ਜੇਨਰੇਟਰ ਹਨ ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉਤਰ ਨਾਂਹ ਵਿਚ ਹੋਵੇ ਤਾਂ ਇਸਦੇ ਕੀ ਕਾਰਣ ਹਨ ?

**ਸ਼੍ਰੀ ਬ੍ਰਹਮ ਮਹਿੰਦਰਾ (ਡਾਕਟਰੀ ਸਿਖਿਆ ਅਤੇ ਖੋਜ ਮੰਤਰੀ) :** (ੳ) ਇਸ ਹਸਪਤਾਲ ਵਿਖੇ ਇਕ 80 ਕਿਲੋ ਵਾਟ (ਕੇ. ਡਬਲਿਊ, 100 ਕੇ.ਵੀ.ਏ. ਸਮਰੱਥਾ ਵਾਲਾ ਪਾਵਰ ਜੇਨਰੇਟਰ ਸੈਟ ਲੱਗਾ ਹੋਇਆ ਹੈ, ਜੋ ਬਿਜਲੀ ਫੇਲ੍ਹ ਹੋ ਜਾਣ ਦੀ ਸੂਰਤ ਵਿਚ ਅਪਰੇਸ਼ਨ ਥੀਏਟਰਾਂ ਨੂੰ ਪਾਵਰ ਸਪਲਾਈ ਕਰਦਾ ਹੈ।

(ਅ) ਇਹ ਇਥੇ ਲਾਗੂ ਨਹੀਂ ਹੁੰਦਾ ਜੀ।

---

**ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਨਾਲ ਸਬੰਧਤਾਂ ਹਸਪਤਾਲਾਂ ਵਿਚ ਕੈਂਸਰ ਯੂਨਿਟ ਖੋਲਣਾ**

217. **ਸ਼੍ਰੀਮਤੀ ਵਿਮਲਾ ਡਾਂਗ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਕੀ ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਨਾਲ ਸਬੰਧਤ ਕਿਸੇ ਹਸਪਤਾਲ ਵਿਚ ਕੋਈ ਕੈਂਸਰ ਯੂਨਿਟ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਯੂਨਿਟ ਵਿਚ ਇਨਡੋਰ ਮਰੀਜਾਂ ਲਈ ਕਿੰਨੇ ਬਿਸਤਰੇ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਨਾਂਹ' ਵਿਚ ਹੋਵੇ ਤਾਂ ਕੀ ਸਰਕਾਰ ਦੀ ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਨਾਲ ਸਬੰਧਤ ਕਿਸੇ ਵੀ ਹਸਪਤਾਲ ਵਿਚ ਅਜਿਹਾ ਯੂਨਿਟ ਖੋਲ੍ਹਣ ਦੀ ਤਜਵੀਜ਼ ਹੈ ?

ਸ੍ਰੀ ਬ੍ਰਹਮ ਮਹਿੰਦਰਾ (ਡਾਕਟਰੀ ਸਿਖਿਆ ਅਤੇ ਖੋਜ ਮੰਤਰੀ) : (ੳ) ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਨਾਲ ਅਟੈਚ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਅੰਮ੍ਰਿਤਸਰ ਵਿਖੇ ਕੈਂਸਰ ਦੇ ਇਲਾਜ ਲਈ ਇੱਕ ਵੱਖਰਾ ਵਿਭਾਗ ਹੈ, ਜਿਸ ਦਾ ਨਾਂ ਰੇਡਿਓਥਰੈਪੀ ਵਿਭਾਗ ਹੈ। ਇਸ ਵਿਭਾਗ ਵਿੱਚ ਇਨਡੋਰ ਮਰੀਜ਼ਾਂ ਲਈ ਕੋਈ ਸਹੂਲਤ ਨਹੀਂ ਹੈ।

(ਅ) ਇਸ ਯੂਨਿਟ ਦੀ ਸਥਾਪਨਾ ਲਈ ਸਰਕਾਰ ਵਲੋਂ ਕੋਈ ਹੋਰ ਵੱਖਰੀ ਯੋਜਨਾ ਨਹੀਂ ਹੈ ਜੀ। ਕਿਉਂਕਿ ਕੈਂਸਰ ਦੇ ਮਰੀਜ਼ ਆਪਣੇ ਆਪਣੇ ਸਬੰਧਤ ਵਾਰਡਾਂ ਵਿੱਚ ਦਾਖਲ ਹੁੰਦੇ ਹਨ ਅਤੇ ਰੇਡਿਓਥਰੈਪੀ ਵਿਭਾਗ ਵਿਚੋਂ ਰੇਡੀਏਸ਼ਨ ਪ੍ਰਾਪਤ ਕਰਨ ਉਪਰੰਤ ਵਾਪਸ ਆਪਣੇ ਵਾਰਡਾਂ ਵਿੱਚ ਚਲੇ ਜਾਂਦੇ ਹਨ।

---

**Number of Suicides by Males/Females**

**219. Shrimati Vimla Dang** : Will the Chief Minister be pleased to state the district-wise number of suicides committed by males and females married/unmarried separately during the each of the years 1991, 1992 and 1993 in the State ?

ਸਰਦਾਰ ਬੇਅੰਤ ਸਿੰਘ : ਲੋੜੀਂਦੀ ਸੂਚਨਾ ਸਦਨ ਦੀ ਮੇਜ ਤੇ ਰੱਖੀ ਜਾਂਦੀ ਹੈ ।

## STATEMENT

**Suicide committed by the Male/Female Unmarried and Married during the year 1991**

| Sr. No. | District | | Male Married | Male Unmarried | Suicides committed by males total | Female Married | Female Unmarried | Suicides committed by female otal |
|---|---|---|---|---|---|---|---|---|
| 1 | Barnala | .. | 1 | — | 1 | — | — | — |
| 2 | Jalandhar | .. | 2 | — | 2 | 4 | — | 4 |
| 3 | Bathinda | .. | 11 | 2 | 13 | 2 | 1 | 3 |
| 4 | Majtha | .. | 1 | 7 | 8 | 1 | — | 1 |
| 5 | Hoshiarpur | .. | 5 | 10 | 15 | 11 | 2 | 13 |
| 6 | Faridkot | .. | 10 | 5 | 15 | 2 | 1 | 3 |
| 7 | Ropar | .. | 17 | 1 | 18 | 3 | — | 3 |
| 8 | Ludhiana | .. | 4 | 1 | 5 | 4 | 1 | 5 |
| 9 | Amritsar | .. | 17 | 5 | 23 | 9 | 2 | 11 |
| 10 | Gurdaspur | .. | — | — | — | 2 | — | 2 |
| 11 | Khanna | .. | — | — | — | — | — | — |
| 12 | Patiala | .. | 4 | 1 | 5 | 2 | — | 2 |
| 13 | Tarn Taran | .. | — | — | — | — | — | — |
| 14 | Kapurthala | .. | — | — | — | — | — | — |
| 15 | Sangrur | .. | — | 1 | 1 | 1 | 2 | 3 |
| 16 | Ferozepur | .. | 11 | 65 | 76 | 6 | 26 | 32 |
| 17 | Mansa | .. | — | — | — | — | — | — |
| 18 | Jagraon | .. | — | — | — | — | — | — |
| 19 | Fatehgarh Sahib | .. | — | — | — | — | — | — |
| 20 | Batala | .. | 2 | — | 2 | — | — | — |
| | Total | .. | 85 | 99 | 184 | 47 | 35 | 82 |

**Suicides committed by the Male/Female Unmarried and Married during the year 1992**

| Sr. No. | District | | Male Married | Male Unmarried | Suicides committed by males total | Female married | Female Unmarried | Sucides committed by female total |
|---|---|---|---|---|---|---|---|---|
| 1 | Barnala | .. | 1 | — | 1 | 1 | — | 1 |
| 2 | Jalandhar | .. | 3 | 2 | 5 | 6 | 1 | 7 |
| 3 | Bathinda | .. | 11 | 3 | 14 | 11 | — | 11 |
| 4 | Majitha | .. | 1 | 9 | 10 | 2 | — | 2 |
| 5 | Hoshiarpur | .. | 6 | 9 | 15 | 7 | 3 | 10 |
| 6 | Faridkot | .. | 26 | 4 | 30 | 4 | 2 | 6 |
| 7 | Ropar | .. | 17 | 5 | 22 | 6 | 2 | 8 |
| 8 | Ludhiana | .. | 4 | 1 | 5 | 1 | 1 | 2 |
| 9 | Amritsar | .. | 21 | 5 | 26 | 7 | 4 | 11 |
| 10 | Gurdaspur | .. | — | — | — | 1 | — | 1 |
| 11 | Khanna | .. | — | — | — | — | 1 | 1 |
| 12 | Patiala | .. | 10 | 3 | 13 | 2 | — | 2 |
| 13 | Tarn Taran | .. | — | — | — | — | — | — |
| 14 | Kapurthala | .. | 1 | 1 | 2 | — | — | — |
| 15 | Sangrur | .. | — | — | — | 2 | — | 2 |
| 16 | Ferozepur | .. | 5 | 17 | 22 | 3 | 7 | 10 |
| 17 | Mansa | .. | — | — | — | — | — | — |
| 18 | Jagraon | .. | — | — | — | — | — | — |
| 19 | Fatehgarh Sahib | .. | — | — | — | — | — | — |
| 20 | Batala | .. | 1 | — | 1 | — | — | — |
| | Total | | 107 | 59 | 166 | 53 | 21 | 74 |

**Suicide committed by the Male/Female Unmarried and Married during the year 1993**

| Sr. No. | District | | Male Married | Male Unmarried | Suicides committed by males total | Female Married | Female Unmarried | Suicide committed by Female Total |
|---|---|---|---|---|---|---|---|---|
| 1 | Barnala | .. | 4 | 1 | 5 | 6 | 1 | 7 |
| 2 | Jalandhar | .. | 6 | 6 | 12 | 9 | 1 | 10 |
| 3 | Bathinda | .. | 20 | 7 | 27 | 3 | 2 | 5 |
| 4 | Majitha | .. | 3 | — | 3 | — | — | — |
| 5 | Hoshiarpur | .. | 2 | 11 | 13 | 9 | 2 | 11 |
| 6 | Faridkot | .. | 9 | — | 9 | 1 | — | 1 |
| 7 | Ropar | .. | 26 | 4 | 30 | 5 | 5 | 10 |
| 8 | Ludhiana | .. | 2 | 1 | 3 | 3 | — | 3 |
| 9 | Amritsar | .. | 20 | 10 | 30 | 13 | 2 | 15 |
| 10 | Gurdaspur | .. | — | — | — | 2 | 1 | 3 |
| 11 | Khanna | .. | — | — | — | — | — | — |
| 12 | Patiala | .. | 24 | 1 | 25 | 2 | — | 2 |
| 13 | Tarn Taran | .. | — | — | — | — | — | — |
| 14 | Kapurthala | .. | — | — | — | — | — | — |
| 15 | Sangrur | .. | — | — | — | 2 | — | 2 |
| 16 | Ferozepur | .. | 14 | 23 | 37 | 15 | 8 | 23 |
| 17 | Mansa | .. | 1 | — | 1 | 3 | — | — |
| 18 | Jagraon | .. | — | — | — | — | — | 3 |
| 19 | Fatehgarh Sahib | .. | — | — | — | — | — | — |
| 20 | Batala | .. | 3 | — | 3 | — | — | — |
| | Total | .. | 144 | 64 | 208 | 73 | 22 | 95 |

## ਲੈਕਚਰਾਰਾਂ (ਕਾਲਜ ਕਾਡਰ) ਦੀ ਨਿਯੁਕਤੀ

262. **ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ 1979 ਤੋਂ 1987 ਤੱਕ ਦੇ ਸਮੇ ਦੇ ਦੌਰਾਨ ਤੱਦ-ਅਰਥ ਆਧਾਰ ਤੇ ਲਗਾਏ ਗਏ ਲੈਕਚਰਾਰਾਂ (ਕਾਲਜ ਕਾਡਰ) ਦੀ ਸਾਲਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਉਨ੍ਹਾਂ ਲੈਕਚਰਾਰਾਂ ਵਿਚੋਂ ਅਨੁਸੂਚਿਤ ਜਾਤੀਆਂ ਦੀਆਂ ਸ੍ਰੇਣੀਆਂ ਨਾਲ ਸਬੰਧਤ ਅਜਿਹੇ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ, ਜਿੰਨ੍ਹਾਂ ਨੂੰ ਨਿਯੁਕਤ ਕੀਤਾ ਗਿਆ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਆਸਾਮੀਆਂ ਦੇ ਸਬੰਧ ਵਿਚ ਸਰਕਾਰ ਦੁਆਰਾ ਇਸ ਸਮੇਂ ਭਰਤੀ ਲਈ ਕੀ ਨੀਤੀ ਅਪਣਾਈ ਜਾ ਰਹੀ ਹੈ ?

**ਸ਼ਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਅਨੁਲੱਗ 'ੳ' ਨੱਥੀ ਹੈ ।

(ਅ) ਸਾਲ 1993-94 ਦੌਰਾਨ ਸਰਕਾਰ ਵਲੋਂ ਸਮੂਹ ਸਰਕਾਰੀ ਕਾਲਜਾਂ ਦੇ ਪ੍ਰਿੰਸੀਪਲਾਂ ਨੂੰ ਖਾਲੀ ਆਸਾਮੀਆਂ ਵਿਰੁੱਧ ਪਾਰਟ ਟਾਈਮ ਲੈਕਚਰਾਰ 2,200 ਰੁਪਏ ਪ੍ਰਤੀ ਮਹੀਨਾ ਤੇ ਰੱਖਣ ਦੇ ਅਧਿਕਾਰ ਦਿੱਤੇ ਹਨ । ਵਰਤਮਾਨ ਤੌਰ ਤੇ ਤੱਦ-ਅਰਥ ਆਧਾਰ ਤੇ ਨਿਯੁਕਤੀਆਂ ਨਹੀਂ ਕੀਤੀਆਂ ਜਾਂਦੀਆਂ ।

### ਅਨੁਲੱਗ 'ੳ'

ਐਡਹਾਕ ਲੈਕਚਰਾਰਾਂ ਦੀ ਭਰਤੀ ਸਬੰਧੀ ਸੂਚਨਾਂ ਸਾਲ-ਵਾਈਜ਼

| | ਜਨਰਲ ਕੈਟਾਗਿਰੀ | ਅਨੁਸੂਚਿਤ ਜਾਤੀ |
|---|---|---|
| 1979-80 | 188 | 11 |
| 1980-81 | 64 | 4 |
| 1981-82 | 80 | 4 |
| 1982-83 | 78 | 6 |
| 1983-84 | 78 | 4 |
| 1984-85 | 44 | 2 |
| 1985-86 | 43 | 3 |
| 1986-87 | 148 | 18 |
| 1987-88 | 42 | 2 |

## Selection Grade to Primary Teachers

263. (1) **Comrade Gurnam Singh Dhirowal**
(2) **Comrade Ajaib Singh Raunta** } Will the Minister for Education be pleased to state—

(a) whether any orders were issued by the Government during the month of November, 1992 to grant 15% selection grade to those Primary Teachers who were appointed prior to 1st March, 1965; if so, a copy thereof be laid on the Table of the House;

(b) the district wise names of the teachers who have been given the selection grade referred to in part (a) above ?

ਸਰਦਾਰ ਲਖਮੀਰ ਸਿੰਘ ਰੰਧਾਵਾ : (ੳ) ਜੀ ਹਾਂ। ਸਰਕਾਰ ਦੇ ਮੀਮੋ ਨੰ: 12/61/91-1 ਸੀ 7/5974 ਮਿਤੀ 12 ਨਵੰਬਰ, 1992 ਦੀ ਕਾਪੀ ਨੱਥੀ ਹੈ ।

(ਅ) ਜ਼ਿਲ੍ਹਾਵਾਰ ਜਿਨ੍ਹਾਂ 15 ਪ੍ਰਤੀਸ਼ਤ ਜੇ.ਬੀ.ਟੀ. ਟੀਚਰਾਂ ਨੂੰ ਸਿਲੈਕਸ਼ਨ ਗਰੇਡ ਦਿੱਤਾ ਗਿਆਂ ਸੀ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :--

| ਜ਼ਿਲ੍ਹੇ ਦਾ ਨਾਂ | ਟੀਚਰਾਂ ਦੀ ਗਿਣਤੀ |
|---|---|
| ਹੁਸ਼ਿਆਰਪੁਰ | 138 |
| ਕਪੂਰਥਲਾ | 59 |
| ਗੁਰਦਾਸਪੁਰ | 42 |
| ਜਲੰਧਰ | 83 |
| ਪਟਿਆਲਾ | ਨਿੱਲ |
| ਰੋਪੜ | 17 |
| ਮਾਨਸਾ | ਨਿੱਲ |
| ਸੰਗਰੂਰ | 72 |
| ਫਿਰੋਜ਼ਪੁਰ | 26 |
| ਫਤਿਹਗੜ੍ਹ ਸਾਹਿਬ | ਨਿੱਲ |
| ਬਠਿੰਡਾ | 1 |
| ਅੰਮ੍ਰਿਤਸਰ | 224 |
| ਫਰੀਦਕੋਟ | 46 |
| ਲੁਧਿਆਣਾ | 168 |

ਜ਼ਿਲੇਵਾਰ ਟੀਚਰਾਂ ਦੀ ਸੂਚੀ* ਨਾਲ ਨੱਥੀ ਕੀਤੀ ਜਾਂਦੀ ਹੈ ।

*Placed in the Library.

## Regularisation of services of Ad hoc Language Teachers

**264.** **(1) Comrade Gurnam Singh Dhirowal**
**(2) Comrade Ajaib Singh Raunta** } Will the Minister for Education be pleased to state whether any orders were issued by the department of Education during the year 1992 *vide* which exemption from acquiring O.T. qualification to the Language Teachers appointed on ad hoc basis was granted in order to regularies their services; if so, the number of such teachers regularised on the basis of said orders together with the number of those whose services have not been regularised so far ?

**Sardar Lakhmir Singh Randhawa:** Yes Sir, The Punjab Education Department granted exemption of O.T. qualification in respect of those ad hoc language Teachers who were possessing qualification as JBT Gyani/Prabhakar instead of O.T./Gyani/Prabhakar,—*vide* letter No. 19/84/89-5Ed. 2/9075, dated 27th November, 1992.

2. In compliance of the said order of Department, the services of one hundred and seventy nine Adhoc Langugage Teachers were regularised.

There are eighteen adhoc Langugage Teachers whose services are yet to be regularised. District wise details is as under:—

| Sr. No. | District | No. of cases regularised | No. of cases under action |
|---|---|---|---|
| 1 | Ropar | 21 | Nil |
| 2 | Patiala | 15 | Nil |
| 3 | Sangrur | Nil | Nil |
| 4 | Kapurthala | Nil | Nil |
| 5 | Faridkot | 8 | ,, |
| 6 | Ferozepur | 11 | ,, |
| 7 | Ludhiana | 40 | ,, |
| 8 | Jalandhar | ,, | ,, |
| 9 | Amritsar | 31 | 8 |
| 10 | Hoshiarpur | 8 | 2 |
| 11 | Fatehgarh Sahib | 7 | 1 |
| 12 | Gurdaspur | 30 | 1 |
| 13 | Bathinda | 3 | 1 |
| 14 | Mansa | 5 | 5 |
| | | 179 | 18 |

9457 PVS—Govt. Press, U.T. Chd.

# Punjab Vidhan Sabha
## Debates

*15th March, 1994*

**Vol. VII—No. 4**

OFFICIAL REPORT



CONTENTS

*Tuesday, the 15th March, 1994*




Punjab Vidhan Sabha Secretariat, Chandigarh.

Price : Rs. Rs 220-0

## PUNJAB VIDHAN SABHA

*Tuseday, the 15th March, 1994*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2.00 P.M. Mr. Speaker (Shri Harnam Das Johar) in the Chair.*

---

## STARRED QUESTIONS AND ANSWERS

**ਨਿਸ਼ਾਨ ਵਾਲੇ ਪ੍ਰਸ਼ਨ ਨੰ: 1769 ਅਤੇ 1786**

(ਸਬੰਧਤ ਮਾਨਯੋਗ ਮੈਂਬਰਜ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ।)

---

**ਜ਼ਿਲ੍ਹਾ ਮਾਨਸਾ ਵਿਚ ਬੀ. ਐਡ. ਅਧਿਆਪਕਾਂ ਦੀਆਂ ਖਾਲੀ ਆਸਾਮੀਆਂ**

863* (1.) **ਸਰਦਾਰ ਸ਼ੇਰ ਸਿੰਘ ਗਾਗੋਵਾਲਾ**
(2.) **ਸਰਦਾਰ ਕਿਰਪਾਲ ਸਿੰਘ ਮਾਖਾ**
:ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ

ਕਿ ਜ਼ਿਲ੍ਹਾ ਮਾਨਸਾ ਵਿਚ ਸਰਕਾਰੀ ਮਿਡਲ, ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਇਸ ਸਮੇਂ ਬੀ. ਐਡ. ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀਤੀ/ਕੀਤੇ ਜਾਣ ਵਾਲੀ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਜ਼ਿਲ੍ਹਾ ਮਾਨਸਾ ਵਿਚ ਬੀ. ਐਡ. ਅਧਿਆਪਕਾਂ ਦੀਆਂ ਵਿਸ਼ੇਵਾਰ ਹੇਠ ਲਿਖੇ ਅਨੁਸਾਰ ਖਾਲੀ ਪੋਸਟਾਂ ਉਪਲਬਧ ਸਨ :—

| ਲੜੀ ਨੰ: | ਵਿਸ਼ਾ | ਗਿਣਤੀ |
|---|---|---|
| 1. | ਸੋਸ਼ਲ ਸਟੱਡੀ | 14 |
| 2. | ਹਿਸਾਬ | 2 |
| 3. | ਪੰਜਾਬੀ | 26 |
| 4. | ਹਿੰਦੀ | — |
| 5. | ਸਾਇੰਸ | 81 |
| 9. | ਹੋਮ ਸਾਇੰਸ | 1 |
| 7. | ਮਿਊਜ਼ਿਕ | 3 |
| 8. | ਸੰਸਕ੍ਰਿਤ | — |
| | ਕੁੱਲ | 127 |

[ਸਿੱਖਿਆ ਅਤੇ ਭਾਸ਼ਾ ਮੰਤਰੀ]

ਜਿੱਥੋਂ ਤੱਕ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮਾਂ ਦਾ ਸਬੰਧ ਹੈ, ਇਸ ਬਾਰੇ ਦਸਿਆ ਜਾਂਦਾ ਹੈ ਕਿ ਵਿਭਾਗੀ ਚੋਣ ਕਮੇਟੀ ਨੇ ਸੋਸ਼ਲ ਸਟੱਡੀ, ਹਿਸਾਬ, ਹਿੰਦੀ ਅਤੇ ਪੰਜਾਬੀ ਦੇ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾ ਦੇ ਨਾਵਾਂ ਦੀ ਸਿਫਾਰਸ਼ ਕੀਤੀ ਹੈ। ਵਿਭਾਗੀ ਚੋਣ ਕਮੇਟੀ ਦੁਆਰਾ ਉਪਰੋਕਤ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਚੁੱਕੇ ਹਨ। ਇਨ੍ਹਾਂ ਵਿਸ਼ਿਆਂ ਦੀਆਂ ਬਾਕੀ ਖਾਲੀ ਆਸਾਮੀਆਂ ਵੇਟਿੰਗ ਲਿਸਟ ਦੇ ਉਮੀਦਵਾਰਾਂ ਵਿਚੋਂ ਭਰੀਆਂ ਜਾਣਗੀਆਂ। ਬੀ. ਐਡ ਟੀਚਰਾਂ ਦੇ ਦੂਜੇ ਵਿਸ਼ਿਆਂ ਦੀਆਂ ਖਾਲੀ ਪੋਸਟਾਂ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ।

**ਸਰਦਾਰ ਕਿਰਪਾਲ ਸਿੰਘ ਮਾਖਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਸਾਰੀਆਂ ਆਸਾਮੀਆਂ ਕਿੰਨੀ ਦੇਰ ਤੱਕ ਭਰ ਦਿੱਤੀ ਜਾਣਗੀਆਂ

**ਮੰਤਰੀ** : ਇਹ ਅਗਲੇ ਸੈਸ਼ਨ ਤੱਕ ਭਰ ਦਿੱਤੀਆਂ ਜਾਣਗੀਆਂ।

**ਸਰਦਾਰ ਕਿਰਪਾਲ ਸਿੰਘ ਮਾਖਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਕੰਮ ਨੂੰ ਟਾਈਮ ਬਾਊਂਡ ਕਰਨ-1 ਮਹੀਨਾ, 2 ਮਹੀਨੇ ਜਾਂ 4 ਮਹੀਨੇ।

**ਮੰਤਰੀ** : ਇਹ ਸੈਸ਼ਨ ਸ਼ੁਰੂ ਹੋਣ ਦੇ ਨਾਲ ਹੀ ਭਰ ਦਿੱਤੀਆ ਜਾਣਗੀਆਂ 6 ਮਹੀਨਿਆਂ ਦੇ ਅੰਦਰ ਅੰਦਰ ਹੀ ਭਰ ਦਿੱਤੀਆਂ ਜਾਣਗੀਆਂ ?

**ਸ਼੍ਰੀ ਸਪੀਕਰ** : ਕਿਹੜਾ ਸੈਸ਼ਨ ਅਸੰਬਲੀ ਦਾ ਸੈਸ਼ਨ ਜਾਂ ਕੋਈ ਹੋਰ ?

**ਮੰਤਰੀ** : ਸਰ, ਸੈਸ਼ਨ ਤੋਂ ਮੇਰੀ ਮੁਰਾਦ ਹੈ, ਸਾਡਾ ਸਕੂਲਾਂ ਦਾ ਸੈਸ਼ਨ ਜੋ ਪਹਿਲੀ ਅਪ੍ਰੈਲ ਤੋਂ ਸ਼ੁਰੂ ਹੋਣਾ ਹੈ।

श्रीमती लक्ष्मी कांता चावला : स्पीकर साहिब, मंत्री जी ने कहा है कि ये पोस्टें वह 6 महीने के अन्दर-अन्दर भर देंगे। लेकिन स्कूलों में जितने भी पढ़ने व पढ़ाने वाले हैं, वे सारे जानते हैं कि 6 महीने में लगभग पूरी पढ़ाई हो जाती है। पहली अप्रैल से आगे 6 महीने तक बच्चों की पढ़ाई का जो हर्ज होगा, उसके लिए कौन जिम्मेवार होगा ? मंत्री जी या सरकार ?

**ਮੰਤਰੀ** : ਸਪੀਕਰ ਸਾਹਿਬ, ਪ੍ਰਸ਼ਨ ਦਾ ਜੋ ਪਹਿਲਾ ਹਿੱਸਾ ਸੀ, ਉਸ ਦਾ ਜਵਾਬ ਬਿਲਕੁਲ ਸਾਫ ਸੀ ਕਿ ਅਕੈਡਮਿਕ ਸੈਸ਼ਨ ਸ਼ੁਰੂ ਹੋਣ ਤੋਂ ਬਾਦ ਇਹ ਆਸਾਮੀਆਂ ਭਰ ਦਿੱਤੀਆਂ ਜਾਣਗੀਆਂ। ਇਸ ਕੰਮ ਦੀ ਆਖਰੀ ਹੱਦ 6 ਮਹੀਨੇ ਦੀ ਹੈ। ਅਪ੍ਰੈਲ ਵਿਚ ਇਹ ਸੈਸ਼ਨ ਸ਼ੁਰੂ ਹੋਣਾ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੇਰੇ ਪ੍ਰਸ਼ਨ ਦਾ ਉਤਰ ਨਹੀਂ ਮਿਲਿਆ 6 ਮਹੀਨੇ ਦੇ ਅੰਦਰ ਅੰਦਰ ਆਸਾਮੀਆਂ ਜੋ ਇਹ ਭਰਨਗੇ ਤਾਂ ਫਿਰ ਤਾਂ 9ਵਾਂ ਮਹੀਨਾ ਆ ਜਾਵੇਗਾ । ਕੀ ਸਿੱਖਿਆ ਮੰਤਰੀ ਜੀ ਇਸ ਗੱਲ ਦੀ ਜਿਮੇਵਾਰੀ ਲੈਂਦੇ ਹਨ ਕਿ ਉਹ ਸਾਰੇ ਸਕੂਲਾਂ ਵਿਚ ਆਪ ਜਾ ਕੇ ਪੜਾਉਣਗੇ ? ਦੂਰਦਰਸ਼ਨ ਰਾਹੀਂ ਜਾਂ ਕਿਸੇ ਹੋਰ ਮਾਧਿਅਮਾਂ ਰਾਹੀਂ ਇਤਨੀ ਦੇਰ ਤੱਕ ਆਸਾਮੀਆਂ ਨਾ ਭਰਨ ਦੀ ਸੂਰਤ ਵਿਚ ਇਹ ਕਿਸ ਤਰ੍ਹਾਂ ਬੱਚਿਆਂ ਨੂੰ ਪੜ੍ਹਾਉਣਗੇ?

**ਸ੍ਰੀ ਸਪੀਕਰ :** ਮੰਤਰੀ ਜੀ ਨੇ ਜਵਾਬ ਤਾਂ ਪਹਿਲਾਂ ਹੀ ਸਹੀ ਦੇ ਦਿੱਤਾ ਹੈ ।

**ਸਰਦਾਰ ਹਰਗੋਪਾਲ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਕੁਝ ਆਸਾਮੀਆਂ ਅਸੀਂ ਭਰ ਦਿੱਤੀਆਂ ਹਨ ਅਤੇ ਬਾਕੀ ਭਰ ਰਹੇ ਹਾਂ । ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਹਾਊਸ ਵਿਚ ਇਸ ਗੱਲ ਬਾਰੇ ਬਿਆਨ ਦੇਣ ਦੀ ਖੇਚਲ ਕਰਨ ਕਿ ਸੋਸ਼ਲ ਸਟੱਡੀਜ਼ ਟੀਚਰਾਂ ਦੀਆਂ ਕਿੰਨੀਆਂ ਆਸਾਮੀਆਂ ਹੁਣ ਤੱਕ ਭਰੀਆਂ ਗਈਆਂ ਹਨ ਅਤੇ ਉਨ੍ਹਾਂ ਵਿਚੋਂ ਸ਼ਡਿਊਲਡ ਕਾਸਟ ਟੀਚਰ ਕਿੰਨੇ ਹਨ?

**ਮੰਤਰੀ :** ਸਪੀਕਰ ਸਾਹਿਬ, ਇਹ ਨਵਾਂ ਸਵਾਲ ਹੈ । ਇਸ ਦੇ ਬਾਰੇ ਇਹ ਵੱਖਰਾ ਕੁਐਸਚਨ ਕਰ ਦੇਣ, ਉਸਦਾ ਵੀ ਜਵਾਬ ਦੇ ਦਿਆਂਗੇ ।

**ਸਰਦਾਰ ਨਿਰਮਲ ਸਿੰਘ ਮਹੰਤ :** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਸਿੱਖਿਆ ਵਿਭਾਗ ਦੇ ਵਿੱਚ ਬੀ. ਐਡ. ਟੀਚਰਾਂ ਦੀਆਂ ਆਸਾਮੀਆਂ ਦੀ ਭਰਤੀ ਸਮੇਂ ਸੁਤੰਤਰਤਾ ਸੰਗਰਾਮੀਆਂ ਜਾਂ ਫੌਜੀਆਂ ਦੇ ਪੁੱਤਰਾਂ, ਪੋਤਿਆਂ, ਪੋਤਰੀਆਂ ਜਾਂ ਦੋਹਤਰੇ, ਦੋਹਤਰੀਆਂ ਵਾਸਤੇ ਕਿੰਨੀਆਂ ਅਸਾਮੀਆਂ ਰਾਖਵੀਆਂ ਰੱਖੀਆਂ ਗਈਆਂ ਹਨ ? ਸਰਕਾਰ ਇਨ੍ਹਾਂ ਅਸਾਮੀਆਂ ਦੇ ਵਿੱਚ ਕੋਟਾ ਪੂਰਾ ਕਰਨ ਦੇ ਲਈ ਕੀ ਉਪਰਾਲੇ ਕਰ ਰਹੀ ਹੈ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਬਾਰੇ ਬੇਨਤੀ ਇਹ ਹੈ ਕਿ ਫੌਜੀ ਭਰਾਵਾਂ ਵਾਸਤੇ ਜੋ ਕੋਟਾ ਬਣਦਾ ਹੈ, ਉਸ ਦੇ ਵਾਸਤੇ ਇਸ ਸਾਲ ਸਰਕਾਰ ਦੀ ਕੋਈ ਨਵੀਂ ਨੀਤੀ ਬਣੀ ਹੈ । ਇੱਕ ਚਿੱਠੀ ਜਾਰੀ ਹੋਈ ਸੀ ਕਿ ਜਿਹੜੇ ਫੌਜੀ ਡਾਇਰੈਕਟ ਨੌਕਰੀ ਛੱਡ ਕੇ ਆਏ ਹਨ, ਉਨ੍ਹਾਂ ਨੂੰ ਪੋਸਟਾਂ ਦਿੱਤੀਆਂ ਜਾਣ ਲੇਕਿਨ ਮਹਿਕਮੇ ਨੇ ਅਜੇ ਇਸ ਤੇ ਵਿਚਾਰ ਕਰਨੀ ਹੈ, ਸਪਸ਼ਟੀਕਰਨ ਮੰਗੇ ਹਨ ਪਰ ਫਿਰ ਵੀ ਜਿੰਨੀਆਂ ਇਨ੍ਹਾਂ ਦੀਆਂ ਪੋਸਟਾਂ ਬਣਦੀਆਂ ਹਨ, ਉਹ ਖਾਲੀ ਰੱਖੀਆਂ ਹੋਈਆਂ ਹਨ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ : 1784**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

---

## ਮਜ਼ਬੀ ਸਿੱਖਾਂ/ਬਾਲਮੀਕੀਆਂ ਨੂੰ ਕਰਜੇ

*1859 **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਸਮਾਜ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਮਜਬੀ ਸਿੱਖਾਂ/ਬਾਲਮੀਕੀਆਂ ਨਾਲ ਸਬੰਧਤ ਅਜਿਹੇ ਲਾਭਪਾਤਰਾਂ ਦੀ ਗਿਣਤੀ, ਨਾਂ ਅਤੇ ਪਤੇ ਕੀ ਕੀ ਹਨ ਜਿਨ੍ਹਾਂ ਨੇ ਸਾਲ 1992-93 ਅਤੇ 1993-94 ਦੇ ਦੌਰਾਨ ਵੱਖ ਵੱਖ ਸਕੀਮਾਂ ਅਧੀਨ ਕਰਜੇ ਪ੍ਰਾਪਤ ਕੀਤੇ ?

**Chaudhary Jagjit Singh** : Sir, the number of Mazhbi Sikh/Balmikis whom loans have been disbursed under different schemes of the Punjab Scheduled castes land development and finance Corporation during 1992-93 and 1993-94 is as under :—

(Amt. in lacs)

| Year | Name of Scheme | No. of Mazhbi Sikhs/Balmikis beneficiaries covered | | | |
|---|---|---|---|---|---|
| | | Mazhbi Sikhs | | Balmikis | |
| | | No. | Amt. | No. | Amt. |
| | Direct lending Scheme | | | | |
| 1992-93 | | 783 | 261.08 | 309 | 103.23 |
| 1993-94 (upto 31-1-94) | | 480 | 271.61 | 223 | 101.21 |
| | National Scheme for Liberation and Rehabilitation of Scavengers and their dependants. | | | | |
| 1992-93 | | — | — | — | — |
| 1993-94 (upto 28.2.94) | | — | — | 41 | 7.38 |

The Corporation maintains sub-cast-wise data in respect of Direct Lending Scheme and National Scheme of Liberation and

Rehabilitation of Scavengers and their dependants only. Similar information in respect of other schemes such as Bank Tie-up Scheme and Economic Ventures Scheme is not being maintained. The same shall be supplied within 15 *days.

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਸਵਾਲ ਦਾ ਜਿਹੜਾ ਜਵਾਬ ਦਿੱਤਾ ਗਿਆ ਹੈ, ਉਹ ਅਧੂਰਾ ਹੈ। ਮੈਂ ਨਾਲ ਹੀ ਇਹ ਵੀ ਪੁੱਛਿਆ ਸੀ ਕਿ ਅਨੁਸੂਚਿਤ ਜਾਤੀਆਂ ਨੂੰ ਕਿੰਨੀ ਰਕਮ ਦਿੱਤੀ ਗਈ ਹੈ। ਇਸ ਤੋਂ ਇਲਾਵਾ ਸਾਲ 1992-93 ਅਤੇ 1993-94 ਵਿੱਚ ਕਿੰਨੀ ਰਕਮ ਰੱਖੀ ਗਈ ਸੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਕ ਬੈਂਕ ਟਾਈ-ਅਪ ਸਕੀਮ ਹੈ ਔਰ ਦੂਸਰੀ ਜਿਹੜੀ ਸਕੀਮ ਹੈ ਇਸ ਦੀ ਡਿਸਟਰੀਬਿਊਸ਼ਨ ਲਈ ਡਿਸਟ੍ਰਿਕਟ ਪਲਾਨਿੰਗ ਬੋਰਡ ਕੋਲ ਪੈਸੇ ਜਾਂਦੇ ਹਨ ਔਰ ਡਿਸਟ੍ਰਿਕਟ ਪਲਾਨਿੰਗ ਬੋਰਡ ਦੇ ਲੈਵਲ ਤੇ ਹੀ ਇਸ ਦੀ ਡਿਸਟ੍ਰੀਬਿਊਸ਼ਨ ਹੁੰਦੀ ਹੈ। ਇਸ ਬਾਰੇ ਇਨਫਰਮੇਸ਼ਨ ਇੰਨੀ ਜਲਦੀ ਨਹੀਂ ਆ ਸਕਦੀ ਸੀ, ਏਸੇ ਕਰਕੇ 15 ਦਿਨਾਂ ਦਾ ਸਮਾਂ ਮੰਗਿਆ ਹੈ। ਜਦੋਂ ਇਹ ਇਨਫਰਮੇਸ਼ਨ ਸਾਡੇ ਕੋਲ ਆ ਜਾਵੇਗੀ, ਇਨ੍ਹਾਂ ਨੂੰ ਦੱਸ ਦਿੱਤਾ ਜਾਵੇਗਾ। ਜਿਹੜੀ ਇਨਫਰਮੇਸ਼ਨ ਸਾਡੇ ਕੋਲ ਹੈ, ਉਹ ਇਨ੍ਹਾਂ ਨੂੰ ਦੇ ਦਿੱਤੀ ਹੈ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਕਿੰਨੇ ਲੋਕਾਂ ਨੇ ਇਸ ਵਾਸਤੇ ਅਪਲਾਈ ਕੀਤਾ, ਕਿੰਨਿਆਂ ਨੂੰ ਲਾਭ ਹੋਇਆ, ਕਿੰਨੀਆਂ ਐਪਲੀਕੇਸ਼ਨਾਂ ਰੀਜੈਕਟ ਕੀਤੀਆਂ ਗਈਆਂ ਅਤੇ ਕਿਸ ਆਧਾਰ ਤੇ ਕੀਤੀਆਂ ਗਈਆਂ ? ਕੀ ਇਹ ਦੱਸ ਸਕਦੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਵਾਲ ਦੇ ਵਿੱਚ ਮਜ਼ਬੀ ਸਿੱਖਾਂ ਅਤੇ ਬਾਲਮੀਕੀਆਂ ਬਾਰੇ ਪੁੱਛਿਆ ਗਿਆ ਸੀ। ਇਨ੍ਹਾਂ ਨੇ ਕੋਈ ਹੋਰ ਇਨਫਰਮੇਸ਼ਨ ਲੈਣੀ ਹੈ ਤਾਂ ਇਸ ਬਾਰੇ ਇਹ ਸੈਪਰੇਟ ਸਵਾਲ ਕਰ ਦੇਣ, ਜਵਾਬ ਦੇ ਦਿਆਂਗੇ।

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਮਾਜ ਭਲਾਈ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਵਾਲਿਆਂ ਨੂੰ ਕੁੱਲ ਕਿੰਨੇ ਪ੍ਰਤੀਸ਼ਤ ਕਰਜ਼ੇ ਦਿੱਤੇ ਗਏ ਹਨ ਅਤੇ ਉਨ੍ਹਾਂ ਵਿਚੋਂ ਮਜ਼ਬੀ ਸਿੱਖਾਂ ਨੂੰ ਅਤੇ ਬਾਲਮੀਕੀਆਂ ਨੂੰ ਕਿੰਨੇ ਕਰਜ਼ੇ ਦਿੱਤੇ ਗਏ ਹਨ? ਇਸ ਬਾਰੇ ਵਿਸਥਾਰ ਨਾਲ ਦੱਸਿਆ ਜਾਵੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਦੋ ਸਕੀਮਾਂ ਹਨ ਜਿਨ੍ਹਾਂ ਬਾਰੇ ਜਵਾਬ ਮੰਗਿਆ ਗਿਆ ਸੀ, ਜਿਸਦਾ ਜਵਾਬ ਦੇ ਦਿੱਤਾ ਗਿਆ ਹੈ। ਜਿਹੜੀਆਂ ਲੋਨਿੰਗ ਦੀਆਂ ਡਾਇਰੈਕਟ

*Received later on and placed in the Library.

(Minister of State for Social Welfare)

ਸਕੀਮਾਂ ਹਨ, ਉਸ ਦੇ ਵਿੱਚ ਜਿਹੜੇ ਕਰਜ਼ੇ ਦਿੱਤੇ ਗਏ ਹਨ, ਉਸ ਦੇ ਵਿੱਚ ਬਾਲਮੀਕੀ ਅਤੇ ਮਜ਼ਬੀ ਸਿੱਖਾ ਦਾ ਕਰਜ਼ਾ ਸਾਲ 1992-93 ਵਿੱਚ 53·76 ਪ੍ਰਤੀਸ਼ਤ ਬਣਦਾ ਹੈ । ਜਿਹੜਾ ਕਿ ਇਸ ਕਾਰਪੋਰੇਸ਼ਨ ਵੱਲੋਂ ਦਿੱਤਾ ਗਿਆ ਹੈ, ਸਾਲ 1993-94 ਦੇ ਜੋ ਅੰਕੜੇ ਇਕੱਠੇ ਕਰੀਏ ਤਾਂ ਇਹ 35.97% ਮਜ਼ਬੀ ਸਿੱਖਾਂ ਅਤੇ ਬਾਲਮੀਕੀਆਂ ਦਾ ਬਣਦਾ ਹੈ ।

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਨੂੰ ਜਿਹੜੇ ਕਰਜ਼ੇ ਦਿੱਤੇ ਜਾਂਦੇ ਹਨ ਚਾਹੇ ਉਹ ਕਿਸੇ ਵੀ ਡਿਪਾਰਟਮੈਂਟ ਜਾਂ ਫਾਈਨੈਨਸ਼ੀਅਲ ਕਾਰਪੋਰੇਸ਼ਨ ਵੱਲੋਂ ਦਿੱਤੇ ਜਾਂਦੇ ਹਨ, ਉਸ ਦੇ ਵਿਚ ਅਨੁਸੂਚਿਤ ਜਾਤੀਆਂ ਦਾ 1/4 ਹਿੱਸਾ ਬਣਦਾ ਹੈ ਜਦ ਕਿ ਸਿਰਫ 0.3% ਹਿੱਸਾ ਹੀ ਉਨ੍ਹਾਂ ਨੂੰ ਦਿੱਤਾ ਗਿਆ ਹੈ । ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਦੱਸਿਆ ਹੈ ਕਿ ਕਰਜ਼ੇ ਬਾਲਮੀਕੀਆਂ ਅਤੇ ਮਜ਼ਬੀ ਸਿੱਖਾਂ ਨੂੰ ਦਿੱਤੇ ਗਏ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਾਲਮੀਕੀਆਂ ਅਤੇ ਮਜ਼ਬੀ ਸਿੱਖਾਂ ਨੂੰ ਜਿਹੜੇ ਫਾਈਨਾਂਸ ਕਾਰਪੋਰੇਸ਼ਨ ਵੱਲੋਂ ਕਰਜ਼ੇ ਦਿੱਤੇ ਗਏ ਹਨ, ਉਸ ਦੇ ਵਿੱਚ ਕਿੰਨੇ ਪ੍ਰਤੀਸ਼ਤ ਹਿੱਸਾ ਰੱਖਿਆ ਗਿਆ ਹੈ ਕਿਉਂਕਿ ਉਹ ਵੀ ਸਰਕਾਰੀ ਪੈਸਾ ਹੈ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਸਪਸ਼ਟ ਦਿੱਤਾ ਹੈ । ਜਿਹੜੀਆਂ ਸਕੀਮਾਂ ਦੱਸੀਆਂ ਹਨ, ਉਨ੍ਹਾਂ ਵਿੱਚ ਜਿਹੜੇ ਕਰਜ਼ੇ ਦਿੱਤੇ ਗਏ ਹਨ, ਉਨ੍ਹਾਂ ਦੀ ਡਿਟੇਲ ਦਿੱਤੀ ਗਈ ਹੈ । ਮੇਰੇ ਖਿਆਲ ਵਿੱਚ ਮੈਂਬਰ ਸਾਹਿਬ ਨੇ ਚੰਗੀ ਤਰ੍ਹਾਂ ਜਵਾਬ ਸੁਣਿਆ ਨਹੀਂ ਹੈ !

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਬਾਲਮੀਕੀਆਂ ਅਤੇ ਮਜ਼ਬੀ ਸਿੱਖਾਂ ਤੋਂ ਇਲਾਵਾ ਹੋਰ ਕਿੰਨੀਆਂ ਸਬ-ਕਾਸਟਸ ਹਨ ਜਿਹੜੀਆਂ ਕਿ ਲੋਨ ਲਈ ਇਨਟਾਈਟਲਡ ਹਨ ?

**ਰਾਜ ਮੰਤਰੀ** : ਸ਼ਡਿਊਲਡ ਕਾਸਟਾਂ ਦੀਆਂ 37 ਸਬ-ਕਾਸਟਾਂ ਹਨ ਜਿਹੜੀਆਂ ਕਿ ਲੋਨ ਲੈਣ ਵਾਸਤੇ ਇਨਟਾਈਟਲਡ ਹਨ, ਜਿਨ੍ਹਾਂ ਨੂੰ ਸਰਕਾਰ ਨੇ ਨੋਟੀਫਾਈ ਕੀਤਾ ਹੋਇਆ ਹੈ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1785***

**ਸ੍ਰੀ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਕੀ ਐਕਸਟੈਸ਼ਨ ਵਾਲੇ ਸਵਾਲ ਦਾ ਜਵਾਬ ਇਸੇ ਸੈਸ਼ਨ ਦੇ ਦੌਰਾਨ ਆ ਜਾਵੇਗਾ ?

**ਸ੍ਰੀ ਸਪੀਕਰ** : ਇਸ ਬਾਰੇ ਬਾਅਦ ਵਿੱਚ ਪਤਾ ਕਰ ਲੈਣਾ ।

---

*For Starred Question No. 1785 and reply there to, please see Punjab Vidhan Sabha Debates dated 6th April, 1994.

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1812

**ਸ੍ਰੀ ਸਪੀਕਰ** : ਇਸ ਸਵਾਲ ਦੀ ਐਕਸ਼ਟੈਨਸ਼ਨ ਮੰਗੀ ਗਈ ਹੈ ।

---

**ਕੈਦੀਆਂ ਲਈ ਜ਼ਾਮਨੀ ਦੇਣ ਬਾਰੇ ਕਸੌਟੀ**

*1796 **ਸਰਦਾਰ ਨਿਰਮਲ ਸਿੰਘ ਨਿੰਮਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਕੈਦੀਆਂ ਦੀ ਰਿਹਾਈ ਲਈ ਜ਼ਾਮਨੀ ਦੇਣ ਬਾਰੇ ਕੀ ਕਸੌਟੀ ਰੱਖੀ ਗਈ ਹੈ ਅਤੇ ਕਿਹੜੇ ਵਿਅਕਤੀ ਉਕਤ ਜ਼ਾਮਨੀ ਦੇ ਸਕਦੇ ਹਨ ?

**ਸਰਦਾਰ ਬੇਅੰਤ ਸਿੰਘ** : ਅਨੁਸੂਚਿਤ ਜਾਤੀਆਂ ਨਾਲ ਸਬੰਧਤ ਕੈਦੀਆਂ ਦੀ ਰਿਹਾਈ ਲਈ ਜ਼ਾਮਨੀ ਵਾਸਤੇ ਜਿਹੜੇ ਵਿਅਕਤੀ ਇਹ ਜ਼ਾਮਨੀ ਦੇ ਸਕਦੇ ਹਨ, ਕੋਈ ਵੱਖਰੀ ਕਸੌਟੀ ਨਹੀਂ ਹੈ ।

**ਸਰਦਾਰ ਨਿਰਮਲ ਸਿੰਘ ਨਿੰਮਾ** ; ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਕੋਈ ਵੱਖਰੀ ਕਸੌਟੀ ਨਹੀਂ ਪਰ ਫਿਰ ਵੀ ਜੇਕਰ ਕੋਈ ਅਜਿਹੇ ਮਾਮਲੇ ਧਿਆਨ ਵਿੱਚ ਲਿਆਂਦੇ ਜਾਣ ਦੇ ਵਿੱਚ ਸ਼ਿਉਰਟੀ ਲੈਣ ਵੇਲੇ ਅਨੁਸੂਚਿਤ ਜਾਤੀਆਂ ਦੇ ਵਿਆਕਤੀਆਂ ਨੂੰ ਪ੍ਰੈਸ ਕੀਤਾ ਗਿਆ ਕਿ ਕਿਸੇ ਜੱਟ ਕਮਿਊਨਟੀ ਦੀ ਸ਼ਿਉਰਟੀ ਹੋਣੀ ਚਾਹੀਦੀ ਹੈ ਤਾਂ ਉਸ ਦੇ ਵਿੱਚ ਮੁੱਖ ਮੰਤਰੀ ਸਾਹਿਬ ਕੀ ਭਰੋਸਾ ਦਿਵਾਉਣਗੇ ?

**ਮੁੱਖ ਮੰਤਰੀ** : ਇਹ ਕੋਈ ਸਵਾਲ ਨਹੀਂ ਬਣਦਾ ਕਿਉਂਕਿ ਕੈਦੀਆਂ ਦੇ ਕੇਸ ਸਟ- ਰਿਕਟਲੀ ਕਾਨੂੰਨ ਦੇ ਮੁਤਾਬਿਕ ਚਲਦੇ ਹਨ । ਉਨ੍ਹਾਂ ਦੀ 20,000 ਰੁਪਏ ਦੀ ਜ਼ਮਾਨਤ ਹੁੰਦੀ ਹੈ । ਉਹ ਦੇਣ ਤਾਂ ਹੀ ਗੱਲ ਬਣਦੀ ਹੈ ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਮੈਂ ਮਾਨਯੋਗ ਸੀ. ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਦੋ ਵਿਅਕਤੀ ਇਕ ਕਤਲ ਕਰ ਦਿੰਦੇ ਹਨ, ਉਸ ਦੇ ਵਿੱਚ ਜੇਕਰ ਇਕ ਕੋਲ ਜ਼ਮੀਨ ਹੋਵੇ ਤਾਂ ਉਸ ਨੂੰ ਪਹਿਲੇ ਰਿਹਾਅ ਕਰ ਦਿੱਤਾ ਜਾਂਦਾ ਹੈ ਅਤੇ ਜੇਕਰ ਦੂਜੇ ਕੋਲ ਜ਼ਮੀਨ ਨਹੀਂ ਹੈ ਤਾਂ ਉਸ ਨੂੰ ਰਿਹਾਅ ਨਾ ਕਰਕੇ ਇਨਜਸਟਿਸ ਜਿਹੜਾ ਹੋ ਰਿਹਾ ਹੈ, ਉਸ ਨੂੰ ਦੂਰ ਕਰਨ ਵਾਸਤੇ ਸਰਕਾਰ ਕੋਈ ਕਦਮ ਚੁੱਕੇਗੀ ?

**ਮੁੱਖ ਮੰਤਰੀ** : ਇਹ ਸਾਰੇ ਮਾਮਲੇ ਤਾਂ ਕਾਨੂੰਨ ਦੇ ਮੁਤਾਬਿਕ ਹੀ ਚਲਦੇ ਹਨ । ਜੇਕਰ ਉਸ ਦੀ ਕੋਈ ਜ਼ਿਮੇਵਾਰੀ ਨਹੀਂ ਲੈਂਦਾ, ਕੋਈ ਜ਼ਮਾਨਤ ਨਹੀਂ ਦੇਂਦਾ ਤਾਂ ਉਹ ਰਿਹਾਅ ਨਹੀਂ ਹੋਵਗਾ ।

---

*For Starred Question No. 1812 and reply there to, please see Punjab Vidhan Sabha Debates dated 29th March, 1994

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਲੈਰੀਫੀਕੇਸ਼ਨ ਦਿਤੀ ਹੈ ਕਿ ਜਿਹੜਾ ਵੀ ਬੰਦਾ ਜ਼ਮਾਨਤ ਦਿੰਦਾ ਹੈ, ਉਸ ਦੀ ਜ਼ਮੀਨ ਹੋਣੀ ਚਾਹੀਦੀ ਹੈ । ਮੇਰਾ ਸਵਾਲ ਹੈ ਕਿ ਇੱਕ ਪਾਸੇ ਜਿਹੜਾ ਸ਼ਡਿਊਲਡ ਕਾਸਟ ਅਪਰਾਧੀ ਹੈ ਅਗਰ ਉਸਦੀ ਜ਼ਮਾਨਤ ਦੇਣ ਲਈ ਉਸੇ ਪਿੰਡ ਦਾ ਜ਼ਮੀਨ ਵਾਲਾ ਕੋਈ ਸ਼ਡਿਊਲਡ ਕਾਸਟ ਆਦਮੀ ਨਾ ਮਿਲੇ ਤਾਂ ਕੀ ਸਰਕਾਰ ਉਸਦੇ ਵਾਸਤੇ ਕੋਈ ਹੋਰ ਕਰਾਈਟੇਰੀਆ ਫਿਕਸ ਕਰੇਗੀ ਤਾਂ ਕਿ ਉਸਦੀ ਜ਼ਮਾਨਤ ਹੋ ਸਕੇ ?

**ਮੁੱਖ ਮੰਤਰੀ** : ਮੈਂ ਕਦੇ ਨਹੀਂ ਕਿਹਾ ਕਿ ਜ਼ਮੀਨ ਵਾਲਾ ਬੰਦਾ ਹੀ ਜ਼ਮਾਨਤ ਦੇ ਸਕਦਾ ਹੈ । ਮੈਂ ਤਾਂ ਕਿਹਾ ਹੈ ਕਿ 20,000 ਰੁਪਏ ਦਾ ਸਿਊਰਟੀ-ਬਾਂਡ ਭਰਨਾ ਹੁੰਦਾ ਹੈ, ਜ਼ਮੀਨ ਹੋਣ ਵਾਲੀ ਸ਼ਰਤ ਕੋਈ ਜ਼ਰੂਰੀ ਨਹੀਂ ।

**ਮਾਛੀਵਾੜਾ ਵਿਖੇ ਫੋਕਲ ਪੁਆਇੰਟ ਸਥਾਪਤ ਕਰਨਾ**

*1813. **ਸਰਦਾਰ ਈਸ਼ਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਫੋਕਲ ਪੁਆਇੰਟਾਂ ਦੀ ਜ਼ਿਲ੍ਹਾਵਾਰ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਮਾਛੀਵਾੜਾ ਵਿਖੇ ਕੋਈ ਨਵਾਂ ਫੋਕਲ ਪੁਆਇੰਟ ਸਥਾਪਤ ਕਰਨ ਦਾ ਪ੍ਰਸਤਾਵ ਹੈ : ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**Sardar Beant Singh** : (a) There are 17 Focal Points set up in 10 districts in the State at persent. The list of Focal Points, districtwise, is placed on the table of the House, as Annexure 'A' to the reply.

(b) Proposal to set up Focal point at Machhiwara is not considered viable at present.

**ANNEXURE-A**

| S. No. | Name of the District | | Name of Industrial Focal Point |
|---|---|---|---|
| 1. | Ropar | 1. | S. A. S. Nagar, Phase-VII & IX, (Expansion). |
| | | 2. | Chanalon. |
| 2. | Ludhiana | 3. | Dhandari Kalan, Phase-IV, IV-A V, VI & VII, |
| | | 4. | Khanna |
| 3. | Jalandhar | 5. | Jalandhar Focal Point |
| | | | Jalandhar Expansion |
| | | | Sports Goods Complex, Jalandhar. |
| | | 6. | Nawan Shahar |

| S.No. | Name of the District | | Name of Industrial Focal point |
|---|---|---|---|
| 4. | Amritsar | 7. | Amritsar |
| | | 8. | Tarn Taran |
| 5. | Bathinda | 9. | Bathinda (New)<br>Bathinda (Old) |
| 6. | Faridkot | 10. | Kotkapura |
| | | 11. | Moga |
| 7. | Patiala | 12. | Nabha |
| | | 13. | Dera Bassi |
| | | 14. | Rajpura |
| 8. | Gurdaspur | 15. | Batala |
| 9. | Sangrur | 16. | Sangrur |
| 10. | Hoshiarpur | 17. | Hoshiarpur |

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਦਸੰਬਰ, 1992 ਦੇ ਦੌਰਾਨ ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਮਾਛੀਵਾੜਾ ਨੇੜੇ ਫੋਕਲ ਪੁਆਇੰਟ ਬਣਾਉਣ ਦਾ ਐਲਾਨ ਕੀਤਾ ਸੀ ਅਤੇ ਸਾਲ 1993 ਦੇ ਦੌਰਾਨ ਜਿਹੜੇ ਫੈਕਟਰੀਆਂ ਲਾਉਣਾ ਚਾਹੁੰਦੇ ਸਨ, ਉਨ੍ਹਾਂ ਤੋਂ ਐਪਲੀਕੇਸ਼ਨਾਂ ਵੀ ਲਈਆਂ ਗਈਆਂ ਸਨ। ਲੇਕਿਨ ਹੁਣ ਤੱਕ ਉਥੇ ਫੋਕਲ ਪੁਆਇੰਟ ਸਥਾਪਤ ਨਹੀਂ ਕੀਤਾ ਜਾ ਸਕਿਆ। ਕੀ ਮਾਨਯੋਗ ਮੁੱਖ ਮੰਤਰੀ ਸਾਹਿਬ ਇਹ ਭਰੋਸਾ ਦਿਵਾਉਣਗੇ ਕਿ ਸਾਲ 1994-95 ਦੌਰਾਨ ਉਥੇ ਫੋਕਲ ਪੁਆਇੰਟ ਸਥਾਪਤ ਕੀਤਾ ਜਾਵੇਗਾ ?

**ਸ੍ਰੀ ਸਪੀਕਰ** : ਸਰਦਾਰ ਈਸ਼ਰ ਸਿੰਘ ਜੀ, ਜਦ ਇਨ੍ਹਾਂ ਨੇ ਐਗਜ਼ਾਮਿਨ ਕਰ ਲਿਆ ਕਿ ਉਥੇ ਫੋਕਲ ਪੁਆਇੰਟ ਵਾਈਏਬਲ ਨਹੀਂ ਤਾਂ ਫਿਰ ਇਹ ਕਿਸ ਤਰ੍ਹਾਂ ਭਰੋਸਾ ਦਿਵਾ ਸਕਦੇ ਹਨ। ਅਗਲਾ ਸਵਾਲ, ਸਰਦਾਰ ਨਿਰਮਲ ਸਿੰਘ ਨਿੰਮਾ।

---

**ਪਿੰਡ ਸਹਿਣਾ, ਤਹਿਸੀਲ ਬਰਨਾਲਾ ਵਿਖੇ ਸਮੂਹਿਕ ਕੇਂਦਰ ਸਥਾਪਿਤ ਕਰਨਾ**

* **1797. ਸਰਦਾਰ ਨਿਰਮਲ ਸਿੰਘ ਨਿੰਮਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ—

(ੳ) ਰਾਜ ਵਿਚ ਸਮੂਹਿਕ ਸਿਹਤ ਕੇਂਦਰ ਸਥਾਪਤ ਕਰਨ ਲਈ ਕੀ ਕਸੌਟੀ ਰੱਖੀ ਗਈ ਹੈ ;

[ਸਰਦਾਰ ਨਿਰਮਲ ਸਿੰਘ ਨਿੰਮਾ]

(ਅ) ਕੀ ਸਰਕਾਰ ਨੂੰ ਪਿੰਡ ਸਹਿਣਾ, ਤਹਿਸੀਲ ਬਰਨਾਲਾ, ਜ਼ਿਲ੍ਹਾ ਸੰਗਰੂਰ ਵਿਖੇ ਇਕ ਸਮੂਹਿਕ ਸਿਹਤ ਕੇਂਦਰ ਸਥਾਪਤ ਕੀਤੇ ਜਾਣ ਦੀ ਕੋਈ ਮੰਗ ਪ੍ਰਾਪਤ ਹੋਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਸਥਾਪਤ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Harcharan Singh Brar** : For the approval of a Community Health Centre for a geographical area, Government of India have prescribed a minimum population criterian of one and a quarter Lakhs of persons.

(e) No demand has been received by Government for setting up a Community Health Centre at village Sehna, Tehsil Barnala, District Sangrur.

**ਸਰਦਾਰ ਨਿਰਮਲ ਸਿੰਘ ਨਿੰਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਇਲਾਕੇ ਦੀ ਇੱਕ ਲੱਖ ਦੀ ਆਬਾਦੀ ਨਹੀਂ, ਉਥੇ ਵੀ ਜਿਹੜੇ ਕਮਿਊਨਟੀ ਹੈਲਥ ਸੈਂਟਰ ਬਣਾਏ ਗਏ ਹਨ, ਉਹ ਕਿਹੜੇ ਆਧਾਰ ਤੇ ਬਣਾਏ ਗਏ ਸੀ। ਦੂਸਰਾ, (ਅ) ਵਿੱਚ ਇਹ ਕਿਹਾ ਗਿਆ ਹੈ ਕਿ ਪਿੰਡ ਸਹਿਣਾ, ਤਹਿਸੀਲ ਬਰਨਾਲਾ, ਜ਼ਿਲ੍ਹਾ ਸੰਗਰੂਰ ਦਾ ਕੋਈ ਕੇਸ ਸਰਕਾਰ ਨੂੰ ਨਹੀਂ ਮਿਲਿਆ। ਸਪੀਕਰ ਸਾਹਿਬ, ਮੈਂ ਬਾਈ-ਹੈਂਡ ਪਹਿਲੇ ਸਤਿਕਾਰਯੋਗ ਸਿਹਤ ਮੰਤਰੀ ਸਰਦਾਰ ਲਾਲ ਸਿੰਘ ਜੀ ਨੂੰ ਇਹ ਕੇਸ ਦਿਤਾ ਸੀ ਅਤੇ ਉਨ੍ਹਾਂ ਨੇ ਸਕੱਤਰ, ਪੰਜਾਬ ਸਰਕਾਰ, ਸਿਹਤ ਵਿਭਾਗ ਨੂੰ ਦਿਤਾ ਸੀ ਲੇਕਿਨ ਇਸਦੇ ਬਾਰੇ ਕੋਈ ਕਾਰਵਾਈ ਨਹੀਂ ਕੀਤੀ ਗਈ। ਕੀ ਮੰਤਰੀ ਜੀ ਇਸ ਸਬੰਧੀ ਭਰੋਸਾ ਦਿਵਾਉਣਗੇ ਕਿ ਜੇਕਰ ਪੰਚਾਇਤ ਜ਼ਮੀਨ ਅਤੇ ਬਿਲਡਿੰਗ ਦਿੰਦੀ ਹੈ ਤਾਂ ਉਥੇ ਕਮਿਊਨਟੀ ਹੈਲਥ ਸੈਂਟਰ ਖੋਲ੍ਹ ਦਿਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਇਨ੍ਹਾਂ ਵਲੋਂ ਕੋਈ ਰਿਕੁਵੈਸਟ ਆਵੇਗੀ ਤਾਂ ਉਸਨੂੰ ਪਾਲਿਸੀ ਗਾਈਡ-ਲਾਈਨਜ਼ ਦੇ ਮੁਤਬਿਕ ਐਗਜ਼ਾਮਿਨ ਕਰ ਲਿਆ ਜਾਵੇਗਾ।

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਭਾਰਤ ਸਰਕਾਰ ਵਲੋਂ ਇੱਕ ਲੱਖ ਦੀ ਆਬਾਦੀ ਦਾ ਕਰਾਈਟੇਰੀਆ ਰੱਖਿਆ ਹੈ, ਮੈਂ ਇਸਦੇ ਲਈ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਇੱਕ ਲੱਖ ਦੀ ਆਬਾਦੀ ਨਹੀਂ, ਉਥੇ ਵੀ ਸਮੂਹਿਕ ਹੈਲਥ ਸੈਂਟਰ ਬਣਾਏ ਗਏ ਹਨ, ਉਹ ਕਿਸ ਆਧਾਰ ਤੇ ਬਣਾਏ ਗਏ ਹਨ ?

**ਮੰਤਰੀ** : ਸਪੀਕਰ ਸਾਹਿਬ, 1993-94 ਵਿੱਚ ਕੋਈ ਸੈਂਟਰ ਨਹੀਂ ਬਣਾਇਆ ਗਿਆ। ਅਗਰ ਇਨ੍ਹਾਂ ਦੇ ਨੋਟਿਸ ਵਿੱਚ ਕੋਈ ਆਇਆ ਹੈ ਜਿੱਥੇ ਇੱਕ ਲੱਖ ਤੋਂ ਆਬਾਦੀ ਘੱਟ ਹੈ ਅਤੇ ਉਥੇ ਸੈਂਟਰ ਖੁਲ੍ਹਿਆ ਗਿਆ ਹੈ ਤਾਂ ਇਹ ਦੱਸ ਦੇਣ।

**ਸਰਦਾਰ ਨਿਰਮਲ ਸਿੰਘ ਨਿੰਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਭਦੌੜ ਕਸਬੇ ਦੀ ਇੱਕ ਲੱਖ ਦੀ ਆਬਾਦੀ ਨਹੀਂ, ਫਿਰ ਵੀ ਉਥੇ ਕਮਿਉਨਟੀ ਹੈਲਥ ਸੈਂਟਰ ਖੋਲ੍ਹਿਆ ਗਿਆ ਜਿਸ ਬਾਰੇ ਮੇਰੇ ਅਨ-ਸਟਾਰਡ ਕੁਐਸਚਨ ਵਿਚ ਮੰਤਰੀ ਜੀ ਨੇ ਜਵਾਬ ਵੀ ਦਿੱਤਾ ਹੈ ਕਿ ਉਥੇ ਤਿੰਨ ਸਟਾਫ ਨਰਸਾਂ ਅਤੇ ਇੱਕ ਐਲ. ਐਚ. ਵੀ. ਲਗਾਈ ਗਈ। ਭਾਵੇ ਉਥੇ ਪੋਸਟਾਂ ਪੂਰੀਆਂ ਨਹੀਂ ਕੀਤੀਆਂ ਗਈਆਂ ਪਰ ਉਥੇ ਇਹ ਸੈਂਟਰ ਖੋਲ੍ਹਿਆ ਗਿਆ ਹੈ। ਇਸ ਸੈਂਟਰ ਨੂੰ ਕਿਸ ਆਧਾਰ ਤੇ ਖੋਲ੍ਹਿਆ ਗਿਆ ਹੈ ਅਤੇ ਉਥੇ ਸਟਾਫ ਪੂਰਾ ਕਿਉਂ ਨਹੀਂ ਕੀਤਾ ਜਾ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਉਥੇ ਅਸੀਂ ਸਟਾਫ ਪੂਰਾ ਕਰਾਂਗੇ। ਇਹ ਨਹੀਂ ਕਿ ਉਸ ਪਿੰਡ ਜਾਂ ਕਸਬੇ ਦੀ ਆਬਾਦੀ ਇੱਕ ਲੱਖ ਹੋਵੇ ਬਲਕਿ ਉਸ ਏਰੀਆ ਦੀ ਆਬਾਦੀ ਇੱਕ ਲੱਖ ਤੋਂ ਸਵਾ ਲੱਖ ਹੋਣੀ ਚਾਹੀਦੀ ਹੈ ਜਿਥੇ ਕਮਿਊਨਿਟੀ ਹੈਲਥ ਸੈਂਟਰ ਨੇ ਸਰਵ ਕਰਨਾ ਹੈ।

— — —

**ਜ਼ਿਲ੍ਹਾ ਸੰਗਰੂਰ ਵਿਚ ਡਾਕਟਰਾਂ ਦੀਆਂ ਖਾਲੀ ਆਸਾਮੀਆਂ**

*1826 1. **ਪੰਡਿਤ ਸੋਮ ਦੱਤ ਸ਼ਰਮਾ**
2. **ਸਰਦਾਰ ਜਸਬੀਰ ਸਿੰਘ** } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਸੰਗਰੂਰ ਵਿਚ ਸਰਕਾਰੀ ਹਸਪਤਾਲ/ਸਿਵਲ ਡਿਸਪੈਂਸਰੀਆਂ ਵਿਚ ਇਸ ਸਮੇਂ ਡਾਕਟਰਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀਤੀ ਗਈ/ਕੀਤੇ ਜਾਣ ਵਾਲੀ ਕਾਰਵਾਈ ਦੇ ਵੇਰਵੇ ਕੀ ਹਨ ?

**Sardar Harcharan Singh Brar** : The posts are 66 in number.

These vacant posts will be filled up shortly on receipt of the list of selected candidates from the Punjab Public Service Commission, where requisition was sent in September, 1993.

**ਪੰਡਿਤ ਸੋਮ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਨਹੀਂ ਪੁੱਛ ਰਿਹਾ ਸਗੋਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਮੈਨੂੰ ਪੰਜਾਬੀ ਵਿਚ ਸਮਝਾ ਦੇਣ।

**ਮੰਤਰੀ** : 66 ਪੋਸਟਾਂ ਖਾਲੀ ਹਨ ਔਰ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੂੰ ਰੀਕਿਊਜ਼ੀਸ਼ਨ ਭੇਜੀ ਹੋਈ ਹੈ। 200 ਡਾਕਟਰ ਹਨ। ਅਸੀਂ ਰੀਕੁਐਸਟ ਕੀਤੀ ਹੈ ਕਿ ਸਿਲੈਕਟ ਕਰਨ ਉਪਰੰਤ ਸਾਨੂੰ ਭੇਜਣ, ਫਿਰ ਪੋਸਟਾਂ ਭਰੀਆਂ ਜਾਣਗੀਆਂ।

**ਪੰਡਿਤ ਸੋਮ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਤਾਂ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖ ਕੇ ਭੇਜ ਦਿੱਤਾ ਹੈ, ਇਨ੍ਹਾਂ ਪੋਸ਼ਟਾਂ ਨੂੰ ਭਰਨ ਬਾਰੇ ਕਦੋਂ ਤੱਕ ਉਮੀਦ ਕੀਤੀ ਜਾ ਸਕਦੀ ਹੈ ? ਕੀ ਇਹ ਹਾਊਸ ਵਿਚ ਇਸ ਗੱਲ ਦਾ ਭਰੋਸਾ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਸਿਲੈਕਟ ਤਾਂ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੇ ਕਰਨੇ ਹਨ। ਮੈਂ ਭਰੋਸਾ ਨਹੀਂ ਦਿਵਾ ਸਕਦਾ। ਬਾਕੀ ਉਨ੍ਹਾਂ ਨੂੰ ਰਿਕੁਐਸਟ ਕਰਾਂਗੇ ਕਿ ਜਲਦੀ ਭੇਜ ਦੇਣ।

**ਸਰਦਾਰ ਜਸਬੀਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਸੰਗਰੂਰ ਵਿਚ ਪੇਂਡੂ ਡਿਸਪੈਂਸਰੀਆਂ ਵਿਚ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਗੱਲ ਆਫ ਹੈਂਡ ਹੈ । ਇਨ੍ਹਾਂ ਨੇ ਟੋਟਲ ਪੁੱਛੀ ਸੀ, ਉਹ ਦੱਸ ਦਿੱਤੀ ਹੈ ।

**ਸਰਦਾਰ ਨਿਰਮਲ ਸਿੰਘ ਨਿੰਮਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੈਡੀਕਲ ਡਾਕਟਰਾਂ ਦੀ ਜਿਹੜੀ ਮੰਗ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੂੰ ਭੇਜੀ ਹੈ, ਉਨ੍ਹਾਂ ਦੀ ਗਿਣਤੀ ਕਿੰਨੀ ਹੈ ?

**ਮੰਤਰੀ** : 200 ਹੈ ਜੀ ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਡਿਸਟ੍ਰਿਕਟ ਸਿਵਲ ਹਸਪਤਾਲਾਂ ਵਿਚ ਖਾਲੀ ਲੇਡੀ ਡਾਕਟਰਾਂ ਦੀਆਂ ਵਕੈਂਸੀਆਂ ਨੂੰ ਪੂਰਾ ਕਰਨ ਵਾਸਤੇ ਕਦਮ ਚੁੱਕਣਗੇ ਅਤੇ ਭਰੋਸਾ ਦਿਵਾਉਣਗੇ ਕਿ ਛੇਤੀ ਤੋਂ ਛੇਤੀ ਇਨ੍ਹਾਂ ਹਸਪਤਾਲਾਂ ਵਿਚ ਲੇਡੀ ਡਾਕਟਰਾਂ ਦੀਆਂ ਵਕੈਂਸੀਆਂ ਫਿਲ ਅਪ ਕਰ ਦਿੱਤੀਆਂ ਜਾਣਗੀਆਂ ?

**ਮੰਤਰੀ** : ਗਵਰਨਮੈਂਟ ਦੀ ਪਾਲਿਸੀ ਮੁਤਾਬਿਕ ਅਪ੍ਰੈਲ ਵਿਚ ਟਰਾਂਸਫਰਜ਼ ਹੋਣਗੀਆਂ, ਉਦੋਂ ਭੇਜ ਦਿਆਂਗੇ ।

---

### ਰਾਜ ਵਿਚ ਮਿਉਨਿਸਪਲ ਕਮੇਟੀਆਂ ਦੀਆਂ ਚੋਣਾਂ

*1806. **ਸ੍ਰੀ ਮਦਨ ਮੋਹਨ ਮਿੱਤਲ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਅਜਿਹੀਆਂ ਮਿਉਨਿਸਪਲ ਕਮੇਟੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਚੋਣਾਂ ਸਤੰਬਰ, 1992 ਵਿਚ ਹੋਈਆਂ ਸਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਮਿਉਂਨਿਸਪਲ ਕਮੇਟੀਆਂ ਵਿਚੋਂ ਅਜਿਹੀਆਂ ਕਮੇਟੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਚੋਣਾਂ ਤੋਂ ਬਾਅਦ ਨਿਯਮ ਅਨੁਸਾਰ ਸਥਾਪਤ ਕੀਤਾ ਗਿਆ ਹੈ ਅਤੇ ਅਜਿਹੀਆਂ ਕਮੇਟੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਦੀਆਂ ਚੁਣੀਆਂ ਸੰਸਥਾਵਾਂ ਨੇ ਆਪਣਾ ਕਾਰਜਭਾਰ ਨਹੀਂ ਸੰਭਾਲਿਆ ਹੈ ਅਤੇ ਇਸ ਦੇ ਕੀ ਕਾਰਨ ਹਨ ?

**Docter Kewal Krishan** : (a) Election to 95 Municipal Committees in the State were held on 6th September, 1992.

(b) Out of 95 Municipal Committees, 90 Municipal Committees have been duly constituted after elections. Five Municipal Committees namely, Muktsar, Phagwara, Amloh, Fridkot and Budhlada could not start functioning due to court cases. However, on 17th January, 1994 the court case with regard to Municipal Committee, Budhlada, has been decided in pursuance of which action to constitute the Committee is underway.

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੰਤਰੀ ਜੀ ਨੇ ਦੱਸਿਆ ਹੈ ਕਿ 95 ਮਿਉਨਿਸਪਲ ਕਮੇਟੀਆਂ ਦੀਆਂ ਚੋਣਾਂ ਹੋਈਆਂ ਸਨ ਔਰ 90 ਮਿਉਨਿਸਪਲ ਕਮੇਟੀਆਂ ਚੋਣਾਂ ਤੋਂ ਬਾਅਦ ਸਥਾਪਤ ਕੀਤੀਆਂ ਗਈਆਂ । 5 ਮਿਉਨਿਸਪਲ ਕਮੇਟੀਆਂ ਦੇ ਕੋਰਟ ਕੇਸ ਚਲ ਰਹੇ ਹਨ । ਬੜੀ ਚੰਗੀ ਗੱਲ ਹੈ ਕਿ ਮਿਉਂਸਪਲ ਕਮੇਟੀਆਂ ਬਣਾਈਆਂ ਗਈਆਂ । ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜੋ 5 ਮਿਉਂਸਪਲ ਕਮੇਟੀਆਂ ਦੇ ਕੋਰਟ ਕੇਸ ਚਲ ਰਹੇ ਹਨ, ਕੀ ਇਸ ਕਰਕੇ ਤਾਂ ਮਿਉਂਸਪਲ ਕਮੇਟੀਆਂ ਦੇ ਮੈਂਬਰ ਕੋਰਟ ਵਿੱਚ ਨਹੀਂ ਗਏ against the Government's for a writ of man damus to givea direction to the Local Self Government Department that their elections be held and that the Committees may be allowed to function as per the law of the Municipal Act, ਕਿਤੇ ਇਹ ਗੱਲ ਤਾਂ ਨਹੀਂ ਹੈ । ਕਿਉਂਕਿ ਉਥੇ ਕਮੇਟੀਆਂ ਬਣ ਨਹੀਂ ਸੀ ਰਹੀਆਂ ਜੋ ਸਰਕਾਰ ਦੇ ਸਿਆਸੀ ਹਿਤ ਵਿੱਚ ਨਹੀਂ ਵਿਰੋਧੀ ਦਲਾਂ ਦੀਆਂ ਬਣਨੀਆਂ ਸਨ । ਇਸ ਕਰਕੇ ਉਨ੍ਹਾਂ ਨੂੰ ਕੋਰਟ ਜਾਣਾ ਪਿਆ । ਕੋਰਟ ਕੇਸ ਦੇ ਇਹ ਕਾਰਨ ਤਾਂ ਨਹੀਂ ?

**Minister** : No such instructions were given, Speaker Sahib.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਕੋਰਟ ਕੇਸ ਦੇ ਨੇਚਰ ਕੀ ਹਨ ? ਮੈਂ ਬੜਾ ਸਪੈਸੀਫਿਕ ਸਵਾਲ ਕੀਤਾ ਸੀ ਕੇ ਕਿਆ ਮੈਂਬਰ ਇਸ ਕਰਕੇ

[ਸ੍ਰੀ ਮਦਨ ਮੋਹਨ ਮਿੱਤਲ]
ਕੋਰਟ ਵਿੱਚ ਗਏ ਕਿ ਉਥੇ ਜੋ ਕਮੇਟੀਆਂ ਕਾਂਸਟੀਚਿਊਟ ਹੋਈਆਂ they were not favourable to the Ruling Party. ਉਹ ਆਪਣੀ ਮਰਜ਼ੀ ਦੇ ਮੈਂਬਰ ਕੋਆਪਸ਼ਨ ਕਰਨਾ ਚਾਹੁੰਦੇ ਹਨ । ਇਸ ਦਾ ਜਵਾਬ ਨਹੀਂ ਆਇਆ । ਇਨ੍ਹਾਂ ਨੇ ਇਨਸਟ੍ਰਕਸ਼ਨ ਦੱਸੀਆਂ ਮੈਂ ਇਹ ਨਹੀਂ ਪੁੱਛਿਆ । ਮੈਂ ਪੁੱਛਿਆ ਕਿ ਇਹ ਕੋਰਟ ਵਿਚ ਸਰਕਾਰ ਦੇ ਖਿਲਾਫ ਕਿਉਂ ਗਏ ?

**ਮੰਤਰੀ :** ਸਪੀਕਰ ਸਾਹਿਬ, ਜਿਸ ਨੇ ਕੋਰਟ ਵਿੱਚ ਜਾਣਾ ਹੈ, ਉਸਨੇ ਤਾਂ ਸਰਕਾਰ ਦੇ ਖਿਲਾਫ ਹੀ ਜਾਣਾ ਹੈ, ਆਪਣੇ ਖਿਲਾਫ ਤਾਂ ਜਾਣਾ ਨਹੀਂ । ਇਸ ਕਰਕੇ ਉਹ ਕੁਝ ਚੀਜ਼ਾਂ ਨੂੰ ਚੈਲੇਂਜ ਕਰਨ ਵਾਸਤੇ ਕੋਰਟ ਚਲੇ ਜਾਂਦੇ ਹਨ । ਕਈ ਵਾਰ ਉਹ ਠੀਕ ਹੁੰਦੇ ਹਨ ਅਤੇ ਕਈ ਵਾਰ ਗਲਤ । ਕੋਰਟ ਨੇ ਡਿਸੀਜ਼ਨ ਕਰਨਾ ਹੈ । That is a sub-judice matter.

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਇਨ੍ਹਾਂ ਨੇ ਡਿਨਾਈ ਵੀ ਨਹੀਂ ਕੀਤਾ । ਕੀ ਮੰਤਰੀ ਜੀ ਇਸ ਹਾਊਸ ਵਿੱਚ ਇਸ ਗੱਲ ਦਾ ਭਰੋਸਾ ਦੇਣਗੇ ਕਿ ਜੋ ਇਹ ਕੇਸ ਕੋਰਟ ਵਿੱਚ ਚਲ ਰਹੇ ਹਨ, ਉਨ੍ਹਾਂ ਦੀ ਇਲੈਕਸ਼ਨ ਕਰਾਉਣਗੇ ? Will the Minister assure the House ?

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਕੋਰਟ ਵਿੱਚ ਡਿਸੀਜਨ ਹੋ ਜਾਣਗੇ, ਜਿਵੇਂ ਬੁਢਲਾਡੇ ਦਾ ਕੇਸ 17 ਜਨਵਰੀ, 1994 ਨੂੰ ਹੋਇਆ । ਉਨ੍ਹਾਂ ਨੇ ਦੇਰੀ ਕੀਤੀ । 31 ਮਾਰਚ, ਨੂੰ ਕੋਆਪਸ਼ਨ ਹੋ ਜਾਵੇਗੀ । ਉਸ ਤੋਂ ਬਾਅਦ ਪ੍ਰੈਜ਼ੀਡੈਂਟ ਦੇ ਇਲੈਕਸ਼ਨ ਹੋਣਗੇ ।

श्रीमती लक्ष्मी कांता चावला : अध्यक्ष महोदय, मैं आप के द्वारा मन्त्री जी से पूछना चाहती हूं कि होशियारपुर नगर पालिका जो तोड़ी गई, उस के पीछे क्या कारण है ?

**ਮੰਤਰੀ :** ਇਸ ਦੇ ਲਈ ਨਵਾਂ ਨੋਟਿਸ ਚਾਹੀਦਾ ਹੈ । ਆਨਰੇਬਲ ਮੈਂਬਰ ਨੂੰ ਇਸ ਦੇ ਕਾਰਨ ਦੱਸ ਦਿੱਤੇ ਜਾਣਗੇ ।

**ਸ੍ਰੀ ਮਦਨ ਮੋਹਨ ਮਿੱਤਲ :** ਆਨਰੇਬਲ ਮੈਂਬਰ ਨੇ ਠੀਕ ਕੁਐਸਚਨ ਕੀਤਾ ਹੈ ।

श्रीमती लक्ष्मी कांता चावला : अध्यक्ष महोदय, मैं आप के माध्यम से मन्त्री जी से जानना चाहती हूं कि परदे के पीछे क्या होता है, सब को पता है । वहां प्रधान अपनी पारटी से सम्बंधित नहीं । उसको तोड़ने के लिये और क्या कारण चाहिए ?

**ਮੰਤਰੀ :** ਸਪੀਕਰ ਸਾਹਿਬ, ਇਸ ਸਬੰਧ ਵਿੱਚ ਵਖਰਾ ਨੋਟਿਸ ਦੇਣ ਤੋਂ ਬਾਅਦ ਕਾਰਵਾਈ ਕੀਤੀ ਜਾਵੇਗੀ। ਇਸ ਡਿਟੇਲਡ ਕੁਐਸਚਨ ਦਾ ਜਵਾਬ ਮਿਲ ਸਕਦਾ ਹੈ। ਅਗਰ ਵੱਖਰਾ ਨੋਟਿਸ ਦਿੱਤਾ ਜਾਵੇ।

**श्रीमती लक्ष्मी कांता चावला ;** क्या वह ठीक है कि आप पटियाला में म्युनिसिपल कमेटी भी तोड़ रहे हैं।

**Mr. Speaker :** Please sit down. Mrs. Dang to speak please.

**Shrimati Vimla Dang :** Sir, this is regarding part of the question covered by Mrs. Lakshmi Kanta Chawla. ਤੁਹਾਡੇ ਰਾਹੀਂ ਇਹ ਸਵਾਲ ਪੁੱਛਣਾ ਚਾਹੁੰਦੀ ਹਾਂ ਕਿ ਕੀ ਕੋਈ ਕਮੇਟੀ ਰੀਸੈਂਟਲੀ ਸੁਪਰਸੀਡ ਹੋਈ ਹੈ।

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਲਈ ਵੱਖਰਾ ਸਵਾਲ ਦੇ ਦੇਣ। ਕੁਝ ਕਮੇਟੀਆਂ ਸਸਪੈਂਡ ਜ਼ਰੂਰ ਹੋਈਆਂ ਹਨ ਜੀ।

**ਜ਼ਿਲ੍ਹਾ ਮਾਨਸਾ ਵਿਚ ਪ੍ਰਾਇਮਰੀ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ**

*1864. **ਸਰਦਾਰ ਸ਼ੇਰ ਸਿੰਘ ਗਾਗੋਵਾਲਾ**
**ਸਰਦਾਰ ਕਿਰਪਾਲ ਸਿੰਘ ਮਾਖਾ** } ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਿਲ੍ਹਾ ਮਾਨਸਾ ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਇਸ ਸਮੇਂ ਜੇ.ਬੀ.ਟੀ. ਅਧਿਆਪਕਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਆਸਾਮੀਆਂ ਨੂੰ ਭਰਨ ਲਈ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਜਾਣ ਦੀ ਤਜਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਜ਼ਿਲ੍ਹਾ ਮਾਨਸਾ ਵਿਚ ਜੇ.ਬੀ.ਟੀ. ਟੀਚਰਾਂ ਦੀਆਂ 72 ਆਸਾਮੀਆਂ ਖਾਲ੍ਹੀ ਸਨ। ਇਹਨਾਂ ਵਿਚੋਂ 17 ਤੇ ਪਹਿਲਾਂ ਹੀ ਈ.ਟੀ.ਟੀ. ਉਮੀਦਵਾਰਾਂ ਨੂੰ ਬਿਲਕੁੱਲ ਆਰਜ਼ੀ ਤੌਰ ਤੇ 89 ਦਿਨਾਂ ਲਈ ਨਿਯੁਕਤ ਕੀਤਾ ਜਾ ਚੁੱਕਾ ਹੈ। ਵਿਭਾਗੀ ਚੋਣ ਕਮੇਟੀ ਦੁਆਰਾ ਚੁਣੇ ਗਏ ਹੋਰ ਉਮੀਦਵਾਰ ਛੇਤੀ ਲਗਾਏ ਜਾ ਰਹੇ ਹਨ।

**ਸਰਦਾਰ ਕਿਰਪਾਲ ਸਿੰਘ ਮਾਖਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿੰਨੀ ਦੇਰ ਵਿੱਚ ਭਰ ਦੇਣਗੇ।

**ਮੰਤਰੀ :** ਬਹੁਤ ਛੇਤੀ ਭਰੀਆਂ ਜਾ ਰਹੀਆਂ ਹਨ, ਸਰ। 34 ਉਮੀਦਵਾਰ ਸਿਲੈਕਟ ਕਰਕੇ ਭੇਜ ਦਿਤੇ ਹਨ। ਇਨ੍ਹਾਂ ਦੇ ਜ਼ਿਲ੍ਹੇ ਵਿਚ ਇਕ ਪ੍ਰਾਬਲਮ ਇਹ ਹੈ ਕਿ ਉਥੇ

[ਸਿੱਖਿਆ ਅਤੇ ਭਾਸ਼ਾ ਮੰਤਰੀ]

ਉਮੀਦਵਾਰ ਘੱਟ ਹਨ, ਦੂਜਿਆਂ ਜ਼ਿਲ੍ਹਿਆਂ ਤੋਂ ਆਪਸ਼ਨ ਲੈ ਕੇ ਭਰਨੀਆਂ ਹਨ। ਬਠਿੰਡਾ ਅਤੇ ਮਾਨਸਾ ਜਿਲ੍ਹੇ ਦੇ ਪੁਰਾਣੇ ਟੀਚਰਜ਼ ਤੋਂ ਪੁੱਛਿਆ ਜਾ ਰਿਹਾ ਹੈ। ਉਨ੍ਹਾਂ ਤੋਂ ਆਪਸ਼ਨ ਲੈ ਰਹੇ ਹਾਂ ਕਿ ਕਿਹੜੇ ਜਿਲ੍ਹੇ ਵਿਚ ਤੁਸੀਂ ਰਹਿਣਾ ਚਾਹੁੰਦੇ ਹੋ। ਆਪਸ਼ਨ ਆਉਣ ਤੇ ਛੇਤੀ ਹੀ ਭਰ ਦੇਵਾਂਗੇ। (ਵਿਘਨ)

---

**ਜ਼ਿਲ੍ਹਾ ਸੰਗਰੂਰ ਵਿਚ ਬੀ.ਐਡ. ਅਧਿਆਪਕਾਂ ਦੀਆਂ ਖਾਲੀ ਆਸਾਮੀਆਂ**

*1824. (1) ਪੰਡਿਤ ਸੋਮ ਦੱਤ ਸ਼ਰਮਾ
(2) ਸਰਦਾਰ ਜਸਬੀਰ ਸਿੰਘ } : ਕੀ ਸਿੱਖਿਆ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਜ਼ਿਲ੍ਹਾ ਸੰਗਰੂਰ ਵਿਚ ਸਰਕਾਰੀ ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਇਸ ਸਮੇਂ ਬੀ. ਐਡ ਅਧਿਆਪਕਾਂ ਦੀਆਂ ਖਾਲੀ ਪਈਆਂ ਅਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀਤੀ ਗਈ/ਕੀਤੇ ਜਾਣ ਵਾਲੀ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਜ਼ਿਲ੍ਹੇ ਸੰਗਰੂਰ ਵਿੱਚ ਬੀ. ਐਡ. ਅਧਿਆਪਕਾਂ ਦੀਆਂ ਵਿਸ਼ੇਵਾਰ ਹੇਠ ਲਿਖੇ ਅਨੁਸਾਰ ਖਾਲੀ ਪੋਸਟਾਂ ਉਪਲਭਧ ਹਨ :—

| ਲੜੀ ਨੰ: | ਵਿਸ਼ਾ | ਖਾਲੀ ਪੋਸਟਾਂ ਦੀ ਗਿਣਤੀ |
|---|---|---|
| 1. | ਐਸ. ਐਸ. | 105 |
| 2. | ਹਿਸਾਬ | 1 |
| 3. | ਹਿੰਦੀ | 2 |
| 4. | ਪੰਜਾਬੀ | 41 |
| 5. | ਸਾਇੰਸ | 69 |
| 6. | ਹੋਮ ਸਾਇੰਸ | — |
| 7. | ਸੰਸਕ੍ਰਿਤ | — |
| 8. | ਸੰਗੀਤ | — |
| | | 218 |

ਜਿੱਥੋਂ ਤੱਕ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮਾਂ ਦਾ ਸਬੰਧ ਹੈ ਇਸ ਬਾਰੇ ਦੱਸਿਆ ਜਾਂਦਾ ਹੈ ਕਿ ਵਿਭਾਗੀ ਚੋਣ ਕਮੇਟੀ ਨੇ ਸੋਸ਼ਲ ਸਟੱਡੀਜ਼ ਹਿਸਾਬ, ਹਿੰਦੀ ਤੇ ਪੰਜਾਬੀ ਦੇ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਦੇ ਨਾਵਾਂ ਦੀ ਸਿਫਾਰਸ਼ ਕੀਤੀ ਹੈ। ਵਿਭਾਗੀ ਚੋਣ ਕਮੇਟੀ ਦੁਆਰਾ ਉਪਰੋਕਤ ਵਿਸ਼ਿਆਂ ਦੇ ਚੁਣੇ ਹੋਏ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਚੁੱਕੇ ਹਨ। ਇਨ੍ਹਾਂ ਵਿਸ਼ਿਆਂ ਦੀਆਂ ਬਾਕੀ ਖਾਲੀ ਆਸਾਮੀਆਂ ਵੇਟਿੰਗ ਲਿਸਟ ਦੇ ਉਮੀਦਵਾਰਾਂ ਵਿੱਚੋਂ ਭਰੀਆਂ ਜਾਣਗੀਆਂ। ਬੀ. ਐਡ ਟੀਚਰਾਂ ਦੇ ਦੂਜੇ ਵਿਸ਼ਿਆਂ ਦੀਆਂ ਖਾਲੀ ਪੋਸਟਾਂ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ।

**ਪੰਡਿਤ ਸੋਮ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮਾਨਯੋਗ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਬਾਕੀ ਪੋਸਟਾਂ ਹਨ, ਇਹ ਕਦੋਂ ਤਕ ਭਰ ਦਿੱਤੀਆਂ ਜਾਣਗੀਆਂ ? ਔਰ ਸਵਾਲ ਦੇ ਜਵਾਬ ਵਿੱਚ ਇਹ ਕਲੀਅਰ ਨਹੀਂ ਕੀਤਾ ਕਿ ਡਿਸਟ੍ਰਿਕਟ ਸੰਗਰੂਰ ਵਿੱਚ ਹੁਣ ਤਕ ਕਿੰਨੇ ਟੀਚਰਜ਼ ਭੇਜੇ ਗਏ ਹਨ ?

**ਮੰਤਰੀ** : ਸਪੀਕਰ ਸਾਹਿਬ, ਪੋਸਟਾਂ ਬਹੁਤ ਛੇਤੀ ਭਰੀਆਂ ਜਾ ਰਹੀਆਂ ਹਨ। ਸਿਲੈਕਸ਼ਨ ਕਮੇਟੀਆਂ ਆਪਣਾ ਕੰਮ ਕਰ ਰਹੀਆਂ ਹਨ ਔਰ ਨਵੇਂ ਐਕਡੈਮਿਕ ਸੈਸ਼ਨ ਸ਼ੁਰੂ ਹੋਣ ਤੇ ਟੀਚਰਜ਼ ਭੇਜ ਦਿੱਤੇ ਜਾਣਗੇ।

**ਪੰਡਿਤ ਸੋਮ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮਾਨਯੋਗ ਮਨਿਸਟਰ ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਸਾਡੇ ਡਿਸਟ੍ਰਿਕਟ ਸੰਗਰੂਰ ਵਿੱਚ ਕਿੰਨੇ ਸਕੂਲਾਂ ਵਿੱਚ ਟੀਚਰਜ਼ ਦੇ ਦਿੱਤੇ ਹਨ ਜਿਥੇ ਪੋਸਟਾਂ ਖਾਲੀ ਸਨ ? ਕੀ ਮਨਿਸਟਰ ਸਾਹਿਬ ਇਸ ਦੇ ਬਾਰੇ ਦੱਸਣਗੇ ?

**ਮੰਤਰੀ** : ਸਪੀਕਰ ਸਾਹਿਬ, ਜ਼ਿਲ੍ਹਾ ਸੰਗਰੂਰ ਵਿੱਚ ਸੋਸ਼ਲ ਸਟੱਡੀਜ਼ ਟੀਚਰਜ਼ ਦੀਆਂ 85 ਪੋਸਟਾਂ ਭਰੀਆਂ ਹਨ, ਹਿਸਾਬ ਦੀਆਂ 47, ਹਿੰਦੀ ਦੀਆਂ 41 ਅਤੇ ਪੰਜਾਬੀ ਦੀਆਂ 28 ਪੋਸਟਾਂ ਭਰੀਆਂ ਹਨ।

**ਸਰਦਾਰ ਮਨਜੀਤ ਸਿੰਘ ਭੱਠਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸੁਤੰਤਰਤਾ ਸੰਗਰਾਮੀਆਂ ਨੂੰ ਸਾਰੇ ਦੇਸ਼ ਵਿੱਚ ਸਨਮਾਨ ਦਿੱਤਾ ਜਾਂਦਾ ਹੈ। ਪਹਿਲਾਂ ਜਿੰਨੀਆਂ ਵੀ ਮਨਿਸਟਰੀਆਂ ਰਹੀਆਂ ਹਨ, ਉਨ੍ਹਾਂ ਦਾ ਹਮੇਸ਼ਾ ਕੋਟਾ ਰਿਹਾ ਹੈ। ਕੀ ਮਨਿਸਟਰ ਸਾਹਿਬ ਕ੍ਰਿਪਾ ਕਰਕੇ ਦੱਸਣਗੇ ਕਿ ਬਾਕੀ ਰਹਿੰਦੀਆਂ ਪੋਸਟਾਂ ਅਤੇ ਪਹਿਲਾਂ ਵੀ ਜੋ ਹਨ, ਉਨ੍ਹਾਂ ਵਿੱਚ ਫਰੀਡਮ ਫਾਈਟਰਜ਼ ਦਾ ਕੋਟਾ ਰਖਿਆ ਹੈ ਜਾਂ ਨਿਸ਼ਚਿਤ ਕਰਨ ਦੀ ਕੋਈ ਸੰਭਾਵਨਾ ਹੈ?

**ਮੰਤਰੀ** : ਸਪੀਕਰ ਸਾਹਿਬ, ਜਿਤਨਾ ਫਰੀਡਮ ਫਾਈਟਰਜ਼ ਦਾ ਕੋਟਾ ਬਣਦਾ ਹੈ, ਉਤਨਾ ਨਾਲ ਦੀ ਨਾਲ ਦਿੱਤਾ ਜਾ ਰਿਹਾ ਹੈ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੋਸਟਸ ਵੇਕੈਂਟ ਹੋ ਰਹੀਆਂ ਹਨ ਕੀ ਉਹ ਸਿਲੈਕਸ਼ਨ ਕਮੇਟੀ ਦੁਆਰਾ ਭਰੀਆਂ ਜਾ ਰਹੀਆਂ ਹਨ ? ਇਸ ਤੋਂ ਪਹਿਲਾਂ ਕੁਝ ਜਿਹੜੀਆਂ ਐਡਹਾਕ ਪੋਸਟਾਂ ਭਰੀਆਂ ਸਨ, ਉਸ ਸਬੰਧ ਵਿਚ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਪਰਮਾਨੈਂਟ ਟੀਚਰਜ਼ ਆਉਣ ਤੇ ਉਨ੍ਹਾਂ ਨੂੰ ਸਰਵਿਸ ਤੋਂ ਹਟਾ ਤਾਂ ਨਹੀਂ ਦਿੱਤਾ ਜਾਵੇਗਾ ਜਿਵੇਂ ਕਿ ਪਿਛੇ ਮਾਨਸਾ ਵਿਚ 17 ਪੋਸਟਾਂ ਤੇ ਐਡਹਾਕ ਜੇ.ਬੀ.ਟੀ. ਟੀਚਰਜ਼ ਰਖੇ ਸਨ ? ਕੀ ਉਹ ਸਰਵਿਸ ਵਿਚ ਰਹਿਣਗੇ ?

**ਮੰਤਰੀ :** ਸਪੀਕਰ ਸਾਹਿਬ, ਜਿਹੜੀਆਂ 71 ਪੋਸਟਸ ਦਾ ਇਹ ਜ਼ਿਕਰ ਕਰ ਰਹੇ ਹਨ, ਉਨ੍ਹਾਂ ਦੀ ਯੋਗਤਾ ਕਾਫੀ ਹੈ, ਉਨ੍ਹਾਂ ਨੂੰ ਤਾਂ ਰੈਗੂਲਰ ਕਰਨ ਲਈ ਹੁਣ ਆਰਡਰ ਦੇ ਦਿੱਤੇ ਗਏ ਹਨ।

**ਸ੍ਰੀ ਗੁਰਪਾਲ ਚੰਦ ਸਰੋਆ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਤਕ ਕਿੰਨੀਆਂ ਪੋਸਟਾਂ ਭਰੀਆਂ ਗਈਆਂ ਹਨ ਅਤੇ ਕਿੰਨੀਆਂ ਰਹਿ ਗਈਆਂ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਪਤਾ ਨਹੀਂ ਕਿਹੜੇ ਜ਼ਿਲ੍ਹੇ ਦਾ ਸਵਾਲ ਪੁਛ ਰਹੇ ਹਨ ? ਜਿਹੜੇ ਜ਼ਿਲ੍ਹੇ ਦਾ ਸਵਾਲ ਹੈ, ਉਸ ਦਾ ਉੱਤਰ ਦੇ ਦਿੱਤਾ ਹੈ।

---

**ਨਿਸ਼ਾਨਵਾਲਾ ਪ੍ਰਸ਼ਨ ਨੰ 1860**

**ਸ੍ਰੀ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।

---

## ਜ਼ਿਲ੍ਹਾ ਮਾਨਸਾ ਵਿਚ ਗੈਰ ਕਾਨੂੰਨੀ ਤੌਰ ਤੇ ਕਬਜ਼ੇ ਹੇਠਲੀ ਜ਼ਮੀਨ ਨੂੰ ਖਾਲੀ ਕਰਾਉਣਾ

*1844 **ਸਰਦਾਰ ਕਿਰਪਾਲ ਸਿੰਘ ਮਾਖਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਵਿਚ ਭਾਖੜਾ ਮੇਨ ਨਹਿਰ ਦੇ ਖੱਬੇ ਪਾਸੇ ਬੁਰਜੀ ਨੰ: 187 ਤੋਂ 200 ਤੱਕ ਅਤੇ ਬੀ. ਡੀ. ਲਿੰਕ ਨਹਿਰ (ਬੋਹਾ-ਡੰਡਾਲ ਕੈਨਾਲ ਲਿੰਕ) ਦੇ ਸੱਜੇ ਪਾਸੇ ਦੀ ਜ਼ਰਾਇਤੀ ਜ਼ਮੀਨ ਤੇ ਇਲਾਕੇ ਦੇ ਕੁਝ ਵਿਅਕਤੀਆਂ ਨੇ ਕਬਜ਼ਾ ਕੀਤਾ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਤਰ੍ਹਾਂ ਕੁੱਲ ਕਿੰਨੀ ਜਮੀਨ ਤੇ ਕਬਜ਼ਾ ਕੀਤਾ ਹੋਇਆ ਹੈ ਅਤੇ ਸਰਕਾਰ ਦੁਆਰਾ ਉਕਤ ਜ਼ਮੀਨ ਨੂੰ ਕਬਜੇ ਤੋਂ ਖਾਲੀ ਕਰਵਾਉਣ ਲਈ ਕੀਤੀ ਗਈ/ਕੀਤੇ ਜਾਣ ਵਾਲੀ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਜਗਮੋਹਨ ਸਿੰਘ ਕੰਗ (ਰਾਜ ਮੰਤਰੀ, ਸਿੰਚਾਈ) :** ਹਾਂ ਜੀ। ਭਾਖੜਾ ਮੇਨ ਲਾਈਨ ਕੈਨਾਲ ਦੀ ਬੁਰਜੀ 187 ਤੋਂ 200 ਤੱਕ (ਖੱਬਾ ਪਾਸਾ) ਅਤੇ ਬੀ. ਡੀ. ਲਿੰਕ ਨਹਿਰ

---

*For Starred Question No. 1860 and reply thereto, please see Punjab Vidhan Sabha Debates dated 6th April, 1994.

(ਬੋਹਾ-ਢੁਡਾਲ ਕੈਨਾਲ ਲਿੰਕ) ਦੇ ਸੱਜੇ ਪਾਸੇ ਜ਼ਿਲ੍ਹਾ ਮਾਨਸਾ ਦੇ ਕੁਝ ਲੋਕਾਂ ਵਲੋਂ 152 ਕੈਨਾਲ 12 ਮਰਲਾ ਜ਼ਮੀਨ ਉਪਰ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ। ਇਹ ਵਿਅਕਤੀ ਪਿੰਡ ਮਾਖੇਵਾਲਾ ਅਤੇ ਭੱਤਾ ਮਾਲੂਕਾ ਦੇ ਰਹਿਣ ਵਾਲੇ ਹਨ। ਨਜਾਇਜ਼ ਕਬਜ਼ੇ ਹੇਠਲੀ ਜ਼ਮੀਨ ਨੂੰ ਖਾਲੀ ਕਰਾਉਣ ਲਈ ਲੋੜੀਂਦੀ ਜ਼ਮੀਨ ਸਬੰਧੀ ਕਾਨੂੰਨੀ ਕਾਰਵਾਈ ਕੀਤੀ ਜਾ ਰਹੀ ਹੈ।

ਹੁਣ ਪਤਾ ਲਗਾ ਹੈ ਕਿ ਇਸ ਵਿਚੋਂ ਕੁਝ ਜ਼ਮੀਨ ਖਾਲੀ ਕਰਵਾ ਲਈ ਗਈ ਹੈ।

**ਸਰਦਾਰ ਕਿਰਪਾਲ ਸਿੰਘ ਮਾਖਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਜ਼ਮੀਨ ਖਾਲੀ ਕਰਵਾਈ ਗਈ ਹੈ, ਇਹ ਕਦੋਂ ਖਾਲੀ ਕਰਵਾਈ ਗਈ ਹੈ ਔਰ ਜਿਨ੍ਹਾਂ ਨੇ ਇਸ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਸੀ, ਕੀ ਉਨ੍ਹਾਂ ਤੇ ਕੋਈ ਐਕਸ਼ਨ ਲਿਆ ਜਾ ਰਿਹਾ ਹੈ ?

**ਰਾਜ ਮੰਤਰੀ, ਸਿੰਚਾਈ** : ਸਪੀਕਰ ਸਾਹਿਬ, ਇਸ ਸਬੰਧ ਵਿਚ 21-6-1993 ਨੂੰ ਸਬੰਧਤ ਪੁਲਿਸ ਸਟੇਸ਼ਨ ਵਿਚ ਰਿਪੋਰਟ ਦਰਜ ਕਰਵਾਈ ਗਈ ਸੀ ਔਰ ਹੁਣ ਪਤਾ ਲਗਾ ਹੈ ਕਿ ਇਸ ਵਿਚੋਂ ਕੁਝ ਜ਼ਮੀਨ ਖਾਲੀ ਕਰਵਾ ਲਈ ਗਈ ਹੈ।

**ਸਰਦਾਰ ਕਿਰਪਾਲ ਸਿੰਘ ਮਾਖਾ** : ਮੈਂ ਇਹ ਪੁੱਛਿਆ ਸੀ ਕਿ ਜਿਨ੍ਹਾਂ ਨੇ ਨਜਾਇਜ਼ ਕਬਜ਼ਾ ਕੀਤਾ ਹੋਇਆ ਸੀ, ਉਨ੍ਹਾਂ ਤੇ ਕੀ ਐਕਸ਼ਨ ਲੈ ਰਹੇ ਹੋ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਵਿਚੋਂ ਕੁਝ ਨੇ ਕੋਰਟ ਤੋਂ ਸਟੇਅ ਆਰਡਰ ਲੈ ਆਂਦਾ ਹੈ ਜਿਸ ਬਾਰੇ ਅਸੀਂ ਕਾਨੂੰਨੀ ਕਾਰਵਾਈ ਕਰ ਰਹੇ ਹਾਂ।

**ਸਰਦਾਰ ਕਿਰਪਾਲ ਸਿੰਘ ਮਾਖਾ** : ਬਾਕੀ ਰਹਿੰਦੀ ਜ਼ਮੀਨ ਕਦੋਂ ਤਕ ਖਾਲੀ ਕਰਵਾ ਲਵੋਗੇ ?

**ਰਾਜ ਮੰਤਰੀ** : ਉਸ ਸਬੰਧ ਵਿਚ ਰਿਪੋਰਟ ਦਰਜ ਕਰਵਾਈ ਹੋਈ ਹੈ ਅਤੇ ਲੋੜੀਂਦੀ ਕਾਰਵਾਈ ਕਰਕੇ ਹੀ ਜਲਦੀ ਖਾਲੀ ਕਰਵਾ ਲਈ ਜਾਵੇਗੀ।

**ਸ਼੍ਰੀ ਰਮੇਸ਼ ਦੱਤ ਸ਼ਰਮਾ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸੇ ਤਰ੍ਹਾਂ ਮੇਰੇ ਹਲਕੇ ਵਿਚ ਵੀ ਭਾਖੜਾ ਮੇਨ ਲਾਈਨ ਦੇ ਨਾਲ ਲੋਕਾਂ ਨੇ ਜ਼ਮੀਨ ਤੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ. ਕੀ ਉਹ ਜ਼ਮੀਨ ਵੀ ਖਾਲੀ ਕਰਵਾਉਣ ਲਈ ਕੋਈ ਐਕਸ਼ਨ ਹੋ ਰਿਹਾ ਹੈ?

**ਰਾਜ ਮੰਤਰੀ** : ਇਸ ਸਬੰਧ ਵਿਚ ਸੈਪਰੇਟ ਨੋਟਿਸ ਲੈ ਆਉਣ ਜਾਂ ਲਿਖ ਕੇ ਦੇ ਦੇਣ, ਅਸੀ ਜ਼ਰੂਰ ਕਾਰਵਾਈ ਕਰਾਂਗੇ।

ਨਿਸ਼ਾਨਵਾਲਾ ਪ੍ਰਸ਼ਨ ਨੰ 1768*

**ਸ੍ਰੀ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।

---

**ਸਬ-ਡਵੀਜਨ ਸੁਨਾਮ ਵਿਚ ਜਾਖੇਵਾਲ ਗੱਨੂੰਆਂ ਰੋਡ ਦੀ ਉਸਾਰੀ**

*1762 **ਸ੍ਰੀ ਭਗਵਾਨ ਦਾਸ ਅਰੋੜਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੁਨਾਮ ਸਬ-ਡਵੀਜਨ ਵਿਚ ਜਾਖੇਵਾਲ-ਗੱਨੂੰਆਂ ਰੋਡ ਤੇ ਉਸਾਰੀ ਦਾ ਕੰਮ ਕਿਸ ਮਿਤੀ ਨੂੰ ਸ਼ੁਰੂ ਕੀਤਾ ਗਿਆ ਸੀ ਅਤੇ ਉਕਤ ਸੜਕ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਇਸ ਤੇ ਅਨੁਮਾਨਤ ਕੁੱਲ ਕਿੰਨਾ ਖਰਚ ਹੋਣ ਦੀ ਸੰਭਾਵਨਾ ਹੈ?

**Sardar Beant Singh :** Sir, the work on this road was started in October, 1984. This work will be completed upto 30.6.1994 subject to the availability of funds. The cost on this work will be Rs. 19,62,200.

**ਸ੍ਰੀ ਭਗਵਾਨ ਦਾਸ ਅਰੋੜਾ :** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਰਕਿਟ ਕਮੇਟੀ ਸੁਨਾਮ ਨੂੰ ਇਹ ਸੜਕ ਬਣਾਉਣ ਲਈ ਪੈਸਾ ਮਿਲ ਗਿਆ ਸੀ ਔਰ ਸੜਕ ਦਾ ਕੰਮ ਸ਼ੁਰੂ ਹੋ ਗਿਆ ਸੀ ਪਰ ਬਾਅਦ ਵਿਚ ਇਹ ਵਿਚੇ ਛੱਡ ਦਿੱਤੀ ਗਈ। ਹੁਣ ਇਹ ਜਵਾਬ ਦਿੱਤਾ ਗਿਆ ਹੈ ਕਿ ਪੈਸਾ ਉਪਲਬਧ ਹੋਣ ਤੇ ਸੜਕ ਬਣਾਈ ਜਾਵੇਗੀ। ਜਿਹੜਾ ਪੈਸਾ ਪਹਿਲੇ ਦਿੱਤਾ ਗਿਆ ਸੀ, ਉਹ ਪੈਸਾ ਉਸ ਸੜਕ ਦੇ ਬਣਾਉਣ ਤੇ ਖਰਚ ਕਿਉਂ ਨਹੀਂ ਕੀਤਾ ਗਿਆ, ਕੀ ਇਸ ਸਬੰਧ ਵਿਚ ਇਹ ਕੋਈ ਐਕਸਟੈਨਸ਼ਨ ਲੈਣਗੇ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਇਹ ਗੱਲ ਦਰੁਸਤ ਹੈ ਕਿ ਮਾਰਕਿਟ ਕਮੇਟੀ ਸੁਨਾਮ ਨੇ ਸੜਕ ਬਣਾਉਣ ਲਈ ਸਰਕਾਰ ਕੋਲ ਪੈਸੇ ਜਮ੍ਹਾਂ ਕਰਵਾਏ ਸਨ ਲੇਕਿਨ ਇਸ ਦੇ ਵਿਚ ਬਹੁਤ ਡੀਲੇਅ ਹੋਈ ਹੈ ਕਿਉਂਕਿ ਇਲਾਕਾ ਬਦਲਦਾ ਰਿਹਾ, ਕਦੇ ਕਿਸੇ ਐਕਸੀਅਨ ਕੋਲ ਅਤੇ ਕਦੇ ਕਿਸੇ ਐਕਸੀਅਨ ਕੋਲ ਜਾਂਦਾ ਰਿਹਾ। ਮੈਂ ਇਨਕੁਆਇਰੀ ਕਰਵਾਂਗਾ। ਇਸ ਦੇ ਵਿਚ ਕਿਸੇ ਨਾ ਕਿਸੇ ਦੀ ਅਣਗਹਿਲੀ ਜ਼ਰੂਰ ਹੈ। ਇਸ ਦੀ ਇਨਕੁਆਇਰੀ ਕਰਵਾਈ ਜਾਵੇਗੀ।

**ਸਰਦਾਰ ਨਿਰਮਲ ਸਿੰਘ ਨਿੰਮਾ :** ਸਪੀਕਰ ਸਾਹਿਬ, ਇਸ ਸੜਕ ਲਈ ਪੈਸੇ ਜਮ੍ਹਾਂ ਕਰਵਾਏ ਗਏ। ਇਹ ਪੈਸੇ ਮਾਰਕਿਟ ਕਮੇਟੀ ਨੇ ਪੀ. ਡਬਲਿਯੂ. ਡੀ. ਕੋਲ ਜਮ੍ਹਾਂ ਕਰਵਾਏ ਸਨ। ਕਿਉਂਕਿ ਇਹ ਸੜਕ ਮੇਰੇ ਬਠਿੰਡੇ ਇਲਾਕੇ ਨਾਲ ਸਬੰਧਤ ਹੈ ਅਤੇ ਮੇਰੇ ਇਲਾਕੇ ਸੰਧੀ ਕਲਾਂ

---

*For Starred Question No. 1768 and reply thereto, please see Punjab Vidhan Sabha Debates dated 29th March, 1994.

ਦੇ ਨਾਲ ਲਗਦੀ ਹੈ। ਮੈਂ ਮੁੱਖ ਮੰਤਰੀ ਸਾਹਿਬ ਤੋਂ ਇਸ ਹਾਊਸ ਵਿਚ ਭਰੋਸਾ ਲੈਣਾ ਚਾਹੁੰਦਾ ਹਾਂ ਕਿ ਕੀ ਇਸ ਸੜਕ ਨੂੰ ਜਲਦੀ ਤੋਂ ਜਲਦੀ ਸਰਕਾਰ ਬਣਾ ਦੇਵੇਗੀ ਅਤੇ ਪਹਿਲ ਦੇ ਆਧਾਰ ਤੇ ਬਣਾਵੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਸੈਪਰੇਟ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗੇ।

---

## ਵਿਸ਼ੇਸ਼ ਰੋਡ ਟੈਕਸ ਦੀ ਵਸੂਲੀ

***1761 ਸ੍ਰੀ ਭਗਵਾਨ ਦਾਸ ਅਰੋੜਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮਾਲੀ ਸਾਲ 1993-94 ਦੇ ਦੌਰਾਨ ਰੋਡਵੇਜ, ਪੀ. ਆਰ. ਟੀ. ਸੀ. ਅਤੇ ਪ੍ਰਾਈਵੇਟ ਟ੍ਰਾਂਸਪੋਰਟ ਕੰਪਨੀਆਂ ਵੱਲੋਂ ਸਰਕਾਰ ਨੂੰ ਵਿਸ਼ੇਸ਼ ਰੋਡ ਟੈਕਸ ਦੀ ਮਹੀਨੇਵਾਰ ਕਿੰਨੀ ਰਕਮ ਦੇਣੀ ਬਣਦੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਾਰੀ ਰਕਮ ਦੀ ਸਰਕਾਰ ਦੁਆਰਾ ਵਸੂਲੀ ਕਰ ਲਈ ਗਈ ਹੈ; ਜੇਕਰ ਨਹੀਂ ਤਾਂ ਬਕਾਇਆ ਰਕਮ ਦੇ ਵੇਰਵੇ ਕੀ ਕੀ ਹਨ ਅਤੇ ਉਕਤ ਰਕਮ ਦੀ ਵਸੂਲੀ ਲਈ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ?

**ਸਰਦਾਰ ਬੇਅੰਤ ਸਿੰਘ :** ਸਟੇਟਮੈਂਟ ਸਦਨ ਦੀ ਮੇਜ਼ ਉਪਰ ਰੱਖੀ ਜਾਂਦੀ ਹੈ।

### ਸਾਰਣੀ

(ੳ) ਸਪੈਸ਼ਲ ਰੋਡ ਟੈਕਸ ਮਿਤੀ 1-6-1993 ਤੋ ਹੋਂਦ ਵਿਚ ਆਇਆ ਹੈ। ਪੰਜਾਬ ਰੋਡਵੇਜ, ਪੀ. ਆਰ. ਟੀ. ਸੀ. ਅਤੇ ਪ੍ਰਾਈਵੇਟ ਕੰਪਨੀਆਂ ਵੱਲੋਂ ਸਪੈਸ਼ਲ ਰੋਡ ਟੈਕਸ ਵੱਜੋਂ ਮਿਤੀ 1-6-93 ਤੋਂ 28-2-94 ਤੱਕ ਦੇਣ ਯੋਗ ਟੈਕਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

| ਮਹੀਨਾ | ਪ੍ਰਾਈਵੇਟ | ਪੰਜਾਬ ਰੋਡਵੇਜ | ਪੀ. ਆਰ. ਟੀ. ਸੀ. | ਟੋਟਲ (ਰਕਮ ਲੱਖਾਂ ਵਿਚ) |
|---|---|---|---|---|
| 6/93 | 285.64 | 330.14 | 168.28 | 784.06 |
| 7/93 | 285.64 | 330.14 | 168.28 | 784.06 |
| 8/93 | 285.64 | 330.14 | 168.28 | 784.06 |

[ਮੁੱਖ ਮੰਤਰੀ]

| ਮਹੀਨਾ | ਪ੍ਰਾਈਵੇਟ | ਪੰਜਾਬ ਰੋਡਵੇਜ | ਪੀ. ਆਰ. ਟੀ.ਸੀ. | ਟੋਟਲ (ਰਕਮ ਲੱਖਾਂ ਵਿਚ) |
|---|---|---|---|---|
| 9/93 | 285.64 | 330.14 | 168.28 | 784.06 |
| 10/93 | 254.02 | 299.96 | 146.55 | 700.53* |
| 11/93 | 254.02 | 299.96 | 146.55 | 700.53 |
| 12/93 | 254.02 | 299.96 | 146.55 | 700.53 |
| 1/94 | 254.02 | 299.96 | 146.55 | 700.53 |
| 2/94 | 245.26 | 289.62 | 141.50 | 676.38 |
| ਕੁੱਲ ਜੋੜ | 2403.90 | 2810.02 | 1400.82 | 6614.74 |

*ਮਿਤੀ 1-10-93 ਤੋਂ ਸਰਕਾਰ ਵਲੋਂ ਕੰਸ਼ੈਸ਼ਨ ਦੇਣ ਕਾਰਨ ਮੰਗ ਘਟੀ ਹੈ ।

(ਅ) ਮਿਤੀ 28-2-1994 ਤੱਕ ਜਮ੍ਹਾਂ ਕਰਵਾਈ ਗਈ ਰਕਮ/ਬਕਾਇਆ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਕੰਪਨੀਆਂ | ਬਕਾਇਆ ਲੈਣ ਯੋਗ | ਜਮ੍ਹਾਂ ਕਰਵਾਇਆ | ਬਾਕੀ ਰਕਮ (ਲੱਖਾਂ ਵਿਚ) |
|---|---|---|---|---|
| 1. | ਪ੍ਰਾਈਵੇਟ | 2403.90 | 2291.87 | 112.03 |
| 2. | ਪੰਜਾਬ ਰੋਡਵੇਜ | 2810.02 | 2754.70 | 55.93 |
| 3. | ਪੀ.ਆਰ.ਟੀ.ਸੀ. | 1400.82 | 1235.26 | 165.56 |
| | ਕੁੱਲ ਜੋੜ | 6614.74 | 6281.92 | 332.82 |

ਪੰਜਾਬ ਰੋਡਵੇਜ਼ ਅਤੇ ਪੀ. ਆਰ. ਟੀ. ਸੀ. ਵੱਲ ਬਕਾਇਆ ਕੁੱਝ ਰੂਟ ਸੁਰੈਂਡਰ ਕਰਨ ਕਰਕੇ ਰੀਕਾਂਸੀਲੈਸ਼ਨ ਵੱਜੋਂ ਅਤੇ ਪੀ. ਆਰ. ਟੀ. ਸੀ. ਵਲੋਂ 2/94 ਦਾ ਸਪੈਸ਼ਲ ਰੋਡ ਟੈਕਸ ਜਮ੍ਹਾਂ ਕਰਾਉਣ ਦੀ ਦੇਰੀ ਕਾਰਨ ਹੈ ।

ਬਕਾਇਆ ਰਕਮ ਨੂੰ ਰਿਕਵਰ ਕਰਨ ਲਈ ਹੇਠ ਲਿਖੇ ਕਦਮ ਚੁੱਕੇ ਗਏ ਹਨ:—

(ੳ) ਭੰਗ ਹੋਈਆਂ ਕੰਪਨੀਆਂ ਦਾ ਪਤਾ ਲਗਾਉਣਾ;

(ਅ) ਡਿਫਾਲਟਰਜ਼ ਨੂੰ ਨੋਟਿਸ ਜਾਰੀ ਕਰਨਾ,

(ੲ) ਡਿਫਾਲਟਿੰਗ ਵਹੀਕਲਜ਼ ਦਾ ਸੜਕ ਤੇ ਚੈਕਿੰਗ ਦੁਆਰਾ ਪਤਾ ਲਗਾਉਣਾ;

(ਸ) ਡਿਫਾਲਟਰਜ਼ ਦੇ ਖਿਲਾਫ ਕਾਨੂੰਨੀ ਕਾਰਵਾਈ ਕਰਨਾ;

(ਹ) ਰਿਕਵਰੀ ਲਈ ਜਿਲ੍ਹਾ ਪ੍ਰਸਾਸ਼ਨ ਦੀ ਮਦਦ ਲੈਣਾ

(ਕ) ਸਖਤ ਮੌਨਿਟਰਿੰਗ ।

---

**ਨੰਗਲ ਅਤੇ ਨੂਰਪੁਰ ਬੇਦੀ ਵਿਚਕਾਰ ਬੱਸ ਰੂਟਾਂ ਦੀ ਗਿਣਤੀ**

***1805. ਸ੍ਰੀ ਮਦਨ ਮੋਹਨ ਮਿੱਤਲ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਨੰਗਲ ਅਤੇ ਨੂਰਪੁਰ ਬੇਦੀ ਬਰਾਸਤਾ ਭਲਾ ਅਤੇ ਬਰਾਸਤਾ ਆਨੰਦਪੁਰ ਸਾਹਿਬ ਵਿਚਕਾਰ ਕਿੰਨੇ ਬੱਸ ਰੂਟ ਚਲਦੇ ਹਨ ਅਤੇ ਉਨ੍ਹਾਂ ਦੀ ਸਮਾਂ ਸੂਚੀ ਕੀ ਹੈ ਅਤੇ ਉਨ੍ਹਾਂ ਏਜੰਸੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਦੀਆਂ ਬੱਸਾਂ ਇਨ੍ਹਾਂ ਰੂਟਾਂ ਤੇ ਚਲ ਰਹੀਆਂ ਹਨ?

**ਸਰਦਾਰ ਬੇਅੰਤ ਸਿੰਘ :** ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਸਟੇਟਮੈਂਟ**

1. ਹੇਠ ਲਿਖੀਆਂ ਬੱਸ ਸੇਵਾਵਾਂ, ਉਨ੍ਹਾਂ ਦੇ ਅੱਗੇ ਲਿਖੇ ਆਪਰੇਟਰਾਂ ਵਲੋਂ ਦਿੱਤੇ ਟਾਇਮ ਤੇ ਨੰਗਲ ਅਤੇ ਨੂਰਪੁਰ ਬੇਦੀ ਬਰਾਸਤਾ ਭੱਲਾ ਰੂਟ ਤੇ ਚਲਾਈਆਂ ਜਾ ਰਹੀਆਂ ਹਨ:—

| ਲੜੀ ਨੰ: | ਉਪਰੇਟਰ ਦਾ ਨਾਂ | | ਨੰਗਲ ਤੋਂ ਚੱਲਣ ਦਾ ਸਮਾਂ |
|---|---|---|---|
| 1. | ਸ੍ਰੀ ਰਾਜੇਸ਼ ਧਮਨ, ਨੰਗਲ | ਮਿੰਨੀ ਬੱਸ | 5.45 |
| 2. | ,, ,, ,, | ,, ,, | 8.15 |
| 3. | ,, ,, ,, | ,, ,, | 11.45 |
| 4. | ,, ,, ,, | ,, ,, | 15.50 |

2. ਕੇਵਲ ਨੰਗਲ ਤੋਂ ਨੂਰਪੁਰ ਬੇਦੀ ਬਰਾਸਤਾ ਆਨੰਦਪੁਰ ਸਾਹਿਬ ਰੂਟ ਤੇ ਬਸ ਸੇਵਾ ਲਈ ਕੋਈ ਬੱਸ ਪਰਮਿਟ ਜਾਰੀ ਨਹੀਂ ਕੀਤਾ ਗਿਆ ।

[ ਮੁੱਖ ਮੰਤਰੀ ]

3. ਉਪਰੋਕਤ ਤੋਂ ਇਲਾਵਾ, ਹੇਠ ਲਿਖੇ ਵੇਰਵੇ ਅਨੁਸਾਰ ਨੰਗਲ ਨੂਰਪੁਰ ਬੇਦੀ ਰੂਟ ਤੇ ਉਵਰਲੈਪ ਕਰਦੀਆਂ ਪੰਜ ਬਸ ਸੇਵਾਵਾਂ ਵਾਇਆ ਭੱਲਾ ਚੱਲਦੀਆਂ ਹਨ ਅਤੇ ਸੱਤ ਬੱਸ ਸੇਵਾਵਾਂ ਵਾਇਆ ਆਨੰਦਪੁਰ ਸਾਹਿਬ ਚੱਲਦੀਆਂ ਹਨ ।

| ਲੜੀ ਨੰ: | ਓਪਰੇਟਰ ਦਾ ਨਾਂ | | ਨੰਗਲ ਤੋਂ ਚੱਲਣ ਦਾ ਸਮਾਂ |
|---|---|---|---|
| 1. | ਪੰਜਾਬ ਰੋਡਵੇਜ ਨੰਗਲ | ਵਾਇਆ ਭੱਲਾ | 7.15 |
| 2. | -ਉਕਤ- | -ਉਕਤ | 11.15 |
| 3. | -ਉਕਤ- | -ਉਕਤ- | 15.10 |
| 4. | -ਉਕਤ- | -ਉਕਤ- | 16.50 |
| 5. | ਅੰਬਾਲਾ ਬੱਸ ਸਿੰਡੀਕੇਟ ਪਰਾਈਵੇਟ ਲਿਮਿਟਡ, ਰੋਪੜ | -ਉਕਤ- | 18.30 |

ਵਾਇਆ ਆਨੰਦਪੁਰ ਸਾਹਿਬ

| | | | |
|---|---|---|---|
| 1. | ਪੰਜਾਬ ਰੋਡਵੇਜ, ਨੰਗਲ | 7.47 | ਨੰਗਲ ਤੋਂ |
| 2. | -ਉਕਤ- | 11.40 | -ਉਕਤ- |
| 3. | -ਉਕਤ- | 13.48 | -ਉਕਤ- |
| 4. | -ਉਕਤ- | 14.30 | -ਉਕਤ |
| 5. | -ਉਕਤ- | 17.15 | -ਉਕਤ- |
| 6. | ਦੀ ਰੋਹਤਕ ਜ਼ਿਲਾ ਟ੍ਰਾਂਸਪੋਰਟ ਕੋਆਪਰੇਟਿਵ ਸੁਸਾਇਟੀ ਲਿਮਟਿਡ ਅੰਮ੍ਰਿਤਸਰ | 15.45 | ਜਲੰਧਰ ਤੋਂ |
| 7. | ਕਰਤਾਰ ਬੱਸ ਸਰਵਿਸ ਲਿਮਟਿਡ ਜਲੰਧਰ | 7.22 ਸਵੇਰੇ | ਹੁਸ਼ਿਆਰਪੁਰ ਤੋਂ |

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਜੋ ਲਿਸਟ ਚੀਫ਼ ਮਨਿਸਟਰ ਸਾਹਿਬ ਨੇ ਟੇਬਲ ਤੇ ਰੱਖੀ ਹੈ ਜਿਸ ਦੇ ਵਿਚ ਦੱਸਿਆ ਗਿਆ ਹੈ ਕਿ ਬੱਸਾਂ ਨੰਗਲ, ਤੋਂ ਨੂਰਪੁਰ ਬੇਦੀ ਵਾਇਆ ਭੱਲਾ ਅਤੇ ਵਾਇਆ ਆਨੰਦਪੁਰ ਸਾਹਿਬ ਚਲਾਈਆਂ ਜਾਂਦੀਆਂ ਹਨ; ਇਸ ਵਿਚ ਜੋ ਰੂਟਸ ਦੱਸੇ ਗਏ ਹਨ ਇਨ੍ਹਾਂ ਬਾਰੇ ਕੀ ਮੁੱਖ ਮੰਤਰੀ ਸਾਹਿਬ, ਹਾਊਸ ਵਿਚ ਇਨਸ਼ੋਅਰ ਕਰਵਾਉਣਗੇ ਕਿ ਇਹ ਟਾਇਮ ਟੇਬਲ ਦੇ ਮੁਤਾਬਿਕ ਬੱਸਾਂ ਚੱਲਦੀਆਂ ਹਨ ਅਤੇ ਚੱਲਣਗੀਆਂ? ਕਿਉਂਕਿ ਇਸ ਰੂਟਸ ਉਤੇ ਬੱਸਾਂ ਓਵਰਲੈਪ ਕਰਦੀਆਂ ਹਨ ਅਤੇ ਸਕਿੱਪ ਓਵਰ ਕਰ ਜਾਂਦੀਆਂ ਹਨ । ਇਥੋਂ ਦੇ ਲੋਕਾਂ ਦੀਆਂ ਤਕਲੀਫਾਂ ਨੂੰ ਮੁੱਖ ਰਖਦੇ ਹੋਏ ਲਾਸਟ ਟਾਇਮ ਵਾਲੀਆਂ ਬੱਸਾਂ ਬਹੁਤ ਥੋੜੀਆਂ ਹਨ । ਇਸ ਕਰਕੇ ਸ਼ਾਮ ਨੂੰ 5 ਵਜੇ ਸਰਵਿਸ ਕਰਨ ਵਾਲੇ ਵਿਅਕਤੀਆਂ ਨੂੰ ਆਪਣੇ ਘਰਾਂ ਵਿਚ ਵਾਪਿਸ ਜਾਣ ਲਈ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ ।

ਇਸ ਲਈ ਸ਼ਾਮ ਦੇ ਰੂਟਸ ਦਾ ਟਾਇਮ ਹੋਰ ਰਖਿਆਂ ਜਾਵੇ ਅਤੇ ਲੋਕਾਂ ਦੀਆਂ ਤਕਲੀਫਾਂ ਨੂੰ ਮੁੱਖ ਰਖਦੇ ਹੋਏ ਕੁਝ ਹੋਰ ਬੱਸਾਂ ਲਗਾਈਆਂ ਜਾਣ ਤਾਂ ਕਿ ਲੇਟ ਆਵਰ ਵਿਚ ਜਾਣ ਵਾਲਿਆਂ ਨੂੰ ਮੁਸ਼ਕਲਾਂ ਦਾ ਸਾਹਮਣਾ ਨਾ ਕਰਨਾ ਪਵੇ । ਕੀ ਇਸ ਦਾ ਸਰਕਾਰ ਉਪਰਾਲਾ ਕਰੇਗੀ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਮਾਨਯੋਗ ਮੈਂਬਰ ਸਾਹਿਬ ਇਸ ਇਲਾਕੇ ਦੇ ਰਹਿਣ ਵਾਲੇ ਹਨ ਇਸ ਕਰਕੇ ਇਨ੍ਹਾਂ ਨੂੰ ਲੋਕਾਂ ਦੀਆਂ ਤਕਲੀਫਾਂ ਦਾ ਜ਼ਿਆਦਾ ਪਤਾ ਹੋਵੇਗਾ ਪਰ ਅਸਲ ਵਿਚ ਉਥੇ ਬੱਸਾਂ ਕਾਫੀ ਚਲਦੀਆਂ ਹਨ 12 ਬੱਸਾਂ ਵਿਚੋ 5 ਬੱਸਾਂ ਓਵਰਲੈਪ ਕਰਦੀਆਂ ਹਨ । ਮੈਂ ਇਨਕੁਆਇਰੀ ਕਰਵਾ ਲਵਾਂਗਾ, ਜੇ ਉਥੇ ਲੋੜ ਹੋਈ ਤਾਂ ਹੋਰ ਬੱਸਾਂ ਲਗਾ ਦੇਵਾਂਗਾ ।

**Mr Speaker** : Questions are over.

---

## UNSTARRED QUESTIONS AND ANSWERS

### ਸੰਯੁਕਤ ਸਲਾਹਕਾਰ ਮਸ਼ੀਨਰੀ ਦੇ ਫੈਸਲਿਆ ਨੂੰ ਲਾਗੂ ਕਰਨਾ

222. **ਕਾਮਰੇਡ ਹਰਦੇਵ ਅਰਸ਼ੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕਰਮਚਾਰੀਆਂ ਦੀਆਂ ਸਮੱਸਿਆਵਾਂ ਨੂੰ ਹਲ ਕਰਨ ਲਈ ਬਣਾਈ ਗਈ ਸੰਯੁਕਤ ਸਲਾਹਕਾਰ ਮਸ਼ੀਨਰੀ ਦੀ ਰਾਜ ਪੱਧਰ ਦੀ ਕੌਂਸਲ ਦੀਆਂ ਸਾਲ 1992, 1993 ਅਤੇ 1994 ਦੇ ਹੁਣ ਤੱਕ ਦੇ ਸਮੇਂ ਦੇ ਦੌਰਾਨ ਕਿਸ ਕਿਸ ਮਿਤੀ ਨੂੰ ਬੈਠਕਾਂ ਹੋਈਆਂ;

(ਅ) ਉਕਤ ਹਰ ਇਕ ਬੈਠਕ ਦੇ ਏਜੰਡੇ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਵਿਚ ਕੀ ਕੀ ਫੈਸਲੇ ਕੀਤੇ ਗਏ ਅਤੇ ਅਜਿਹੇ ਹਰ ਇਕ ਫੈਸਲੇ ਨੂੰ ਲਾਗੂ ਕਰਨ ਲਈ ਹੁਣ ਤਕ ਕੀ ਕਾਰਵਾਈ ਕੀਤੀ ਗਈ?

**ਸਰਦਾਰ ਬੇਅੰਤ ਸਿੰਘ :** (ਏ) ਜੇ.ਸੀ.ਐਮ. (ਸਟੇਟ ਕੌਂਸਲ ) ਦੀਆਂ ਮੀਟਿੰਗਾਂ ਹੇਠ ਲਿਖੀਆਂ ਮਿਤੀਆਂ ਨੂੰ ਹੋਈਆਂ ਸਨ:—

1. ਮਿਤੀ 3 ਸਤੰਬਰ, 1992 (ਇੰਟਰੋਡੈਕਟਰੀ)
2. ਮਿਤੀ 21 ਅਕਤੂਬਰ, 1992
3. ਮਿਤੀ 8 ਅਪ੍ਰੈਲ, 1993
4. ਮਿਤੀ 10 ਜਨਵਰੀ, 1994

(ਬੀ) ਉਪਰੋਕਤ ਮਿਤੀਆਂ ਨੂੰ ਹੋਈਆਂ ਮੀਟਿੰਗਾਂ ਵਿਚ ਵਿਚਾਰੇ ਗਏ ਏਜੰਡਾ ਆਇਟਮਾਂ, ਲਏ ਗਏ ਫੈਸਲੇ/ਕਾਰਵਾਈ ਦੇ ਵੇਰਵੇ ਸਹਿਤ, ਸਦਨ ਦੀ ਮੇਜ਼ ਤੇ ਅਨੁਲੱਗ-1 ਵਿੱਚ ਰੱਖੇ ਜਾਂਦੇ ਹਨ ।

ਅਨੁਲੱਗ --1

ਸਟੇਟ ਕੌਂਸਲ (ਜੇ.ਸੀ.ਐਮ.) ਦੀ ਮੀਟਿੰਗਾਂ ਵਿਚ ਵਿਚਾਰੀਆਂ ਮੰਗਾਂ ਅਤੇ ਉਸ ਤੇ ਕੀਤੇ ਗਏ ਫੈਸਲੇ ਵੇਰਵੇ ਸਹਿਤ

| ਲੜੀ ਨੰ: | ਮੀਟਿੰਗ/ਮਿਤੀ | ਏਜੰਡਾ | ਫੈਸਲੇ/ਕਾਰਵਾਈ |
| --- | --- | --- | --- |
| 1 | ਅਰੰਭਿਕ ਮੀਟਿੰਗ 3 ਸਤੰਬਰ, 1992 ਨੂੰ ਹੋਈ। | ਜੇ.ਸੀ.ਐਮ.(ਸਟੇਟ ਕੌਂਸਲ) ਦੀ ਅਰੰਭਿਕ ਮੀਟਿੰਗ ਵਿਚ ਜੇ.ਸੀ.ਐਮ. ਬਾਰੇ ਜਾਣਕਾਰੀ। | ਜੇ.ਸੀ.ਐਮ. (ਸਟੇਟ ਕੌਂਸਲ) ਦੀ ਅਰੰਭਿਕ ਮੀਟਿੰਗ ਮੁੱਖ ਸਕੱਤਰ, ਪੰਜਾਬ ਦੀ ਪ੍ਰਧਾਨਗੀ ਹੇਠ ਹੋਈ, ਜਿਸ ਵਿਚ ਪੰਜਾਬ ਦੀਆਂ 6 ਐਸੋਸੀਏਸ਼ਨਾਂ ਦੇ ਪ੍ਰਤੀਨਿਧਾਂ ਨੇ ਭਾਗ ਲਿਆ ਮੁੱਖ ਸਕੱਤਰ ਨੇ ਜੇ.ਸੀ.ਐਮ. (ਸਟੇਟ ਕੌਂਸਲ) ਦੀ ਸਥਾਪਨਾ ਬਾਰੇ ਦੱਸਿਆ ਅਤੇ ਐਸੋਸੀਏਸ਼ਨਾਂ ਦੇ ਪ੍ਰਤੀਨਿੱਧਾਂ ਨੂੰ ਦੱਸਿਆ ਕਿ ਉਹ ਮੁਲਾਜ਼ਮਾਂ ਦੀਆਂ ਮੰਗਾਂ ਹੱਲ ਕਰਨ ਵਿਚ ਸਰਕਾਰ ਨੂੰ ਸਹਿਯੋਗ ਦੇਣ ਇਸ ਤੋਂ ਉਪਰੰਤ ਇਕ ਪ੍ਰੈਸ ਨੋਟ ਮਿਤੀ 3 ਸਤੰਬਰ, 1992 ਨੂੰ ਜਾਰੀ ਕੀਤਾ ਗਿਆ। |
| 2 | ਪਹਿਲੀ ਮੀਟਿੰਗ 21 ਅਕਤੂਬਰ, 1992 ਨੂੰ ਹੋਈ। | (1) ਕੇਂਦਰੀ ਸਰਕਾਰ ਦੇ ਪੈਟਰਨ ਤੇ ਬੋਨਸ; | (1) ਸਰਕਾਰ ਨੇ ਮੁਲਾਜ਼ਮਾਂ ਦੀ ਇਹ ਮੰਗ ਭਾਰਤ ਸਰਕਾਰ ਦੇ ਪੈਟਰਨ ਤੇ ਮੰਨ ਕੇ ਸਾਲ 1992 ਵਿਚ ਅਦਾਇਗੀ ਕਰ ਦਿੱਤੀ ਸੀ। |

| ਲੜੀ ਨੰ: | ਮੀਟਿੰਗ/ਮਿਤੀ | ਏਜੰਡਾ | ਫੈਸਲੇ/ਕਾਰਵਾਈ |
|---|---|---|---|
| | | (2) 1,640 ਰੁ: ਬੇਸਿਕ ਤਨਖਾਹ ਤੱਕ 4 ਪ੍ਰਤੀਸ਼ਤ ਅਤੇ 2,700 ਰੁ: ਬੇਸਿਕ ਤੱਕ 3.33 ਪ੍ਰਤੀਸ਼ਤ ਦੀ ਦਰ ਨਾਲ ਤਰੱਕੀ ਦੇਣ ਬਾਰੇ। | (2) ਸਰਕਾਰ ਨੇ ਇਹ ਮੰਗ ਮੰਨਕੇ ਲਾਗੂ ਕਰ ਦਿੱਤੀ ਹੈ। |
| | | (3) ਡਿਫੀਕੱਲਟ ਏਰੀਆ ਅਲਾਉਂਸ ਦੇਣ ਬਾਰੇ। | (3) ਇਹ ਮੰਗ ਸਰਕਾਰ ਨੇ ਵਿਚਾਰਨ ਉਪਰੰਤ ਰੱਦ ਕਰ ਦਿੱਤੀ ਹੈ। |
| | | (4) ਮਹਿੰਗਾਈ ਭੱਤੇ ਦੀ ਕਿਸ਼ਤ ਮਿਤੀ 1 ਜੁਲਾਈ, 1992 ਤੋਂ ਨਕਦ ਦੇਣ ਬਾਰੇ। | (4) ਸਰਕਾਰ ਨੇ ਕਰਮਚਾਰੀਆਂ ਦੀ ਮੰਗ ਮੰਨ ਲਈ ਸੀ। ਪਰ ਰਾਜ ਦੀਆਂ ਵਿੱਤੀ ਹਾਲਤਾਂ ਨੂੰ ਮੁੱਖ ਰੱਖਦੇ ਹੋਏ ਇਹ ਕਿਸ਼ਤ ਕਰਮਚਾਰੀਆਂ ਨੂੰ ਨਕਦੀ ਮਿਤੀ 1 ਮਾਰਚ, 1993 ਤੋਂ ਦਿੱਤੀ ਗਈ ਸੀ। |
| | | (5) ਮਹਿੰਗਾਈ ਭੱਤੇ ਨੂੰ ਤੀਸਰੇ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਡੀ.ਪੀ. ਮੰਨਣ ਬਾਰੇ। | (5) ਇਹ ਮੰਗ ਵਿੱਤ ਵਿਭਾਗ ਦੇ ਵਿਚਾਰ ਅਧੀਨ ਹੈ। |
| | | (6) ਮਕਾਨ ਕਿਰਾਇਆ ਭੱਤਾ, ਸ਼ਹਿਰਾਂ ਤੋਂ 8 ਕਿਲੋਮੀਟਰ ਦੇ ਅੰਦਰ ਅਤੇ ਬਾਰਡਰ ਏਰੀਆ ਭੱਤਾ ਚਾਲੂ ਰੱਖਣ ਬਾਰੇ। | (6) ਸਰਕਾਰ ਵਲੋਂ ਇਹ ਮਾਮਲਾ ਵਿਚਾਰਨ ਉਪਰੰਤ ਰੱਦ ਕਰ ਦਿੱਤਾ ਸੀ ਅਤੇ ਕੋਰਟ ਵਲੋਂ ਵੀ ਸਰਕਾਰ ਦੇ ਫੈਸਲੇ ਨੂੰ ਅੱਪ-ਹੋਲਡ ਕਰਾਰ ਦੇ ਦਿੱਤਾ ਗਿਆ ਹੈ। |

[ਮੁੱਖ ਮੰਤਰੀ]

| ਲੜੀ ਨੰ: | ਮੀਟਿੰਗ/ਮਿਤੀ | ਏਜੰਡਾ | ਫੈਸਲੇ/ਕਾਰਵਾਈ |
|---|---|---|---|
| 3 | ਦੂਜੀ ਮੀਟਿੰਗ 8 ਅਪਰੈਲ, 1993 ਨੂੰ ਹੋਈ | (1) ਡਿਫੀਕਲਟ ਏਰੀਆ ਅਲਾਊਂਸ ਅਤੇ ਮਕਾਨ ਕਿਰਾਇਆ ਭੱਤਾ ਸ਼ਹਿਰਾਂ ਤੋਂ 8 ਕਿਲੋਮੀਟਰ ਦੇ ਅੰਦਰ ਅਤੇ ਬਾਰਡਰ ਏਰੀਆ/ਕੰਡੀ/ਬੇਟ ਏਰੀਆ ਭੱਤਾ ਚਾਲੂ ਰੱਖਣ ਬਾਰੇ। | (1) ਇਹ ਮੰਗ ਸਰਕਾਰ ਨੇ ਵਿਚਾਰਨ ਉਪਰਤ ਰੱਦ ਕਰ ਦਿੱਤੀ ਹੈ। |
| | | (2) ਮਹਿੰਗਾਈ ਭੱਤੇ ਨੂੰ ਤੀਸਰੇ ਪੰਜਾਬ ਪੇ-ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਡੀ.ਪੀ.ਮੰਨਣ ਬਾਰੇ। | (2) ਇਹ ਮੰਗ ਵਿੱਤ ਵਿਭਾਗ ਦੇ ਵਿਚਾਰ ਅਧੀਨ ਚੱਲ ਰਹੀ ਹੈ। |
| | | (3) ਆਰਥਿਕ ਅਤੇ ਅੰਕੜਾ ਕਰਮਚਾਰੀਆਂ ਨੂੰ ਜੋ ਵੱਖ ਵੱਖ ਵਿਭਾਗਾਂ ਵਿਚ ਕੰਮ ਕਰਦੇ ਹਨ, ਇਕੋ ਜਿਹੇ ਉਚ ਤਨਖਾਹ ਸਕੇਲ ਦੇਣ ਬਾਰੇ। | (3) ਇਹ ਫੈਸਲਾ ਕੀਤਾ ਗਿਆ ਸੀ ਕਿ ਇਹ ਮੰਗ ਵਿਭਾਗੀ ਹੈ, ਪਰ ਜੇਕਰ ਕੋਈ ਵਿਸ਼ੇਸ਼ ਕੇਸ ਨੋਟਿਸ ਵਿਚ ਲਿਆਂਦਾ ਜਾਂਦਾ ਹੈ, ਤਾਂ ਉਸ ਬਾਰੇ ਫੈਸਲਾ ਕੀਤਾ ਜਾ ਸਕਦਾ ਹੈ। |
| | | (4) ਨਵੇਂ ਤਨਖਾਹ ਕਮਿਸ਼ਨ ਦੀ ਸਥਾਪਨਾ ਕਰਨਾ ਅਤੇ ਸਾਰੀਆਂ ਕੈਟੇਗਰੀਆਂ ਨੂੰ ਟਾਈਮ-ਬਾਊਂਡ ਤਨਖਾਹ ਸਕੇਲ ਦੇਣ ਬਾਰੇ। | (4) ਇਸ ਬਾਰੇ ਇਹ ਫੈਸਲਾ ਹੋਇਆ ਸੀ ਕਿ ਸਰਕਾਰ ਪਾਸ ਚੌਥਾ ਪੰਜਾਬ ਪੇ-ਕਮਿਸ਼ਨ ਸਥਾਪਤ ਕਰਨ ਬਾਰੇ ਕੋਈ ਤਜਵੀਜ਼ ਨਹੀਂ ਹੈ। |
| | | (5) ਬੱਝਵੇਂ ਮੈਡੀਕਲ ਭੱਤੇ ਦੀ ਹੱਦ ਵਧਾਉਣਾ। | (5) ਇਹ ਮੰਗ ਸਰਕਾਰ ਨੇ ਵਿਚਾਰਨ ਉਪਰੰਤ ਉਸ ਸਮੇਂ ਰੱਦ ਕਰ ਦਿੱਤੀ ਸੀ। |
| 4 | ਤੀਜੀ ਮੀਟਿੰਗ 10 ਜਨਵਰੀ, 1994 ਨੂੰ ਹੋਈ | (1) ਮਹਿੰਗਾਈ ਭੱਤੇ ਨੂੰ ਤੀਸਰੇ ਪੰਜਾਬ ਪੇ-ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਡੀ.ਪੀ. ਮੰਨਣ ਬਾਰੇ। | (1) ਇਹ ਮੰਗ ਵਿੱਤ ਵਿਭਾਗ ਦੇ ਵਿਚਾਰ ਅਧੀਨ ਚੱਲ ਰਹੀ ਹੈ ਅਤੇ ਮੀਟਿੰਗ ਵਿਚ ਇਹ ਫੈਸਲਾ |

| ਲੜੀ ਨੰ: ਮੀਟਿੰਗ/ਮਿਤੀ | ਏਜੰਡਾ | ਫੈਸਲੇ/ਕਾਰਵਾਈ |
|---|---|---|
| | | ਲਿਆ ਗਿਆ ਹੈ ਕਿ ਇਹ ਮੰਗ ਬਾਰੇ ਅੰਤਿਮ ਫੈਸਲਾ 31 ਮਾਰਚ, 1994 ਤੱਕ ਕਰ ਦਿੱਤਾ ਜਾਏਗਾ |
| | (2) ਬੱਝਵੇਂ ਮੈਡੀਕਲ ਭੱਤੇ ਦੀ ਹੱਦ ਵਧਾਉਣਾ। | (2) ਸਰਕਾਰ ਨੇ ਬੱਝਵੇਂ ਮੈਡੀਕਲ ਭੱਤੇ ਦੀ ਹੱਦ ਵਧਾਉਣ ਬਾਰੇ ਇਕ 3 ਮੈਂਬਰੀ ਕਮੇਟੀ ਸਕੱਤਰ, ਸਿਹਤ ਵਿਭਾਗ ਦੀ ਪ੍ਰਧਾਨਗੀ ਹੇਠ ਬਣਾਉਣ ਬਾਰੇ ਫੈਸਲਾ ਲਿਆ ਹੈ ਅਤੇ ਇਹ ਕਮੇਟੀ ਦਵਾਈਆਂ ਦੀਆਂ ਵਧੀਆਂ ਕੀਮਤਾਂ ਅਨੁਸਾਰ ਬੱਝਵੇਂ ਮੈਡੀਕਲ ਭੱਤੇ ਦੀ ਹੱਦ ਵਧਾਉਣ ਬਾਰੇ ਸਿਫਾਰਸ਼ ਕਰੇਗੀ। |
| | (3) ਪੁਰਾਣੀਆਂ ਹੜ੍ਹਤਾਲਾਂ ਦੇ ਸਮੇਂ ਨੂੰ ਨਿਯਮਤ ਕਰਨਾ। | (3) ਸਰਕਾਰ ਨੇ ਇਹ ਮੰਗ ਵਿਚਾਰਨ ਉਪਰੰਤ ਰੱਦ ਕਰ ਦਿੱਤੀ ਹੈ ਕਿਉਂਜੋ ਪਿਛਲੀਆਂ ਹੜਤਾਲਾਂ ਦੇ ਸਮੇਂ ਨੂੰ ਨਿਯਮਤ ਕਰਨ ਬਾਰੇ ਫੈਸਲੇ ਅਨੁਸਾਰ ਲਏ ਗਏ ਹਨ, ਫਿਰ ਵੀ ਸਰਕਾਰ ਨੇ ਪੰਜਾਬ ਸੁਬਾਰਡੀਨੇਟ ਸਰਵਿਸਜ਼ ਦੇ ਚੇਅਰਮੈਨ ਸ੍ਰੀ ਰਣਬੀਰ ਢਿਲੋਂ ਨੂੰ ਹੜਤਾਲਾਂ ਬਾਰੇ ਕੋਡ ਆਫ ਕੰਡਕਟ ਜੇ.ਸੀ.ਐਮ. ਦੇ ਸਾਹਮਣੇ ਲਿਆਉਣ ਲਈ ਕਿਹਾ ਹੈ ਜਿਸ ਬਾਰੇ ਜੇ.ਸੀ.ਐਮ. ਦੀ ਉਸ ਸਮੇਂ ਹੋਣ ਵਾਲੀ ਮੀਟਿੰਗ ਵਿਚ ਵਿਚਾਰਿਆ ਜਾਵੇਗਾ। |

[ਮੁੱਖ ਮੰਤਰੀ]

| ਲੜੀ ਨੰ: | ਮੀਟਿੰਗ/ਮਿਤੀ | ਏਜੰਡਾ | ਫੈਸਲੇ/ਕਾਰਵਾਈ |
|---|---|---|---|
| | | (4) ਬੇਰੋਜ਼ਗਾਰੀ ਨੂੰ ਖਤਮ ਕਰਨ ਅਤੇ ਵਿਹਲੀ ਪਈ ਸਰਕਾਰੀ ਮਸ਼ੀਨਰੀ ਨੂੰ ਉਪਯੋਗ ਵਿਚ ਲਿਆਉਣ ਲਈ ਠੇਕੇਦਾਰੀ ਸਿਸਟਮ ਖਤਮ ਕਰਨ ਬਾਰੇ। | (4) ਇਸ ਮੰਗ ਬਾਰੇ ਇਹ ਫੈਸਲਾ ਲਿਆ ਗਿਆ ਕਿ ਇਹ ਮੰਗ ਜੇ.ਸੀ.ਐਮ. (ਸਟੇਟ ਕੌਂਸਲ) ਦੇ ਅਧਿਕਾਰ ਖੇਤਰ ਵਿਚ ਨਹੀਂ ਆਉਂਦੀ ਹੈ, ਪਰ ਜੇਕਰ ਕੋਈ ਵਿਸ਼ੇਸ਼ ਕੇਸ ਹੋਵੇ, ਤਾਂ ਉਹ ਪ੍ਰਬੰਧਕੀ ਸਕੱਤਰ ਦੇ ਨੋਟਿਸ ਵਿਚ ਹੀ ਲਿਆਂਦਾ ਜਾਵੇ। |
| | | (5) ਪੰਜਾਬ ਵਿਚ ਬੰਗਾਲ ਪੈਟਰਨ ਤੇ ਹਾਊਸ ਰੈਂਟ ਦਿੱਤਾ ਜਾਵੇ। | (5) ਇਸ ਮੰਗ ਬਾਰੇ ਇਹ ਫੈਸਲਾ ਲਿਆ ਗਿਆ ਕਿ ਦੇਸ਼ ਦੇ ਬਾਕੀ ਰਾਜਾਂ ਤੋਂ ਵੀ ਡਾਟਾ ਇਕੱਠਾ ਕੀਤਾ ਜਾਵੇ ਕਿ ਉਥੇ ਮਕਾਨ ਕਿਰਾਇਆ ਭੱਤਾ ਕਿੰਨ੍ਹਾਂ ਦਰਾਂ ਤੇ ਮਿਲਦਾ ਹੈ। ਮਾਮਲਾ ਵਿੱਤ ਵਿਭਾਗ ਕੋਲ ਹੈ। |
| | | (6).(ੲ) ਵਰਕਚਾਰਜਡ ਅਤੇ ਐਡਹਾਕ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਤ ਕਰਨ ਬਾਰੇ। | (6).(ੲ) ਇਸ ਮੰਗ ਬਾਰੇ ਇਹ ਫੈਸਲਾ ਲਿਆ ਗਿਆ ਕਿ ਵਰਕਚਾਰਜਡ ਅਤੇ ਐਡਹਾਕ ਕਰਮ-ਚਾਰੀਆਂ ਦੀਆਂ ਸੇਵਾਵਾਂ ਨਿਯਮਤ ਕਰਨ ਬਾਰੇ ਸਰਕਾਰ ਵਲੋਂ ਜੋ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ 30 ਜੂਨ, 1994 ਤਕ ਸਮੂਹ ਵਿਭਾਗਾਂ ਵਿਚ ਲਾਗੂ ਕੀਤਾ ਜਾਵੇਗਾ। ਮਾਮਲਾ ਪ੍ਰਸੋਨਲ ਵਿਭਾਗ ਕੋਲ ਹੈ |

| ਲੜੀ ਨੰ: | ਮੀਟਿੰਗ/ਮਿਤੀ | ਏਜੰਡਾ | ਫੈਸਲੇ/ਕਾਰਵਾਈ |
|---|---|---|---|
| | | (6).(ਥੀ) ਵਰਕਚਾਰਜ ਅਤੇ ਟੈਂਪਰੇਰੀ ਸੇਵਾ ਨੂੰ 8 ਅਤੇ 18 ਸਾਲ ਵਾਲੀ ਪ੍ਰਵੀਨਤਾ ਤਰੱਕੀ ਦੇਣ ਸਮੇਂ ਗਿਨਣਾ। | (6).(ਥੀ) ਇਹ ਮੰਗ ਪੈਂਡਿੰਗ ਰੱਖ ਲਈ ਗਈ ਹੈ । |
| | | (7) ਵਰਦੀ ਭੱਤਾ ਨਕਦ ਰੂਪ ਵਿਚ ਦੇਣ ਬਾਰੇ। | (7) ਸਰਕਾਰ ਨੇ ਵਰਦੀ ਭੱਤਾ ਨਕਦ ਦੇਣ ਦੀ ਮੰਗ ਰੱਦ ਕਰ ਦਿੱਤੀ ਹੈ। ਪਰ ਵਰਦੀ ਦੀ ਕੀਮਤ ਵਿਚ ਵਾਧਾ ਕਰਨ ਦਾ ਮਾਮਲਾ ਵਿੱਤ ਵਿਭਾਗ ਦੇ ਵਿਚਾਰ ਅਧੀਨ ਚੱਲ ਰਿਹਾ ਹੈ |
| | | (8) ਕਮਰਸ਼ੀਅਲ ਵੇਹੀਕਲਜ਼ ਨੂੰ ਛੱਡ ਕੇ ਬਾਕੀ ਡਰਾਈਵਰਾਂ ਨੂੰ ਰਿਸਕ ਭੱਤਾ/ਗੱਡੀ ਦਾ ਬੀਮਾਂ ਕਰਾਉਣ ਬਾਰੇ। | (8) ਇਹ ਮਾਮਲਾ ਵਿੱਤ ਵਿਭਾਗ ਕੋਲ ਪ੍ਰੇਖਣ ਕਰਨ ਹਿੱਤ ਹੈ । |
| | | (9) ਪੰਜਾਬ ਦੇ ਵਖ ਵਖ ਵਿਭਾਗਾਂ ਵਿਚ ਕੰਮ ਕਰਦੇ ਤਕਨੀਕੀ ਕਾਮਿਆਂ ਨੂੰ ਪੰਜਾਬ ਰੋਡਵੇਜ਼ ਦੇ ਤਕਨੀਕੀ ਕਾਮਿਆਂ ਵਾਲੇ ਤਨਖਾਹ ਸਕੇਲ ਦੇਣ ਬਾਰੇ । | (9) ਇਹ ਮੰਗ ਠੱਪ ਕਰ ਦਿੱਤੀ ਗਈ ਹੈ, ਜੇਕਰ ਕੋਈ ਵਿਸ਼ੇਸ਼ ਕੇਸ ਹੋਵੇ, ਤਾਂ ਉਸ ਬਾਰੇ ਫੈਸਲਾ ਲੈ ਲਿਆ ਜਾਵੇਗਾ |

### ਜ਼ਿਲ੍ਹਾ ਮਾਨਸਾ ਵਿਚ ਸਰਪੰਚਾਂ ਦੀ ਮੁਅੱਤਲੀ

235. (1) ਕਾਮਰੇਡ ਹਰਦੇਵ ਅਰਸ਼ੀ
(2.) ਸ਼੍ਰੀਮਤੀ ਵਿਮਲਾ ਡਾਂਗ } : ਕੀ ਦਿਹਾਤੀ ਵਿਕਾਸ

ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮਾਨਸਾ ਦੇ ਉਨ੍ਹਾਂ ਪਿੰਡਾਂ ਦੇ ਨਾਂ ਕੀ ਕੀ ਹਨ, ਜਿਨ੍ਹਾਂ ਦੇ ਸਰਪੰਚਾਂ (ਜੋ ਪਿਛਲੀਆਂ ਪੰਚਾਇਤ ਚੋਣਾਂ ਦੇ ਦੌਰਾਨ ਚੁਣੇ ਗਏ ਸਨ) ਨੂੰ ਮੁਅੱਤਲ ਕਰ ਦਿਤਾ ਗਿਆ ਹੈ ਅਤੇ ਹਰ ਇਕ ਕੇਸ ਵਿਚ ਕਿਸ ਕਿਸ ਤਰੀਕ (ਤਰੀਕਾਂ) ਨੂੰ ਮੁਅੱਤਲ ਕੀਤਾ ਗਿਆ ਅਤੇ ਉਨ੍ਹਾਂ ਦੇ ਕੀ ਕਾਰਨ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਰਪੰਚਾਂ ਵਿਚੋਂ ਕਿਸੇ ਸਰਪੰਚ ਨੂੰ ਬਹਾਲ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਹਰ ਇਕ ਕੇਸ ਵਿਚ ਕਿਸ ਕਿਸ ਤਰੀਕ (ਤਰੀਕਾਂ) ਨੂੰ ਬਹਾਲ ਕੀਤਾ ਗਿਆ ?

**ਮਾਸਟਰ ਜਾਗੀਰ ਸਿੰਘ** : (ੳ) ਸਿਰਫ ਪਿੰਡ ਕਰਮਗੜ੍ਹ ਉਰਫ ਔਤਾਂਵਾਲੀ, ਬਲਾਕ ਝੁਨੀਰ ਦੇ ਸਰਪੰਚ ਸ਼੍ਰੀ ਰਣਜੀਤ ਸਿੰਘ ਨੂੰ ਸ਼ਾਮਲਾਤ ਜ਼ਮੀਨ ਦੀ ਦੋਬਾਰਾ ਨੀਲਾਮੀ ਨਾ ਕਰਾਕੇ ਪੰਚਾਇਤ ਫੰਡਾਂ ਨੂੰ ਪਹੁੰਚਾਏ ਵਿੱਤੀ ਨੁਕਸਾਨ ਦੇ ਦੋਸ਼ ਕਾਰਨ ਹੁਕਮ ਮਿਤੀ 23-12-93 ਰਾਹੀਂ ਮੁਅੱਤਲ ਕੀਤਾ ਗਿਆ ਹੈ।

(ਅ) ਅਜੇ ਤੱਕ ਬਹਾਲ ਨਹੀਂ ਕੀਤਾ ਗਿਆ ।

---

### ਰਾਜ ਵਿਚ ਸੜਕ ਦੁਰਘਟਨਾਵਾਂ ਕਾਰਨ ਮੌਤਾਂ

244. **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਹਿਲੀ ਜਨਵਰੀ ਤੋਂ 31 ਦਸੰਬਰ, 1993 ਤੱਕ ਦੇ ਸਮੇਂ ਦੌਰਾਨ ਰਾਜ ਵਿਚ ਜਿਲਾਵਾਰ ਕੁਲ ਕਿੰਨੀਆਂ ਸੜਕ ਦੁਰਘਟਨਾਵਾਂ ਹੋਈਆਂ ਅਤੇ ਇਹਨਾਂ ਦੁਰਘਟਨਾਵਾਂ ਨਾਲ ਕਿੰਨੀਆਂ ਮਨੁੱਖੀ ਜਾਨਾਂ ਦਾ ਨੁਕਸਾਨ ਹੋਇਆ ?

**ਸਰਦਾਰ ਬੇਅੰਤ ਸਿੰਘ** : ਪੰਜਾਬ ਰਾਜ ਵਿਚ ਮਿਤੀ 1-1-1993 ਤੋਂ 31-12-1993 ਦੇ ਦੌਰਾਨ ਹੋਈਆਂ ਸੜਕ ਦੁਰਘਟਨਾਵਾਂ ਸਬੰਧੀ ਜ਼ਿਲ੍ਹੇਵਾਰ ਵੇਰਵਾ ਹੇਠਾਂ ਦਰਸਾਇਆ ਜਾਂਦਾ ਹੈ :—

| ਲੜੀ ਨੰ: | ਜ਼ਿਲ੍ਹਾ | ਸੜਕ ਦੁਰਘਟਨਾਵਾਂ ਦੀ ਗਿਣਤੀ | ਮਨੁੱਖੀ ਜਾਨਾਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | 195 | 170 |
| 2. | ਗੁਰਦਾਸਪੁਰ | 128 | 100 |

| ਲੜੀ ਨੰ : | ਜ਼ਿਲ੍ਹਾ | ਸੜਕ ਦੁਰਘਟਨਾਵਾਂ ਦੀ ਗਿਣਤੀ | ਮਨੁੱਖੀ ਜਾਨਾਂ ਦੀ ਗਿਣਤੀ |
|---|---|---|---|
| 3. | ਜਲੰਧਰ | 201 | 136 |
| 4. | ਕਪੂਰਥਲਾ | 70 | 58 |
| 5. | ਹੁਸ਼ਿਆਰਪੁਰ | 139 | 106 |
| 6. | ਲੁਧਿਆਣਾ | 234 | 226 |
| 7. | ਰੋਪੜ | 206 | 147 |
| 8. | ਪਟਿਆਲਾ | 261 | 174 |
| 9. | ਸੰਗਰੂਰ | 78 | 112 |
| 10. | ਬਠਿੰਡਾ | 77 | 54 |
| 11. | ਫਰੀਦਕੋਟ | 101 | 74 |
| 12. | ਫਿਰੋਜ਼ਪੁਰ | 57 | 60 |
| 13. | ਫਤਿਹਗੜ੍ਹ ਸਾਹਿਬ | 40 | 40 |
| 14. | ਮਾਨਸਾ | 21 | 12 |
| | | 1808 | 1469 |

## ਰਾਜ ਵਿਚ ਪਸ਼ੂ ਮੇਲਿਆਂ ਤੋਂ ਆਮਦਨ

245. **ਕਾਮਰੇਡ ਹਰਦੇਵ ਅਰਸ਼ੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1992 ਅਤੇ 1993 ਦੇ ਦੌਰਾਨ ਰਾਜ ਵਿਚ ਜ਼ਿਲ੍ਹਾਵਾਰ ਕੁਲ ਕਿੰਨੇ ਪਸ਼ੂ ਮੇਲੇ ਲਗਾਏ ਗਏ ਅਤੇ ਉਕਤ ਮੇਲਿਆਂ ਤੋਂ ਸਰਕਾਰ ਨੂੰ ਜ਼ਿਲ੍ਹਾਵਾਰ ਕੁਲ ਕਿੰਨੀ ਆਮਦਨ ਹੋਈ ?

**ਮਾਸਟਰ ਜਾਗੀਰ ਸਿੰਘ** : ਸਾਲ 1992 ਅਤੇ 1993 ਦੌਰਾਨ ਰਾਜ ਵਿੱਚ ਜ਼ਿਲ੍ਹਾਵਾਰ ਲੱਗੇ ਪਸ਼ੂ ਮੇਲ੍ਹਿਆਂ ਦੀ ਗਿਣਤੀ ਅਤੇ ਉਨ੍ਹਾਂ ਤੋਂ ਹੋਈ ਸਰਕਾਰ ਨੂੰ ਕੁਲ ਆਮਦਨ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ।

[ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜਮੰਤਰੀ]

## ਅਨੁਲੱਗ 'ੳ'

ਜਿਲ੍ਹਾਵਾਰ ਰਾਜ ਵਿਚ ਸਾਲ 1992 ਅਤੇ 1993 ਦੌਰਾਨ ਲਗੇ ਪਸ਼ੂ ਮੇਲਿਆਂ ਦੀ ਗਿਣਤੀ ਅਤੇ ਉਨ੍ਹਾਂ ਤੋਂ ਸਰਕਾਰ ਨੂੰ ਹੋਈ ਆਮਦਨ

| | | ਸਾਲ 1992 | | ਸਾਲ 1993 | |
|---|---|---|---|---|---|
| ਲੜੀ ਨੰ: | ਜ਼ਿਲ੍ਹਾ | ਪਸ਼ੂ ਮੇਲਿਆਂ ਦੀ ਗਿਣਤੀ | ਆਮਦਨ | ਪਸ਼ੂ ਮੇਲਿਆਂ ਦੀ ਗਿਣਤੀ | ਆਮਦਨ |
| 1 | 2 | 3 | 4 | 5 | 6 |
| 1 | ਪਟਿਆਲਾ | 120 | 6,67.178 | 122 | 8,36,254 |
| 2 | ਲੁਧਿਆਣਾ | 63 | 25,70,449 | 62 | 27,75,080 |
| 3 | ਸੰਗਰੂਰ | 147 | 34,91,018 | 135 | 40,28,554 |
| 4 | ਰੋਪੜ | 84 | 11,77,867 | 84 | 13,02,770 |
| 5 | ਫਤਿਹਗੜ੍ਹ ਸਾਹਿਬ | 17 | 6,24,437 | 39 | 10,85,595 |
| 6 | ਜਲੰਧਰ | 12 | 1,41,179 | 12 | 1,96,065 |
| 7 | ਹੁਸ਼ਿਆਰਪੁਰ | 36 | 1,96,309 | 36 | 1,85,655 |
| 8 | ਕਪੂਰਥਲਾ | 12 | 1,35,819 | 12 | 2,19,828 |
| 9 | ਅੰਮ੍ਰਿਤਸਰ | 25 | 10,72,147 | 24 | 14,30,420 |
| 10 | ਗੁਰਦਾਸਪੁਰ | 60 | 3,55,716 | 60 | 4,23,504 |
| 11 | ਫਿਰੋਜ਼ਪੁਰ | 63 | 2,60,015 | 27 | 3,36,885 |
| 12 | ਬਠਿੰਡਾ | 37 | 18,38,698 | 62 | 23,80,921 |
| 13 | ਫਰੀਦਕੋਟ | 65 | 17,09,035 | 65 | 14,22,352 |
| 14 | ਮਾਨਸਾ | 33 | 8,38,745 | 55 | 8,06,470 |

## ਉਦਯੋਗਿਕ ਮਜ਼ਦੂਰਾਂ ਨੂੰ ਕਿਰਾਇਆ ਖਰੀਦ ਆਧਾਰ ਤੇ ਰਿਹਾਇਸ਼ੀ ਕੁਆਰਟਰ ਅਲਾਟ ਕਰਨਾ

228. **ਸ੍ਰੀਮਤੀ ਵਿਮਲਾ ਡਾਂਗ :** ਕੀ ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਕਿਰਤ ਵਿਭਾਗ ਦੁਆਰਾ ਉਦਯੋਗਿਕ ਮਜ਼ਦੂਰਾਂ ਲਈ ਕਸਬਾ-ਵਾਰ ਕਿੰਨੇ ਰਿਹਾਇਸ਼ੀ ਕੁਆਰਟਰ ਬਣਾਏ ਗਏ ਜਾਂ ਬਣਵਾਏ ਗਏ ਜੋ ਯੋਗ ਕਾਬਜਾਂ ਨੂੰ ਕਿਰਾਇਆ ਖਰੀਦ ਆਧਾਰ ਤੇ ਵੇਚੇ ਗਏ ਸਨ ਅਤੇ ਅਜਿਹੇ ਕੁਆਰਟਰਾਂ ਦੀ ਗਿਣਤੀ ਕਿੰਨੀ ਹੈ, ਜਿਨਾਂ ਦੀ ਅਜੇ ਤਕ ਵਿਕਰੀ ਨਹੀਂ ਕੀਤੀ ਗਈ ?

**ਸਰਦਾਰ ਜੋਗਿੰਦਰ ਸਿੰਘ ਮਾਨ :** ਰਾਜ ਦੇ ਉਦਯੋਗਿਕ ਕਿਰਤੀਆਂ ਲਈ ਇੰਟਗਰੇਟਿਡ ਸਬਸੀਡਾਇਜ਼ਡ ਇੰਡਸਟਰੀਅਲ ਹਾਊਸਿੰਗ ਸਕੀਮ ਅਧੀਨ 3166 ਰਿਹਾਇਸ਼ੀ ਕੁਆਰਟਰ ਬਣਾਏ ਗਏ ਹਨ । ਇਨ੍ਹਾਂ ਰਿਹਾਇਸ਼ੀ ਕੁਆਰਟਰਾਂ ਦਾ ਕਸਬਾ ਵਾਰ ਵੇਰਵਾ ਨਾਲ ਨੱਥੀ ਹੈ । ਇਨ੍ਹਾਂ 3166 ਕੁਆਰਟਰਾਂ ਵਿਚੋਂ 933 ਕੁਆਰਟਰ ਯੋਗ ਉਦਯੋਗਿਕ ਕਿਰਤੀਆਂ ਨੂੰ ਕਿਰਾਇਆ ਖਰੀਦ ਆਧਾਰ ਤੇ ਵੇਚ ਦਿਤੇ ਗਏ ਹਨ ਅਤੇ ਬਾਕੀ ਦੇ 2433 ਕੁਆਰਟਰ ਅਜੇ ਨਹੀਂ ਵੇਚੇ ਗਏ ।

### ਵੇਰਵਾ

| ਲੜੀ ਨੰ: | ਸ਼ਹਿਰ ਦਾ ਨਾਂ | ਬਣਾਏ ਗਏ ਮਕਾਨਾਂ ਦੀ ਗਿਣਤੀ | ਕਿਰਾਇਆ ਖਰੀਦ ਪੱਧਰ ਤੇ ਵੇਚੇ ਮਕਾਨਾਂ ਦੀ ਗਿਣਤੀ | ਮਕਾਨਾਂ ਦੀ ਗਿਣਤੀ ਜਿਹੜੇ ਅਜੇ ਨਹੀਂ ਵੇਚੇ ਗਏ |
|---|---|---|---|---|
| 1 | 2 | 3 | 4 | 5 |
| 1. | ਰਾਜਪੁਰਾ | 40 | 35 | 5 |
| 2. | ਗੋਬਿੰਦਗੜ੍ਹ | 100 | 72 | 28 |
| 3. | ਗਿਲ ਰੋਡ, ਲੁਧਿਆਣਾ | 250 | 141 | 109 |
| 4. | ਫਗਵਾੜਾ | 100 | 100 | — |
| 5. | ਇਸਲਾਮਾਬਾਦ, ਅੰਮ੍ਰਿਤਸਰ | 300 | 266 | 34 |
| 6. | ਛੇਹਰਟਾ, ਅੰਮ੍ਰਿਤਸਰ | 108 | 98 | 10 |

[ਕਿਰਤ ਅਤੇ ਰੁਜ਼ਗਰ ਦੇ ਰਾਜਮੰਤਰੀ]

| 1 | 2 | 3 | 4 | 5 |
|---|---|---|---|---|
| 7. | ਅਲੀਵਾਲ ਰੋਡ, ਬਟਾਲਾ | 58 | 19 | 39 |
| 8. | ਮਾਡਲ ਟਾਊਨ, ਧਾਰੀਵਾਲ | 60 | 2 | 58 |
| 9. | ਭੋਗਪੁਰ | 200 | -- | 200 |
| 10. | ਛੇਹਰਟਾ, ਅੰਮ੍ਰਿਤਸਰ | 120 | -- | 120 |
| 11. | ਢੰਡਾਰੀ ਕਲਾਂ, ਲੁਧਿਆਣਾ | 264 | -- | 264 |
| 12. | ਐਸ. ਏ. ਐਸ. ਨਗਰ, ਫੇਜ 6 | 114 | — | 114 |
| 13. | ਗੜ੍ਹ ਰੋਡ, ਜਲੰਧਰ | 108 | — | 108 |
| 14. | ਬਟਾਲਾ (ਕਾਦੀਆਂ ਰੋਡ) | 72 | -- | 72 |
| 15. | ਗੜਾ ਰੋਡ, ਜਲੰਧਰ | 72 | — | 72 |
| 16. | ਐਸ. ਏ. ਐਸ. ਨਗਰ, ਫੇਜ਼—9 | 132 | -- | 132 |
| 17. | ਢੰਡਾਰੀ ਕਲਾਂ, ਲੁਧਿਆਣਾ | 264 | — | 264 |
| 18. | ਢੂਗਰੀ ਰੋਡ, ਲੁਧਿਆਣਾ | 210 | — | 210 |
| 19. | ਅੰਮ੍ਰਿਤਸਰ | 402 | — | 402 |
| 20. | ਕਾਦੀਆਂ ਰੋਡ, ਬਟਾਲਾ | 192 | — | 192 |
| | ਜੋੜ | 3166 | 733 | 2433 |

## ਰਾਜ ਸਰਕਾਰ ਦੀਆਂ ਲਾਟਰੀਆਂ ਤੋਂ ਆਮਦਨ

228. ਸ੍ਰੀਮਤੀ ਵਿਮਲਾ ਡਾਂਗ : ਕੀ ਵਿਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵਿੱਤੀ ਸਾਲ 1992-93 ਦੇ ਦੌਰਾਨ ਰਾਜ ਸਰਕਾਰ ਦੀਆਂ ਚਾਲੂ ਵੱਖ ਵੱਖ ਲਾਟਰੀ ਸਕੀਮਾਂ ਦੇ ਨਾਂ ਕੀ ਹਨ ;

(ਅ) ਸਾਲ 1992-93 ਦੇ ਦੌਰਾਨ ਉਕਤ ਹਰ ਇਕ ਸਕੀਮ ਤੋਂ ਕਿੰਨੀ ਕੁਲ ਆਮਦਨ ਅਤੇ ਕਿੰਨੀ ਨਿਰੋਲ ਆਮਦਨ ਹੋਈ ?

**ਡਾਕਟਰ ਕੇਵਲ ਕ੍ਰਿਸ਼ਨ :**

1. ਨਿਰਮਲ ਲਕਸ਼ਮੀ ਹਫ਼ਤਾਵਾਰ
2. ਗੰਗੋਤਰੀ ਲਕਸ਼ਮੀ ”
3. ਪੂਜਾ ਲਕਸ਼ਮੀ ”
4. ਅਸ਼ਟਾ ਲਕਸ਼ਮੀ ”
5. ਜੈ ਲਕਸ਼ਮੀ ”
6. ਸ਼ੁਭ ਲਕਸ਼ਮੀ ”
7. ਵਿਜੈ ਲਕਸ਼ਮੀ ”
8. ਸ਼ੁਭ ਲਕਸ਼ਮੀ ਰੋਜ਼ਾਨਾ
9. ਮਟਕਾ ਸੋਨੇ ਕਾ ”
10. ਰਾਜਸ਼੍ਰੀ ”
11. ਰਾਜਸ਼੍ਰੀ ਸੁਪਰ ”
12. ਐਮ. ਡੀ. ਸਪੈਸ਼ਲ ”
13. ਮਟਕਾ ਮੋਤੀਆਂ ਕਾ ”
14. ਜੈ ਲਕਸ਼ਮੀ ”
15. ਮਾਂ ਲਕਸ਼ਮੀ ਦੀਵਾਲੀ ਬੰਪਰ

| ਸਕੀਮ ਦਾ ਨਾਮ | ਆਮਦਨ | ਖਰਚਾ | ਨੈਟ ਪਰੌਫਿਟ |
|---|---|---|---|
| | (ਰੁ: ਲੱਖਾਂ ਵਿਚ) | | (ਰੁ: ਲੱਖਾਂ ਵਿਚ) |
| ਨਿਰਮਲ ਲਕਸ਼ਮੀ ਹਫਤਾਵਾਰ | 31.54 | 18.21 | 13.33 |
| ਗੰਗੋਤਰੀ ਲਕਸ਼ਮੀ ,, | 50.48 | 29.12 | 21.36 |
| ਪੂਜਾ ਲਕਸ਼ਮੀ ,, | 44.16 | 25.49 | 18.67 |
| ਅਸ਼ਟਾ ਲਕਸ਼ਮੀ ,, | 50.48 | 29.12 | 21.36 |
| ਜੈ ਲਕਸ਼ਮੀ ,, | 50.48 | 29.12 | 21.36 |
| ਸ਼ੁਭ ਲਕਸ਼ਮੀ ,, | 14.16 | 25.49 | 18.67 |
| ਵਿਜੈ ਲਕਸ਼ਮੀ ,, | 25.23 | 14.57 | 10.66 |
| ਸ਼ੁਭ ਲਕਸ਼ਮੀ ਰੋਜ਼ਾਨਾ | 117.40 | 26.80 | 90.60 |
| ਮਟਕਾ ਸੋਨੇ ਕਾ ,, | 102.71 | 23.45 | 79.26 |
| ਰਾਜ ਸ੍ਰੀ ਸੁਪਰ ,, | 102.71 | 23.45 | 79.26 |
| ਰਾਜਸ੍ਰੀ ਡੇਲੀ ,, | 102.71 | 23.45 | 79.26 |
| ਐਮ. ਡੀ. ਸਪੈਸ਼ਲ ,, | 44.02 | 10.05 | 33.97 |
| ਮਟਕਾ ਮੋਤੀਓ ਕਾ ,, | 44.02 | 10.05 | 33.97 |
| ਜੈ ਲਕਸ਼ਮੀ ,, | 29.35 | 6.70 | 22.65 |
| ਮਾਂ ਲਕਸ਼ਮੀ ਦੀਵਾਲੀ ਬੰਪਰ 1992 | 183.49 | 181.98 | 1.51 |
| | 1022.94 | 477.05 | 545.89 |

ਨੋਟ : ਮਾਂ ਲਕਸ਼ਮੀ ਦੀਵਾਲੀ ਬੰਪਰ ਤੋਂ ਨੈਟ ਪਰੌਫਿਟ 26.04 ਲੱਖ ਹੋਇਆ ਹੈ ਕਿਉਂਕਿ ਇਸ ਤੋਂ ਹੋਏ ਪਰੌਫਿਟ ਦਾ ਵੱਡਾ ਹਿੱਸਾ ਵਿਤੀ ਸਾਲ 1993-94 ਦੌਰਾਨ ਵਸੂਲ ਹੋਇਆ ਜਿਵੇਂ ਕਿ ਹੇਠ ਵੇਰਵਾ ਦਿਤਾ ਹੈ ਭਾਵੇਂ ਇਹ ਬੰਪਰ ਵਿਤੀ ਸਾਲ 1992-93 ਦੌਰਾਨ ਕਰਵਾਇਆ ਗਿਆ ਸੀ ।

| | | | |
|---|---|---|---|
| ਦੀਵਾਲੀ ਬੰਪਰ 1992-93 3/93 ਤੱਕ ਆਮਦਨ | 183.49 ਲੱਖ | 181.98 ਲੱਖ | 1.51 ਲੱਖ |
| ਵਿੱਤੀ ਸਾਲ 93-94 ਦੌਰਾਨ ਆਮਦਨ | 34.19 ਲੱਖ | 9.66 ਲੱਖ | 24.53 ਲੱਖ |
| | 217.68 ਲੱਖ | 191.64 ਲੱਖ | 26.04 ਲੱਖ |

## ਜੇਲ੍ਹਾਂ ਦੀ ਸਮਰੱਥਾ ਅਤੇ ਜੇਲ੍ਹਾਂ ਵਿਚ ਕੈਦੀਆਂ ਦੀ ਗਿਣਤੀ

221. ਸ਼੍ਰੀਮਤੀ ਵਿਮਲਾ ਡਾਂਗ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 14 ਨਵੰਬਰ 1991, 14 ਨਵੰਬਰ, 1992 ਅਤੇ 14 ਨਵੰਬਰ, 1993 ਨੂੰ ਰਾਜ ਵਿਚ ਵੱਖ ਵੱਖ ਜੇਲ੍ਹਾਂ ਦੀ ਕੁੱਲ ਸਮਰੱਥਾ ਕਿੰਨੀ ਸੀ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਤਰੀਕਾਂ ਨੂੰ ਰਾਜ ਵਿਚ ਵੱਖ ਵੱਖ ਜੇਲ੍ਹਾਂ ਵਿਚ ਰੱਖੇ ਗਏ ਸਮਾਇਤ ਅਧੀਨ ਅਤੇ ਦੋਸ਼ੀਆਂ ਦੀ ਕੁੱਲ ਗਿਣਤੀ ਕਿੰਨੀ ਕਿੰਨੀ ਸੀ ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਤਰੀਕਾਂ ਨੂੰ ਉਕਤ ਦਰਸਾਏ ਗਏ ਵਿਅਕਤੀਆਂ ਵਿਚੋਂ ਅਸਲਾ ਐਕਟ ਅਤੇ ਟਾਡਾ ਅਧੀਨ ਠਹਿਰਾਏ ਗਏ ਵਿਅਕਤੀਆਂ ਦੀ ਗਿਣਤੀ ਕਿੰਨੀ ਸੀ ?

**ਸਰਦਾਰ ਬੇਅੰਤ ਸਿੰਘ :**

| | | 14.11.91 | 14.11.92 | 14.11.93 |
|---|---|---|---|---|
| (ੳ) | | 6812 | 8277 | 8277 |
| (ਅ) | ਹਵਾਲਾਤੀ | 4399 | 4434 | 4563 |
| | ਕੈਦੀ | 2171 | 1658 | 1836 |
| (ੲ) | | 33 | 39 | 64 |
| (ਸ) | | 1231 | 1122 | 896 |

## ਮੰਤਰੀਆਂ, ਰਾਜ ਮੰਤਰੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦਾ ਡਾਕਟਰੀ ਖ਼ਰਚਾ

223. ਸ਼੍ਰੀਮਤੀ ਵਿਮਲਾ ਡਾਂਗ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1992-93 ਅਤੇ 1993-94 ਦੇ ਦੌਰਾਨ ਹਰ ਇਕ ਮੰਤਰੀ ਅਤੇ ਰਾਜ ਮੰਤਰੀ ਦੇ ਆਪਣੇ ਡਾਕਟਰੀ ਇਲਾਜ ਅਤੇ ਜਾਂ ਉਨ੍ਹਾਂ ਆਸ਼ਰਿਤ ਪਰਿਵਾਰ ਦੇ ਮੈਂਬਰਾਂ ਦੇ ਡਾਕਟਰੀ ਖਰਚਿਆਂ ਦੀ ਪ੍ਰਤਿਪੂਰਤੀ ਤੇ ਕੁੱਲ ਕਿੰਨੀ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਬੇਅੰਤ ਸਿੰਘ** : ਵਿੱਤੀ ਸਾਲ 1992-93 ਅਤੇ 1993-94 ਦੌਰਾਨ ਮੰਤਰੀ ਅਤੇ ਰਾਜ ਮੰਤਰੀਆਂ ਵਲੋਂ ਆਪਣੇ ਅਤੇ ਆਪਣੇ ਤੇ ਆਸ਼ਰਿਤ ਪਰਿਵਾਰ ਦੇ ਮੈਂਬਰਾਂ ਦੇ ਇਲਾਜ ਤੇ ਖਰਚ ਕੀਤੀ ਗਈ ਰਾਸ਼ੀ ਦੀ ਹਰੇਕ ਮੰਤਰੀ ਨੂੰ ਕੀਤੀ ਗਈ ਪ੍ਰਤੀ ਪੂਰਤੀ ਦੀ ਸੂਚੀ ਸਦਨ ਦੀ ਮੇਜ ਤੇ ਰੱਖੀ ਜਾਂਦੀ ਹੈ।

ਸੂਚੀ

[ਮੁੱਖ ਮੰਤਰੀ]

| ਲੜੀ ਨੰ: | ਮੰਤਰੀ ਜੀ ਦਾ ਨਾਂ ਅਤੇ ਅਹੁਦਾ | ਮਰੀਜ ਦਾ ਵੇਰਵਾ | ਇਲਾਜ਼ ਦਾ ਸਮਾਂ | ਇਲਾਜ ਦਾ ਸਥਾਨ | ਪ੍ਰਾਪਤ ਕੀਤੀ ਰਾਸ਼ੀ |
|---|---|---|---|---|---|
| 1 | 2 | 3 | 4 | 5 | 6 |
| 1. | ਡਾ: ਕੇਵਲ ਕ੍ਰਿਸ਼ਨ, ਵਿੱਤ ਮੰਤਰੀ | ਮਾਤਾ | 9-3-92 ਤੋਂ 8-4-92 | ਸਿਵਲ ਹਸਪਤਾਲ ਮੁਕੇਰੀਆਂ | 1034.00 |
| | | ਆਪ ਤੇ ਮਾਤਾ | 18-4-92 ਤੋਂ 17-5-92 | -ਉਹੀ- | 1099.80 |
| | | ਆਪ ਤੇ ਮਾਤਾ | 18-5-92 ਤੋਂ 17-6-92 | -ਉਹੀ- | 1040.50 |
| 2. | ਸ: ਉਮਰਾਓ ਸਿੰਘ, ਸਾਬਕਾ ਵਿਕਾਸ ਅਤੇ ਪੰਚਾਇਤ ਮੰਤਰੀ | ਪਤਨੀ | 25-3-92 ਤੋਂ 5-6-92 | ਪੀ.ਜੀ.ਆਈ. | 999.00 |
| | | ਪਤਨੀ | 11-4-92 ਤੋਂ 18-4-92 | -ਉਹੀ- | 1281.95 |
| 3. | ਸ: ਸ਼ਮਸ਼ੇਰ ਸਿੰਘ, ਦੂਲੋਂ, ਕਰ ਅਤੇ ਆਬਕਾਰੀ ਮੰਤਰੀ | ਆਪ | 10-6-93 ਤੋਂ 18-6-93 | ਐਮ.ਐਲ.ਏ. ਹੋਸਟਲ | 850.00 |

| 1 | 2 | 3 | 4 | 5 | 6 |
|---|---|---|---|---|---|
| 4. | ਸ੍ਰੀ ਹਰਨਾਮ ਦਾਸ ਜੌਹਰ, ਸਾਬਕਾ ਸਿੱਖਿਆ ਮੰਤਰੀ | ਆਪ | 8-5-92 ਤੋਂ 17-5-92 | ਸਿਵਲ ਸਕੱਤਰੇਤ ਚੰਡੀਗੜ੍ਹ | 185.70 |
| 5. | ਸ: ਹਰਬੰਸ ਸਿੰਘ ਸਿੱਧੂ, ਰਾਜ ਮੰਤਰੀ, ਪਸ਼ੂ ਪਾਲਣ ਅਤੇ ਮੱਛੀ ਪਾਲਣ | ਪਤਨੀ | 3-5-93 ਤੋਂ 14-5-93 | ਪੀ.ਜੀ.ਆਈ. | 3368.00 |
| 6. | ਸ: ਗੁਲਜ਼ਾਰ ਸਿੰਘ, ਰਾਜ ਮੰਤਰੀ, ਸੜਕਾਂ ਅਤੇ ਇਮਾਰਤਾਂ | ਆਪ | 18-3-92 ਤੋਂ 28-3-92 | ਐਮ.ਐਲ.ਏ. ਹੋਸਟਲ | 977.00 |
| 7. | ਸ੍ਰੀ ਸੁਰਿੰਦਰ ਕਪੂਰ, ਰਾਜ ਮੰਤਰੀ, ਜਨ ਸੰਪਰਕ | ਆਪ | 24-7-93 ਤੋਂ 18-8-93 | ਪੀ.ਜੀ.ਆਈ. | 1063.00 |
| | | ਆਪ | 24-8-93 ਤੋਂ 10-10-93 | -ਉਹੀ- | |
| 8. | ਸ੍ਰੀ ਮਨਿੰਦਰ ਜੀਤ ਸਿੰਘ ਬਿੱਟਾ, ਰਾਜ ਮੰਤਰੀ, ਸਭਿਆਚਾਰਕ ਮਾਮਲੇ ਤੇ ਸੈਰ ਸਪਾਟਾ | ਆਪ | ਸੈਂਕਸ਼ਨ ਦੀ ਮਿਤੀ 29-7-93 | ਆਰ.ਕੇ. ਹਸਪਤਾਲ, ਅੰਮ੍ਰਿਤਸਰ | 1025.00 |
| | | | 9-5-92 ਤੋਂ 2-3-93 | | 59548.00 |
| | | | 6-2-93 | ਪੀ.ਜੀ.ਆਈ. | 835.00 |

**ਅਪਾਹਜ ਕਰਮਚਾਰੀਆਂ ਨੂੰ ਯਾਤਰਾ ਵਿਚ ਰਿਆਇਤ**

256. 1 **ਕਾਮਰੇਡ ਅਜੈਬ ਸਿੰਘ ਰੌਂਤਾ**
2 **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਪਾਹਜ ਕਰਮਚਾਰੀਆਂ ਨੂੰ ਬੱਸਾਂ ਵਿਚ ਮੁਫਤ ਜਾਂ ਅੱਧੀ ਟਿਕਟ ਤੇ ਸਫਰ ਕਰਨ ਦੀ ਇਜ਼ਾਜਤ ਦੇਣ ਲਈ ਸਰਕਾਰ ਦੀਆਂ ਕੋਈ ਹਦਾਇਤਾਂ ਹਨ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਇਕ ਕਾਪੀ ਸਦਨ ਦੀ ਮੇਜ ਤੇ ਰੱਖੀ ਜਾਵੇ ?

**ਸਰਦਾਰ ਬੇਅੰਤ ਸਿੰਘ** : ਹਾਂ ਜੀ। ਹਦਾਇਤਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਹਦਾਇਤਾਂ ਦੀ ਕਾਪੀ**

ਨੰ: 12/49/92-3ਟੀ/(1)/11030

**ਪੰਜਾਬ ਸਰਕਾਰ**

**ਟਰਾਂਸਪੋਰਟ ਵਿਭਾਗ**

(ਟਰਾਂਸਪੋਰਟ-1 ਸ਼ਾਖਾ)

ਮਿਤੀ 3 ਅਗਸਤ, 1993

**ਦਫਤਰੀ ਯਾਦ ਪੱਤਰ**

**ਵਿਸ਼ਾ** : ਅੰਗਹੀਣਾਂ ਨੂੰ ਅੱਧੇ ਕਿਰਾਏ ਤੇ ਬੱਸ ਪਾਸ ਜਾਰੀ ਕਰਨ ਬਾਰੇ।

---

ਉਪਰੋਕਤ ਵਿਸ਼ੇ ਤੇ ਆਪ ਦੇ ਪੱਤਰ ਨੰ: 4426/ਸੀ ਏ 4/63, ਮਿਤੀ 22 ਜੂਨ, 1993 ਦੇ ਹਵਾਲੇ ਵਿੱਚ।

2. 60% ਜਾਂ ਇਸ ਤੋਂ ਵੱਧ ਨਕਾਰਾਪਣ ਵਾਲੇ ਅੰਗਹੀਣ ਵਿਅਕਤੀਆਂ ਨੂੰ ਪੰਜਾਬ ਸਰਕਾਰ (ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ.) ਦੀਆਂ ਬੱਸਾਂ ਵਿੱਚ ਪੰਜਾਬ ਰਾਜ ਦੀ ਹੱਦ ਅੰਦਰ ਅੱਧਾ ਕਿਰਾਇਆ ਦੇ ਕੇ ਸਫਰ ਕਰਨ ਦੀ ਸਹੂਲਤ ਦਿੱਤੀ ਜਾਂਦੀ ਹੈ।

3. ਇਸ ਸਬੰਧ ਵਿੱਚ ਸਾਰੇ ਸਬੰਧਤਾਂ ਨੂੰ ਸੂਚਿਤ ਕਰ ਦਿੱਤਾ ਜਾਵੇ।

ਸਹੀ/-

(ਗ. ਸ. ਬਰਾੜ)

ਵਧੀਕ ਸਕੱਤਰ, ਟਰਾਂਸਪੋਰਟ

ਸੇਵਾ ਵਿਖੇ

ਡਾਇਰੈਕਟਰ ਸਟੇਟ ਟਰਾਂਸਪੋਰਟ, ਪੰਜਾਬ,

ਚੰਡੀਗੜ੍ਹ।

---

**ਪੰਜਾਬੀ ਸਭਿਆਚਾਰ ਸਲਾਹਕਾਰ ਬੋਰਡ ਸਥਾਪਿਤ ਕਰਨਾ**

257. 1. **ਕਾਮਰੇਡ ਅਜੈਬ ਸਿੰਘ ਰੌਂਤਾ**
2. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** } : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ

ਦੱਸਣਗੇ ਕਿ —

(ੳ) ਕੀ ਪੰਜਾਬ ਸਰਕਾਰ ਨੇ ਪੰਜਾਬੀ ਸਭਿਆਚਾਰ ਬਾਰੇ ਸਲਾਹ ਅਤੇ ਸੁਝਾਅ ਦੇਣ ਲਈ ਕੋਈ ਸਲਾਹਕਾਰ ਬੋਰਡ ਗਠਿਤ ਕੀਤਾ ਹੈ, ਜੇਕਰ ਕੀਤਾ ਹੈ, ਤਾਂ ਇਸ ਸਬੰਧ ਵਿੱਚ ਜਾਰੀ ਕੀਤੀ ਗਈ ਅਧਿਸੂਚਨਾ ਦੀ ਇੱਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ;

(ਅ) ਉਕਤ ਬੋਰਡ ਦੀਆਂ ਮੀਟਿੰਗ ਸਾਲਾਂ 1993 ਅਤੇ 1994 ਦੇ ਦੌਰਾਨ ਕਿਹੜੀਆਂ ਕਿਹੜੀਆਂ ਤਰੀਕਾਂ ਨੂੰ ਹੋਈਆਂ ਅਤੇ ਇਨ੍ਹਾਂ ਮੀਟਿੰਗਾਂ ਵਿੱਚ ਲਏ ਗਏ ਫੈਸਲਿਆਂ ਦੇ ਵੇਰਵੇ ਕੀ ਹਨ ?

**ਸਰਦਾਰ ਬੇਅੰਤ ਸਿੰਘ :** (ੳ) ਹਾਂ ਜੀ। ਅਧਿਸੂਚਨਾ ਦੀ ਕਾਪੀ ਐਨੇਕਸਚਰ 1 ਤੇ ਨੱਥੀ ਹੈ।

(ਅ) ਉਕਤ ਬੋਰਡ ਦੀ ਸਾਲ 1993 ਅਤੇ 1994 ਦੌਰਾਨ ਕੋਈ ਮੀਟਿੰਗ ਨਹੀਂ ਹੋਈ।

**ਪੰਜਾਬ ਸਰਕਾਰ**

**ਯਾਤਰਾ ਅਤੇ ਸਭਿਆਚਾਰਕ ਮਾਮਲੇ ਵਿਭਾਗ**

(ਯਾਤਰਾ ਸ਼ਾਖਾ)

**ਅਧਿਸੂਚਨਾ**

ਮਿਤੀ 6 ਜਨਵਰੀ, 1994

ਨੰ: 12/92/91/4ਯਸ/10.— ਪੰਜਾਬ ਸਰਕਾਰ ਦੀ ਅਧਿਸੂਚਨਾ ਨੰ: 12/92/91/4ਯਸ/2123, ਮਿਤੀ 2 ਜੁਲਾਈ, 1991 ਦਾ ਅਧਿਲੰਘਣ ਕਰਦੇ ਹੋਏ ਪੰਜਾਬ ਦੇ ਰਾਜਪਾਲ ਪ੍ਰਸਨਤਾ ਪੂਰਵਕ ਪੰਜਾਬ ਸਰਕਾਰ ਦੇ ਸਭਿਆਚਾਰਕ ਮਾਮਲੇ ਵਿਭਾਗ ਅਤੇ ਇਸ ਨਾਲ ਸਬੰਧਤ ਵੱਖ-ਵੱਖ ਅਦਾਰਿਆਂ ਅਤੇ ਸਭਿਆਚਾਰਕ ਦੇ ਅੰਗਾਂ-ਪ੍ਰਤੀ ਅੰਗਾਂ ਬਾਰੇ ਸਲਾਹ ਅਤੇ ਸੁਝਾਅ ਦੇਣ ਲਈ ਪੰਜਾਬ ਰਾਜ ਸਭਿਆਚਾਰਕ ਮਾਮਲੇ ਸਲਾਹਕਾਰ ਬੋਰਡ ਦਾ ਹੇਠ ਲਿਖੇ ਅਨੁਸਾਰ ਪੁਨਰਗਠਨ ਕਰਦੇ ਹਨ :—

(1) ਮਾਨਯੋਗ ਮੁੱਖ ਮੰਤਰੀ, ਪੰਜਾਬ ... ਚੇਅਰਮੈਨ

(2) ਮਾਨਯੋਗ ਰਾਜ ਮੰਤਰੀ, ਯਾਤਰਾ, ਸਭਿਆਚਾਰਕ ਮਾਮਲੇ, ਪੰਜਾਬ ... ਉਪ-ਚੇਅਰਮੈਨ

[ਮੁੱਖ ਮੰਤਰੀ]

(3) ਪ੍ਰਮੁੱਖ ਸਕੱਤਰ/ਮੁੱਖ ਮੰਤਰੀ, ਪੰਜਾਬ ... ਮੈਂਬਰ

(4) ਸਕੱਤਰ, ਪੰਜਾਬ ਸਰਕਾਰ, ਸਭਿਆਚਾਰਕ ਮਾਮਲੇ ਵਿਭਾਗ ... ,,

(5) ਸਕੱਤਰ, ਪੰਜਾਬ ਸਰਕਾਰ, ਸੂਚਨਾ ਅਤੇ ਲੋਕ ਸੰਪਰਕ ਵਿਭਾਗ ... ,,

(6) ਸਕੱਤਰ, ਪੰਜਾਬ ਸਰਕਾਰ, ਵਾਤਾਵਰਣ ਵਿਭਾਗ, ਪੰਜਾਬ ... ,,

(7) ਡਾਇਰੈਕਟਰ, ਸਿਖਿਆ ਵਿਭਾਗ (ਕਾਲੇਜਿਜ਼) ਪੰਜਾਬ ... ,,

(3) ਡਾਇਰੈਕਟਰ, ਸਿਖਿਆ ਵਿਭਾਗ (ਹਾਇਰ ਐਜੂਕੇਸ਼ਨ), ਪੰਜਾਬ ... ,,

(9) ਚੇਅਰਮੈਨ, ਪੰਜਾਬ ਕਲਾ ਪ੍ਰੀਸ਼ਦ, ਚੰਡੀਗੜ੍ਹ ... ,,

(10) ਪ੍ਰਧਾਨ, ਪੰਜਾਬ ਲਲਿਤ ਕਲਾ ਅਕਾਦਮੀ, ਚੰਡੀਗੜ੍ਹ ... ,,

(11) ਪ੍ਰਧਾਨ, ਪੰਜਾਬ ਸਾਹਿਤ ਅਕਾਦਮੀ, ਚੰਡੀਗੜ੍ਹ ... ,,

(12) ਪ੍ਰਧਾਨ, ਪੰਜਾਬ ਸੰਗੀਤ ਨਾਟਕ ਅਕਾਦਮੀ, ਚੰਡੀਗੜ੍ਹ ... ,,

(13) ਡਾਇਰੈਕਟਰ, ਉਤਰੀ ਖੇਤਰ ਸਭਿਆਚਾਰਕ ਕੇਂਦਰ, ਪਟਿਆਲਾ ... ,,

(14) ਡਾਇਰੈਕਟਰ, ਯੁਵਕ ਸੇਵਾਵਾਂ, ਪੰਜਾਬ ... ,,

(15) ਡਾਇਰੈਕਟਰ, ਸਭਿਆਚਾਰਕ ਮਾਮਲੇ ਪੁਰਾਤੱਤਵ ਅਜਾਇਬਘਰ ਅਤੇ ਪੁਰਾਲੇਖ ਵਿਭਾਗ, ਪੰਜਾਬ ... ਮੈਂਬਰ-ਕਨਵੀਨਰ

**ਕਾਰਜ ਵਿਧੀ :**

(1) ਇਹ ਬੋਰਡ ਰਾਜ ਵਿੱਚ ਕਲਾ ਅਤੇ ਸਭਿਆਚਾਰਕ ਦੇ ਬਹੁਮੁਖੀ ਵਿਕਾਸ ਬਾਰੇ ਸੁਝਾਓ ਅਤੇ ਸੁਝਾਵਾਂ ਨੂੰ ਅਮਲ ਵਿੱਚ ਲਿਆਉਣ ਲਈ ਸਹਿਯੋਗ ਦੇਵੇਗਾ ।

(2) ਸਲਾਹਕਾਰ ਬੋਰਡ ਦੇ ਪ੍ਰਧਾਨ ਬੋਰਡ ਦੀ ਮੀਟਿੰਗ ਵਾਸਤੇ ਕਿਸੇ ਵਿਅਕਤੀ ਨੂੰ "ਵਿਸ਼ੇਸ਼ ਆਮੰਤ੍ਰਿਤ" ਵੱਜੋਂ ਬੁਲਾ ਸਕਣਗੇ।

(3) ਇਸ ਬੋਰਡ ਦੀ ਮਿਆਦ ਗਠਨ ਦੀ ਮਿਤੀ ਤੋਂ ਤਿੰਨ ਸਾਲ ਵਾਸਤੇ ਹੋਵੇਗੀ ਅਤੇ ਸਮਾਂ ਦਾ ਪੁਨਰਗਠਨ ਕੀਤਾ ਜਾਵੇਗਾ । ਪਰ ਜੇਕਰ ਸਰਕਾਰ ਚਾਹੇ ਤਾਂ ਉਹ ਬੋਰਡ ਨੂੰ ਇਸ ਦੀ ਮਿਆਦ ਮੁੱਕਣ ਤੋਂ ਪਹਿਲਾਂ ਕਿਸੇ ਸਮੇਂ ਵੀ ਭੰਗ ਕਰ ਸਕਦੀ ਹੈ ਅਤੇ ਬੋਰਡ ਦਾ ਪੁਨਰਗਠਨ ਕਰ ਸਕਦੀ ਹੈ ।

(4) ਬੋਰਡ ਦੀ ਮੀਟਿੰਗ ਸਾਲ ਵਿੱਚ ਦੋ ਵਾਰ ਕੀਤੀ ਜਾਇਆ ਕਰੇਗੀ ।

(5) ਉਪਰੋਕਤ ਸਰਕਾਰੀ ਮੈਂਬਰਾਂ ਤੋਂ ਛੁੱਟ ਸਰਕਾਰ ਜਦੋਂ ਵੀ ਚਾਹਵੇ ਸਰਕਾਰੀ/ਗੈਰ ਸਰਕਾਰੀ ਮੈਂਬਰਾਂ ਵੱਜੋਂ ਕਿਸੇ ਵੀ ਵਿਅਕਤੀ ਨੂੰ ਨਾਮਜ਼ਦ ਕਰ ਸਕਦੀ ਹੈ । ਇੰਜ ਨਾਮਜ਼ਦ ਕੀਤੇ ਵਿਅਕਤੀ ਦੀ ਮਿਆਦ ਉਸ ਬੋਰਡ ਦੀ ਮਿਆਦ ਨਾਲ ਹੀ ਖਤਮ ਹੋ ਜਾਵੇਗੀ ਜਿਸ ਬੋਰਡ ਉੱਤੇ ਉਸ ਦੀ ਨਾਮਜ਼ਦਗੀ ਕੀਤੀ ਗਈ ਹੋਵੇ ।

(6) ਸਰਕਾਰ ਜਦੋਂ ਵੀ ਚਾਹੇ ਕਿਸੇ ਵੀ ਸਰਕਾਰੀ ਮੈਂਬਰ ਨੂੰ ਬਿਨਾ ਕੋਈ ਕਾਰਨ ਦੱਸੇ ਉਸ ਦੀ ਮਿਆਦ ਖਤਮ ਹੋਣ ਤੋਂ ਪਹਿਲਾਂ ਬੋਰਡ ਦੀ ਮੈਂਬਰਸ਼ਿਪ ਤੋਂ ਹਟਾ ਸਕਦੀ ਹੈ ।

ਇਹ ਸਰਕਾਰੀ ਮੈਂਬਰ ਆਪੋ ਆਪਣੇ ਵਿਭਾਗ ਤੋਂ ਹੀ ਆਪਣੀ ਪਾਤਰਤਾ ਅਨੁਸਾਰ ਸਫਰੀ ਭੱਤਾ ਹਾਸਲ ਕਰਨਗੇ ।

ਨਰੰਜਨ ਸਿੰਘ,

ਚੰਡੀਗੜ੍ਹ :
ਮਿਤੀ 30 ਦਸੰਬਰ, 1993.

ਸਕੱਤਰ, ਪੰਜਾਬ ਸਰਕਾਰ,
ਸਭਿਆਚਾਰਕ ਮਾਮਲੇ ਵਿਭਾਗ ।

---

ਨਕਾਰਾ ਸਾਬਕਾ ਫੌਜੀਆਂ ਨੂੰ ਵਿਸ਼ੇਸ਼ ਗਰਾਂਟਾਂ ਦੇਣਾ

258. 1 ਕਾਮਰੇਡ ਅਜੈਬ ਸਿੰਘ ਰੌਂਤਾ
2 ਕਾਮਰੇਡ ਗੁਰਨਾਮ ਸਿੰਘ ਧੀਰੋਵਾਲ
: ਕੀ ਸੁਰੱਖਿਆ ਸੇਵਾਵਾਂ ਦੀ ਭਲਾਈ

ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਪੰਜਾਬ ਸਰਕਾਰ ਨੇ ਨਕਾਰਾ ਸਾਬਕਾ ਫੌਜੀਆਂ ਨੂੰ ਵਿਸ਼ੇਸ਼ ਗਰਾਂਟਾਂ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਪੜ੍ਹਾਈ ਲਈ ਮੁਫਤ ਸੁਵਿਧਾਵਾਂ ਮੁਹੱਈਆ ਕਰਨ ਲਈ ਕੋਈ

[ਕਾਮਰੇਡ ਅਜ਼ੈਬ ਸਿੰਘ ਰੌਂਤਾ]

ਪ੍ਰਬੰਧ ਕੀਤੇ ਹਨ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ਅਤੇ ਇਸ ਸਬੰਧੀ ਜਾਰੀ ਕੀਤੀ ਗਈ ਅਧਿਸੂਚਨਾ/ਹੁਕਮਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਕੀ ਨਕਾਰਾ ਸਾਬਕਾ ਫੌਜੀਆਂ ਨੂੰ ਹਰਿਆਣਾ ਦੇ ਪੈਟਰਨ ਤੇ ਵਿਸ਼ੇਸ਼ ਗਰਾਂਟ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸ੍ਰੀ ਨਰੇਸ਼ ਠਾਕੁਰ** : (ੳ) ਜੀ ਹਾਂ। ਨਕਾਰਾ ਸਾਬਕਾ ਫੌਜੀਆਂ ਅਤੇ ਉਨ੍ਹਾਂ ਦੇ ਬੱਚਿਆਂ ਦੀ ਭਲਾਈ ਲਈ ਮੁਹੱਈਆ ਕੀਤੀਆਂ ਰਿਆਇਤਾਂ ਦਾ ਵੇਰਵਾ* ਨਾਲ ਨੱਥੀ ਹੈ ਜੀ।

(ਅ) ਪ੍ਰਸ਼ਨ ਨਹੀਂ ਉਠਦਾ।

---

**ਜ਼ਿਲ੍ਹਾ ਟਰਾਂਸਪੋਰਟ ਅਫਸਰਾਂ ਦੀਆਂ ਸ਼ਕਤੀਆਂ**

259. 1. **ਕਾਮਰੇਡ ਅਜੈਬ ਸਿੰਘ ਰੌਂਤਾ** :
2. **ਕਾਮਰੇਡ ਗੁਰਨਾਮ ਸਿੰਘ ਧੌਰੋਵਾਲ** } : ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ ਜ਼ਿਲ੍ਹਾ ਟਰਾਂਸਪੋਰਟ ਅਫਸਰਾਂ ਨੂੰ ਪ੍ਰਾਈਵੇਟ ਗੱਡੀਆਂ ਨੂੰ ਚੈੱਕ ਕਰਨ ਲਈ ਦਿੱਤੀਆਂ ਗਈਆਂ ਸ਼ਕਤੀਆਂ ਦਾ ਵੇਰਵਾ ਕੀ ਹੈ ਅਤੇ ਕੀ ਸਰਕਾਰ ਦੀ ਉਕਤ ਅਫ਼ਸਰਾਂ ਨੂੰ ਗੱਡੀਆਂ ਚੈੱਕ ਕਰਨ ਅਤੇ ਮੌਕੇ ਤੇ ਹੀ ਜੁਰਮਾਨਾ ਕਰਨ ਦੀਆਂ ਹੋਰ ਸ਼ਕਤੀਆਂ ਦੇਣ ਦੀ ਕੋਈ ਤਜਵੀਜ਼ ਹੈ ?

**ਸਰਦਾਰ ਬੇਅੰਤ ਸਿੰਘ** : ਮੋਟਰ ਗੱਡੀ ਐਕਟ 1988 ਤਹਿਤ ਜ਼ਿਲ੍ਹਾ ਟਰਾਂਸਪੋਰਟ ਅਫਸਰਾਂ ਪਾਸ ਬਤੌਰ ਲਾਇਸੰਸਿੰਗ ਅਥਾਰਟੀ ਅਤੇ ਰਜਿਸਟਰਿੰਗ ਅਥਾਰਟੀ ਦੇ ਅਖਤਿਆਰ ਹਨ। ਐਕਟ ਤਹਿਤ ਇਹ ਅਫਸਰ ਗੱਡੀਆਂ ਦੀ ਚੈਕਿੰਗ ਅਤੇ ਜਾਂਚ ਕਰ ਸਕਦੇ ਹਨ ਜਿਨ੍ਹਾਂ ਦਾ ਵੇਰਵਾ ਨਾਲ ਨੱਥੀ ਸਟੇਟਮੈਂਟ ਵਿਚ ਦਿੱਤਾ ਜਾਂਦਾ ਹੈ। ਪੰਜਾਬ ਸਰਕਾਰ ਨੇ ਐਕਟ ਦੀ ਧਾਰਾ 200 ਤਹਿਤ ਇਨ੍ਹਾਂ ਅਫਸਰਾਂ ਨੂੰ ਵੱਖ-ਵੱਖ ਜੁਰਮਾਂ ਅਧੀਨ ਸਮਝੌਤਾ ਫੀਸ ਲੈਣ ਦੇ ਅਖਤਿਆਰ ਵੀ ਨੋਟੀਫਿਕੇਸ਼ਨ ਨੰ: ਐਸ.ਓ. 96/ਸੀ.ਏ. 59/88/ਐਸ. 200/92, ਮਿਤੀ 7-12-1992 ਰਾਹੀਂ ਦਿੱਤੇ ਹਨ। ਇਨ੍ਹਾਂ ਅਫਸਰਾਂ ਨੂੰ ਦੂਜੇ ਜ਼ਿਲ੍ਹਿਆਂ ਵਿਚ ਚੈਕਿੰਗ ਕਰਨ ਦੇ ਅਖਤਿਆਰ ਵੀ ਸਰਕਾਰ ਵੱਲੋਂ ਨੋਟੀਫਿਕੇਸ਼ਨ ਨੰ: 1/118/93-4ਟੀ(2)/1158, ਮਿਤੀ 24-1-1994 ਰਾਹੀਂ ਦਿੱਤੇ ਗਏ ਹਨ। ਇਨ੍ਹਾਂ ਅਫਸਰਾਂ ਨੂੰ ਹੋਰ ਅਖਤਿਆਰ ਦੇਣ ਦੀ ਕੋਈ ਤਜਵੀਜ਼ ਨਹੀਂ ਹੈ।

---

*Placed in the Library.

## ANNEXURE

### TABLE INDICATING THE CHECKING OF DOCUMENTS/INSPECTION OF VEHICLES AND OFFENCES UNDER VARIOUS SECTIONS OF MOTOR VEHICLES ACT.

COMPOUNDABLE OFFENCES. : S—177, S—179, S—180, S—181, S—182, S—183(1) S—183(2), S—184, S—186, S—189, S—191, S—192, S—194, S—196, S—198 ,—*vide* Notification No. 70/CA/ 59/88/S—200/89, dated 14th July, 1989.

NON-COMPOUNDABLE OFFENCES : 183(3), (4), S—185, S—186, S—187, S—188, S—190, S—193, S—195, S—197, S—201, S—202, S—203, S 204, S—205, S—206, S—207.

| Sr. No. | Brief Description 24 | Section of M.V. Act. S—— | Rule of Central M.V. Rules CR—— | Rule of Punjab M.V. Rules SR—— | Compoundable offences ,—*vide* Notification No. 70/CA. 59/ 88/S—200/ 89, dated 14th July, 1989 | Non-Compoundable offences |
|---|---|---|---|---|---|---|
| 1 | 2 | 3 | 4 | 5 | 6 | 7 |
| **TRANSPORT VEHICLES** | | | | | | |
| **(a) Goods Carriages** | | | | | | |
| 1. | Driving Licence. | S-3 S-4 | — | — | S-177, S-181, S-182, S-183(1) (2) S-184 | 183(3), (4) S-185, S-186 |
| 2. | Authorisation to drive a goods carriage carrying dangerious or hazardous goods. | — | CR-9 | — | S-177, S-184 | Nil |
| 3. | Registration Certificate | S-439 | — | — | S-177, S-192, | S-206, S-207 |
| 4. | Fitness Certificate | S-56 | — | — | S-177, B | S-190, S-205 |
| 5. | Permit [(S. 66 r/w S. 79 or 87 or 88 (12)] | — | — | — | S-177, S-192 | S-206, S-207 |
| 6. | Authorisation for National Permit | — | CR-87 | — | S-177, S-192 | S-206, S—207 |

[Chief Minister]

| 1 | 2 | 3 | 4 | 5 | 6 | 7 |
|---|---|---|---|---|---|---|
| 7. | TERM card (CR 132) and emergency information panel (CR 134) in respect of a goods carriage carrying dangerious or hazardous goods | — | CR-132 CR-134 | — | S-177, S-184 | S-206 |
| 8. | Exemption from provisions restricting over dimensional load | — | — | SR-176 | S-177 | Nil |
| 9. | Insurance Certificate | S-146 | — | SR- | S-177, S-196 | S-206 |
| 10. | Motor Vehicles Tax. | — | — | — | S-177 | S-206 |
| 11. | Defective vehicle. | S-190 | — | — | S-177 | S-190, S-205 |
| 12. | Air Pollution | S-190 | — | — | S-177 | S-190 |
| 13. | Carriage of animal in goods carriages. | — | — | SR-102 | S-177 | Nil |
| 14. | Carriage of persons in goods carriages. | — | — | SR-101 | S-177 | Nil |
| 15. | Display of non-confirming advertising device, figure or writing | — | — | SR-165 | S-177 | Nil |
| 16. | Direction indicator (CR-103), reflector (CR-104) and head lamps and rear lamps and registration mark lighting (CR-105) | — | CR-103 CR-104 CR-105 | — | S-177 | Nil |
| 17. | Limits of weight. | S-113 | — | — | S-177 | Nil |
| | **PASSENGER CARRIAGES** (Public service vehicles private service vehicles and Educational institution buses). | | | | | |
| 18. | Driving licence | S-4 | — | — | S-177, S-181, S-182(1) (2) S-184 | S-183 (3) (4) S-185, S-186, S-203, S-206 |

| 1 | 2 | 3 | 4 | 5 | 6 | 7 |
|---|---|---|---|---|---|---|
| 19. | Authorisation to drive public service vehicle. | S-7(b) | — | — | S-177, S-184 | Nil |
| 20. | Badge to drive public service vehicle. | — | — | SR-18 | S-177 | Nil |
| 21. | Conductor's licence. | S-30 | — | SR-30 | S-177 | Nil |
| 22. | Registration Certificate. | S-39 | — | — | S-177, S-192 | S-206, S-207 |
| 23. | Fitness Certificate. | S-56 | — | — | S-177 | S-190 S-205 |
| 24. | Permit (S-66 r/w S-74, or 76 or 87 or 88(8) or 88(9). | — | — | — | S-177, S-192 | S-206 |
| 25. | Authorisation for tourist permit. | — | CR-83 | — | S-177, S-192 | S-206 |
| 26. | Insurance Certificate. | S-146 | — | — | S-177, S-196 | S-206 |
| 27. | Motor Vehicles Tax. | — | — | — | S-177 | — |
| 28. | Defective Vehicles. | S-90 | — | — | S-177 | S-190, S-206 |
| 29. | Air pollution. | S-190 | — | — | S-177 | S-190 |
| 30. | Carriage of passengers in excess of registered seating capacity. | S-66 | — | — | S-177, S-192 | S-190 |
| 31. | Carriage of goods in contract carriage. | — | — | SR-72 | S-177, S-192 | Nil |
| 32 | Display of non-conforming advertising device, figure or writing. | — | — | SR-165 | S-177 | Nil |
| 33. | Defective or tampered taxi meter. | — | — | SR-109 | S-177 | Nil |

[Chief Minister]

| 1 | 2 | 3 | 4 | 5 | 6 | 7 |
|---|---|---|---|---|---|---|
| 34. | Direction indicator (CR-103), reflector (CR-104), and head lamps, rear lamps and registration mark lighting (CR-105). | — | CR-103 CR-104 CR-105 | — | S-177 | Nil |
| | NON-TRANSPORT VEHICLES | | | | | |
| 35. | Driving licence | S-4 | — | — | S-177, S-181, S-182, S-183(1) (2) S-184 | S-203, S-206 |
| 36. | Registration Certificate. | S-39 | — | — | S-177, S-192 | S-206, S-207 |
| 37. | Insurance Certificate. | S-146 | — | — | S-177, S-196 | S-206 |
| 38. | Motor Vehicles Tax. | — | — | — | S-177 | |
| 39. | Unapproved alteration. | S-52 | — | — | S-177, S-191 | — |
| 40. | Defective Vehicle. | S-190(1) | — | — | — | — |
| 41. | Air pollution | S-190(2) | S-8 | — | S-177 | S-190 |
| 42. | Clandestine Carriage of Passengers. | S-66 | — | — | S-177 | Nil |
| 43. | Carriage of goods in Passenger carriages | S-66 | — | — | S-177 | Nill |
| 44. | Direction indicator (CR-103) reflector, (CR-104 and head lamps,) rear lamps and registration mark lighting (CR-105) | — | CR-103 CR-104 CR-105 | — | S-177 | Nill |
| | MISCELLANEOUS | | | | | |
| 45. | Accident | S-132 | — | — | S-177 | S-187 |
| 46. | Overloading | S-113 S-114 S 135 S-138 | — | — | S-177, S-194 | — |
| 47. | Speed limits | S-112 | — | — | S-177, S-183 (1, (2) S-184, S-189 | S-183(3) (4) |
| 48. | Travelling Without Ticket/pass | S-124 | — | — | S 177, S-178 | NIL |

| 1 | 2 | 3 | 4 | 5 | 6 | 7 |
|---|---|---|---|---|---|---|
| 49. | Disobedince of Orders obstruc--tion and refusal of information. | S-133 | — | — | S-177, S-179 | NIL |
| 50. | Allowing un-authorised person to drive vehicle. | S-3 S,4 | — | — | S-177, S-180 | NIL |
| 51. | Driving dangerously | S,116 | — | — | S-177, S-184 | NIL |
| 52. | Driving when mentaly or phy-sicaly unfit to drive. | S-118 | — | — | S-177 ,S-86 | NIL |

GOVERNMENT OF PUNJAB

DEPARTMENT OF TRANSPORT

(TRANSPORT II BRANCH)

Notification

The 7th December, 1992

No.S.O.96/CA 59/83/S. 200/92.—In supersession of Government of Punjab Department of Transport (Transport II Branch), Notification No. S.O. 70/CA.59/88/S 200/89. dated the 14th July, 1989, and in exercise of the powers conferred by section 200 of the Motor Vehicles Act, 1988 (Central Act No.59 of 1988), and all otherpowers enabling him in this behalf, the Governor of Punjab is pleased to specify the authorities mentioned under column 5 of the Schedule given below to compound the offence mentioned under column 2 thereof either before or after the institution of the drssecution for the amount mentioned under column 3 and 5 of the said Schedule :

SCHEDULE

| Serial No. | Section of the Acts under which offence is punishable | Amount of composition | | |
|---|---|---|---|---|
| | | First offence | Second offence or sub-sequent offence | Authority competent to compound the offence |
| 1 | 2 | 3 | 4 | 5 |
| | | | | At the Head Office |
| 1 | 177 | Rs. 100 | Rs. 200 | (A) (1) State Trans-port Commissoner Punjab. (2) Additional State Trens-port Commissioner, Punjab. |

[Chief Minister]

| 1 | 2 | 3 | 4 | 5 |
|---|---|---|---|---|
| 2. | 178(1) | Rs. 350 | — | (3) Joint State Transport Commissioner, Punjab.<br>(4) Manager Technical<br>(5) Deputy State Transport Commissioner, Punjab.<br>At the Field Offices |
| 3. | 178(2) | Rs. 350 | .. | (1) Secretary Regional Transport authority concerned. |
| 4. | 178(3) | Rs. 50 | .. | (2) District Transport Officer concerned.<br>(3) Assistant District Transport Officer concerned. |
| 5. | 178(3) (b) | Rs. 150 | .. | |
| 6. | 179(1) | Rs. 400 | .. | |
| 7. | 179(2) | Rs. 400 | .. | |
| 8. | 180 | Rs. 800 | .. | (C) Any other officer authorised by State Transport Commissioner. |
| 9. | 181 | Rs. 400 | .. | |
| 10. | 182(1) | Rs. 400 | .. | |
| 11. | 182(2) | Rs. 100 | .. | |
| 12. | 183(1) | Rs. 300 | Rs. 800 | |
| 13. | 183(2) | Rs. 200 | Rs. 400 | |
| 14. | 184 | Rs. 800 | Rs. 1000 | |
| 15 | 186 | Rs 150 | Rs. 300 | |
| 16. | 189 | Rs. 400 | | |
| 17. | 191 | Rs. 400 | .. | |
| 18. | 192 | Rs. 1500 | Rs. 1600 | |
| 19. | 194(1) | Rs. 1500 | Rs. 1600 | |
| 20. | 194(2) | Rs. 2000 | .. | |
| 21. | 196 | Rs. 500 | .. | |
| 22. | 198 | Rs. 100 | | |

K. K. BHATNAGAR,

Secretary to Government of Punjab,
Department of Transport.

**GOVERNMENT OF PUNJAB**

**DEPARTMENT OF TRANSPORT**

**(TRANSPORT II BRANCH)**

**Notification**

The 24th January, 1994

**No. 1/118/93-4T(2)/1158.**—The Governor of Punjab is pleased to extend the area of jurisdiction of all District Transport Officers to the whole of the State of Punjab for the purposes of checking of illegal operation under the Motor Vehicles Act and Rules framed thereunder for prosecution and compounding of offences. These powers shall be exercised by them with the prior specific orders of State Transport Commissioner, Punjab issued from time to time subject to the following conditions :—

(a) This authorisation shall not extend to more than two weeks continuously in a month and would be solely for the purpose of checking illegal operations under Motor Vehicles Act and Rules.

(b) after the expiry of six months, the State Transport Commissioner, Punjab will submit a detailed report about the results of such checking for review by Government.

K.K. BHATNAGAR,

Secretary to Government, Punjab,
Department of Transport.

---

**ਗੁਰੂ ਨਾਨਕ ਦੇਵ ਯੂਨੀਵਰਸਿਟੀ ਦੁਆਰਾ ਇਕ ਸਾਲਾ ਬੀ.ਐਡ. ਕੋਰਸ ਸ਼ੁਰੂ ਕਰਨਾ**

267. (1) **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**
(2) **ਕਾਮਰੇਡ ਅਜੈਬ ਸਿੰਘ ਰੌਂਤਾ** } : ਕੀ ਸਿੱਖਿਆ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ ਵਿਦਿਅਕ ਸਾਲ 1991-92 ਤੋਂ ਬੀ.ਐਡ. (ਨਰਸਰੀ ਇਲੀਮੈਂਟਰੀ) ਦਾ ਇਕ ਸਾਲਾ ਕੋਰਸ ਸ਼ੁਰੂ ਕੀਤਾ ਹੈ; ਜੇਕਰ ਕੀਤਾ ਹੈ ਤਾਂ ਕੀ ਸਕੂਲਾਂ ਵਿਚ ਟੀਚਰਾਂ ਦੀ ਨਿਯੁਕਤੀ ਲਈ ਉਕਤ ਕੋਰਸ ਨੂੰ ਮਾਨਤਾ ਦੇ ਦਿੱਤੀ ਗਈ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਹਾਂ ਜੀ। ਪ੍ਰੰਤੂ ਇਸ ਬੀ. ਐਡ. (ਨਰਸਰੀ ਐਲੀਮੈਂਟਰੀ) ਕੋਰਸ ਨੂੰ ਸਕੂਲਾਂ ਵਿਚ ਟੀਚਰਾਂ ਦੀ ਨਿਯੁਕਤੀ ਲਈ ਮਾਨਤਾ ਨਹੀਂ ਦਿੱਤੀ ਗਈ ਹੈ, ਕਿਉਂਕਿ ਕੋਰਸ ਦੇ ਵਿਸ਼ਾ ਵਸਤੂ ਦੇ ਅਧਾਰ ਤੇ ਨਾ ਤੇ ਇਹ ਬੀ.ਐਡ. ਕੋਰਸ ਹੈ ਅਤੇ ਨਾ ਹੀ ਜੇ.ਬੀ.ਟੀ/ਈ.ਟੀ.ਟੀ. ਕੋਰਸ ਹੈ। ਇਸ ਤੋਂ ਇਲਾਵਾ ਇਹ ਕੋਰਸ ਗੁਰੂ ਨਾਨਕ ਦੇਵ ਯੂਨੀਵਰਸਟੀ ਵਲੋਂ ਸਰਕਾਰ/ਵਿਭਾਗ ਦੀ ਪ੍ਰਵਾਨਗੀ ਲਏ ਬਿਨਾਂ ਸ਼ੁਰੂ ਕੀਤਾ ਗਿਆ ਸੀ। ਫਿਰ ਵੀ ਹੁਣ ਇਹ ਮਾਮਲਾ ਸਿਵਲ ਰਿਟ ਨੰ: 9991/93 ਵਿੱਚ ਕੋਰਟ ਵਿਚ ਲੰਬਿਤ ਹੈ।

**Mr. Speaker :** Call Attention Motion, Sardar Hargopal Singh.

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਜ਼ੀਰੋ ਆਵਰ ਦੀ ਪਰੰਪਰਾ ਹੈ। ਇਹ ਪਰੰਪਰਾ ਪਾਰਲੀਮੈਂਟ ਦੇ ਵਿਚ ਵੀ ਹੈ ਅਤੇ ਸਟੇਟ ਅਸੈਂਬਲੀਜ਼ ਦੇ ਵਿਚ ਵੀ ਹੈ। ਇਸ ਲਈ ਇਕ ਇਕ ਮਿੰਟ ਦੇ ਲਈ ਮੈਂਬਰਾਂ ਨੂੰ ਜ਼ੀਰੋ ਆਵਰ ਦੇ ਵਕਤ ਕੁਝ ਕਹਿ ਲੈਣ ਦਿਓ। ਤੁਸੀ ਏਜੰਡੇ ਨੂੰ ਬਾਈਪਾਸ ਨਾ ਕਰੋ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ** ** **

**Mr. Speaker :** This is no point of order. ਤੁਸੀਂ ਸਟੇਟਮੈਂਟ ਨਾ ਦਿਉ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ** ** **

**ਸ੍ਰੀ ਸਪੀਕਰ :** ਜੋ ਮੇਰੀ ਇਜਾਜ਼ਤ ਤੋਂ ਬਗੈਰ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਰੇਜ਼ ਕਰਕੇ ਆਪਣੀਆਂ ਗੱਲਾਂ ਕਹਿ ਜਾਂਦੇ ਹਨ ਅਤੇ ਉਹ ਪ੍ਰੋਸੀਡਿੰਗਜ਼ ਦਾ ਹਿੱਸਾ ਬਣ ਜਾਂਦੀਆਂ ਹਨ। ਅਖਬਾਰਾਂ ਵਿਚ ਵੀ ਇਹ ਗੱਲਾਂ ਆ ਜਾਂਦੀਆਂ ਹਨ। ਇਸ ਕਰਕੇ ਇਸ ਤਰ੍ਹਾਂ ਦੇ ਪੁਆਇੰਟ ਆਫ ਆਰਡਰ ਐਕਸਪੰਜ ਹੋਣੇ ਚਾਹੀਦੇ ਹਨ।

**Mr. Speaker :** That is always like that and whatever they speak that will be expunged unless I allow point of order. Zira Sahib, sit down. Nothing is to be recorded what is spoken without the permission of the Chair.

**ਕਾਮਰੇਡ ਹਰਦੇਵ ਅਰਸ਼ੀ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। Arshi Ji, Please sit down. Any way, you can give notics of Call Attention Motion if there is anything of urgent nature. Please resume your seat.

**ਸ੍ਰੀ ਮਦਨ ਮੋਹਨ ਮਿੱਤਲ :** ** ** **

**Mr Speaker :** This is no Point of Order. Mr. Mittle, please resume your seat.

---

**Expunged/not recorded as ordered by the Chair.

**Shri Madan Mohan Mittal** : Sir, it is not my point of order. I have not raised point of order. ਸਪੀਕਰ ਸਾਹਿਬ, ਮੈਂ ਇਹ ਬੜਾ ਹੀ ਇੰਪਾਰਟੈਂਟ ਮਸਲਾ ਹਾਊਸ ਵਿਚ ਉਠਾਇਆ ਹੈ। I have not raised a point of order. I can raise any point even if it is permissible or not.

**Mr Speaker** : Please resume your seat.

**ਸਰਦਾਰ ਨਿਰਮਲ ਸਿੰਘ ਨਿੰਮਾ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਨਿਰਮਲ ਸਿੰਘ ਨਿੰਮਾ** : ** ** **

**ਸ਼੍ਰੀ ਸਪੀਕਰ** : ਨਿੰਮਾ ਜੀ, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਸਰਦਾਰ ਹਰਗੋਪਾਲ ਸਿੰਘ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ** ** **

**ਕਾਮਰੇਡ ਹਰਦੇਵ ਅਰਸ਼ੀ** : ** ** **

**ਸ਼੍ਰੀ ਸਪੀਕਰ** : ਤੁਸੀ ਕਾਲ ਅਟੈਨਸ਼ਨ ਮੋਸ਼ਨ ਦਿਉ ਜਾਂ ਕੋਈ ਹੋਰ ਰੈਗੂਲਰ ਮੋਸ਼ਨ ਦਿਉ।

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਸਰਦਾਰ ਨਿਰਮਲ ਸਿੰਘ ਨਿੰਮਾ ਅਤੇ ਕਾਮਰੇਡ ਹਰਦੇਵ ਸਿੰਘ ਅਰਸ਼ੀ ਆਪਣੀਆਂ ਸੀਟਾਂ ਤੇ ਖੜੇ ਬੋਲ ਰਹੇ ਸਨ ** **)

**ਸ਼੍ਰੀ ਸਪੀਕਰ** : ਨਿੰਮਾ ਜੀ, ਕਿਰਪਾ ਕਰਕੇ ਆਪਣੀ ਸੀਟ ਤੇ ਬੈਠ ਜਾਉ। ਹਰਗੋਪਾਲ ਸਿੰਘ ਜੀ, ਕਿਰਪਾ ਕਰਕੇ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ। ਜੋ ਕੁੱਝ ਵੀ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਉਸਨੂੰ ਪ੍ਰੈਸ ਵੀ ਪ੍ਰਿੰਟ ਨਾ ਕਰੇ। ਨਿੰਮਾ ਜੀ, ਕਿਰਪਾ ਕਰਕੇ ਤਸ਼ਰੀਫ ਰਖੋ। ਹਰਗੋਪਾਲ ਸਿੰਘ ਜੀ, ਆਪਣੀ ਕਾਲ ਅਟੈਂਨਸ਼ਨ ਮੋਸ਼ਨ ਪੜ੍ਹੋ।

**ਸਰਦਾਰ ਨਿਰਮਲ ਸਿੰਘ ਨਿੰਮਾ** : ** ** **)

**ਸ਼੍ਰੀ ਸਪੀਕਰ** : ਹਰਗੋਪਾਲ ਸਿੰਘ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ** ** **

**ਕਾਮਰੇਡ ਹਰਦੇਵ ਅਰਸ਼ੀ** : ** ** **

---

**Expunged /not recorded as ordered by the Chair.

ਸ੍ਰੀ ਸਪੀਕਰ : ਚਾਵਲਾ ਜੀ, ਬੈਠ ਜਾਉ । ਅਰਸ਼ੀ ਜੀ, ਬੈਠ ਜਾਉ । There is no Zero hour.

(ਇਸ ਸਮੇਂ ਆਪੋਜ਼ੀਸ਼ਨ ਬਹੁਤ ਸਾਰੇ ਮੈਂਬਰ ਸਾਹਿਬਾਨ ਬਿਨਾ ਆਗਿਆ ਬੋਲ ਰਹੇ ਸਨ ** **)

ਜੋ ਕੁਝ ਚੇਅਰ ਦੀ ਆਗਿਆ ਤੋਂ ਬਿਨਾਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । ਗੁਸਾਈਂ ਜੀ, ਤੁਸੀਂ ਬੈਠ ਜਾਉ । ਸਰਦਾਰ ਹਰਗੋਪਾਲ ਸਿੰਘ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ ।

## CALL ATTENTION NOTICE UNDER RULE 66

(ਕ੍ਰਮ ਨੰ : 48)

1. ਸ੍ਰੀ ਸਤਨਾਮ ਸਿੰਘ ਕੈਂਥ :
2. ਸਰਦਾਰ ਹਰਗੋਪਾਲ ਸਿੰਘ :

: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦੇ ਹਾਂ ਅਰਥਾਤ ਪਿੰਡ ਭੁਲਾਰਾਈ, ਤਹਿਸੀਲ ਫਗਵਾੜਾ, ਜ਼ਿਲ੍ਹਾ ਕਪੂਰਥਲਾ ਅੰਦਰ ਆਦਿ ਧਰਮੀ ਲੋਕਾਂ ਨੇ 5, 5 ਮਰਲੇ ਦੇ ਪਲਾਟਾਂ ਤੇ ਜੋ ਘਰ ਬਣਾਏ ਸੀ, ਕੁੱਝ ਸਮਾਜ ਵਿਰੋਧੀ ਅਨਸਰਾਂ ਦੁਆਰਾ 15-2-94 ਰਾਤ ਨੂੰ ਢਾਹ ਦਿੱਤੇ ਗਏ ਹਨ । ਸਰਕਾਰ ਨੇ ਹੁਣ ਤਕ ਕੀ ਐਕਸ਼ਨ ਲਿਆ ਹੈ ?

ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ) : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਤਾਂ ਸਵਾਲ ਪੁਛਿਆ ਹੈ । ਇਹ ਕਾਲ ਅਟੈਨਸ਼ਨ ਤਾਂ ਬਣਦੀ ਨਹੀਂ । ਵੈਸੇ ਮੈਂ ਕਿਉਂਕਿ ਤੁਹਾਡਾ ਹੁਕਮ ਹੈ, ਇਸ ਕਰਕੇ ਕਾਲ ਅਟੈਨਸ਼ਨ ਦਾ ਜਵਾਬ ਦੇ ਦੇਂਦਾ ਹਾਂ । ਇਹੋ ਜਿਹੇ ਤਾਂ ਸਵਾਲ ਕਰ ਲਿਆ ਕਰਨ । ਇਹ ਕਾਹਦੀ ਕਾਲ ਅਟੈਨਸ਼ਨ ਹੈ । ਇਸ ਨਾਲ ਸਾਰਾ ਪੰਜਾਬ ਸਬੰਧਤ ਨਹੀਂ । ਮੈਂ ਅਰਜ ਕਰਨੀ ਚਾਹੁੰਦਾ ਹਾਂ ਕਿ According to the report based on an enquiry conducted by the office of Senior Superintendent of Police, Kapurthala, in the year 1977, 5 marla plots were allotted to the Harijans of village Bhularai, P.S. Sadar Phagwara, district Kapurthala. Three allottees had constructed single rooms on their plots in order to ensure their occupancy and others dug foundations with the same purpose. On 14th February, 1994, one Davinderpal Panch son of Hari Ram secured stay orders from the office of Shri V.K. Ohri, PCS, Additional Directer. Consolidation, Jalandhar, Punjab, on the ground that the land which was allotted to the Harijans, was in fact, a playground meant for the children. After securing the stay order, on the night of 15/16-2-1994, Davinderpal alongwith others demolished rooms constructed on the plots. The local police intervened to

**Not recorded as ordered by the Chair.

check any unto-ward incident. The respectables of the village, including the Panchayat members were summoned to the police station on three different occasions so that financial loss suffered by the Harijans could be compensated and issue resolved amicably. On February 26th, 1994, the panchayat gave in writing to the police that the issue shall be resolved by the panchayat. However, on 11th March 1994 Hussan Lal Ad-dharmi and other affected people lodged a complaint in the Police Station based on which FIR No. 17, dated 12th March, 1994 under Sections 427/447/440/148/149 IPC, P.S. Sadar, Phagwara, was registered against 8 persons including Davinderpal Panch. The investigation is in progress and two accused namely Davinderpal and Sodhi Singh were arrested also.

**ਸਰਦਾਰ ਹਰਗੋਪਾਲ ਸਿੰਘ :** ਸਪੀਕਰ ਸਾਹਿਬ, 20 ਸਾਲ ਪਹਿਲਾਂ 80 ਬੰਦਿਆਂ ਨੂੰ 5-5 ਮਰਲੇ ਦੇ ਪਲਾਟ ਪਿੰਡ ਭੁਲਾਰਾਈ ਵਿਖੇ ਅਲਾਟ ਕੀਤੇ ਗਏ ਸਨ। ਇਸ ਸਬੰਧੀ ਜਿਹੜਾ ਸਾਡੇ ਪਾਸ ਰਿਕਾਰਡ ਹੈ, ਉਹ ਮੈਂ ਸਦਨ ਦੇ ਸਾਹਮਣੇ *ਪੇਸ਼ ਕਰਦਾ ਹਾਂ। ਸਾਲ 1977 ਵਿਚ ਖਸਰਾ ਨੰਬਰ 1595 ਦਾ 26 ਕਨਾਲ 17 ਮਰਲੇ ਰਕਬੇ ਦਾ ਇੰਤਕਾਲ ਵੀ ਉਨ੍ਹਾਂ ਬੰਦਿਆਂ ਦੇ ਨਾਂ ਹੋ ਗਿਆ ਸੀ। ਇਸ ਸਬੰਧ ਵਿਚ ਜਾਰੀ ਕੀਤੀਆਂ ਗਈਆਂ ਜਮ੍ਹਾਂ ਬੰਦੀਆਂ ਵੀ ਮੈਂ ਸਦਨ ਦੇ ਸਾਹਮਣੇ ਪੇਸ਼ ਕਰਦਾ ਹਾਂ। ਸਾਲ 1980-81, 1985-86 ਅਤੇ 1990-91 ਦੀਆਂ ਜਮ੍ਹਾਂਬੰਦੀਆਂ ਨਾਲ ਨੱਥੀ ਕਰਦਾ ਹਾਂ। ਡੀ. ਸੀ. ਕਪੂਰਥਲਾ ਵਲੋਂ ਜਾਰੀ ਕੀਤੇ ਅਲਾਟਮੈਂਟ ਲੈਟਰ ਦੀ ਕਾਪੀ ਵੀ ਮੈਂ ਨਾਲ ਨੱਥੀ ਕਰਦਾ ਹਾਂ...... ਇਨ੍ਹਾਂ ਲੋਕਾਂ ਨਾਲ ਵਾਅਦਾ ਕੀਤਾ ਗਿਆ ਸੀ ਕਿ ਇਨ੍ਹਾਂ ਪਲਾਟਾਂ ਤੇ ਸ਼ਡਿਊਲਡ ਕਾਸਟ ਲੋਕਾਂ ਵਾਸਤੇ ਮਕਾਨ/ਕਾਲੋਨੀ ਬਣਾ ਕੇ ਦਿਤੀ ਜਾਵੇਗੀ ਪਰ ਜਦੋਂ ਸਰਕਾਰ ਵਲੋਂ ਇਹ ਕੰਮ ਸਿਰੇ ਨਾ ਚਾੜ੍ਹਿਆ ਗਿਆ ਤਾਂ ਕੁਝ ਲੋਕਾਂ ਨੇ ਆਪਣੇ ਆਪ ਮਕਾਨ ਬਣਾਉਣੇ ਸ਼ੁਰੂ ਕਰ ਦਿੱਤੇ। ਸ੍ਰੀ ਹੁਸਣ ਲਾਲ ਪੁੱਤਰ ਸ੍ਰੀ ਨਰੰਜਨ ਦਾਸ, ਸ੍ਰੀ ਸਵਰਨਾ ਰਾਮ ਪੁੱਤਰ ਗਰੀਬੂ ਰਾਮ ਅਤੇ ਸ੍ਰੀ ਦੁੱਮਨ ਰਾਮ ਪੁੱਤਰ ਸ੍ਰੀ ਦਲੀਪਾ ਰਾਮ ਨੇ ਆਪਣੇ ਮਕਾਨ ਬਣਾ ਲਏ ਪਰ ਮਿਤੀ 15-2-1994 ਨੂੰ ਰਾਤ ਦੇ ਕਰੀਬ 11.00 ਵਜੇ ਕੁਝ ਬੰਦਿਆਂ ਨੇ ਇਨ੍ਹਾਂ ਤੇ ਹਮਲਾ ਕਰ ਦਿੱਤਾ....

**ਸ੍ਰੀ ਸਪੀਕਰ :** ਤੁਸੀ ਸਵਾਲ ਪੁਛੋ, ਭਾਸ਼ਨ ਨਾ ਦਿਓ।

**ਸਰਦਾਰ ਹਰਗੋਪਾਲ ਸਿੰਘ :** ਮੈਂ ਸਪੈਸਿਫਿਕ ਗੱਲ ਹੀ ਦੱਸ ਰਿਹਾ ਹਾਂ ਜੀ। ਦਵਿੰਦਰ ਪੁੱਤਰ ਹਰੀ ਰਾਮ, ਰਤਨ ਲਾਲ ਪੁੱਤਰ ਰਾਮਜੀ ਦਾਸ, ਬੈਕਾਂ ਰਾਮ ਪੁੱਤਰ ਬਿਹਾਰੀ ਲਾਲ, ਸੋਢੀ ਸਿੰਘ ਪੁੱਤਰ ਸਾਧੂ ਸਿੰਘ ਵਗੈਰਾ ਲੋਕਾਂ ਨੇ ਕਰਾਹੇ ਲਿਆ ਕੇ ਸਾਰੀਆਂ ਨੀਹਾਂ ਬਾਹਰ ਕਰ ਦਿੱਤੀਆਂ। ਇਤਨਾ ਕੁੱਝ ਹੋਣ ਦੇ ਬਾਵਜੂਦ ਸਰਕਾਰ ਨੇ ਕੋਈ ਐਕਸ਼ਨ ਨਹੀਂ ਲਿਆ। ਸੀ. ਐਮ. ਸਾਹਿਬ, ਨੂੰ ਸਾਨੂੰ ਭਰੋਸੇ ਵਿਚ ਲੈਣਾ ਚਾਹੁੰਦਾ ਹੈ ਅਤੇ ਦਸਣਾ ਚਾਹੀਦਾ ਹੈ ਕਿ ਸਰਕਾਰ ਇਸ ਬਾਰੇ ਕੀ ਐਕਸ਼ਨ ਲੈ ਰਹੀ ਹੈ।

**Permission not granted by the Speaker.

ਮੁੱਖ ਮੰਤਰੀ : ਸਪੀਕਰ ਸਾਹਿਬ, ਇਸ ਬਾਰੇ ਕੇਸ ਰਜਿਸਟਰ ਹੋ ਚੁਕਾ ਹੈ ਅਤੇ ਇਨ-ਕੁਆਇਰੀ ਹੋ ਰਹੀ ਹੈ। ਸਾਰੀ ਗੱਲ ਦੀ ਹਾਲੇ ਇਨਕੁਆਇਰੀ ਹੋ ਰਹੀ ਹੈ ਅਤੇ ਮਾਮਲਾ ਸਬ-ਜੁਡਿਸ ਹੋਣ ਕਰਕੇ ਹਾਲ ਦੀ ਘੜੀ ਇਸ ਬਾਰੇ ਕੁਝ ਕਹਿਣਾ ਜਾਇਜ਼ ਨਹੀਂ ਹੈ। ਅਸੀਂ ਇਨ-ਕੁਆਇਰੀ ਕਰਵਾ ਲਵਾਂਗੇ। ਬਲਕਿ ਇਨਕੁਆਇਰੀ ਆਲਰੇਡੀ ਚਲ ਰਹੀ ਹੈ। ਇਸ ਕਰਕੇ ਇਨਾਂ ਹਾਲਾਤ ਦੀ ਰੋਸ਼ਨੀ ਵਿਚ ਜਿਹੜੀ ਗੱਲ ਇਨ੍ਹਾਂ ਨੇ ਆਖੀ ਹੈ, ਉਸ ਨੂੰ ਰਿਕਾਰਡ ਵਿਚ ਨਾ ਲਿਆਂਦਾ ਜਾਵੇ।

---

## PRESENTANTION OF REPORTS OF THE COMMITTEES

ਸਭਾਪਤੀ, ਲੋਕ ਲੇਖਾ ਕਮੇਟੀ (ਸਰਦਾਰ ਅਵਤਾਰ ਸਿੰਘ ਬਰਾੜ) : ਸ਼੍ਰੀਮਾਨ ਜੀਓ, ਮੈਂ ਬੜੀ ਨਿਮਰਤਾ ਸਹਿਤ—

(i) ਸਾਲ 1980-81 ਲਈ ਪੰਜਾਬ ਸਰਕਾਰ ਦੇ ਨਮਿਤਣ ਲੇਖਿਆਂ ਅਤੇ ਉਨ੍ਹਾਂ ਤੇ ਸਾਲ 1980-81 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 92ਵੀਂ ਰਿਪੋਰਟ; ਅਤੇ

(ii) ਸਾਲ 1983-84, 1986-87, 1987-88 ਅਤੇ 1989-90 ਲਈ ਪੰਜਾਬ ਸਰਕਾਰ ਦੇ ਨਮਿਤਣ ਲੇਖਿਆਂ ਅਤੇ ਸਾਲਾਂ 1983-84, 1986-87, 1987-88 ਅਤੇ 1989-90 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਤੇ ਛਪਾਈ ਅਤੇ ਲਿਖਨ ਸਮੱਗਰੀ ਵਿਭਾਗ ਨਾਲ ਸਬੰਧਤ ਲੋਕ ਲੇਖਾ ਕਮੇਟੀ ਦੀ 93ਵੀਂ ਰਿਪੋਰਟ ਪੇਸ਼ ਕਰਦਾ ਹਾਂ।

**Chairman, Committee on Subordinate Legislation (Shri Upinder Kumar Sharma)** : Sir, I beg to present the Twenty-Fourth Report of the Committee on Subordinate Legislation for the year 1993-94.

**Mr. Speaker** : ਜੋ ਪੇਪਰ ਸਰਦਾਰ ਹਰਗੋਪਾਲ ਸਿੰਘ ਐਡਵੋਕੇਟ ਨੇ ਸਦਨ ਦੀ ਮੇਜ਼ ਤੇ ਰੱਖੇ ਹਨ they will not form part of the record unless they are examined by me.

---

## FINANCIAL BUSINESS

## PRESENTATION OF SUPPLEMENTARY DEMANDS FOR GRANTS FOR EXPENDITURE FOR THE YEAR 1993-94

**Finance Minister (Doctor Kewal Krishan)** : Sir, I beg to present the Supplimentary Demands for Grants for Expenditure of the Government of Punjab for the year 1993-94.

**A Member of the Estimate Committee (Sardar Malkiat Singh Birmi)** : Sir, I beg to present the Report of the Committee on Estimates on the Supplementary Demand for Grants for Expenditure of the Government of Punjab for the year 1993-94.

---

## RESUMPTION OF DISCUSSION ON GOVERNOR'S ADDRESS

**Mr Speaker** : Now the House will resume discussion on the Motion of thanks on the Governor's Address, moved by Sardar Jasbir Singh, M.L.A., and seconded by Sardar Partap Singh Bajwa, M.L.A., on 7th March, 1994. Discussion, Shri Sathi.

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਨ ਤੇ ਜਿਹੜਾ ਕਿ ਉਨ੍ਹਾਂ ਨੇ 4 ਮਾਰਚ ਨੂੰ ਇਸ ਪਵਿੱਤਰ ਸਦਨ ਦੇ ਵਿਚ ਦਿੱਤਾ, ਤੇ ਬੋਲਣ ਲਈ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਰਾਜਪਾਲ ਜੀ ਦੇ ਭਾਸ਼ਣ ਨਾਲ ਅਸਹਿਮਤੀ ਪ੍ਰਗਟ ਕਰਦਾ ਹਾਂ। ਰਾਜਪਾਲ ਜੀ ਦੇ ਭਾਸ਼ਣ ਦੇ ਵਿੱਚ ਜੋ ਕੁਝ ਕਿਹਾ ਗਿਆ ਹੈ, ਜੋ ਉਨ੍ਹਾਂ ਦਾ ਭਾਸ਼ਣ ਹੈ, ਉਸਦਾ ਕੋਈ ਅਸਰ ਨਹੀਂ ਹੈ ਅੌਰ ਉਸ ਬੇ-ਅਸਰ ਭਾਸ਼ਣ ਦੇ ਬਾਰੇ ਕੁਝ ਚੰਦ ਬੇਨਤੀਆਂ ਕਰਨਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਰਾਜਪਾਲ ਜੀ ਦੀ ਜੋ ਪੁਜ਼ੀਸ਼ਨ ਹੈ ** ** **

(ਵਿਘਨ)

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਏਥੇ ਗਵਰਨਰ ਸਾਹਿਬ ਦੇ ਐਡਰੈਸ ਨੂੰ ਡਿਸਕਸ ਕਰਨੋ, ਨਾ ਕਿ ਗਵਰਨਰ ਸਾਹਿਬ ਨੂੰ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਰਾਜਪਾਲ ਜੀ ਦੇ ਬਾਰੇ ਕਹਿੰਦਾ ਹਾਂ ਕਿ ਉਹ ਦੂਸਰੇ ਸੂਬਿਆਂ ਦੇ ਵਿੱਚ ਜਾ ਕੇ ਪਾਣੀਆਂ ਦੀ ਗੱਲ ਕਰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕੇਂਦਰ ਰਾਜਪਾਲ ਜੀ ਤੇ ਇਕ ਜ਼ਿਮੇਂਵਾਰੀ ਪਾਵੇ ਤਾਂ ਕਿ ਉਨ੍ਹਾਂ ਦੀ ਇਹ ** **

**ਸ੍ਰੀ ਸਪੀਕਰ** : ਸਾਥੀ ਜੀ, ਤੁਸੀਂ ਆਪਣੀ ਡਿਸਕਸ਼ਨ ਗਵਰਨਰ ਐਡਰੈਸ ਤੇ ਹੀ ਕਰੋ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਚੰਡੀਗੜ੍ਹ ਦੇ ਵਿੱਚ ਇਕ ਫੰਕਸ਼ਨ ਹੋਇਆ ਚੰਡੀਗੜ੍ਹ 2020. ਏਥੋਂ ਇਹ ਗੱਲ ਸਾਬਤ ਹੁੰਦੀ ਹੈ ਕਿ ਆਉਣ ਵਾਲੇ 25 ਸਾਲਾਂ ਦੇ ਵਿੱਚ ਚੰਡੀਗੜ੍ਹ ਯੂ. ਟੀ. ਹੀ ਰਹੇਗਾ।

**ਮੁੱਖ ਸੰਸਦੀ ਸਕੱਤਰ** : ਮੇਰਾ ਪੁਆਇੰਟ ਆਫ ਆਰਡਰ ਹੈ, ਸਰ। ਮਾਨਯੋਗ ਮੈਂਬਰ ਗਵਰਨਰ ਸਾਹਿਬ ਦੇ ਸਬੰਧ ਵਿੱਚ ਜਿਹੜੇ ਹਾਸੋਹੀਣੇ ਸ਼ਬਦ ਬੋਲੇ ਹਨ, ਉਹ ਐਕਸਪੰਜ ਹੋਣੇ ਚਾਹੀਦੇ ਹਨ।

**ਸ੍ਰੀ ਵਿਜੇ ਕੁਮਾਰ ਸਾਥੀ** : ਪੰਜਾਬ ਸਰਕਾਰ ਕਲੇਮ ਕਰਦੀ ਹੈ ਕਿ ਚੰਡੀਗੜ੍ਹ ਪੰਜਾਬ ਦਾ ਹੈ ਪਰ ਇਹ ਜਿਹੜਾ ਫੰਕਸ਼ਨ, ਚੰਡੀਗੜ੍ਹ-2020 ਮਨਾਇਆ ਗਿਆ ਹੈ, ਉਸ ਦੇ ਮੁਤਾਬਿਕ ਤਾਂ ਯੂ. ਟੀ ਚੰਡੀਗੜ੍ਹ 25 ਸਾਲ ਤੱਕ ਯੂ. ਟੀ. ਹੀ ਰਹੇਗੀ। ਉਸ ਫੰਕਸ਼ਨ ਵਿੱਚ ਮਾਨਯੋਗ ਮੁੱਖ ਮੰਤਰੀ

**Expunged as ordered by the Chair.

[ਸ੍ਰੀ ਵਿਜੇ ਕੁਮਾਰ ਸਾਥੀ]

ਸਾਹਿਬ ਵੀ ਗਏ ਸਨ । ਸਾਡੇ ਕੇਂਦਰੀ ਮੰਤਰੀ ਭੈਣ ਸੁਖਬੰਸ ਕੌਰ ਭਿੰਡਰ ਵੀ ਸਨ ਅਤੇ ਉਹ ਵੀ ਉਥੇ ਬੋਲੇ ਸਨ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਗਵਰਨਰ ਸਾਹਿਬ ਵੀ ਉਥੇ ਜਾ ਕੇ ਬੋਲੇ ਹਨ। ਉਸ ਫੰਕਸ਼ਨ ਦੇ ਮੁਤਾਬਿਕ ਤਾਂ ਇਹੋ ਹੀ ਉਮੀਦ ਰੱਖੀ ਜਾ ਸਕਦੀ ਹੈ ਕਿ ਆਉਣ ਵਾਲੇ 25 ਸਾਲਾਂ ਦੇ ਵਿੱਚ ਚੰਡੀਗੜ੍ਹ ਜਿਹੜਾ ਹੈ, ਉਹ ਯੂ. ਟੀ. ਹੀ ਰਹੇਗਾ ਅਤੇ ਚੰਡੀਗੜ੍ਹ ਪੰਜਾਬ ਨੂੰ ਨਹੀਂ ਮਿਲੇਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਸਾਡੇ ਹਿੱਤਾ ਦੀ, ਸਾਡੇ ਹੱਕਾਂ ਦੀ ਰਾਖੀ ਕਿਸ ਤਰ੍ਹਾਂ ਕਰੇਗੀ ?

ਸਪੀਕਰ ਸਾਹਿਬ, ਅੱਗੇ ਚਲਦਾ ਹੋਇਆ ਮੈਂ ਕਹਾਂਗਾ ਕਿ ਅੱਜ ਜਿਹੜਾ ਚੰਡੀਗੜ੍ਹ ਦਾ ਮਾਮਲਾ ਹੈ, ਉਹ ਵੀ ਖਟਾਈ ਵਿਚ ਪੈ ਗਿਆ ਹੈ। ਚੰਡੀਗੜ੍ਹ ਦਾ ਨਕਸ਼ਾ ਇਕ ਬਹੁਤ ਹੀ ਸਿਆਣ ਵਿਅਕਤੀ ਲੀ ਕਾਰਬੂਜ਼ੀਅਰ ਨੇ ਈਜਾਦ ਕੀਤਾ ਹੈ । ਅੱਜ ਜਿਹੜੇ ਪਵਿੱਤਰ ਸਦਨ ਵਿੱਚ ਅਸੀਂ ਬੈਠੇ ਹਾਂ ਅਤੇ ਜਿਥੇ ਅਸੀਂ ਕਾਨੂੰਨ ਬਣਾ ਕੇ ਪਾਸ ਕਰਦੇ ਹਾਂ, ਇਹ ਉਸੇ ਨਕਸ਼ੇ ਦਾ ਹੀ ਇਕ ਹਿੱਸਾ ਹੈ । ਇਸ ਦੇ ਖੱਬੇ ਪਾਸੇ ਨਿਆਂਪਾਲਿਕਾ ਹੈ, ਹਾਈਕੋਰਟ ਹੈ ਪਰ ਅੱਜ ਜੁਡੀਸ਼ਰੀ ਦੀ ਅਤੇ ਇਸ ਸਦਨ ਦੀ ਹਾਲਤ ਇਹ ਹੈ ਕਿ ਇਸ ਦੀ ਕਿਸ਼ਤੀ ਡਾਵਾਂਡੋਲ ਹੈ ਜਦੋਂ ਕਿ ਦੂਜੇ ਪਾਸੇ ਜਿਹੜੀ ਅਫਸਰਸ਼ਾਹੀ ਹੈ, ਉਸਦੀ ਪੁਜ਼ੀਸ਼ਨ ਬੁਲੰਦੀਆਂ ਤੇ ਹੈ । ਇਹ ਦਿਨੋ-ਦਿਨ ਹੋਰ ਬਲਵਾਨ ਹੋ ਰਹੀ ਹੈ। ਅਫਸਰਸ਼ਾਹੀ ਦਾ ਬੋਲਬਾਲਾ ਹੋ ਰਿਹਾ ਹੈ। ਦੇਖੋ, ਇਥੇ ਮੁੱਖ ਮੰਤਰੀ ਜੀ ਬੈਠੇ ਹਨ, ਸਾਰੇ ਮੰਤਰੀ ਸਾਹਿਬਾਨ ਬੈਠੇ ਹਨ । ਕੀ ਇਹ ਮਜ਼ਾਕ ਦੀ ਗਲ ਨਹੀਂ ਕਿ ਹਾਊਸ ਬੈਠਾ ਹੋਇਆ ਹੋਵੇ ਪਰ ਅਫਸਰਸ਼ਾਹੀ ਦੀਆਂ ਸਾਰੀਆਂ ਕੁਰਸੀਆਂ ਖਾਲੀ ਪਈਆਂ ਹੋਣ ? ਸਪੀਕਰ ਸਾਹਿਬ, ਅੱਜ ਅਫਸਰਸ਼ਾਹੀ ਦਾ ਬੋਲਬਾਲਾ ਹੋ ਰਿਹਾ ਹੈ । (ਹਾਸਾ)

**ਕੁਝ ਅਵਾਜ਼ਾਂ :** ਸਾਥੀ ਸਾਹਿਬ, ਅਫਸਰਾਂ ਦੀਆਂ ਤਾਂ ਸਾਰੀਆਂ ਹੀ ਕੁਰਸੀਆਂ ਭਰੀਆਂ ਪਈਆਂ ਹਨ । (ਸ਼ੋਰ —— ਵਿਘਨ)

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਤਾਂ ਕੁੱਝ ਦਿਨ ਪਹਿਲਾ ਦੀ ਗੱਲ ਕਰ ਰਿਹਾ ਹਾਂ ਜਦੋਂ ਅਫਸਰਾਂ ਦੀਆਂ ਸਾਰੀਆਂ ਕੁਰਸੀਆਂ ਖਾਲੀ ਪਈਆਂ ਸਨ। ਮੈਂ ਤਾਂ ਯਾਦ ਕਰਵਾ ਰਿਹਾ ਹਾਂ। ਹੁਣ ਮੈਂ ਅੱਗੇ ਚੱਲਾਂ । ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ, ਹਿਮਾਚਲ ਪ੍ਰਦੇਸ਼ ਦੇ ਮੁੱਖ ਮੰਤਰੀ ਸ੍ਰੀ ਵੀਰ ਭੱਦਰ ਸਿੰਘ ਅਤੇ ਹਰਿਆਣਾ ਦੇ ਮੁੱਖ ਮੰਤਰੀ ਸ੍ਰੀ ਭਜਨ ਲਾਲ ਇਸ ਟਰਾਇਓ ਦੇ ਬਾਰੇ ਮੈਂ ਗੱਲ ਕਰਨੀ ਚਾਹੁੰਦਾ ਹਾਂ । ਹਿਮਾਚਲ ਦੇ ਮੁੱਖ ਮੰਤਰੀ ਨੇ ਚੰਡੀਗੜ੍ਹ ਵਿੱਚ ਹਿੱਸਾ ਮੰਗਿਆ ਹੈ ਤਾਂ ਮੈਂ ਸਮਝਦਾ ਹਾਂ ਕਿ ਕਾਂਗਰਸ ਦੀ ਇਹ ਆਪਸੀ ਸਿਆਸੀ ਗੱਲ ਹੋ ਸਕਦੀ ਹੈ। ਦੂਜੇ ਪਾਸੇ ਮੁੱਖ ਮੰਤਰੀ ਸ੍ਰੀ ਭਜਨ ਲਾਲ ਹਨ, ਜਿਨ੍ਹਾਂ ਨੇ ਬੜੀਆਂ ਚਾਲਾਂ ਚੱਲ ਕੇ ਕੇਂਦਰ ਦੀ ਕਾਂਗਰਸ ਸਰਕਾਰ ਨੂੰ ਮੈਜਾਰਿਟੀ ਵਿੱਚ ਲੈ ਆਂਦਾ । ਪੰਜਾਬ ਦੀਆਂ ਹੱਕੀ ਮੰਗਾਂ ਵਾਸਤੇ ਹੁਣ ਸਾਡੇ ਚਾਚਾ ਸਰਦਾਰ ਬੇਅੰਤ ਸਿੰਘ ਜੀ ਨੂੰ ਅਤੇ ਸਾਨੂੰ ਸਾਰੀਆਂ ਨੂੰ ਹੋਰ ਜਿਆਦਾ ਜ਼ੋਰ ਲਾਉਣਾ ਪਵੇਗਾ ।

ਹੁਣ ਮੈਂ ਆਪਣੇ ਹਲਕੇ ਦੀਆਂ ਮੰਗਾਂ ਰੱਖਣੀਆਂ ਚਾਹੁੰਦਾ ਹਾਂ । ਸਪੀਕਰ ਸਾਹਿਬ, ਮੇਰਾ ਹਲਕਾ ਬਾਘਾ ਪੁਰਾਣਾ ਹੈ ਜਿਸ ਵਿੱਚ 68 ਪਿੰਡ ਪੈਂਦੇ ਹਨ । ਮੁੱਖ ਮੰਤਰੀ ਸਾਹਿਬ ਦੋ ਵਾਰ ਮੋਗੇ ਬਾਰੇ ਵਾਅਦਾ ਕਰਕੇ ਆਏ ਹਨ ਕਿ ਮੋਗੇ ਨੂੰ ਜ਼ਿਲ੍ਹਾ ਬਣਾਇਆ ਜਾਵੇਗਾ । ਅੱਜ ਵੀ ਮੋਗੇ ਦੇ ਜਿਹੜੇ ਵਕੀਲ ਹਨ, ਉਹ ਇਸ ਦੇ ਲਈ ਹੜਤਾਲ ਤੇ ਬੈਠੇ ਹੋਏ ਹਨ। ਮੈਂ ਮੰਗ ਕਰਨੀ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਆਪਣਾ ਕੀਤਾ ਹੋਇਆ ਵਾਅਦਾ ਪੂਰਾ ਕਰਨ। ਜਿਹੜੀ ਜ਼ਿਲ੍ਹੇ ਬਨਾਉਣ ਵਾਲੀ ਕਮੇਟੀ ਬਣਾਈ ਹੋਈ ਹੈ, ਉਸ ਵਿੱਚ ਮੋਗਾ ਮੈਰਿਟ ਤੇ ਆਉਂਦਾ ਹੈ। ਮੇਰੀ ਮੰਗ ਹੈ ਕਿ ਬਾਘਾ ਪੁਰਾਣਾ ਨੂੰ ਵੀ ਤਹਿਸੀਲ ਬਣਾਇਆ ਜਾਵੇ। ਤਾਂ ਕਿ ਉਥੋਂ ਦੇ ਲੋਕਾਂ ਦੀ ਮੰਗ ਪੂਰੀ ਹੋ ਸਕੇ। ਦੂਸਰੀ ਗੱਲ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਅਜ ਕਲ੍ਹ ਔਰਤਾਂ ਦਾ ਪਖਵਾੜਾ ਮਨਾਇਆ ਜਾ ਰਿਹਾ ਹੈ। ਸਪੀਕਰ ਸਾਹਿਬ, ਮੇਰੇ ਹਲਕੇ ਬਾਘਾ ਪੁਰਾਣਾ ਵਿੱਚ ਬੱਚੀਆਂ ਬੜੀ ਦੂਰ-ਦੂਰ ਪੜ੍ਹਨ ਜਾਂਦੀਆਂ ਹਨ। ਬੱਸਾਂ ਤੇ ਚੜ੍ਹ ਕੇ ਜਾਂਦੀਆਂ ਹਨ ਤਾਂ ਉਨ੍ਹਾਂ ਨੂੰ ਪੜ੍ਹਨ ਜਾਣ ਲਈ ਤਕਲੀਫ ਹੁੰਦੀ ਹੈ। ਅਜ ਕੱਲ੍ਹ ਧੀਆਂ ਭੈਣਾਂ ਦੀ ਇਜ਼ਤ ਮਹਿਫ਼ੂਜ਼ ਰੱਖਣੀ ਬੜੀ ਔਖੀ ਹੈ। ਮੈਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਕਿ ਇੱਥੇ ਇੱਕ ਲੜਕੀਆਂ ਦਾ ਕਾਲਿਜ ਸਥਾਪਤ ਕੀਤਾ ਜਾਵੇ। ਇਥੇ ਸਕੂਲਾਂ ਦੀ ਅਪ-ਗਰੇਡੇਸ਼ਨ ਦੀ ਗੱਲ ਆਈ ਸੀ। ਮੈਂ ਐਜੂਕੇਸ਼ਨ ਮਨਿਸਟਰ ਸਾਹਿਬ, ਜੋ ਸਦਨ ਵਿੱਚ ਬੈਠੇ ਹਨ, ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾ ਕਿ ਮੇਰੇ ਹਲਕੇ ਦੇ 68 ਪਿੰਡਾਂ ਵਿਚੋਂ ਇਕ ਵੀ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਜਾਂ ਹਾਈ ਤੋਂ ਹਾਇਰ ਸੈਕੰਡਰੀ ਸਕੂਲ ਅਪ-ਗਰੇਡ ਨਹੀਂ ਕੀਤਾ ਗਿਆ। ਸਪੀਕਰ ਸਹਿਬ, ਇੱਥੇ ਵੀ ਆਪੋਜ਼ੀਸ਼ਨ ਨਾਲ ਵਿਤਕਰਾ ਕੀਤਾ ਗਿਆ ਹੈ, ਇਸ ਨੂੰ ਦੂਰ ਕੀਤਾ ਜਾਵੇ। ਇਸੇ ਤਰ੍ਹਾਂ ਪੀਣ ਵਾਲੇ ਪਾਣੀ ਦੀ ਗੱਲ ਚਲੀ ਸੀ। ਅੱਜ ਪੀਣ ਵਾਲਾ ਪਾਣੀ ਮੁਹੱਈਆ ਨਹੀਂ ਹੋ ਰਿਹਾ। ਮੇਰੇ ਹਲਕੇ ਵਿੱਚ 4-4, 5-5, ਪਿੰਡਾਂ ਨੂੰ ਇੱਕੋ ਟੈਂਕੀ ਨਾਲ ਜੋੜਿਆ ਹੋਇਆ ਹੈ। ਮੈਂ ਬੇਨਤੀ ਕਰਾਂਗਾ ਕਿ ਵੱਖੋ-ਵੱਖਰੇ ਪਿੰਡਾਂ ਵਿਚ ਵੱਖੋ-ਵੱਖਰੀਆਂ ਟੈਂਕੀਆਂ ਬਣਾਈਆਂ ਜਾਣ ਤਾਂ ਕਿ ਉਥੇ ਪਾਣੀ ਦੀ ਕੋਈ ਪ੍ਰਾਬਲਮ ਨਾ ਰਹੇ। ਸਪੀਕਰ ਸਾਹਿਬ, ਮੈਂ ਬਾਘੇ ਪੁਰਾਣੇ ਦੀ ਗਰੇਨ ਮਾਰਕੀਟ ਬਾਰੇ ਦੱਸਣਾ ਚਾਹੁੰਦਾ ਹਾਂ, ਇਸ ਦਾ ਦੌਰਾ ਸਰਦਾਰ ਉਮਰਾਓ ਸਿੰਘ ਜੀ ਵੀ ਕਰਕੇ ਆਏ ਸਨ। ਸਪੀਕਰ ਸਾਹਿਬ, ਬਾਘੇ ਪੁਰਾਣੇ ਦੀ ਗਰੇਨ ਮਾਰਕੀਟ ਨੂੰ ਜਲਦੀ ਤੋਂ ਜਲਦੀ ਬਣਾਇਆ ਜਾਣਾ ਚਾਹੀਦਾ ਹੈ। ਇਸੇ ਤਰ੍ਹਾਂ ਬਾਘੇ ਪੁਰਾਣੇ ਦੀਆਂ ਸੜਕਾਂ ਦੀ ਹਾਲਤ ਵੀ ਬੜੀ ਭੈੜੀ ਹੈ, ਇਨ੍ਹਾਂ ਨੂੰ ਵੀ ਠੀਕ ਕੀਤਾ ਜਾਵੇ। ਇੱਥੇ ਮੇਰੇ ਦੋਸਤ ਬਾਜਵਾ ਸਾਹਿਬ ਬੈਠੇ ਸਨ। ਉਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਕਿਹਾ ਸੀ ਕਿ ਪੰਜਾਬ ਸਰਕਾਰ ਹਿੰਦ ਸਰਕਾਰ ਤੋਂ ਬੜਾ ਕੁਝ ਲੈ ਕੇ ਆਈ ਹੈ ਅਤੇ ਕਿਸਾਨਾਂ ਨੂੰ ਬੜਾ ਕੁਝ ਦਿਵਾਇਆ ਹੈ। ਸਪੀਕਰ ਸਾਹਿਬ, ਅੱਜ ਦੀ ਪੁਜ਼ੀਸ਼ਨ ਇਹ ਹੈ ਕਿ ਕੇਂਦਰੀ ਖੁਰਾਕ ਭੰਡਾਰ ਵਿੱਚ 70 ਪ੍ਰਤੀਸ਼ਤ ਹਿੱਸਾ ਪੰਜਾਬ ਦੇ ਕਿਸਾਨਾਂ ਵਲੋਂ ਪਾਇਆ ਜਾਂਦਾ ਹੈ। ਸਪੀਕਰ ਸਾਹਿਬ, ਸੈਂਟਰ ਵਲੋਂ ਪੰਜਾਬ ਦੇ ਕਿਸਾਨ ਤੋਂ ਸਸਤਾ ਅਨਾਜ ਸਸਤੀ ਕਣਕ , ਸਸਤੇ ਚਾਵਲ ਖਰੀਦ ਕੇ, ਸਰਕਾਰੀ ਗੁਦਾਮਾਂ ਵਿੱਚ ਭਰਿਆ ਜਾਂਦਾ ਹੈ ਅਤੇ ਦੇਸ਼ ਦੇ ਮਜ਼ਦੂਰ ਅਤੇ ਗਰੀਬ ਤੋਂ ਲੁੱਟਣ ਦੀ ਖਾਤਰ ਮਹਿੰਗੇ ਭਾਅ ਤੇ ਇਹ ਅਨਾਜ ਵੇਚਿਆ ਜਾ ਰਿਹਾ । ਇੱਥੇ ਕਿਹਾ ਗਿਆ ਕਿ ਅਸੀਂ ਕਣਕ ਦਾ ਭਾਅ 70 ਰੁਪਏ ਅਤੇ ਚਾਵਲ ਦਾ ਭਾਅ 40 ਰੁਪਏ ਵਧਾਇਆ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਪੰਜਾਬ ਸਰਕਾਰ ਕਿਸਾਨਾਂ ਨੂੰ ਲੁਟਦੀ ਹੈ ਅਤੇ ਹੁਣ ਦੇਸ਼ ਦੇ ਗਰੀਬ ਨੂੰ

[ਸ੍ਰੀ ਵਿਜੇ ਕੁਮਾਰ ਸਾਥੀ]

ਲੁਟਿਆ ਜਾ ਰਿਹਾ ਹੈ। ਮੈਂ ਸਰਕਾਰੀ ਬੈਂਚਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਪਹਿਲਾਂ ਐਗਰੀਕਲਚਰਲ ਪ੍ਰਾਈਸ ਕਮਿਸ਼ਨ ਦੀ ਰਿਪੋਰਟ ਪੜ੍ਹਨ ਅਤੇ ਫਿਰ ਦੇਖਣ ਕਿ ਐਗਰੀਕਲਚਰਲ ਪ੍ਰਾਈਸ ਕਮਿਸ਼ਨ ਦੀ ਰਿਪੋਰਟ ਮੁਤਾਬਿਕ ਕਿਸਾਨ ਨੂੰ ਕਣਕ ਦਾ ਕਿੰਨਾਂ ਮੁੱਲ ਮਿਲਣਾ ਚਾਹੀਦਾ ਹੈ। ਸਰਦਾਰ ਬੇਅੰਤ ਸਿੰਘ ਜੀ ਆਪ ਵੀ ਸਰਪੰਚ ਰਹਿ ਚੁੱਕੇ ਹਨ ਅਤੇ ਇਹ ਕਿਸਾਨ ਵੀ ਹਨ। ਇਹ ਕਹਿ ਸਕਦੇ ਹਨ ਕਿ ਟਰੈਕਟਰ, ਤੇਲ ਅਤੇ ਪੈਸਟੀਸਾਈਡਜ਼ ਦੇ ਖਰਚੇ ਕਿੰਨੇ ਹਨ। ਫਿਰ ਹੀ ਕਿਸਾਨ ਦੀ ਮਿਹਨਤ ਦੀ ਗੱਲ ਕਰਨੀ ਚਾਹੀਦੀ ਹੈ। ਅੱਜ ਸੈਂਟਰ ਦੀ ਸਰਕਾਰ ਪੰਜਾਬ ਨਾਲ ਵਿਤਕਰਾ ਕਰ ਰਹੀ ਹੈ ਅਤੇ ਸਾਡੇ ਤੋਂ ਸਸਤਾ ਅਨਾਜ ਲੈ ਕੇ ਦੇਸ਼ ਦੇ ਗਰੀਬ ਨੂੰ ਮਹਿੰਗਾ ਦੇ ਰਹੀ ਹੈ। ਸਪੀਕਰ ਸਾਹਿਬ, ਪੰਜਾਬ ਵਿੱਚ ਕੀਮਤਾਂ ਦੇ ਵਾਧੇ ਦੀ ਗੱਲ ਕਰ ਲਵੋ ਕਿ ਕੀ ਹਾਲ ਹੈ। ਪੀਣ ਵਾਲੇ ਪਾਣੀ ਦੀ ਦਰ ਵਧੀ ਹੈ, ਬਿਜਲੀ ਦੀਆਂ ਦਰਾਂ ਵਿੱਚ ਵਾਧਾ ਹੋਇਆ ਹੈ, ਵਿਦਿਆ ਮਹਿੰਗੀ ਹੋਈ ਹੈ, ਦਵਾਈਆਂ ਦੇ ਕਿੰਨੇ ਮੁਲ ਵਧੇ ਹਨ। ਸਪੀਕਰ ਸਾਹਿਬ, ਅੱਜ ਹਾਲਤ ਇਹ ਹੈ ਕਿ 20 ਰੁਪਏ ਕਿਲੋ ਚਾਵਲ ਅਤੇ 18 ਰੁਪਏ ਕਿਲੋ ਛੋਲਿਆਂ ਦੀ ਦਾਲ ਹੋ ਚੁੱਕੀ ਹੈ। ਸਪੀਕਰ ਸਾਹਿਬ, ਮਹਿੰਗਾਈ ਬਾਰੇ ਇਹ ਸਰਕਾਰ ਕੀ ਉਪਰਾਲੇ ਕਰ ਰਹੀ ਹੈ? ਪਿਛਲੇ ਦਿਨਾਂ ਵਿੱਚ, ਦੋ ਚਾਰ ਦਿਨ ਪਹਿਲਾਂ ਇਨ੍ਹਾਂ ਨੇ ਮਜ਼ਦੂਰਾਂ ਵਿੱਚ, ਮਿਨੀਮਮ ਵੇਜਿਜ਼ ਵਿੱਚ ਵਾਧਾ ਕਰਨ ਬਾਰੇ ਐਲਾਨ ਕੀਤਾ ਹੈ ਪਰ ਮੈਨੂੰ ਸ਼ੱਕ ਹੈ ਕਿ ਕਿਤੇ ਸਰਮਾਏਦਾਰਾਂ ਦੇ ਥੱਲੇ ਲਗ ਕੇ ਇਹ ਫਿਰ ਮੁਕਰ ਨਾ ਜਾਣ। ਇਨ੍ਹਾਂ ਨੇ ਐਲਾਨ ਕੀਤਾ ਕਿ ਸਤੰਬਰ ਵਿੱਚ ਮਿਨੀਮਮ ਵੇਜਿਜ਼ ਰੀਵਾਇਜ਼ ਕਰ ਦਿਤੇ ਜਾਣਗੇ। ਸਪੀਕਰ ਸਾਹਿਬ, ਕਰਮਚਾਰੀ ਜਿਹੜੇ ਚੰਡੀਗੜ੍ਹ ਵੱਲ ਨੂੰ ਆ ਰਹੇ ਹਨ, ਉਨ੍ਹਾਂ ਦੀਆਂ ਮੰਗਾਂ ਬਾਰੇ ਵੀ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ।ਅੱਜ ਕਰਮਚਾਰੀਆਂ ਦੀ ਰਿਟਰੈਂਚਮੈਂਟ ਹੋ ਰਹੀ ਹੈ, ਉਨ੍ਹਾਂ ਦੇ ਬਾਰੇ ਕੋਈ ਗੱਲ ਗਵਰਨਰ ਐਡਰੈਸ ਵਿੱਚ ਨਹੀਂ ਕਹੀ ਗਈ। ਸਪੀਕਰ ਸਾਹਿਬ, ਜ਼ਿਲ੍ਹਾ ਪਲੈਨਿੰਗ ਬੋਰਡਾਂ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ ਵੀ ਵਿਤਕਰਾ ਹੁੰਦਾ ਹੈ। ਮੇਰੇ ਫਾਜ਼ਿਲ ਦੋਸਤ ਬਰਾੜ ਸਾਹਿਬ ਚਲੇ ਗਏ, ਇਹ ਹਮੇਸ਼ਾ ਉਥੇ ਬੋਲਦੇ ਹੁੰਦੇ ਹਨ। ਆਪੋਜੀਸ਼ਨ ਦਾ ਐਮ.ਐਲ.ਏ. ਹੁੰਦਾ ਹੋਇਆ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਮੇਰੇ ਇਲਾਕੇ ਦਾ ਬਣਦਾ ਪਲੈਨਿੰਗ ਬੋਰਡ ਦਾ ਹਿੱਸਾ ਮੈਨੂੰ ਦਿਤਾ ਜਾਵੇ ਤਾਂ ਕਿ ਮੇਰੇ ਇਲਾਕੇ ਦਾ ਵਿਕਾਸ ਠੀਕ ਢੰਗ ਨਾਲ ਹੋ ਸਕੇ। ਸਪੀਕਰ ਸਾਹਿਬ, ਇਹ ਸਰਕਾਰ ਵੀ ਆਪੋਜ਼ੀਸ਼ਨ ਦੇ ਸਹਿਯੋਗ ਨਾਲ ਹੀ ਚਲਦੀ ਹੈ। ਇਥੇ ਗਰੀਵੈਂਸਿਜ਼ ਕਮੇਟੀ ਦੀ ਗਲ ਚਲੀ ਹੈ।

**ਸ੍ਰੀ ਸਪੀਕਰ** : ਸਾਥੀ ਜੀ, ਵਾਈਂਡ ਅਪ ਕਰੋ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਜਿਥੋਂ ਤੱਕ ਗਰੀਵੈਂਸਿਜ਼ ਕਮੇਟੀ ਦਾ ਤਾਅਲੁਕ ਹੈ, ਮੈਂ ਨੈਸ਼ਨਲ ਪਾਰਟੀ ਨੂੰ ਬੀਲਾਂਗ ਕਰਦਾ ਹਾਂ । ਇਸ ਵਿਚ ਮੇਰੀ ਪਾਰਟੀ ਨੂੰ ਰੀਪਰੈਜ਼ੈਨਟੇਸ਼ਨ ਨਹੀਂ ਦਿੱਤੀ ਗਈ । ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਕੋਈ ਡੈਮੋਕਰੇਸੀ ਦੀ ਗੱਲ ਨਹੀਂ ਹੈ । ਮੇਰੀ ਪਾਰਟੀ ਨੂੰ ਗਰੀਵੈਂਸਿਜ਼ ਕਮੇਟੀ ਵਿਚ ਬਣਦਾ ਹਿੱਸਾ ਦਿੱਤਾ ਜਾਵੇ ਤਾਂ ਕਿ ਅਸੀਂ ਵੀ ਲੋਕਾਂ ਦੀਆਂ ਦੁੱਖ-ਤਖਲੀਫਾਂ ਨੂੰ ਦੇਖ ਸਕੀਏ ।

ਸਪੀਕਰ ਸਾਹਿਬ ਹੁਣ ਮੈਂ ਓਲਡ ਏਜ ਪੈਨਸ਼ਨਾਂ ਦੀ ਗੱਲ ਕਰਾਂਗਾ। ਕਿੰਨੀ ਹਾਸੋਹੀਣੀ ਗੱਲ ਹੈ ਕਿ ਇਕ ਪਾਸੇ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਪੈਨਸ਼ਨ ਲਵਾਉਣ ਵਾਸਤੇ ਐਪਲੀਕੇਸ਼ਨਜ਼

ਪਈਆਂ ਹਨ ਪਰ ਦੂਸਰੇ ਪਾਸੇ ਕਈ ਲੋਕ ਨਜ਼ਾਇਜ਼ ਪੈਨਸ਼ਨਾਂ ਲੈ ਰਹੇ ਹਨ । ਸਰਕਾਰ ਨੂੰ ਚਾਹੀਦਾ ਹੈ ਕਿ ਉਹ ਹਕਦਾਰ ਵਿਅਕਤੀਆਂ ਨੂੰ ਪੈਨਸ਼ਨ ਦੇਣ ਲਈ ਠੋਸ ਕਦਮ ਚੁੱਕੇ। ਹਰੇਕ ਯੋਗ ਵਿਅਕਤੀ ਨੂੰ ਓਲਡ ਏਜ਼ ਪੈਨਸ਼ਨ ਮਿਲਣੀ ਚਾਹੀਦੀ ਹੈ । ਵਿਧਵਾਵਾਂ ਨੂੰ ਵੀ ਵਿਧਵਾ ਹੋਣ ਉਪਰੰਤ ਪੈਨਸ਼ਨ ਮਿਲਣੀ ਚਾਹੀਦੀ ਹੈ । ਇਸ ਬਾਰੇ ਗਵਰਨਰ ਐਡਰੈਸ ਵਿਚ ਜ਼ਿਕਰ ਨਹੀਂ ਕੀਤਾ ਗਿਆ ।

ਸਪੀਕਰ ਸਾਹਿਬ, ਜਿਥੋਂ ਤੱਕ ਕੰਸਲਟੇਟਿਵ ਕਮੇਟੀਆਂ ਦਾ ਤਾਅਲੁੱਕ ਹੈ, ਸਰਕਾਰ ਨੇ ਕੰਸਲਟੇਟਿਵ ਕਮੇਟੀਆਂ ਬਣਾਈਆਂ । ਦਾਸ ਨੂੰ ਵੀ ਲੇਬਰ ਕਮੇਟੀ ਅਤੇ ਫੂਡ ਐਂਡ ਸਪਲਾਈਜ਼ ਕਮੇਟੀ ਦਾ ਮੈਂਬਰ ਬਣਾਇਆ ਗਿਆ । ਮਾਨਯੋਗ ਮੁੱਖ ਮੰਤਰੀ ਜੀ ਬੈਠੇ ਹਨ, ਮਨਿਸਟਰ ਸਾਹਿਬਾਨ ਬੈਠੇ ਹਨ ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅੱਜ ਤਾਈਂ ਕਿਸੇ ਵੀ ਕੰਸਲ-ਟੇਟਿਵ ਕਮੇਟੀ ਦੀ ਮੀਟਿੰਗ ਨਹੀਂ ਹੋਈ । ਪਤਾ ਨਹੀਂ, ਕਿਉਂ ਸਲਾਹਕਾਰ ਕਮੇਟੀ ਦੀ ਕੋਈ ਵੀ ਬੈਠਕ ਨਹੀਂ ਬੁਲਾਈ ਗਈ ਜਿਹੜੀ ਕਿ ਸਾਲ ਵਿਚ ਚਾਰ ਵਾਰ/ਬੁਲਾਉਣੀ ਚਾਹੀਦੀ ਸੀ। ਇਹ ਕਮੇਟੀਆਂ ਕਾਗਜ਼ਾਂ ਵਿਚ ਹੀ ਬਣਾਈਆਂ ਗਈਆਂ ਪਰ ਇਨ੍ਹਾਂ ਤੇ ਅਮਲ ਨਹੀਂ ਕੀਤਾ ਗਿਆ । ਇਸ ਬਾਰੇ ਵੀ ਗਵਰਨਰ ਐਡਰੈਸ ਵਿਚ ਕੋਈ ਜ਼ਿਕਰ ਨਹੀਂ ।

ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਗੱਲ ਕਰਾਂਗਾ ਮੰਡਲ ਕਮਿਸ਼ਨ ਰਿਪੋਰਟ ਦੀ। ਮੰਡਲ ਕਮਿਸ਼ਨ ਰਿਪੋਰਟ ਅਨੁਸਾਰ 67% ਰਿਜ਼ਰਵੇਸ਼ਨ ਦਿੱਤੀ ਹੋਈ ਹੈ । ਤਾਮਿਲਨਾਡੂ ਵਿਚ, ਮਹਾਂਰਾਸ਼ਟਰ ਵਿਚ ਅਤੇ ਕਰਨਾਟਕ ਵਿਚ । ਸੁਪਰੀਮ ਕੋਰਟ ਵੀ ਇਹ ਰਿਜ਼ਰਵੇਸ਼ਨ ਕਲੀਅਰ ਕਰ ਚੁੱਕੀ ਹੈ । ਹਿੰਦ ਸਰਕਾਰ ਨੇ ਇਸ ਰਿਜ਼ਰਵੇਸ਼ਨ ਮੁਤਾਬਿਕ ਨਿਯੁਕਤੀ ਕਰ ਦਿੱਤੀ ਹੈ। ਮਗਰ ਪੰਜਾਬ ਸਰਕਾਰ ਨੇ ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਮੇਰੇ ਬਜ਼ੁਰਗ ਪੰਡਤ ਸੋਮ ਦੱਤ ਸ਼ਰਮਾ ਨੇ ਕੱਲ ਇੱਥੇ ਮੇਰੇ ਲੀਡਰ ਬਾਰੇ ਬੋਲਿਆ ਸੀ ਕਿ ਸ਼੍ਰੀ ਵੀ. ਪੀ. ਸਿੰਘ ਸੀ.ਆਈ.ਏ. ਦੇ ਏਜੰਟ ਹਨ । ਮੈਂ ਬਜ਼ੁਰਗ ਸ਼ਰਮਾਂ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਸ਼੍ਰੀ ਵੀ. ਪੀ. ਸਿੰਘ ਉਹ ਇਨਸਾਨ ਹੈ ਜਿਹੜਾ ਦਲਿਤਾਂ ਲਈ, ਪਛੜਿਆਂ ਲਈ ਗੱਦੀ ਨੂੰ ਲੱਤ ਮਾਰ ਸਕਦਾ ਹੈ ! ਸੀ. ਆਈ. ਏ. ਦਾ ਏਜੰਟ ਤੁਸੀਂ ਆਪਣੇ ਵਿਚੋਂ ਲੱਭੋ । ਮਲਟੀਨੈਸ਼ਨਲ ਕਨਸਰਨ ਭਾਰਤ ਵਿਚ ਆ ਰਹੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਆਓ ! ਮੰਡਲ ਕਮਿਸ਼ਨ ਰਿਪੋਰਟ ਨੂੰ ਲਾਗੂ ਕਰੀਏ ਅਤੇ ਸਮੇਂ ਨੂੰ ਪਛਾਣ ਕੇ ਅੱਗੇ ਚਲੀਏ ।

**ਸ੍ਰੀ ਸਪੀਕਰ** : ਸਾਥੀ ਜੀ, ਵਾਈਂਡ ਅੱਪ ਕਰੋ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਤੁਸੀਂ ਵਾਅਦਾ ਕੀਤਾ ਸੀ ਕਿ ਤੁਹਾਨੂੰ ਪੂਰਾ ਟਾਈਮ ਦਿੱਤਾ ਜਾਵੇਗਾ । ਇੰਡਸਟਰੀ ਬਾਰੇ ਪੰਨਾ ਨੰਬਰ 7 ਤੇ ਕਿਹਾ ਗਿਆ ਹੈ । ਇੰਨ੍ਹਾਂ ਨੇ ਡੀਂਗਾਂ ਮਾਰੀਆਂ ਕਿ ਹੈਵੀ ਇੰਡਸਟਰੀ ਲਗਾਵਾਂਗੇ । ਐਗਰੋ ਬੇਸਡ ਇੰਡਸਟਰੀ ਲਗਾਵਾਂਗੇ ਪਰ ਮੈਂ ਤੁਹਾਨੂੰ ਦਸਣਾ ਚਾਹੁੰਦਾਂ ਹਾਂ ਕਿ ਇਥੇ ਇੱਕ ਇੰਡਸਟਰੀਅਲ ਕੰਪਨੀ ਪੈਪਸੀ, ਜਿਸ ਨੇ ਤਿੰਨ ਚਾਰ ਸੌ ਕਿਸਾਨਾਂ ਨੂੰ ਦੇਣ ਦਾ ਝਾਂਸਾ ਦਿੱਤਾ ਹੈ । ਪੈਪਸੀ ਨੇ 70 ਪੈਸੇ ਕਿਲੋ ਟਮਾਟਰ

[ਸ੍ਰੀ ਵਿਜੇ ਕੁਮਾਰ ਸਾਥੀ]

ਲਏ ਹਨ । ਦੁਨੀਆਂ ਭਰ ਵਿਚ ਕਿਤੇ ਵੀ ਇੰਨਾ ਸਸਤਾ ਕਿਸਾਨ ਨੂੰ ਨਹੀਂ ਲੁੱਟਿਆ ਗਿਆ। ਤੁਸੀਂ ਦੇਖੋ ਕਿ ਕਿੰਨਾ ਪੈਸਾ ਪੈਪਸੀ ਪੰਜਾਬ ਵਿਚੋਂ ਕੱਢ ਕੇ ਬਾਹਰ ਲੈ ਗਈ । ਇਸ ਗੱਲ ਤੋਂ ਸਾਬਤ ਹੁੰਦਾ ਹੈ ਕਿ ਆਉਣ ਵਾਲੇ ਸਮੇਂ ਵਿਚ ਇਹ ਮਲਟੀਨੈਸ਼ਨਲ ਕਨਸਰਨ ਦੇਸ ਦੀ ਕੀ ਦੁਰਦਸ਼ਾ ਕਰਨਗੇ ।

ਸਪੀਕਰ ਸਾਹਿਬ, ਮੈਂ ਇਨ੍ਹਾਂ ਵੀਰਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਰਗਲ ਕੰਪਨੀ ਆਈ ਹੈ । ਇਥੇ ਮਹਾਤਮਾ ਗਾਂਧੀ ਦੀ ਫੋਟੋ ਪਈ ਹੈ । ਮਹਾਤਮਾ ਗਾਂਧੀ ਨੇ ਦੇਸ਼ ਦੀ ਲੜਾਈ ਮੁੱਠੀ ਭਰ ਨਮਕ ਲਈ ਲੜੀ ਔਰ ਦੇਸ਼ ਨੂੰ ਆਜ਼ਾਦੀ ਦਿਵਾਈ । ਪਰ ਇਹ ਕਾਰਗਲ ਕੰਪਨੀ ਗੁਜਰਾਤ ਵਿਚ ਨਮਕ ਦਾ ਕਾਰਖਾਨਾ ਲਗਾ ਰਹੀ ਹੈ । ਮੈਂ ਦੱਸਦਾ ਹਾਂ ਕਿ ਹਿੰਦੁਸਤਾਨ ਅੰਦਰ ਦਿੱਲੀ ਵਿਚ 15 ਏਕੜ ਜ਼ਮੀਨ ਹਿੰਦ ਸਰਕਾਰ ਨੇ ਦੇਸ਼ ਦੇ ਲੋਕਾਂ ਨੂੰ ਜੂਆ ਸਿਖਾਉਣ ਲਈ ਫਾਰਨ ਕੰਪਨੀ ਨੂੰ ਦਿੱਤੀ ਹੈ । ਮੈਂ ਜਾਖੜ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਕੰਪਨੀ ਮਲਟੀਨੈਸ਼ਨਲ ਕਨਸਰਨ ਹੈ । ਇਸ ਬਾਰੇ ਗਵਰਨਰ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਡੰਕਲ ਤਜਵੀਜ਼ਾਂ ਬਾਰੇ ਵੀ ਇਸ ਐਡਰੈਸ ਵਿਚ ਕਿਤੇ ਕੋਈ ਜਿਕਰ ਨਹੀਂ ਕੀਤਾ ਗਿਆ । ਮਾਨਯੋਗ ਖੇਤੀ ਮੰਤਰੀ ਜੀ ਉਠ ਕੇ ਚਲੇ ਗਏ ਹਨ । ਉਨ੍ਹਾਂ ਦਾ ਅੱਜ ਵੀ ਬਿਆਨ ਹੈ ਕਿ ਡੰਕਲ ਪ੍ਰਪੋਜ਼ਲਾਂ ਬਹੁਤ ਚੰਗੀਆਂ ਹਨ । ਮਗਰ ਮੈਂ ਬੇਨਤੀ ਕਰਨੀ ਚਾਹੁੰਦਾਂ ਹਾਂ ਕਿ ਇਹ ......

**ਸ੍ਰੀ ਸਪੀਕਰ** : ਸਾਥੀ ਜੀ, ਵਾਈਂਡ ਅੱਪ ਕਰੋ । ਗੁਰਚੇਤ ਸਿੰਘ ਭੁੱਲਰ ਜੀ ਤੁਸੀਂ ਬੋਲੋ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਦੋ ਮਿੰਟ ਰੁਕ ਜਾਓ ਪਲੀਜ਼ ।

**Mr. Speaker** : Please resume your seat. Sardar Gurchet Singh Bhullar to speak. Sathi Ji, sit down. Please sit down. Please resume your seat.

**ਸ੍ਰੀ ਵਿਜੇ ਕੁਮਾਰ ਸਾਥੀ** : ਮੈਨੂੰ ਇਹ ਦੱਸਣਾ ਹੈ ਕਿ ਪੇਟੈਂਟ ਦਾ ਕੀ ਮਤਲਬ ਹੈ....

**ਸ੍ਰੀ ਸਪੀਕਰ** : ਸਾਥੀ ਜੀ, ਬੈਠ ਜਾਓ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਇਹ ਨਾ ਕਰੋ । ਮੈਂ ਇਹ ਰਿਪੋਰਟ ਲਿਆਇਆ ਹਾਂ, ਜਿਹੜੀ ਕੇਂਦਰ ਦੇ ਪਾਰਲੀਮੈਂਟ ਦੇ ਮੈਂਬਰ ਦੀ ਰਿਪੋਰਟ ਹੈ ਜਿਸ ਵਿਚ ਲਿਖਿਆ ਹੈ ਕਿ ਡੰਕਲ ਤਜਵੀਜ਼ ਨੂੰ ਲਾਗੂ ਨਾ ਕਰੋ । ਕੁਝ ਗੱਲਾਂ ਲਾਗੂ ਕਰੋ । ਉਹ ਕਿਸਾਨ......

**Mr. Speaker** : Please resume your seat. Nothing is to be recorded if he continues further. Please resume your seat. Please be disciplinarian. Please resume your seat. (Interruption) You have spoken much more than the time allotted to you.

ਸਰਦਾਰ ਗੁਰਚੇਤ ਸਿੰਘ ਭੁੱਲਰ (ਵਲਟੋਹਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਮੈਨੂੰ ਗਵਰਨਰ ਦੇ ਐਡਰੈਸ ਤੋਂ ਬੋਲਣ ਦਾ ਸਮਾਂ ਦਿੱਤਾ ਹੈ । ਇਹ ਜੋ ਧੰਨਵਾਦ ਦਾ ਮਤਾ ਸਰਦਾਰ ਜਸਬੀਰ ਸਿੰਘ ਨੇ ਪੇਸ਼ ਕੀਤਾ ਹੈ ਅਤੇ ਸਰਦਾਰ ਪ੍ਰਤਾਪ ਸਿੰਘ ਬਾਜਵਾ ਨੇ ਇਸ ਦੀ ਪ੍ਰੋੜ੍ਹਤਾ ਕੀਤੀ ਹੈ, ਮੈਂ ਇਸ ਦੇ ਹੱਕ ਵਿੱਚ ਖੜ੍ਹਾ ਹੋਇਆ ਹਾਂ ।

ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਪੰਜਾਬ ਵਿੱਚ ਜੋ ਖੁਸ਼ਹਾਲੀ ਲਿਆਂਦੀ ਅਤੇ ਪ੍ਰਾਪਤੀਆਂ ਕੀਤੀਆਂ, ਮੈਂ ਉਸ ਦੇ ਬਾਰੇ ਦੱਸਣਾ ਚਾਹੁੰਦਾ ਹਾਂ । ਜਦੋਂ ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਦੇ ਰਾਜ ਭਾਗ ਦੀ ਵਾਗਡੋਰ ਸੰਭਾਲੀ, ਉਦੋਂ ਪੰਜਾਬ ਦੇ ਹਲਾਤ ਬਹੁਤ ਨਾਖੁਸ਼ਗਵਾਰ ਸਨ ਲੋਕ ਸਹਿਮੇ ਹੋਏ ਸਨ, ਡਰੇ ਹੋਏ ਸੀ । ਇਥੋਂ ਤੱਕ ਕਿ ਰਾਤ ਨੂੰ ਘਰਾਂ 'ਚੋਂ ਨਿਕਲਣੋਂ ਵੀ ਉਹ ਡਰਦੇ ਸਨ । ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਥੋੜ੍ਹੇ ਸਮੇਂ ਵਿੱਚ ਹਾਲਾਤ ਠੀਕ ਕਰਕੇ ਪਹਿਲਾਂ ਦੀ ਤਰ੍ਹਾਂ ਚਹਿਲ-ਪਹਿਲ ਲਿਆਂਦੀ ; ਲੋਕ ਆਪਣਾ ਜੀਵਨ ਆਮ ਤਰ੍ਹਾਂ ਨਾਲ ਬਤੀਤ ਕਰਨ ਲੱਗ ਪਏ । ਜਦੋਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਵਾਗਡੋਰ ਸੰਭਾਲੀ ਤਾਂ ਉਨ੍ਹਾਂ ਦਾ ਸਭ ਤੋਂ ਪਹਿਲਾ ਨਾਹਰਾ ਸੀ ਕਿ ਮੈਂ ਪੰਜਾਬ ਵਿੱਚ ਸ਼ਾਂਤੀ ਲਿਆਉਣੀ ਹੈ, ਅਮਨ ਲਿਆਉਣਾ ਹੈ । ਉਦੋਂ ਇਹ ਸੱਚ ਨਹੀਂ ਸੀ ਲਗਦਾ ਕਿ ਇਹ ਸਭ ਲਿਆ ਸਕਣਗੇ । ਸਪੀਕਰ ਸਾਹਿਬ, ਉਹੀ ਪੁਲਿਸ ਸੀ, ਉਹੀ ਮੁੰਡੇ ਸਨ, ਉਹੀ ਅਸਾਲਟਾਂ ਸਨ ਪਰ ਸਰਦਾਰ ਬੇਅੰਤ ਸਿੰਘ ਨੇ ਆਪਣੀ ਸੁਚੱਜੀ ਅਗਵਾਈ ਨਾਲ ਇਹ ਸ਼ਾਂਤੀ ਲਿਆਂਦੀ ।

ਇਸ ਦੇ ਨਾਲ ਵਿਕਾਸ ਦੇ ਕੰਮ ਬੜੀ ਤੇਜ਼ੀ ਨਾਲ ਅੱਗੇ ਵਧੇ । ਸਰਕਾਰੀ ਦਫਤਰਾਂ ਵਿੱਚ ਪੰਜਾਬੀ ਲਾਗੂ ਕਰਨ ਵਾਸਤੇ ਜੋ ਲਹਿਰ ਚਲਾਈ ਜਾਂਦੀ ਸੀ, ਸਹੀ ਅਰਥਾਂ ਵਿੱਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਇਸ ਨੂੰ ਲਾਗੂ ਕੀਤਾ । ਹੁਣ ਸਾਰਾ ਕੰਮ-ਕਾਜ ਸਰਕਾਰੀ ਦਫਤਰਾਂ ਵਿੱਚ ਪੰਜਾਬੀ ਵਿੱਚ ਹੀ ਹੋ ਰਿਹਾ ਹੈ । ਇਥੇ ਹੀ ਬੱਸ ਨਹੀਂ ਇਸ ਦੇ ਵਿਕਾਸ ਲਈ ਇਸ ਦੀ ਪ੍ਰਫੁੱਲਤਾ ਲਈ ਪਟਿਆਲਾ ਵਿਖੇ ਭਾਸ਼ਾ ਭਵਨ ਵੀ ਬਣਾਇਆ ਗਿਆ ਹੈ ।

ਸਰਦਾਰ ਬੇਅੰਤ ਸਿੰਘ ਦੀ ਸਰਕਾਰ ਤੋਂ ਪਹਿਲਾਂ ਬੜੀਆਂ ਸਰਕਾਰਾਂ ਆਈਆਂ ਪਰ ਕਿਸੇ ਨੇ ਵੀ ਪੰਜਾਬ ਦੇ ਧਾਰਮਿਕ ਸ਼ਹਿਰਾਂ ਨੂੰ ਪਵਿੱਤਰ ਕਰਾਰ ਨਹੀਂ ਦਿੱਤਾ । ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਅੰਮ੍ਰਿਤਸਰ, ਫਤਹਿਗੜ੍ਹ ਸਾਹਿਬ ਅਤੇ ਅਨੰਦਪੁਰ ਸਾਹਿਬ ਨੂੰ ਪਵਿੱਤਰ ਸ਼ਹਿਰ ਕਰਾਰ ਦਿੱਤਾ ਹੈ । ਤਲਵੰਡੀ ਸਾਬੋ ਨੂੰ ਵੀ ਪਵਿੱਤਰ ਸ਼ਹਿਰ ਕਰਾਰ ਦਿੱਤਾ ਹੈ । ਚਮਕੌਰ ਸਾਹਿਬ ਨੂੰ ਵੀ ਪਵਿੱਤਰ ਸ਼ਹਿਰ ਕਰਾਰ ਦੇਣ ਵਾਸਤੇ ਕਦਮ ਪੁੱਟ ਜਾ ਰਹੇ ਹਨ ।

ਇਥੇ ਹੀ ਬਸ ਨਹੀਂ । ਪ੍ਰਸ਼ਾਸਨ ਨੂੰ ਲੋਕਾਂ ਦੇ ਨੇੜੇ ਲਿਆਉਣ ਲਈ ਇਸ ਸਰਕਾਰ ਨੇ ਦੋ ਨਵੇਂ ਜ਼ਿਲ੍ਹੇ ਬਣਾਏ । ਪਹਿਲਾ ਮਾਨਸਾ ਅਤੇ ਦੂਸਰਾ ਫਤਹਿਗੜ੍ਹ ਸਾਹਿਬ । ਫਤਹਿਗੜ੍ਹ ਸਾਹਿਬ ਵਿਚ ਗੁਰੂ ਸਾਹਿਬ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿੱਚ ਚਿਣਿਆ ਗਿਆ ਸੀ । ਸਾਹਿਬਜ਼ਾਦਿਆਂ ਦੀ ਯਾਦ ਨੂੰ ਤਾਜ਼ਾ ਕਰਦਿਆਂ ਫਤਹਿਗੜ੍ਹ ਸਾਹਿਬ ਜ਼ਿਲ੍ਹਾ ਬਣਾਇਆ । ੮ ਸਾਲ ਪਹਿਲਾਂ ਵਿਰੋਧੀ ਪਾਰਟੀਆਂ ਖਾਸ ਕਰਕੇ ਅਕਾਲੀ ਦਲ ਦੀ ਪਿੰਡਾਂ ਜਾਂ ਸ਼ਹਿਰ

[ਸਰਦਾਰ ਗੁਰਚੇਤ ਸਿੰਘ ਭੁੱਲਰ]

ਵਿੱਚ ਜਲਸੇ ਕਰਨ ਦੀ ਜੁਰਅਤ ਨਹੀਂ ਸੀ। ਅਕਾਲੀ ਦਲ ਵਾਲੇ ਤਾਂ ਦਰਬਾਰ ਸਾਹਿਬ ਜਾਣ ਤੋਂ ਵੀ ਭੈਅ ਖਾਂਦੇ ਸੀ। ਇਨ੍ਹਾਂ ਨੂੰ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਉਥੇ ਜਾਣ ਦੇ ਕਾਬਲ ਬਣਾਇਆ। ਇਨ੍ਹਾਂ ਦਾ ਡਰ ਲਾਹਿਆ। ਇਹ ਜਿਹੜੇ ਅਕਾਲੀ ਵੀਰ ਪਿਛਲੇ 10 ਸਾਲਾਂ ਤੋਂ ਜਲਸੇ ਨਹੀਂ ਸੀ ਕਰ ਸਕਦੇ, ਦਰਬਾਰ ਸਾਹਿਬ ਨਹੀਂ ਸੀ ਜਾ ਸਕਦੇ ਹੁਣ ਉਹ ਬਿਨਾਂ ਕਿਸੇ ਡਰ ਦੇ, ਬਿਨਾਂ ਕਿਸੇ ਭੈਅ ਦੇ ਖੁਲ ਕੇ ਜਲਸੇ ਕਰਦੇ ਹਨ। ਇਹ ਸਰਦਾਰ ਬੇਅੰਤ ਸਿੰਘ ਜੀ ਦੀ ਮਿਹਰਬਾਨੀ ਹੈ, ਇਸ ਕਰਕੇ ਇਨ੍ਹਾਂ ਅਕਾਲੀਆਂ ਨੂੰ ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦੀ ਹੋਣਾ ਚਾਹੀਦਾ ਹੈ ਜਿਨ੍ਹਾਂ ਨੇ ਇਨ੍ਹਾਂ ਨੂੰ ਜਲਸੇ ਕਰਨ ਦਾ ਮੌਕਾ ਦਿਤਾ ਹੈ। ਸਪੀਕਰ ਸਾਹਿਬ, ਜਿਥੇ ਪਹਿਲਾਂ ਪੰਜਾਬ ਸੜ ਰਿਹਾ ਸੀ, ਭਖ ਰਿਹਾ ਸੀ, ਲਹੂ ਲੁਹਾਨ ਹੋ ਰਿਹਾ ਸੀ; ਉਥੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਇਸ ਪੰਜਾਬ ਨੂੰ ਗਿੱਧਿਆਂ ਭੰਗੜਿਆਂ ਅਤੇ ਖੇੜਿਆਂ ਵਾਲਾ ਪੰਜਾਬ ਬਣਾ ਦਿੱਤਾ। ਇਥੇ ਹੀ ਬਸ ਨਹੀਂ, ਸਪੀਕਰ ਸਾਹਿਬ, ਜਦੋਂ ਸਰਦਾਰ ਬੇਅੰਤ ਸਿੰਘ ਜੀ ਨੇ ਵਾਗ ਡੋਰ ਸੰਭਾਲੀ ਤਾਂ ਉਸ ਵੇਲੇ ਪੰਜਾਬ ਦਾ ਖ਼ਜ਼ਾਨਾ ਖਾਲੀ ਪਿਆ ਸੀ, ਪੰਜਾਬ ਗੰਭੀਰ ਵਿੱਤੀ ਸੰਕਟ ਵਿਚ ਸੀ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਨਾ ਕੇਵਲ ਅਤਿਵਾਦੀਆਂ ਨਾਲ ਲੜਾਈ ਲੜੀ ਸਗੋਂ ਇਸ ਪੰਜਾਬ ਨੂੰ ਵਿੱਤੀ ਸੰਕਟ ਵਿਚੋਂ ਵੀ ਕਢਿਆ। ਸਾਲ 1990-91 ਵਿਚ 1010 ਕਰੋੜ ਰੁਪਏ ਦੀ ਪਲੈਨ ਸੀ, 1992-93 ਵਿੱਚ 1150 ਕਰੋੜ ਰੁਪਏ, 1993-94 ਵਿੱਚ 1250 ਕਰੋੜ ਰੁਪਏ ਅਤੇ 1994-95 ਵਿੱਚ ਹੁਣ 1450 ਕਰੋੜ ਰੁਪਏ ਦੀ ਪਲੈਨ ਹੈ। ਇਹ ਤਰੱਕੀ ਦੀ ਨਿਸ਼ਾਨੀ ਹੈ ਕਿ ਇਹ ਅਮਾਊਂਟ 2 ਸਾਲਾਂ ਵਿੱਚ ਡਿਉਢੀ ਹੋ ਗਈ। ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਸਰਦਾਰ ਬੇਅੰਤ ਸਿੰਘ ਜੀ ਨੇ ਮਿਊਂਸਿਪਲ ਕਮੇਟੀਆਂ ਦੀਆਂ ਚੋਣਾਂ ਕਰਵਾਈਆ ਅਤੇ ਉਨ੍ਹਾਂ ਚੋਣਾਂ ਵਿੱਚ 60-65% ਵੋਟਾਂ ਪਈਆਂ। ਇਸ ਤੋਂ ਬਾਅਦ ਉਨ੍ਹਾਂ ਨੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾਈਆਂ ਜਿਸ ਦੇ ਵਿੱਚ 70 – 80 ਫੀਸਦੀ ਵੋਟਾਂ ਪਈਆਂ। ਸਰਦਾਰ ਬੇਅੰਤ ਸਿੰਘ ਜੀ ਸੱਤਾ ਆਪਣੇ ਹੱਥਾਂ ਵਿੱਚ ਨਹੀਂ ਲੈਣਾ ਚਾਹੁੰਦੇ, ਉਨ੍ਹਾਂ ਨੇ ਪੰਚਾਇਤਾਂ ਨੂੰ, ਹੇਠਲੇ ਲੈਵਲ ਤੇ ਸੱਤਾ ਦਿੱਤੀ। ਇਥੇ ਹੀ ਬਸ ਨਹੀ, ਸਪੀਕਰ ਸਾਹਿਬ, ਜੋ ਆਜ਼ਾਦੀ ਅਸੀਂ ਇਤਨੀਆਂ ਕੁਰਬਾਨੀਆਂ ਅਤੇ ਸ਼ਹੀਦੀਆਂ ਤੋਂ ਬਾਅਦ ਲਈ ਸੀ ਅਤੇ ਉਸ ਆਜ਼ਾਦੀ ਤੋਂ ਬਾਦ ਜੋ ਸਾਨੂੰ ਵੋਟ ਪਾਉਣ ਦਾ ਹੱਕ ਮਿਲਿਆ ਸੀ ਸਾਡਾ ਉਹ ਹੱਕ ਵੀ ਅਤਿਵਾਦੀਆਂ ਨੇ ਖੋਹ ਲਿਆ ਸੀ ਅਤੇ ਕਹਿੰਦੇ ਸਨ ਕਿ ਜਿਹੜਾ ਵੋਟ ਪਾਏਗਾ ਉਸ ਦੇ ਹੱਥ ਪੈਰ ਕੱਟ ਦਿੱਤੇ ਜਾਣਗੇ। ਇਤਨਾ ਡਰਾਇਆ ਤੇ ਧਮਕਾਇਆ ਗਿਆ। ਸਰਦਾਰ ਬੇਅੰਤ ਸਿੰਘ ਜੀ ਨੇ ਮਿਊਂਸਿਪਲ ਕਮੇਟੀਆਂ ਦੀਆਂ ਚੋਣਾਂ ਕਰਵਾ ਕੇ, ਪੰਚਾਇਤਾਂ ਦੀਆਂ ਚੋਣਾਂ ਕਰਵਾ ਕੇ, ਦੁਬਾਰਾ ਸਾਨੂੰ ਵੋਟ ਪਾਉਣ ਦਾ ਹੱਕ ਦਿੱਤਾ। ਇਹ ਸਾਰੀ ਦੇਣ ਸਰਦਾਰ ਬੇਅੰਤ ਸਿੰਘ ਜੀ ਦੀ ਹੈ।

ਵਿਕਾਸ ਦੇ ਕੰਮਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਈ ਥਾਵਾਂ ਤੇ ਗੱਲਾਂ ਹੁੰਦੀਆਂ ਹਨ, ਖੂੰਢਾਂ ਤੇ ਵੀ ਇਸ ਗਲ ਦੀ ਚਰਚਾ ਹੁੰਦੀ ਹੈ ਕਿ ਜਦੋਂ ਵੀ ਅਕਾਲੀ ਸਰਕਾਰ ਆਈ ਹੈ, ਇਹ ਕਿਸਾਨ ਪੱਖੀ ਸਰਕਾਰ ਰਹੀ ਹੈ ਅਤੇ ਕਾਂਗਰਸ ਸਰਕਾਰ ਕਿਸਾਨ ਮਾਰੂ ਸਰਕਾਰ ਹੈ। ਇਹ

ਕਈ ਥਾਵਾਂ ਤੇ ਗੱਲਾਂ ਹੁੰਦੀਆਂ ਹਨ ਸਰਦਾਰ ਬੇਅੰਤ ਸਿੰਘ ਜੀ ਨੇ ਇਹ ਗਲਤ ਸਿੱਧ ਕਰ ਦਿੱਤਾ। ਤੁਸੀਂ ਪਿਛਲਾ ਸਾਰਾ ਰਿਕਾਰਡ ਕਢਵਾ ਕੇ ਦੇਖ ਲਓ। ਜਦੋਂ ਅਕਾਲੀ ਸਰਕਾਰ ਬਣੀ ਉਹ 2 ਜਾਂ 3 ਰੁਪਏ ਹੀ ਕਣਕ ਦਾ ਭਾਅ ਵਧਾ ਸਕੀ। ਜਦੋਂ ਇਥੇ ਅਕਾਲੀ ਸਰਕਾਰ ਸੀ, ਇਥੇ ਇਨ੍ਹਾਂ ਦਾ ਚੀਫ ਮਨਿਸਟਰ ਸੀ, ਥੱਲੇ ਵੀ ਇਨ੍ਹਾਂ ਦਾ ਰਾਜ ਸੀ ਅਤੇ ਉਤੇ ਵੀ ਇਨ੍ਹਾਂ ਦਾ ਰਾਜ ਸੀ ਤਾਂ ਉਸ ਵਕਤ ਇਹ ਕਣਕ ਦਾ ਭਾਅ 2 ਰੁਪਏ ਹੀ ਵਧਾ ਸਕੇ ਅਤੇ 2 ਰੁਪਏ ਭਾਅ ਵਧਾ ਕੇ ਬੜੇ ਜਸ਼ਨ ਕਰਦੇ ਰਹੇ ਕਿ ਅਸੀਂ ਕਣਕ ਦਾ ਭਾਅ ਵਧਾਇਆ ਹੈ। ਹੁਣ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਤਾਂ ਪਹਿਲਾਂ 55 ਰੁਪਏ ਭਾਅ ਵਧਾਇਆ, ਫਿਰ 50 ਰੁਪਏ ਰੇਟ ਵਧਾਇਆ ਔਰ ਦੋ ਸਾਲਾਂ ਦੇ ਵਿਚ ਡਿਓਢਾ ਭਾਅ ਕਣਕ ਦਾ ਹੋ ਗਿਆ (ਥੰਪਿੰਗ) ਇਸ ਵੇਲੇ 330 ਰੁਪਏ ਭਾਅ ਹੈ। ਇਥੇ ਹੀ ਬਸ ਨਹੀਂ, ਸਪੀਕਰ ਸਾਹਿਬ, ਗੰਨੇ ਦਾ ਭਾਅ ਵੀ 60 ਰੁਪਏ ਵਧਾਇਆ। ਗੰਨੇ ਦਾ ਭਾਅ ਪਹਿਲਾਂ 50 ਰੁਪਏ ਸੀ। ਇਹ ਪਹਿਲਾ ਟਾਈਮ ਹੈ ਕਿ ਗੰਨੇ ਦਾ ਭਾਅ 12 ਰੁਪਏ ਕੁਇੰਟਲ ਵਧਿਆ ਹੈ ਅਤੇ ਇਸ ਵੇਲੇ ਗੰਨੇ ਦਾ ਭਾਅ 62 ਰੁਪਏ ਕੁਇੰਟਲ ਹੈ। ਜੇ 300 ਕੁਇੰਟਲ ਵੀ ਕਿਸੇ ਦਾ ਗੰਨਾ ਹੈ ਤਾਂ 3600 ਰੁਪਏ ਇਕ ਕਿੱਲੇ ਦੇ ਮਗਰ ਉਸ ਦਾ ਵਧ ਗਿਆ। ਇਸ ਤੇ ਤੁਸੀਂ ਆਪ ਹੀ ਅੰਦਾਜ਼ਾ ਲਗਾ ਲਓ ਕਿ ਇਹ ਸਰਕਾਰ ਕਿਸਾਨ ਪੱਖੀ ਹੈ ਜਾਂ ਅਕਾਲੀ ਸਰਕਾਰ ਕਿਸਾਨ ਪੱਖੀ ਸੀ।

ਬਿਜਲੀ ਦੇ ਬਾਰੇ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ 2 ਸਾਲ, ਦੇ ਵਿੱਚ ਬਿਜਲੀ ਵੀ ਖੇਤੀਬਾੜੀ ਦੇ ਲਈ ਬਹੁਤ ਦਿੱਤੀ ਹੈ। ਇਥੋਂ ਤਕ ਕਿ ਟੈਮਪ੍ਰੇਰੀ ਕੁਨੈਕਸ਼ਨਜ਼ ਵੀ ਮਿਲ ਰਹੇ ਹਨ, ਕਿਸਾਨਾਂ ਨੂੰ ਟੈਮਪ੍ਰੇਰੀ ਕੁਨੈਕਸ਼ਨਜ਼ ਵੀ ਦਿੱਤੇ ਗਏ ਹਨ। ਜਿਥੇ ਚਾਹੇ ਉਹ ਟਮਪ੍ਰੇਰੀ ਕੁਨੈਕਸ਼ਨ ਲੈ ਸਕਦਾ ਹੈ। ਜਿਸ ਤਰ੍ਹਾਂ ਖੇਤੀ ਨੂੰ ਪੂਰੀ ਬਿਜਲੀ ਦਿੱਤੀ ਹੈ, ਇਸੇ ਤਰ੍ਹਾਂ, ਸਪੀਕਰ ਸਾਹਿਬ, ਇੰਡਸਟਰੀ ਨੂੰ ਵੀ ਪੂਰੀ ਬਿਜਲੀ ਦਿੱਤੀ ਹੈ। ਇਸ ਤਰ੍ਹਾਂ, ਸਪੀਕਰ ਸਾਹਿਬ, ਜਿਹੜਾ ਰਾਵੀ ਦਰਿਆ ਦਾ ਪਾਣੀ ਬਾਰਸ਼ਾਂ ਦੇ ਵਿਚ 52 ਫੀਸਦੀ ਅੱਗੇ ਚਲਾ ਜਾਂਦਾ ਸੀ, ਇਸ ਸਰਕਾਰ ਨੇ ਉਸ ਤੇ 4 ਸੁਰੰਗਾਂ ਬਣਾ ਕੇ ਥੀਨ ਡੈਮ ਦਾ ਪਹਿਲਾ ਹਿੱਸਾ ਮੁਕੰਮਲ ਕੀਤਾ ਹੈ। ਇਸ ਨਾਲ ਕੋਈ 650 ਮੈਗਾਵਾਟ ਬਿਜਲੀ ਹੋਰ ਮਿਲੇਗੀ ਔਰ ਸਿੰਚਾਈ ਲਈ ਪਾਣੀ ਵੀ ਜ਼ਿਆਦਾ ਮਿਲ ਸਕੇਗਾ। ਇਸ ਦੇ ਨਾਲ ਹੀ ਸਾਡੇ ਮੁੱਖ ਮੰਤਰੀ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਇਸ ਡੈਮ ਨੂੰ 1996 ਤਕ ਮੁਕੰਮਲ ਕਰ ਦਿੱਤਾ ਜਾਵੇਗਾ ਔਰ ਇਸ ਲਈ ਉਥੇ ਦੇ ਮੁਲਾਜਮਾਂ ਨੂੰ ਇਕ ਸਾਲ ਦੀ ਤਨਖਾਹ ਵੀ ਬੋਨਸ ਦੇ ਰੂਪ ਵਿਚ ਦਿੱਤੀ ਜਾਵੇਗੀ। ਇਹ ਬੜੀ ਚੰਗੀ ਗਲ ਕੀਤੀ ਹੈ।

ਫਿਰ, ਸਪੀਕਰ ਸਾਹਿਬ, ਸਿੱਖਿਆ ਦੀ ਗੱਲ ਆਈ ਹੈ। ਸਿੱਖਿਆ ਦੇ ਮਾਮਲੇ ਵਿਚ ਸਾਡੇ ਮੁੱਖ ਮੰਤਰੀ ਸਾਹਿਬ, ਨੇ ਬਹੁਤ ਵਡਾ ਮੋਰਚਾ ਮਾਰਿਆ ਹੈ। ਇਹ ਪਹਿਲੀ ਵਾਰ ਹੈ ਕਿ 1993-94 ਵਿਚ ਇਸ ਸਰਕਾਰ ਨੇ 425 ਸਕੂਲ ਅੱਪਗਰੇਡ ਕੀਤੇ ਹਨ। 200 ਪ੍ਰਾਇਮਰੀ ਤੋਂ ਮਿਡਲ, 150 ਮਿਡਲ ਤੋਂ ਹਾਈ ਅਤੇ 120 ਪੱਲਸ 2 ਸਕੂਲ ਅੱਪਗਰੇਡ ਕੀਤੇ ਗਏ ਹਨ। ਹੁਣ 1994-95 ਵਿਚ ਪ੍ਰਾਇਮਰੀ ਤੋਂ ਮਿਡਲ 300 ਸਕੂਲ ਅਪਗਰੇਡ ਕਰਨੇ ਹਨ, ਮਿਡਲ ਤੋਂ

[ਸਰਦਾਰ ਗੁਰਚੇਤ ਸਿੰਘ ਭੁੱਲਰ]

ਹਾਈ 120 ਸਕੂਲ ਕਰਨੇ ਹਨ ਅਤੇ ਪਲਸ ਟੂ 120 ਸਕੂਲ ਅੱਪਗਰੇਡ ਕਰਨੇ ਹਨ । ਮੈਂ ਸਮਝਦਾ ਹਾਂ ਕਿ ਸਾਨੂੰ ਇਸ ਦੇ ਲਈ ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਅਸੀਂ ਤਾਂ ਸਰਦਾਰ ਬੇਅੰਤ ਸਿੰਘ ਜੀ ਦਾ ਇਸ ਲਈ ਵੀ ਧੰਨਵਾਦ ਕਰਦੇ ਹਾਂ ਕਿ ਨਹਿਰ ਅਪਰ ਬਾਰੀ ਦੁਆਬ ਦਾ ਪਾਣੀ ਜਿਹੜਾ ਪਹਿਲੇ ਜ਼ਿਲ੍ਹਾ ਅੰਮ੍ਰਿਤਸਰ ਨੂੰ 3.5 ਕਿਊਸਕ ਜਾਂਦਾ ਸੀ ਉਸ ਨੂੰ ਵਧਾ ਕੇ 4.5 ਕਿਊਸਕ ਕੀਤਾ ਹੈ ਅਤੇ ਜ਼ਿਲ੍ਹਾ ਗੁਰਦਾਸਪੁਰ ਵਿਚ ਜਿਹੜਾ 3.5 ਕਿਊਸਕ ਪਾਣੀ ਜਾਂਦਾ ਸੀ, ਉਸ ਨੂੰ ਵਧਾ ਕੇ 9 ਕਿਊਸਕ ਕੀਤਾ ਹੈ । ਇਸ ਤੋਂ ਇਲਾਵਾ ਖਾਰਾ ਮਾਝਾ ਦਾ ਵੀ ਪਾਣੀ ਜਿਹੜਾ ਪਹਿਲੇ 3.5 ਕਿਊਸਕ ਸੀ ਉਸ ਨੂੰ ਵਧਾ ਕੇ 5.5 ਕਿਊਸਕ ਕੀਤਾ ਹੈ । ਇਹ ਸਭ ਕੁਝ ਸਰਕਾਰ ਦੀ ਦੇਣ ਹੈ । ਸਰਦਾਰ ਬੇਅੰਤ ਸਿੰਘ ਜੀ ਨੇ ਇਹ ਆਪ ਮਿਹਨਤ ਕਰਕੇ ਇਨ੍ਹਾਂ ਇਲਾਕਿਆਂ ਦੀ ਤਰੱਕੀ ਕੀਤੀ ਹੈ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਰੈਵੇਨਿਊ ਵਿਭਾਗ ਵਿਚ ਵੀ ਸਰਕਾਰ ਨੇ ਬਹੁਤ ਵਾਧਾ ਕੀਤਾ ਹੈ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ 25 ਪਟਵਾਰਖਾਨੇ ਹੋਰ ਖੋਲ੍ਹੇ ਹਨ। ਅਤੇ 57 ਉਸਾਰੀ ਅਧੀਨ ਹਨ । ਇਸ ਲਈ ਵੀ ਇਹ ਸਰਕਾਰ ਵਧਾਈ ਦੀ ਪਾਤਰ ਹੈ ।

ਫਿਰ ਸਪੀਕਰ ਸਾਹਿਬ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਲਈ ਵੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਬਹੁਤ ਕੰਮ ਕੀਤੇ ਹਨ। ਇਨ੍ਹਾਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਦਸਵੀਂ ਜਮਾਤ ਤਕ ਵਜ਼ੀਫੇ ਦਿੱਤੇ ਹਨ ਔਰ ਪਿਛਲੇ ਸਾਲ ਇਸ ਵਾਸਤੇ ਜਿਹੜਾ 605 ਲੱਖ ਰੁਪਿਆ ਰਖਿਆ ਗਿਆ ਸੀ, ਇਸ ਨੂੰ ਵਧਾ ਕੇ 630 ਲੱਖ ਕਰ ਦਿੱਤਾ ਹੈ । ਇਸ ਤੋਂ ਇਲਾਵਾ ਸਰਕਾਰ ਨੇ ਹਰ ਸ਼ਹਿਰ ਵਿਚ ਡਾਕਟਰ ਅੰਬੇਦਕਰ ਭਵਨ ਬਣਾਉਣ ਦਾ ਫੈਸਲਾ ਵੀ ਕੀਤਾ ਹੈ ਅਤੇ ਇਸ ਹਰ ਇਕ ਭਵਨ ਵਾਸਤੇ 1-1 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਹੈ ।

ਹੁਣ, ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀਆਂ ਜਿਹੜੀਆਂ ਕੁਝ ਮੰਗਾਂ ਹਨ, ਉਨ੍ਹਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਪਹਿਲੇ ਤਾਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਖੇਮਕਰਨ ਦੀ ਕਮੇਟੀ ਜਿਹੜੀ ਪਹਿਲੇ ਤੋੜ ਦਿੱਤੀ ਗਈ ਸੀ,ਉਥੇ ਹੁਣ ਨੋਟੀਫਾਈਡ ਕਮੇਟੀ ਦੁਬਾਰਾ ਬਣਾਈ ਹੈ। ਸਾਡੇ ਇਲਾਕੇ ਨੂੰ ਇਹ ਸਰਦਾਰ ਬੇਅੰਤ ਸਿੰਘ ਦੀ ਹੀ ਦੇਣ ਹੈ। ਇਸਤੋਂ ਬਾਅਦ ਮੈਂ ਕੁਝ ਸੜਕਾਂ ਦਾ ਜ਼ਿਕਰ ਕਰਦਾ ਹਾਂ ਮੇਰੇ ਹਲਕੇ ਵਿਚ ਪਿੰਡ ਭੰਗਾਲਾ ਤੋਂ ਜੋਧ ਸਿੰਘ ਵਾਲਾ ਦੀ ਜਿਹੜੀ ਸੜਕ ਹੈ, ਉਸ ਵਿਚ ਦੋ ਕਿਲੋਮੀਟਰ ਦਾ ਟੋਟਾ ਸੜਕ ਦਾ ਨਾ ਹੋਣ ਕਾਰਣ ਬੱਸਾਂ ਨੂੰ ਵਾਇਆ ਪੱਟੀ ਜਾਣਾ ਪੈਂਦਾ ਹੈ। ਮੇਰੀ ਅਰਜ਼ ਇਹ ਹੈ ਕਿ ਇਹ ਸੜਕ ਜਲਦੀ ਪੂਰੀ ਕਰ ਦੇਣੀ ਚਾਹੀਦੀ ਹੈ । ਇਸੇ ਤਰ੍ਹਾਂ ਪਿੰਡ ਛੰਨਾ ਤੋਂ ਬਰਨਾਲਾ ਦੀ ਜਿਹੜੀ ਸੜਕ ਹੈ, ਇਸ ਵਿਚ ਵੀ 2-3 ਕਿਲੋਮੀਟਰ ਦਾ ਟੋਟਾ ਰਹਿ ਗਿਆ ਹੈ, ਇਸ ਨੂੰ ਵੀ ਜਲਦੀ ਬਣਾਇਆ ਜਾਣਾ ਚਾਹੀਦਾ ਹੈ। ਇਸੇ ਤਰ੍ਹਾਂ ਹੀ ਵਲਟੋਹਾ ਤੋਂ ਗਜ਼ੋਕੇ

ਤੇ ਜਿਹੜੀ ਸੜਕ ਚੌੜੀ ਕੀਤੀ ਗਈ ਹੈ, ਇਸ ਵਿਚ ਅੱਧੀ ਸੜਕ ਚੌੜੀ ਹੋਣ ਤੋਂ ਰਹਿ ਗਈ ਹੈ, ਇਸ ਨੂੰ ਵੀ ਜਲਦੀ ਪੂਰਾ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਅਮਰਕੋਟ ਤੋਂ ਫਟੀਵਾਲਾ ਅਤੇ ਭੰਗਾਲੇ ਤੋਂ ਝੁਗੀਆਂ ਨੂਰ ਮੁਹੰਮਦ ਦੀ ਵੀ ਸੜਕ ਬਣਨੀ ਰਹਿੰਦੀ ਹੈ, ਇਸ ਨੂੰ ਜ਼ਰੂਰ ਬਣਾਇਆ ਜਾਣਾ ਚਾਹੀਦਾ ਹੈ। ਇਸ ਤੋਂ ਇਲਾਵਾ ਖੇਮਕਰਨ ਤੋਂ ਕਲਸ ਅਤੇ ਖੇਮ ਕਰਨ ਤੋਂ ਮਸਤਗੜ੍ਹ ਦਾ ਜਿਹੜਾ ਇਲਾਕਾ ਹੈ, ਇਹ ਬਾਰਡਰ ਦਾ ਇਲਾਕਾ ਹੈ ਪਰ ਇਸ ਨੂੰ ਕੋਈ ਸੜਕ ਨਹੀਂ ਜਾਂਦੀ। ਇਸ ਇਲਾਕੇ ਨੂੰ ਜ਼ਰੂਰ ਸੜਕ ਨਾਲ ਜੋੜਿਆ ਜਾਵੇ। ਇਸੇ ਤਰ੍ਹਾਂ ਸਪੀਕਰ ਸਾਹਿਬ, ਮਸਤਗੜ੍ਹ ਬਾਰਡਰ ਦਾ ਏਰੀਆ ਹੈ, ਉਥੇ ਸੜਕਾਂ ਬਣਾ ਕੇ ਦੇਣੀਆਂ ਚਾਹੀਦੀਆਂ ਹਨ। ਸਾਡੇ ਬਾਰਡਰ ਏਰੀਆ ਦੇ ਇਲਾਕੇ ਦੀਆਂ ਮੁਸ਼ਕਲਾਂ ਦੂਜੇ ਇਲਾਕੇ ਨਾਲੋਂ ਵੱਖਰੀਆਂ ਹਨ। ਇਥੇ ਸਰਕਾਰ ਵਲੋਂ ਕੰਡੇਦਾਰ ਤਾਰਾਂ ਲਗਾਈਆਂ ਸਨ ਅਤੇ ਰਸਤੇ ਦੀ ਜਗਾ ਛੱਡੀ ਹੋਈ ਸੀ। ਜਿਨ੍ਹਾਂ ਜ਼ਿਮੀਦਾਰਾਂ ਦੀਆਂ ਜ਼ਮੀਨਾਂ ਸਰਕਾਰ ਨੇ ਲਈਆਂ ਸਨ, ਉਨ੍ਹਾਂ ਨੂੰ ਹਾਲੇ ਤੱਕ ਮੁਆਵਜ਼ਾ ਨਹੀਂ ਦਿੱਤਾ ਗਿਆ ਇਸ ਲਈ ਇਹ ਲੋਕਾਂ ਵਿਚ ਬੜੀ ਬੇਚੈਨੀ ਅਤੇ ਚਿੰਤਾ ਦਾ ਵਿਸ਼ਾ ਬਣਿਆ ਹੋਇਆ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਲੋਕਾਂ ਨੂੰ ਮੁਆਵਜ਼ਾ ਜਲਦੀ ਤੋਂ ਜਲਦੀ ਦਿੱਤਾ ਜਾਵੇ। ਸਾਡੇ ਖੇਮਕਰਨ ਵਿਚ ਅੰਮ੍ਰਿਤਸਰ ਲਈ ਅੱਧੇ ਘੰਟੇ ਦੀ ਬਸ ਸਰਵਿਸ ਹੈ। ਇਹ ਅੱਧੇ ਘੰਟੇ ਦੀ ਸਰਵਿਸ ਪਿਛਲੇ 20 ਸਾਲਾਂ ਤੋਂ ਚਲੀ ਆ ਰਹੀ ਹੈ ਅਤੇ ਕੋਈ ਐਸੀ ਬੱਸ ਨਹੀਂ ਹੋਵੇਗੀ ਜਿਸ ਵਿਚ 3 ਬੱਸਾਂ ਦੀਆਂ ਸਵਾਰੀਆਂ ਨਾ ਬੈਠੀਆਂ ਹੋਣ। ਸਰਕਾਰ ਨੂੰ ਇਸ ਬਸ ਸਰਵਿਸ ਨੂੰ 10 ਮਿੰਟ ਦੀ ਕਰ ਦੇਣਾ ਚਾਹੀਦਾ ਹੈ। ਜਿਸ ਤਰ੍ਹਾਂ ਪਠਾਨਕੋਟ-ਅੰਮ੍ਰਿਤਸਰ ਅਤੇ ਪਠਾਨਕੋਟ-ਜਲੰਧਰ ਲਈ 4 ਮਿੰਟ ਦੀ ਬਸ ਸਰਵਿਸ ਹੈ, ਇਸੇ ਤਰ੍ਹਾਂ ਮੇਰੇ ਇਲਾਕੇ ਵਿਚ ਵੀ 10 ਮਿੰਟ ਦੀ ਬਸ ਸਰਵਿਸ ਕਰ ਦੇਣੀ ਚਾਹੀਦੀ ਹੈ। ਦੂਜਾ, ਖੇਮਕਰਨ ਤੋਂ ਅੰਮ੍ਰਿਤਸਰ 65 ਕਿਲੋਮੀਟਰ ਦਾ ਏਰੀਆ ਹੈ। ਇਸ ਸਫਰ ਨੂੰ ਪਾਰ ਕਰਨ ਲਈ ਬੱਸ ਵਿਚ ਢਾਈ ਘੰਟੇ ਲਗਦੇ ਹਨ ਅਤੇ ਲੋਕਾਂ ਨੂੰ ਆਉਣ ਜਾਣ ਲਈ ਢਾਈ ਘੰਟੇ ਲਗ ਜਾਂਦੇ ਹਨ। ਸਾਡੀ ਮੰਗ ਹੈ ਕਿ ਇਸ ਟਾਈਮ ਨੂੰ ਘਟਾ ਕੇ ਡੇਢ ਘੰਟਾ ਕਰ ਦਿੱਤਾ ਜਾਵੇ ਤਾਂ ਕਿ ਲੋਕਾਂ ਦੇ ਟਾਈਮ ਵਿਚ ਬੱਚਤ ਹੋ ਸਕੇ ਉਥੇ ਪਿਛੇ ਮਾਸਟਰ ਜਗੀਰ ਸਿੰਘ ਟਰਾਂਸਪੋਰਟ ਮਨਿਸਟਰ ਜਦੋਂ ਗਏ ਸਨ ਤਾਂ ਐਲਾਨ ਕਰਕੇ ਆਏ ਸਨ ਕਿ ਉਹ ਬੱਸ ਦੇ ਟਾਈਮ ਨੂੰ ਢਾਈ ਦੀ ਬਜਾਏ ਇਕ ਘੰਟੇ ਦਾ ਕਰ ਦੇਣਗੇ ਪਰ ਉਹ ਹਾਲੇ ਤੱਕ ਇੰਮਲੀਮੈਂਟ ਨਹੀਂ ਹੋਇਆ। ਅਸੀਂ ਕਹਿੰਦੇ ਹਾਂ ਕਿ ਤੁਸੀਂ ਡੇਢ ਘੰਟੇ ਵਿਚ ਹੀ ਸਾਨੂੰ ਪਹੁੰਚਾ ਦਿਓ, ਤੁਹਾਡੀ ਮੇਹਰਬਾਨੀ ਹੋਵੇਗੀ। ਅਗਲੀ ਗੱਲ, ਮੇਰੇ ਖੇਮਕਰਨ ਦੇ ਇਲਾਕੇ ਵਿਚ ਇਕ ਆਈ. ਟੀ. ਆਈ. ਅਤੇ ਇਕ ਡਿਗਰੀ ਕਾਲਜ ਖੋਲ੍ਹਿਆ ਜਾਵੇ। ਉਥੇ ਜਿਹੜੇ ਮੁਲਾਜ਼ਮ ਕੰਮ ਕਰਦੇ ਹਨ, ਉਨ੍ਹਾਂ ਨੂੰ ਬਾਰਡਰ ਏਰੀਆ ਅਲਾਊਂਸ ਦਿੱਤਾ ਜਾਵੇ। ਉਥੇ ਸਕੂਲਾਂ ਦੇ ਵਿਚ ਟੀਚਰਜ਼ ਟਿਕਦੇ ਨਹੀਂ ਹਨ। ਉਹ ਸਕੂਲ ਬੰਦ ਕਰਕੇ ਚਾਬੀਆਂ ਲੈ ਕੇ ਚਲੇ ਜਾਂਦੇ ਹਨ ਅਤੇ ਆਪਣੀ ਟਰਾਂਸਫਰ ਕਰਵਾ ਲੈਂਦੇ ਹਨ। ਇਸ ਲਈ ਸਰਕਾਰ ਉਥੇ ਮੁਲਾਜ਼ਮਾਂ ਨੂੰ ਬਾਰਡਰ ਏਰੀਆ ਅਲਾਊਂਸ ਦੇਵੇ ਤਾਂ ਕਿ ਮੁਲਾਜ਼ਮ ਉਥੇ ਕੰਮ ਕਰ ਸਕਣ ਅਤੇ ਸ਼ਹਿਰ ਵੱਲ ਨਾ ਭੱਜਣ। ਚਾਹੇ ਕਿਸੇ ਦਫਤਰ ਦਾ ਮੁਲਾਜ਼ਮ ਹੋਵੇ, ਉਹ ਉਥੇ ਕੰਮ ਤਦ ਹੀ ਕਰਨਗੇ ਜੇਕਰ ਉਸ ਨੂੰ ਬਾਰਡਰ ਏਰੀਆ ਅਲਾਊਂਸ ਦਿੱਤਾ ਜਾਵੇਗਾ।

**ਸ੍ਰੀ ਸਪੀਕਰ :** ਭੁੱਲਰ ਸਾਹਿਬ, ਹੋਰ ਕਿੰਨਾ ਟਾਈਮ ਲਵੋਗੇ ?

**ਸਰਦਾਰ ਗੁਰਚੇਤ ਸਿੰਘ ਭੁੱਲਰ :** ਸਪੀਕਰ ਸਾਹਿਬ, ਬੱਸ ਮੈਂ ਖਤਮ ਕਰਨ ਵਾਲਾ ਹਾਂ। ਬਾਰਡਰ ਦੇ ਏਰੀਆ ਨੂੰ ਜ਼ਿਆਦਾ ਡਿਵੈਲਪ ਕਰਨ ਦੀ ਲੋੜ ਹੈ। ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ

[ਸਰਦਾਰ ਗੁਰਚੇਤ ਸਿੰਘ ਭੁੱਲਰ]

ਔਰ ਇਥੇ ਸਹੂਲਤਾਂ ਜ਼ਿਆਦਾ ਦੇਣੀਆਂ ਚਾਹੀਦੀਆਂ ਹਨ। ਮੇਰੇ ਇਲਾਕੇ ਵਿਚ ਗੰਨੇ ਦੀ ਪੈਦਾਵਾਰ ਕਾਫੀ ਹੁੰਦੀ ਹੈ ਪਰ ਉਥੇ ਗੰਨਾ ਪੀੜਣ ਦੇ ਲਈ ਕੋਈ ਸ਼ੂਗਰ ਮਿੱਲ ਨਹੀਂ ਹੈ। ਉਥੋਂ ਦੇ ਲੋਕਾਂ ਦੀ ਡੀਮਾਂਡ ਨੂੰ ਵੇਖਦੇ ਹੋਏ ਸਰਕਾਰ ਨੂੰ ਇਕ ਸ਼ੂਗਰ ਮਿੱਲ ਲਗਾ ਦੇਣੀ ਚਾਹੀਦੀ ਹੈ। ਇਸ ਇਲਾਕੇ ਵਿਚ ਬਿਜ਼ਲੀ ਦੀ ਵੋਲਟੇਜ਼ ਬਹੁਤ ਥੋੜ੍ਹੀ ਹੁੰਦੀ ਹੈ। ਇਸ ਨੂੰ ਦੂਰ ਕਰਨ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਗੋਇੰਦਵਾਲ ਸਾਹਿਬ ਵਿਖੇ ਇਕ ਥਰਮਲ ਪਲਾਂਟ ਲਗਾ ਦਿੱਤਾ ਜਾਵੇ ਤਾਂਕਿ ਬਿਜਲੀ ਦੀ ਸ਼ਾਰਟੇਜ ਦੂਰ ਹੋ ਸਕੇ। ਪੱਟੀ ਤਹਿਸੀਲ ਸਾਡੀ ਲਾਹੌਰ ਜ਼ਿਲ੍ਹੇ ਦੀ ਹੁੰਦੀ ਸੀ ਅਤੇ ਪੱਟੀ ਇਕ ਕਸਬਾ ਸੀ। ਹਿੰਦੁਸਤਾਨ ਨੂੰ ਅਜ਼ਾਦ ਹੋਏ ਕਾਫੀ ਸਾਲ ਹੋ ਗਏ ਹਨ ਪਰ ਇਹ ਹਾਲੇ ਤਹਿਸੀਲ ਦੀ ਤਹਿਸੀਲ ਹੀ ਹੈ। ਇਸ ਲਈ ਇਸ ਨੂੰ ਜ਼ਿਲ੍ਹਾ ਬਣਾ ਦਿੱਤਾ ਜਾਵੇ। ਖੇਮਕਰਨ ਤੋਂ ਅੰਮ੍ਰਿਤਸਰ ਦੀ ਦੂਰੀ 65 ਕਿਲੋਮੀਟਰ ਦੀ ਹੈ। ਸਰਦਾਰ ਬੇਅੰਤ ਸਿੰਘ ਜਦੋਂ ਸਰਦਾਰ ਦਰਬਾਰਾ ਸਿੰਘ ਦੀ ਮਨਿਸਟਰੀ ਵਿਚ ਸਨ, ਉਦੋਂ ਬਤੌਰ ਕਮੇਟੀ ਦੇ ਚੇਅਰਮੈਨ, ਇਨ੍ਹਾਂ ਨੇ ਐਲਾਨ ਕੀਤਾ ਸੀ ਕਿ ਪੱਟੀ ਨੂੰ ਜ਼ਿਲ੍ਹੇ ਦਾ ਦਰਜਾ ਦਿੱਤਾ ਜਾਵੇਗਾ। ਹੁਣ ਸਰਦਾਰ ਬੇਅੰਤ ਸਿੰਘ ਖੁਦ ਚੀਫ ਮਨਿਸਟਰ ਹਨ, ਇਸ ਲਈ ਉਹ ਆਪਣਾ ਵਾਅਦਾ ਪੂਰਾ ਕਰਨ ਦੀ ਕਿਰਪਾਲਤਾ ਕਰਨ। ਅਮਰਕੋਟ ਸਬ-ਯਾਰਡ ਹੈ, ਉਥੇ ਮਾਰਕੀਟ ਕਮੇਟੀ ਬਣਾ ਦਿੱਤੀ ਜਾਵੇ। ਮਹਿੰਦੀਪੁਰ ਪਾਕਿਸਤਾਨ ਦੇ ਬਹੁਤ ਨੇੜੇ ਹੈ ਅਤੇ ਪਾਕਿਸਤਾਨ ਦੇ ਏਰੀਏ ਵਿਚ ਬੜਾ ਵੱਡਾ ਬੰਨ੍ਹ ਬਣਿਆ ਹੋਇਆ ਹੈ। ਇਸ ਦੀ ਵਜ੍ਹਾ ਕਰਕੇ ਪਾਕਿਸਤਾਨ ਦੇ ਵੱਲੋਂ ਹਰ ਸਾਲ ਪਾਣੀ ਵਹਿ ਕੇ ਸਾਡੇ ਇਲਾਕੇ ਵਿਚ ਆ ਜਾਂਦਾ ਹੈ ਜਿਸ ਦੇ ਨਾਲ ਸਾਡੇ ਇਲਾਕੇ ਦੀਆਂ ਫਸਲਾਂ ਬਰਬਾਦ ਹੋ ਜਾਂਦੀਆਂ ਹਨ। ਇਸ ਲਈ ਸਰਕਾਰ ਨੂੰ ਹਰ ਸਾਲ ਫਸਲਾਂ ਦੇ ਹੁੰਦੇ ਨੁਕਸਾਨ ਦਾ ਅੰਦਾਜ਼ਾ ਲਗਾ ਕੇ ਉਸ ਰਕਮ ਦੇ ਨਾਲ ਉਥੇ ਬੰਨ੍ਹ ਬਣਾ ਦੇਣਾ ਚਾਹੀਦਾ ਹੈ ਤਾਂ ਕਿ ਪਾਕਿਸਤਾਨ ਵੱਲੋਂ ਜਿਹੜਾ ਬਰਸਾਤ ਦਾ ਪਾਣੀ ਸਾਡੇ ਏਰੀਏ ਵਿਚ ਆ ਜਾਂਦਾ ਹੈ, ਉਹ ਰੁਕ ਜਾਵੇ ਅਤੇ ਸਾਡੀਆਂ ਫਸਲਾਂ ਖਰਾਬ ਨਾ ਹੋਣ। ਸਰਕਾਰ ਨੂੰ ਮਸਤਗੜ੍ਹ ਡਰੇਨ ਨੂੰ ਬਣਾ ਦੇਣਾ ਚਾਹੀਦਾ ਹੈ ਅਤੇ ਇਸ ਡਰੇਨ ਦੇ ਪਾਣੀ ਨੂੰ ਕਸੂਰ ਨਾਲੇ ਵਿਚ ਪਾ ਦੇਣਾ ਚਾਹੀਦਾ ਹੈ। ਇਸ ਦੇ ਨਾਲ ਉਥੋਂ ਦੇ ਲੋਕਾਂ ਦੀਆਂ ਮੁਸ਼ਕਲਾਂ ਦੂਰ ਹੋਣਗੀਆਂ। ਬਿਜਲੀ ਦੀ ਵੋਲਟੇਜ ਜਿਹੜੀ ਘੱਟ ਹੈ, ਇਸ ਨੂੰ ਵੀ ਦੂਰ ਕੀਤਾ ਜਾਵੇ।

ਸਪੀਕਰ ਸਾਹਿਬ, ਚੰਡੀਗੜ੍ਹ ਦੇ ਵਿਚ ਕਿਸਾਨ ਭਵਨ ਬਣਾਇਆ ਗਿਆ ਹੈ। ਇਸ ਉਤੇ ਪੰਚਾਂ ਅਤੇ ਸਰਪੰਚਾਂ ਦਾ ਪੈਸਾ ਲਗਾ ਹੋਇਆ ਹੈ ਪਰ ਇਥੇ ਉਨ੍ਹਾਂ ਨੂੰ ਠਹਿਰਣ ਲਈ ਜਗ੍ਹਾ ਨਹੀਂ ਦਿੱਤੀ ਜਾਂਦੀ। ਇਸ ਲਈ ਸਰਕਾਰ ਨੂੰ ਇਸ ਕਿਸਾਨ ਭਵਨ ਦੇ ਵਿਚ ਸਰਪੰਚਾਂ ਅਤੇ ਪੰਚਾਂ ਨੂੰ ਆਈਡੈਂਟਿਟੀ ਕਾਰਡ ਵਿਖਾ ਕੇ ਜਗ੍ਹਾ ਅਲਾਟ ਕੀਤੀ ਜਾਣੀ ਚਾਹੀਦੀ ਹੈ ਜਿਸ ਤਰ੍ਹਾਂ ਐਮ.ਐਲ.ਏਜ਼. ਨੂੰ ਐਮ.ਐਲ.ਏ. ਹੋਸਟਲ ਦੇ ਵਿਚ ਜਗ੍ਹਾ ਦਿੱਤੀ ਜਾਂਦੀ ਹੈ। ਇਹ ਬੜਾ ਜਰੂਰੀ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਮੈਂ, ਸਪੀਕਰ ਸਾਹਿਬ, ਆਪ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਦੇ ਭਾਸ਼ਣ ਤੇ ਜੋ ਪ੍ਰਸਤਾਵ ਆਇਆ ਹੈ, ਉਸ ਤੇ ਬੋਲਣ ਦਾ ਮੌਕਾ ਦਿਤਾ ਹੈ। ਇਤਨਾ ਕਹਿੰਦਾ ਹੋਇਆ ਮੈਂ ਆਪਣੀ ਥਾਂ ਲੈਂਦਾ ਹਾਂ।

**ਸਰਦਾਰ ਸ਼ਮਸ਼ੇਰ ਸਿੰਘ ਰਾਏ (ਚਮਕੌਰ ਸਾਹਿਬ,ਐਸ.ਸੀ.)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਈਮ ਦਿੱਤਾ ਹੈ। ਜੋ ਗਵਰਨਰ ਸਾਹਿਬ ਨੇ ਦਿੱਤਾ ਹੈ ਭਾਸ਼ਣ ਉਸ ਦੇ ਵਿਚ ਸਭ ਤੋਂ ਪਹਿਲਾਂ ਮੁਦ ਲਾਅ ਐਂਡ ਆਰਡਰ ਦਾ ਸੀ । ਗਵਰਨਰ ਸਹਿਬ ਸਾਡੀ ਸਰਕਾਰ ਦੇ ਮੁੱਖੀ ਹਨ ਅਤੇ ਉਨ੍ਹਾਂ ਨੇ ਸਰਦਾਰ ਬੇਅੰਤ ਸਿੰਘ ਜੀ ਨੂੰ ਪੰਜਾਬ ਦੀ ਵਾਗ ਡੋਰ ਸੰਭਾਲੀ। ਸਪੀਕਰ ਸਾਹਿਬ, ਉਸ ਦੇ ਬਾਅਦ ਹੀ ਪੰਜਾਬ ਦੀ ਹਾਲਤ ਸੁਧਰੀ ਹੈ। ਪੰਜਾਬ ਦੀ ਹਾਲਤ ਸੁਧਾਰਨ ਦਾ ਸਿਹਰਾ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਨੂੰ ਜਾਂਦਾ ਹੈ।ਇਹ ਗੱਲ ਸਿਰਫ ਪੰਜਾਬ ਦੇ ਵਾਸਤੇ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਾਸਤੇ ਬਹੁਤ ਵੱਡੀ ਗੱਲ ਹੋਈ ਹੈ। ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਹੀ ਅਮਨ ਸ਼ਾਂਤੀ ਹੋਈ ਹੈ।ਪੰਜਾਬ ਹਿੰਦੁਸਤਾਨ ਦਾ ਸਭ ਤੋਂ ਅਹਿਮ ਸੂਬਾ ਹੈ। ਇਥੇ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਰਹਿਣੀ ਸਭ ਤੋਂ ਜ਼ਰੂਰੀ ਹੈ। ਜੇਕਰ ਪੰਜਾਬ ਵਿਚ ਸ਼ਾਂਤੀ ਰਹੇਗੀ ਤਾਂ ਸਾਰੇ ਹਿੰਦੁਸਤਾਨ ਵਿਚ ਸ਼ਾਂਤੀ ਰਹੇਗੀ। ਸਪੀਕਰ ਸਾਹਿਬ, ਇਸ ਹਾਊਸ ਵਿਚ ਕਈ ਪੁਲਿਟੀਕਲ ਪਾਰਟੀਆਂ ਨੇ ਕਈ ਗਲਤ ਮਤੇ ਪੇਸ਼ ਕੀਤੇ । ਸਪੀਕਰ ਸਾਹਿਬ, ਇਥੇ ਇਹੋ ਜਿਹੀਆਂ ਗੱਲਾਂ ਦੱਸੀਆਂ ਗਈਆਂ ਹਨ ਜੋ ਲਾਅ ਐਂਡ ਆਰਡਰ ਨੂੰ ਦਰੁਸਤ ਕਰਨ ਦੀ ਬਜਾਏ ਲਾਅ ਐਂਡ ਆਰਡਰ ਨੂੰ ਖਰਾਬ ਕਰਨ ਵਾਸਤੇ ਸਾਬਤ ਹੋ ਸਕਦੀਆਂ ਹਨ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਕਿ ਸਾਡੇ ਪ੍ਰਧਾਨ ਮੰਤਰੀ ਸ਼੍ਰੀ ਪੀ.ਵੀ. ਨਰਸਿਮ੍ਹਾਰਾਓ ਨੇ ਮੁੱਖ ਮੰਤਰੀ ਜੀ ਨੂੰ ਰਾਸ਼ਟਰ ਦਾ ਹੀਰੋ ਦੱਸਿਆ ਹੈ। (ਥੰਪਿੰਗ) ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਜੀ ਦਾ ਨਾਮ ਪੰਜਾਬ ਵਿਚ ਠੰਢ ਪਹੁੰਚਾਣ ਵਾਸਤੇ ਸੁਨਹਿਰੀ ਅੱਖਰਾਂ ਵਿਚ ਲਿਖਿਆ ਜਾਵੇਗਾ। ਸਪੀਕਰ ਸਾਹਿਬ, ਹਿੰਦੁਸਤਾਨ ਦੇ ਪ੍ਰਾਈਮ ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਹੈ। ਮੈਂ ਤਾਂ ਕਹਾਂਗਾ ਕਿ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਇਕ ਮਸੀਹਾ ਦੇ ਰੂਪ ਵਿਚ ਆਏ ਹਨ। ਉਨ੍ਹਾਂ ਨੇ ਪੰਜਾਬ ਵਿਚ ਇਨਸਾਨੀਅਤ ਬਹਾਲ ਕੀਤੀ ਹੈ। ਮੈਂ, ਸਪੀਕਰ ਸਾਹਿਬ, ਸਾਰੀਆਂ ਪਾਰਟੀਆਂ ਅਤੇ ਖਾਸ ਕਰਕੇ ਅਕਾਲੀ ਪਾਰਟੀ ਦਾ ਜੋ ਰੋਲ ਹੈ, ਉਸ ਬਾਰੇ ਜ਼ਰੂਰ ਦੱਸਣਾ ਚਾਹਵਾਂਗਾ। ਮੈਂ, ਸਪੀਕਰ ਸਾਹਿਬ, ਮਾਫੀ ਚਾਹਵਾਗਾ ਕਿਉਂਕਿ ਅਕਾਲੀ ਦਲ ਦਾ ਭਰਾ ਇਥੇ ਹ ਉਸ ਵਿਚ ਹਾਜ਼ਰ ਹੋਣਾ ਚਾਹੀਦਾ ਸੀ। (ਇਕ ਅਵਾਜ਼ : ਉਹ ਤਾਂ ਹਾਜ਼ਰ ਹਨ (ਹਾਸਾ)। ਠੀਕ ਹੈ ਜੀ। ਸਪੀਕਰ ਸਾਹਿਬ, ਅਕਾਲੀ ਪਾਰਟੀ ਦਾ ਜੋ ਰੋਲ ਸੀ, ਉਸਬਾਰੇ ਦੱਸਣਾ ਚਾਹੁੰਦਾਹਾਂ ਕਿ ਅਕਾਲੀ ਪਾਰਟੀ ਜਦੋਂ ਪੰਜਾਬ ਵਿਚ ਹੋਂਦ ਵਿਚ ਆਈ ਸੀ ਤਾਂ ਉਨ੍ਹਾਂ ਨੇ ਕਦੇ ਵੀ ਪੰਜਾਬ ਦੇ ਕੇਸ ਨੂੰ ਚੰਗੀ ਤਰ੍ਹਾਂ ਦੇ ਨਾਲ ਨਹੀਂ ਵੇਖਿਆ ਸਗੋਂ ਪੰਜਾਬ ਦੇ ਮਸਲਿਆਂ ਨੂੰ ਉਲਝਾਉਣ ਦੀ ਕੋਸ਼ਿਸ਼ ਕੀਤੀ। ਲਾਅ ਐਂਡ ਆਰਡਰ ਨੂੰ ਖਰਾਬ ਕਰਨ ਦੀ ਕੋਸ਼ਿਸ਼ ਕੀਤੀ। ਸਪੀਕਰ ਸਾਹਿਬ, ਜਦੋਂ ਪੰਜਾਬੀ ਸੂਬੇ ਦੀ ਅਕਾਲੀਆਂ ਨੇ ਮੂਵਮੈਂਟ ਚਲਾਈ ਤਾਂ ਉਹ ਬੇਸੀਕਲੀ ਗਲਤ ਸੀ। ਉਹ ਪੰਜਾਬ ਵਿਚ ਪੰਜਾਬੀ ਦਾ ਨਾਮ ਲੈ ਕੇ ਪੰਜਾਬ ਵਿਚ ਰਾਜ ਕਰਨਾ ਚਾਹੁੰਦੇ ਸਨ। ਉਹ ਪੰਜਾਬੀ ਬੋਲੀ ਦਾ ਨਾਮ ਲੈ ਕੇ ਪੰਜਾਬ ਨੂੰ ਵੰਡਣਾ ਚਾਹੁੰਦੇ ਸਨ। ਸਪੀਕਰ ਸਾਹਿਬ, ਇਸੇ ਕਰਕੇ ਉਨ੍ਹਾਂ ਅਕਾਲੀਆਂ ਨੇ ਪੰਜਾਬੀ ਸੂਬਾ ਮੰਗਿਆ। ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਇਨ੍ਹਾਂ ਨੇ ਪੰਜਾਬੀ ਸੂਬਾ ਲੈ ਕੇ ਪੰਜਾਬ ਨੂੰ ਛੋਟਾ ਕੀਤਾ ਹੈ। ਇਹ ਅਕਾਲੀ ਭਰਾਵਾਂ ਨੇ ਕੀਤਾ ਹੈ। ਸਪੀਕਰ ਸਾਹਿਬ, ਜਦੋਂ ਅਕਾਲੀ ਮੂਵਮੈਂਟ ਚਲੀ ਸੀ ਤਾਂ ਉਨ੍ਹਾਂ ਇਸ ਨੂੰ ਧਰਮ ਦੇ ਨਾਲ ਜੋੜ ਦਿਤਾ। । ਲੋਕ ਨੂੰ ਖਰਾਬ ਕੀਤਾ ਗਿਆ। ਮੈਂ ਦਸਣਾ ਚਾਹੁੰਦਾ ਹਾਂ ਕਿ ਇਸ ਨਾਲ ਸਾਡੇ ਪੰਜਾਬ ਨੂੰ ਨੁਕਸਾਨ ਹੋਇਆ ਹੈ, ਪੰਜਾਬੀ ਨੂੰ

[ ਸਰਦਾਰ ਸ਼ਮਸ਼ੇਰ ਸਿੰਘ ਰਾਏ ]

ਨੁਕਸਾਨ ਹੋਇਆ ਹੈ। ਜਿਹੜੀ ਸਾਡੀ ਪੰਜਾਬੀ ਭਾਸ਼ਾ ਦਿੱਲੀ ਅਤੇ ਲਾਹੌਲ ਸਪਿਤੀ ਤਕ ਬੋਲੀ ਜਾਂਦੀ ਸੀ, ਅਜ ਉਸ ਦਾ ਸਵਰੂਪ ਛੋਟਾ ਜਿਹਾ ਰਹਿ ਗਿਆ ਹੈ। ਇਸ ਗੱਲ ਲਈ ਇਹੋ ਅਕਾਲੀ ਭਰਾ ਜ਼ਿੰਮੇਵਾਰ ਹਨ। ਇਹ ਕੋਈ ਵੀ ਮੂਵਮੈਂਟ ਚਲਾਉਂਦੇ ਹਨ, ਧਰਮ ਦੇ ਨਾਂ ਤੇ ਚਲਾਉਂਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਧਰਮ ਇਨ੍ਹਾਂ ਨਾਲ ਕਿਸੇ ਵੀ ਸਮੱਸਿਆ ਦਾ ਹੱਲ ਨਹੀਂ ਹੋ ਸਕਿਆ। ਕਿਸੇ ਵੀ ਮਸਲੇ ਨੂੰ ਹੱਲ ਕਰਨ ਵਿਚ ਇਹ ਕਾਮਯਾਬ ਨਹੀਂ ਹੋ ਸਕੇ। ਇਨ੍ਹਾਂ ਦੀ ਏਥੇ ਹੀ ਪੰਜਾਬ ਵਿਚ 3-4 ਵਾਰ ਹਕੂਮਤ ਆਈ ਹੈ, ਉਸ ਹਕੂਮਤ ਦੇ ਦੌਰਾਨ ਵੀ ਇਹ ਮਸਲੇ ਹੱਲ ਕਰਨ ਵਿਚ ਕਾਮਯਾਬ ਨਹੀਂ ਹੋ ਸਕੇ। ਇਹ ਆਪਸ ਵਿਚ ਹੀ ਲੜ ਰਹੇ ਹਨ। ਬਾਦਲ ਸਹਿਬ ਦੀ ਸਰਕਾਰ ਬਣੀ, ਉਹ ਉਨ੍ਹਾਂ ਦੇ ਹੀ ਸਮਰਥਕਾਂ ਨੇ ਤੋੜ ਦਿੱਤੀ ਅਤੇ ਫੇਰ ਜਿਹੜੀ ਵੀ ਸਰਕਾਰ ਬਣੀ ਇਨ੍ਹਾਂ ਦੀ, ਉਹ ਇਨ੍ਹਾਂ ਨੇ ਆਪਸ ਵਿਚ ਲੜਾਈਆਂ ਕਰਕੇ ਤੋੜ ਦਿੱਤੀ। ਇਸ ਨਾਲ ਕੀ ਹੋਇਆ ? ਜੋ ਵੀ ਲਹਿਰ, ਜੋ ਵੀ ਮੂਵਮੈਂਟ ਇਹ ਚਲਾਉਂਦੇ ਹਨ, ਸਿਰੇ ਨਹੀਂ ਚੜ੍ਹ ਸਕੀ। ਗੱਲ ਉਹੀ ਹੈ, ਕਿ ਅਗਰ ਨਹਿਰ ਪੁੱਟਣੀ ਹੈ, ਤਾਂ ਧਰਮ ਦਾ ਨਾਂ ਅੱਗੇ ਲੈ ਆਉਂਦੇ ਹਨ ਅਤੇ ਅਗਰ ਨਹਿਰ ਬੰਦ ਕਰਵਾਉਣੀ ਹੈ, ਤਾਂ ਫੇਰ ਧਰਮ ਦਾ ਨਾਂ ਅੱਗੇ ਲੈ ਆਉਂਦੇ ਹਨ। ਮੈਂ, ਸਪੀਕਰ ਸਾਹਿਬ, ਆਪਣੇ ਇਨ੍ਹਾਂ ਭਰਾਵਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਤੇ ਤਰਸ ਖਾਓ ਜੋ ਤੁਸੀਂ ਆਪਣੇ ਧਰਮ ਦਾ ਨਾਂ ਲੈਂਦੇ ਹੋ ਇਹ ਧਰਮ ਉਹ ਹੈ, ਜਿਸਨੂੰ ਗੁਰੂ ਮਹਾਰਾਜ ਨੇ ਸਾਰੀ ਦੁਨੀਆਂ ਦੇ ਵਿਚ ਪਰਚਾਰ ਕਰਨ ਵਾਸਤੇ ਸਾਜਿਆ ਸੀ ਇਸ ਨੂੰ ਪੰਜਾਬ ਤੱਕ ਸੀਮਤ ਨਾ ਕਰੋ। ਨਹਿਰਾਂ ਤੱਕ ਹੀ ਸੀਮਤ ਨਾ ਕਰੋ ਇਹ ਹਰ ਮਸਲੇ ਵਿਚ ਧਰਮ ਦਾ ਨਾਂ ਲੈ ਕੇ ਧਰਮ ਨੂੰ ਵੀ ਠੇਸ ਪਹੁੰਚਾ ਰਹੇ ਹਨ। ਧਰਮ ਨੂੰ ਇਨ੍ਹਾਂ ਗੱਲਾਂ ਵਿਚ ਨਾ ਵਾੜੋ, ਹਰ ਮਸਲੇ ਵਿਚ ਨਾ ਵਰਤੋ। ਮੈਂ ਇਨ੍ਹਾਂ ਨੂੰ ਫੇਰ ਕਹਿਣਾ ਚਾਹੁੰਦਾ ਹਾਂ ਕਿ ਧਰਮ ਦੇ ਨਾਂ ਨੂੰ ਕਿਸੇ ਵੀ ਮੂਵਮੈਂਟ ਵਿਚ, ਕਿਸੇ ਸਿਆਸਤ ਵਿਚ ਨਾ ਵਰਤਣ ਤਾਂ ਕਿ ਧਰਮ ਦਾ ਨਾਂ ਬਰਕਰਾਰ ਰਹੇ, ਬਰਬਾਦ ਨਾ ਹੋਵੇ, ਖਰਾਬ ਨਾ ਹੋਵੇ। ਜਦ ਵੀ ਇਨ੍ਹਾਂ ਵੱਲੋਂ ਕੋਈ ਮੂਵਮੈਂਟ ਚਲਾਈ ਜਾਂਦੀ ਹੈ ਇਹ ਧਰਮ ਦਾ ਨਾਂ ਹੀ ਵਰਤਦੇ ਹਨ। ਮੈਂ ਇਹ ਗੱਲ ਵੀ ਕਰਨੀ ਚਾਹੁੰਦਾ ਹਾਂ ਕਿ ਇਸ ਨਾਲ ਲਾਅ ਐਂਡ ਆਰਡਰ ਵੀ ਖਰਾਬ ਹੁੰਦਾ ਹੈ, ਇਨਸਾਨੀਅਤ ਖਰਾਬ ਹੁੰਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਸਾਰੇ ਹੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਪੜ੍ਹਦੇ ਹਾਂ, ਅਰਦਾਸ ਕਰਦੇ ਹਾਂ ਅਤੇ ਸਰਬੱਤ ਦਾ ਭਲਾ ਮੰਗਦੇ ਹਾਂ। ਪਰ ਇਹ ਹਰ ਮਸਲੇ ਵਿਚ ਧਰਮ ਦੀ ਗੱਲ ਵਾੜ ਦੇਂਦੇ ਹਨ, ਧਰਮ ਦੀ ਗੱਲ ਹੀ ਕਰਦੇ ਹਨ। ਮੈਨੂੰ ਫੇਰ ਸਮਝ ਨਹੀਂ ਆਉਂਦੀ ਕਿ ਇਸ ਤਰ੍ਹਾਂ ਕਰਕੇ ਅਸੀਂ ਸਰਬੱਤ ਦਾ ਭਲਾ ਕਿਵੇਂ ਮੰਗਦੇ ਹਾਂ। ਅਸੀਂ ਆਪਣੇ ਧਰਮ ਤੋਂ ਹੀ ਸਿਖਦੇ ਹਾਂ ਅਤੇ ਪੜ੍ਹਦੇ ਹਾਂ ਕਿ "ਅਵਲਿ ਅੱਲਾ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ॥"

ਮੈਂ ਇਹ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਜਦੋਂ ਇਹ ਵੀ ਇਹੀ ਬਾਣੀ ਪੜ੍ਹਦੇ ਹਨ, ਅਰਦਾਸ ਵੀ ਕਰਦੇ ਹਨ ਤਾਂ ਫੇਰ ਹਰ ਮਸਲੇ ਵਿਚ ਧਰਮ ਦਾ ਨਾਂ ਕਿਉਂ ਵਰਤਦੇ ਹਨ? ਕਿਉਂ ਕਹਿੰਦੇ ਹਨ ਕਿ ਅਸੀਂ ਏਥੇ ਸਿੱਖੀ ਦਾ ਰਾਜ ਲਿਆਉਣਾ ਹੈ, ਏਥੇ ਪੰਜਾਬੀ ਸੂਬਾ ਬਣਾਉਣਾ ਹੈ? ਇਸ ਤਰ੍ਹਾਂ ਕਰਕੇ ਇਹ ਧਰਮ ਨੂੰ ਬਦਨਾਮ ਕਰਦੇ ਹਨ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਲਟ ਚਲਦੇ ਹਨ। ਇਹ ਦਸਵੇਂ ਪਾਤਸ਼ਾਹ ਦੇ ਉਪਦੇਸ਼ਾਂ ਦੇ, ਸਾਰੇ ਗੁਰੂ ਸਹਿਬਾਨ ਦੇ ਉਪਦੇਸ਼ਾਂ ਦੇ ਉਲਟ ਚਲਦੇ ਹਨ।

ਏਸੇ ਤਰ੍ਹਾਂ ਸਾਡੀ ਬੀ.ਜੇ.ਪੀ. ਪਾਰਟੀ ਵੀ ਹੈ, ਜਿਹੜੀ ਧਰਮ ਨੂੰ ਵਰਤਦੀ ਹੈ। ਇਹ ਧਰਮ ਨੂੰ ਕਿਸ ਤਰ੍ਹਾਂ ਵਰਤਦੀ ਹੈ, ਉਸ ਬਾਰੇ ਸਾਰੇ ਹਿੰਦੁਸਤਾਨ ਨੂੰ ਪਤਾ ਹੈ। ਇਨ੍ਹਾਂ ਨੇ ਕੀ ਕੀਤਾ, ਇਨ੍ਹਾਂ ਵਲੋਂ ਮਸਜਿਦ ਢਾਹੀ ਗਈ। ਉਸ ਦਾ ਨਤੀਜਾ ਕੀ ਨਿਕਲਿਆ! ਬਾਹਰਲੇ ਮੁਲਕਾਂ ਵਿਚ ਕਈ ਗੁਰਦੁਆਰੇ ਢਾਹ ਦਿੱਤੇ ਗਏ, ਕਈ ਮੰਦਰ ਢਾਹ ਦਿੱਤੇ ਗਏ ਅਤੇ ਹਿੰਦੁਸਤਾਨ ਵਿਚ ਵੀ ਕਾਫ਼ੀ ਨੁਕਸਾਨ ਹੋਇਆ। (ਵਿਘਨ)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੇਰਾ ਪੁਆਇਟ ਆਫ ਆਰਡਰ ਹੈ।

**Mr. Speaker :** Please resume your seat.

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਇਸ ਗੱਲ ਨਾਲ, ਬੰਦੇ ਅਤੇ ਬੰਦੇ ਵਿਚ ਫਰਕ ਪਿਆ ਹੈ। ਇਹ ਕੀ ਕਰ ਰਹੇ ਹਨ ! ਇਹ ਇਨਸਾਨੀਅਤ ਵਿਚ ਫਰਕ ਪੈਦਾ ਕਰ ਰਹੇ ਹਨ। ਇਹ ਮਹਾਤਮਾ ਗਾਂਧੀ ਦੇ ਕਾਤਲ ਹਨ। ਇਹ ਆਪਣੇ ਭਾਸ਼ਣ ਵਿਚ ਕਹਿੰਦੇ ਹਨ.........

(ਇਸ ਸਮੇਂ ਬੀ.ਜੇ.ਪੀ. ਦੇ ਕੁਝ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ,, (ਵਿਘਨ) *** (ਸ਼ੋਰ)

**Mr. Speaker :** Nothing should be recorded which is being spoken without my permission.

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਇਹ ਹਿੰਦੀ, ਹਿੰਦੂ, ਹਿੰਦੁਸਤਾਨ ਦੀ ਗੱਲ ਕਰਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੀ ਕਰ ਰਹੇ ਹਨ ? ਕੀ ਇਹ ਇਨਸਾਨੀਅਤ ਦਾ ਘਾਨ ਨਹੀਂ ਕਰ ਰਹੇ ? ਇਸ ਨਾਲ ਲਾਅ ਐਂਡ ਆਰਡਰ ਦਾ ਖਾਤਮਾ ਹੋਵੇਗਾ (ਵਿਘਨ)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਮੇਰਾ ਅਧਿਕਾਰ ਹੈ .....

**ਸ੍ਰੀ ਸਪੀਕਰ :** ਤੁਸੀਂ ਆਪਣੀ ਸੀਟ ਤੇ ਬੈਠ ਜਾਉ। ਬੈਠੋ ਅਤੇ ਆਰਾਮ ਨਾਲ ਗੱਲ ਸੁਣੋ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮੈਂ ਦੋਬਾਰਾ ਕਹਿ ਰਿਹਾ ਹਾਂ ਅਤੇ ਫੈਕਟਸ ਦੇ ਬੇਸ ਤੇ ਗੱਲ ਕਰ ਰਿਹਾ ਹਾਂ ਕਿ ..... ਇਹ ਧਰਮ ਦੇ ਨਾਂ ਨੂੰ ਵਰਤ ਕੇ ਇਨਸਾਨੀਅਤ ਨੂੰ ਵਿਗਾੜ ਰਹੇ ਹਨ। ਧਰਮ ਦੇ ਨਾਂ ਤੇ ਇਹ ਲੋਕ ਹਿੰਦੂ/ਸਿੱਖ ਅਤੇ ਹਿੰਦੂ ਮੁਸਲਿਮ ਦਾ ਸਵਾਲ ਪੈਦਾ ਕਰ ਰਹੇ ਨੇ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਲੋਕ ਸਿਆਸਤ ਵਾਸਤੇ ਧਰਮ ਨੂੰ ਕਿਉਂ ਵਰਤ ਰਹੇ ਹਨ ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਪੁਆਇੰਟ ਆਫ ਆਰਡਰ, ਸਰ।

---

**Not recorded as ordered by the Chair.

**Mr. Speaker** : Please resume your seat.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਜਿਸ ਇਸ਼ਟ ਨੂੰ ਇਹ ਮੰਨਦੇ ਹਨ, ਉਸ ਦੇ ਇਹ ਆਪ ਹੀ ਖਿਲਾਫ ਹਨ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਧਰਮ ਦਾ ਨਾਂ ਨਾ ਵਰਤਣ। ਇਹ ਲੋਕ ਹਿੰਦੁਸਤਾਨ ਦੇ ਦੁਸ਼ਮਣ ਹਨ, ਇਨਸਾਨੀਅਤ ਦੇ ਦੁਸ਼ਮਣ ਹਨ (ਥੰਪਿੰਗ)। ਲੇਕਿਨ ਮੈਨੂੰ ਇਸ ਗੱਲ ਦਾ ਫ਼ਖਰ ਹੈ ਕਿ ਹਿੰਦੁਸਤਾਨ ਦੇ ਲੋਕ ਇਨ੍ਹਾਂ ਨੂੰ ਸਮਝਦੇ ਹਨ ਹਾਲਾਂਕਿ ਇਹ ਉਨ੍ਹਾਂ ਨੂੰ ਮਿਸਗਾਈਡ ਕਰਦੇ ਹਨ।

(ਮਾਨਯੋਗ ਮੈਂਬਰ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਬਾਰ ਬਾਰ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਸ਼ੋਰ ਪੈ ਰਿਹਾ ਸੀ)

**Mr. Speaker** : Please resume your seat.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਮੈਂ ਇਨ੍ਹਾਂ ਨੂੰ ਕਹਿਣਾ ਚਾਹਵਾਂਗਾ ਕਿ ਇਨ੍ਹਾਂ ਦੇ ਜਿਹੜੇ ਆਪਣੇ ਮੁਫਾਦ ਹਨ, ਉਨ੍ਹਾਂ ਤੋਂ ਅਤੇ ਸਿਆਸਤ ਤੋਂ ਇਹ ਧਰਮ ਨੂੰ ਦੂਰ ਰੱਖਣ। ਸਪੀਕਰ ਸਾਹਿਬ, ਦੇਸ਼ ਦੇ ਅੰਦਰ ਪੁਲੀਟੀਕਲ ਪਾਰਟੀਆਂ ਦਾ ਸਭ ਤੋਂ ਵੱਡਾ ਰੋਲ ਹੁੰਦਾ ਹੈ ਅਤੇ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਇਨਸਾਨੀਅਤ ਦਾ ਖਿਆਲ ਰੱਖਣ। Speaker Sahib, I will request not to allow the Hon'ble Member (Shrimati Luxmi Kanta Chawla) to speak. This is my request because I am on my legs. The Hon'ble Lady member has no right to speak while I am speaking.

**Mr. Speaker** : Yes, what is your Point of Order, Mrs. Chawla?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : * * * * (ਸ਼ੋਰ)........(ਵਿਘਨ)

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਪੰਜਾਬ ਦੇ ਬਾਰੇ ਗੱਲ ਕਰੋ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਆਪਣੇ ਮਾਨਯੋਗ ਭੈਣ ਜੀ ਨੂੰ ਰਿਕੁਐਸਟ ਕਰਾਂਗਾ ਕਿ ਉਹ ਚੁੱਪ ਰਹਿਣ ਦੀ ਕ੍ਰਿਪਾ ਕਰਨ। ਮੇਰੀ ਉਨ੍ਹਾਂ ਨੂੰ ਬੇਨਤੀ ਹੈ ਕਿ ਮੇਹਰਬਾਨੀ ਕਰਕੇ ਉਹ ਮੇਰੀ ਗੱਲ ਵੀ ਸੁਣਨ ਅਤੇ ਆਪਣੀ ਵੀ ਸੁਣਾਉਣ। ਸਾਡੀ ਇਹੀ ਗੱਲ ਚੰਗੀ ਹੋਵੇਗੀ ਅਤੇ ਇਹੀ ਗੱਲ ਬਾਹਰ ਜਾ ਕੇ ਚੰਗਾ ਅਸਰ ਕਰੇਗੀ।

ਮੈਂ ਗੱਲ ਕਰ ਰਿਹਾ ਹਾਂ ਇਨਸਾਨੀਅਤ ਦੀ। ਇਨਸਾਨੀਅਤ ਵਿਚ ਹੀ ਪ੍ਰਮਾਤਮਾ ਵਸਦਾ ਹੈ। ਇਸ ਦੇ ਨਾਲ ਹੀ ਮੈਂ ਗੱਲ ਕਰ ਰਿਹਾ ਹਾਂ ਲਾਅ ਐਂਡ ਆਰਡਰ ਦੀ ਇਨ੍ਹਾਂ ਪੁਲੀਟੀਕਲ ਪਾਰਟੀਆਂ ਨੇ ਆਪਣੇ ਮੁਫਾਦ ਵਾਸਤੇ ਧਰਮ ਦੇ ਨਾਂ ਨੂੰ ਵਰਤਿਆ ਅਤੇ ਲਾਅ ਐਂਡ ਆਰਡਰ ਨੂੰ ਵੀ ਖਰਾਬ ਕੀਤਾ। ਇਹ ਲੋਕ ਜਿਥੇ ਧਰਮ ਨੂੰ ਵਰਤਦੇ ਨੇ, ਉਥੇ ਜਾਤਪਾਤ ਨੂੰ ਵੀ ਵਰਤਦੇ ਨੇ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਇਹ ਕੰਮ ਨਾ ਕਰਨ, ਤਾਂ ਕਿ ਕਾਨੂੰਨ ਦੀ ਵਿਵਸਥਾ ਬਣੀ ਰਹੇ।

---

* Expunged as ordered by the Chair.

(ਇਸ ਵਕਤ ਮਾਨਯੋਗ ਮੈਂਬਰ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਫਿਰ ਉਠ ਕੇ ਕੁਝ ਬੋਲ ਰਹੇ ਸਨ ਪਰ ਸਦਨ ਵਿਚ ਸ਼ੋਰ ਪੈਣ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ)

**Mr. Speaker** : Please resume your seat.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ ਮੈਂ ਆਪ ਦੇ ਜ਼ਰੀਏ ਬੀ.ਐਸ.ਪੀ. ਨੂੰ ਵੀ ਇਹੀ ਗੱਲ ਕਹਿਣੀ ਚਾਹੁੰਦਾ ਹਾਂ। ਉਹ ਵੀ ਇਹ ਕਹਿੰਦੇ ਹਨ ਕਿ ਅਸੀਂ ਹੁਣ ਹਿੰਦੁਸਤਾਨ ਤੇ ਰਾਜ ਕਰਾਂਗੇ। (ਬੀ.ਐਸ.ਪੀ. ਦੇ ਇਕ ਮਾਨਯੋਗ ਮੈਂਬਰ ਦੀ ਆਵਾਜ਼ : ਹਿੰਦੁਸਤਾਨ ਤੇ ਨਹੀਂ, ਭਾਰਤ ਤੇ) ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਬੇਸ਼ੱਕ ਰਾਜ ਕਰਨ, ਸਾਨੂੰ ਕੋਈ ਇਤਰਾਜ਼ ਨਹੀਂ ਲੇਕਿਨ ਰਾਜ ਦੇ ਵਾਸਤੇ ਜਾਤ-ਪਾਤ ਨੂੰ ਨਹੀਂ ਵਰਤਣਾ ਚਾਹੀਦਾ। ਇਹ ਨਹੀਂ ਹੋਣਾ ਚਾਹੀਦਾ ਕਿ ਸਿਰਫ ਇਕੋ ਹੀ ਜਾਤ ਵਾਲੇ ਰਾਜ ਕਰਨਗੇ। ਰਾਜ ਬਾਰੇ ਤਾਂ ਇਨ੍ਹਾਂ ਨੂੰ ਹੀ ਪਤਾ ਹੋਵੇਗਾ ਜਿਨ੍ਹਾਂ ਨੇ ਇਹ ਸੁਪਨਾ ਲਿਆ ਹੈ ਲੇਕਿਨ ਜੇਕਰ ਇਹ ਜਾਤ ਪਾਤ ਦੇ ਨਾਂ ਤੇ ਰਾਜ ਕਰਨਗੇ ਤਾਂ ਇਨਸਾਨੀਅਤ ਡੁੱਬ ਜਾਵੇਗੀ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ......

**Mr. Speaker** : Please resume your seat.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਜਿਸ ਤਰ੍ਹਾਂ ਇਨ੍ਹਾਂ ਦਾ ਆਦੇਸ਼ ਹੈ :—

ਬ੍ਰਾਹਮਣ ਬਣੀਆ ਰਹਿਣ ਨਹੀਂ ਦੇਣਾ,
ਜੱਟ ਖੇਤ ਵਿਚ ਬਹਿਣ ਨਹੀਂ ਦੇਣਾ।

ਸਪੀਕਰ ਸਾਹਿਬ, ਇਨ੍ਹਾਂ ਗੱਲਾਂ ਨਾਲ ਹਿੰਦੁਸਤਾਨ ਦੇ ਵਿੱਚ ਕਦੋਂ ਏਕਤਾ ਰਹੇਗੀ। ਲਾਅ ਐਂਡ ਆਰਡਰ ਕਿਵੇਂ ਕਾਇਮ ਰਹੇਗਾ। ਜੇ ਇਹ ਚਾਹੁੰਦੇ ਹਨ ਕਿ ਪੰਜਾਬ ਦੇ ਵਿੱਚੋਂ ਹਿੰਦੂ ਨਿਕਲ ਜਾਣ, ਬ੍ਰਾਹਮਣ ਨਿਕਲ ਜਾਣ ਬਾਣੀਏ ਨਿਕਲ ਜਾਣ ਤਾਂ ਫਿਰ ਰਾਜ ਕਿਸ ਤੇ ਕਰਨਾ ਹੈ। ਸਪੀਕਰ ਸਾਹਿਬ, ਏਥੇ ਸਾਡੇ ਭਰਾਵਾਂ ਨੇ ਕਹਿ ਦਿੱਤਾ ਹੈ, ਲੇਕਿਨ ਮੈਂ ਵੀ ਕਹਿਣਾ ਚਾਹੁੰਦਾ ਹਾਂ ਕਿ ਡਾਕਟਰ ਅੰਬੇਦਕਰ ਜੀ ਕਾਂਗਰਸ ਦੇ ਲਾਅ ਮਨਿਸਟਰ ਸਨ, ਉਹ ਕਾਂਗਰਸੀ ਸਨ (ਵਿਘਨ) ਉਹ ਕਾਂਗਰਸ ਦੇ ਮਨਿਸਟਰ ਸਨ (ਵਿਘਨ)

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਪੁਆਇੰਟ ਆਫ ਆਰਡਰ ਸਰ।

**ਸ੍ਰੀ ਸਪੀਕਰ** : ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਜੀ, ਤੁਹਾਡਾ ਪੁਆਇੰਟ ਆਰਡਰ, ਕੀ ਹੈ ?

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ** ** **

**Expunged as ordered by the Chair.

ਸ੍ਰੀ **ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਜੋ ਇਹ ਮਾਨਯੋਗ ਮੈਂਬਰ ਸਾਹਿਬਾਨ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ ਜਾਤਪਾਤ ਦੀ ਗੱਲ ਨਹੀਂ ਕਰਨੀ ਚਾਹੀਦੀ । ਨੈਸ਼ਨਲਇਜ਼ਮ, ਸੈਕੂਲਰਇਜ਼ਮ ਦੀ ਗੱਲ ਕਰਨੀ ਚਾਹੀਦੀ ਹੈ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਿ ਅਸੀਂ ਕਾਨੂੰਨ ਔਰ ਵਿਵਸਥਾ ਨੂੰ ਕਿਵੇਂ ਬਰਕਰਾਰ ਰੱਖ ਸਕਦੇ ਹਾਂ ਜਿਹੜਾ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਏਥੇ ਪੰਜਾਬ ਵਿੱਚ ਲਿਆਂਦਾ । ਸਾਨੂੰ ਸਗੋਂ ਸਰਦਾਰ ਬੇਅੰਤ ਸਿੰਘ ਜੀ ਨੂੰ ਸਹਿਯੋਗ ਦੇਣਾ ਚਾਹੀਦਾ ਹੈ ਜਿਨ੍ਹਾਂ ਦੀ ਰਹਿਨੁਮਾਈ ਥੱਲੇ ਇਹ ਹਾਲਾਤ ਠੀਕ ਹੋਏ, ਤਾਂ ਕਿ ਅਸੀਂ ਇਨਸਾਨੀਅਤ ਨੂੰ ਵੰਡ ਨਾ ਸਕੀਏ । ਆਪਸ ਦੇ ਵਿੱਚ ਪਿਆਰ ਰੱਖ ਸਕੀਏ। ਇਹ ਸਰਦਾਰ ਬੇਅੰਤ ਸਿੰਘ ਹੋਰਾਂ ਦੀ ਬਹੁਤ ਵੱਡੀ ਭਾਵਨਾ ਸੀ ।

ਸ੍ਰੀ **ਸਪੀਕਰ** : ਤੁਸੀਂ ਹੋਰ ਕਿੰਨਾ ਟਾਈਮ ਬੋਲਣਾ ਹੈ ? ਰਾਏ ਸਾਹਿਬ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਮੈਂ ਗੁਰਬਾਣੀ ਦਾ ਇਕ ਸਲੋਕ ਸੁਨਾਉਣਾ ਚਾਹੁੰਦਾ ਹਾਂ, ਉਹ ਤਾਂ ਸੁਣ ਲਓ ।

ਏਕੁ ਮਾਟੀ ਦੇ ਸਬ ਭਾਂਡੇ, ਸਬ ਕਾ ਏਕੋ ਸਿਰਜਨਹਾਰ"

ਸਪੀਕਰ ਸਾਹਿਬ, ਗੁਰੂ ਰਵੀਦਾਸ ਜੀ ਦੀ ਜਦੋਂ ਅਸੀਂ ਗੱਲ ਕਰਦੇ ਹਾਂ ਤਾਂ ਸਪਸ਼ਟ ਹੈ ਕਿ ਅਸੀਂ ਸਾਰੇ ਇਕੋ ਮਾਟੀ (ਮਿੱਟੀ) ਦੇ ਬਣੇ ਹੋਏ ਹਾਂ । ਇਸ ਲਈ ਇਨ੍ਹਾਂ ਨੂੰ (ਵਿਰੋਧੀ ਧਿਰ ਵੱਲ ਇਸ਼ਾਰਾ) ਇਹੋ ਜਹੀਆਂ ਗੱਲਾਂ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ਤਾਂ ਕਿ ਸਾਡੇ ਪੰਜਾਬ ਦੇ ਵਿੱਚ ਸੁਖਾਵਾਂ ਮਾਹੌਲ ਬਣ ਸਕੇ, ਅਸੀਂ ਤਰੱਕੀ ਕਰ ਸਕੀਏ, ਸਾਡਾ ਪੰਜਾਬ ਤਰੱਕੀ ਕਰ ਸਕੇ । ਸਾਡੀ ਸਰਕਾਰ ਜਿਸ ਦੀ ਰਹਿਨੁਮਾਈ ਸਰਦਾਰ ਬੇਅੰਤ ਸਿਘ ਜੀ ਕਰ ਰਹੇ ਹਨ, ਤਰੱਕੀ ਦਾ ਸਾਲ ਮਨਾ ਰਹੀ ਹੈ । ਮੈਂ ਇਨ੍ਹਾਂ ਸਾਥੀਆਂ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਸਰਦਾਰ ਬੇਅੰਤ ਸਿੰਘ ਜੀ ਨੂੰ ਸਹਿਯੋਗ ਦੇਵੋ ਤਾਂ ਕਿ ਉਹ ਹੋਰ ਅੱਗੇ ਵੱਧ ਸਕਣ ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਗਵਰਨਰ ਐਡਰੈਸ ਤੇ ਬੋਲਦੇ ਹੋਏ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ 1150 ਕਰੋੜ ਰੁਪਏ ਦਾ ਸਾਡਾ ਬਜਟ ਸੀ ਜਿਹੜਾ ਕਿ ਇਸ ਵਾਰ 1450 ਕਰੋੜ ਰੁਪਏ ਹੈ । ਇਸ ਦੇ ਵਾਸਤੇ ਮੈਂ ਤੁਹਾਡੇ ਰਾਹੀਂ ਜੋ ਸਾਡੇ ਮੁੱਖ ਮੰਤਰੀ ਜੀ ਹਨ, ਉਨ੍ਹਾਂ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ । ਜਦੋਂ ਇਹ ਸਰਕਾਰ ਆਈ ਸੀ ਤਾਂ ਉਸ ਵੇਲੇ ਪੰਜਾਬ ਦੀ ਆਰਥਕ ਹਾਲਤ ਬਹੁਤ ਖਸਤਾ ਸੀ ਲੇਕਿਨ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਅੱਜ ਸਾਡੀ ਆਰਥਕ ਹਾਲਤ ਬਹੁਤ ਵਧੀਆ ਹੋ ਗਈ ਹੈ । ਸਾਡੀ ਸਰਕਾਰ ਬਹੁਤ ਕਾਮਯਾਬੀ ਦੇ ਨਾਲ ਤਰੱਕੀ ਦੇ ਰਾਹ ਤੇ ਚੱਲ ਰਹੀ ਹੈ । ਇਸ ਗੱਲ ਦੀ ਵੀ ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ (ਥੰਪਿੰਗ) ।

ਜਦੋਂ ਅਸੀਂ ਸਮਾਜ ਭਲਾਈ ਦੀ ਗੱਲ ਕਰਦੇ ਹਾਂ ਤਾਂ ਸਰਦਾਰ ਬੇਅੰਤ ਸਿੰਘ ਜੀ ਏਥੇ ਵੀ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਖਾਤਰ ਬਹੁਤ ਕੰਮ ਕੀਤਾ ਹੈ। ਸਾਡੀ ਤਾਂ ਸਰਕਾਰ ਹੀ ਇਨ੍ਹਾਂ ਦੀ ਭਲਾਈ ਵਾਸਤੇ ਬਣੀ ਹੈ। (ਥੰਪਿੰਗ)

**ਸ੍ਰੀ ਸਪੀਕਰ** : ਤੁਸੀਂ ਹੋਰ ਕਿੰਨਾ ਟਾਈਮ ਲੈਣਾ ਹੈ ?

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਮੈਂ ਪੰਜ ਸੱਤ ਮਿੰਟਾਂ ਦੇ ਵਿੱਚ ਹੀ ਸਮਾਪਤ ਕਰ ਦੇਵਾਂਗਾ ਜੀ। ਸਪੀਕਰ ਸਾਹਿਬ, ਇਸ ਸਰਕਾਰ ਨੇ 7 ਕਰੋੜ ਰੁਪਏ ਦੀਆਂ ਕਿਤਾਬਾਂ ਸਕੂਲਾਂ ਨੂੰ ਮੁਫਤ ਦਿੱਤੀਆਂ। ਅਨੁਸੂਚਿਤ ਜਾਤੀਆਂ ਨੂੰ ਆਈ.ਏ.ਐਸ. ਦੀ ਤਿਆਰੀ ਕਰਾਉਣ ਵਾਸਤੇ ਕੋਚਿੰਗ ਸੈਂਟਰ ਬਣਾਏ ਹਨ। ਸਾਡੀ ਸਰਕਾਰ ਨੇ 2.85 ਕਰੋੜ ਰੁਪਿਆ ਇਸ ਵਾਸਤੇ ਰੱਖਿਆ ਹੈ। ਮੇਰੇ ਸਾਥੀ ਏਥੇ ਐਵੇਂ ਰੌਲਾ ਪਾਉਂਦੇ ਰਹਿੰਦੇ ਹਨ, ਸਾਡੀ ਸਰਕਾਰ ਨੇ ਸਭ ਤੋਂ ਵੱਧ ਹਰੀਜਨਾਂ ਦੀ ਭਲਾਈ ਵਾਸਤੇ ਕੰਮ ਕੀਤੇ ਹਨ। ਸਾਡੀ ਸਰਕਾਰ ਤਾਂ ਹੈ ਹੀ ਉਨ੍ਹਾਂ ਦੀ ਭਲਾਈ ਵਾਸਤੇ.. (ਥੰਪਿੰਗ)।

**ਵਿਰੋਧੀ ਧਿਰ ਵਲੋਂ ਅਵਾਜ਼ਾਂ** : ਸਪੀਕਰ ਸਾਹਿਬ, ਇਹ ਹਰੀਜਨ ਸ਼ਬਦ ਦੀ ਵਰਤੋਂ ਕਰ ਰਹੇ ਹਨ।

**ਸ੍ਰੀ ਸਪੀਕਰ** : ਇਹ ਹਰੀਜਨ ਸ਼ਬਦ ਦੀ ਵਰਤੋਂ ਨਾ ਕੀਤੀ ਜਾਵੇ। ਅਨੁਸੂਚਿਤ ਜਾਤੀਆਂ ਸ਼ਬਦ ਕਿਹਾ ਜਾਵੇ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਾਡੀ ਸਰਕਾਰ ਬੈਕਲਾਗ ਪੂਰਾ ਕਰਨ ਵਾਸਤੇ ਪੂਰੀ ਯਤਨਸ਼ੀਲ ਹੈ। ਬੈਕਲਾਗ ਪੂਰਾ ਕਰਨ ਵਾਸਤੇ ਰੀਜ਼ਰਵੇਸ਼ਨ ਐਕਟ ਵੀ ਆਏਗਾ। ਇਸ ਤੇ ਵੀ ਵਿਚਾਰ ਕੀਤੀ ਗਈ ਹੈ ਅਤੇ ਰੀਜ਼ਰਵੇਸ਼ਨ ਐਕਟ ਲਿਆਂਦਾ ਜਾਵੇਗਾ। ਸਪੀਕਰ ਸਾਹਿਬ, ਸਾਡੀ ਸਰਕਾਰ ਨੇ, ਸਰਦਾਰ ਬੇਅੰਤ ਸਿੰਘ ਜੀ ਨੇ ਡਾਕਟਰ ਅੰਬੇਦਕਰ ਜੀ ਦੇ ਨਾਂ ਤੇ ਪੰਜਾਬ ਯੂਨੀਵਰਸਿਟੀ ਵਿਚ ਚੇਅਰ ਸਥਾਪਤ ਕੀਤੀ ਹੈ ਅਤੇ ਰਿਸ਼ੀ ਬਾਲਮੀਕ ਜੀ ਦੇ ਨਾਂ ਤੇ ਪੰਜਾਬੀ ਯੂਨੀਵਰਸਿਟੀ ਵਿਚ ਚੇਅਰ ਸਥਾਪਿਤ ਕੀਤੀ ਹੈ। ਇਸ ਗੱਲ ਦਾ ਮੈਨੂੰ ਮਾਣ ਹੈ, ਸਾਡੀ ਸਰਕਾਰ ਉਤੇ। ਉਸ ਤੋਂ ਬਾਅਦ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ 14 ਕਰੋੜ ਰੁਪਏ ਖਰਚ ਕਰਕੇ ਸਾਡੀ ਸਰਕਾਰ ਸਾਰੇ ਪੰਜਾਬ ਦੇ ਜ਼ਿਲ੍ਹਿਆਂ ਵਿੱਚ ਡਾਕਟਰ ਅੰਬੇਦਕਰ ਭਵਨ ਬਣਵਾ ਰਹੀ ਹੈ। ਇਸ ਵਾਸਤੇ ਸਾਡੇ ਮੁੱਖ ਮੰਤਰੀ ਜੀ ਧੰਨਵਾਦ ਦੇ ਪਾਤਰ ਹਨ। ਬਸਤੀ ਸੁਧਾਰ ਸਕੀਮ ਅਤੇ ਇੰਦਰਾ ਵਿਕਾਸ ਯੋਜਨਾ ਅਧੀਨ ਸਾਡੀ ਸਰਕਾਰ ਨੇ 2078.40 ਲੱਖ ਰੁਪਏ ਖਰਚ ਕੀਤੇ ਹਨ ਜਿਸ ਦੇ ਲਈ ਸਰਕਾਰ ਵਧਾਈ ਦੀ ਪਾਤਰ ਹੈ। ਸਾਡੀ ਸਰਕਾਰ ਗਰੀਬਾਂ ਦੀ, ਅਨੁਸੂਚਿਤ ਜਾਤੀਆਂ ਦੀ, ਲੋਕਾਂ ਦੀ ਸਰਕਾਰ ਹੈ। ਖੇਤ ਦੇ ਲੋਕਾਂ ਦੀ, ਮਜ਼ਦੂਰਾਂ ਦੀ ਸਰਕਾਰ ਹੈ, ਦੁਕਾਨਦਾਰਾਂ ਦੀ ਸਰਕਾਰ ਹੈ। ਲੋਨ ਮੁਆਫ ਕਰਨ ਦੀ ਗੱਲ ਇਥੇ ਹੋਈ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਜਿਹੜੇ ਗਰੀਬ ਅਨੁਸੂਚਿਤ ਜਾਤੀਆਂ ਦੇ ਲੋਨ ਸਨ, ਉਹ ਮੁਆਫ ਕੀਤੇ ਹਨ। ਇਹ ਤਕਰੀਬਨ 5 ਕਰੋੜ ਰੁਪਏ ਦੇ ਬਣਦੇ ਸਨ। ਇਸ ਦੇ ਉਤੇ ਜਿਹੜਾ 1.40 ਕਰੋੜ ਰੁਪਏ ਦਾ ਇੰਟਰੈਸਟ ਬਣਦਾ ਸੀ, ਸਾਡੇ ਮੁੱਖ ਮੰਤਰੀ ਸਾਹਿਬ ਨੇ ਉਹ ਵੀ ਮੁਆਫ ਕੀਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇਸ ਗੱਲ ਨੂੰ ਆਪ ਕਿਹਾ ਕਿ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਜਿਹੜਾ ਪ੍ਰਿੰਸੀਪਲ ਅਮਾਊਂਟ ਦਾ ਇੰਟਰੈਸਟ ਹੈ, ਉਹ ਵੀ ਮੁਆਫ ਕੀਤਾ ਜਾਵੇਗਾ। ਜਿਹੜਾ ਪ੍ਰਿੰਸੀਪਲ ਅਮਾਊਂਟ ਸੀ, ਉਹ 3.85 ਕਰੋੜ ਰੁਪਏ ਬਣਦਾ ਸੀ, ਉਹ ਵੀ ਮੁਆਫ ਕੀਤਾ ਗਿਆ ਹੈ, ਅਤੇ ਜਿਹੜਾ ਇਸ ਤੇ 1.40 ਕਰੋੜ ਦਾ ਇੰਟਰੈਸਟ ਸੀ, ਉਹ ਵੀ ਮੁਆਫ ਕੀਤਾ ਜਾਵੇਗਾ। ਸਾਡੀ ਸਰਕਾਰ ਨੇ ਬੜੀਆਂ ਪੁਲਾਂਘਾਂ ਪੁੱਟੀਆਂ ਹਨ। ਤਰੱਕੀ ਜਾਰੀ ਹੈ। ਡੀਪ ਟਿਊਬਵੈਲ ਲਗ ਰਹੇ ਹਨ, ਸੜਕਾਂ ਨਵੀਆਂ ਕੰਸਟਰਕਟ ਹੋ ਰਹੀਆਂ ਹਨ। ਨਵੇਂ ਰੈਵੇਨਿਊ ਜ਼ਿਲ੍ਹੇ ਬਣਾਏ ਗਏ ਹਨ। ਫਤਿਹਗੜ੍ਹ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜੋ ਦੋ ਸਾਹਿਬਜ਼ਾਦੇ ਸ਼ਹੀਦ ਹੋਏ ਸਨ, ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਦੇ ਸਬੂਤ ਵਜੋਂ ਫਤਿਹਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾਇਆ ਗਿਆ ਹੈ। ਮੈਂ ਇਸ ਗੱਲ ਦੀ ਵੀ ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ 470 ਸਕੂਲ ਅਪਗਰੇਡ ਕੀਤੇ ਹਨ ਅਤੇ ਇਸ ਸਾਲ ਦੇ ਵਿੱਚ 500 ਹੋਰ ਸਕੂਲ ਅਪਗਰੇਡ ਕਰਨੇ ਹਨ। ਇਸ ਗੱਲ ਲਈ ਵੀ ਸਰਦਾਰ ਬੇਅੰਤ ਸਿੰਘ ਜੀ ਵਧਾਈ ਦੇ ਪਾਤਰ ਹਨ ਕਿ ਉੱਨਤ ਗਰਾਮ ਸਕੀਮ ਅਧੀਨ 5000 ਪਿੰਡ ਮਿਥੇ ਗਏ ਹਨ। ਜਿਥੇ ਪਹਿਲਾਂ ਕਦੀ ਗ੍ਰਾਂਟ ਦੇ ਰੂਪ ਵਿੱਚ ਪੰਚਾਇਤਾਂ ਨੇ 5000 ਰੁਪਏ ਤੋਂ ਵੱਧ ਕਦੀ ਨਹੀਂ ਸਨ ਲਏ, ਉਥੇ ਹੁਣ 5-5 ਲੱਖ ਰੁਪਏ, 8-8 ਲੱਖ ਰੁਪਏ ਦਿੱਤੇ ਜਾਂਦੇ ਹਨ। (ਥੰਪਿੰਗ)। ਸਾਡੀ ਸਰਕਾਰ ਅਤੇ ਸਰਦਾਰ ਬੇਅੰਤ ਸਿੰਘ ਜੀ ਦਾ ਇਹ ਨਿਸ਼ਚਾ ਹੈ ਕਿ ਜਿਹੜੇ ਪਿੰਡ ਹਨ, ਉਨ੍ਹਾਂ ਨੂੰ ਤਰੱਕੀ ਕਰਕੇ ਸ਼ਹਿਰਾਂ ਦੇ ਬਰਾਬਰ ਲਿਆਉਣਾ ਹੈ, ਸ਼ਹਿਰਾਂ ਵਾਂਗ ਬਨਾਉਣਾ ਹੈ। ਪੰਜਾਬ ਦੇ ਪਿੰਡਾਂ ਦੇ ਲੋਕਾਂ ਦਾ ਜੀਵਨ ਸੁਧਾਰਨਾ ਹੈ।

ਇਸ ਤੋਂ ਬਾਅਦ ਮੈਂ ਕੁਝ ਆਪਣੇ ਹਲਕੇ ਦੀਆਂ ਮੰਗਾਂ ਰੱਖਣਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਮੈਂ ਐਸ.ਵਾਈ.ਐਲ. ਨਹਿਰ ਦੀ ਗੱਲ ਕਰਨੀ ਚਾਹੁੰਦਾ ਹਾਂ। ਇਸ ਵਿੱਚ ਇਕ ਅਪਰ-ਬਾਰੀ ਡਿਸਟਰੀ-ਬਿਊਟਰੀ ਕੈਨਾਲ ਬਣਨੀ ਸੀ ਜਿਹੜੀ ਕਿ ਰੋਪੜ ਤੋਂ ਨਿਕਲਨੀ ਸੀ ਅਤੇ ਚੰਡੀਗੜ੍ਹ ਤੱਕ ਆਉਣੀ ਸੀ। ਪਰ ਇਨ੍ਹਾਂ ਅਕਾਲੀਆਂ ਦੀ ਐਜੀਟੇਸ਼ਨ ਕਰਕੇ ਇਹ ਹਾਲੇ ਬੰਦ ਪਈ ਹੈ। ਉਸ ਦਾ ਸਭ ਤੋਂ ਵੱਡਾ ਫਾਇਦਾ ਪੰਜਾਬ ਦੇ ਕਿਸਾਨਾਂ ਨੂੰ ਅਤੇ ਕੰਡੀ ਏਰੀਏ ਨੂੰ ਹੋਣਾ ਸੀ। ਇਹ ਨਹਿਰ ਬਣਨੀ ਚਾਹੀਦੀ ਹੈ। ਜੋ ਹਜ਼ਾਰਾਂ ਏਕੜ ਕੰਡੀ ਏਰੀਏ ਨੂੰ ਸਿੰਚਾਈ ਦੇ ਕਾਬਲ ਬਣਾ ਸਕਦੀ ਹੈ। ਇਸ ਤੋਂ ਇਲਾਵਾ ਮੇਰੇ ਹਲਕੇ ਦੀ ਜੋ ਸਭ ਤੋਂ ਵੱਡੀ ਪ੍ਰਾਬਲਮ ਹੈ ਉਹ ਇਹ ਹੈ ਕਿ ਮੇਰੇ ਹਲਕੇ ਵਿੱਚ ਸਿਸਵਾਂ ਨਦੀ ਤੇ ਰੋਪੜ-ਬੇਲਾ ਰੋਡ ਉਤੇ ਪੁਲ ਦੀ ਅਣ-ਹੋਂਦ ਕਾਰਣ ਇਸ ਇਲਾਕੇ ਦੇ ਲੋਕਾਂ ਨੂੰ ਹਿਮਾਚਲ ਅਤੇ ਨੰਗਲ ਤੋਂ ਲੁਧਿਆਣਾ ਜਾਣ ਵਾਸਤੇ 40 ਕਿਲੋ-ਮੀਟਰ ਦਾ ਵਧ ਸਫਰ ਕਰਕੇ ਵਾਇਆ ਮੋਰਿੰਡਾ ਜਾਣਾ ਪੈਂਦਾ ਹੈ। ਇਹ ਪੁਲ ਜ਼ਰੂਰ ਬਨਾਣਾ ਚਾਹੀਦਾ ਹੈ। ਇਹ ਪੁਲ ਬਣਨ ਦੇ ਨਾਲ ਉਨ੍ਹਾਂ ਨੂੰ 40 ਕਿਲੋਮੀਟਰ ਦਾ ਫਾਸਲਾ ਘੱਟ ਤਹਿ ਕਰਨਾ ਪਵੇਗਾ।

ਪਿਛੇ ਜਿਹੇ ਸਾਡੇ ਪੰਜਾਬ ਵਿੱਚ ਹੜ੍ਹਾਂ ਦੀ ਕਰੋਪੀ ਆ ਗਈ ਸੀ ਅਤੇ ਉਸ ਨਾਲ ਪਿੰਡਾਂ ਦੇ ਪਿੰਡ ਬਰਬਾਦ ਹੋਏ ਅਤੇ ਜ਼ਮੀਨਾਂ ਵੀ ਬਰਬਾਦ ਹੋਈਆਂ। ਉਸ ਵਿੱਚ ਸਰਕਾਰ ਨੇ ਪਿਛੇ ਜਿਹੇ ਬੰਨ੍ਹ ਬਣਵਾਏ ਸਨ। ਲੋਕਾਂ ਨੇ ਆਪਣੀ ਸਹਾਇਤਾ ਨਾਲ ਵੀ ਬੰਨ੍ਹ ਬਣਾਏ। ਉਨ੍ਹਾਂ ਬੰਨ੍ਹਾਂ ਨੂੰ ਪੱਕਾ ਕਰਨਾ ਬਹੁਤ ਹੀ ਜਰੂਰੀ ਹੈ, ਨਹੀਂ ਤਾਂ ਆਉਣ ਵਾਲੇ ਸਮੇਂ ਵਿੱਚ ਉਨ੍ਹਾਂ ਦਾ ਦੁਬਾਰਾ ਨੁਕਸਾਨ ਹੋਣ ਦਾ ਡਰ ਹੈ। ਸਰਕਾਰ ਨੂੰ ਇਹ ਬੰਨ੍ਹ ਜ਼ਰੂਰ ਪੱਕੇ ਕਰਨੇ ਚਾਹੀਦੇ ਹਨ ਕਿਉਂਕਿ ਬਰਸਾਤ ਸਿਰ ਤੇ ਆ ਰਹੀ ਹੈ।

ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਨੂੰ ਅਤੇ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਕੁਝ ਸ਼ੈਡਿਊਲਡ ਕਾਸਟ ਲੋਕ ਜਿਹੜੇ ਪਾਕਿਸਤਾਨ ਤੋਂ ਆਏ ਸਨ, ਪਾਕਿਸਤਾਨ ਤੋਂ ਆਉਣ ਵੇਲੇ ਉਨ੍ਹਾਂ ਦੇ ਕੋਲ ਕੋਈ ਚੀਜ਼ ਨਹੀਂ ਸੀ, ਕੋਈ ਰੋਜ਼ਗਾਰ ਦਾ ਸਾਧਨ ਨਹੀਂ ਸੀ। ਉਹ ਜ਼ਿਲ੍ਹਾ ਰੋਪੜ ਵਿੱਚ ਆ ਕੇ ਬੈਠ ਗਏ ਅਤੇ ਉਨ੍ਹਾਂ ਨੇ ਕੁਝ ਜ਼ਮੀਨ ਤੇ ਕਬਜ਼ਾ ਕਰ ਲਿਆ ਅਤੇ ਉਸ ਨੂੰ ਵਾਹੀ-ਯੋਗ ਬਣਾਇਆ। ਬੜੀ ਮਿਹਨਤ ਕਰਕੇ ਕਾਸ਼ਤ-ਯੋਗ ਬਣਾਇਆ। ਉਹ ਜ਼ਮੀਨ ਅੱਜ ਕੱਲ ਜੰਗਲਾਤ ਮਹਿਕਮੇ ਦੇ ਕੋਲ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਗਰੀਬਾਂ ਦੀ ਭਲਾਈ ਲਈ ਇੰਨੇ ਕੰਮ ਕਰ ਰਹੀ ਹੈ। ਇਹ ਜ਼ਮੀਨ 1947 ਤੋਂ ਸਾਡੇ ਅਨੁਸੂਚਿਤ ਜਾਤੀਆਂ ਦੇ ਭਰਾ ਵਾਹੁੰਦੇ ਆ ਰਹੇ ਹਨ ਅਤੇ ਉਨ੍ਹਾਂ ਕੋਲ ਹੋਰ ਕੋਈ ਰੋਜ਼ੀ ਰੋਟੀ ਦਾ ਜ਼ਰੀਆ ਨਹੀਂ ਹੈ। ਇਸ ਕਰਕੇ ਇਹ ਜ਼ਮੀਨ ਉਨ੍ਹਾਂ ਨੂੰ ਅਲਾਟ ਕਰ ਦੇਣੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਜ਼ਰੀਏ ਮੁੱਖ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਦਾ ਹਾਂ।

**ਸ਼੍ਰੀ ਸਪੀਕਰ** : ਵਾਈਂਡ ਅਪ ਕਰੋ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਚਮਕੌਰ ਸਾਹਿਬ ਨੂੰ ਸਬ-ਡਵੀਜ਼ਨ ਬਣਾਇਆ ਜਾਣਾ ਚਾਹੀਦਾ ਹੈ। ਇੱਥੋਂ ਦੇ ਲੋਕਾਂ ਦੀ ਬੜੀ ਡੀਮਾਂਡ ਹੈ ਅਤੇ ਇੱਥੇ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਬਚਿਆਂ ਨੇ ਸ਼ਹਾਦਤ ਪਾਈ ਸੀ। ਸਪੀਕਰ ਸਾਹਿਬ, ਸਰਕਾਰ ਨੇ ਇੱਥੇ ਕਾਫੀ ਡਿਵੈਲਪਮੈਂਟ ਦੇ ਕੰਮ ਕੀਤੇ ਹਨ ਜਿਸ ਦੇ ਲਈ ਸਰਕਾਰ ਧੰਨਵਾਦ ਦੀ ਪਾਤਰ ਹੈ। ਸਪੀਕਰ ਸਾਹਿਬ, ਚਮਕੌਰ ਸਾਹਿਬ ਪਵਿੱਤਰ ਸ਼ਹਿਰ ਕਰਾਰ ਦਿਤਾ ਗਿਆ ਹੈ। ਮੈਂ ਇਸ ਦੇ ਲਈ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਅਤੇ ਨਾਲ ਹੀ ਇਸ ਗੱਲ ਲਈ ਵੀ ਧੰਨਵਾਦੀ ਹਾਂ ਕਿ ਇਸ ਸੈਸ਼ਨ ਵਿੱਚ ਇਸ ਗੱਲ ਦਾ ਭਰੋਸਾ ਦਿਵਾਇਆ ਗਿਆ ਹੈ ਕਿ ਅਨੁਸੂਚਿਤ ਜ਼ਾਤੀਆਂ ਲਈ ਇੱਕ ਰਿਜ਼ਰਵੇਸ਼ਨ ਐਕਟ ਬਣੇਗਾ ਅਤੇ ਉਸ ਦੇ ਲਈ ਜਲਦੀ ਹੀ ਇੱਕ ਬਿੱਲ ਇਥੇ ਪੇਸ਼ ਕੀਤਾ ਕੀਤਾ ਜਾ ਰਿਹਾ ਹੈ। ਇਸਦੇ ਨਾਲ ਮੇਰੇ ਅਨੁਸੂਚਿਤ ਜਾਤੀਆਂ ਦੇ ਵੀਰਾਂ ਨੂੰ ਨੌਕਰੀਆਂ ਵਿੱਚ ਰਿਜ਼ਰਵੇਜ਼ਸ਼ਨ ਮਿਲ ਸਕੇਗੀ। ਇਸ ਲਈ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਸਮੂਹ ਖੇਤਰਾਂ ਵਿੱਚ ਡਿਵੈਲਪਮੈਂਟ ਕੀਤੀ ਅਤੇ ਜੋ ਕੰਮ ਅੱਜ ਤੱਕ ਨਹੀਂ ਹੋਏ, ਪਹਿਲਾਂ ਜਿੰਨੀਆਂ ਵੀ ਸਰਕਾਰਾਂ ਆਈਆਂ ਉਨ੍ਹਾਂ ਨੇ ਉਹ ਨਹੀਂ ਕੀਤੇ, ਉਹ ਕੰਮ ਹੁਣ ਸਰਦਾਰ ਬੇਅੰਤ ਸਿੰਘ ਜੀ ਦੇ ਤਹਿਤ ਜੋ ਸਰਕਾਰ ਚਲ ਰਹੀ ਹੈ, ਉਸਨੇ ਪੰਜਾਬ ਦੀ ਡਿਵੈਲਪਮੈਂਟ ਲਈ ਕੀਤੇ ਹਨ ਅਤੇ ਪੰਜਾਬ ਦੀ ਤਰੱਕੀ ਵੱਲ ਉਚੇਚਾ ਧਿਆਨ ਦਿਤਾ ਹੈ। ਇੰਨਾ ਕਹਿੰਦਾ ਹੋਇਆ, ਸਰਦਾਰ ਜਸਬੀਰ ਸਿੰਘ ਜੀ ਨੇ ਗਵਰਨਰ ਸਾਹਿਬ ਦੇ ਐਡਰੈਸ ਤੇ ਧੰਨਵਾਦ ਦਾ ਜੋ ਮਤਾ ਪੇਸ਼ ਕੀਤਾ ਹੈ, ਉਸ ਦੀ ਮੈਂ ਪ੍ਰੋੜਤਾ ਕਰਦਾ ਹਾਂ। ਜੈ ਹਿੰਦ।

**ਕਾਮਰੇਡ ਤਰਸੇਮ ਜੋਧਾਂ** (ਕਿਲਾ ਰਾਏਪੁਰ) : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿਤਾ। ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦਾ ਐਡਰੈੱਸ ਪੜ੍ਹਿਆ ਹੈ, ਐਡਰੈੱਸ ਪੜ੍ਹਨ ਤੋਂ ਬਾਅਦ ਇਹ ਪਤਾ ਲਗਦਾ ਹੈ ਕਿ ਇਹ ਐਡਰੈੱਸ ਪੰਜਾਬ ਦੇ ਲੋਕਾਂ ਦੀਆਂ ਆਸਾਂ, ਉਮੀਦਾਂ ਤੇ ਪੂਰਾ ਨਹੀਂ ਉਤਰ ਦਾ ਬਲਿਕ ਇਉਂ ਲਗਦਾ ਹੈ ਕਿ ਪੰਜਾਬ ਦੀ ਸਰਕਾਰ ਨੇ ਪੰਜਾਬੀਆਂ ਦੀਆਂ ਮੰਗਾਂ ਪ੍ਰਤੀ ਪਿੱਠ ਦਿਖਾ ਦਿਤੀ ਹੈ। ਇਸ ਦੇ ਵਿੱਚ ਪੰਜਾਬ ਦੇ ਮਸਲੇ ਦਾ ਕੋਈ ਵਰਨਣ ਨਹੀਂ ਮਤੇ ਵੱਖ ਵੱਖ ਜੋ ਮੱਦਾਂ ਦਰਜ ਕੀਤੀਆਂ ਹੋਈਆਂ ਹਨ, ਉਸ ਦੇ ਵਿਚ

[ ਕਾਮਰੇਡ ਤਰਸੇਮ ਜੋਧਾਂ ]

ਵੀ ਲੋਕਾਂ ਨੂੰ ਕੋਈ ਰਾਹਤ ਦੇਣ ਦੀ ਗੱਲ ਨਹੀਂ ਕੀਤੀ ਗਈ। ਸਪੀਕਰ ਸਾਹਿਬ, ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਪੰਜਾਬ ਦੇ ਵਿੱਚ ਅਮਨ ਬਹਾਲ ਕਰਨ ਵਾਸਤੇ, ਪੰਜਾਬ ਦੇ ਵਾਤਾਵਰਣ ਨੂੰ ਸ਼ਾਂਤ ਕਰਨ ਲਈ, ਪੰਜਾਬ ਦੇ ਲੋਕਾਂ ਨੇ ਅਤੇ ਕੁਲਰ ਪਾਰਟੀਆਂ ਨੇ ਜੋ ਲੜਾਈ ਲੜੀ, ਉਸ ਦੀ ਬੜੀ ਕੀਮਤ ਚੁਕਾਉਣੀ ਪਈ ਹੈ। ਇਸ ਦੇ ਵਿਚ 25 ਹਜ਼ਾਰ ਦੇ ਕਰੀਬ ਜਾਨਾਂ ਗਈਆਂ ਹਨ ਜਿਨ੍ਹਾਂ ਦੇ ਵਿੱਚ ਉਹ ਦੇਸ਼ ਭਗਤ ਵੀ ਹਨ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਲੜਾਈ ਲੜੀ। ਉਹ ਇਸ ਲਈ ਸ਼ਹੀਦ ਹੋਏ ਕਿ ਪੰਜਾਬ ਦਾ ਮਸਲਾ ਹਲ ਹੋਵੇਗਾ ਅਤੇ ਜੋ ਰੂੜੀਵਾਦੀ ਸ਼ਕਤੀਆਂ ਹਨ, ਜੋ ਸਿਰ ਚੁੱਕ ਰਹੀਆਂ ਹਨ, ਉਨ੍ਹਾਂ ਨੂੰ ਮੌਕਾ ਪ੍ਰਾਪਤ ਨਹੀਂ ਹੋਵੇਗਾ ਉਹ ਆਮ ਜਨਤਾ ਦੇ ਜਜ਼ਬਾਤ ਨੂੰ ਭੜਕਾ ਕੇ ਮਨੁੱਖ ਤੋਂ ਮਨੁੱਖ ਦਾ ਕਤਲ ਨਹੀਂ ਕਰਵਾ ਸਕਣਗੀਆਂ। ਪੰਜਾਬ ਦੇ ਹੱਕਾਂ ਦੇ ਪ੍ਰਤੀ ਗਵਰਨਰ ਐਡਰੈਸ ਵਿੱਚ ਕੋਈ ਗੱਲ ਨਹੀਂ ਕਹੀ ਗਈ, ਜਦ ਕਿ ਚੋਣਾਂ ਤੋਂ ਪਹਿਲਾਂ ਕੇਂਦਰ ਸਰਕਾਰ ਨੇ ਇਹ ਗੱਲ ਕਹੀ ਸੀ ਕਿ ਪੱਕੇ ਤੌਰ ਤੇ ਪੰਜਾਬ ਦੇ ਮਸਲੇ ਦਾ ਹੱਲ ਕੱਢ ਦਿਆਂਗੇ। ਇਸ ਦੇ ਬਾਅਦ ਇਹ ਗੱਲ ਕਹੀ ਗਈ ਕਿ ਚੁਣੀ ਹੋਈ ਵਿਧਾਨ ਸਭਾ ਬਣ ਕੇ ਆਵੇਗੀ ਤਾਂ ਉਸ ਵਿਧਾਨ ਸਭਾ ਦੇ ਆਗੂ ਨਾਲ ਬੈਠ ਕੇ ਇਹ ਮਸਲਾ ਹੱਲ ਕੀਤਾ ਜਾਵੇਗਾ। ਅੱਜ ਇਉਂ ਲਗ ਰਿਹਾ ਹੈ ਕਿ ਸਰਕਾਰ ਤਾਕਤ ਦੇ ਨਸ਼ੇ ਵਿੱਚ ਸਾਰੀ ਗੱਲ ਭੁੱਲ ਗਈ ਹੈ। ਅੱਜ ਚੰਡੀਗੜ੍ਹ ਪੰਜਾਬ ਨੂੰ ਦੇਣ ਦਾ ਕੋਈ ਵਰਣਨ ਨਹੀਂ ਹੈ, ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿਚ ਸ਼ਾਮਲ ਕਰਨ ਦੀ ਕੋਈ ਗੱਲ ਨਹੀਂ ਹੈ। ਪਾਣੀਆਂ ਦਾ ਮਸਲਾ ਬੜਾ ਗੰਭੀਰ ਹੈ। ਅਸੀਂ ਕਹਿੰਦੇ ਹਾਂ ਕਿ ਪਾਣੀਆਂ ਦਾ ਮਸਲਾ ਸੁਪਰੀਮ ਕੋਰਟ ਦੇ ਹਵਾਲੇ ਕਰ ਦਿਤਾ ਜਾਵੇ। ਅੱਜ ਕੇਂਦਰ ਦੀ ਸਰਕਾਰ ਇਸ ਮਸਲੇ ਨੂੰ ਸੁਪਰੀਮ ਕੋਰਟ ਨੂੰ ਦੇਣ ਲਈ ਤਿਆਰ ਨਹੀਂ ਔਰ ਪੰਜਾਬ ਦੀ ਸਰਕਾਰ, ਖਾਸ ਕਰਕੇ ਰੂਲਿੰਗ ਪਾਰਟੀ ਇਸ ਮਸਲੇ ਨੂੰ ਚੁੱਕਣ ਲਈ ਤਿਆਰ ਨਹੀਂ।

1984 ਵਿਚ ਦੰਗੇ ਹੋਏ। ਕਾਤਲ, ਕਾਤਲ ਹੀ ਹੈ। ਕਾਤਲ, ਚਾਹੇ ਉਹ ਅੱਤਵਾਦੀ ਹੈ ਜਿਹੜਾ ਬੱਸਾਂ ਵਿਚੋਂ ਬੰਦੇ ਕੱਢਕੇ ਮਾਰਦਾ ਹੈ ਅਤੇ ਚਾਹੇ ਉਹ ਦਿੱਲੀ ਵਿਚ ਲੋਕਾਂ ਦੇ ਗਲਾਂ ਵਿਚ ਟਾਇਰ ਪਾ ਕੇ, ਪੈਟਰੋਲ ਪਾ ਕੇ ਅੱਗ ਲਗਾਉਂਦਾ ਹੈ। ਅਜੇ ਤਕ ਵੀ 1984 ਦੇ ਦੰਗਾਕਾਰੀਆਂ ਨੂੰ ਸਜ਼ਾਵਾਂ ਨਹੀਂ ਦਿੱਤੀਆਂ ਗਈਆਂ ਹਨ। ਇਹ ਅਮਨ ਸਥਾਈ ਅਮਨ ਨਹੀਂ ਬਲਕਿ ਓਪਰਾ ਅਮਨ ਰਹੇਗਾ। ਜੇ ਅਸੀਂ ਭੁੱਲ ਜਾਵਾਂਗੇ ਕਿ ਪੰਜਾਬ ਦਾ ਮਸਲਾ ਰਾਜਸੀ ਮਸਲਾ ਹੈ ਅਤੇ ਜੇ ਇਸ ਨੂੰ ਮਹਿਜ਼ ਅਮਨ-ਕਾਨੂੰਨ ਦਾ ਮਸਲਾ ਸਮਝ ਲਵਾਂਗੇ ਤਾਂ ਅਸੀਂ ਭੁਲੇਖੇ ਵਿਚ ਹੋਵਾਂਗੇ ਔਰ ਇਹ ਪੰਜਾਬੀਆਂ ਨਾਲ ਇੱਕ ਕਿਸਮ ਦਾ ਧੋਖਾ ਹੋਵੇਗਾ।

ਸਪੀਕਰ ਸਾਹਿਬ, ਇਥੇ ਪੰਜਾਬੀ ਸੂਬੇ ਬਾਰੇ ਗੱਲ ਕੀਤੀ ਗਈ ਹੈ। ਮੈਂ ਸਮਝਦਾ ਹਾਂ ਕਿ ਪੰਜਾਬੀ ਬੋਲੀ ਦੇ ਅਧਾਰ ਤੇ ਸੂਬਾ ਬਣਨਾ ਚਾਹੀਦਾ ਹੈ। ਮੈਂ ਮੰਗ ਕਰਦਾ ਹਾਂ ਕਿ ਪੰਜਾਬੀ ਬੋਲਦੇ ਇਲਾਕੇ ਬਾਹਰ ਰਹਿ ਗਏ ਹਨ, ਉਹ ਪੰਜਾਬ ਵਿਚ ਸ਼ਾਮਲ ਕੀਤੇ ਜਾਣ ਅਤੇ ਸਾਡੇ ਪੰਜਾਬ ਨੂੰ ਵਧ ਅਧਿਕਾਰ ਦਿੱਤੇ ਜਾਣ ਸੂਬਿਆਂ ਨੂੰ ਵਧ ਅਧਿਕਾਰ ਦੇਣੇ ਸਮੇਂ ਦੀ ਲੋੜ ਹੈ। ਸਪੀਕਰ ਸਾਹਿਬ, ਅੱਜ ਅਸੀਂ ਦੇਖਦੇ ਹਾਂ ਕਿ ਪੰਜਾਬ ਵਿਚ ਗਾਣਾ-ਵਜਾਉਣਾ ਹੋ ਰਿਹਾ ਹੈ, ਖੇਡਾਂ ਹੋ ਰਹੀਆਂ ਹਨ। ਠੀਕ ਹੈ, ਖੇਡਾਂ ਹੋਣੀਆਂ ਚਾਹੀਦੀਆਂ ਹਨ, ਸਭਿਆਚਾਰਕ ਪ੍ਰੋਗਰਾਮ ਹੋਣੇ ਚਾਹੀਦੇ ਹਨ ਪਰ ਇਹ ਵੀ ਵੇਖਣ ਵਾਲੀ ਗੱਲ ਹੈ ਕਿ ਅੱਜ ਪੁਲਿਸ ਦਾ ਕੀ ਰੋਲ ਹੈ? ਪਿਛਲੇ ਸਮੇਂ ਵਿਚ ਪੁਲਿਸ ਨੇ ਜੋ ਯੋਗਦਾਨ ਪਾਇਆ ਹੈ, ਉਸ ਨੂੰ ਅਸੀਂ ਭੁਲਾ

ਨਹੀਂ ਸਕਦੇ। ਪੁਲਿਸ ਨੇ ਵੀ ਕੁਰਬਾਨੀਆਂ ਕੀਤੀਆਂ ਹਨ ਪਰ ਅੱਜ ਅਸੀਂ ਭੁੱਲ ਰਹੇ ਹਾਂ ਕਿ ਪੁਲਿਸ ਦਾ ਇਕ ਹਿਸਾ ਲੁਟ ਮਚਾ ਰਿਹਾ ਹੈ। ਅੱਜ ਦਿਨ ਦਿਹਾੜੇ ਲੁਧਿਆਣਾ ਚੌਂਕੀ ਵਿਚ ਬੇਕਸੂਰ ਲੋਕਾਂ ਨੂੰ ਕੁੱਟ ਕੁੱਟ ਕੇ ਮਾਰਿਆ ਜਾ ਰਿਹਾ ਹੈ। ਅੱਜ ਪੁਲਿਸ ਜਮੀਨਾਂ ਦਾ ਫੈਸਲਾ ਕਰਦੀ ਹੈ ਔਰ ਥਾਣਿਆਂ ਵਿਚ ਬਿਆਨੇ ਕਰਵਾਏ ਜਾ ਰਹੇ ਹਨ। ਸਪੀਕਰ ਸਾਹਿਬ, ਮਖੂ ਜਿਹੜਾ ਅਤਵਾਦੀਆਂ ਦੇ ਛੁੱਪਣ ਦਾ ਅੱਡਾ ਸੀ, ਸਾਡੇ ਤਲਵਾੜੇ ਦੇ ਕੋਥ ਬੂਹਾ ਲੋਕਾਂ ਨੇ ਉਸ ਮਖੂ ਨੇੜੇ ਮੰਡ ਨੂੰ ਆਬਾਦ ਕੀਤਾ। ਉਥੇ 5 ਮੁਜਾਰੇ ਅਤਵਾਦੀਆਂ ਨੇ ਕਤਲ ਕਰ ਦਿੱਤੇ, ਦੋ ਟਰੈਕਟਰ ਸਾੜ ਦਿੱਤੇ। ਕਪੂਰਥਲਾ ਜ਼ਿਲ੍ਹੇ ਵਿਚ ਸੁਲਤਾਨਪੁਰ ਦੀ ਪੁਲਿਸ ਨੇ ਪਿਪਲੀ ਵਿਚ ਜਾਗੀਰਦਾਰ ਨੂੰ ਮੁਜਾਰਿਆਂ ਵੱਲੋਂ ਆਬਾਦ ਕੀਤੀ ਜ਼ਮੀਨ ਦਾ ਕਬਜ਼ਾ ਦਿਵਾਇਆ ਔਰ ਮੁਜਾਰਿਆਂ ਨੂੰ ਸੁਲਤਾਨਪੁਰ ਦੇ ਥਾਣਿਆਂ ਵਿਚ ਬੰਦ ਕਰ ਦਿੱਤਾ। ਅੱਜ ਪੁਲਿਸ ਨੂੰ ਇਹ ਵੀ ਅਧਿਕਾਰ ਹੈ ਕਿ ਕਿਹੜੀ ਲੜਕੀ ਕਿਸ ਨਾਲ ਤੋਰਨੀ ਹੈ ਅਤੇ ਕਿਸ ਨੂੰ ਕਿਸ ਦੀ ਪਤਨੀ ਬਣਾਉਣਾ ਹੈ। ਅੱਜ ਪੁਲਿਸ ਮਨਮਾਨੀਆਂ ਕਰ ਰਹੀ ਹੈ। ਅੱਜ ਆਈ. ਏ. ਐਸ. ਅਫਸਰ ਗੱਲਾਂ ਕਰਦੇ ਹਨ ਕਿ ਪੁਲਿਸ ਵਲੋਂ ਉਨ੍ਹਾਂ ਨੂੰ ਨੀਚਾ ਦਿਖਾਇਆ ਜਾ ਰਿਹਾ ਹੈ। ਹੜ੍ਹਾਂ ਵਾਸਤੇ ਫੰਡ ਇਕੱਠਾ ਕਰਨ ਲਈ ਪੁਲਿਸ ਨੂੰ ਕਹਿ ਦਿੱਤਾ ਜਾਂਦਾ ਹੈ, ਖੇਡਾਂ ਕਰਵਾਉਣ ਵਾਸਤੇ ਪੁਲਿਸ ਨੂੰ ਕਹਿ ਦਿੱਤਾ ਜਾਂਦਾ ਹੈ। ਸਰਕਾਰ ਕਿਸ ਵਾਸਤੇ ਹੈ, ਅਸੰਬਲੀ ਕਿਸ ਵਾਸਤੇ ਹੈ, ਵਜ਼ੀਰ ਕਿਸ ਵਾਸਤੇ ਹਨ। ਸਰਕਾਰ ਦਾ ਸਾਰਾ ਦਾਰੋਮਦਾਰ ਪੁਲਿਸ ਤੇ ਹੈ।

ਸਪੀਕਰ ਸਾਹਿਬ, ਭ੍ਰਿਸ਼ਟਾਚਾਰ ਦੀ ਗੱਲ ਹੋਈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕੱਲੇ ਪਟਵਾਰੀਆਂ ਦੀ ਗੱਲ ਨਹੀਂ, ਕਲਰਕਾਂ ਦੀ ਗੱਲ ਨਹੀਂ। ਇੱਥੇ ਚਰਚਾ ਹੁੰਦੀ ਹੈ, ਅਖਬਾਰਾਂ ਵਿਚ ਵੀ ਆਉਂਦਾ ਹੈ ਕਿ ਸਾਡੇ ਵਜ਼ੀਰ ਵੀ ਵੱਢੀ ਲੈਂਦੇ ਹਨ। ਮੋਟੀਆਂ ਮੋਟੀਆਂ ਰਕਮਾਂ ਲੈਂਦੇ ਹਨ। ਕੁਰੱਪਸ਼ਨ ਦਾ ਅਧਾਰ ਬਣਾਕੇ ਚੰਦੂਮਾਜਰੇ ਨੂੰ ਅਰੈਸਟ ਕੀਤਾ ਗਿਆ। ਮੈਂ ਕਹਿੰਦਾ ਹਾਂ ਕਿ ਇਨਕੁਆਰੀ ਕਰਵਾ ਲਓ, ਸਾਹਮਣੇ ਬੈਠੇ ਸਰਕਾਰੀ ਬੈਂਚਾਂ ਤੋਂ ਕਿਨੇ ਹੀ ਚੰਦੂਮਾਜਰੇ ਨਿਕਲਣਗੇ। ਅੱਜ ਭਾਈ-ਭਤੀਜਾਵਾਦ ਹੱਦਾਂ ਟੱਪ ਗਿਆ ਹੈ। ਸਰਕਾਰ ਕਿਸੇ ਦੀ ਗੱਲ ਸੁਣਨ ਲਈ ਤਿਆਰ ਨਹੀਂ। ਬੀ.ਡੀ.ਓ. ਅਤੇ ਈ. ਟੀ. ਟੀ. ਓ. ਦੀ ਭਰਤੀ ਵਿਚ ਪਬਲਿਕ ਸਰਵਿਸ ਕਮਿਸ਼ਨ ਨੂੰ ਇਗਨੋਰ ਕੀਤਾ ਜਾ ਰਿਹਾ ਹੈ। ਭਾਈ-ਭਤੀਜਾਵਾਦ ਵਧ ਰਿਹਾ ਹੈ। ਮੈਂ ਦੱਸਦਾ ਹਾਂ ਕਿ ਮਾਖੇਵਾਲ ਦੇ ਬੀ.ਡੀ.ਓ ਨੇ ਸਰਪੰਚਾਂ ਤੋਂ ਪੈਸੇ ਲਏ। ਉਹ ਚੈੱਕ ਬਦਲ ਦਿੰਦਾ ਹੈ ਉਹ ਸਰਪੰਚ ਰੂਲਿੰਗ ਪਾਰਟੀ ਦੇ ਆਗੂਆਂ ਨੂੰ ਮਿਲੇ ਅਤੇ ਐਫੀਡੇਵਿਟ ਦਿੱਤੇ ਪਲਾਨਿੰਗ ਬੋਰਡ ਦੀ ਮੀਟਿੰਗ ਵਿਚ ਵੀ ਇਸ ਗੱਲ ਨੂੰ ਉਠਾਇਆ ਗਿਆ ਪਰ ਬਰੀ ਕਰ ਦਿੱਤਾ ਗਿਆ। 3-3 ਮਹੀਨੇ ਚੈੱਕ ਰੋਕੇ ਜਾ ਰਹੇ ਹਨ ਜਮਹੂਰੀਅਤ ਦਾ ਕੀ ਹਾਲ ਹੋ ਰਿਹਾ ਹੈ। ਸਰਕਾਰ ਆਪੋਜ਼ੀਸ਼ਨ ਨੂੰ ਰਗੜਾ ਲਾਉਣ ਵਾਸਤੇ ਜਮਹੂਰੀਅਤ ਨੂੰ ਛਿੱਕੇ ਤੇ ਟੰਗ ਰਹੀ ਹੈ। ਸਾਨੂੰ ਮਾਣ ਹੈ ਕਿ ਅਸੀਂ ਆਪੋਜ਼ੀਸ਼ਨ ਵਿਚ ਹਾਂ ਪਰ ਸਾਡੇ ਨਾਲ ਵਿਤਕਰਾ ਹੋ ਰਿਹਾ ਹੈ। ਅੱਜ ਪਿੰਡਾਂ ਵਿਚ ਉਨਤ ਗਰਾਮ ਸਕੀਮ ਲਈ ਚੈਕ ਦਿੱਤੇ ਜਾਂਦੇ ਹਨ। ਰੂਲਿੰਗ ਪਾਰਟੀ ਦੇ ਲੀਡਰ, ਬੀ.ਡੀ.ਓ. ਤੋਂ ਚੈੱਕ ਖੋਹ ਕੇ ਲੈ ਜਾਂਦੇ ਹਨ। ਆਪੋਜ਼ੀਸ਼ਨ ਦੇ ਸਰਪੰਚਾਂ ਨੂੰ 3-3 ਮਹੀਨੇ ਚੈੱਕ ਨਹੀਂ ਦਿੱਤੇ ਜਾਦੇ। ਅਜ ਵਿਤਕਰਾ ਹੋ ਰਿਹਾ ਹੈ। ਜਮਹੂਰੀਅਤ ਨੂੰ ਛਿੱਕੇ ਤੇ ਟੰਗਿਆ ਜਾ ਰਿਹਾ ਹੈ। ਸਰਕਾਰ ਨੂੰ ਭੁਲੇਖਾ ਹੈ ਕਿ ਉਸ ਦੇ ਪੈਰ ਜੰਮ ਜਾਣਗੇ ਪਰ ਜਿਥੇ ਜਮਹੂਰੀਅਤ ਦਾ ਘਾਣ ਹੋਇਆ, ਭ੍ਰਿਸ਼ਟਾਚਾਰ ਵਧ ਗਿਆ, ਜਿਥੇ ਪੁਲਿਸ ਤੋਂ ਫੌਜ ਤੋਂ ਰਾਜ ਕਰਵਾਇਆ ਜਾਵੇਗਾ, ਉਹ ਸਰਕਾਰ ਕਦੇ ਕਾਮਯਾਬ ਸਰਕਾਰ ਨਹੀਂ ਸਮਝੀ ਜਾਵੇਗੀ। (ਆਪੋਜ਼ੀਸਨ ਵੱਲੋਂ ਥਪਿੰਗ) ਗਵਰਨਰ

[ ਕਾਮਰੇਡ ਤਰਸੇਮ ਜੋਧਾਂ ]

ਸਾਹਿਬ ਦੇ ਐਡਰੈਸ ਵਿੱਚ ਇਸ ਗੱਲ ਦਾ ਕੋਈ ਜ਼ਿਕਰ ਨਹੀਂ। ਅੱਜ ਸਰਕਾਰ ਪੁਲਿਸ ਨੂੰ ਤਾਕਤਾਂ ਦੇ ਕੇ ਰਾਜ ਕਰ ਰਹੀ ਹੈ। ਥਾਣਿਆਂ ਵਿੱਚ ਧੱਕਾ ਹੁੰਦਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਆਪਣੇ ਜੋਧਾਂ ਥਾਣੇ ਵਿੱਚ ਧੱਕਾ ਹੁੰਦਾ ਹੈ। ਮੈਨੂੰ 2-3 ਵਾਰੀ ਬਤੌਰ ਐਮ. ਐਲ. ਏ. ਉਸ ਥਾਣੇ ਦਾ ਘਿਰਾਓ ਕਰਨਾ ਪਿਆ। ਪੁਲਿਸ ਵਲੋਂ ਅੱਜ ਜੋ ਧੱਕਾ ਹੋ ਰਿਹਾ ਹੈ, ਉਸ ਨੂੰ ਰੋਕਣਾ ਪਏਗਾ।

ਇਥੇ ਗੱਲ ਕਹੀ ਗਈ ਕਿ ਕਿਸਾਨਾਂ ਨੂੰ ਦੋ ਹਜ਼ਾਰ ਕਰੋੜ ਰੁਪਏ ਦਿੱਤੇ ਗਏ, ਕਿਸਾਨਾਂ ਨੂੰ ਝੋਨੇ ਦੀਆਂ ਕੀਮਤਾਂ ਜ਼ਿਆਦਾ ਦਿੱਤੀਆਂ। ਸਪੀਕਰ ਸਾਹਿਬ, ਮੈਂ ਆਪਣੇ ਇਲਾਕੇ ਦੀ ਗੱਲ ਕਰਦਾ ਹਾਂ ਕਿ 20-20 ਦਿਨ ਉਥੇ ਮੰਡੀਆਂ ਵਿੱਚ ਇੰਸਪੈਕਟਰ ਨਹੀਂ ਗਏ, ਉਥੇ ਲੋਕਾਂ ਦਾ ਝੋਨਾ ਰੁਲਦਾ ਰਿਹਾ। ਹਰ ਕਿਸਾਨ ਦਾ 10-10 ਕਿੱਲੋ ਝੋਨਾ ਸੁੱਕ ਗਿਆ ਪੂਸਾ-44 ਦੀ ਕੀਮਤ ਘਟਾ ਦਿੱਤੀ। ਡੀਜ਼ਲ ਦੀਆਂ ਕੀਮਤਾਂ ਵਧਾ ਦਿੱਤੀਆਂ, ਸਿੰਚਾਈ ਦੇ ਪਾਣੀ ਦੀਆਂ ਕੀਮਤਾਂ ਵਧਾ ਦਿੱਤੀਆਂ। ਇਸ ਤੋਂ ਅੱਗੇ ਚੱਲ ਕੇ ਪੌਣੇ ਦੋ ਸਾਲ ਵਿਚ ਤਿੰਨ ਗੁਣਾ ਬਿਜਲੀ ਦੀਆਂ ਕੀਮਤਾਂ ਵਧਾ ਦਿੱਤੀਆਂ ਜਦੋਂ ਕਿ ਕਿਸਾਨ ਚਾਰ ਮਹੀਨੇ ਤੋਂ ਵਧ ਬਿਜਲੀ ਨਹੀ ਵਰਤਦਾ। ਕਿਉਂਕਿ ਕਿਸਾਨ ਨੂੰ ਜਦੋਂ ਬਿਜਲੀ ਦੀ ਲੋੜ ਹੁੰਦ ੀ ਹੈ, ਜ਼ਰੂਰਤ ਹੁੰਦੀ ਹੈ, ਉਦੋਂ ਬਿਜਲੀ ਆਉਂਦੀ ਨਹੀਂ। ਬਿਜਲੀ ਬੋਰਡ ਦਾ ਇਹ ਹਾਲ ਹੈ ਕਿ ਉਥੇ ਕੁਰੱਪਸ਼ਨ ਬਹੁਤ ਜ਼ੋਰਾਂ ਤੇ ਹੈ। ਇੱਕ ਵੱਡੀ ਲੋਹਾ ਫੈਕਟਰੀ ਹੈ। ਉਸ ਦੀ ਲੋਹਾ ਭੱਠੀ ਵਿਚ ਤਹਿਸੀਲ ਨਾਲੋਂ ਵੱਧ ਬਿਜਲੀ ਚੋਰੀ ਹੋ ਜਾਂਦੀ ਹੈ ਪੁੱਛਣ ਵਾਲਾ ਕੋਈ ਨਹੀਂ। ਚਾਰ-ਚਾਰ ਸੌ ਰੁਪਏ ਪੰਜ-ਪੰਜ ਸੌ ਰੁਪਏ ਦੇ ਮਜ਼ਦੂਰਾਂ ਨੂੰ ਬਿਲ ਆਉਂਦੇ ਹਨ। ਜਦੋਂ ਕਿ ਉਨ੍ਹਾਂ ਦੇ ਘਰ ਵਿੱਚ ਥੋੜ੍ਹੇ ਜਿਹੇ ਬਲਬ ਲੱਗੇ ਹੁੰਦੇ ਹਨ। ਕੋਈ ਰੀਡਿੰਗ ਲੈਣ ਵਾਲਾ ਨਹੀਂ ਆਉਂਦਾ। ਐਵਰੇਜ ਕਢ ਦਿੱਤੀ ਜਾਂਦੀ ਹੈ। ਮੈਂ ਮਜ਼ਦੂਰਾਂ ਦੀ ਗੱਲ ਕਰਦਾ ਹਾਂ। ਪੰਜਾਬ ਦੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਮਜ਼ਦੂਰਾਂ ਦੀ ਸਲਾਘਾ ਕੀਤੀ ਕਿ ਮਜ਼ਦੂਰਾਂ ਨੇ ਪੰਜਾਬ ਦੀ ਖਾਤਰ ਬਹੁਤ ਕੁਝ ਕੀਤਾ। ਸਪੀਕਰ ਸਾਹਿਬ, ਜਿੰਨਾ ਧੱਕਾ ਸਨਅਤੀ ਮਜ਼ਦੂਰਾਂ ਨਾਲ ਹੋ ਰਿਹਾ ਹੈ, ਉਨਾ ਪੰਜਾਬ ਤੋਂ ਬਾਹਰ ਨਹੀਂ ਹੋ ਰਿਹਾ। ਇਥੇ ਲੇਬਰ ਕੋਰਟ ਜਾਂ ਟ੍ਰਿਬਿਊਨਲ ਦੇ ਕੇਸਾਂ ਦੇ ਫੈਸਲਿਆ ਵਿੱਚ ਸਰਕਾਰ ਸੁਪਰੀਮ ਕੋਰਟ ਜਾਂ ਹਾਈਕੋਰਟ ਵਿਚ ਗਈ ਅਤੇ ਹਾਰ ਗਈ। ਉਹ ਫੈਸਲੇ ਵੀ ਸਰਕਾਰ ਵੱਲੋਂ ਲਾਗੂ ਨਹੀਂ ਕੀਤੇ ਜਾ ਰਹੇ। ਵਰਕਰਾਂ ਨੂੰ ਘੱਟ ਉਜ਼ਰਤਾਂ ਦਿੱਤੀਆਂ ਜਾ ਰਹੀਆਂ ਹਨ, ਸਰਕਾਰ ਵਲੋਂ ਘੱਟੋ-ਘੱਟ ਉਜਰਤਾਂ ਸੋਧੀਆਂ ਨਹੀਂ ਜਾ ਰਹੀਆਂ। ਹਾਲਾਂ ਕਿ ਬਿਆਨ ਦਿੱਤੇ ਜਾ ਰਹੇ ਹਨ ਕਿ ਉਜਰਤਾਂ ਵਧਾਈਆਂ ਜਾਣਗੀਆਂ। ਮਿੱਲ ਮਾਲਕ, ਭੱਠਾ ਮਾਲਕ ਉਸੇ ਸਮੇਂ ਜਦੋਂ ਚਾਹੁਣ ਪੈਸੇ ਇਕੱਠੇ ਕਰਨ ਲਗ ਜਾਂਦੇ ਹਨ। ਸਪੀਕਰ ਸਾਹਿਬ, ਸਾਢੇ ਚਾਰ ਸਾਲ ਦਾ ਸਮਾਂ ਬੀਤ ਗਿਆ, ਪੰਜ ਸਾਲ ਹੋਣ ਵਾਲੇ ਹਨ ਲੇਕਿਨ ਘੱਟੋ-ਘੱਟ ਉਜ਼ਰਤਾਂ ਵਿੱਚ ਕੋਈ ਸੋਧ ਨਹੀਂ ਕੀਤੀ ਜਾ ਰਹੀ ਕੋਈ ਕਾਨੂੰਨ ਨਹੀਂ ਲਾਗੂ ਕੀਤਾ ਜਾ ਰਿਹਾ। ਖੇਤ ਮਜ਼ਦੂਰਾਂ ਦੇ ਪੰਜ ਹਜ਼ਾਰ ਦੇ ਕਰਜ਼ੇ ਮੁਆਫ ਕਰਨ ਦੀ ਗੱਲ ਦੂਰ ਹੁੰਦੀ ਜਾ ਰਹੀ ਹੈ। ਹਰ ਪਾਸੇ ਕੁਰੱਪਸ਼ਨ ਦਾ ਬੋਲਬਾਲਾ ਹੈ। ਜਿਸ ਢੰਗ ਨਾਲ ਕਿਹਾ ਜਾਂਦਾ ਹੈ ਕਿ ਉਨ੍ਹਾਂ ਨੂੰ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ ਜਾਂ ਸਕੀਮਾਂ ਬਣਾਈਆਂ ਗਈਆਂ ਹਨ, ਇਹ ਸਭ ਲਿਫਾਫੇ-ਬਾਜ਼ੀ ਹੈ। ਜਦੋਂ ਸਕੀਮ ਬਣਦੀ ਹੈ ਤਾਂ ਥੱਲੇ ਜਾਕੇ ਵੇਖੀਦਾ ਹੈ ਕਿ ਸਕੀਮ ਲੋਕਾਂ ਤੱਕ ਨਹੀਂ ਪਹੁੰਚਦੀ। ਸਪੀਕਰ ਸਾਹਿਬ, ਖੇਤ ਮਜ਼ਦੂਰਾਂ ਨੂੰ ਅਣਗੌਲਿਆ ਕੀਤਾ ਜਾ ਰਿਹਾ ਹੈ, ਉਨ੍ਹਾਂ ਦਾ ਆਪਣਾ ਜੱਦੀ ਧੰਦਾ ਖਤਮ ਹੋ ਰਿਹਾ ਹੈ। ਛੋਟੇ ਕਾਰਖਾਨਿਆਂ ਦੀ ਹਾਲਤ ਬਹੁਤ ਮਾੜੀ ਹੈ, ਉਹ ਬੰਦ ਹੋਣ ਨੂੰ ਜਾ ਰਹੇ ਹਨ। ਇਸ ਕਰਕੇ

ਉਹ ਇਨ੍ਹਾਂ ਛੋਟੇ ਛੋਟੇ ਕਾਰਖਾਨਿਆਂ ਵਿਚ ਵੀ ਨਹੀਂ ਜਾ ਸਕਦੇ। ਇਸ ਲਈ ਖੇਤੀ ਮਜ਼ਦੂਰਾਂ ਬਾਰੇ ਸਰਬ-ਪੱਖੀ ਕਾਨੂੰਨ ਬਣਾਉਣਾ ਚਾਹੀਦਾ ਹੈ। ਸਰਕਾਰ ਇਸ ਵਰਗ ਦੀ ਕੋਈ ਗੱਲ ਨਹੀਂ ਕਰ ਰਹੀ। ਖੇਤੀ ਮਜ਼ਦੂਰਾਂ ਵਿੱਚ ਬੇਚੈਨੀ ਹੈ। ਬੁਢਾਪਾ ਪੈਨਸ਼ਨ, ਵਿਧਵਾ ਪੈਨਸ਼ਨ ਇਹ ਮਹਿਜ਼ ਸਰਕਾਰ ਦੇ ਬਿਆਨ ਤਕ ਸੀਮਤ ਹੈ। ਜਦੋਂ ਥੱਲੇ ਜਾ ਕੇ ਦੇਖੀਦਾ ਹੈ ਤਾਂ ਪਤਾ ਲਗਦਾ ਹੈ ਕਿ ਲੋਕਾਂ ਨੂੰ ਪੈਨਸ਼ਨਾਂ ਨਹੀਂ ਮਿਲਦੀਆਂ। ਇਹ ਸਿਰਫ ਸਰਕਾਰ ਦੀਆਂ ਸਕੀਮਾਂ ਬਣ ਕੇ ਰਹਿ ਜਾਂਦੀਆਂ ਹਨ।

ਸਪੀਕਰ ਸਾਹਿਬ, ਮੈਂ ਇੱਕ, ਹੋਰ ਗੱਲ ਕਰਨੀ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਪੰਜਾਬ ਸਰਕਾਰ ਨੇ ਪੰਜਾਬ ਦੇ ਮਸਲੇ ਹੱਲ ਨਹੀਂ ਕਰਨੇ, ਨੌਜਵਾਨਾਂ ਵਾਸਤੇ ਰੁਜ਼ਗਾਰ ਦੇ ਮੌਕੇ ਮੁਹੱਈਆ ਨਹੀਂ ਕਰਨੇ। ਸਿਰਫ਼ ਸਭਿਆਚਾਰਕ ਗੌਣਪਾਣੀ ਨਾਲ ਨੌਜਵਾਨਾਂ ਨੂੰ ਸੰਤੁਸ਼ਟ ਨਹੀਂ ਕੀਤਾ ਜਾ ਸਕਦਾ। ਹਿੰਦੁਸਤਾਨ ਦੀ ਇੰਡਸਟਰੀ ਖਤਮ ਹੁੰਦੀ ਜਾ ਰਹੀਂ ਹੈ, ਪਬਲਿਕ ਸੈਕਟਰ ਸਰਕਾਰ ਦੀਆਂ ਹਦਾਇਤਾਂ ਮੁਤਾਬਿਕ ਬੰਦ ਹੋ ਰਹੇ ਹਨ,. ਕੋਆਪਰੇਟਿਵ ਸੈਕਟਰਾਂ ਵਿੱਚ ਗੰਭੀਰ ਕੁਰੱਪਸ਼ਨ ਦਾ ਬੋਲਬਾਲਾ ਹੈ। ਕੋਆਪ੍ਰੇਟਿਵ ਸੈਕਟਰ ਦੀਆਂ ਮਿਲਾਂ ਕਿਸੇ ਕਾਂਗਰਸ ਦੇ ਐਮ.ਪੀ. ਨੂੰ ਦਿੱਤੀਆਂ ਜਾ ਰਹੀਆਂ ਹਨ ਅਤੇ ਕਿਤੇ ਦੂਸਰੇ ਲੋਕਾਂ ਨੂੰ ਆਉਣ ਵਾਲੇ ਸਮੇਂ ਵਿੱਚ ਨੌਜਵਾਨਾਂ ਦੇ ਸਾਹਮਣੇ ਨੌਕਰੀ ਦੇ ਮੌਕੇ ਨਹੀਂ ਹਨ। ਨੌਜਵਾਨਾਂ ਦਾ ਖੇਤੀ ਦਾ ਧੰਦਾ ਵੀ ਬੰਦ ਹੋ ਰਿਹਾ ਹੈ ਅਤੇ ਨੌਜਵਾਨਾਂ ਦੇ ਸਾਹਮਣੇ ਕਾਰਖਾਨਿਆਂ ਵਿੱਚ ਵੀ ਕੰਮ ਨਹੀਂ ਹੈ। ਰੁਜ਼ਗਾਰ ਦੇ ਸਾਰੇ ਰਸਤੇ ਬੰਦ ਹੋ ਰਹੇ ਹਨ। ਨੌਜਵਾਨਾਂ ਬਾਹਰ ਜਾਣ ਦੇ ਰਸਤੇ ਦੇਖ ਰਹੇ ਹਨ ਪਰ ਉਨ੍ਹਾਂ ਨੂੰ ਏਜੰਟ ਲੋਕ ਲੁਟ ਰਹੇ ਹਨ। ਉਨ੍ਹਾਂ ਵਾਸਤੇ ਬਾਹਰ ਜਾਣ ਦੇ ਰਸਤੇ ਵੀ ਬੰਦ ਹੋ ਰਹੇ ਹਨ। ਪੰਜਾਬ ਦਾ ਨੌਜਵਾਨ ਐਮ. ਏ. ਬੀ. ਏ. ਕਰਕੇ, ਬੀ. ਐਸ. ਸੀ. ਇੰਜਨੀਅਰਿੰਗ ਅਤੇ ਮੈਡੀਕਲ ਕੋਰਸਿਜ਼ ਪਾਸ ਕਰਕੇ ਵਿਹਲਾ ਫਿਰ ਰਿਹਾ ਹੈ ਅਤੇ ਰੁਜ਼ਗਾਰ ਲੈਣ ਲਈ ਉਨ੍ਹਾਂ ਦੀ ਲੰਮੀ ਲਾਈਨ ਲੱਗੀ ਹੋਈ ਹੈ। ਇਹ ਲੰਮੀ ਲਾਈਨ ਖਤਰੇ ਦੀ ਘੰਟੀ ਹੈ, ਦੇਸ਼ ਦੇ ਲਈ ਇਤਨੀ ਲੰਮੀ ਲਾਈਨ ਦੇ ਵਿਚ ਬੇਰੁਜ਼ਗਾਰ ਨੌਜਵਾਨ ਰੋਜ਼ਗਾਰ ਲੈਣ ਲਈ ਖੜੇ ਹਨ, ਉਨ੍ਹਾਂ ਨੂੰ ਰੋਜ਼ਗਾਰ ਕਿਥੋਂ ਦਿੱਤਾ ਜਾਵੇਗਾ? ਵਰਲਡ ਬੈਂਕ ਅਤੇ ਆਈ. ਐਮ. ਐਫ ਦੀਆਂ ਜਿਹੜੀਆਂ ਸਕੀਮਾਂ ਹਨ, ਉਨ੍ਹਾਂ ਨਾਲ ਸਾਡੀਆਂ ਸਮਾਲ ਸਕੇਲ ਇੰਡਸਟਰੀਜ਼ ਬੰਦ ਹੋ ਰਹੀਆਂ ਹਨ ਜਿਸ ਕਾਰਨ ਬੇਰੁਜ਼ਗਾਰਾਂ ਦੀ ਗਿਣਤੀ ਹੋਰ ਵੱਧ ਰਹੀ ਹੈ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ।

**ਕਾਮਰੇਡ ਤਰਸੇਮ ਜੋਧਾ** : ਮੈਂ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਥੇ ਇਕ ਈਸਟ ਇੰਡੀਆਂ ਕੰਪਨੀ ਆਈ ਸੀ ਜਿਹੜੀ ਕਿ ਹਿੰਦੁਸਤਾਨ ਤੇ ਕਾਬਜ਼ ਹੋ ਗਈ ਸੀ। ਮਲਟੀਨੈਸ਼ਨਲ ਕੰਪਨੀਆਂ ਦੇ ਸਾਡੇ ਦੇਸ਼ ਵਿੱਚ ਪੈਰ ਪਾਉਣ ਨਾਲ ਵੀ ਇਹੀ ਖਤਰਾ ਪੈਦਾ ਹੋ ਜਾਵੇਗਾ। ਵਰਲਡ ਬੈਂਕ ਜੋ ਸ਼ਰਤਾਂ ਲਾ ਰਿਹਾ ਹੈ ਉਹ ਸ਼ਰਤਾਂ ਗੰਭੀਰ ਹਨ ਔਰ ਉਹ ਸ਼ਰਤਾਂ ਸਰਕਾਰ ਵਲੋਂ ਮੰਨ ਲਏ ਜਾਣ ਨਾਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਦੇਸ਼ ਦੀ ਇੰਡਸਟਰੀ ਤਬਾਹ ਹੋ ਜਾਵੇਗੀ ਅਤੇ ਦੇਸ਼ ਦੀ ਪ੍ਰਭੂਸੱਤਾ ਨਹੀਂ ਰਹੇਗੀ, ਦੇਸ਼ ਦੀ ਆਜ਼ਾਦੀ ਨਹੀਂ ਰਹੇਗੀ। ਸਾਨੂੰ ਇਸ ਗੱਲ ਦਾ

[ ਕਾਮਰੇਡ ਤਰਸੇਮ ਜੋਧਾਂ ]

ਭੁਲੇਖਾ ਨਾ ਰਹੇ ਕਿ ਫਿਰ ਅਸੀ ਇਸ ਤਰ੍ਹਾਂ ਹਾਊਸ ਦੇ ਵਿੱਚ ਬੈਠਾਂਗੇ ਅਤੇ ਸਾਡਾ ਰਾਜ ਪ੍ਰਬੰਧ ਹੋਵੇਗਾ ।

**ਸ੍ਰੀ ਸਪੀਕਰ** : ਹੁਣ ਵਾਈਂਡ ਅੱਪ ਕਰੋ ।

**ਕਾਮਰੇਡ ਤਰਸੇਮ ਜੋਧਾਂ** : ਬਸ ਜੀ, ਸਪੀਕਰ ਸਾਹਿਬ, ਮੈਂ 2 ਮਿੰਟ ਵਿੱਚ ਹੀ ਆਪਣੀ ਗੱਲ ਖਤਮ ਕਲ ਦੇਵਾਂਗਾ ।

ਬਿਲ ਕਲਿੰਟਨ ਨੇ ਹਿਊਮਨ ਰਾਈਟਸ ਦੇ ਬਾਰੇ ਜਿਹੜਾ ਬਿਆਨ ਦਿੱਤਾ ਹੈ ਉਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਬਿਲ ਕਲਿੰਟਨ ਉਸ ਅਮਰੀਕਾ ਦਾ ਰਾਸ਼ਟਰਪਤੀ ਹੈ ਜਿਸ ਨੇ ਵੀਅਤਨਾਮ ਦੇ ਵਿੱਚ ਘਾਤ ਕੀਤਾ, ਕਿਊਬਾ ਦੀ ਘੇਰਾਬੰਦੀ ਕਰਕੇ ਉਥੇ ਦੇ ਲੋਕਾਂ ਨੂੰ ਭੁੱਖਾ ਮਾਰਨਾ ਚਾਹਿਆ ਅਤੇ ਈਰਾਕ ਵਿੱਚ ਨਰ ਸੰਹਾਰ ਕਰਕੇ ਬੱਚੇ ਅਨਾਥ ਅਤੇ ਔਰਤਾਂ ਵਿਧਵਾ ਕੀਤੀਆਂ । ਉਹ ਹਿਊਮਨ ਰਾਈਟਸ ਦਾ ਕਾਤਲ ਹੈ । ਬਿਲ ਕਲਿੰਟਨ ਸਾਰੀ ਦੁਨੀਆਂ ਨੂੰ ਆਪਣੀ ਮੰਡੀ ਬਣਾਉਣਾ ਚਾਹੁੰਦਾ ਹੈ । ਹਿਊਮਨ ਰਾਈਟਸ ਦਾ ਕਾਤਲ ਸਾਡਾ ਮਿੱਤਰ ਨਹੀਂ ਹੋ ਸਕਦਾ । ਮੈਂ ਅਕਾਲੀ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਬਿਲ ਕਲਿੰਟਨ ਤੁਹਾਡਾ ਮਿੱਤਰ ਨਹੀਂ ਹੋ ਸਕਦਾ, ਤੁਸੀਂ ਕਿਤੇ ਭੁਲੇਖੇ ਵਿੱਚ ਨਾ ਰਹਿਣਾ । ਤੁਹਾਡੇ ਮਿੱਤਰ ਪੰਜਾਬ ਦੇ ਲੋਕ ਹੀ ਹੋ ਸਕਦੇ ਹਨ । ਤੁਸੀਂ ਪੰਜਾਬ ਦੇ ਲੋਕਾਂ ਕੋਲ ਜਾਓ । ਕੇਂਦਰ ਦੀ ਕਾਂਗਰਸ ਸਰਕਾਰ ਅਤੇ ਪੰਜਾਬ ਦੀ ਸਰਕਾਰ ਵਲੋਂ ਜੋ ਮਨੁੱਖੀ ਅਧਿਕਾਰਾਂ ਤੇ ਹਮਲੇ ਕੀਤੇ ਜਾ ਰਹੇ ਹਨ, ਉਨ੍ਹਾਂ ਨੂੰ ਰੋਕਣ ਵਾਸਤੇ ਪੰਜਾਬ ਦੇ ਲੋਕ ਹੀ ਤੁਹਾਡੇ ਸਹਾਈ ਹੋ ਸਕਣਗੇ ।

**ਸ੍ਰੀ ਸਪੀਕਰ** : ਫਰੈਂਡਲੀ ਕੰਟਰੀ ਦੇ ਰਾਸ਼ਟਰਪਤੀ ਦਾ ਨਾਮ ਨਹੀਂ ਲੈਣਾ ਚਾਹੀਦਾ ।

**ਕਾਮਰੇਡ ਤਰਸੇਮ ਜੋਧਾਂ** : ਕੱਲ ਨੂੰ, ਸਪੀਕਰ ਸਾਹਿਬ, ਮੁਲਾਜ਼ਮ ਮੁਜ਼ਾਹਾਰਾ ਕਰ ਰਹੇ ਹਨ, ਭੱਠਾ ਮਜ਼ਦੂਰ ਮੁਜ਼ਾਹਰਾ ਕਰ ਰਹੇ ਹਨ । ਉਨ੍ਹਾਂ ਦੀਆਂ ਕੁਝ ਮੰਗਾ ਹਨ, ਉਹ ਪੂਰੀਆਂ ਕਰਨੀਆਂ ਚਾਹੀਦੀਆਂ ਹਨ । ਸਰਕਾਰੀ ਮੁਲਾਜ਼ਮਾਂ ਨੂੰ ਬੋਨਸ ਦਿੱਤਾ ਜਾਵੇ ਅਤੇ ਖੋਹੇ ਭੱਤੇ ਬਹਾਲ ਕੀਤੇ ਜਾਣ । ਇਥੇ ਜੋ ਪਬਲਿਕ ਸੈਕਟਰ ਨੂੰ ਨਿਜੀਕਰਨ ਕੀਤਾ ਗਿਆ ਸੀ, ਉਸ ਨੂੰ ਬੰਦ ਕੀਤਾ ਜਾਵੇ । ਪਿੰਡਾਂ ਦੇ ਵਿੱਚ ਪਬਲਿਕ ਡਿਸਟੀਬਿਊਸ਼ਨ ਸਿਸਟਮ ਜੋ ਹੈ, ਉਸ ਸਿਸਟਮ ਨੂੰ ਬਹਾਲ ਕੀਤਾ ਜਾਵੇ । ਇਸੇ ਤਰ੍ਹਾਂ ਪੰਜਾਬ ਦੇ ਹੋਰ ਜੋ ਮਸਲੇ ਹਨ, ਉਨ੍ਹਾਂ ਵੱਲ ਸਰਕਾਰ ਆਪਣਾ ਧਿਆਨ ਦੇਵੇ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਪੰਜਾਬ ਅਮਨ ਅਤੇ ਸ਼ਾਂਤੀ ਨਾਲ ਅੱਗੇ ਤੁਰ ਸਕੇ । ਡੰਕਲ ਤਜਵੀਜ਼ਾਂ ਦੇ ਖ਼ਿਲਾਫ ਅਸੈਂਬਲੀ ਵਿੱਚ ਮਤਾ ਪਾਸ ਕਰਨਾ ਚਾਹੀਦਾ ਹੈ । ਪੰਜਾਬ ਦੇ ਰਾਜਸੀ ਹੱਲ ਦੇ ਲਈ ਆਵਾਜ਼ ਉਠਾਉਣੀ ਚਾਹੀਦੀ ਹੈ ।

**Mr Speaker**: Please wind up.

**ਕਾਮਰੇਡ ਤਰਸੇਮ ਸਿੰਘ ਜੋਧਾਂ** : ਪੰਜਾਬ ਦੇ ਜੋ ਮਸਲੇ ਹਨ, ਉਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ । ਇਤਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ (ਅਟਾਰੀ, ਐਸ. ਸੀ.)** : ਮਾਨਯੋਗ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਆਪ ਜੀ ਦਾ ਬੜਾ ਅਭਾਰੀ ਹਾਂ ਜਿਨ੍ਹਾਂ ਨੇ ਮੈਨੂੰ ਇਸ ਹਾਊਸ ਵਿਚ ਗਵਰਨਰ ਸਾਹਿਬ ਦੇ ਐਡਰੈੱਸ ਤੇ ਬੋਲਣ ਦਾ ਸਮਾਂ ਪ੍ਰਦਾਨ ਕੀਤਾ ਹੈ । ਮੈਂ ਸਭ ਤੋਂ ਪਹਿਲਾਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਔਰ ਸਮੁੱਚੇ ਪੰਜਾਬੀ ਉਨ੍ਹਾਂ ਦਾ ਧੰਨਵਾਦ ਕਰਦੇ ਹਨ ਜਿਨ੍ਹਾਂ ਨੇ 10-12 ਸਾਲਾਂ ਤੋਂ ਚਲ ਰਹੇ ਅਤਿਵਾਦ ਜਿਸ ਨੇ ਕਿ ਪੰਜਾਬ ਨੂੰ ਖ਼ੂਨ ਦੇ ਨਾਲ ਲੱਥ ਪੱਥ ਕੀਤਾ ਹੋਇਆ ਸੀ, ਨੂੰ ਖਤਮ ਕਰਕੇ ਪੰਜਾਬ ਦੇ ਵਿਚ ਅਮਨ ਅਤੇ ਸ਼ਾਂਤੀ ਬਹਾਲ ਕੀਤੀ । ਪੰਜਾਬ ਦੇ ਵਿਚ ਆਤੰਕਵਾਦ ਸਿਖਰਾਂ ਤੋਂ ਪਹੁੰਚ ਗਿਆ ਸੀ । ਜਦੋਂ ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ ਬਣੇ ਤਾਂ ਬਾਹਰਲੇ ਦੇਸ਼ਾਂ ਦੀ ਪ੍ਰੈਸ ਅਤੇ ਰਾਜਨੀਤਕ ਲੋਕ ਬੜੀ ਉਤਸੁਕਤਾ ਨਾਲ ਵੇਖ ਰਹੇ ਸਨ ਕਿ ਕੀ ਬੇਅੰਤ ਸਿੰਘ ਜੀ ਆਤੰਕਵਾਦ ਤੇ ਕਾਬੂ ਪਾਉਣ ਵਿਚ ਕਾਮਯਾਬ ਹੁੰਦੇ ਹਨ ਕਿ ਨਹੀਂ ।

**Mr. Speaker** : Next speaker will be Mr. Jagtar Singh Multani.

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਸਪੀਕਰ ਸਾਹਿਬ, ਪੰਜਾਬ ਦੇ ਵਿਚ ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ ਸਾਹਿਬ ਦੀ ਸਰਕਾਰ ਬਣਦਿਆਂ ਸਾਰ ਹੀ ਉਨ੍ਹਾਂ ਨੇ ਨਾ ਕੇਵਲ ਪੰਜਾਬ ਦੇ ਵਿਚ ਅਮਨ ਅਤੇ ਸ਼ਾਂਤੀ ਬਹਾਲ ਕੀਤੀ ਸਗੋਂ ਗਰਾਸ ਰੂਟ ਤੇ ਵੀ ਲੋਕ ਤੰਤਰ ਪ੍ਰਣਾਲੀ ਬਹਾਲ ਕੀਤੀ । ਪੰਜਾਬ ਵਿਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣਨ ਤੋਂ ਬਾਅਦ ਨਗਰ ਪਾਲਕਾਵਾਂ ਦੀਆਂ ਇਲੈਕਸ਼ਨਾਂ ਹੋਈਆਂ, ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਔਰ ਉਸ ਦੇ ਬਾਅਦ ਪਾਰਲੀਮੈਂਟ ਦੀ ਜਲੰਧਰ ਸੀਟ ਤੇ ਜਿਸ ਢੰਗ ਨਾਲ ਸਰਦਾਰ ਬੇਅੰਤ ਸਿੰਘ ਜੀ ਦੀਆਂ ਪਾਲਿਸੀਆਂ ਨੂੰ ਲੋਕਾਂ ਨੇ ਸਮਰਥਨ ਦਿਤਾ ਹੈ, ਸਪੀਕਰ ਸਾਹਿਬ, ਉਸ ਤੋਂ ਸਾਬਤ ਹੁੰਦਾ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੀਆਂ ਪਾਲਿਸੀਆਂ ਨਾਲ ਲੋਕ ਕਿਤਨੇ ਸਹਿਮਤ ਹਨ । ਸਰਦਾਰ ਬੇਅੰਤ ਸਿੰਘ ਜੀ ਨੇ ਸਿਰਫ਼ ਲੋਕ-ਤੰਤਰ ਪ੍ਰਣਾਲੀ ਨੂੰ ਹੀ ਬਹਾਲ ਨਹੀਂ ਕੀਤਾ ਬਲਕਿ ਰੂਰਲ ਡਿਵੈਲਪਮੈਂਟ ਅਤੇ ਸ਼ਹਿਰੀ ਡਿਵੈਲਪਮੈਂਟ ਨੂੰ ਸ਼ੁਰੂ ਕਰਕੇ ਪੰਜਾਬ ਦੀ ਨੁਹਾਰ ਬਦਲ ਦਿਤੀ ਹੈ । ਜਿਹੜੇ ਕਾਰਖਾਨੇ ਸ਼ਹਿਰਾਂ ਵਿਚ ਬੰਦ ਪਏ ਸਨ ਉਹ ਚੱਲਣ ਲੱਗ ਪਏ ਹਨ ਅਤੇ ਬਹੁਤ ਗਿਣਤੀ ਵਿਚ ਛੋਟੇ ਤੇ ਵੱਡੇ ਉਦਯੋਗ ਪੰਜਾਬ ਵਿਚ ਲੱਗ ਰਹੇ ਹਨ । ਪੰਜਾਬ ਸਰਕਾਰ ਦੀ ਮਜ਼ਬੂਤੀ ਦੇ ਕਾਰਨ, ਪੰਜਾਬ ਵਿਚ ਅਮਨ ਤੇ ਸ਼ਾਂਤੀ ਬਹਾਲ ਹੋਣ ਦੇ ਕਾਰਨ, ਬਦੇਸ਼ੀ ਪੰਜਾਬੀ ਵੀ ਪੰਜਾਬ ਵਿਚ ਬੜੇ ਬੜੇ ਉਦਯੋਗ ਲਗਾਉਣ ਲਈ ਉਤਸੁਕ ਹਨ ।

ਮੈਂ ਦੱਸਦਾ ਹਾਂ ਕਿ ਮੇਰਾ ਹਲਕਾ ਅਟਾਰੀ ਜਿਹੜਾ ਕਿ ਅੰਮ੍ਰਿਤਸਰ ਵਿਚ ਪੈਂਦਾ ਹੈ ਪਾਕਿਸਤਾਨ ਦੇ ਬਾਰਡਰ ਨਾਲ ਲਗਦਾ ਹੈ ਉਥੇ ਜਦੋਂ ਅਤਿਵਾਦ ਦਾ ਬੋਲਬਾਲਾ ਸੀ, ਉਦੋਂ, ਸੜਕਾਂ ਟੁੱਟੀਆਂ ਪਈਆਂ ਸਨ, ਸਕੂਲ, ਕਾਲਜ ਬੰਦ ਸਨ । ਬਾਰਡਰ ਦਾ ਇਲਾਕਾ ਹੋਣ ਕਰਕੇ ਕੋਈ ਦਫ਼ਤਰ ਆਦਿ ਵੀ ਨਹੀਂ ਜਾਂਦਾ ਸੀ । ਸਭ ਨੂੰ ਆਪਣੀਆ ਜਾਨਾਂ ਦਾ ਡਰ ਸੀ ਅਤੇ

[ ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ ]

ਕੋਈ ਉਸ ਇਲਾਕੇ ਵਲ ਮੂੰਹ ਨਹੀਂ ਸੀ ਕਰਦਾ। ਅੱਜ ਇਸ ਸਰਕਾਰ ਦੇ ਆਉਣ ਤੇ ਉਸ ਇਲਾਕੇ ਦੀ ਪੂਰੀ ਡਿਵੈਲਪਮੈਂਟ ਹੋ ਰਹੀ ਹੈ। ਸੜਕਾਂ ਬਣ ਰਹੀਆਂ ਹਨ, ਸਕੂਲ ਚਲ ਰਹੇ ਹਨ, ਡਿਸਪੈਂਸਰੀਆਂ ਬਣ ਰਹੀਆਂ ਹਨ, ਦਫਤਰ ਖੁੱਲੇ ਹਨ। ਇਹ ਸਾਡੀ ਸਰਕਾਰ ਦੀ ਹੀ ਦੇਣ ਹੈ।

ਇਹ ਜਿਹੜਾ ਸਰਕਾਰੀ ਮੁਲਾਜ਼ਮਾਂ ਦਾ ਬਾਰਡਰ ਅਲਾਊਂਸ ਬੰਦ ਕੀਤਾ ਸੀ, ਉਸ ਬਾਰੇ ਮੁੱਖ ਮੰਤਰੀ ਸਾਹਿਬ ਨੇ ਐਲਾਨ ਕੀਤਾ ਸੀ ਕਿ ਉਹ ਬਹਾਲ ਕੀਤਾ ਜਾਵੇਗਾ ਅਤੇ ਰਿਕਵਰੀਆਂ ਬੰਦ ਕੀਤੀਆਂ ਜਾਣਗੀਆਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਅਲਾਊਂਸ ਬਹਾਲ ਕੀਤਾ ਜਾਵੇ ਅਤੇ ਰਿਕਵਰੀਆਂ ਬੰਦ ਕੀਤੀਆਂ ਜਾਣ।

ਇਸ ਸਰਕਾਰ ਨੇ 450 ਸਕੂਲ ਅੱਪਗਰੇਡ ਕਰਕੇ ਐਜੂਕੇਸ਼ਨ ਦੇ ਅਦਾਰੇ ਵਿਚ ਇਕ ਸਤੰਭ ਸਥਾਪਿਤ ਕੀਤਾ ਹੈ। ਇਸ ਦੇ ਨਾਲ ਹੀ ਮੈਂ ਬੇਨਤੀ ਕਰਦਾ ਹਾਂ ਕਿ ਇਹ ਇਸ ਸਰਕਾਰ ਦੀ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੀ ਬੜੀ ਦੇਣ ਹੈ ਕਿ ਇਨ੍ਹਾਂ ਨੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਡਾਕਟਰ ਅੰਬੇਦਕਰ ਦੀ ਚੇਅਰ ਸਥਾਪਿਤ ਕੀਤੀ ਹੈ। ਇਸ ਦੀ ਮੈਂ ਪ੍ਰਸੰਸਾ ਕਰਦਾ ਹਾਂ ਅੌਰ ਮਹਾਂ ਰਿਸ਼ੀ ਗੁਰੂ ਬਾਲਮੀਕ ਦੀ ਚੇਅਰ ਪੰਜਾਬੀ ਯੂਨੀਵਰਸਿਟੀ ਪਟਿਆਲਾ, ਵਿਚ ਸਥਾਪਿਤ ਕਰਕੇ ਇਸ ਸਰਕਾਰ ਨੇ ਉਨ੍ਹਾਂ ਨੂੰ ਬੜੀ ਵੱਡੀ ਸ਼ਰਧਾਂਜਲੀ ਅਰਪਿਤ ਕੀਤੀ ਹੈ। ਬਾਦਲ ਸਾਹਿਬ ਨੇ ਵੀ ਐਲਾਨ ਕੀਤਾ ਸੀ ਕਿ ਉਹ ਇਹ ਚੇਅਰ ਸਥਾਪਿਤ ਕਰਨਗੇ ਪਰ ਉਹ ਇਹ ਚੇਅਰ ਸਥਾਪਿਤ ਨਹੀਂ ਸਨ ਕਰ ਸਕੇ। ਹੁਣ ਇਸ ਸਰਕਾਰ ਨੇ ਇਹ ਚੇਅਰ ਸਥਾਪਿਤ ਕਰਕੇ ਬੜਾ ਮਹਾਨ ਕੰਮ ਕੀਤਾ ਹੈ ਅੌਰ ਉਨ੍ਹਾਂ ਮਹਾਨ ਸਖਸ਼ੀਅਤਾਂ ਨੂੰ ਸ਼ਰਧਾਂਜਲੀ ਅਰਪਿਤ ਕੀਤੀ ਹੈ। ਬਾਬਾ ਸਾਹਿਬ ਡਾਕਟਰ ਅੰਬੇਦਕਰ, ਜੋ ਹਿੰਦੁਸਤਾਨ ਦੇ ਉਸ ਸੰਵਿਧਾਨ ਦੇ ਨਿਰਮਾਤਾ ਹਨ ਜਿਸ ਦੇ ਉਤੇ ਅੱਜ ਤੱਕ ਸਾਡੇ ਦੇਸ਼ ਦੀਆਂ ਸਰਕਾਰਾਂ ਚੱਲ ਰਹੀਆਂ ਹਨ। ਉਸੇ ਸੰਵਿਧਾਨ ਦੇ ਸਦਕਾ ਅਖੰਡ ਭਾਰਤ ਅਡੋਲ ਖੜਾ ਹੈ, ਇਕਮੁੱਠ ਹੋਕੇ ਖੜ੍ਹਾ ਹੈ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਅਕਾਲੀ ਪਾਰਟੀ ਦੇ ਵਾਲੇ ਜਿਹੜੇ ਕਿਸਾਨਾਂ ਦੇ ਆਪਣੇ ਆਪ ਨੂੰ ਹਮਦਰਦ ਕਹਿੰਦੇ ਹਨ, ਇਨ੍ਹਾਂ ਨੇ ਕਿਸਾਨਾਂ ਵਾਸਤੇ ਕੁਝ ਨਹੀਂ ਕੀਤਾ। ਪਰ ਸਾਡੀ ਇਸ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਅੱਜ ਸਿਰਫ ਕਿਸਾਨਾਂ ਦੀ ਅਗਵਾਈ ਹੀ ਨਹੀਂ ਕੀਤੀ ਬਲਕਿ ਉਨ੍ਹਾਂ ਦੇ ਮੁਦਈ ਬਣ ਕੇ ਦੱਸਿਆ ਹੈ। ਜਦੋਂ ਬਰਨਾਲਾ ਸਾਹਿਬ ਸੈਂਟਰ ਵਿਚ ਖੇਤੀਬਾੜੀ ਮੰਤਰੀ ਸਨ ਅਤੇ ਬਾਦਲ ਸਾਹਿਬ ਪੰਜਾਬ ਦੇ ਮੁੱਖ ਮੰਤਰੀ ਸਨ ਤਾਂ ਉਸ ਵੇਲੇ 260 ਰੁਪਏ ਨਰਮਾ ਵਿਕਿਆ ਸੀ। ਉਸ ਵੇਲੇ ਮਾਲਵੇ ਦੇ ਕਿਸਾਨਾਂ ਨੇ ਪਾਰਲੀਮੈਂਟ ਦੇ ਸਾਹਮਣੇ ਆਪਣੇ ਨਰਮੇ ਨੂੰ ਅੱਗ ਲਾ ਕੇ ਸਾੜਿਆ ਸੀ ਅਤੇ ਇਹ ਕਿਹਾ ਸੀ ਕਿ ਉਤੇ ਜੱਟ, ਹੇਠਾਂ ਜੱਟ, ਨਰਮਾ ਵਿਕੇ 260

(ਹਾਸਾ) ਪਰ ਹੁਣ ਸਾਡੀ ਸਰਕਾਰ ਨੇ ਉਨ੍ਹਾਂ ਕਿਸਾਨਾਂ ਦੀਆਂ ਜਿਣਸਾਂ ਦੇ ਜਿੰਨੇ ਭਾਅ ਵਧਾਏ ਹਨ, ਇਹ ਆਪਣੇ ਆਪ ਵਿਚ ਇਕ ਰਿਕਾਰਡ ਹੈ। ਇਸ ਲਈ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਵਧਾਈ ਦੀ ਪਾਤਰ ਹੈ। ਫਿਰ ਸਿਰਫ ਜਿਣਸ ਦੇ ਭਾਅ ਹੀ ਨਹੀਂ ਵਧਾਏ ਬਲਕਿ ਕਿਸਾਨਾਂ ਨੂੰ ਖਾਦ ਤੇ ਸਬਸਿਡੀ ਵੀ ਲੈ ਕੇ ਦਿਤੀ, ਜਿਸ ਦਾ ਉਨ੍ਹਾਂ ਨੂੰ ਕਾਫੀ ਲਾਭ ਪੁੱਜਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਸਿਰਫ ਕਿਸਾਨੀ ਧਿਰ ਦੀ ਅਗਵਾਈ ਹੀ ਨਹੀਂ ਕੀਤੀ ਬਲਕਿ ਉਨ੍ਹਾਂ ਦੇ ਮੁਦਈ ਬਣ ਕੇ ਵੀ ਦੱਸਿਆ ਹੈ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਇਥੇ ਅਮਨ ਤੇ ਸ਼ਾਂਤੀ ਲਿਆਉਣੀ ਵੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੀ ਦੇਣ ਹੈ। ਇਹ ਅਮਨ ਅਤੇ ਸ਼ਾਂਤੀ ਸਿਰਫ਼ ਪੰਜਾਬ ਵਿਚ ਹੀ ਨਹੀਂ ਲਿਆਂਦੀ ਬਲਕਿ ਸਰਦਾਰ ਬੇਅੰਤ ਸਿੰਘ ਜੀ ਨੇ ਅਮਨ ਸ਼ਾਂਤੀ ਲਿਆਉਣ ਲਈ ਸਮੁੱਚੇ ਭਾਰਤ ਨੂੰ ਮਾਰਗ ਦਰਸ਼ਨ ਦਿਤਾ ਹੈ। ਉਨਾਂ ਨੇ ਅਜਿਹਾ ਕਰਕੇ ਦੁਨੀਆਂ ਨੂੰ ਇਹ ਦਿਖਾ ਦਿਤਾ ਹੈ ਅਤੇ ਸਾਰੇ ਹਿੰਦੁਸਤਾਨ ਦਾ ਸਿਰ ਉਚਾ ਕੀਤਾ ਹੈ। ਜਿਹੜਾ ਅੱਤਵਾਦ ਇਥੇ ਫੈਲ ਰਿਹਾ ਸੀ, ਉਸ ਨੂੰ ਇਥੋਂ ਖਤਮ ਕਰਕੇ ਪਾਕਿਸਤਾਨ ਅਤੇ ਅਮਰੀਕਾ ਦੇ ਏਜੰਟਾਂ ਦੇ ਮੂੰਹ ਤੇ ਕਰਾਰੀ ਚਪੇੜ ਮਾਰੀ ਹੈ।

ਇਥੇ ਬਿਲ ਕਲਿੰਟਨ ਦਾ ਜ਼ਿਕਰ ਕੀਤਾ ਗਿਆ ਹੈ। ਜਦ ਬਾਦਲ ਸਾਹਿਬ ਨੂੰ ਇਥੇ ਬੈਠੇ ਇਹ ਨਹੀਂ ਪਤਾ ਲਗ ਸਕਿਆ ਕਿ ਮਨੁੱਖੀ ਅਧਿਕਾਰ ਬਹਾਲ ਹੋ ਚੁਕੇ ਹਨ ਤਾਂ ਸਮੁੰਦਰੋਂ ਪਾਰ ਬੈਠੇ ਬਿਲ ਕਲਿੰਟਨ ਨੂੰ ਪੰਜਾਬ ਦੇ ਬਾਰੇ ਕੀ ਜਾਣਕਾਰੀ ਹੋ ਸਕਦੀ ਹੈ? ਪੰਜਾਬ ਵਿਚ ਮਨੁੱਖੀ ਅਧਿਕਾਰ ਬਹਾਲ ਕਰਕੇ ਇਸ ਸਰਕਾਰ ਨੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਸਾਰੀ ਦੁਨੀਆ ਵਿਚ ਦੇਸ਼ ਦਾ ਨਾਂ ਉੱਚਾ ਕੀਤਾ ਹੈ।

ਅੰਮ੍ਰਿਤਸਰ ਉਹ ਪਵਿੱਤਰ ਅਸਥਾਨ ਹੈ ਜਿਸ ਬਾਰੇ ਗੁਰੂ ਮਹਾਰਾਜ ਫਰਮਾਉਂਦੇ ਹਨ:—

ਡਿਠੈ ਸਭੇ ਥਾਵ, ਨਹੀਂ ਤੁਧੁ ਜੇਹਿਆ ।
ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ।।
ਵਸਦੀ ਸਘਨ ਅਪਾਰ, ਅਨੂਪ ਰਾਮਦਾਸਪੁਰ ।।
ਹਰਿਹਾਂ ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ ।।

ਅੰਮ੍ਰਿਤਸਰ ਉਹ ਪਵਿੱਤਰ ਅਸਥਾਨ ਹੈ ਜਿਥੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਕੇ ਸੰਗਤਾਂ ਆਪਣੇ ਮਨਾਂ ਦੀ ਸ਼ਾਂਤੀ ਅਤੇ ਸੁੱਖਾਂ ਦੀਆਂ ਦਾਤਾਂ ਪ੍ਰਾਪਤ ਕਰਦੀਆਂ ਹਨ। ਲੋਕ ਉਸ ਪਵਿੱਤਰ ਅਸਥਾਨ ਦੇ ਦਰਸ਼ਨ ਕਰਨ ਲਈ ਕਈ ਸਾਲ ਅੱਤਕਵਾਦੀਆਂ ਤੋਂ ਡਰਦੇ ਜਾਂਦੇ ਨਹੀਂ ਸਨ। ਅੱਜ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੇ ਬਣਨ ਤੋਂ ਬਾਅਦ ਲੱਖਾਂ ਦੀ ਗਿਣਤੀ ਵਿਚ ਵਿਸਾਖੀ ਅਤੇ ਦਿਵਾਲੀ ਮੇਲਿਆਂ ਤੇ ਸ਼ਰਧਾਲੂਆਂ ਨੇ ਇਸ ਦੇ ਦਰਸ਼ਨ ਕੀਤੇ ਅਤੇ ਪਹਿਲਾਂ ਦੀ ਤਰ੍ਹਾਂ ਸੰਗਤਾਂ ਰੋਜ਼ਾਨਾ ਸ੍ਰੀ ਗੁਰੂ ਰਾਮ ਦਾਸ ਦੇ ਇਸ ਪਵਿਤਰ ਅਸਥਾਨ ਦੇ ਦਰਸ਼ਨ ਕਰਕੇ ਅਤੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਕੇ ਆਪਣਾ ਜੀਵਨ ਸਫਲਾ ਕਰਦੀਆਂ ਹਨ।

[ ਸਰਦਾਰ ਸੁਖਦੇਵ ਸਿੰਘ ਸ਼ਾਹਬਾਜਪੁਰੀ ]

ਸਪੀਕਰ ਸਾਹਿਬ, ਬਾਦਲ ਸਾਹਿਬ ਜੋ ਧਰਮ ਦੇ ਨਾਂ ਉਤੇ ਵੋਟਾਂ ਮੰਗਦੇ ਹਨ ਅਤੇ ਟੌਹੜਾ ਸਾਹਿਬ ਜੋ ਕੁਝ ਪੰਜਾਬ ਵਿਚ ਕਰਦੇ ਰਹੇ ਹਨ ਅਤੇ ਕਰ ਰਹੇ ਹਨ, ਉਹ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ। ਟੌਹੜਾ ਸਾਹਿਬ ਕਹਿੰਦੇ ਹਨ ਕਿ ਪੰਜਾਬ ਵਿਚ ਸਰਕਾਰ ਨਾਂ ਦੀ ਕੋਈ ਚੀਜ਼ ਹੀ ਨਹੀਂ ਹੈ। ਅਗਰ ਸਰਕਾਰ ਨਾਂ ਦੀ ਕੋਈ ਚੀਜ਼ ਨਹੀਂ ਹੈ, ਫੇਰ ਤੁਸੀਂ ਕਿਸ ਤਰ੍ਹਾਂ ਪੰਜਾਬ ਵਿਚ ਆਨੰਦਪੁਰ ਸਾਹਿਬ, ਫਤਿਹਗੜ੍ਹ ਸਾਹਿਬ ਅਤੇ ਅੰਮ੍ਰਿਤਸਰ ਜਲਸੇ ਕਰ ਸਕਦੇ ਹੋ।ਇਹ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੇ ਸਦਕਾ ਹੀ ਤੁਸਾਂ ਸਿਆਸੀ ਸਰਗਰਮੀਆਂ ਪੰਜਾਬ ਵਿਚ ਸ਼ੁਰੂ ਕੀਤੀਆਂ। ਸਰਕਾਰ ਨੂੰ ਚਲਾਣਾ ਤੁਹਾਡੇ ਵੱਸ ਵਿਚ ਨਹੀਂ ਹੈ, ਇਹ ਸਰਕਾਰ ਬੇਅੰਤ ਸਿੰਘ ਦੀ ਸਰਕਾਰ ਦੇ ਵੱਸ ਵਿਚ ਹੈ। ਜਿਸ ਵਕਤ ਆਤੰਕਵਾਦ ਦਾ ਜ਼ੋਰ ਪੰਜਾਬ ਵਿਚ ਸੀ ਸਰਦਾਰ ਬੇਅੰਤ ਸਿੰਘ ਆਤੰਕਵਾਦ ਤੋਂ ਦੁਖੀ ਹਰ ਪਰਿਵਾਰ ਦੇ ਘਰ ਗਏ ਅਤੇ ਉਨ੍ਹਾਂ ਦੇ ਨਾਲ ਦੁੱਖ ਵੰਡਦੇ ਰਹੇ। ਦੁਖੀ ਵਕਤ ਵਿਚ ਉਨ੍ਹਾਂ ਦੇ ਨਾਲ ਭਾਈਵਾਲ ਬਣੇ। ਉਧਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਟੌਹੜਾ ਸਾਹਿਬ ਉਨ੍ਹਾਂ ਅੱਤਵਾਦੀਆਂ ਦੇ ਘਰਾਂ ਵਿਚ ਜਾਂਦੇ ਰਹੇ ਜਿਹੜੇ 100-100 ਜਾਨਾਂ ਦੇ ਕਾਤਿਲ ਸਨ। ਉਨ੍ਹਾਂ ਦੇ ਭੋਗ ਤੇ ਜਾਂਦੇ ਰਹੇ ਅਤੇ ਸ਼ਰਧਾਂਜਲੀਆਂ ਦਿੰਦੇ ਰਹੇ। ਇਹ ਸਾਡਾ ਹੀ ਲੀਡਰ ਸੀ ਜਿਸ ਨੇ ਕਿਹਾ ਸੀ ਕਿ ਜ਼ੁਲਮ ਅਤੇ ਜਬਰ ਅਸੀਂ ਪੰਜਾਬ ਵਿਚ ਚਲਣ ਨਹੀਂ ਦੇਵਾਂਗੇ, ਪੰਜਾਬ ਵਿਚ ਅਮਨ ਅਤੇ ਸ਼ਾਂਤੀ ਨੂੰ ਬਹਾਲ ਕਰਾਂਗੇ ਅਤੇ ਇਸ ਨੂੰ ਆਂਚ ਨਹੀਂ ਆਉਣ ਦੇਵਾਂਗੇ। ਪੰਜਾਬ ਵਿਚ ਡਿਵੈਲਪਮੈਂਟ ਕਰਾਂਗੇ। ਸਾਡੀ ਸਰਕਾਰ ਫਿਰੋਜ਼ਪੁਰ ਅਤੇ ਗੁਰਦਾਸਪੁਰ ਵਿਚ ਪੋਲੀਟੈਕਨਿਕ ਕਾਲਜ ਖੋਲ੍ਹ ਰਹੀ ਹੈ। ਮੇਰੀ ਬੇਨਤੀ ਹੈ ਕਿ ਜਿਸ ਤਰ੍ਹਾਂ ਇਥੇ ਕਾਲਜ ਖੋਲੇ ਜਾ ਰਹੇ ਹਨ, ਉਸੇ ਤਰ੍ਹਾਂ ਅੰਮ੍ਰਿਤਸਰ ਬਾਰਡਰ ਏਰੀਆ ਦਾ ਜ਼ਿਲ੍ਹਾ ਹੋਣ ਦੇ ਕਾਰਨ ਇਥੇ ਵੀ ਇਕ ਪੋਲੀਟੈਕਨਿਕ ਕਾਲਜ ਖੋਲ੍ਹ ਦਿੱਤਾ ਜਾਵੇ ਜੋ ਬਹੁਤ ਲਾਜ਼ਮੀ ਹੈ। ਪ੍ਰਧਾਨ ਮੰਤਰੀ ਸਵਰਗਵਾਸੀ ਸ੍ਰੀਮਤੀ ਇੰਦਰਾ ਗਾਂਧੀ ਨੇ ਦਿੱਲੀ ਤੋਂ ਵਾਘਾ ਬਾਰਡਰ ਤਕ ਦੋਹਰੀ ਸੜਕ ਬਨਾਉਣ ਦਾ ਫੈਸਲਾ ਕੀਤਾ ਸੀ ਪਤਾ ਨਹੀਂ ਉਸਨੂੰ ਜਲੰਧਰ ਤੋਂ ਪਠਾਨਕੋਟ ਵੱਲ ਨੂੰ ਕਿਉਂ ਮੋੜ ਦਿਤਾ ਗਿਆ। ਮੈਂ ਸਰਕਾਰ ਨੂੰ ਪੁਰਜ਼ੋਰ ਸ਼ਬਦਾਂ ਵਿਚ ਕਹਾਂਗਾ ਕਿ ਸ੍ਰੀਮਤੀ ਇੰਦਰਾ ਗਾਂਧੀ ਜੀ ਦੇ ਫੈਸਲੇ ਨੂੰ ਮੁੱਖ ਰਖਕੇ ਇਸ ਫੈਸਲੇ ਨੂੰ ਸਿਰੇ ਚੜ੍ਹਾਇਆ ਜਾਵੇ ਤਾਂ ਕਿ ਉਥੇ ਜਿਹੜੀ ਆਵਾਜਾਈ ਬਹੁਤ ਵੱਧ ਗਈ ਹੈ, ਉਸ ਵਿਚ ਸਹੂਲਤ ਮਿਲ ਸਕੇ। ਇਸ ਦੇ ਨਾਲ 3-4 ਕਾਂਸਟੀਚਿਊਐਂਸੀਜ਼ ਦੇ ਮੈਂਬਰਜ਼ ਸਬੰਧਤ ਹਨ, ਇਸ ਕਰਕੇ ਇਸ ਦੋਹਰੀ ਸੜਕ ਨੂੰ ਜਲਦੀ ਤੋਂ ਜਲਦੀ ਬਣਾ ਦਿਤਾ ਜਾਵੇ। ਅਕਾਲੀ ਦਲ ਦੇ ਮੈਂਬਰ ਵਲੋਂ। (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਵੇਲੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਹੈ, ਅਕਾਲੀ ਪਾਰਟੀ ਦੀ ਸਰਕਾਰ ਨਹੀਂ ਹੈ।

ਇਥੇ ਜਿਹੜੀ ਮੇਰੇ ਇਲਾਕੇ ਵਿਚ ਕੰਡੇਦਾਰ ਤਾਰ ਸਰਕਾਰ ਨੇ ਬਾਰਡਰ ਦੇ ਏਰੀਏ ਵਿਚ ਲਗਾਈ ਹੈ ਉਸ ਦੇ ਵਾਸਤੇ ਉਥੋਂ ਦੇ ਜ਼ਿਮੀਦਾਰਾਂ ਨੂੰ ਹਾਲੇ ਤੱਕ ਜ਼ਮੀਨਾਂ ਦਾ ਮੁਆਵਜ਼ਾ ਨਹੀਂ ਦਿੱਤਾ ਗਿਆ। ਜਿਸ ਤਰ੍ਹਾਂ ਇਥੇ ਸਰਦਾਰ ਗੁਰਚੇਤ ਸਿੰਘ ਭੁਲਰ ਨੇ ਆਪਣੇ ਵਿਚਾਰ ਇਸ ਹਾਊਸ ਵਿਚ ਰਖਦੇ ਹੋਏ ਦੱਸਿਆ ਹੈ, ਇਸ ਵਜ੍ਹਾਂ ਕਰਕੇ ਜ਼ਿਮੀਦਾਰਾਂ ਦੇ ਵਿਚ ਬੜੀ ਬਚੈਨੀ ਹੈ

ਅਤੇ ਇਹ ਇਕ ਚਿੰਤਾ ਦਾ ਕਾਰਣ ਬਣਿਆ ਹੋਇਆ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਲੋਕਾਂ ਨੂੰ ਜਲਦੀ ਤੋਂ ਜਲਦੀ ਮੁਆਵਜ਼ਾ ਦੇ ਦਿੱਤਾ ਜਾਵੇ। ਇਸ ਤੋਂ ਇਲਾਵਾ ਕਿਸਾਨਾਂ ਨੂੰ ਆਪਣੇ ਖੇਤਾਂ ਦੀ ਦੇਖ ਰੇਖ ਕਰਨ ਲਈ ਸ਼ਾਮ ਨੂੰ ਟਾਈਮ ਬਹੁਤ ਘੱਟ ਮਿਲਦਾ ਹੈ, ਇਸ ਟਾਈਮ ਵਿਚ ਵਾਧਾ ਕੀਤਾ ਜਾਵੇ। ਉਨ੍ਹਾਂ ਦੀ ਕਿਸਾਨੀ ਵੱਲ ਧਿਆਨ ਦਿੰਦੇ ਹੋਏ ਅਤੇ ਖੇਤੀਬਾੜੀ ਦਾ ਧਿਆਨ ਰਖਦੇ ਹੋਏ ਉਨ੍ਹਾਂ ਕਿਸਾਨਾਂ ਨੂੰ ਜਿਹੜੇ ਬਾਰਡਰ ਉਤੇ ਬੈਠੇ ਹੋਏ ਹਨ, ਵਧ ਤੋਂ ਵਧ ਸਹੂਲਤਾਂ ਦਿੱਤੀਆਂ ਜਾਣ। ਤਰਨ ਤਾਰਨ ਤੋਂ ਦਿਆਲਪੁਰ ਦੀ ਸੜਕ ਨੂੰ ਦੋਹਰੀ ਸੜਕ ਬਣਾ ਦਿੱਤਾ ਜਾਵੇ ਕਿਉਂਕਿ ਉਥੇ ਆਵਾਜਾਈ ਬਹੁਤ ਵਧ ਗਈ ਹੈ ਅਤੇ 3-4 ਇਲਾਕੇ ਆਪਸ ਵਿਚ ਮਿਲਦੇ ਹਨ। ਇਹ ਸ਼ਹਿਰ ਦੀ ਲਿੰਕ ਸੜਕ ਬਣੀ ਹੋਈ ਹੈ। ਇਸ ਲਈ ਇਸ ਸੜਕ ਨੂੰ ਦੋਹਰੀ ਸੜਕ ਬਣਾ ਦੇਣਾ ਚਾਹੀਦਾ ਹੈ। ਇਸ ਦੇ ਨਾਲ 3-4 ਹਲਕੇ ਦੇ ਲੋਕਾਂ ਨੂੰ ਫਾਇਦਾ ਹੋਵੇਗਾ।

ਸੋਲਰ ਇਨਰਜੀ ਵੱਲ ਸਰਕਾਰ ਨੂੰ ਵੱਧ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਇਹ ਆਇਡੀਆ ਬੜਾ ਕਾਮਯਾਬ ਰਿਹਾ ਹੈ। ਜਾਪਾਨ ਵਿਚ ਸਟਰੀਟ ਲਾਈਟ ਅਤੇ ਕਾਰਾਂ ਨੂੰ ਸੋਲਰ ਇਨਰਜੀ ਨਾਲ ਚਲਾਇਆ ਗਿਆ ਹੈ। ਇਸ ਦਾ ਫਾਇਦਾ ਸਾਨੂੰ ਵੀ ਉਠਾਉਣਾ ਚਾਹੀਦਾ ਹੈ। ਪੰਜਾਬ ਵਿਚ ਆਟੋਮਿਕ ਪਾਵਰ ਪਲਾਂਟ ਨਹੀਂ ਲਗਾਉਣਾ ਚਾਹੀਦਾ ਕਿਉਂਕਿ ਸਾਡਾ ਸਰਹੱਦੀ ਸੂਬਾ ਹੈ ਅਤੇ ਇਸ ਪਲਾਂਟ ਨਾਲ ਸਾਨੂੰ ਨੁਕਸਾਨ ਹੋ ਸਕਦਾ ਹੈ। ਇਸ ਲਈ ਸਰਕਾਰ ਨੂੰ ਇਹ ਪਲਾਂਟ ਪੰਜਾਬ ਵਿਚ ਨਹੀਂ ਲਗਾਉਣਾ ਚਾਹੀਦਾ।

**ਸ਼੍ਰੀ ਸਪੀਕਰ:** ਤੁਸੀਂ ਹੋਰ ਕਿਤਨਾ ਟਾਈਮ ਲੈਣਾ ਹੈ?

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ:** ਸਪੀਕਰ ਸਾਹਿਬ, ਮੈਂ ਦੋ ਚਾਰ ਮਿੰਟ ਹੋਰ ਲਵਾਂਗਾ ਖਾਸੇ ਤੋਂ ਭਕਨਾ ਜਿਹੜੀ ਸੜਕ ਜਾਂਦੀ ਹੈ, 5 ਜਨਵਰੀ, 1993 ਨੂੰ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਉਧਰ ਆਏ ਸਨ ਅਤੇ ਐਲਾਨ ਕਰਕੇ ਗਏ ਸਨ ਕਿ ਉਸ ਸੜਕ ਦਾ ਨਾਮ ਸੋਹਨ ਸਿੰਘ ਭਕਨਾ ਸੜਕ ਰਖਿਆ ਜਾਵੇਗਾ ਅਤੇ ਉਸ ਸੜਕ ਦੀ ਰਿਪੇਅਰ ਕੀਤੀ ਜਾਵੇਗੀ। ਉਸ ਇਲਾਕੇ ਦੇ ਨਿਵਾਸੀਆਂ ਦੀ ਮੰਗ ਹੈ ਕਿ ਉਸ ਸੜਕ ਦੀ ਰਿਪੇਅਰ ਕੀਤੀ ਜਾਵੇ ਅਤੇ ਉਸ ਸੜਕ ਦਾ ਨਾਮ ਬਾਬਾ ਸੋਹਨ ਸਿੰਘ ਭਕਨਾ ਸੜਕ ਰਖਿਆ ਜਾਵੇ। ਆਪੋਜੀਸ਼ਨ ਵਲੋਂ (ਵਿਘਨ) ਤੁਸੀਂ ਮੈਨੂੰ ਇਨਟਰੱਪਟ ਨਾ ਕਰੋ। ਅਸੀਂ ਆਪਣੇ ਇਲਾਕੇ ਦੀਆਂ ਗੱਲਾਂ ਕਿਉਂ ਨਾ ਕਰੀਏ? ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਥੇ ਹਾਊਸ ਵਿਚ ਸਰਦਾਰ ਬੂਟਾ ਸਿੰਘ ਦਾ ਨਾਮ ਲਿਆ ਗਿਆ ਸੀ। ਉਹ ਉਨ੍ਹਾਂ ਦਾ ਨਿੱਜੀ ਮਾਮਲਾ ਸੀ ਪਰ ਆਪੋਜੀਸ਼ਨ ਦੇ ਭਰਾ ਉਸ ਨੂੰ ਪੁਲੀਟੀਕਲ ਰੰਗਤ ਦੇ ਰਹੇ ਹਨ। ਸਪੀਕਰ ਸਾਹਿਬ, ਸਾਡੀ ਕਾਂਗਰਸ ਪਾਰਟੀ ਸੈਕੂਲਰ ਹੈ ਅਤੇ ਸਾਰੇ ਧਰਮਾਂ ਦਾ ਸਤਿਕਾਰ ਕਰਦੀ ਹੈ। ਜਿਹੜਾ ਵੀ ਕਿਸੇ ਧਰਮ ਦਾ ਧਾਰਨੀ ਹੈ, ਉਹ ਬੰਦਾ ਉਸ ਧਰਮ ਨੂੰ ਕਿਉਂ ਨਾ ਮੰਨੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਬੂਟਾ ਸਿੰਘ ਦਾ ਨਾਮ ਇਥੇ ਆਪੋਜ਼ੀਸ਼ਨ ਵਾਲਿਆਂ ਨੂੰ ਘਸੀਟਣਾ ਨਹੀਂ ਚਾਹੀਦਾ। (ਵਿਘਨ) ਜਦੋਂ 1965 ਅਤੇ 1971 ਦੀ ਪਾਕਿਸਤਾਨ ਦੀ ਜੰਗ ਹਿੰਦੁਸਤਾਨ ਨਾਲ ਹੋਈ ਸੀ। (ਵਿਘਨ)

[ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ ]

ਇਸ ਵੇਲੇ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਅਤੇ ਸਰਦਾਰ ਹਰਗੋਪਾਲ ਸਿੰਘ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਬਗੈਰ ਪਰਮਿਸ਼ਨ ਤੋਂ ਬੋਲ ਰਹੇ ਸਨ। (ਵਿਘਨ) ਸਰਦਾਰ ਬੂਟਾ ਸਿੰਘ ਦੇ ਇਸ ਕਦਮ ਨੇ ਸਮੁੱਚੇ ਹਿੰਦੁਸਤਾਨ ਅਤੇ ਹਿੰਦੁਸਤਾਨ ਤੋਂ ਬਾਹਿਰ ਬੈਠੇ ਸਾਰੇ ਗੁਰੂ ਨਾਨਕ ਨਾਮ ਲੇਵਾ ਦਾ ਸਿਰ ਉਚਾ ਕੀਤਾ ਹੈ। ਇਸ ਦੇ ਨਾਲ ਹੀ ਕਾਫੀ ਕੁੜੱਤਣ ਜੋ ਕਾਂਗਰਸ ਪ੍ਰਤੀ ਪਾਈ ਜਾਂਦੀ ਸੀ, ਕਾਫੀ ਹੱਦ ਤੱਕ ਘਟ ਗਈ ਹੈ। (ਵਿਘਨ)

**Mr. Speaker** : Please do not disturb him unnecessarily. He has not spoken anything against anybody. Wind up, Shahbazpuri ji.

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਜਿਹੜੀ, ਸਪੀਕਰ ਸਾਹਿਬ, ਮੇਰੇ ਇਲਾਕੇ ਪੈਂਦੇ ਰੋੜਾਂ ਵਾਲਾ, ਪਿੰਡ ਵਿਚ ਡਿਸਪੈਂਸਰੀ ਬਣੀ ਹੋਈ, ਉਥੇ ਸਟਾਫ ਨਹੀਂ ਹੈ। ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਉਥੇ ਡਿਸਪੈਂਸਰੀ ਵਿਚ ਸਟਾਫ ਭੇਜਿਆ ਜਾਵੇ ਅਤੇ ਸਾਰੀਆਂ ਸਹੂਲਤਾਂ ਪ੍ਰਦਾਨ ਕੀਤੀਆਂ ਜਾਣ।

ਸ੍ਰੀ ਸਪੀਕਰ : ਵਾਈਂਡ ਅਪ ਕਰੋ ਜੀ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਸਪੀਕਰ ਸਾਹਿਬ, ਜੋ ਮੁੱਖ ਮੰਤਰੀ ਸਾਹਿਬ ਨੇ ਐਲਾਨ ਕੀਤਾ ਸੀ ਕਿ ਇਸ ਸੈਸ਼ਨ ਵਿਚ ਰਿਜ਼ਰਵੇਸ਼ਨ ਐਕਟ ਲਿਆਂਦਾ ਜਾਵੇਗਾ, ਸਾਨੂੰ ਖੁਸ਼ੀ ਹੈ ਕਿ ਉਹ ਰਿਜ਼ਰਵੇਸ਼ਨ ਐਕਟ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਲਿਆਉਣਗੇ। ਅਸੀਂ ਹਮੇਸ਼ਾਂ ਰਿਜ਼ਰਵੇਸ਼ਨ ਦੇ ਹਾਮੀ ਹਾਂ ਅਤੇ ਹਾਮੀ ਰਹਾਂਗੇ। ਕਾਂਸ਼ੀ ਰਾਮ ਜੀ ਨੇ ਕਿਹਾ ਸੀ ਕਿ ਅਸੀਂ ਰਿਜ਼ਰਵੇਸ਼ਨ ਨਹੀਂ ਮੰਗਦੇ। ਸਾਡੀ ਸਰਕਾਰ ਦਲਿਤ ਵਰਗਾਂ ਦੀ ਸਹੀ ਮਾਹਿਨਿਆਂ ਵਿਚ ਰਾਖੀ ਕਰਦੀ ਹੈ।

**Mr. Speake** : Plaase wind up.

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਸਪੀਕਰ ਸਾਹਿਬ, ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਵੇਲੇ ਦਾ ਇਹ ਫੈਸਲਾ ਹੋਇਆ ਸੀ। ਇਹ ਜੋ 50:50 ਦਾ ਫੈਸਲਾ ਹੋਇਆ ਸੀ ਉਸ ਦੇ ਖਿਲਾਫ ਵੱਡੇ ਭਰਾਵਾਂ ਵਲੋਂ ਰਿੱਟ ਹਾਈ ਕੋਰਟ ਵਿਚ ਕੀਤੀ ਗਈ ਸੀ, ਪਰ ਉਹ ਰਿਜੈਕਟ ਹੋਈ। ਫਿਰ ਸੁਪਰੀਮ ਕੋਰਟ ਵਿਚ ਰਿਟ ਹੋਈ। ਉਹ ਵੀ ਰਿਜੈਕਟ ਹੋ ਗਈ। ਮੈਂ ਆਸ਼ਾਵਾਦੀ ਹਾਂ ਕਿ ਮਜ਼ਬੀ ਸਿੱਖ ਅਤੇ ਬਾਲਮੀਕੀਆਂ ਨੂੰ 50 ਪ੍ਰਤੀਸ਼ਤ ਦੇ ਆਧਾਰ ਤੇ ਐਕਟ ਲਿਆਂਦਾ ਜਾਵੇਗਾ। ਸਾਨੂੰ ਇਸ ਤਰ੍ਹਾਂ ਦਾ ਹੀ ਰਿਜ਼ਰਵੇਸ਼ਨ ਐਕਟ ਮਨਜ਼ੂਰ ਹੋਵੇਗਾ। ਟੈਕਨੀਕਲ ਕਾਲਜਾਂ, ਮੈਡੀਕਲ ਕਾਲਜਾਂ ਵਿਚ ਰਿਜ਼ਰਵੇਸ਼ਨ $12\frac{1}{2}$ ਪ੍ਰਤੀਸ਼ਤ ਦਿਤੀ ਜਾਵੇ। ਇਸ ਦੇ ਨਾਲ ਹੀ ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦੀ ਪੁਰਜ਼ੋਰ ਪ੍ਰੋੜਤਾ ਕਰਦਾ ਹਾਂ ਅਤੇ ਤੁਹਾਡਾ ਧੰਨਵਾਦੀ ਕਰਦਾ ਹੋਇਆ ਬੈਠਦਾ ਹਾਂ।

**ਸਰਦਾਰ ਜਗਤਾਰ ਸਿੰਘ ਮੁਲਤਾਨੀ (ਭੁਲੱਥ)**: ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿਤਾ ਹੈ।

ਮੈਂ ਇਹ ਰੈਜ਼ਲਿਊਸ਼ਨ ਜੋ ਸਰਦਾਰ ਜਸਬੀਰ ਸਿੰਘ ਜੀ ਨੇ ਫਸਟ ਅਤੇ ਸੈਕਿੰਡ ਸਰਦਾਰ ਪ੍ਰਤਾਪ ਸਿੰਘ ਜੀ ਨੇ ਲਿਆਂਦਾ ਹੈ ਉਸ ਦੀ ਸਪੋਰਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਮੈਂ ਇਸ ਮਤੇ ਦੀ ਪ੍ਰੋੜਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਮੇਰੇ ਆਪੋਜੀਸ਼ਨ ਦੇ ਵੀਰ ਇਥੇ ਬੈਠੇ ਹਨ। ਸਪੀਕਰ ਸਾਹਿਬ, ਮੈਂ ਤਾਂ ਥੋੜ੍ਹਾ ਜਿਹਾ ਹੀ ਟਾਈਮ ਲਵਾਂਗਾ। ਤੁਸੀਂ ਤਾਂ ਆਪੋਜੀਸ਼ਨ ਵਾਲਿਆਂ ਨੂੰ ਪਹਿਲਾਂ ਹੀ ਟਾਈਮ ਜ਼ਿਆਦਾ ਦਿੰਦੇ ਹੋ। ਮੈਂ ਆਪ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਆਪੋਜੀਸ਼ਨ ਵਾਲਿਆਂ ਨੂੰ ਹੋਰ ਜ਼ਿਆਦਾ ਟਾਈਮ ਦਿਉ ਤਾਂ ਕਿ ਉਹ ਆਪੋਜੀਸ਼ਨ ਦਾ ਕੰਸਟਰੱਕਟਿਵ ਰੋਲ ਜੋ ਉਨ੍ਹਾਂ ਨੂੰ ਕਰਨਾ ਚਾਹੀਦਾ ਹੈ, ਕਰ ਸਕਣ। ਸਪੀਕਰ ਸਾਹਿਬ, ਇਨ੍ਹਾਂ ਆਪੋਜੀਸ਼ਨ ਵਾਲਿਆਂ ਨੂੰ ਤੁਸੀਂ ਬੋਲਣ ਦਾ ਖੁਲ੍ਹਾ ਮੌਕਾ ਦਿਉ। ਸਪੀਕਰ ਸਾਹਿਬ, ਏਥੇ ਮਿੱਤਲ ਸਾਹਿਬ ਜੋ ਇਹ ਕਹਿ ਰਹੇ ਸਨ ਕਿ ਇਹ ਗੱਲ ਠੀਕ ਹੈ ਕਿ ਪੰਜਾਬ ਦੇ ਹਾਲਾਤ ਠੀਕ ਹੋਏ ਹਨ ਤਾਂ ਮੈਂ ਬੇਨਤੀ ਕਰਾਂਗਾ ਕਿ ਜੇ ਕੋਈ ਠੀਕ ਕੰਮ ਕਰਦਾ ਹੈ ਤਾਂ ਉਸ ਨੂੰ ਠੀਕ ਕਹਿਣ ਵਿਚ ਕੋਈ ਹਰਜ਼ ਨਹੀਂ ਹੋਣਾ ਚਾਹੀਦਾ। ਜੇਕਰ ਨਰਸਿਮ੍ਹਾ ਰਾਓ ਦੀ ਸਰਕਾਰ ਨੇ ਪੰਜਾਬ ਵਿਚ ਚੋਣਾਂ ਕਰਾ ਕੇ ਜਿਹੜੀ ਸਰਕਾਰ ਬਣੀ ਹੈ, ਉਸਦੀ ਪੂਰੀ ਮਦਦ ਕਰਕੇ ਜਿਥੇ ਪਹਿਲਾਂ ਰਾਤ ਵਰਗੀ ਹਾਲਤ ਸੀ, ਉਥੇ ਹੁਣ ਦਿਨ ਕੀਤਾ ਹੈ ਤਾਂ ਉਸਨੂੰ ਦਿਨ ਕਹਿਣ ਵਿਚ ਕੋਈ ਗੁਰੇਜ਼ ਨਹੀਂ ਕਰਨਾ ਚਾਹੀਦਾ (ਥੰਪਿੰਗ)

**ਸਰਦਾਰ ਨਿਰਮਲ ਸਿੰਘ ਨਿੰਮਾ** : ਅਸੀਂ ਵੀ ਨਾਲ ਹੀ ਹਾਂ। ਤੁਸੀਂ ਇਕੱਲਿਆਂ ਤਾਂ ਨਹੀਂ ਕਰ ਲਿਆ।

**ਸ੍ਰੀ ਸਪੀਕਰ** : ਨਿੰਮਾਂ ਜੀ, ਬੈਠੋ। ਤੁਸੀਂ ਵੀ ਨਾਲ ਹੀ ਹੋ। ਜਦੋਂ ਤੁਸੀਂ ਇਲੈਕਸ਼ਨ ਲੜ ਕੇ ਆਏ ਹੋ ਤਾਂ ਨਾਲ ਹੀ ਹੋ। ਹੁਣ ਤੁਸੀਂ ਡਿਸਟਰਬ ਨਾ ਕਰੋ, ਆਪਣੀ ਸੀਟ ਤੇ ਬੈਠੋ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਜਿਸ ਜੁਅਰਤ ਨਾਲ, ਜਿਸ ਬਹਾਦਰੀ ਨਾਲ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਇਹ ਜਿਹੜਾ ਪਿਛਲੇ 10 ਸਾਲਾਂ ਦੇ ਦੌਰਾਨ ਖੂਨ ਖਰਾਬਾ ਹੋ ਰਿਹਾ ਸੀ, ਉਸ ਦੀ ਜਗ੍ਹਾ ਅਮਨ ਅਤੇ ਲਾਅ ਐਂਡ ਆਰਡਰ ਰਿਸਟੋਰ ਕੀਤਾ ਹੈ, ਉਸਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਥੋੜ੍ਹੀ ਹੈ। ਉਸ ਚੀਜ਼ ਦੀ ਸ਼ਲਾਘਾ ਏਥੇ ਹੀ ਨਹੀਂ ਹੋ ਰਹੀ, ਪੰਜਾਬ ਵਿਚ ਹੀ ਨਹੀਂ ਹੋ ਰਹੀ, ਸਾਰੇ ਹਿੰਦੁਸਤਾਨ ਵਿਚ ਹੀ ਨਹੀਂ ਹੋ ਰਹੀ ਬਲਕਿ ਸਾਰੇ ਸੰਸਾਰ ਵਿਚ ਲੋਕ ਇਸ ਗੱਲ ਦੀ ਸ਼ਲਾਘਾ ਕਰ ਰਹੇ ਹਨ। (ਥੰਪਿੰਗ) ਲੋਕ ਕਹਿ ਰਹੇ ਹਨ ਕਿ ਸਰਦਾਰ ਬੇਅੰਤ ਸਿੰਘ ਨੇ ਅਮਨ ਸ਼ਾਂਤੀ ਦੇ ਕੇ ਪੰਜਾਬ ਨੂੰ ਦੋਬਾਰਾ ਜ਼ਿੰਦਗੀ ਦਿੱਤੀ ਹੈ। ਪੰਜਾਬ ਜਿਹੜਾ ਸੜ ਰਿਹਾ ਸੀ, ਉਸਨੂੰ ਮੁੜ ਸੁਰਜੀਤ ਕੀਤਾ ਹੈ। ਇਸ ਚੀਜ਼ ਦੀ ਜਿੰਨੀ ਵੀ ਤਾਰੀਫ ਕੀਤੀ ਜਾਵੇ, ਥੋੜ੍ਹੀ ਹੈ। ਸਪੀਕਰ ਸਾਹਿਬ, ਮੈਂ ਜ਼ਰੂਰ ਤੁਹਾਡੇ ਰਾਹੀਂ ਸਿੰਗਾਰਾ ਰਾਮ ਜੀ ਨੂੰ, ਕੈਂਥ ਸਾਹਿਬ ਨੂੰ ਅਤੇ ਛੱਜਲਵੱਡੀ ਜੀ ਜਿਹੜੇ ਇਸ ਵੇਲੇ ਏਥੇ ਬੈਠੇ ਨਹੀਂ, ਉਨ੍ਹਾਂ ਨੂੰ ਕਹਿਣਾ ਚਾਹਾਂਗਾ ਕਿ ਜਿਹੜਾ ਕੰਮ ਚੰਗਾ ਹੋਵੇ, ਉਸਨੂੰ ਚੰਗਾ ਕਹਿਣਾ ਚਾਹੀਦਾ ਹੈ, ਇਸ ਵਿਚ ਕੋਈ ਮਾੜੀ ਗੱਲ ਨਹੀਂ ਇਨ੍ਹਾਂ ਮਾਨਯੋਗ ਮੈਂਬਰ ਪਾਸ ਮੇਰੀ ਏਨੀ ਹੀ ਬੇਨਤੀ ਹੈ। (ਵਿਘਨ) (ਸ਼ੋਰ)

[ ਸਰਦਾਰ ਜਗਤਾਰ ਸਿੰਘ ਮੁਲਤਾਨੀ ]

ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਨੇ ਜੋ ਕਦਮ ਅਮਨ ਅਤੇ ਸ਼ਾਂਤੀ ਲਿਆਉਣ ਲਈ, ਪੰਜਾਬ ਵਿਚ ਖੁਸ਼ਹਾਲੀ ਲਿਆਉਣ ਲਈ ਚੁਕੇ ਹਨ, ਉਨ੍ਹਾਂ ਨੂੰ ਮੁੱਖ ਰਖਦੇ ਹੋਏ ਨੈਸ਼ਨਲ ਆਫ ਇੰਡੀਆ ਨੇ ਸਰਦਾਰ ਬੇਅੰਤ ਸਿੰਘ ਨੂੰ 'ਸੰਨ ਆਫ ਇੰਡੀਆ' Son of India ਦਾ ਅਵਾਰਡ ਦਿੱਤਾ ਹੈ। ਇਹ ਜਿਹੜਾ 'ਸੰਨ ਆਫ ਇੰਡੀਆ' ਦਾ ਅਵਾਰਡ ਨੈਸ਼ਨਲ ਪ੍ਰੈਸ ਆਫ ਇੰਡੀਆ ਨੇ ਸਰਦਾਰ ਬੇਅੰਤ ਸਿੰਘ ਜੀ ਨੂੰ ਦਿੱਤਾ ਹੈ, ਇਹ ਇਨ੍ਹਾਂ ਦੀ ਬਹਾਦਰੀ ਕਰਕੇ ਦਿੱਤਾ ਹੈ ਅਤੇ ਜਿਹੜਾ ਉਨ੍ਹਾਂ ਰਾਤ ਨੂੰ ਦਿਨ ਕੀਤਾ ਹੈ, ਉਸ ਕਰਕੇ ਦਿੱਤਾ ਹੈ। ਇਹ ਉਨ੍ਹਾਂ ਨੇ ਬੜੀ ਵੱਡੀ ਗੱਲ ਕੀਤੀ ਹੈ, ਮਹਾਨ ਕੰਮ ਕੀਤਾ ਹੈ। ਲਾਅ ਐਂਡ ਆਰਡਰ ਅੱਛਾ ਹੋਇਆ ਹੈ ਅਤੇ ਇਸ ਦੀ ਜਿੰਨੀ ਵੀ ਸਿਫਤ ਕੀਤੀ ਜਾਵੇ, ਥੋੜ੍ਹੀ ਹੈ। ਇਹ ਪੰਜਾਬ ਦੀ ਭਲਾਈ ਦੀ ਗੱਲ ਹੈ, ਲੋਕਾਂ ਦੀ ਭਲਾਈ ਦੀ ਗੱਲ ਹੈ। ਉਹ ਲੋਕ ਜਿਹੜੇ ਰਾਤ ਨੂੰ ਅੰਦਰਾਂ ਵਿਚ ਵੜ ਜਾਂਦੇ ਸਨ, ਪਿਛਲੀਆਂ ਕੋਠੜੀਆਂ ਵਿਚ ਚਲ ਜਾਂਦੇ ਸਨ, ਉਹ ਹੁਣ ਰਾਤਾਂ ਨੂੰ ਵੀ ਬਾਹਰ ਨਿਕਲਣ ਲਗ ਪਏ ਹਨ। ਹੁਣ 2-2, 3-3 ਲੱਖ ਦੇ ਕਰੀਬ ਸੰਗਤ ਇਕੱਠੀ ਹੁੰਦੀ ਹੈ, ਏਨਾ ਆਦਮ ਬਾਹਰ ਨਿਕਲਿਆ ਹੈ। ਇਹ ਜੁਰਅੱਤ, ਇਹ ਬਹਾਦਰੀ ਲੋਕਾਂ ਵਿਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ, ਕਾਂਗਰਸ ਪਾਰਟੀ ਦੀ ਸਰਕਾਰ ਦੇ ਕਮਾਂ ਕਰਕੇ ਆਈ ਹੈ।(ਵਿਘਨ) (ਇਸ ਸਮੇਂ ਆਪੋਜੀਸ਼ਨ ਪਾਰਟੀਆਂ ਦੇ ਬਹੁਤ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੈਠੇ ਬੈਠੇ ਬੋਲ ਰਹੇ ਸਨ ** ** ** )

**ਸ੍ਰੀ ਸਪੀਕਰ :** ਜਿਹੜੀ ਸਤਿਕਾਰਯੋਗ ਮੈਂਬਰ ਬੈਠੇ ਬੈਠੇ ਟੋਕਾ ਟਾਕੀ ਕਰ ਰਹੇ ਹਨ, ਉਹ ਪ੍ਰੋਸੀਡਿੰਗ ਵਿਚ ਨਹੀਂ ਆਉਣੀ ਚਾਹੀਦੀ।

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਸਪੀਕਰ ਸਾਹਿਬ, ਲੋਕਾਂ ਨੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦਾ ਬੜਾ ਵੱਡਾ ਸਾਥ ਦਿੱਤਾ । ਮੈਂ ਉਨ੍ਹਾਂ ਲੋਕਾਂ ਨੂੰ ਜਿਹੜੇ ਇਸ ਸਰਕਾਰ ਦੀ ਵੈਸੇ ਹੀ ਵਿਰੋਧਤਾ ਕਰਦੇ ਹਨ, ਕਹਿਣਾ ਚਾਹੁੰਦਾ ਹਾਂ ਕਿ ਚੰਨ ਤੇ ਥੁੱਕਿਆਂ ਚੰਨ ਮੈਲਾ ਨਹੀਂ ਹੋ ਜਾਂਦਾ। ਸਮੂਹ ਲੋਕਾਂ ਨੇ ਹੀ ਸਰਕਾਰ ਦੀ ਭਰਪੂਰ ਸ਼ਲਾਘਾ ਕੀਤੀ ਹੈ। ਇਸ ਕਰਕੇ ਪੰਚਾਇਤ ਦੀਆਂ ਚੋਣਾਂ ਵਿਚ ਅਤੇ ਮਿਊਨਿਸਪਲ ਕਮੇਟੀ ਦੀਆਂ ਚੋਣਾਂ ਵਿਚ 80-90 ਪ੍ਰਤੀਸ਼ਤ ਕਾਂਗਰਸ ਪਾਰਟੀ ਉਭਰ ਕੇ ਸਾਹਮਣੇ ਆਈ ਹੈ। ਲੋਕਾਂ ਨੇ ਅਮਨ ਔਰ ਸ਼ਾਂਤੀ ਦਾ ਸਾਥ ਦਿੱਤਾ ਹੈ। ਥੋੜ੍ਹਾ ਸਮਾਂ ਹੋਇਆ ਹੈ, ਲੋਕ ਸਭਾ ਦੀਆਂ ਚੋਣਾਂ ਹੋਈਆਂ ਹਨ। ਲੋਕਾਂ ਨੇ ਕਿਸ ਦਾ ਸਾਥ ਦਿੱਤਾ ਹੈ? ਸ. ਬੇਅੰਤ ਸਿੰਘ ਜੀ ਦਾ, ਸਰਦਾਰ ਉਮਰਾਓ ਸਿੰਘ ਨੇ ਜਲੰਧਰ ਲੋਕ ਸਭਾ ਦੀ ਸੀਟ 1.16 ਹਜਾਰ ਵੋਟਾਂ ਤੇ ਜਿੱਤੀ ਹੈ।

ਸਪੀਕਰ ਸਾਹਿਬ, ਮੈਂ ਬੀ.ਜੇ.ਪੀ. ਨੂੰ ਵੀ ਕੁਝ ਕਹਿਣਾ ਚਾਹਵਾਂਗਾ। ਇਨ੍ਹਾਂ ਦੀ ਪਾਰਟੀ ਦੇ ਜਿਹੜੇ ਦੋ ਡਾਕਟਰ ਹਰਬੰਸ ਲਾਲ ਅਤੇ ਡਾਕਟਰ ਰਮੇਸ਼ ਦੱਤ ਨੇ, ਉਹ ਡੀਵਲਪਮੈਂਟ ਦੇ ਕੰਮਾਂ ਤੋਂ ਬੜੇ ਪ੍ਰਭਵਿਤ ਹੋ ਕੇ ਇਧਰ ਸਾਡੀ ਪਾਰਟੀ ਵਿਚ ਆ ਗਏ ਹਨ

**Expunged as ordered by the Chair.

**Mr. Speaker** : Please address the Chair.

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਪਾਵਰ ਦੀ ਡਿਵੈਲਪਮੈਂਟ ਵਾਸਤੇ ਵੀ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਬੜੇ ਚੰਗੇ ਕਦਮ ਚੁੱਕੇ ਹਨ। ਇਸ ਕੰਮ ਲਈ ਉਨ੍ਹਾਂ ਦੀ ਪੁਰਜ਼ੋਰ ਤਾਰੀਫ ਕਰਨੀ ਚਾਹੀਦੀ ਹੈ। (ਵਿਘਨ)

**Shri Madan Mohan Mittal** : Point of Order, Sir,

**Mr. Speaker** : Mittal Sahib, please take your seat. Let him continue, let him finish.

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਜਿਹੜਾ ਥਰਮਲ ਪਲਾਂਟ ਲੱਗ ਰਿਹਾ ਹੈ, ਉਸ ਦੇ ਵਾਸਤੇ ਸਰਦਾਰ ਬੇਅੰਤ ਸਿੰਘ ਜੀ ਦੀ ਜਿੰਨੀ ਵੀ ਤਾਰੀਫ ਕੀਤੀ ਜਾਵੇ, ਥੋੜ੍ਹੀ ਹੈ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਨੇ ਕਿਹਾ ਹੈ ਕਿ ਬੀ.ਜੇ.ਪੀ. ਦੇ 2 ਮੈਂਬਰ ਪ੍ਰਭਾਵਤ ਹੋ ਕੇ ਇਧਰ ਆ ਗਏ। ਮੈਨੂੰ ਨਹੀਂ ਪਤਾ ਕਿ ਇਹ ਪ੍ਰਭਾਵਤ ਹੋ ਕੇ ਆ ਗਏ ਜਾਂ ਖਰੀਦ ਕੇ ਲਿਆਂਦੇ ਗਏ। (ਸ਼ੋਰ)

**Mr. Speaker** : Please sit down,

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਬੀ.ਜੇ.ਪੀ ਦੇ ਜਿਹੜੇ ਮੈਂਬਰ ਉਧਰ ਆਏ ਹਨ, ਉਨ੍ਹਾਂ ਨੂੰ ਪਤਾ ਸੀ ਕਿ ਡਿਵੈਲਪਮੈਂਟ ਦਾ ਜਿਹੜਾ ਬੀੜਾ ਸਰਦਾਰ ਬੇਅੰਤ ਸਿੰਘ ਜੀ ਨੇ ਚੁਕਿਆ ਹੋਇਆ ਹੈ, ਉਸ ਕਰਕੇ ਕਾਂਗਰਸ ਪਾਰਟੀ ਦੀ ਇਹ ਸਰਕਾਰ ਆਉਣ ਵਾਲੇ 10 ਸਾਲਾਂ ਤੱਕ, ਬਲਕਿ ਕਦੇ ਵੀ ਨਹੀਂ ਜਾਵੇਗੀ।

**Mr. Speaker** : Multani Ji, please sit down.

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮਿੱਤਲ ਸਾਹਿਬ ਨੇ ਆਪਣੇ ਪੁਆਇੰਟ ਆਫ ਆਰਡਰ ਵਿਚ ਇਹ ਗੱਲ ਕਹੀ ਹੈ ਕਿ ਮੈਂਬਰ ਸ਼ਾਇਦ ਪ੍ਰਚੇਜ਼ ਕਰਕੇ ਲੈ ਆਂਦੇ ਗਏ। ਮੈਂ ਤਾਂ ਇਨ੍ਹਾਂ ਨੂੰ ਇਕ ਹੀ ਗੱਲ ਕਹਾਂਗਾਂ :

ਜਾ ਕੀ ਰਹੀ ਭਾਵਨਾ ਜੈਸੀ,
ਪ੍ਰਭੂ ਮੂਰਤ ਦੇਖੀ ਤਿਨ ਤੈਸੀ। (ਥੰਪਿੰਗ)

ਜਿਹੜਾ ਆਪ ਪ੍ਰਚੇਜ਼ ਕਰਦਾ ਰਿਹਾ ਹੋਵੇ, ਉਹੀ ਪ੍ਰਚੇਜ਼ ਕਰਨ ਦੀ ਗੱਲ ਕਰ ਸਕਦਾ ਹੈ। ਕਾਂਗਰਸ ਪਾਰਟੀ ਵਿਚ ਆਉਣਾ ਤਾਂ ਨੀਤੀ ਜਾਂ ਅਸੂਲ ਕਰਕੇ ਹੋਇਆ ਹੈ, ਨੀਤੀ ਤੋਂ ਬਗੈਰ ਨਹੀਂ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਜ਼ਿਲ੍ਹਾ ਕਪੂਰਥਲਾ ਵਿਚ ਅਤੇ ਖਾਸ ਕਰਕੇ ਫਗਵਾੜੇ ਵਿਚ ਬਹੁਤ ਗਰਿੱਡ ਸਟੇਸ਼ਨ ਹਨ। ਸੁਲਤਾਨਪੁਰ ਵਿਚ ਵੀ ਬਹੁਤ ਸਾਰੇ ਗਰਿੱਡ ਸਟੇਸ਼ਨ ਹਨ ਲੇਕਿਨ ਜਿਹੜਾ ਭੁਲੱਥ ਦਾ ਏਰੀਆ ਹੈ, ਉਹ ਪਛੜਿਆ ਹੋਇਆ ਇਲਾਕਾ ਹੈ। ਇਸ ਇਲਾਕੇ ਵਿਚ 33 ਕੇ. ਵੀ. ਦੇ 4 ਗਰਿੱਡ ਸਟੇਸ਼ਨ ਹਮੀਰਾ, ਨਡਾਲਾ, ਭੁਲੱਥ, ਬੇਗੋਵਾਲ ਹਨ। ਇਸ ਦੇ ਵਾਸਤੇ

[ ਸਰਦਾਰ ਜਗਤਾਰ ਸਿੰਘ ਮੁਲਤਾਨੀ ]

ਅਸੀਂ ਜ਼ਮੀਨ ਵੀ ਦਿੱਤੀ ਹੈ। ਭਟਨੂਰਾ ਕਲਾਂ ਜਿਹੜਾ ਕਿ ਭੋਗਪੁਰ ਦੇ ਨਜ਼ਦੀਕ ਪਿੰਡ ਪੈਂਦਾ ਹੈ, ਅਤੇ ਲਖਨਕੇ ਪੱਡੇ ਵਿਚ ਵੀ 33 ਕੇ.ਵੀ. ਗਰਿਡ ਸਟੇਸ਼ਨ ਬਣਾਏ ਜਾਣ 33 ਕੇ.ਵੀ. ਗਰਿਡ ਸਟੇਸ਼ਨ ਬਣਾਏ ਜਾਣ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੇ 33 ਕੇਵੀ. ਦੇ ਚਾਰ ਗਰਿੱਡ ਸਟੇਸ਼ਨ ਮੇਰੇ ਹਲਕੇ ਵਿਚ ਹਨ, ਉਨ੍ਹਾਂ ਨੂੰ ਵਧਾ ਨੂੰ ਕੇ 66 ਕੇ.ਵੀ. ਦਾ ਕਰਨਾ ਚਾਹੀਦਾ ਹੈ ਅਤੇ ਜਿਥੇ ਇਹ ਨਹੀਂ ਹਨ, ਉਥੇ ਨਵੇਂ ਗਰਿੱਡ ਸਟੇਸ਼ਨ ਬਣਾਉਣੇ ਚਾਹੀਦੇ ਹਨ।

**Mr Speaker** : Wind up please. Next speaker will be Comrade Gurnam Singh.

(At this stage, the hon. member Comrade Gurnam Singh Dhirowal rose to speak)

**Mr Speaker** : Gurnam Singh Ji, please sit down. Let him conclude. Please sit down, Yes. Multani ji, conclude please,

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਜ਼ਿਲ੍ਹਾ ਲੈਵਲ ਤੇ ਜਿਹੜੇ ਇਨਫਰਮੇਸ਼ਨ ਸੈਂਟਰ ਖੋਲ੍ਹੇ ਹੋਏ ਹਨ, ਇਹ ਬੜਾ ਅੱਛਾ ਕੰਮ ਹੈ ਲੇਕਿਨ ਜ਼ਿਲ੍ਹਾ ਪਧੱਰ ਤੇ ਅਫਸਰਾਂ ਨੂੰ ਕਲੀਅਰ-ਕੱਟ ਇੰਸਟਰੱਕਸ਼ਨਾਂ ਹੋਣੀਆਂ ਚਾਹੀਦੀਆਂ ਹਨ ਕਿ ਪੈਨਸ਼ਨਰਾਂ ਦੀਆਂ ਮੀਟਿੰਗਾਂ ਵਿਚ ਜਿਹੜੇ ਫੈਸਲੇ ਲਏ ਜਾਂਦੇ ਹਨ, ਉਨ੍ਹਾਂ ਤੇ ਅਮਲ ਜ਼ਰੂਰ ਹੋਣਾ ਚਾਹੀਦਾ ਹੈ। ਇਸ ਤੋਂ ਇਲਾਵਾ ਸਾਡੇ ਜ਼ਿਲ੍ਹਾ ਕਪੂਰਥਲਾ ਵਿਚ ਇਕ ਬਹੁਤ ਵਧੀਆ ਪਿਕਨਿਕ ਸਪਾਟ ਹੈ। ਗਵਰਨਰ ਰੇਅ ਸਾਹਿਬ 6 ਮਾਰਚ, 1989 ਨੂੰ ਉਸ ਦਾ ਨੀਂਹ-ਪੱਥਰ ਰੱਖ ਕੇ ਆਏ ਸਨ ਅਤੇ ਉਸ ਵੈੱਟ ਲੈਂਡ ਵਾਸਤੇ ਇਕ ਕਰੋੜ ਰੁਪਿਆ ਖਰਚ ਹੋਣਾ ਸੀ ਲੇਕਿਨ ਹਾਲੇ ਤਾਈਂ ਉਸ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ। ਮੇਰੀ ਬੇਨਤੀ ਹੈ ਕਿ ਉਸ ਵੱਲ ਜ਼ਰੂਰ ਧਿਆਨ ਦਿੱਤਾ ਜਾਵੇ।

ਸਪੀਕਰ ਸਾਹਿਬ, ਸੁਭਾਨਪੁਰ ਚੌਂਕ ਦੇ ਕੋਲ ਬਹੁਤ ਐਕਸੀਡੈਂਟ ਹੁੰਦੇ ਸੀ। ਲੇਕਿਨ ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਸਰਹੰਦ ਤੋਂ ਲੈ ਕੇ ਲੁਧਿਆਣੇ ਤੱਕ ਅਤੇ ਲੁਧਿਆਣੇ ਤੋਂ ਲੈ ਕੇ ਜਲੰਧਰ ਤੱਕ ਵਾਲੀ ਸੜਕ ਨੂੰ 4 ਲੇਨਜ਼ ਵਾਲੀ ਸੜਕ ਬਣਾ ਕੇ ਬੜਾ ਵੱਡਾ ਅਤੇ ਅਹਿਮ ਕੰਮ ਕੀਤਾ ਹੈ। ਮੈਂ ਕੈਂਥ ਸਾਹਿਬ ਅਤੇ ਛੱਜਲਵੱਡੀ ਜੀ ਨੂੰ ਕਹਾਂਗਾ ਕਿ ਚੰਗੇ ਕੰਮਾਂ ਦੀ ਉਹ ਜ਼ਰੂਰ ਤਾਰੀਫ ਕਰਿਆ ਕਰਨ।

ਸਪੀਕਰ ਸਾਹਿਬ, ਮੈਂ ਐਸ.ਜੀ.ਪੀ.ਸੀ ਦਾ ਮੈਂਬਰ ਵੀ ਹਾਂ, ਆਪੋਜ਼ੀਸ਼ਨ ਦਾ ਇਕੋ ਇਕ ਮੈਂਬਰ। ਮੈਂ ਇਕ ਵਾਰੇ 4-5 ਮਿੰਟ ਬੋਲਿਆ ਤਾਂ ਟੌਹੜਾ ਸਾਹਿਬ ਕਹਿਣ ਲੱਗੇ ਕਿ ਇਸ ਨੇ 4-5 ਮਿੰਟ ਬੋਲ ਕੇ ਹੀ ਸਾਡਾ 2 ਕਰੋੜ ਰੁਪਿਆ ਨਵੀਨ ਸਕੂਲਾਂ ਤੇ ਖਰਚ ਕਰਵਾ ਦਿੱਤਾ। ਮੇਰਾ ਅਜਿਹਾ ਕਹਿਣ ਤੋਂ ਭਾਵ ਇਹ ਹੈ ਕਿ ਉਸਾਰੂ ਗੱਲ ਕਰਨੀ ਚਾਹੀਦੀ ਹੈ। ਸਰਕਾਰ ਨੇ ਬਹੁਤ ਅੱਛੇ ਕੰਮ ਕੀਤੇ ਹਨ, ਬਹੁਤ ਹੀ ਵਧੀਆ ਵੱਡੀਆਂ ਅਤੇ ਚੌੜੀਆਂ ਸੜਕਾਂ ਬਣਾਈਆਂ ਹਨ। ਇਸ ਗੱਲ ਲਈ ਸਰਦਾਰ ਬੇਅੰਤ ਜੀ ਦੀ ਸਰਕਾਰ ਵਧਾਈ ਦੀ ਪਾਤਰ ਹੈ। ਇਨ੍ਹਾਂ ਨੇ ਸੜਕਾਂ ਦਾ ਬਹੁਤ ਅੱਛਾ ਕੰਮ ਕੀਤਾ ਹੈ।

6 ਤਰੀਕ ਨੂੰ ਮੁੱਖ ਮੰਤਰੀ ਸਾਹਿਬ ਆਪ ਜਾ ਕੇ ਆਏ ਹਨ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਫੌਰ ਲੇਨਿੰਗ ਰੋਡ ਜੋ ਹੈ, ਉਹ ਜਲੰਧਰ ਤੋਂ ਢਿਲਵਾਂ ਤੱਕ ਐਕਸਟੈਂਡ ਕਰ ਦਿੱਤੀ ਜਾਵੇ।

**Mr Speaker**: Please wind up, Multani ji,

**ਸਰਦਾਰ ਜਗਤਾਰ ਸਿੰਘ ਮੁਲਤਾਨੀ**: ਸਪੀਕਰ ਸਾਹਿਬ ,ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਇਸ ਗੱਲ ਦੀ ਵੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਨਵੀਆਂ ਸਬ-ਡਵੀਜ਼ਨਾਂ ਔਰ ਨਵੇਂ ਜ਼ਿਲੇ ਬਣਾ ਕੇ ਦਿੱਤੇ ਹਨ। ਇਹ ਬਹੁਤ ਹੀ ਅੱਛਾ ਔਰ ਸਰਾਹਣਾ ਯੋਗ ਕੰਮ ਕੀਤਾ ਹੈ। ਮੈਂ ਇਸ ਦੇ ਨਾਲ ਹੀ ਇਹ ਵੀ ਮੰਗ ਕਰਦਾ ਹਾਂ ਕਿ ਢਿਲਵਾਂ ਬਲਾਕ ਦਾ ਕੇਸ ਵੀ ਪੈਂਡਿੰਗ ਪਿਆ ਹੈ, ਢਿਲਵਾਂ ਬਲਾਕ ਨੂੰ ਵੀ ਡੀਵੈਲਪਮੈਂਟ ਬਲਾਕ ਬਣਾ ਦਿੱਤਾ ਜਾਵੇ। ਗੜ੍ਹਦੀਵਾਲਾ ਹਲਕੇ ਦੇ ਵਿੱਚ ਮਿਆਨੀ ਬਲਾਕ ਬਣਾਉਣ ਵਾਲਾ ਹੈ, ਉਹ ਵੀ ਜੇਕਰ ਬਣਾ ਦਿੱਤਾ ਜਾਵੇ ਤਾਂ ਬਹੁਤ ਅੱਛੀ ਗਲ ਹੋਵੇਗੀ। ਟਾਂਡਾ ਤੋਂ ਸ੍ਰੀ ਹਰਗੋਬਿੰਦਪੁਰ ਤਕ ਸੜਕ ਡਬਲ ਕਰ ਦਿੱਤੀ ਜਾਵੇਗੀ। ਇਹ ਰੋਡ ਡਬਲ ਹੋਣ ਵਾਲੀ ਹੈ। ਇਹ ਟਾਂਡਾ ਹਲਕੇ ਦੀ ਜ਼ੋਰਦਾਰ ਮੰਗ ਹੈ।

**Mr. Speaker**: Please wind up. Are you winding up or not?

**ਸਰਦਾਰ ਜਗਤਾਰ ਸਿੰਘ ਮੁਲਤਾਨੀ**: ਸਪੀਕਰ ਸਾਹਿਬ, ਮੈਂ ਬਸ ਹੁਣ ਸਮਾਪਤ ਹੀ ਕਰਨ ਲੱਗਾ ਹਾਂ ਜੀ। ਮੇਰਾ ਲਾਸਟ ਪੁਆਇੰਟ ਹੀ ਹੈ। ਸਪੀਕਰ ਸਾਹਿਬ, ਸਰਕਾਰ ਦਾ ਜਿਹੜਾ ਪਬਲਿਕ ਹੈਲਥ ਦਾ ਮਹਿਕਮਾ ਹੈ, ਇਸ ਬਾਰੇ ਬੇਨਤੀ ਹੈ ਕਿ ਬਹੁਤ ਸਾਰੀਆਂ ਥਾਵਾਂ ਤੇ ਜੋ ਪੀਣ ਵਾਲਾ ਪਾਣੀ ਹੈ, ਉਹ ਠੀਕ ਨਹੀਂ ਹੈ। ਮੈਂ ਮੰਗ ਕਰਦਾ ਹਾਂ ਕਿਉਂਕਿ ਵਾਟਰ ਪੋਲਿਊਸ਼ਨ ਬੋਰਡ ਦੀ ਰਿਪੋਰਟ ਪਹਿਲਾਂ ਹੀ ਆ ਗਈ ਹੈ ਔਰ ਉਹ ਸਾਰਿਆਂ ਨੇ ਪੜ੍ਹ ਵੀ ਲਈ ਹੈ। ਕਿਉਂਕਿ ਦਸੂਹਾ ਦੇ ਕੋਲ ਹੀ ਇੱਕ ਗੱਤੇ ਦੀ ਮਿੱਲ ਲੱਗ ਗਈ ਹੈ, ਇਸ ਕਰਕੇ ਉਥੇ ਬਿਆਸ ਦਰਿਆ ਦੇ ਪਾਣੀ ਵਿਚ ਵੀ ਪੋਲਿਊਸ਼ਨ ਹੋ ਗਿਆ ਹੈ। ਸਾਡੇ ਤਿੰਨ ਵੱਡੇ ਕਸਬੇ ਹਨ, ਭੁਲੱਥ, ਢਿਲਵਾਂ ਅਤੇ ਬੇਗੋਵਾਲ ਜੋ ਕਿ ਦਰਿਆ ਬਿਆਸ ਦੇ ਨੇੜੇ ਹੀ ਪੈਂਦੇ ਹਨ। ਨੰਗਲ ਲੁਬਾਣਾ, ਲੱਖਣਕੇ ਪੱਡੇ, ਧਾਲੀਵਾਲ ਬੇਟ, ਖਸਨ ਇਹ ਪਿੰਡ ਪਾਣੀ ਦੀ ਸਪਲਾਈ ਤੋਂ ਪੰਜ ਕਿਲੋਮੀਟਰ ਦੂਰ ਪੈਂਦੇ ਹਨ। ਵਾਟਰ ਸਪਲਾਈ ਦੀ ਸਕੀਮ ਤਹਿਤ ਇਨ੍ਹਾਂ ਪਿੰਡਾਂ ਵਿੱਚ ਪਾਣੀ ਜ਼ਰੂਰ ਦਿੱਤਾ ਜਾਣਾ ਚਾਹੀਦਾ ਹੈ।

ਰਿਜ਼ਰਵੇਸ਼ਨ ਐਕਟ ਦੇ ਲਈ ਮੈਂ ਪਹਿਲੋਂ ਹੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ। ਜਿਹੜਾ ਕੰਮ 40 ਸਾਲ ਪਹਿਲਾਂ ਕਦੇ ਕਿਸੇ ਨੇ ਨਹੀਂ ਸੀ ਕੀਤਾ, ਮੰਡਲ ਕਮਿਸ਼ਨ ਨੂੰ ਮੁੱਖ ਰਖਦਿਆਂ ਹੋਇਆ ਸਾਰੇ ਹੇਠਲੇ ਅਫਸਰਾਂ ਨੂੰ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ। ਇਸ ਤੋਂ ਇਲਾਵਾ ਬੈਕਵਰਡ ਕਲਾਸਿਜ਼ ਦੇ ਜਿਹੜੇ ਲੋਕ ਹਨ, ਉਨ੍ਹਾਂ ਨੂੰ ਇਕ ਲੱਖ ਰੁਪਏ ਵਾਲੇ ਸਰਟੀਫਿਕੇਟ ਵੀ ਜਾਰੀ ਹੋਣੇ ਸ਼ੁਰੂ ਹੋ ਗਏ ਹਨ ਔਰ ਜਿਹੜੀ ਇਨਕਮ ਦੀ ਬਾਰ ਖਤਮ ਕੀਤੀ ਗਈ ਹੈ, ਇਸ ਲਈ ਵੀ ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ। ਮੇਰਾ ਖਿਆਲ ਹੈ ਕਿ ਸਾਡਾ ਪੰਜਾਬ ਇਕ ਪਹਿਲਾਂ ਸੂਬਾ ਹੈ ਔਰ ਹਿਮਾਚਲ ਦੂਸਰਾ ਸੂਬਾ ਹੈ ਜਿਸ ਨੇ ਇਹ ਸਰਟੀਫਿਕੇਟ ਬਣਾਉਣੇ ਸ਼ੁਰੂ ਕੀਤੇ ਹਨ।

[ ਸਰਦਾਰ ਜਗਤਾਰ ਸਿੰਘ ਮੁਲਤਾਨੀ ]

ਮੈਂ ਸਰਦਾਰ ਬੇਅੰਤ ਸਿੰਘ ਜੀ ਦਾ ਬਾਬਾ ਬਕਾਲਾ ਤੋਂ ਸੁਭਾਨਪੁਰ ਤੋਂ ਦਸੂਹਾ ਵਾਇਆ ਨਡਾਲਾ, ਬੇਗੋਵਾਲ, ਮਿਆਨੀ ਸੜਕਾ ਦਾ ਨਾਂ ਬਾਬਾ ਮੱਖਣ ਸ਼ਾਹ ਲੁਬਾਣਾ ਰੋਡ ਰੱਖਣ ਲਈ ਧੰਨਵਾਦੀ ਹਾਂ। ਮੇਰੀ ਬੇਨਤੀ ਹੈ ਕਿ ਉਨ੍ਹਾਂ ਦੇ ਨਾਂ ਤੇ ਡਾਕ ਟਿਕਟ ਜਾਰੀ ਕੀਤੀ ਜਾਵੇ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਬਾਬਾ ਮੱਖਣ ਸ਼ਾਹ ਲੁਬਾਣਾ ਚੇਅਰ ਸਥਾਪਤ ਕੀਤੀ ਜਾਵੇ।

ਸ੍ਰੀ ਸਪੀਕਰ : ਕਾਮਰੇਡ ਗੁਰਨਾਮ ਸਿੰਘ ਧੀਰੋਵਾਲ ਜੀ, ਤੁਸੀਂ ਬੋਲੋ।

ਕਾਮਰੇਡ ਗੁਰਨਾਮ ਸਿੰਘ ਧੀਰੋਵਾਲ (ਸ੍ਰੀ ਹਰਗੋਬਿੰਦਪੁਰ) : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਸਰਦਾਰ ਜਸਬੀਰ ਸਿੰਘ ਜੀ ਨੇ ਜੋ ਧੰਨਵਾਦ ਦਾ ਮਤਾ ਲਿਆਂਦਾ ਹੈ ਉਸ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਇਹ ਵੀ ਸਪੀਕਰ ਸਾਹਿਬ ਤੁਹਾਡੇ ਕੋਲ ਬੇਨਤੀ ਕਰਾਂਗਾ ਕਿ ਮੈਂ ਦੋ ਮਿੰਟ ਵਧ ਲਵਾਂਗਾ। ਜਿਹੜਾ ਗਵਰਨਰ ਸਾਹਿਬ ਦਾ ਐਡਰੈਸ ਇਸ ਹਾਊਸ ਦੇ ਵਿੱਚ ਪੇਸ਼ ਹੋਇਆ ਹੈ ਜਿਸ ਦੀ ਤਾਈਦ ਦੇ ਵਿੱਚ ਬਹੁਤ ਸਾਰੇ ਸਾਡੇ ਮਾਨਯੋਗ ਤੇ ਸਤਿਕਾਰਯੋਗ ਐਮ.ਐਲ.ਏ. ਸਾਹਿਬਾਨ ਬੋਲੇ ਹਨ ਉਸਦੇ ਬਾਰੇ ਮੈਂ ਏਨੀ ਗੱਲ ਹੀ ਕਰਨਾ ਚਾਹਾਗਾਂ ਕਿ ਜਿੰਨੀਆਂ ਪ੍ਰਾਪਤੀਆਂ ਦਾ ਜ਼ਿਕਰ ਇਸ ਦੇ ਵਿੱਚ ਕੀਤਾ ਗਿਆ ਹੈ ਉਨ੍ਹਾਂ ਪ੍ਰਾਪਤੀਆਂ ਦੇ ਨਾਲ ਨਾਲ ਜੇ ਕੋਈ ਨੈਗੇਟਿਵ ਪੱਖ ਵੀ ਸੀ ਤਾਂ ਮੈਂ ਸਮਝਦਾ ਹਾਂ ਕਿ ਉਹ ਵੀ ਨਜ਼ਰਅੰਦਾਜ਼ ਨਹੀਂ ਕਰਨਾ ਚਾਹੀਦਾ ਸੀ। ਉਹ ਵੀ ਜ਼ਰੂਰੀ ਸਾਹਮਣੇ ਲਿਆਉਣਾ ਚਾਹੀਦਾ ਸੀ। ਔਰ ਕੰਸਟਰੱਕਟਿਵ ਤਰੀਕੇ ਦੇ ਨਾਲ ਲਿਆਉਣਾ ਚਾਹੀਦਾ ਸੀ ਤਾਂ ਕਿ ਆਪੋਜ਼ੀਸ਼ਨ ਨੂੰ ਵੀ ਆਪਣਾ ਰੋਲ ਅਦਾ ਕਰਨ ਦਾ ਪੂਰਾ ਮੌਕਾ ਮਿਲਦਾ ਔਰ ਅਸੀਂ ਵੀ ਹੈਲਪਫੁੱਲ ਹੁੰਦੇ। ਲੇਕਿਨ ਸਪੀਕਰ ਸਾਹਿਬ, ਗਵਰਨਰ ਐਡਰੈੱਸ ਬਾਕੀ ਤਾਂ ਹਰ ਪਹਿਲੂ ਤੇ ਬੋਲਦਾ ਹੈ ਲੇਕਿਨ ਜਿੰਨੇ ਕੰਮ ਪਿਛਲੇ ਦੋ ਸਾਲਾਂ ਦੇ ਸਮੇਂ ਵਿੱਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੇ ਅਧੂਰੇ ਪਏ ਹਨ, ਉਨ੍ਹਾਂ ਕੰਮਾਂ ਨੂੰ ਕਿਸੇ ਨੇ ਟੱਚ ਨਹੀਂ ਕੀਤਾ। ਗਵਰਨਰ ਸਾਹਿਬ ਦੇ ਐਡਰੈਸ ਦਾ ਧੰਨਵਾਦ ਕਰਨ ਲਈ ਰੂਲਿੰਗ ਪਾਰਟੀ ਦੇ ਸਤਿਕਾਰ ਯੋਗ ਐਮ.ਐਲ.ਏ. ਸਾਹਿਬਾਨ ਇਸ ਦੇ ਹੱਕ ਵਿਚ ਹੀ ਬੋਲਦੇ ਰਹੇ ਹਨ। ਬਾਦਲ ਅਕਾਲੀ ਦਲ ਤੇ ਕਈ ਹੋਰ ਅਕਾਲੀ ਦਲਾਂ ਜਥੇਬੰਦੀਆਂ ਨੇ ਚੋਣਾਂ ਦਾ ਬਾਈਕਾਟ ਕੀਤਾ, ਜਦੋਂ ਅਤਿਵਾਦੀ ਕਮਾਦਾਂ ਵਿੱਚ ਲੁਕ ਲੁਕ ਕੇ ਹੱਥਾਂ ਵਿਚ ਏ.ਕੇ.47 ਤੇ ਏ.ਕੇ.74 ਫੜਕੇ ਤੁਰੇ ਫਿਰਦੇ ਸਨ ਤਾਂ ਅਜਿਹੇ ਮਾੜੇ ਹਾਲਾਤ ਵਿਚ ਪਿੰਡਾਂ ਦੇ ਲੋਕਾਂ ਨੇ ਆਪਣੀ ਛਾਤੀ ਤੇ ਪੱਥਰ ਰੱਖ ਕੇ, ਆਪਣੇ ਬੱਚਿਆਂ ਨੂੰ ਦਾਅ ਤੇ ਲਾ ਕੇ, ਸਿਰਾਂ ਤੇ ਮੜ੍ਹਾਸੇ ਬੰਨ ਕੇ, ਨਿਹੱਥੇ ਖੇਤ ਮਜ਼ਦੂਰਾਂ ਨੇ ਸਭ ਤੋਂ ਵੱਧ ਵੋਟਾਂ ਪਾ ਕੇ ਸਰਦਾਰ ਬੇਅੰਤ ਸਿੰਘ ਜੀ ਨੂੰ ਕਾਮਯਾਬ ਕੀਤਾ। ਸਰਦਾਰ ਬੇਅੰਤ ਸਿੰਘ ਜੀ ਉਨ੍ਹਾਂ ਦੇ ਸਦਕਾ ਹੀ ਗੱਦੀ ਤੇ ਬੈਠੇ ਹਨ। ਸਰਕਾਰੀ ਬੈਂਚਾਂ ਵਾਲੇ ਜਿਹੜੀਆਂ ਅੱਜ ਇਹ ਗੱਲਾਂ ਕਰਦੇ ਹਨ ਕਿ ਅਸੀਂ ਅਮਨ ਲਿਆਂਦਾ ਹੈ, ਪੰਜਾਬ ਵਿੱਚ ਸ਼ਾਂਤੀ ਲਿਆਂਦੀ ਹੈ, ਮੈਂ ਕਹਿੰਦਾ ਹਾਂ ਕਿ ਸਭ ਤੋਂ ਪਹਿਲਾਂ ਇਨ੍ਹਾਂ ਨੂੰ ਉਨ੍ਹਾਂ ਲੋਕਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ। ਲੇਕਿਨ ਇਨ੍ਹਾਂ ਗੱਲਾਂ ਦਾ ਗਵਰਨਰ ਸਾਹਿਬ ਦੇ ਅਡਰੈਸ ਵਿੱਚ ਕੋਈ ਜ਼ਿਕਰ ਤੱਕ ਨਾ ਕੀਤਾ ਜਾਵੇ ਜਿਨ੍ਹਾਂ ਨੇ ਉਸ ਵੇਲੇ ਵੋਟਾਂ ਪਾ ਕੇ ਇਹ ਸਰਕਾਰ ਬਣਾਈ ਬੜੀ ਮਾੜੀ ਗੱਲ ਹੈ। ਇਸ ਦੇ ਬਾਰੇ ਕੋਈ ਦੋ ਰਾਵਾਂ ਨਹੀਂ ਹਨ ਕਿ

ਅੱਜ ਅਮਨ ਤੇ ਸ਼ਾਂਤੀ ਨਹੀਂ ਆਈ। ਇਸ ਵਿੱਚ ਵੀ ਕੋਈ ਦੋ ਰਾਵਾਂ ਨਹੀਂ ਕਿ ਸਰਦਾਰ ਬੇਅੰਤ ਸਿੰਘ ਜੀ ਅੱਤਵਾਦ ਦੇ ਖਿਲਾਫ ਲੜੇ ਅਤੇ ਇਸ ਗੱਲ ਵਿਚ ਵੀ ਕੋਈ ਦੋ ਰਾਵਾਂ ਨਹੀਂ ਹਨ ਕਿ ਦੂਸਰੀਆਂ ਪੁਲੀਟੀਕਲ ਪਾਰਟੀਆਂ ਵੀ ਸਿਰ ਤੇ ਮੜ੍ਹਾਸੇ ਬੰਨ੍ਹ ਕੇ, ਕਫਨ ਪਾ ਕੇ ਰੂਲਿੰਗ ਪਾਰਟੀ ਦੇ ਨਾਲ, ਸਰਦਾਰ ਬੇਅੰਤ ਸਿੰਘ ਜਿਹੜੇ ਅੱਤਵਾਦ ਦੇ ਖਿਲਾਫ ਲੜੇ, ਦੇ ਨਾਲ ਫੀਲਡ ਵਿਚ ਆਈਆਂ ਅਤੇ ਆਪਣੇ ਸੈਂਕੜੇ ਸੱਜਣ ਤੇ ਸਾਥੀ ਸ਼ਹੀਦ ਕਰਵਾਏ। ਉਨ੍ਹਾਂ ਵਿੱਚ ਦੋਵੇਂ ਕਮਿਊਨਿਸਟ ਪਾਰਟੀਆਂ ਅਤੇ ਬਹੁਜਨ ਸਮਾਜ ਪਾਰਟੀ, ਸ਼ਾਮਲ ਸਨ। ਉਨ੍ਹਾਂ ਸਾਰਿਆਂ ਦੁਆਰਾ ਪਾਏ ਗਏ ਹਿੱਸੇ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ। ਜਿਨ੍ਹਾਂ ਲੋਕਾਂ ਨੇ ਅੱਤਵਾਦ ਦੇ ਖਿਲਾਫ ਉਸ ਦੌਰ ਦੇ ਵਿੱਚ ਲੜਾਈ ਲੜੀ ਅਤੇ ਆਪਣਾ ਯੋਗ ਹਿੱਸਾ ਪਾਇਆ, ਅੱਜ ਉਸ ਸਾਰੀ ਗੱਲ ਨੂੰ ਕਿਸੇ ਇਕ ਵਿਅਕਤੀ ਦੇ ਨਾਂ ਨਾਲ ਜੋੜਿਆ ਜਾਵੇ, ਇਹ ਠੀਕ ਨਹੀਂ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਸਾਨੂੰ ਇਨ੍ਹਾਂ ਸਾਰੀਆਂ ਗੱਲਾਂ ਨੂੰ ਸਮਝਣਾ ਚਾਹੀਦਾ ਹੈ। ਅਗਰ ਨਹੀਂ ਸਮਝਾਂਗੇ। ਤਾਂ ਨਤੀਜੇ ਦੇ ਤੌਰ ਤੇ ਅਸੀਂ ਭਵਿੱਖ ਵਿਚ ਮਾਰ ਖਾਵਾਂਗੇ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੂੰ ਕਿਸ ਨੇ ਸ਼ਹੀਦ ਕਰਵਾਇਆ ਅਤੇ ਆਪਰੇਸ਼ਨ ਬਲਿਊ ਸਟਾਰ ਕਿਉਂ ਹੋਇਆ ਜਿਸ ਕਾਰਣ ਸ੍ਰੀਮਤੀ ਇੰਦਰਾ ਗਾਂਧੀ ਦੀ ਜਾਨ ਲੈ ਲਈ ਗਈ ? ਇਹ ਸਾਰੇ ਦੇ ਸਾਰੇ ਮੁੱਦੇ ਅਜੇ ਵੀ ਖੜ੍ਹੇ ਹਨ। ਗੁਰੂ ਨਾਨਕ ਨਿਵਾਸ ਵਿੱਚ ਸੰਤ ਭਿੰਡਰਾਂਵਾਲੇ ਨੂੰ ਵਾੜਨ ਵਾਲੇ ਕੌਣ ਸਨ ? ਅਜ ਸਰਕਾਰ ਦੇ ਵਿੱਚ ਵੀ ਉਹ ਲੋਕ ਮਜੂਦ ਹਨ। ਮਰਹੂਮ ਸਰਦਾਰ ਦਰਬਾਰਾ ਸਿੰਘ ਨੇ ਉਸ ਵੇਲੇ ਮੋਰਚਾ ਲਗਾਇਆ ਸੀ ਕਿ ਪੰਜਾਬੀ ਸੂਬਾ ਮੇਰੀ ਲਾਸ਼ ਤੇ ਬਣੇਗਾ। ਜੇਕਰ ਪੰਜਾਬੀ ਸੂਬਾ ਬਣਿਆ ਵੀ ਤਾਂ ਉਹ ਵੀ ਤਿੰਨਾਂ ਕੰਨਿਆਂ ਤੋਂ ਲੰਗੜਾ ਸੂਬਾ ਬਣਾਇਆ ਗਿਆ। ਪੰਜਾਬ ਵਿੱਚ ਮਾੜੇ ਹਾਲਾਤ ਕਿਵੇਂ ਪੈਦਾ ਹੋਏ। ਸੰਤ ਭਿੰਡਰਾਂਵਾਲੇ ਨੂੰ ਕਾਂਗਰਸ ਸਰਕਾਰ ਨੇ ਵਰਤਿਆ। ਟੌਹੜਾ ਸਾਹਿਬ ਜਿਹੜੇ ਕਿ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਨ, ਉਨ੍ਹਾਂ ਨੇ ਵੀ ਵਰਤਿਆ। ਪੰਜਾਬ ਦੀਆਂ ਦੋਹਾਂ ਮੇਜਰ ਪੁਲੀਟੀਕਲ ਪਾਰਟੀਆਂ ਦੇ ਆਪਣੇ ਆਪਣੇ ਇੰਟਰੈਸਟ ਸਨ। ਇਨ੍ਹਾਂ ਨੇ ਹੀ ਅੱਤਵਾਦ ਨੂੰ ਪਾਲਿਆ। ਮੈਨੂੰ ਪਤਾ ਹੈ ਕਿ ਇਹ ਜਿਹੜੇ ਅੱਤਵਾਦੀ ਸਨ ਉਹ ਕਾਂਗਰਸੀਆਂ ਦੀਆਂ ਕੋਠੀਆਂ ਵਿੱਚ ਰਹਿੰਦੇ ਰਹੇ ਹਨ। ਮੈਂ ਉਨ੍ਹਾਂ ਵਜ਼ੀਰਾਂ ਦੇ ਨਾਂ ਤੱਕ ਵੀ ਦੱਸ ਸਕਦਾ ਹਾਂ ਜਿਨ੍ਹਾਂ ਦੀਆਂ ਕੋਠੀਆਂ ਵਿੱਚ ਇਹ ਰਹਿੰਦੇ ਰਹੇ ਹਨ। ਉਹ ਕਿਹੜੇ ਗਰੁੱਪ ਸਨ ਅਤੇ ਉਹ ਕਿਹੜੇ ਕਿਹੜੇ ਲੋਕ ਸਨ, ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਇਹ ਗੱਲ ਨਾ ਕਰਨੀਆਂ, ਸਿਆਸੀ ਪਾਰਟੀਆਂ ਬਾਰੇ ਗੱਲਾਂ ਨਾ ਕਰਨੀਆਂ, ਪੰਜਾਬ ਮਸਲੇ ਨੂੰ ਸਿਆਸੀ ਮਸਲਾ ਨਾ ਸਮਝਣਾ ਅਤੇ ਕੇਵਲ ਅਮਨ ਤੇ ਕਾਨੂੰਨ ਦਾ ਮਸਲਾ ਹੀ ਸਮਝਣਾ ਜਿਸ ਕਰਕੇ ਸਾਡੇ ਪ੍ਰਧਾਨ ਮੰਤਰੀ ਜੀ ਕਤਲ ਹੋਏ ਠੀਕ ਨਹੀਂ ਹੈ। ਅਸੀਂ ਪਿਛੋਕੜ ਤੋਂ ਕੋਈ ਸਬਕ ਨਹੀਂ ਸਿਖਿਆ। ਅੱਜ ਵੀ ਜਦੋਂ ਇਹ ਗੱਲ ਕਰਦੇ ਹਾਂ ਤਾਂ ਲਾਅ ਐਂਡ ਆਰਡਰ ਦੀ ਗੱਲ ਹੀ ਕਰਦੇ ਹਨ। ਠੀਕ ਹੈ ਕਿ ਸਰਦਾਰ ਬੇਅੰਤ ਸਿੰਘ ਅਤੇ ਪੰਜਾਬ ਦੇ ਲੋਕਾਂ ਨੇ ਇਹ ਲਾਅ ਐਂਡ ਆਰਡਰ ਅਤੇ ਅਮਨ ਲਿਆਉਣ ਵਿੱਚ ਮਦਦ ਕੀਤੀ ਹੈ ਪਰ ਸਵਾਲ ਇਸ ਗੱਲ ਦਾ ਨਹੀਂ ਕਿ ਅਮਨ ਲਿਆਂਦਾ ਗਿਆ ਹੈ ਬਲਕਿ ਸਵਾਲ ਇਸ ਗੱਲ ਦਾ ਹੈ ਕਿ ਇਸ ਨੂੰ ਮੈਨਟੇਨ ਕਿਸ ਤਰ੍ਹਾਂ ਕਰਨਾ ਹੈ, ਇਸ ਨੂੰ ਕਾਇਮ ਕਿਸ ਤਰ੍ਹਾਂ ਰੱਖਣਾ ਹੈ। **ਸਪੀਕਰ** ਸਾਹਿਬ, ** ** ** **

**Expunged as ordered by the Chair.

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਅਸੀਂ ਸੰਤ ਹਰਚੰਦ ਸਿੰਘ ਜੀ ਨੂੰ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਸ਼ਹੀਦ ਕਰਵਾਇਆ। ਕਾਂਗਰਸ ਵਾਲਿਆਂ ਨੂੰ ਤਾਂ ਫੋਬੀਆਂ ਹੋਇਆ ਹੋਇਆ ਹੀ ਹੈ, ਹੁਣ ਕਾਮਰੇਡ ਧੀਰੋਵਾਲ ਨੂੰ ਵੀ ਫੋਬੀਆਂ ਹੋ ਗਿਆ ਹੈ। ਜਿਹੜੇ ਸ਼ਖਸ ਹਾਊਸ ਵਿੱਚ ਹਾਜ਼ਰ ਨਹੀਂ, ਉਨ੍ਹਾਂ ਦੇ ਨਾਮ ਲੈਣਾ ਗਲਤ ਗੱਲ ਹੈ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** :- ਸਪੀਕਰ ਸਾਹਿਬ, ਮੇਰੇ ਮਾਨਯੋਗ ਮੈਂਬਰ ਸਾਹਿਬ ਇਸ ਸਦਨ ਵਿੱਚ ਜਿਹੋ ਜਿਹੀਆਂ ਗੱਲਾਂ ਕਰ ਰਹੇ ਹਨ, ਉਨ੍ਹਾਂ ਦਾ ਨਾ ਤਾਂ ਵਿਕਾਸ ਨਾਲ ਸਬੰਧ ਹੈ ਅਤੇ ਨਾ ਹੀ ਸਾਡੀ ਹਿਸਟਰੀ ਨਾਲ ਸਬੰਧ ਹੈ । ਇਨ੍ਹਾਂ ਵਲੋਂ ਉਲਟ ਮਤਲਬ ਕੱਢੇ ਜਾਂਦੇ ਹਨ । ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦੇ ਸਾਹਮਣੇ ਗਵਰਨਰ ਸਾਹਿਬ ਦੇ ਐਡਰੈੱਸ ਤੋਂ ਇਹ ਗੱਲ ਕਰਨੀ ਚਾਹੁੰਦਾ ਹਾਂ ਕਿ ਜੋ ਵੀ ਮੁੱਦੇ ਉਸ ਸਮੇਂ ਖੜ੍ਹੇ ਸਨ, ਜਿਨ੍ਹਾਂ ਮੁੱਦਿਆਂ ਨੇ ਅੱਤਵਾਦ ਪੈਦਾ ਕੀਤਾ ** ** **

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੂੰ ਗਵਰਨਰ ਐਡਰੈਸ ਤੇ ਬੋਲਣ ਲਈ ਕਿਹਾ ਜਾਵੇ ।

**ਸ੍ਰੀ ਸਪੀਕਰ** : ਕਾਮਰੇਡ ਜੀ, ਕੰਸਟਰੱਕਟਿਵ ਗੱਲ ਕਰੋ । ਦੂਸਰੀਆਂ ਪੁਲੀਟੀਕਲ ਪਾਰਟੀਆਂ ਦੀ ਗੱਲ ਨਾ ਕਰੋ । ਜੋ ਕਾਂਗਰਸ ਪਾਰਟੀ ਬਾਰੇ ਕਿਹਾ ਗਿਆ ਹੈ, ਉਸਨੂੰ ਐਕਸਪੰਜ ਕੀਤਾ ਜਾਂਦਾ ਹੈ । That is expunged, Don't speak out of context.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਉਹ ਕੌਣ ਸੀ ਜਿਸ ਨੇ ਭਾਈ ਅਮਰੀਕ ਸਿੰਘ ਨੂੰ ਇਲੈਕਸ਼ਨ ਵਿੱਚ ਖੜ੍ਹਾ ਕੀਤਾ ਸੀ ? ਉਹ ਕਾਂਗਰਸ ਹੀ ਸੀ ਜਿਸ ਨੇ ਅਕਾਲੀਆਂ ਨੂੰ ਹਰਾਉਣ ਲਈ ਉਸਨੂੰ ਖੜ੍ਹਾ ਕੀਤਾ ਸੀ।

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਇਹ ਗੱਲ ਜੋ ਕਹੀ ਗਈ ਹੈ, ਇਹ ਬਿਲਕੁਲ ਬੇ-ਬੁਨਿਆਦ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਮੈਂਬਰ ਸਾਹਿਬਾਨ ਗਵਰਨਰ ਐਡਰੈੱਸ ਤੇ ਬੋਲਣ ।

**Mr. Speaker** : That has already been expunged. Please speak on Dhirowal ji you should concerned with the Governors Address only.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੇਰਾ ਆਪਣਾ ਟਾਈਮ ਹੈ ।...

**Expunged as ordered by the Chair.

**ਸ਼੍ਰੀ ਸਪੀਕਰ** : ਟਾਈਮ ਤਾਂ ਤੁਹਾਡਾ ਹੀ ਹੈ, ਪਰ ਦੂਜੀਆਂ ਪਾਰਟੀਆਂ ਨੂੰ ਕਰਿਟੀਸਾਈਜ਼ ਕਰਕੇ ਸਮਾਂ ਨਾ ਗਵਾਵੋ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਇਹ ਗਲ ਕਹੀ ਗਈ ਹੈ ਕਿ ਪੰਜਾਬ ਦੇ ਕਿਸਾਨ ਨੂੰ 2000 ਕਰੋੜ ਰੁਪਿਆ ਵੱਧ ਭਾ ਦੇ ਕੇ ਦਿਤਾ ਗਿਆ ਹੈ।

**Mr. Speaker** : Please address the Chair and not the Members.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਉਹ ਥੋੜ੍ਹੀ ਦੇਰ ਮੇਰੀ ਗੱਲ ਜ਼ਰੂਰ ਸੁਣਨ। ਖੇਤੀਬਾੜੀ ਮੰਤਰੀ ਸਾਹਿਬ ਨੇ ਇਹ ਗੱਲ ਕਹੀ ਸੀ ਕਿ ---

"ਉਤੇ ਜੱਟ ਹੇਠਾਂ ਜੱਟ

ਨਰਮਾ ਆਇਗਾ ਅੱਠ ਸੌ ਅੱਠ ।" (ਵਿਗਨ) (ਸ਼ੋਰ)

ਸਪੀਕਰ ਸਾਹਿਬ, ਗਵਰਨਰ ਦੇ ਐਡਰੈੱਸ ... (ਵਿਘਨ)

**ਸ਼੍ਰੀ ਸਪੀਕਰ** : ਆਊਟ ਆਫ਼ ਕੰਟੈਕਸਟ ਕੁਝ ਨਾ ਬੋਲੋ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਮੈਂ ਇਨ੍ਹਾਂ ਸੱਜਣਾਂ ਨੂੰ ਬੇਨਤੀ ਕਰਨ ਲੱਗਾ ਹਾਂ ਕਿ... (ਵਿਗਨ) ਜਦੋਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਣੀ ਤਾਂ ਡੀ. ਏ. ਪੀ. ਦਾ ਰੇਟ 360 ਰੁਪਏ ਸੀ ਪਰ ਹੁਣ 680 ਰੁਪਏ ਹੈ। ਯੂਰੀਏ ਦਾ ਭਾਅ 235 ਰੁਪਏ ਸੀ, ਅੱਜ 280 ਰੁਪਏ ਹੈ ਔਰ 91 ਲੱਖ ਟਨ ਖਾਦ ਯੂਰੀਆ ਔਰ 3 ਲੱਖ ਟਨ ਡੀ. ਏ. ਪੀ. ... (ਵਿਘਨ) ਇਕੱਲੀ ਖਾਦ ਵਿੱਚੋਂ 760 ਕਰੋੜ ਰੁਪਿਆ ਸਾਲ ਦਾ ਕਿਸਾਨੀ ਦੇ ਸਿਰੋਂ ਮੁਨਾਫਾ ਕੱਢਿਆ ਗਿਆ (ਸ਼ੋਰ)

ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਕਿਸਾਨ ਦੀ ਕਣਕ ਨੂੰ ਮੰਡੀ ਵਿਚੋਂ 330 ਰੁਪਏ ਖਰੀਦ ਕੇ ਸਰਕਾਰੀ ਸਟੋਰਾਂ ਵਿਚ ਭੰਡਾਰ ਕੀਤਾ ਗਿਆ ਔਰ ਮਹਿੰਗੇ ਭਾ ਵੇਚ ਕੇ ਕਿਸ਼ਾਨਾਂ ਦੀ ਜੇਬ ਤੇ ਡਾਕਾ ਮਾਰਿਆ ਗਿਆ। ਫਿਰ ਇਹ ਕਹਿੰਦੇ ਹਨ ਕਿ ਜਿਣਸ ਦਾ ਰੇਟ ਨਹੀਂ ਵਧਾਇਆ। ਅੱਜ ਪਿੰਡ ਦਾ ਖੇਤ ਮਜਦੂਰ ਕਿੱਥੋਂ ਖਾਏਗਾ, ਉਹ ਭੁੱਖਾ ਮਰੇਗਾ। ਅੱਜ ਫੱਗਣ ਚੇਤਰ ਦੇ ਦਿਨਾਂ ਵਿਚ ਕਿਸਾਨਾਂ ਦੀ ਜੇਬ, ਖੇਤ ਮਜਦੂਰਾਂ ਦੀ ਜੇਬ ਤੇ ਡਾਕਾ ਮਾਰਿਆ ਗਿਆ (ਵਿਘਨ) 70-72 ਰੁਪਏ ਦਾ ਡਾਕਾ ਮਾਰਿਆ ਗਿਆ ਅਤੇ 72 ਰੁਪਏ ਕੁਇੰਟਲ ਪਿਛੇ ਕਰਮਚਾਰੀਆਂ ਤੇ ਮਜਦੂਰਾਂ ਦੀ ਜੇਬ ਵਿਚੋਂ ਕੱਢੇ। ਇਸ ਤਰ੍ਹਾਂ ਸਰਕਾਰ ਨੇ 144 ਕਰੋੜ ਰੁਪਏ ਦੋਹਾਂ ਵਰਗਾਂ ਤੋਂ ਕਮਾਏ ਹਨ।

(ਇਸ ਸਮੇਂ ਸਦਨ ਵਿਚ ਬਹੁਤ ਸਾਰੇ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸ਼੍ਰੀ ਸਪੀਕਰ** : ਹਾਂ ਜੀ, ਸਰਦਾਰ ਮਲਕੀਅਤ ਸਿੰਘ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸਰਦਾਰ ਮਲਕੀਤ ਸਿੰਘ ਬੀਰਮੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂਬਰ ਸਾਹਿਬ ਪਵਿੱਤਰ ਹਾਊਸ ਵਿਚ 'ਡਾਕਾ' ਸ਼ਬਦ ਵਾਰ ਵਾਰ ਕਹਿ ਰਹੇ ਹਨ, ਇਹ ਐਕਸਪੰਜ ਹੋਣਾ ਚਾਹੀਦਾ ਹੈ ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਇਹ ਜੋ ਬੋਲ ਰਹੇ ਹਨ (ਵਿਘਨ) .. ਇਨ੍ਹਾਂ ਨੂੰ ਆਪਣੀ ਗੱਲ ਵਿਅਕਤ ਕਰਨ ਦਾ ਅਧਿਕਾਰ ਹੈ।

**ਸ਼੍ਰੀ ਸਪੀਕਰ** : ਧੀਰੋਵਾਲ ਜੀ, ਤੁਸੀਂ ਆਪਣੀ ਗੱਲ ਕੰਟੀਨਿਊ ਰੱਖੋ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਡੀਜਲ ਦਾ ਰੇਟ 5 ਰੁਪਏ 8 ਪੈਸੇ ਤੋਂ ਵਧਾ ਕੇ 6 ਰੁਪਏ 94 ਪੈਸੇ ਕਰਕੇ 560 ਕਰੋੜ ਰੁਪਿਆ ਸਰਕਾਰ ਨੇ ਲੋਕਾਂ ਦੀ ਜੇਬ ਵਿਚੋਂ ਕੱਢਿਆ ਹੈ । ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਖਾਦਾਂ ਦੀ ਗੱਲ ਕੀਤੀ, ਡੀਜ਼ਲ ਦੇ ਰੇਟ ਦੀ ਗੱਲ ਕੀਤੀ ਤੁਹਾਡੇ ਹੀ ਸੈਂਟਰ ਦੇ ਵਜ਼ੀਰ ਨੇ ਕਿਹਾ ਸੀ ਕਿ ਸਬਸਿਡੀਆਂ ਦਿਖਾਵੇ ਲਈ ਹਨ । ਉਸ ਨੇ ਸਕੱਤਰੇਤ ਨੂੰ ਚਿੱਠੀ ਲਿਖੀ ਕਿ 107 ਜਿਣਸਾਂ ਵਿਚੋਂ 20 ਦੇ ਰੇਟ ਮੁਕੱਰਰ ਕਰਦੇ ਹਾਂ । ਉਨ੍ਹਾਂ ਵਿਚੋਂ ਤਿੰਨ ਮੁੱਖ ਜਿਣਸਾਂ ਹਨ। ਉਨ੍ਹਾਂ ਦੇ ਭਾਅ ਘਟਾ ਕੇ ਅਤੇ ਬਾਕੀਆਂ ਦਾ ਰੇਟ ਪੂਰਾ ਨਾ ਮਿਥ ਕੇ 19,660 ਕਰੋੜ ਰੁਪਿਆ ਸਮੁੱਚੀ ਕਿਸਾਨਾ ਦੀ ਜੇਬ ਵਿਚੋਂ ਕੱਢਿਆ ਗਿਆ ਹੈ । ਔਰ 75% ਹਿੱਸਾ ਪੰਜਾਬ ਦਾ ਕੇਂਦਰੀ ਭੰਡਾਰ ਵਿੱਚ ਹੋਣ ਕਰਕੇ ਪੰਜਾਬ ਦੇ ਹਿੱਸੇ ਦਾ 13 ਹਜ਼ਾਰ ਕਰੋੜ ਰੁਪਿਆ ਯਾਨੀ ਕਿ 13,660 ਕਰੋੜ ਰੁਪਿਆ ਕਿਸਾਨਾਂ ਦੀ ਜੇਬ ਵਿਚੋਂ ਕਢਿਆ ਹੈ । ਜੇ ਅਸੀਂ ਖਾਦਾਂ ਦੀ ਗਿਣਤੀ ਮਿਣਤੀ ਕਰੀਏ, ਜ਼ੇ ਅਸੀਂ ਡੀਜ਼ਲਾਂ ਦੀ ਗਿਣਤੀ ਮਿਣਤੀ ਕਰੀਏ ...

**ਸ਼੍ਰੀ ਸਪੀਕਰ** : ਗੁਰਨਾਮ ਸਿੰਘ ਜੀ, ਵਾਈਂਡ ਅੱਪ ਕਰੋ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਉਨ੍ਹਾਂ ਦੀ ਗਿਣਤੀ ਮਿਣਤੀ ਕਰੀਏ ਤਾਂ ਮੈਂ ਸਮਝਦਾ ਹਾਂ ਸਪੀਕਰ ਸਾਹਿਬ ..

**Mr. Speaker** : Please wind up.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਇਹ ਗਵਰਨਰ ਐਡਰੈੱਸ ਫਿਗਰਾਂ ਦਾ ਸ਼ਿੰਗਾਰ ਹੈ । ** ** **

---

**Expunged as ordered by the Chair.

**Mr. Speaker** : Please resume your seat.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : (ਵਿਘਨ) ਮਰਾਸੀ ਦੇ ਵਿਹੜੇ (ਵਿਘਨ) ..

**Mr. Speaker** : Resume your seat please, Gurnam Singh Ji.

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਸਪੀਕਰ ਸਾਹਿਬ, ਇਹ ਸਾਰੇ ਬੋਗਸ ਦੋਸ਼ ਲਗਾ ਰਹੇ ਹਨ। ਕੋਈ ਕਿਸੇ ਕਿਸਮ ਦੀ ਗੱਲ ਨਹੀਂ । ਡੀਜ਼ਲ ਦੀ ਗੱਲ ਕੀਤੀ ਹੈ। ਅਸੀਂ ਇਹ ਕਿਹਾ ਕਿ ਦੋ ਹਜ਼ਾਰ ਕਰੋੜ ਰੁਪਏ ਕਿਸਾਨਾਂ ਨੂੰ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਣਨ ਤੋਂ ਬਾਅਦ ਦਿੱਤੇ ਅਸੀਂ ਦੋ ਸਾਲਾਂ ਦੀ ਗੱਲ ਕਰਦੇ ਹਾਂ । ਕਿਸਾਨਾਂ ਵੱਲੋਂ ਜਿਹੜੀ ਫਸਲ ਮੰਡੀਆਂ ਵਿੱਚ ਆਈ, ਹਾਲਾਂ ਕਿ ਉਹ ਬਹੁਤ ਹੀ ਸਮਗਲ ਹੋਈ, ਫਿਰ ਵੀ ਉਹ ਫਸਲ ਚਾਰ ਹਜ਼ਾਰ ਕਰੋੜ ਰੁਪਏ ਦੀ ਜ਼ਿਆਦਾ ਆਈ। ਇਸ ਤਰ੍ਹਾਂ ਨਾਲ ਇਹ ਜਿਹੜੇ ਸਾਰੇ ਫਿਗਰਜ਼ ਦੇਈ ਜਾ ਰਹੇ ਹਨ, ਉਸ ਦਾ ਕੋਈ ਫਾਇਦਾ ਨਹੀਂ ਮਤਲਬ ਨਹੀਂ। ਇਕੱਲੀ-ਇਕੱਲੀ ਚੀਜ਼ ਪੁੱਛਣ, ਉਸ ਦਾ ਜਵਾਬ ਆਏਗਾ ।

**Mr. Speaker** : Please wind up, Gurnam Singh Ji. You have taken sufficient time.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਵਿੱਚ ਗਵਰਨਰ ਦੇ ਐਡਰੈੱਸ ਉਤੇ ਖੇਤੀਬਾੜੀ ਮੰਤਰੀ ਸਾਹਿਬ ਨੂੰ ਇਹ ਗੱਲ ਦੀ ਜਾਣਕਾਰੀ ਦੇਣੀ ਚਾਹਵਾਂਗਾ ਕਿ ਜਿਹੜੀ ਤੁਸੀਂ ਖੇਤੀ ਦੀ ਗੱਲ ਕੀਤੀ ਹੈ, ਮੈਂ ਉਨ੍ਹਾਂ ਦੀ ਨਹੀਂ ਬਲਕਿ ਉਨ੍ਹਾਂ ਕਾਰਪੋਰੇਸ਼ਨਾਂ ਦੀ ਗੱਲ ਕਰਨੀ ਚਾਹਵਾਂਗਾ ਕਿ ਜਿਹੜੀਆਂ ਕਾਰਪੋਰੇਸ਼ਨਾਂ ਘਾਟੇ ਵਿੱਚ ਜਾ ਰਹੀਆਂ ਹਨ ਅਤੇ ਉਨ੍ਹਾਂ ਨੂੰ ਪ੍ਰਾਈਵੇਟ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਵੇਅਰ ਹਾਊਸਿੰਗ ਦੀ ਗੱਲ ਲਉ। ਸਪੀਕਰ ਸਾਹਿਬ, ਮੈਂ ਜਾਣਕਾਰੀ ਦੇਣਾ ਚਾਹੁੰਦਾ ਕਿ ਵੇਅਰਹਾਊਸਿੰਗ ਕਾਰਪੋਰੇਸ਼ਨ ਦੀ ਆਮਦਨ ਪਿਛਲੇ ਸਾਲ 1 ਕਰੋੜ 40 ਲੱਖ ਰੁਪਏ ਸੀ ਪਰ ਇਸ ਸਾਲ ਉਸ ਦੀ ਆਮਦਨ 20 ਲੱਖ ਰੁਪਏ ਰਹਿ ਗਈ ਹੈ । ਉਹ 11 ਕਰੋੜ ਰੁਪਏ ਘਾਟੇ ਵਿੱਚ ਚਲੀ ਗਈ। 3 ਕਰੋੜ ਰੁਪਏ ਹੁਣ ਉਸਦਾ ਸੂਦ ਦੇਣਾ ਪੈਂਦਾ ਹੈ । ਉਹ ਘਾਟੇ ਵਿੱਚ ਕਿਉਂ ਗਈ ? ਉਸ ਦੇ ਘਾਟੇ ਵਿੱਚ ਜਾਣ ਦੇ ਕੀ ਕਾਰਣ ਹਨ ? ਵੇਅਰਹਾਊਸ ਦੇ ਗੁਦਾਮ ਖਾਲੀ ਪਏ ਹਨ । ਉਹ ਭਰਦੇ ਨਹੀਂ । ਇਸ ਕਰਕੇ ਨਹੀਂ ਭਰਦੇ ਕਿਉਂਕਿ ਸਰਦਾਰ ਬੇਅੰਤ ਸਿੰਘ ਦੇ ਇੱਕ ਮੰਤਰੀ, 10 ਆਈ.ਏ. ਐਸ. ਅਤੇ ਆਈ. ਪੀ. ਐਸ. ਅਫਸਰਾਂ ਦੇ ਗੁਦਾਮਾਂ ਵਿਚ ਮਾਲ ਰੱਖਿਆ ਜਾਂਦਾ ਹੈ।

**Mr. Speaker** : Please resume your seat.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਜੋ ਵੇਅਰਹਾਊਸ ਦਾ ਅਦਾਰਾ ਹੈ, ਉਸ ਦੀਆਂ ਪੰਜ ਏਜੰਸੀਆਂ ਬਣਾਈਆਂ ਜਾਣ, ਪਹਿਲਾਂ ਚਾਰ ਏਜੰਸੀਆਂ ਹਨ। ਮੈਂ ਖੇਤੀਬਾੜੀ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤਿੰਨ ਕਰੋੜ ਦਾ ਘਾਟਾ ਵੀ (ਵਿਘਨ) ਹਰਿਆਣਾ ਪੈਟਰਨ ਤੇ ਵੇਅਰਹਾਊਸ ਨੂੰ ਏਜੰਸੀ ਬਣਾਕੇ ਤਿੰਨ ਕਰੋੜ ਦੀ ਥਾਂ ਪੰਜ ਕਰੋੜ ਦਾ ਮੁਨਾਫਾ ਹੋਵੇਗਾ ।

**Mr. Speaker** : Please resume your seat. Your time is over. Please resume your seat.

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਇਹ ਮਾਨਯੋਗ ਮੈਂਬਰ ਨੂੰ ਨਹੀਂ ਪਤਾ ਕਿ ਗਵਰਨਰ ਐਡਰੈੱਸ ਵਿੱਚ ਖੇਤੀਬਾੜੀ ਬਾਰੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਉਣ ਤੇ ਪਹਿਲੇ ਦੀ ਗੱਲ ਨਹੀਂ ਹੈ। ਇਸ ਨੂੰ ਅਸੀਂ ਵਧਾਇਆ ਹੈ। ਅਸੀਂ ਕੰਟੇਨਰ ਸਿਸਟਮ ਸ਼ੁਰੂ ਕੀਤਾ ਹੈ। ਅਸੀਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੇ ਦੋ ਸਾਲ ਪੂਰੇ ਹੋਣ ਦੌਰਾਨ ਦੱਸ ਰਹੇ ਹਾਂ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਸਾਰੀ ਇਨਫਰਮੇਸ਼ਨ ਬਾਰੇ ਲਿਖਕੇ ਦੇ ਦਿਉ, ਜਵਾਬ ਦੇ ਦੇਵਾਂਗੇ।

**ਕਾਮਰੇਡ ਗੁਰਨਾਮ ਸਿੰਘ ਧੀਰੋਂਵਾਲ** : ਬੁੜਾਪਾ ਪੈਨਸ਼ਨ ਦੀ ਗੱਲ ਕਰ ਲਈਏ.....

**Mr. Speaker** : Please resume your seat. I have not permitted you.

**ਕਾਮਰੇਡ ਗੁਰਨਾਮ ਸਿੰਘ ਧੀਰੋਂਵਾਲ** : ** ** **

**Mr. Speaker** : Please sit down. I have told you to wind up. Our next Speaker will be Sardar Malkiat Singh Dakha. Please resume your seat. What ever the Hon. Member is speaking without my permission is not to be recorded.

**ਸਰਦਾਰ ਮਲਕੀਤ ਸਿੰਘ ਬਿਰਮੀ ਕੁਲਾਰ (ਦਾਖਾ, ਐਸ. ਸੀ.)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਹਾਨ ਸਦਨ ਵਿੱਚ ..... (ਵਿਘਨ)

**Sardar Nirmal Singh Nimma** : On a point of order, Sir.

**Mr. Speaker** : Please resume your seat. The Hon. Member Sardar Malkiat Singh Dakha is speaking. Resume your seat. There is no point of order. B. S. P. will get time you will get time. Please resume your seat.

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਇਹ ਪੱਖਪਾਤੀ ਰਵੱਈਆ ਕਿਉਂ ਕਰ ਰਹੇ ਹੋ (ਵਿਘਨ)

**ਵਿਰੋਧੀ ਧਿਰ ਵਲੋਂ ਕੁਝ ਅਵਾਜ਼ਾਂ** : ਅਸੀਂ ਕਾਰਵਾਈ ਨਹੀਂ ਚਲਣ ਦਿਆਂਗੇ। ਹਰ ਵਾਰੀ ਤੁਸੀਂ ਧੱਕਾ ਕਰਦੇ ਹੋ। (ਸ਼ੋਰ)

**Mr. Speaker** : Please sit down. I have already announced. By making noise you cannot press your point.

**ਸਰਦਾਰ ਨਿਰਮਲ ਸਿੰਘ ਨਿੰਮਾ** : ਹਾਊਸ ਦੀ ਮਰਿਯਾਦਾ ਕਾਇਮ ਰੱਖੀ ਜਾਵੇ।

**Mr. Speaker** : That is what I demand from you. Resume your seat please. Sardar Malkiat Singh Dakha.

---

**Not recorded as ordered by the Chair.

**ਸਰਦਾਰ ਮਲਕੀਤ ਸਿੰਘ ਬਿਲਾਸਪੁਰ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਹਾਨ ਸਦਨ ਵਿੱਚ ਗਵਰਨਰ ਸਾਹਿਬ ਦੇ ਭਾਸ਼ਣ ਤੇ ਜੋ ਭਖਵੀਂ ਬਹਿਸ ਹੋ ਰਹੀ ਹੈ ਉਸ, ਉਤੇ ਮੈਨੂੰ ਵੀ ਬੋਲਣ ਦਾ ਮੌਕਾ ਦਿੱਤਾ ਹੈ । 7 ਮਾਰਚ ਨੂੰ ਮੇਰੇ ਮਾਨਯੋਗ ਮਿੱਤਰ ਸਰਦਾਰ ਜਸਬੀਰ ਸਿੰਘ ਐਮ.ਐਲ.ਏ. ਨੇ ਜੋ ਗਵਰਨਰ ਸਾਹਿਬ ਦੇ ਭਾਸ਼ਣ ਤੇ ਧੰਨਵਾਦ ਦਾ ਮਤਾ ਰੱਖਿਆ ਹੈ ਅਤੇ ਜਿਸ ਦੀ ਪਰੋੜ੍ਹਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਨੇ ਕੀਤੀ ਹੈ, ਮੈਂ ਵੀ ਉਸ ਦੇ ਹੱਕ ਵਿੱਚ ਪਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਰਾਜਪਾਲ ਸਾਹਿਬ ਦਾ ਭਾਸ਼ਣ ਇਕ ਇਤਿਹਾਸਕ ਦਸਤਾਵੇਜ਼ ਹੁੰਦਾ ਹੈ। ਇਸ ਦੇ ਵਿੱਚੋਂ ਪੰਜਾਬ ਦੇ ਅਮਨ ਤੇ ਸ਼ਾਂਤੀ ਅਤੇ ਪੰਜਾਬ ਦੀ ਤਰੱਕੀ ਤੇ ਖੁਸ਼ਹਾਲੀ ਦੀ ਝੱਲਕ ਪੈਂਦੀ ਹੈ ਜੋ ਇਹ 50 ਨੁਕਤਿਆਂ ਵਾਲਾ ਭਾਸ਼ਣ ਇਸ ਮਹਾਨ ਸਦਨ ਵਿੱਚ ਪੜ੍ਹਿਆ ਗਿਆ ਹੈ। ਸਪੀਕਰ ਸਾਹਿਬ, ਅੱਜ ਤੋਂ 2 ਵਰੇ ਪਹਿਲਾਂ ਸਾਡੀ ਪਿਆਰੀ ਵਿਧਾਨ ਸਭਾ ਬੰਦ ਪਈ ਸੀ। ਪੰਜਾਬ ਦੀ ਪਿਆਰੀ ਧਰਤੀ ਤੇ ਚੋਣਾਂ ਤੋਂ ਪਹਿਲਾਂ ਸਾਡੇ ਬਹਾਦਰ ਜਰਨੈਲ ਸਰਦਾਰ ਬੇਅੰਤ ਸਿੰਘ ਜੀ ਨੇ ਬੜੀ ਦਲੇਰੀ ਅਤੇ ਨਿਡਰਤਾ ਨਾਲ ਕਾਂਗਰਸ ਪਾਰਟੀ ਦਾ ਤਿਰੰਗਾ ਝੰਡਾ ਆਪਣੇ ਮਜ਼ਬੂਤ ਹੱਥਾਂ ਵਿੱਚ ਫੜ ਕੇ ਪੰਜਾਬ ਦੇ ਵਿੱਚ ਅਮਨ ਅਤੇ ਸ਼ਾਂਤੀ ਦਾ ਸੁਨੇਹਾ ਦਿੱਤਾ । ਜਦੋਂ ਪੰਜਾਬ ਦੇ ਵਿੱਚ ਚੋਣਾਂ ਹੋਈਆਂ, ਉਸ ਵੇਲੇ ਪੰਜਾਬ ਦੇ ਵਿੱਚ ਸਿਵੇ ਧੁਖ ਰਹੇ ਸਨ । ਪੰਜਾਬ ਦੇ ਲੋਕ ਸਿਵਿਆਂ ਦਾ ਸੇਕ-ਸੇਕ ਰਹੇ ਸਨ। ਅਰਥੀਆਂ ਚੁੱਕ ਚੁੱਕ ਕੇ ਮੋਢਿਆਂ ਤੇ ਘਾਸੇ ਪਏ ਹੋਏ ਸਨ। ਚੋਣਾਂ ਦੇ ਦੌਰਾਨ ਪੰਜਾਬ ਦੇ ਲੋਕਾਂ ਦੇ ਨਾਲ ਸਰਦਾਰ ਬੇਅੰਤ ਸਿੰਘ ਜੀ ਨੇ ਇਕ ਵਾਇਦਾ ਕੀਤਾ ਸੀ ਕਿ ਅਗਰ ਮੇਰੀ ਪਾਰਟੀ ਦੀ ਸਰਕਾਰ ਬਣੀ ਤਾਂ ਸਭ ਤੋਂ ਪਹਿਲਾਂ ਮੈਂ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਬਹਾਲ ਕਰਨ ਦਾ ਕੰਮ ਕਰਾਂਗਾ (ਥੰਪਿੰਗ) । ਫਿਰ ਪੰਜਾਬ ਵਿਚ ਵੋਟ ਪਏ, ਸਾਡੀ ਪਾਰਟੀ ਦੀ ਸਰਕਾਰ ਬਣੀ, ਸਰਦਾਰ ਬੇਅੰਤ ਸਿੰਘ ਜੀ ਨੇ ਆਪਣੇ ਸੂਝਵਾਨ ਸਾਥੀਆਂ ਨੂੰ ਮੰਤਰੀ ਬਣਾਇਆ। ਉਸ ਵੇਲੇ ਪੰਜਾਬ ਦਾ ਖਜ਼ਾਨਾ ਖਾਲੀ ਪਿਆ ਸੀ । ਸਰਦਾਰ ਬੇਅੰਤ ਸਿੰਘ ਜੀ ਨੇ ਉਸ ਖਾਲੀ ਖਜ਼ਾਨੇ ਦੀ ਕੁੰਜੀ ਪੰਜਾਬ ਦੇ ਇਕ ਤਕੜੇ ਅਰਥ ਸ਼ਾਸਤਰੀ ਡਾਕਟਰ ਕੇਵਲ ਕ੍ਰਿਸ਼ਨ ਦੇ ਹੱਥ ਵਿਚ ਦਿੱਤੀ। ਉਨ੍ਹਾਂ ਨੇ ਆਪਣੇ ਸਾਰੇ ਸਾਧਨ ਜੁਟਾ ਕੇ ਔਰ ਟੈਕਸ ਰਹਿਤ ਬਜਟ ਪੇਸ਼ ਕਰਕੇ ਪੰਜਾਬ ਦੇ ਲੋਕਾਂ ਦੇ ਦੁਖੜੇ ਦੂਰ ਕਰਨੇ ਸ਼ੁਰੂ ਕੀਤੇ । ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਵਿਚ ਚਲ ਰਹੇ ਅਤਿਵਾਦ ਦਾ ਬਹਾਦਰੀ ਨਾਲ ਮੁਕਾਬਲਾ ਕੀਤਾ ਔਰ ਵੱਖਵਾਦੀ ਅਤੇ ਫਿਰਕਾਪ੍ਰਸਤ ਲੋਕਾਂ ਨਾਲ ਟਾਕਰਾ ਲੈ ਕੇ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਬਹਾਲ ਕੀਤੀ। ਇਸ ਤੋਂ ਇਲਾਵਾ, ਸਰਦਾਰ ਬੇਅੰਤ ਸਿੰਘ ਜੀ ਨੇ ਇਹ ਵੀ ਐਲਾਨ ਕੀਤਾ ਸੀ ਕਿ ਮੈਂ ਛੋਟੇ ਸਾਹਿਬਜ਼ਾਦਿਆਂ ਦੀ ਪਵਿਤਰ ਧਰਤੀ ਫਤਿਹਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾਵਾਂਗਾ । ਮੁੱਖ ਮੰਤਰੀ ਬਣਨ ਤੋਂ ਬਾਅਦ ਉਨ੍ਹਾਂ ਨੇ ਉਸ ਧਰਤੀ ਨੂੰ ਸਹੀ ਮਾਅਨਿਆਂ ਵਿਚ ਜ਼ਿਲ੍ਹਾ ਬਣਾਇਆ ਔਰ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ। ਇਸ ਦੇ ਨਾਲ ਦੀਵਾਨ ਟੋਡਰ ਮਲ ਦੀ ਧਰਤੀ ਨੂੰ ਵੀ ਅਪਣਾ ਕੇ ਸ਼ੇਰ ਮਹੰਮਦ ਖਾਂ ਨੂੰ ਸਜ਼ਦਾ ਵੀ ਕੀਤਾ ਫਿਰ ਮਿਹਨਤਕਸ਼ ਮਜ਼ਦੂਰਾਂ, ਮੁਲਾਜ਼ਮਾਂ ਕਿਰਤੀਆਂ, ਕਾਮਿਆਂ ਅਤੇ ਕਿਸਾਨਾਂ ਲਈ ਵੀ ਬੜੇ ਭਾਰੀ ਕੰਮ ਕੀਤੇ ਸਰਦਾਰ ਬੇਅੰਤ ਸਿੰਘ ਜੀ ਨੇ ਇਨ੍ਹਾਂ ਵਾਸਤੇ ਨਾਅਰਾ ਮਾਰਿਆ ਅਤੇ ਪੰਜਾਬ ਦੇ ਵਿਚ ਜਿਥੇ ਮਨੁੱਖਤਾ ਦਾ ਕਤਲ ਹੋ ਰਿਹਾ ਸੀ, ਉਸ ਨੂੰ ਖਤਮ ਕਰਕੇ ਪੰਜਾਬ ਦਾ ਸਿਰ ਉਚਾ ਕੀਤਾ। ਸਪੀਕਰ ਸਾਹਿਬ, ਮੈਨੂੰ ਸਰਦਾਰ ਬੇਅੰਤ ਸਿੰਘ ਜੀ ਨਾਲ ਕਾਫੀ ਸਮਾਂ ਕੰਮ ਕਰਨ ਦਾ ਮੌਕਾ ਮਿਲਿਆ ਹੈ। ਜਦੋਂ 24 ਮਾਰਚ 1986 ਨੂੰ ਇਹ ਸਾਡੇ ਪ੍ਰਧਾਨ ਬਣੇ ਸਨ ਤਾਂ ਮੈਨੂੰ ਯਾਦ ਹੈ ਕੀ ਹਰ ਵੇਲੇ ਇਨ੍ਹਾਂ ਨੇ ਫਤਿਹਗੜ੍ਹ ਚੂੜੀਆਂ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਦੀ ਇਕ ਧਰਮਸ਼ਾਲਾ ਵਿਚ 10 ਬੰਦਿਆਂ ਨਾਲ ਬੈਠ ਕੇ ਉਥੋਂ ਦੇ ਲੋਕਾਂ ਦੀ ਦਰਦਨਾਕ ਗਾਥਾ ਸੁਣੀ ਸੀ। ਉਸ ਵੇਲੇ ਸਰਦਾਰ ਬੇਅੰਤ ਸਿੰਘ ਜੀ ਨੇ ਉਨ੍ਹਾਂ ਦੇ ਦਰਦ ਨੂੰ ਆਪਣੇ ਦਿਲ ਵਿਚ ਬੈਠਾ ਲਿਆ ਅਤੇ ਉਨ੍ਹਾਂ ਨੂੰ ਇਹ ਭਰੋਸਾ ਦਿੱਤਾ ਸੀ ਕਿ ਉਨ੍ਹਾਂ ਵਾਸਤੇ ਉਹ ਲੜਾਈ ਲੜਨਗੇ। ਉਸ ਵੇਲੇ ਤੋਂ ਹੀ ਇਹ ਪੰਜਾਬ ਦੇ ਵਿਚ ਲਗ ਰਹੀ ਅੱਗ ਨੂੰ ਬੁਝਾਉਣ ਵਾਸਤੇ ਲੜਦੇ ਰਹੇ ਹਨ। ਪਿਛਲੇ ਦੋ ਸਾਲਾਂ ਵਿਚ ਪੰਜਾਬ ਵਿਚ ਸਿਰਫ ਅਮਨ ਅਤੇ ਸ਼ਾਂਤੀ ਹੀ ਸਥਾਪਿਤ ਨਹੀਂ ਕੀਤੀ ਬਲਕਿ ਸਾਰੇ ਪੰਜਾਬ ਨੂੰ ਵਿਕਾਸ ਵੱਲ ਵੀ ਤੋਰਿਆ ਹੈ। ਹੁਣ ਸਾਰੇ ਪੰਜਾਬ ਵਿਚ ਸੜਕਾਂ ਬਣ ਰਹੀਆਂ ਹਨ, ਪੰਜਾਬ ਦੀ ਇੰਡਸਟਰੀ ਦੀਆਂ ਚਿਮਨੀਆਂ ਦਾ ਜਿਹੜਾ ਧੂੰਆ ਨਿਕਲਣਾ ਬੰਦ ਹੋ ਗਿਆ ਸੀ, ਉਹ ਇੰਡਸਟਰੀ ਚਲ ਰਹੀ ਹੈ ਔਰ ਅੱਜ, ਪੰਜਾਬ ਵਿਕਾਸ ਦੀਆਂ ਲੀਹਾਂ ਤੇ ਚੱਲ ਰਿਹਾ ਹੈ। ਪਿਛਲੇ ਦੋ ਸਾਲਾਂ ਵਿਚ ਸਰਦਾਰ ਬੇਅੰਤ ਸਿੰਘ ਨੇ ਪੰਜਾਬ ਵਿਚ ਹਰਾ ਇਨਕਲਾਬ ਲਿਆਂਦਾ, ਚਿੱਟਾ ਇਨਕਲਾਬ ਲਿਆਂਦਾ, ਨੀਲਾ ਇਨਕਲਾਬ ਲਿਆਂਦਾ ਔਰ ਹੁਣ ਮਿੱਠਾ ਇਨਕਲਾਬ ਲਿਆਉਣ ਲੱਗੇ ਹਨ। ਸਪੀਕਰ ਸਾਹਿਬ, ਐਸੀਆਂ ਐਸੀਆਂ ਗੱਲਾਂ ਕੀਤੀਆਂ ਗਈਆਂ ਹਨ ਕਿ ਜਿਹੜੇ ਸਜਣ ਪਹਿਲੇ ਬੋਲਦੇ ਨਹੀਂ ਸਨ, ਉਹ ਵੀ ਹੁਣ ਬੋਲਣ ਲਗ ਪਏ ਹਨ। ਇਹ ਕਿਸਾਨਾਂ ਦੇ ਹੱਕਾਂ ਦੀ ਗਲ ਕਰਦੇ ਹਨ। ਮੈ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੁਕਤਸਰ ਵਿਖੇ ਭਾਈ ਸ਼ਮਿੰਦਰ ਸਿੰਘ ਦਾ ਭੋਗ ਪੈਣਾ ਸੀ ਤਾਂ ਉਥੇ ਬਹੁਤ ਵੱਡੇ ਵੱਡੇ ਲੀਡਰਜ਼ ਆਏ ਜਿਸ ਦੇ ਵਿਚ ਸਰਦਾਰ ਬੇਅੰਤ ਸਿੰਘ, ਕਾਮਰੇਡ ਅਵਤਾਰ ਸਿੰਘ ਮਲਹੋਤਰਾ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਟੋਹੜਾ ਸਾਹਿਬ ਸ਼ਾਮਲ ਸਨ ਅਤੇ ਇਨ੍ਹਾਂ ਸਾਰਿਆਂ ਨੇ ਭਾਈ ਸ਼ਮਿੰਦਰ ਸਿੰਘ ਨੂੰ ਸ਼ਰਧਾਂਜਲੀ ਭੇਂਟ ਕੀਤੀ, ਸਾਰਿਆਂ ਨੇ ਆਪਣੀ ਆਪਣੀ ਸ਼ਰਧਾ ਦੇ ਫੁੱਲ ਭੇਂਟ ਕੀਤੇ। ਜਦੋਂ ਸਰਦਾਰ ਬੇਅੰਤ ਸਿੰਘ ਦੀ ਵਾਰੀ ਆਈ ਤਾਂ ਇਨ੍ਹਾਂ ਨੇ ਬੜੀ ਦਲੇਰੀ ਨਾਲ ਅਤੇ ਦ੍ਰਿੜਤਾ ਦੇ ਨਾਲ ਇਹ ਗੱਲ ਕਹੀ ਸੀ ਕਿ ਮੈਂ ਅੱਜ, ਇਹ ਗੱਲ ਪੁਛਾਂਗਾ ਕਿ ਜਦੋਂ ਭਾਈ ਸ਼ਮਿੰਦਰ ਸਿੰਘ ਦਾ ਕਾਤਲ ਮਾਰਿਆ ਜਾਵੇਗਾ ਉਸ ਨੂੰ ਤੁਸੀਂ ਭਾਈ ਕਹੋਗੇ ਜਾਂ ਭਾਈ ਸ਼ਮਿੰਦਰ ਸਿੰਘ ਨੂੰ ਭਾਈ ਕਹੋਗੇ। ਸਰਦਾਰ ਬੇਅੰਤ ਸਿੰਘ ਨੇ ਉਸ ਵਕਤ ਭਰੀ ਸਭਾ ਦੇ ਵਿਚ ਲੋਕਾਂ ਦੇ ਸਾਹਮਣੇ ਅੱਤਵਾਦੀਆਂ ਨੂੰ ਚੈਲੰਜ ਕੀਤਾ ਸੀ ਜਿਹੜੇ ਮਨੁੱਖਤਾ ਅਤੇ ਇਨਸਾਨੀਅਤ ਦਾ ਕਤਲ ਕਰ ਰਹੇ ਸਨ ਅਤੇ ਸਾਰੀਆਂ ਪੁਲੀਟੀਕਲ ਪਾਰਟੀਜ਼ ਦੇ ਲੀਡਰਜ਼ ਨੂੰ ਮਾਰ ਰਹੇ ਸਨ। ਉਸ ਵਕਤ ਸਰਦਾਰ ਬੇਅੰਤ ਸਿੰਘ ਨੇ ਹੀ ਨਿਤਾਣਿਆਂ ਨੂੰ ਹੌਸਲਾ ਦਿੱਤਾ ਸੀ। ਉਹ ਪੰਜਾਬ ਦੇ ਪਿੰਡ ਪਿੰਡ ਜਾ ਕੇ ਦੁਖੀ ਪਰਿਵਾਰਾਂ ਦੇ ਘਰਾਂ ਵਿਚ ਹੌਸਲਾ ਦੇਣ ਲਈ ਗਏ ਅਤੇ ਦੁੱਖ ਅਤੇ ਹਮਦਰਦੀ ਪ੍ਰਗਟ ਕੀਤੀ। ਮੈਨੂੰ ਉਹ ਦਿਨ ਹਾਲੇ ਵੀ ਯਾਦ ਹੈ। ਜਿਸ ਦਿਨ ਫਤਿਹਗੜ੍ਹ ਚੂੜੀਆਂ ਦੇ ਪਿੰਡ ਬਾਦੋਵਾਲ ਵਿਚ ਬਹੁਤ ਸਾਰੇ ਖੇਤ ਮਜ਼ਦੂਰਾਂ ਨੂੰ ਅੱਤਵਾਦੀਆਂ ਨੇ ਮਾਰ ਦਿੱਤਾ ਸੀ। ਉਥੇ ਅਫਸੋਸ ਕਰਨ ਲਈ ਕੋਈ ਹਿੰਮਤ ਨਹੀਂ ਕਰਦਾ ਸੀ। ਉਥੇ ਸਰਦਾਰ ਬੇਅੰਤ ਸਿੰਘ ਗਏ। ਉਥੇ ਵਿਛਾਉਣ ਲਈ ਦਰੀ ਵੀ ਕੋਈ ਨਹੀਂ ਸੀ। ਉਨ੍ਹਾਂ ਕੋਲ ਕੋਈ ਕਪੜਾ ਨਹੀਂ ਸੀ। ਉਥੇ ਸੀ.ਆਰ.ਪੀ. ਵਾਲਿਆਂ ਨੇ ਆਪਣੇ ਕਾਲੇ ਕੰਬਲ ਵਿਛਾਏ ਅਤੇ ਉਥੇ ਬੈਠ ਕੇ ਅਫਸੋਸ ਪ੍ਰਗਟ ਕੀਤਾ। ਉਨ੍ਹਾਂ ਦੇ ਬੱਚੇ ਵਿਲਕ ਰਹੇ ਸਨ। ਉਹ ਤਸਵੀਰ ਹਾਲੇ ਵੀ ਸਾਡੇ ਸਾਹਮਣੇ ਘੁੰਮਦੀ ਹੈ ਤਾਂ ਕਲੇਜਾ ਮੂੰਹ ਨੂੰ ਆਉਂਦਾ ਹੈ। ਸਪੀਕਰ ਸਾਹਿਬ, ਉਹ ਬੜਾ ਭਿਆਨਕ ਸਮਾਂ ਸੀ ਅਤੇ ਲੋਕ ਡਰੇ ਹੋਏ ਸਨ ਪਰ ਸਰਦਾਰ ਬੇਅੰਤ ਸਿੰਘ ਇਸ ਗੱਲ ਦੀ ਪਰਵਾਹ ਨਾ ਕਰਦੇ ਹੋਏ ਲੋਕਾਂ ਦੇ ਦੁੱਖਾਂ ਵਿਚ

ਸ਼ਾਮਲ ਹੁੰਦੇ ਰਹੇ। ਪੰਜਾਬ ਦੇ ਬਹਾਦਰ ਲੋਕਾਂ ਨੇ ਇਸ ਸਰਕਾਰ ਨੂੰ ਸਹਿਯੋਗ ਦਿੱਤਾ ਅਤੇ ਪਰਮਾਤਮਾ ਦੀ ਕਿਰਪਾ ਹੋਈ ਕਿ ਪੰਜਾਬ ਵਿਚ ਮੁੜ ਸ਼ਾਂਤੀ ਅਤੇ ਖੁਸ਼ੀ ਦੀ ਲਹਿਰ ਆਈ ਹੈ। ਇਸ ਨਾਲ ਪੰਜਾਬ ਦੇ ਲੋਕਾਂ, ਵਪਾਰੀਆਂ, ਕਾਰਖਾਨੇਦਾਰਾਂ ਮੁਲਾਜ਼ਮਾਂ, ਖੇਤ ਮਜ਼ਦੂਰਾਂ, ਪਿੰਡਾਂ ਦੇ ਲੋਕਾਂ ਅਤੇ ਕਿਸਾਨਾਂ ਨੇ ਸੁੱਖ ਦਾ ਸਾਹ ਲਿਆ ਹੈ। ਪੰਜਾਬ ਵਿਚ ਜਿਹੜਾ ਸ਼ਾਂਤੀ ਦਾ ਮਾਹੌਲ ਪੈਦਾ ਹੋਇਆ ਹੈ, ਇਹ ਸਰਦਾਰ ਬੇਅੰਤ ਸਿੰਘ ਦੀ ਦੇਣ ਹੈ। ਪੰਜਾਬ ਵਿਚ ਸ਼ਾਂਤੀ ਆਉਣ ਦੇ ਨਾਲ ਲੋਕਾਂ ਦੇ ਵਿਚ ਧਾਰਮਿਕ ਅਤੇ ਸਮਾਜਿਕ ਭਾਈਚਾਰਾ ਮਜ਼ਬੂਤ ਹੋਇਆ ਹੈ। ਸੁਧਰੇ ਹੋਏ ਮਾਹੌਲ ਨੇ ਰਾਜਨੀਤਿਕ ਤੌਰ ਤੇ ਅਤੇ ਆਰਥਿਕ ਤੌਰ ਤੇ ਲੋਕਾਂ ਨੂੰ ਆਪਣੇ ਪੈਰਾਂ ਤੇ ਖੜ੍ਹਾ ਕੀਤਾ ਹੈ। ਪਹਿਲਾਂ ਸਾਡੇ ਪਵਿੱਤਰ ਗੁਰਦੁਆਰੇ ਬੰਦ ਹੋ ਗਏ ਸਨ ਅਤੇ ਲੋਕ ਗੁਰਦੁਆਰੇ ਵਿਚ ਮੱਥਾ ਟੇਕਣ ਲਈ ਨਹੀਂ ਜਾ ਸਕਦੇ ਸਨ ਕਿਉਂਕਿ ਉਨ੍ਹਾਂ ਦੇ ਮਨਾਂ ਵਿਚ ਡਰ ਸੀ। ਸਾਡੇ ਪਵਿੱਤਰ ਮੰਦਰਾਂ ਦੇ ਵਿਚ ਲੋਕ ਪੂਜਾ ਕਰਨ ਲਈ ਡਰ ਕਰਕੇ ਨਹੀਂ ਜਾ ਸਕਦੇ ਸਨ। ਮੰਦਰ ਬੰਦ ਹੋ ਗਏ ਸਨ ਅਤੇ ਗਿਰਜਾ ਘਰਾਂ ਦੇ ਵਿਚ ਪਰੇਅਰ ਨਹੀਂ ਸੀ ਹੁੰਦੀ। ਇਸ ਸਾਰੀ ਚੀਜ਼ ਨੂੰ ਫਿਰ ਸਰਦਾਰ ਬੇਅੰਤ ਸਿੰਘ ਨੇ ਕਾਇਮ ਕੀਤਾ ਹੈ। ਲੋਕ ਹੁਣ ਆਪਣੇ ਆਪਣੇ ਮੰਦਰਾਂ, ਗੁਰਦੁਆਰਿਆਂ ਗਿਰਜ਼ਾ ਘਰਾਂ ਵਿਚ ਜਾਂਦੇ ਹਨ ਅਤੇ ਪੂਜਾ ਪਾਠ ਕਰਦੇ ਹਨ। ਹੁਣ ਉਹ ਆਪਣੇ ਕੰਮ ਕਾਰ ਕਰਦੇ ਹਨ ਅਤੇ ਰਾਤ ਦੇ ਵਕਤ ਸੜਕਾਂ ਤੇ ਘੁੰਮਦੇ ਹਨ। ਲੋਕਾਂ ਦੇ ਮਨਾਂ ਵਿੱਚੋਂ ਡਰ ਖਤਮ ਹੋ ਗਿਆ ਹੈ। ਜਿਹੜੇ ਸਾਡੇ ਮਹਾਨ ਗੁਰੂਆਂ ਦੇ, ਮਹਾਨ ਭਗਤਾਂ ਦੇ ਜਨਮ ਦਿਵਸ ਦੇ ਉਤਸਵ ਨਹੀਂ ਮਨਾਏ ਜਾਂਦੇ ਸਨ, ਉਹ ਹੁਣ ਧੂਮ ਧਾਮ ਨਾਲ ਲੋਕ ਮਨਾ ਰਹੇ ਹਨ। ਪਹਿਲੇ ਜਿਹੜੇ ਨਗਰ ਕੀਰਤਨ ਮਹਾਨ ਗੁਰੂਆਂ ਅਤੇ ਮਹਾਨ ਭਗਤਾਂ ਦੇ ਜਨਮ ਦਿਵਸ ਤੇ ਹੁੰਦੇ ਸਨ, ਉਹ ਬੰਦ ਹੋ ਗਏ ਸਨ। ਉਹ ਹੁਣ ਫਿਰ ਚਾਲੂ ਹੋਏ ਹਨ ਅਤੇ ਲੋਕ ਬੇਝਿਜਕ ਹੋ ਕੇ ਉਨ੍ਹਾਂ ਵਿਚ ਸ਼ਾਮਲ ਹੁੰਦੇ ਹਨ ਜਦ ਕਿ ਪਹਿਲੇ ਲੋਕੀਂ ਡਰਦੇ ਮਾਰੇ ਜਾਂਦੇ ਨਹੀਂ ਸਨ। ਦੁਸਹਿਰਾ ਦਿਵਾਲੀ ਅਤੇ ਲੋਹੜੀ ਦੇ ਜਿਹੜੇ ਸਾਡੇ ਤਿਓਹਾਰ ਡਰ ਕਰਕੇ ਮਨਾਉਣੇ ਬੰਦ ਹੋ ਗਏ ਸਨ, ਉਹ ਹੁਣ ਫਿਰ ਚਾਲੂ ਹੋ ਗਏ ਹਨ। ਹਿੰਦੋਸਤਾਨ ਦੀ ਪਵਿੱਤਰ ਧਰਤੀ ਤੇ ਲੋਕ ਇਹ ਤਿਉਹਾਰ ਮਨਾ ਰਹੇ ਹਨ। ਪੰਜਾਬ ਦੇ ਲੋਕ ਪਹਿਲੀ ਪਾਤਸ਼ਾਹੀ ਤੋਂ ਲੈ ਕੇ ਦਸਵੀਂ ਪਾਤਸ਼ਾਹੀ ਤੱਕ ਅਤੇ ਮਹਾਨ ਭਗਤਾਂ ਦੇ ਜਿਹੜੇ ਦਿਨ ਦਿਹਾੜੇ ਨਹੀਂ ਮਨਾ ਰਹੇ ਸਨ, ਉਹ ਹੁਣ ਮਨਾ ਰਹੇ ਹਨ। ਇਸ ਤਰੀਕੇ ਨਾਲ ਸਰਦਾਰ ਬੇਅੰਤ ਸਿੰਘ ਤੇ ਮਨੁੱਖਤਾ ਅਤੇ ਇਨਸਾਨੀਅਤ ਦੀ ਸੇਵਾ ਕੀਤੀ ਹੈ। ਸਮਾਜ ਅਤੇ ਸਰਕਾਰ ਇਕ ਗੱਡੀ ਦੇ ਦੋ ਪਹੀਏ ਹੁੰਦੇ ਹਨ। ਇਕ ਪਹੀਆ ਸਰਕਾਰ ਹੈ, ਦੂਜਾ ਪਹੀਆ ਸਮਾਜ ਦੇ ਲੋਕ ਹਨ ਪੰਜਾਬ ਦੇ ਪਿੰਡਾਂ ਦੇ ਲੋਕਾਂ ਦੀ ਅਸੀਂ ਤਰਜਮਾਨੀ ਕਰ ਰਹੇ ਹਾਂ ਅਤੇ ਪੰਜਾਬ ਦੇ ਖੇਤ ਮਜ਼ਦੂਰ, ਕਿਸਾਨ, ਕਾਰਖਾਨੇਦਾਰ, ਮੁਲਾਜ਼ਮ ਸਾਰੇ ਸਾਡੀ ਸਰਕਾਰ ਦੀ ਗੱਲ ਕਰਦੇ ਹਨ। ਇਥੇ ਕੁਝ ਦੂਜੀ ਪਾਰਟੀ ਦੇ ਲੋਕਾਂ ਨੇ ਨੁਕਤਾਚੀਨੀ ਪਾਰਟੀ ਬੇਸ ਤੇ ਕੀਤੀ ਹੈ ਅਤੇ ਰਾਜਨੀਤਿਕ ਤੱਕਰੀਰਾਂ ਕੀਤੀਆਂ ਹਨ। ਇਨ੍ਹਾਂ ਨੂੰ ਪਾਰਟੀਬਾਜੀ ਤੋਂ ਉਪਰ ਉਠ ਕੇ ਸਰਦਾਰ ਬੇਅੰਤ ਸਿੰਘ ਦੀ ਤਾਰੀਫ ਕਰਨੀ ਚਾਹੀਦੀ ਸੀ। ਸਪੀਕਰ ਸਾਹਿਬ, ਉਨ੍ਹਾਂ ਨੂੰ ਹੱਕ ਹਾਸਲ ਹੈ। ਵਿਰੋਧੀ ਧਿਰ ਦੇ ਮੈਂਬਰ ਜੋ ਮਰਜ਼ੀ ਹੈ, ਕਹੀ ਜਾਣ ਪਰ ਮੈਂ ਇਕ ਗੱਲ ਜ਼ਰੂਰੀ ਕਹਿਣੀ ਚਾਹੁੰਦਾ ਹਾਂ ਕਿ ਐਸੀ ਪਾਰਟੀ ਦੇ ਲੋਕ ਜਿਨ੍ਹਾਂ ਨੇ ਕਦੇ ਹਾਅ ਦਾ ਨਾਅਰਾ ਨਹੀਂ ਮਾਰਿਆ ਸੀ, ਪੰਜਾਬ ਵਿਚ ਅਮਨ ਅਤੇ ਸ਼ਾਂਤੀ ਹੋਣ ਤੋਂ ਬਾਅਦ ਉਹ ਭਰਾ ਜਿਥੇ ਮਰਜ਼ੀ ਹੁੰਦੀ ਹੈ, ਬੇਖੌਫ ਪਿੰਡਾਂ ਅਤੇ ਸ਼ਹਿਰਾਂ ਵਿਚ ਜਾਂਦੇ ਹਨ। ਅੱਜ ਪੰਜਾਬ ਦੇ ਹਰ ਪਿੰਡ ਅਤੇ ਸ਼ਹਿਰ ਵਿਚ ਕਾਂਸ਼ੀ ਰਾਮ ਜਾਂਦੇ ਹਨ। ਇਹ ਕਾਂਸ਼ੀ ਰਾਮ ਜੀ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਉਸ ਵੇਲੇ ਕਿਥੇ ਸਨ ਜਦੋਂ ਪੰਜਾਬ ਵਿਚ ਕਤਲ ਹੋ ਰਹੇ ਸਨ ਅਤੇ ਇਨਸਾਨੀਅਤ ਦਾ ਘਾਣ ਹੋ ਰਿਹਾ ਸੀ ? ਉਸ ਵੇਲੇ ਤਾਂ ਤੁਸੀ (ਆਪੋਜ਼ੀਸ਼ਨ ਵੱਲ ਇਸ਼ਾਰਾ) ਬੋਲੇ ਨਹੀਂ। ਅੱਜ ਤੁਸੀਂ ਪੰਜਾਬ ਦੇ ਵਿੱਚ ਆ ਕੇ ਭਾਸ਼ਣ ਦੇਣ ਲਗੇ ਹੋ। (ਵਿਘਨ) ਸਪੀਕਰ ਸਾਹਿਬ, ਅੱਜ ਪੰਜਾਬ ਵਿਚ ਸ਼ਾਂਤੀ ਹੈ। ਹੁਣ ਪੰਜਾਬ ਇਕ ਅਮਨ ਅਤੇ ਸ਼ਾਂਤੀ ਪ੍ਰਧਾਨ ਸੂਬਾ ਹੈ। ਪੰਜਾਬ ਵਿੱਚ ਰਹਿਣ ਵਾਲੇ ਲੋਕ ਸੈਕੂਲਰ ਹਨ । (ਥੰਪਿੰਗ) ਅਸੀਂ ਜਾਣਦੇ ਹਾਂ ਕਿ ਲੋਕਾਂ ਨੇ ਕਿੰਨੇ ਦੁੱਖ ਝੱਲੇ। ਹੁਣ ਪੰਜਾਬ ਵਿਚ ਅਸੀਂ ਫਿਰਕਾਪ੍ਰਸਤੀ ਨਹੀਂ ਹੋਣ ਦਿਆਂਗੇ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਇਕ ਸੈਕੂਲਰ ਸਰਕਾਰ ਹੈ। (ਥੰਪਿੰਗ) ਇਹ ਸਰਕਾਰ ਸਾਰੇ ਧਰਮ ਦਾ ਸਤਿਕਾਰ ਅਤੇ ਆਦਰ ਕਰਦੀ ਹੈ। ਮੈਂ, ਸਪੀਕਰ ਸਾਹਿਬ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਅਸੀਂ ਪੰਜਾਬ ਵਿਚ ਫਿਰਕਾਪ੍ਰਸਤੀ ਨਹੀਂ ਆਣ ਦਿਆਂਗੇ। ਜਿਹੜੇ ਭਰਾ ਸ਼ਡਿਊਲਡ ਕਾਸਟਾਂ ਦੀਆਂ ਗੱਲਾਂ ਕਰਦੇ ਹਨ ਅਤੇ ਮਜ਼ਦੂਰਾਂ ਦੀਆਂ ਗੱਲਾਂ ਕਰਦੇ ਹਨ, ਉਨ੍ਹਾਂ ਨਾਲ ਕਿਤਨੇ ਪਰਸੈਂਟ ਸ਼ਡਿਊਲਡ ਕਾਸਟ ਲੋਕ ਹਨ ਇਹ ਸਾਨੂੰ ਪਤਾ ਹੈ । ਸਾਡੇ ਨਾਲ ਸਾਰੇ ਪੰਜਾਬ ਦੇ ਸ਼ਡਿਊਲਡ ਕਾਸਟ ਭਰਾ ਖੜ੍ਹੇ ਹਨ। ਮੈਂ ਅੰਕੜੇ ਦੇ ਕੇ ਦੱਸ ਸਕਦਾਂ ਹਾਂ ਕਿ ਸ਼ਡਿਊਲਡ ਕਾਸਟ ਭਰਾ ਕਾਂਗਰਸ ਪਾਰਟੀ ਦੇ ਨਾਲ ਖੜ੍ਹੇ ਹਨ। (ਥੰਪਿੰਗ) ਕੋਈ ਵੀ ਪਾਰਟੀ ਜਿਹੜੀ ਫਿਰਕਾਪ੍ਰਸਤ ਹੈ, ਉਹ ਪੰਜਾਬ ਦੀ ਧਰਤੀ ਤੇ ਰਾਜ ਨਹੀਂ ਕਰ ਸਕਦੀ। ਸਾਰੇ ਵਰਗਾਂ ਦੇ ਲੋਕ ਵੋਟਾਂ ਪਾਉਂਦੇ ਹਨ। ਕੋਈ ਵੀ ਨੁਮਾਇੰਦਾ ਜੋ ਚੁਣ ਕੇ ਅਸੈਂਬਲੀ ਵਿਚ ਆਉਂਦਾ ਹੈ ਭਾਵੇਂ ਉਹ ਕਿਸੇ ਵੀ ਪਾਰਟੀ ਦਾ ਹੋਵੇ, ਉਸ ਦੀ ਸੋਚ ਸੈਕੂਲਰ ਹੋਣੀ ਚਾਹੀਦੀ ਹੈ। ਮੈਂਬਰਾਂ ਕੋਲੋਂ ਸੈਕੂਲੇਰਿਜ਼ਮ ਦੀ ਸੁਗੰਧ ਆਉਣੀ ਚਾਹੀਦੀ ਹੈ। ਸਪੀਕਰ ਸਾਹਿਬ, ਸਾਰੀਆਂ ਗੱਲਾਂ ਦਾ ਜ਼ਿਕਰ ਇਸ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਹੈ। ਇਸ ਭਾਸ਼ਣ ਵਿਚ ਇਨਸਾਨੀਅਤ ਦੀ ਗੱਲ ਕੀਤੀ ਗਈ ਹੈ। ਇਸ ਵਿਚ ਸਿਹਤ ਦੀ ਗੱਲ ਕੀਤੀ ਗਈ ਹੈ ਸਭਿਆਚਾਰ ਦੀ ਇਸ ਭਾਸ਼ਣ ਵਿਚ ਗੱਲ ਕੀਤੀ ਗਈ ਹੈ। ਸਭਿਆਚਾਰ ਪੰਜਾਬ ਦੇ ਲੋਕਾਂ ਦੀ ਰੂਹ ਦੀ ਖੁਰਾਕ ਹੈ। ਪੰਜਾਬ ਦੇ ਲੋਕ ਹੀਰ ਦੀਆਂ ਕਲੀਆਂ ਸੁਣਨਾ ਚਾਹੁੰਦੇ ਹਨ। ਵਾਰਸ਼ ਸ਼ਾਹ ਦੇ ਕਿੱਸੇ ਗਾਏ ਜਾਣ ਅਤੇ ਸੁਣੇ ਜਾਣ। ਸਪੀਕਰ ਸਾਹਿਬ, ਸਭ ਨੂੰ ਪਤਾ ਹੈ ਕਿ ਸਾਡਾ ਆਪਣਾ ਵਿਰਸਾ ਬਹੁਤ ਅਮੀਰ ਹੁੰਦਾ ਸੀ। ਕਿਸੀ ਨੇ ਕਿਹਾ ਹੈ ਕਿ :—

"ਇੱਟ ਖੜਕਾ, ਦੁੱਕੜ ਵੱਜੇ ਨਾਲੇ ਤਪੇ ਚੁਲ੍ਹਾ,
ਇਸੇ ਗੱਲੋਂ ਰੱਬ ਵੀ ਰਾਜ਼ੀ, ਨਾਲੇ ਰਾਜ਼ੀ ਬੁਲ੍ਹਾ ।

ਸਪੀਕਰ ਸਾਹਿਬ, ਅੱਜ ਪੰਜਾਬ ਦੇ ਲੋਕ ਪਿੰਡਾਂ ਅਤੇ ਸ਼ਹਿਰਾਂ ਵਿਚ ਕਿੱਸੇ ਗਾਉਣ ਲੱਗੇ ਹੋਏ ਹਨ ਪੰਜਾਬ ਵਿਚ ਅੱਜ ਖੁਸ਼ੀਆਂ ਮਨਾਈਆਂ ਜਾ ਰਹੀਆਂ ਹਨ। ਪੰਜਾਬ ਵਿਚ ਵੱਡੇ ਵੱਡੇ ਸਮਾਗਮ ਹੋ ਰਹੇ ਹਨ। ਪੰਜਾਬ ਵਿਚ ਅੱਜ ਜੇਕਰ ਕਿਸੇ ਨੇ ਆਪਦੀ ਧੀ ਜਾਂ ਪੁੱਤਰ ਦਾ ਵਿਆਹ ਕਰਨਾ ਹੋਵੇ ਤਾਂ ਉਹੋ ਆਪਣੀ ਮਰਜ਼ੀ ਦੇ ਨਾਲ ਵਿਆਹ ਵਿਚ ਪੰਜ ਬੰਦੇ ਲੈ ਕੇ ਜਾਵੇ ਜਾਂ 50 ਬੰਦੇ ਲੈ ਕੇ ਜਾਵੇ ਜਾਂ 500 ਬੰਦੇ ਆਉਣ, ਇਸ ਵਿਚ ਕੋਈ ਪਾਬੰਦੀ ਨਹੀਂ ਹੈ। ਸਪੀਕਰ ਸਾਹਿਬ, ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਫੈਸਲਾ ਕੀਤਾ ਹੋਇਆ ਹੈ ਕਿ ਪੰਜਾਬ ਦੇ ਲੋਕ ਭੰਗੜੇ ਪਾਉਣ, ਨੱਚਣ ਟੱਪਣ ਅਤੇ ਆਪਣੀ ਮਰਜ਼ੀ ਦੇ ਨਾਲ ਧਰਮ ਦੇ ਮੁਤਾਬਿਕ ਰਸਮ ਰਿਵਾਜ਼ ਕਰਨ। (ਥੰਪਿੰਗ-ਪਹਿਲਾਂ

ਸਪੀਕਰ ਸਾਹਿਬ, ਪੰਜਾਬ ਦੇ ਵਿਚ ਹਰ ਬੰਦਾ ਡਰਦਾ ਸੀ ਅਤੇ ਆਪਣੀ ਮਰਜ਼ੀ ਦੇ ਮੁਤਾਬਿਕ ਆਪਣੇ ਧੀ, ਪੁੱਤਰ ਦਾ ਵਿਆਹ ਨਹੀਂ ਸੀ ਕਰ ਸਕਦਾ। ਮੇਰੇ ਆਪੋਜ਼ੀਸ਼ਨ ਦੇ ਭਰਾ ਇਥੇ ਹਾਊਸ ਵਿੱਚ ਬੈਠੇ ਹਨ ਔਰ ਇਨ੍ਹਾਂ ਨੂੰ ਸਾਰਾ ਅਸਲੀਅਤ ਦਾ ਪਤਾ ਹੈ। ਇਹ ਹਕੀਕਤ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਜੇਕਰ ਸਪੀਕਰ ਸਾਹਿਬ, ਆਪੋਜੀਸ਼ਨ ਦੇ ਭਰਾ ਕੋਈ ਚੰਗੀ ਗੱਲ ਕਹਿਣਗੇ ਤਾਂ ਅਸੀਂ ਉਸ ਨੂੰ ਚੰਗਾ ਵੀ ਕਹਾਂਗੇ। ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਦੀ ਸਰਕਾਰ ਨੇ ਚੰਗੇ ਕੰਮ ਕੀਤੇ ਹਨ। ਤੁਸੀਂ ਭੀ ਚੰਗਾ ਕਹੋ

ਦੋ ਰੰਗੀ ਛੋੜ ਦੋ, ਇਕ ਰੰਗ ਹੋ ਜਾਓ,
ਜਾਂ ਫਿਰ ਮੋਮ ਹੋ ਜਾਉ ਜਾਂ ਸੰਗ ਹੋ ਜਾਓ।

ਮੈਂ ਇਹ ਤੁਹਾਨੂੰ ਕਹਿਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਸਰਦਾਰ ਬੇਅੰਤ ਸਿੰਘ ਨੇ ਬੜੇ ਬੜੇ ਭਾਰੀ ਇਤਿਹਾਸਕ ਕੰਮ ਕੀਤੇ ਹਨ। ਸਰਦਾਰ ਬੇਅੰਤ ਸਿੰਘ ਨੇ ਅੱਤਵਾਦ ਦਾ ਮੂੰਹ ਤੋੜਿਆ ਹੈ, ਦਰਿਆਵਾਂ ਦੇ ਰੁਖ ਮੋੜੇ ਹਨ। ਪੰਜਾਬ ਦੇ ਗਭਰੂਆਂ ਨੂੰ ਖੇਡਾਂ ਨਾਲ ਜੋੜਿਆ ਹੈ, ਪੰਜਾਬ ਦੀਆਂ ਮੁਟਿਆਰਾਂ ਨੂੰ ਤੀਆਂ-ਤ੍ਰਿੰਞਣਾ ਨਾਲ ਜੋੜਿਆ ਹੈ। ਲੋਕ ਅੱਜ ਖੁਸ਼ੀਆਂ ਮਾਣਦੇ ਹਨ। ਮੈਂ ਮੁਹੰਮਦ ਸਦੀਕ ਦੀ ਗੱਲ ਦੱਸਦਾ ਹਾਂ। ਉਹ ਪੰਜਾਬ ਦਾ ਹੀ ਨਹੀਂ ਬਲਕਿ ਹਿੰਦੋਸਤਾਨ ਭਰ ਵਿਚ ਮਸ਼ਹੂਰ ਬੜਾ ਵੱਡਾ ਕਲਾਕਾਰ ਹੈ। ਜਦੋਂ ਸਾਡੇ ਸਰਦਾਰ ਜਸਬੀਰ ਸਿੰਘ ਵਰਗੇ ਮਿੱਤਰ ਉਸ ਕੋਲ ਫੰਕਸ਼ਨ ਲਈ ਕਹਿਣ ਜ਼ਾਂਦੇ ਹਨ ਤਾਂ ਦੇਖਦੇ ਹਨ ਕਿ ਉਸਦੀ ਡਾਇਰੀ ਭਰੀ ਪਈ ਹੁੰਦੀ ਹੈ। ਉਹ ਕਹਿੰਦਾ ਹੈ ਕਿ ਮੇਰੇ ਕੋਲ ਵਿਹਲ ਨਹੀ। ਫੇਰ ਉਹ ਜ਼ਿਆਦਾ ਰੁਪਈਆਂ ਦੀ ਗੱਲ ਕਰਦੇ ਹਨ। ਉਹ ਕਹਿੰਦੇ ਹਨ ਕਿ ਜ਼ਿਆਦਾ ਰੁਪਏ ਦੇ ਕੇ ਅਸੀਂ ਤੁਹਾਨੂੰ ਲਿਜਾਣਾ ਚਾਹੁੰਦੇ ਹਾਂ ਤਾਂ ਮੁਹੰਮਦ ਸਦੀਕ ਕੋਈ ਨਾ ਕੋਈ ਟਾਈਮ ਦੀ ਐਡਜਸਟਮੈਂਟ ਕਰ ਹੀ ਲੈਂਦਾ ਹੈ। ਅੱਜ ਪੰਜਾਬ ਅੰਦਰ ਆਉਣ ਵਾਲੇ, ਕੀਤਰਨ ਕਰਨ ਵਾਲੇ, ਬਾਜੀਆਂ ਪਾਉਣ ਵਾਲੇ ਬਾਜੀਗਰ ਅਤੇ ਭੰਗੜੇ ਪਾਉਣ ਵਾਲੇ ਜਿਹੜੇ ਕਦੇ ਚੁੱਪ ਕਰਕੇ ਬੈਠ ਗਏ ਸਨ, ਜਦੋਂ ਕੀਤਰਨ ਕਰਨ ਵਾਸਤੇ ਕੋਈ ਰਾਗੀ ਨਹੀਂ ਸੀ ਜਾਂਦਾ, ਅੱਜ ਉਨ੍ਹਾਂ ਕੋਲ ਸਮਾਂ ਨਹੀਂ ਵਿਹਲ ਨਹੀਂ। ਅੱਜ ਬਹੁਤ ਵੱਡੇ ਵੱਡੇ ਸਮਾਗਮ ਹੋ ਰਹੇ ਹਨ। ਭਾਵੇਂ ਗ੍ਰਹਿ ਪ੍ਰਵੇਸ਼ ਹੋਵੇ, ਦਸਤਾਰ ਬੰਦੀ ਦਾ ਸਮਾਗਮ ਹੋਵੇ, ਕਿਸੇ ਦੇ ਪੁੱਤਰ ਦਾ ਜਨਮ ਦਿਵਸ ਹੋਵੇ, ਖੁਸੀਆਂ ਹੁੰਦੀਆਂ ਹਨ। ਛੁੱਟੀਆਂ ਹੁੰਦੀਆਂ ਹਨ, ਕਾਰਡਾਂ ਦੇ ਥੱਬਿਆਂ ਦੇ ਥੱਬੇ ਸਾਡੇ ਕੋਲ ਆਉਂਦੇ ਹਨ, ਤੁਹਾਡੇ ਕੋਲ ਵੀ ਆਉਂਦੇ ਹਨ। ਤੁਸੀਂ ਇਹ ਗੱਲ ਭਾਵੇਂ ਮੰਨੋਂ ਤੇ ਭਾਵੇਂ ਨਾਂ ਮੰਨੋ। (ਥੰਪਿੰਗ) ਅੱਜ ਪੰਜ਼ਾਬ ਵਿਚ ਮੁੜ ਕੇ ਖੁਸ਼ੀਆਂ, ਖੇੜੇ ਪਰਤੇ ਹਨ। ਮੈਨੂੰ ਯਾਦ ਹੈ, ਪੰਜਾਬ ਅੰਦਰ ਡਰਦਾ ਕੋਈ ਸ਼ਰਾਬ ਦਾ ਠੇਕਾ ਨਹੀਂ ਸੀ ਲੈਂਦਾ। ਏਥੇ ਬੈਠੇ ਹਨ ਮੇਰੇ ਮਾਨਯੋਗ ਮੰਤਰੀ ਦੂਲੋ ਸਾਹਿਬ, ਜਿਨ੍ਹਾਂ ਨੇ ਪੰਜਾਬ ਵਿਚ ਜਿਹੜੇ ਲੋਕ ਟੈਕਸ ਨਹੀਂ ਸੀ ਦੇਂਦੇ, ਟੈਕਸ ਚੋਰ ਸੀ, ਉਨ੍ਹਾਂ ਤੋਂ ਸਰਦਾਰ ਬੇਅੰਤ ਸਿੰਘ ਦੀ ਸਰਪ੍ਰਸਤੀ ਹੇਠ ਟੈਕਸ ਵਸੂਲ ਕੀਤੇ ਹਨ, ਟੈਕਸ ਵਸੂਲ ਕਰਕੇ ਡਾਕਟਰ ਕੇਵਲ ਕ੍ਰਿਸ਼ਨ ਦੇ ਖਜ਼ਾਨੇ ਵਿਚ ਖਾਤਾ ਖੋਲ੍ਹਿਆ ਹੈ, ਬੈਨਸ ਦਿਖਾਇਆ ਹੈ। ਸਾਨੂੰ ਅੱਜ ਇਸ ਗੱਲ ਦੀ ਖੁਸ਼ੀ ਹੈ ਕਿ ਪੰਜਾਬ ਵਿਚ ਖੁੱਲੀ ਬਲੀ ਹੋ ਰਹੀ ਹੈ। ਠੇਕਿਆਂ ਦੇ ਠੇਕੇ ਲਏ ਜਾ ਰਹੇ ਹਨ। ਪਿੰਡਾਂ ਵਿਚ ਅੱਜ ਠੇਕੇ ਖੁਲੇ ਮਿਲਦੇ ਹਨ। ਇਹ ਗੱਲ ਵੀ ਠੀਕ ਹੈ ਅਤੇ ਮੈਂ ਵੀ ਇਹ ਗੱਲ ਮੰਨਦਾ ਹਾਂ ਕਿ ਸ਼ਰਾਬ

[ਸਰਦਾਰ ਮਲਕੀਤ ਸਿੰਘ ਖਿਜ਼ਾਸਪੁਰ]

ਪੀਣੀ ਮਾੜੀ ਹੈ । ਮੈਂ ਖੁਦ ਨਹੀਂ ਪੀਂਦਾ ਪਰ ਕੋਈ ਵੀ ਸਰਕਾਰ ਇਸ ਤੋਂ ਬਗੈਰ ਚੱਲ ਨਹੀਂ ਸਕਦੀ। ਇਕ ਪਾਸੇ ਤੁਸੀਂ ਗੱਲ ਕਰਦੇ ਹੋ ਕਿ ਪੰਜਾਬ ਵਿਚ ਕੋਈ ਟੈਕਸ ਨਹੀਂ ਲੱਗਣਾ ਚਾਹੀਦਾ ਅਤੇ ਦੂਸਰੇ ਪਾਸੇ ਪੰਜਾਬ ਦੇ ਵਿਚ ਬੇਹਤਰੀ ਦੀ ਗੱਲ ਕਰਦੇ ਹੋ । ਬਗੈਰ ਪੈਸੇ ਤੋਂ ਪੰਜਾਬ ਦੀ ਬੇਹਤਰੀ ਨਹੀਂ ਹੋ ਸਕਦੀ। ਪੈਸੇ ਦੇ ਨਾਲ ਹੀ ਬੇਹਤਰੀ ਹੋ ਸਕਦੀ ਹੈ। ਮੈਨੂੰ ਪਤਾ ਹੈ ਕਿ ਸਰਦਾਰ ਬੇਅੰਤ ਸਿੰਘ ਨੇ ਬਹੁਤ ਵੱਡੇ ਵੱਡੇ ਇਤਿਹਾਸਕ ਫੈਸਲੇ ਕੀਤੇ ਹਨ। ਤੁਸੀਂ ਔਰ ਅਸੀਂ ਜਾਣਦੇ ਹਾਂ । ਪਹਿਲਾਂ ਐਮ.ਐਲ.ਏ. ਸਾਹਿਬਾਨ ਸਾਈਕਲਾਂ ਤੇ ਪਿੰਡਾਂ ਵਿਚ ਜਾਇਆ ਕਰਦੇ ਸਨ, ਆਪਣੇ ਹਲਕੇ ਵਿਚ ਗੇੜਾ ਨਹੀਂ ਸੀ ਕਢਿਆ ਜਾਂਦਾ, ਅੱਜ ਘੂੰ ਘੂੰ ਕਰਦੀਆਂ ਜਿਪਸੀਆਂ ਵਿਚ ਜਾਂਦੇ ਹਨ। (ਥੰਪਿੰਗ) ਇਹ ਸਰਦਾਰ ਬੇਅੰਤ ਸਿੰਘ ਦੀ ਮਿਹਰਬਾਨੀ ਦਾ ਸਦਕਾ ਹੀ ਹੈ ਜਿਹੜਾ ਉਨ੍ਹਾਂ ਨੇ ਐਮ.ਐਲ.ਏ. ਸਾਹਿਬਾਨ ਨੂੰ ਮਾਣ ਦਿੱਤਾ ਹੈ, ਸਤਿਕਾਰ ਦਿੱਤਾ ਹੈ, ਉਨ੍ਹਾਂ ਨੂੰ ਆਉਣ ਵਾਸਤੇ ਟਰਾਂਸਪੋਰਟ ਦਾ ਸਾਧਨ ਦਿੱਤਾ ਹੈ।

ਸਪੀਕਰ ਸਾਹਿਬ, ਏਥੇ ਕਿਸਾਨਾਂ ਅਤੇ ਮਜ਼ਦੂਰਾਂ ਦੀ ਗੱਲ ਕੀਤੀ ਗਈ ਹੈ। ਏਥੇ ਜੋਧਾਂ ਸਾਹਿਬ ਬੈਠੇ ਹਨ ਅਤੇ ਇਹ ਜਾਣਦੇ ਹਨ ਕਿ ਮੈਂ ਵੀ ਇਕ ਕਾਮਰੇਡ ਬੰਦਾ ਹਾਂ। ਮੈਂ 14 ਸਾਲ ਸਾਈਕਲ ਤੇ ਪਿੰਡੋਂ ਜਾ ਕੇ ਹੀਰੋ ਸਾਈਕਲ ਕੰਪਨੀ ਵਿਚ ਕੰਮ ਕਰਦਾ ਰਿਹਾ ਹਾਂ । ਮੈਨੂੰ ਪਤਾ ਹੈ ਮਜ਼ਦੂਰ ਦੀ ਹਾਲਤ ਕੀ ਹੁੰਦੀ ਹੈ, ਕਿਸਾਨ ਦੀ ਹਾਲਤ ਕੀ ਹੁੰਦੀ ਹੈ। ਖੂਨ ਪਸੀਨੇ ਦੀ ਕਮਾਈ ਕਰਨ ਵਾਲਾ ਮਜ਼ਦੂਰ ਦੇ ਹਿਤਾਂ ਦੀ ਰਾਖੀ ਸਰਦਾਰ ਬੇਅੰਤ ਸਿੰਘ ਕਰ ਰਹੇ ਹਨ ਅਤੇ ਹਮੇਸ਼ਾਂ ਕਰਨਗੇ। ਮੈਨੂੰ ਯਾਦ ਹੈ, ਇਨ੍ਹਾਂ ਪਾਰਟੀਆਂ ਦੀਆਂ ਵੀ ਸਰਕਾਰਾਂ ਆਈਆਂ, ਜਿਹੜੀਆਂ ਕਿਸਾਨ ਦਾ ਮੂੰਹ ਨਾਲ ਰੂੰ ਨਾਲ ਪੂੰਝਦੀਆਂ ਰਹੀਆਂ। ਉਥੇ ਸਰਦਾਰ ਬੇਅੰਤ ਸਿੰਘ ਨੇ ਪੰਜਾਬ ਦੇ ਕਿਸਾਨ ਨੂੰ ਉਸ ਦੀ ਫ਼ਸਲ ਦੇ ਲਾਹੇਵੰਦ ਭਾਅ ਲੈ ਕੇ ਦਿੱਤੇ ਹਨ। ਏਥੇ ਹੀ ਬੱਸ ਨਹੀਂ, ਇਹ ਕੇਂਦਰ ਦੀ ਸਰਕਾਰ ਨਾਲ ਵੀ ਪੰਜਾਬ ਦੇ ਕਿਸਾਨ ਬਾਰੇ ਡੱਟ ਕੇ ਗੱਲ ਕਰਦੇ ਹਨ। ਮੈਂ ਏਥੇ ,ਸਪੀਕਰ ਸਾਹਿਬ, ਯਕੀਨ ਦਿਵਾਉਂਦਾ ਹਾਂ ਕਿ ਜੇ ਕਿਸਾਨ ਦੇ ਹਿੱਤਾਂ ਦੀ ਰਾਖੀ, ਪੰਜਾਬ ਦੇ ਹਿੱਤਾਂ ਦੀ ਰਾਖੀ ਸਰਦਾਰ ਬੇਅੰਤ ਸਿੰਘ ਨਾ ਕਰ ਸਕੇ ਤਾਂ ਕੋਈ ਵੀ ਮੁੱਖ-ਮੰਤਰੀ ਨਹੀਂ ਕਰ ਸਕੇਗਾ। (ਥੰਪਿੰਗ)

ਸਪੀਕਰ ਸਾਹਿਬ, ਇਸ ਪਿਆਰੇ ਪੰਜਾਬ ਦੀ ਧਰਤੀ ਤੇ ਹੜ੍ਹ ਆਏ। ਹੜ੍ਹਾਂ ਦੇ ਰਾਹਤ ਕਰਜਾਂ ਵਿਚ ਪੰਜਾਬ ਦੇ ਬਹਾਦਰ ਲੋਕਾਂ ਨੇ ਬੜਾ ਭਾਰੀ ਯੋਗਦਾਨ ਪਾਇਆ ਪੈਸੇ ਦੇ ਰੂਪ ਵਿਚ ਵੀ ਅਤੇ ਲੰਗਰ ਵੀ ਪਕਾ ਕੇ ਦਿੱਤੇ ਔਰ ਉਥੇ ਜਾ ਕੇ ਉਨ੍ਹਾਂ ਪ੍ਰਭਾਵਿਤ ਲੋਕਾਂ ਦੀ ਰਾਖੀ ਕੀਤੀ ਪੰਜਾਬ ਦੀ ਸਰਕਾਰ, ਮੁੱਖ ਮੰਤਰੀ ਸਾਹਿਬ ਅਤੇ ਦੂਸਰੇ ਹੋਰ ਮੰਤਰੀ ਸਾਹਿਬਾਨ ਉਥੇ ਗਏ ਅਤੇ ਉਨ੍ਹਾਂ ਲੋਕਾਂ ਨਾਲ ਦੁੱਖ ਸਾਂਝਾਂ ਕੀਤਾ । ਜਿਨ੍ਹਾਂ ਲੋਕਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਹੋਇਆ, ਇਹ ਸਾਰੇ ਉਨ੍ਹਾਂ ਲੋਕ ਕੋਲ ਗਏ ਅਤੇ ਉਨ੍ਹਾਂ ਨਾਲ ਹਮਦਰਦੀ ਪ੍ਰਗਟ ਕੀਤੀ। ਉਨ੍ਹਾਂ ਵਾਸਤੇ ਰਾਹਤ ਵੀ ਦਿੱਤੀ। ਸਰਦਾਰ ਬੇਅੰਤ ਸਿੰਘ ਜੀ ਨੇ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਕੋਲ ਬੇਨਤੀ ਕੀਤੀ ਅਤੇ ਪ੍ਰਧਾਨ ਮੰਤਰੀ ਜੀ ਇਹ ਨੁਕਸਾਨ ਵੇਖਣ ਵਾਸਤੇ ਪੰਜਾਬ ਆਏ। ਉਨ੍ਹਾਂ ਦੇਖਿਆ ਕਿ ਪੰਜਾਬ ਵਿਚ ਹੜ੍ਹਾਂ ਕਾਰਣ ਬਹੁਤ ਨੁਕਸਾਨ ਹੋਇਆ ਹੈ। ਪੰਜਾਬ ਜਿਹੜਾ ਕਿ ਖੇਤੀ ਪ੍ਰਧਾਨ ਸੂਬਾ ਹੈ , ਜਿਹੜਾ ਕੇਂਦਰੀ ਪੂਲ ਵਿਚ ਸਭ ਤੋਂ

ਜ਼ਿਆਦਾ ਕਣਕ ਅਤੇ ਚਾਵਲ ਦਿੰਦਾ ਹੈ, ਉਸ ਸੂਬੇ ਵਾਸਤੇ ਪ੍ਰਧਾਨ ਮੰਤਰੀ ਜੀ ਨੇ ਹੜ੍ਹਾਂ ਨਾਲ ਹੋਏ ਨੁਕਸਾਨ ਦੀ ਪੂਰਤੀ ਲਈ ਬੜੀ ਭਾਰੀ ਰਾਹਤ ਦਿੱਤੀ। ਪੰਜਾਬ ਦੇ ਬਹਾਦਰ ਲੋਕਾਂ ਦੀਆਂ ਕੁਰਬਾਨੀਆਂ ਸਦਕਾ ਹਿੰਦੁਸਤਾਨ ਆਜ਼ਾਦ ਹੋਇਆ। ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਦ ਇਥੇ ਪੰਡਤ ਜਵਾਹਰ ਲਾਲ ਨਹਿਰੂ ਜੀ ਦੀ ਸਰਕਾਰ ਬਣੀ। ਉਨ੍ਹਾਂ ਦੀ ਸਰਕਾਰ ਨੇ ਜਿਥੇ ਸਮੁੱਚੇ ਹਿੰਦੁਸਤਾਨ ਦੇ ਲੋਕਾਂ ਵਾਸਤੇ ਬੜਾ ਕੁੱਝ ਕੀਤਾ, ਉਥੇ ਪੰਜਾਬ ਦੇ ਕਿਸਾਨਾਂ ਵਾਸਤੇ, ਪੰਜਾਬ ਦੇ ਮਜ਼ਦੂਰਾਂ ਵਾਸਤੇ ਵੀ ਬੜਾ ਕੰਮ ਕੀਤਾ। ਉਨ੍ਹਾਂ ਨੇ ਹੀ ਪੰਜਾਬ ਵਿਚ ਭਾਖੜਾ ਡੈਮ ਬਣਾਇਆ। ਮੈਨੂੰ ਉਥੇ ਜਾਣ ਦਾ ਮੌਕਾ ਮਿਲਿਆ ਹੈ। ਉਥੇ ਲਿਖਿਆ ਹੋਇਆ ਹੈ ਕਿ ਪੰਡਤ ਜਵਾਹਰ ਲਾਲ ਨਹਿਰੂ ਜੀ ਭਾਖੜਾ ਡੈਮ ਦੇਖਣ ਵਾਸਤੇ 9 ਵਾਰੀ ਉਥੇ ਗਏ। ਕਿਉਂ ਗਏ ? ਇਸ ਲਈ ਗਏ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਇਹ ਡੈਮ ਬਣਨ ਨਾਲ ਪੰਜਾਬ ਦਾ ਕਿਸਾਨ ਪ੍ਰਫੁੱਲਤ ਹੋਵੇਗਾ। ਪੰਜਾਬ ਦੀ ਜ਼ਮੀਨ ਜ਼ਰਖੇਜ਼ ਹੋਵੇਗੀ। ਇਹ ਖੇਤੀਬਾੜੀ ਪ੍ਰਧਾਨ ਸੂਬਾ ਹੈ। ਇਸ ਦੇ ਲਈ ਸਾਨੂੰ ਪਾਣੀ ਦੀ ਵੀ ਅਤੇ ਬਿਜਲੀ ਦੀ ਵੀ ਬਹੁਤ ਲੋੜ ਹੈ। ਪਾਣੀ ਅਤੇ ਬਿਜ਼ਲੀ ਦੀ ਸਾਡੇ ਸੂਬੇ ਨੂੰ ਬੜੀ ਜ਼ਰੂਰਤ ਹੈ। ਅੱਜ ਵੀ ਇਥੇ ਆਪੋਜੀਸ਼ਨ ਦੇ ਲੋਕ ਪਾਣੀ ਦੀ ਗੱਲ ਕਰਦੇ ਹਨ। ਅਸੀਂ ਵੀ ਕਹਿੰਦੇ ਹਾਂ ਕਿ ਸਾਨੂੰ ਪਾਣੀ ਮਿਲਣਾ ਚਾਹੀਦਾ ਹੈ। ਪਰ ਮੈਂ ਕਹਿੰਦਾ ਹਾਂ ਕਿ ਕੋਈ ਵੀ ਸੂਬਾ ਦੂਜੇ ਸੂਬਿਆਂ ਨਾਲ ਲੈਣ ਦੇਣ ਕਰਨ ਤੋਂ ਬਗੈਰ ਤਰੱਕੀ ਨਹੀਂ ਕਰ ਸਕਦਾ। ਅੱਜ ਸਾਡਾ ਬਠਿੰਡੇ ਦਾ ਥਰਮਲ ਪਲਾਂਟ ਚਲ ਰਿਹਾ ਹੈ। ਰੋਪੜ ਦਾ ਥਰਮਲ ਪਲਾਂਟ ਚਲ ਰਿਹਾ ਹੈ। ਜੇ ਇਨ੍ਹਾਂ ਵਾਸਤੇ ਕੋਲਾ ਬਾਹਰੋਂ ਨਹੀਂ ਆਵੇਗਾ ਤਾਂ ਇਹ ਸਾਰੇ ਥਰਮਲ ਪਲਾਂਟ ਬੰਦ ਹੋ ਜਾਣਗੇ। ਸਾਡੇ ਇਸ ਖੂਬਸੂਰਤ ਸਦਨ ਦੇ ਲਾਟੂ ਵੀ ਬੁਝ ਜਾਣਗੇ। ਇਸ ਲਈ ਸਾਨੂੰ ਇਹ ਲੈਣ ਦੇਣ ਤਾਂ ਕਰਨਾ ਹੀ ਪਵੇਗਾ। ਸਾਨੂੰ ਇਸ ਬਾਰੇ ਫੈਸਲਾ ਕਰਨਾ ਪਵੇਗਾ ਕਿ ਅਸੀਂ ਕੀ ਲੈਣਾ ਹੈ ਅਤੇ ਕੀ ਦੇਣਾ ਹੈ। ਸਰਦਾਰ ਬੇਅੰਤ ਸਿੰਘ ਜੀ ਨੇ ਹਮੇਸ਼ਾਂ ਸਾਡੇ ਲੋਕਾਂ ਦੇ ਹੱਕਾਂ ਦੀ ਰਾਖੀ ਕੀਤੀ ਹੈ। ਇਨ੍ਹਾਂ ਦੀ ਮੈਂ ਅਗਰ ਤਾਰੀਫ ਕਰਾਂ ਤਾਂ ਮੈਂ ਇਸ ਨੂੰ ਚੰਗਾ ਨਹੀਂ ਸਮਝਦਾ ਕਿਉਂਕਿ ਮੈਂ ਇਨ੍ਹਾਂ ਦੇ ਪੁੱਤਰ ਵਾਂਗ ਹਾਂ। 1958 ਤੋਂ ਦਾਸ ਨੂੰ ਇਨ੍ਹਾਂ ਦੇ ਨਾਲ ਰਹਿਣ ਦਾ ਮਾਣ ਹਾਸਲ ਹੈ। 1958 ਦੇ ਵਿਚ ਮੈਨੂੰ ਇਨ੍ਹਾਂ ਦੇ ਸਾਈਕਲ ਤੇ ਬੈਠਣ ਦਾ ਮਾਣ ਪ੍ਰਾਪਤ ਹੋਇਆ ਸੀ। ਉਦੋਂ ਤੋਂ ਲੈ ਕੇ ਅੱਜ ਤੱਕ ਐਨਾ ਉਚਾ ਤੇ ਸੁੱਚਾ ਜੀਵਨ ਮੈਨੂੰ ਕਿਸੇ ਹੋਰ ਸਿਆਸੀ ਲੀਡਰ ਦਾ ਨਜ਼ਰ ਨਹੀਂ ਆਇਆ ਸਾਧੂ ਸੁਭਾਅ ਅਤੇ ਕਹਿਣੀ ਤੇ ਕਰਨੀ ਦੇ ਪੂਰੇ। ਇਨ੍ਹਾਂ ਨੇ ਜੋ ਕਿਹਾ, ਕਰਕੇ ਦਿਖਾਇਆ। ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ ਹੁੰਦੀ। ਇਸ ਲਈ ਮੈਨੂੰ ਪੂਰਾ ਵਿਸ਼ਵਾਸ ਹੈ ਕਿ ਇਨ੍ਹਾਂ ਦੀ ਸਰਪ੍ਰਸਤੀ ਹੇਠ ਪੰਜਾਬ ਜ਼ਰੂਰ ਤਰੱਕੀ ਕਰੇਗਾ ਅਤੇ ਖੁਸ਼ਹਾਲੀ ਵੱਲ ਵਧੇਗਾ।

ਮੈਂ ਇਥੇ ਸਨਅਤਾਂ ਦੀ ਵੀ ਗੱਲ ਕਰਨੀ ਚਾਹਵਾਂਗਾ। ਸਨਅਤਾਂ ਹੁਣ ਪੰਜਾਬ ਵਿਚ ਹੋਰ ਲੱਗਣ ਲੱਗੀਆਂ ਹਨ। ਬੜੇ ਬੜੇ ਗਰੁੱਪ ਇਨ੍ਹਾਂ ਨੂੰ ਮਿਲਣ ਆਉਂਦੇ ਹਨ, ਭਾਵੇਂ ਉਹ ਗੌਦਰੇਜ਼ ਵਾਲੇ ਹੋਣ, ਭਾਵੇਂ ਸਰਦਾਰ ਰੌਣਕ ਸਿੰਘ ਹੋਵੇ ਅਤੇ ਭਾਵੇਂ ਸਰਦਾਰ ਮੋਹਨ ਸਿੰਘ ਹੋਵੇ। ਇਨ੍ਹਾਂ ਗਰੁੱਪਾਂ ਨੇ ਫੈਸਲਾ ਕੀਤਾ ਹੈ ਕਿ ਅਸੀਂ ਪੰਜ਼ਾਬ ਵਿਚ ਕਾਰਖਾਨੇ ਲਾਉਣੇ ਹਨ। ਪੰਜਾਬ ਵਿਚ ਇਸ ਵੇਲੇ ਐਸਾ ਵਾਤਾਵਰਣ ਬਣਿਆ ਹੋਇਆ ਹੈ, ਅੱਜ ਇਥੇ ਐਨਾ ਜੀਅ ਲੱਗਦਾ ਹੈ ਕਿ ਜਿਹੜਾ ਇਕ ਬਾਰ ਇਥੇ ਆ ਜਾਵੇ, ਉਸ ਦਾ ਮੁੜਕੇ ਜਾਣ ਨੂੰ ਜੀਅ ਨਹੀਂ ਕਰਦਾ। ਇਥੇ ਜਦੋਂ ਕਾਰਖਾਨੇ ਲਗਣਗੇ ਤਾਂ ਮਜਦੂਰ ਨੂੰ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਰੋਜ਼ਗਾਰ ਵੀ ਮਿਲੇਗਾ। ਜਿਹੜੇ ਸਾਡੇ ਨੌਜਵਾਨ ਮੁੰਡੇ ਹਨ, ਉਨ੍ਹਾਂ ਨੂੰ ਰੋਜ਼ਗਾਰ ਮਿਲੇਗਾ। ਅੱਜ ਬੇਰੋਜ਼ਗਾਰੀ ਦੀ ਗੱਲ ਹੋ ਰਹੀ ਹੈ। ਬੇਰੋਜ਼ਗਾਰ ਮੁੰਡੇ ਇਹ ਚਾਹੁੰਦੇ ਹਨ ਕਿ ਸਾਨੂੰ ਨੌਕਰੀਆਂ ਮਿਲਣ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਜਿਸ ਤਰ੍ਹਾਂ ਅਸੀਂ ਅੱਤਵਾਦ ਦੀ ਜੜ੍ਹ ਪੁੱਟੀ ਹੈ, ਉਸੇ ਤਰ੍ਹਾਂ ਹੀ ਅਸੀਂ ਬੇਰੋਜ਼ਗਾਰੀ ਦੀ ਵੀ ਜੜ੍ਹ ਪੁੱਟਣੀ ਹੈ। ਨੌਜਵਾਨਾਂ ਨੂੰ ਰੋਜ਼ਗਾਰ ਦੇਣ ਵਾਸਤੇ, ਲਾਹੇਵੰਦ ਕਿੱਤਾ ਦੇਣ ਵਾਸਤੇ ਸਾਡੀਆਂ ਵਿੱਤੀ ਸੰਸਥਾਵਾਂ ਪੂਰੀ ਸਹਾਇਤਾ ਕਰ ਰਹੀਆਂ ਹਨ ਭਾਵੇਂ ਉਹ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਹੋਵੇ ਅਤੇ ਭਾਵੇਂ ਬੈਕਫਿਨਕੋ ਹੋਵੇ। ਮੇਰੇ ਸਤਿਕਾਰਯੋਗ ਚੇਅਰਮੈਨ ਸਾਹਿਬਾਨ ਔਰ ਦੂਸਰੇ ਸਾਥੀ ਬੈਠੇ ਹਨ ਜਿਨ੍ਹਾਂ ਦੀ ਇਹ ਪੂਰੀ ਕੋਸ਼ਿਸ਼ ਹੈ ਕਿ ਅਸੀਂ ਸਰਦਾਰ ਬੇਅੰਤ ਸਿੰਘ ਜੀ ਦੇ ਪਾਏ ਹੋਏ ਪੂਰਨਿਆਂ ਤੇ ਚੱਲ ਕੇ ਪੰਜਾਬ ਦੇ ਗਰੀਬ ਲੋਕਾਂ, ਕਮਜ਼ੋਰ ਵਰਗਾਂ ਦਾ ਜੀਵਨ ਪੱਧਰ ਉਚਾ ਕਰਨਾ ਹੈ। ਸਾਡੇ ਕਮਜ਼ੋਰ ਵਰਗਾਂ ਦੇ ਲੋਕ ਇਹ ਮਹਿਸੂਸ ਕਰਦੇ ਹਨ ਅਤੇ ਮੈਨੂੰ ਵੀ ਇਸ ਗੱਲ ਦਾ ਗਿਆਨ ਹੈ ਕਿ ਅਸੀਂ ਦਿਨ-ਬ-ਦਿਨ ਤਰੱਕੀ ਕਰ ਰਹੇ ਹਾਂ। ਪਿੰਡਾਂ ਦੇ ਲੋਕ ਮਹਿਸੂਸ ਕਰਦੇ ਹਨ ਕਿ ਸਰਕਾਰ ਬਣਨ ਤੋਂ ਬਾਅਦ ਸਾਡੇ ਕਰਜ਼ੇ ਮੁਆਫ ਹੋਏ ਹਨ, ਸਾਨੂੰ ਘੱਟ ਵਿਆਜ ਤੇ ਕਰਜ਼ੇ ਮਿਲਣੇ ਸ਼ੁਰੂ ਹੋਏ ਹਨ ਅਸੀਂ ਆਪਣੇ ਪ੍ਰਾਜੈਕਟ ਲਾਉਣੇ ਸ਼ੁਰੂ ਕੀਤੇ ਹਨ। ਸਾਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਜਲੰਧਰ ਦੇ ਵਿੱਚ ਚੋਣਾਂ ਹੋਈਆਂ ਅਤੇ ਅਸੀਂ ਅੰਕੜਿਆਂ ਦੇ ਨਾਲ ਦੱਸ ਸਕਦੇ ਹਾਂ ਕਿ ਕਿੰਨੀਆਂ ਸ਼ਡਿਊਲਡ ਕਾਸਟਸ ਦੀਆਂ ਵੋਟਾਂ ਸਾਡੇ ਉਮੀਦ-ਵਾਰ ਸਰਦਾਰ ਉਮਰਾਓ ਸਿੰਘ ਜੀ ਨੂੰ ਪਈਆਂ (ਥੰਪਿੰਗ) ਇਸ ਲਈ ਮੈਂ ਦਾਅਵਾ ਕਰਦਾ ਹਾਂ ਕਿ ਪੰਜਾਬ ਦੇ ਸ਼ਡਿਊਲਡ ਕਾਸਟਸ, ਪੰਜਾਬ ਦਾ ਕਿਸਾਨ, ਪੰਜਾਬ ਦਾ ਮਜ਼ਦੂਰ, ਪੰਜਾਬ ਦਾ ਮੁਲਾਜ਼ਮ ਸਾਡੇ ਨਾਲ ਖੜ੍ਹਾਂ ਹੈ। ਮੈਨੂੰ ਇਸ ਗੱਲ ਦਾ ਪਤਾ ਹੈ ਕਿ ਉਹ ਲੋਕ ਜਿਹੜੇ ਕਿਸਾਨਾਂ ਦੀ ਗੱਲ ਕਰਦੇ ਹਨ ਕਿ ਅਸੀਂ ਉਨ੍ਹਾਂ ਦੇ ਨਾਲ ਹਾਂ, ਉਹ ਬਾਹਰ ਰਹਿ ਕੇ ਕੁਝ ਹੋਰ ਗੱਲਾਂ ਕਰਦੇ ਹਨ ਔਰ ਏਥੇ ਹਾਊਸ ਦੇ ਵਿੱਚ ਕੁਝ ਹੋਰ ਗੱਲਾਂ ਕਰਦੇ ਹਨ। ਲੇਕਿਨ ਅਸੀਂ ਉਹੀ ਗੱਲ ਇਥੇ ਕਰਦੇ ਹਾਂ ਜਿਹੜੀ ਗੱਲ ਅਸੀਂ ਬਾਹਰ ਕਰਦੇ ਹਾਂ। ਅਸੀਂ ਕੋਈ ਝੂਠੇ ਲਾਰੇ ਨਹੀਂ ਲਾਉਂਦੇ, ਝੂਠੇ ਵਾਅਦੇ ਨਹੀਂ ਕਰਦੇ। ਤੁਸੀਂ ਜਾਣਦੇ ਹੋ ਪਿੰਡਾਂ ਦੇ ਵਿਚ ਨੀਂਹ ਪੱਥਰ ਲਗਦੇ ਸਨ ਔਰ ਉਹ ਨੀਂਹ ਪੱਥਰ ਖੜ੍ਹੇ ਹੀ ਰਹਿ ਜਾਂਦੇ ਸਨ, ਉਥੇ ਕੋਈ ਵੀ ਕੰਮ ਨਹੀਂ ਸੀ ਹੁੰਦਾ ਲੇਕਿਨ ਸਰਦਾਰ ਬੇਅੰਤ ਸਿੰਘ ਜੀ ਅਤੇ ਉਨ੍ਹਾਂ ਦੀ ਸਰਕਾਰ ਨੇ ਜਿਹੜੇ ਪੱਥਰ ਲਾਏ ਹਨ, ਉਹ ਮੀਲ ਪੱਥਰ ਬਣ ਕੇ ਚਮਕਦੇ ਹਨ, ਚਾਨ-ਮੁਨਾਰਾ ਬਣ ਕੇ ਚਮਕਦੇ ਹਨ। ਵਿਕਾਸ ਦੇ ਕੰਮ ਬੜੀ ਤੇਜ਼ੀ ਨਾਲ ਚੱਲ ਰਹੇ ਹਨ। ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਦੇ ਵਿੱਚ ਅਮਨ ਦਿੱਤਾ ਹੈ, ਸ਼ਾਂਤੀ ਦਿੱਤੀ ਹੈ ਔਰ ਪੰਜਾਬ ਨੂੰ ਵਿਕਾਸ ਦੀਆਂ ਲੀਹਾ ਤੇ ਚਲਾਇਆ ਹੈ। ਬਹੁਤ ਵੱਡੇ ਵੱਡੇ ਪ੍ਰਾਜੈਕਟ ਸ਼ੁਰੂ ਕੀਤੇ ਹਨ। ਤੁਹਾਨੂੰ ਯਾਦ ਹੋਵੇਗਾ ਥੋੜੇ ਦਿਨਾਂ ਦੀ ਗੱਲ ਹੈ ਸ਼ਹੀਦ ਭਗਤ ਸਿੰਘ ਦੀ ਸਮਾਧ ਵਾਲੀ ਫਿਰੋਜ਼ਪੁਰ ਦੀ ਪਵਿੱਤਰ ਧਰਤੀ ਉਤੇ ਸਰਦਾਰ ਬੇਅੰਤ ਸਿੰਘ ਨੇ ਇੰਜੀਨੀਅਰਿੰਗ ਕਾਲਜ ਦਾ ਨੀਂਹ ਪੱਥਰ ਲਾ ਕੇ, ਪੰਜਾਬ ਦੇ ਜੋ ਬੇਰੋਜ਼ਗਾਰ ਨੌਜਵਾਨ ਹਨ, ਉਨ੍ਹਾਂ ਨੂੰ ਰੋਜ਼ਗਾਰ ਦੇਣ ਵਾਸਤੇ ਤਕਨੀਕੀ ਸਿੱਖਿਆ ਦਾ ਇਕ ਨਵਾਂ ਕਾਂਡ ਸ਼ੁਰੂ ਕੀਤਾ। ਜਿੱਥੇ ਵੱਡੇ ਵੱਡੇ ਇਨਕਲਾਬ ਵੀ ਲਿਆਂਦੇ ਗਏ ਹਨ, ਉਥੇ ਅੱਜ ਪੰਜਾਬ ਦੀ ਪਿਆਰੀ

ਧਰਤੀ ਤੇ ਤਕਨੀਕੀ ਸਿੱਖਿਆ ਦਾ ਇਨਕਲਾਬ ਵੀ ਲਿਆਂਦਾ ਗਿਆ ਹੈ। ਇੰਜੀਨੀਅਰਿੰਗ ਕਾਲਜ, ਮੈਡੀਕਲ ਕਾਲਜ, ਪਾਲੀਟੈਕਨਿਕ ਕਾਲਜ, ਆਈ.ਟੀ.ਆਈਜ਼ ਪੰਜਾਬ ਦੇ ਪਿੰਡਾਂ ਦੇ ਵਿੱਚ ਥਾਂ ਥਾਂ ਤੇ ਖੋਲ੍ਹੇ ਜਾ ਰਹੇ ਹਨ।

ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪੰਜਾਬ ਦੇ ਪਿੰਡਾਂ ਦੇ ਲੋਕਾਂ ਦਾ ਜੀਵਨ ਪੱਧਰ ਉਚਾ ਕਰਨ ਵਾਸਤੇ ਆਪਣੇ ਖਜਾਨੇ ਦਾ ਮੂੰਹ ਪਿੰਡਾਂ ਵੱਲ ਨੂੰ ਖੋਲ੍ਹ ਦਿੱਤਾ ਹੈ।(ਥੰਪਿੰਗ)। ਸਰਦਾਰ ਬੇਅੰਤ ਸਿੰਘ ਜੀ ਨੇ ਅਰਬਾਂ ਰੁਪਏ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਦਿੱਤੇ ਹਨ। ਪਿੰਡਾਂ ਨੂੰ ਪਹਿਲਾਂ ਗਰਾਂਟ ਹੀ ਨਹੀਂ ਮਿਲਦੀ ਸੀ ਔਰ ਅਗਰ ਮਿਲਦੀ ਸੀ ਤਾਂ ਉਸ ਨਾਲ ਪੂਰਾ ਕੰਮ ਨਹੀਂ ਹੁੰਦਾ ਸੀ। ਪਰ ਸਰਦਾਰ ਬੇਅੰਤ ਸਿੰਘ ਜੀ ਨੇ ਹੋਰ ਵੱਡਾ ਕੰਮ ਇਹ ਕੀਤਾ ਕਿ ਜਿਹੜੀਆਂ ਕਮਜ਼ੋਰ ਪੰਚਾਇਤਾਂ ਸਨ, ਜਿਨ੍ਹਾਂ ਕੋਲ ਆਮਦਨੀ ਦਾ ਆਪਣਾ ਸਾਧਨ ਨਹੀਂ ਸੀ ਜਾਂ ਗਰਾਂਟ ਹਾਸਲ ਕਰਨ ਲਈ ਪਹਿਲਾਂ 25 ਪ੍ਰਤੀਸ਼ਤ ਪੈਸਾ ਦੇਣਾ ਪੈਂਦਾ ਸੀ, ਉਸ ਬਾਰੇ ਸਰਦਾਰ ਸਾਹਿਬ ਨੇ ਫੈਸਲਾ ਕੀਤਾ ਕਿ ਜਿਨ੍ਹਾਂ ਪੰਚਇਤਾਂ ਦੇ ਕੋਲ ਆਮਦਨੀ ਦਾ ਸਾਧਨ ਨਹੀਂ ਅਤੇ ਜੋ ਪੈਸਾ ਜਮ੍ਹਾਂ ਨਹੀਂ ਕਰਾ ਸਕਦੀਆਂ ਉਨ੍ਹਾਂ ਨੂੰ ਵੀ ਸਿੱਧੀ ਗਰਾਂਟ ਦਿੱਤੀ ਜਾਵੇ। ਅੱਜ ਲੱਖਾਂ ਰੁਪਏ ਦੇ ਚੈੱਕ ਦੇ ਵਿੱਚ ਪਿੰਡਾਂ ਦੇ ਸਰਪੰਚਾਂ ਨੂੰ ਮਿਲੇ ਹਨ।

ਪਿੰਡਾਂ ਦੇ ਵਿੱਚ ਲੋਕ ਰਾਜ ਦੀ ਗੱਲ ਕੀਤੀ ਗਈ ਹੈ। ਮੇਰੇ ਵਿਰੋਧੀ ਧਿਰ ਦੇ ਮੈਂਬਰ/ ਖਾਸ ਤੌਰ ਤੇ ਅਕਾਲੀ ਪਾਰਟੀ ਵੱਲੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ,ਸਰਦਾਰ ਗੁਰਚਰਨ ਸਿੰਘ ਟੌਹੜਾ ਇਹ ਕਹਿੰਦੇ ਹਨ ਕਿ ਪੰਜਾਬ ਦੇ ਵਿੱਚ ਲੋਕ ਰਾਜ ਦਾ ਕਤਲ ਹੋ ਰਿਹਾ ਹੈ। ਮੈਂ ਟੌਹੜਾ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਲੋਕਰਾਜ ਦਾ ਕਤਲ ਤਾਂ ਤੁਸੀਂ ਕਰਦੇ ਹੋ। ਪੰਜਾਬ ਦੇ ਪਿੰਡਾਂ ਦੇ ਵਿੱਚ ਲੋਕ ਰਾਜ ਬਹਾਲ ਕਰਾਉਣ ਵਾਸਤੇ ਅਤੇ ਹਿੰਦੁਸਤਾਨ ਵਿੱਚ ਲੋਕਰਾਜ ਨੂੰ ਮਜ਼ਬੂਤ ਕਰਨ ਵਾਸਤੇ ਮਿਉਂਸਪੈਲਟੀਜ਼ ਦੀਆਂ ਚੋਣਾਂ ਕਰਵਾਈਆਂ ਜਿਨ੍ਹਾਂ ਦੇ ਵਿੱਚ ਲੋਕਾਂ ਨੇ ਖੁੱਲ ਕੇ ਹਿੱਸਾ ਲਿਆ। ਇਨ੍ਹਾਂ ਚੋਣਾਂ ਦੌਰਾਨ ਬਹੁਤ ਵੱਡੀ ਗਿਣਤੀ ਵਿੱਚ ਸਤਿਕਾਰ ਯੋਗ ਮੈਂਬਰ ਚੁਣੇ ਗਏ, ਮਿਉਂਸੀਪੈਲਿਟੀ ਦੇ ਪ੍ਰਧਾਨ ਬਣੇ। ਮਿਉਂਸਿਪਲ ਕਮੇਟੀ ਦੇ ਟੈਕਸ ਦੀ ਗੱਲ ਸੀ, ਪਾਣੀ ਦੀ ਗੱਲ ਸੀ, ਸਟਰੀਟ ਲਾਈਟ ਦੀ ਗੱਲ ਸੀ, ਸੀਵਰੇਜ ਦੀ ਗੱਲ ਸੀ। ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੇ ਉਨ੍ਹਾਂ ਲੋਕਾਂ ਦੇ ਹੱਕਾਂ ਦੀ ਤਰਜਮਾਨੀ ਕੀਤੀ ਅਤੇ ਪੰਜਾਬ ਵਿੱਚ ਚੰਗਾ ਕੰਮ ਕੀਤਾ। ਸਾਡੇ ਕੋਲ ਰਸ਼ ਘਟਿਆ ਕਿਉਂਕਿ ਸਤਿਕਾਰਯੋਗ ਪੰਚ ਚੁਣੇ ਗਏ ਅਤੇ ਸਰਪੰਚ ਚੁਣੇ ਗਏ। ਲੋਕ ਰਾਜ ਦੀਆਂ ਜੜ੍ਹਾਂ ਮਜਬੂਤ ਕਰਨ ਦੇ ਵਾਸਤੇ ਚੋਣਾਂ ਹੋਈਆਂ। ਪਹਿਲਾਂ ਉਸ ਵੇਲੇ ਕੁਝ ਲੋਕ ਸਕੂਟਰਾਂ ਤੇ ਜਾ ਕੇ ਅਸਤੀਫੇ ਲੈਂਦੇ ਸਨ ਅਤੇ ਪਿੰਡਾਂ ਵਿਚ ਜਾ ਕੇ ਮੈਂਬਰਾਂ ਨੂੰ ਡਰਾਉਂਦੇ ਸਨ। ਮੁੜ ਕੇ ਚੋਣਾ ਵਿੱਚ ਉਨ੍ਹਾਂ ਨੇ ਵੀ ਹਿੱਸਾ ਲਿਆ। ਹੋਰ ਦੂਸਰੀਆਂ ਪਾਰਟੀਆਂ ਨੇ ਵੀ ਹਿੱਸਾ ਲਿਆ। ਤੁਸੀਂ ਸਾਰੇ ਜਾਣਦੇ ਹੀ ਹੋ ਕਿ 92 ਪ੍ਰਤੀਸ਼ਤ ਵੋਟਾਂ ਪੰਚਾਇਤਾਂ ਦੀਆਂ ਚੋਣਾਂ ਵਿਚ ਪਈਆਂ ਔਰ ਲੋਕਾਂ ਨੇ ਆਪਣੀ ਮਨਮਰਜ਼ੀ ਦੇ ਨਾਲ ਸਰਪੰਚ ਚੁਣੇ, ਪੰਚ ਚੁਣੇ। ਉਨ੍ਹਾਂ ਨੌਜਵਾਨ ਪੰਚਾਂ ਤੇ ਸਰਪੰਚਾਂ ਨੇ ਆਪਣੇ ਆਪਣੇ ਨਗਰਾਂ ਦਾ ਬੋਝ ਉਠਾਇਆ। ਉਨ੍ਹਾਂ ਨੇ ਫੈਸਲਾ ਕੀਤਾ ਕਿ ਅਸੀਂ ਸਰਕਾਰ ਦੇ ਨਾਲ ਰਲ ਕੇ ਆਪਣੇ ਪਿੰਡਾਂ ਦੀ ਬਿਹਤਰੀ ਕਰਨੀ ਹੈ, ਆਪਣੇ ਪਿੰਡਾਂ ਦੀ ਭਲਾਈ ਕਰਨੀ ਹੈ ਔਰ ਉਹ ਸਤਿਕਾਰਯੋਗ ਪੰਚ ਤੇ ਸਰਪੰਚ ਸੱਜਣ ਆਪਣੇ ਪਿੰਡਾਂ ਦੀ ਬਿਹਤਰੀ ਦੇ ਵਿੱਚ ਲੱਗੇ ਹੋਏ ਹਨ। ਜਦੋਂ ਸਮਾਰੋਹ ਹੁੰਦੇ ਹਨ ਤਾਂ ਉਹ ਲੋਕ ਲੱਖਾਂ ਦੀ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਗਿਣਤੀ ਵਿੱਚ ਇਕੱਠਾਂ ਵਿਚ ਆਉਂਦੇ ਹਨ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸਾਨ' ਪੰਜਾਬ ਦੇ ਮਜ਼ਦੂਰ, ਪੰਜਾਬ ਦੇ ਮੁਲਾਜ਼ਮ ਸਾਡੇ ਨਾਲ ਖੜ੍ਹੇ ਹਨ। ਇਸ ਵਿੱਚ ਕਿਸੇ ਨੂੰ ਕੋਈ ਗਲਤਫਹਿਮੀ ਨਹੀਂ ਹੋਣੀ ਚਾਹੀਦੀ। ਸਰਕਾਰ ਨੂੰ ਚਲਦੇ ਨੂੰ ਦੋ ਸਾਲ ਦਾ ਸਮਾਂ ਹੋ ਗਿਆ ਹੈ। ਸਰਕਾਰ ਨੇ ਬੜੇ ਚਗੇ ਢੰਗ ਨਾਲ ਕੰਮ ਕੀਤਾ ਹੈ ਅਤੇ ਲੋਕਾਂ ਉਤੇ ਕੋਈ ਵੀ ਬੋਝ ਨਹੀਂ ਪਾਇਆ, ਕੋਈ ਟੈਕਸ ਨਹੀਂ ਲਗਾਏ ਪੰਜਾਬ ਵਿਚ ਸਾਡੀ ਸਰਕਾਰ ਪੰਜਾਬ ਦੇ ਲੋਕਾਂ ਦੇ ਭਲੇ ਵਾਸਤੇ, ਪੰਜਾਬ ਦੇ ਲੋਕਾਂ ਦੀ ਬਿਹਤਰੀ ਵਾਸਤੇ ਕੰਮ ਕਰ ਰਹੀ ਹੈ ਅਤੇ ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੇ ਪਿੰਡਾਂ ਅਤੇ ਸ਼ਹਿਰਾਂ ਵਿਚ ਜੋ ਕੰਮ ਪਿਛਲੇ ਦਸ ਸਾਲਾਂ ਤੋਂ ਅਧੂਰੇ ਪਏ ਸਨ, ਉਹ ਸਾਰੇ ਪੂਰੇ ਹੋ ਜਾਣ। ਸਨਅਤਾਂ ਲਗ ਰਹੀਆਂ ਹਨ ਅਤੇ ਹੋਰ ਵੀ ਲਗਣਗੀਆਂ। ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਆਪਣੇ ਹਲਕੇ ਦੀਆਂ ਗੱਲਾਂ ਕਰਨੀਆਂ ਚਾਹੁੰਦਾ ਹਾਂ। ਮੇਰਾ ਹਲਕਾ ਦਾਖਾ ਪੰਜ ਬਲਾਕਾਂ ਵਿੱਚ ਵੰਡਿਆ ਹੋਇਆ ਹੈ। ਇਸ ਵਿੱਚ 128 ਪਿੰਡ ਪੈਂਦੇ ਹਨ ਅਤੇ ਇਹ ਬੇਟ ਦਾ ਏਰੀਆ ਹੈ। ਸਤਲੁਜ ਬੰਨ੍ਹ ਦੇ ਨਾਲ ਮੇਰਾ ਹਲਕਾ ਲਗਦਾ ਹੈ। ਸਮੇਂ ਸਮੇਂ ਸਿਰ ਜਦੋਂ ਵੀ ਕੋਈ ਕਰੋਪੀ ਆਈ, ਹੜ੍ਹ ਆਏ ਤਾਂ ਉਨ੍ਹਾਂ ਹੜ੍ਹਾਂ ਨਾਲ ਮੇਰੇ ਹਲਕੇ ਦੇ ਲੋਕਾਂ ਦਾ ਜਾਨੀ ਤੇ ਮਾਲੀ ਨੁਕਸਾਨ ਹੋਇਆ। ਉਨ੍ਹਾਂ ਦੇ ਮਕਾਨ ਢਹਿ ਗਏ, ਜ਼ਮੀਨ ਖਰਾਬ ਹੋ ਗਈ। ਪਰ ਬੜੀ ਦਲੇਰੀ ਦੇ ਨਾਲ ਅਤੇ ਮਿਹਨਤ ਦੇ ਨਾਲ ਮਿਹਨਤ, ਮੁਸ਼ਕਤ ਕਰਦੇ ਹੋਏ ਉਨ੍ਹਾਂ ਆਪਣੀਆਂ ਜ਼ਮੀਨਾਂ ਨੂੰ ਆਬਾਦ ਕੀਤਾ। ਉਸ ਹਲਕੇ ਵਿਚ ਸੜਕਾਂ ਬਣਨ ਵਾਲੀਆਂ ਹਨ। ਸਤਲੁਜ ਬੰਨ੍ਹ ਦਾ ਜੋ ਕੰਮ ਹੈ, ਉਹ ਹੋਣ ਵਾਲਾ ਹੈ। ਜਦੋਂ ਬਾਰਸ਼ਾਂ ਦੇ ਦਿਨ ਨੇੜੇ ਆ ਜਾਂਦੇ ਹਨ ਤਾਂ ਉਨ੍ਹਾਂ ਗਰੀਬ ਲੋਕਾਂ ਨੂੰ ਫਿਕਰ ਪੈ ਜਾਂਦਾ ਹੈ ਕਿ ਅਗਰ ਬੰਨ੍ਹ ਟੁੱਟ ਗਿਆ ਤਾ ਬੜਾ ਭਾਰੀ ਨੁਕਸਾਨ ਹੋਵੇਗਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੜ੍ਹਾਂ ਦੀ ਰੋਕਥਾਮ ਵਾਸਤੇ, ਜਿਥੇ ਉਨ੍ਹਾਂ ਨੇ ਹੋਰ ਥਾਵਾਂ ਤੇ ਬੜੇ ਭਾਰੀ ਉਪਰਾਲੇ ਕੀਤੇ ਹਨ ਉਥੇ ਮੇਰੇ ਹਲਕੇ ਵਿੱਚ ਵੀ ਉਚੇਚੇ ਤੌਰ ਤੇ ਧਿਆਨ ਦੇ ਕੇ ਛੇਤੀ ਤੋਂ ਛੇਤੀ ਜਿਹੜੇ ਕੰਮ ਹੋਣ ਵਾਲੇ ਹਨ, ਉਨ੍ਹਾਂ ਕੰਮਾਂ ਨੂੰ ਕਰਵਾ ਲਿਆ ਜਾਵੇ। ਮੇਰੇ ਬੇਟ ਹਲਕੇ ਵਿੱਚ ਸੜਕਾਂ ਬਣਨ ਵਾਲੀਆਂ ਹਨ। ਰਸਤੇ ਕੱਚੇ ਹਨ ਅਤੇ ਲੋਕਾਂ ਨੂੰ ਆਵਾਜਾਈ ਲਈ ਬੜੀ ਤਕਲੀਫ ਪੇਸ਼ ਆਉਂਦੀ ਹੈ। ਅੱਜ ਸਾਡੀ ਸਰਕਾਰ ਹੈ ਅਤੇ ਅਸੀਂ ਆਸ ਕਰਦੇ ਹਾਂ ਕਿ ਜੋ ਸਾਡੀਆਂ ਸੜਕਾਂ ਬਣਨ ਵਾਲੀਆਂ ਹਨ, ਉਨ੍ਹਾਂ ਨੂੰ ਬਣਾ ਕੇ ਮੇਰੇ ਹਲਕੇ ਦੇ ਗਰੀਬ ਲੋਕਾਂ ਨੂੰ ਧੰਨਵਾਦੀ ਬਣਾਇਆ ਜਾਵੇ। ਮੇਰੇ ਹਲਕੇ ਵਿਚ ਹੰਭੜਾ ਵਿਖੇ ਇਕ ਫੋਕਲ ਪੁਆਇੰਟ ਹੈ। ਜਦੋਂ ਹਾਲਾਤ ਖਰਾਬ ਸਨ ਤਾਂ ਕਾਰਖਾਨੇ ਜਾਂ ਤਾਂ ਬੰਦ ਹੋ ਗਏ ਸਨ ਅਤੇ ਜਾਂ ਫਿਰ ਹੌਲੀ ਹੌਲੀ ਉਹ ਚੱਲ ਰਹੇ ਸਨ। ਅਸੀਂ ਉਨ੍ਹਾਂ ਨੂੰ ਪ੍ਰੇਰਿਆ ਅਤੇ ਅੱਜ ਉਹ ਮੁੜਕੇ ਦੁਬਾਰਾ ਚਲਣ ਲਗੇ ਹਨ। ਇਸ ਲਈ ਮੈਂ ਚਾਹੁੰਦਾ ਹਾਂ ਕਿ ਉਥੇ ਕੋਈ ਖਾਸ ਰਿਆਇਤ ਦਿੱਤੀ ਜਾਵੇ ਤਾਂ ਕਿ ਜਿਹੜੀ ਸਾਡੀ ਇੰਡਸਟਰੀ ਹੈ ਫੋਕਲ ਪੁਆਇੰਟ ਹੈ, ਉਹ ਕਾਮਯਾਬੀ ਨਾਲ ਚਲ ਸਕੇ। ਜਿਥੇ ਮੇਰੇ ਹਲਕੇ ਵਿੱਚ ਕੁਝ ਕੰਮ ਹੋਣ ਵਾਲੇ ਰਹਿੰਦੇ ਹਨ, ਉਥੇ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਕੰਮ ਪਹਿਲਾਂ ਹੀ ਹੋ ਚੁਕੇ ਹਨ, ਉਸ ਦੇ ਲਈ ਮੈਂ ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦੀ ਹਾਂ। ਉਨ੍ਹਾਂ ਨੇ ਜਿੱਥੇ ਪੰਜਾਬ ਵਿੱਚ 9 ਸਬ-ਡਵੀਜ਼ਨਾਂ ਬਣਾਈਆਂ, 6 ਸਬ-ਤਹਿਸੀਲਾ ਬਣਾਈਆ, ਉਥੇ ਮੇਰੇ ਹਲਕੇ ਵਿਚ, ਮੁੱਲਾਂਪੁਰ ਨੂੰ ਵੀ ਸਬ-ਤਹਿਸੀਲ ਬਣਾ ਕੇ

ਮੇਰੇ ਹਲਕੇ ਨੂੰ ਬੜੀ ਭਾਰੀ ਰਾਹਤ ਦਿੱਤੀ ਹੈ ਅਤੇ ਸਾਨੂੰ ਫਾਇਦਾ ਪਹੁੰਚਾਇਆ ਹੈ। ਇਸੇ ਤਰ੍ਹਾਂ ਮੇਰੇ ਹਲਕੇ ਵਿੱਚ ਸਵੱਦੀ ਪਿੰਡ ਬੜਾ ਵਡਾ ਪਿੰਡ ਹੈ ਇਹ ਲੁਧਿਆਣੇ ਜ਼ਿਲੇ ਦਾ ਇਕ ਨਾਮਵਰ ਨਗਰ ਹੈ ਔਰ ਉਥੇ 132 ਕੇ.ਵੀ. ਗਰਿਡ ਸਬ-ਸਟੇਸ਼ਨ ਬਣਾਇਆ ਗਿਆ ਹੈ। ਇਸ ਦੇ ਨਾਲ ਪੇਂਡੂ ਇਲਾਕੇ ਵਾਸਤੇ ਬਿਜਲੀ ਮਿਲੇਗੀ, ਭਾਰੀ ਸਨਅਤ ਵੀ ਲਗ ਸਕਦੀ ਹੈ ਔਰ ਹੋਰ ਵੀ ਕਈ ਤਰ੍ਹਾਂ ਨਾਲ ਸਾਨੂੰ ਰਾਹਤ ਮਿਲ ਸਕਦੀ ਹੈ। ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਕਿਉਂਕਿ ਉਨ੍ਹਾਂ ਨੇ ਉਥੇ 132 ਕੇ.ਵੀ. ਦਾ ਸਬ-ਸਟੇਸ਼ਨ ਬਣਾ ਕੇ ਮੇਰੇ ਹਲਕੇ ਦੇ ਲੋਕਾਂ ਨੂੰ ਬੜੀ ਭਾਰੀ ਰਾਹਤ ਦਿਤੀ ਹੈ। ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਸੜਕਾਂ ਟੁੱਟੀਆਂ ਪਈਆਂ ਸਨ ਔਰ ਮੈਂ ਪੰਜਾਬ ਦੇ ਪਿੰਡਾਂ ਦੀਆਂ ਬੁਢੀਆਂ ਗੱਲਾਂ ਕਰਦੀਆਂ ਸੁਣੀਆਂ ਹਨ। ਤਿੰਨ ਪਹੀਆਂ ਵਾਲਾ ਟੈਂਪੂ ਜਿਹੜਾ ਹੁੰਦਾ ਹੈ ਇਸ ਨੂੰ ਆਮ ਤੌਰ ਤੇ ਭੂੰਡ ਕਿਹਾ ਜਾਂਦਾ ਹੈ, ਉਸ ਵਿੱਚ ਜਦੋਂ ਬੁਢੀਆਂ ਬਾਹਰ ਅੰਦਰ ਜਾਂਦੀਆਂ ਹਨ ਤਾਂ ਗੱਲਾਂ ਕਰਦੀਆਂ ਮੈਂ ਖੁਦ ਸੁਣੀਆਂ ਹਨ ਕਿ ਸਰਦਾਰ ਬੇਅੰਤ ਸਿੰਘ ਨੇ ਅੱਤਵਾਦ ਅਤੇ ਸੜਕਾਂ ਦੇ ਵੱਟ ਕੱਢ ਦਿਤੇ ਹਨ, ਕੋਈ ਹਲੋਰਾ ਨਹੀਂ ਪੈਂਦਾ, ਬੜੇ ਆਰਾਮ ਦੇ ਨਾਲ ਟੈਂਪੂ ਚਲਦਾ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਫੀ ਕੁਝ ਇੱਥੇ ਹੋ ਚੁੱਕਾ ਹੈ ਅਤੇ ਜੋ ਕੁਝ ਇਥੇ ਅਜੇ ਹੋਣ ਵਾਲਾ ਹੈ, ਉਸ ਬਾਰੇ ਸਾਨੂੰ ਬੜੀਆਂ ਉਮੀਦਾਂ ਹਨ, ਬੜੀਆਂ ਭਾਰੀਆਂ ਆਸ਼ਾਵਾਂ ਹਨ। ਸਪੀਕਰ ਸਾਹਿਬ, ਅੱਜ ਸਾਡੀ ਆਪਣੀ ਸਰਕਾਰ ਹੈ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਹੈ। ਮੈਂ ਅਰਦਾਸ ਕਰਦਾ ਹਾਂ ਕਿ ਸੱਚੇ ਪਾਤਸ਼ਾਹ ਉਨ੍ਹਾਂ ਦੀ ਲੰਮੀ ਉਮਰ ਕਰੇ ਤਾਂ ਕਿ ਉਹ ਪੰਜਾਬ ਦੇ ਲੋਕਾਂ ਦੀ ਸੇਵਾ ਕਰਦੇ ਰਹਿਣ। ਇੰਨਾਂ ਕਹਿੰਦਾ ਹੋਇਆ ਮੈਂ ਖਿਮਾਂ ਦਾ ਜਾਚਕ ਹਾਂ, ਧੰਨਵਾਦ।

**Mr. Speaker**: Sardar Ranjit Singh Chhajalwadi. He is absent. Next Sardar Hargopal Singh.

**ਸਰਦਾਰ ਹਰਗੋਪਾਲ ਸਿੰਘ (ਬਲਾਚੌਰ)**: ਸਪੀਕਰ ਸਾਹਿਬ, ਪੰਜਾਬ ਅਸੈਂਬਲੀ ਦੇ ਅੰਦਰ ਗਵਰਨਰ ਸਾਹਿਬ ਵਲੋਂ ਜਿਹੜਾ ਭਾਸ਼ਣ ਦਿੱਤਾਂ ਗਿਆ, ਮੈਂ ਉਸਦੇ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ। ਹਾਊਸ ਦੇ ਅੰਦਰ ਮੈਂ ਦਸਣਾ ਚਾਹੁੰਦਾ ਹਾਂ ਕਿ ਪਿਵਲੇ 4 ਦਿਨਾਂ ਦੇ ਅੰਦਰ ਲਗਭਗ ਜਦੋਂ ਤੋਂ ਵੀ ਰੂਲਿੰਗ ਪਾਰਟੀ ਦੇ ਮੈਂਬਰ ਗਵਰਨਰ ਐਡਰੈੱਸ ਤੇ ਬੋਲ ਰਹੇ ਹਨ, ਉਨ੍ਹਾਂ ਨੂੰ ਸੁਣ ਕੇ ਮੈਨੂੰ ਪੰਜਾਬੀ ਦੀ ਕਹਾਵਤ ਚੇਤੇ ਆਉਂਦੀ ਹੈ ਕਿ "ਘੁਮਿਆਰੀ ਹਮੇਸ਼ਾਂ ਆਪਣੇ ਭਾਂਡਿਆਂ ਨੂੰ ਹੀ ਸਲਾਹੁੰਦੀ ਹੈ"। ਰੂਲਿੰਗ ਪਾਰਟੀ ਦੇ ਮੈਂਬਰਾਂ ਨੇ ਜੋ ਵੀ ਸਰਕਾਰ ਦੀਆਂ ਕੁਰੀਤੀਆਂ ਹਨ, ਉਨ੍ਹਾਂ ਨੂੰ ਲੋਕਾਂ ਦੇ ਸਾਹਮਣੇ ਨਾ ਰੱਖ ਕੇ ਲੋਕਾ ਦੇ ਸਾਹਮਣੇ ਚੰਗੀਆਂ ਗੱਲਾਂ ਹੀ ਦੱਸਣੀਆਂ ਹੁੰਦੀਆਂ ਹਨ ਆਪੋਜੀਸ਼ਨ ਦਾ ਡੈਮੋਕਰੇਸੀ ਦੇ ਅੰਦਰ ਬੜਾ ਵੱਡਾ ਰੋਲ ਹੁੰਦਾ ਹੈ ਔਰ ਖਾਸ ਕਰਕੇ ਭਾਰਤ ਦੇਸ਼ ਅੰਦਰ ਜਿੱਥੋਂ ਅੱਧੀ ਤੋਂ ਵਧ ਆਬਾਦੀ ਅਨਪੜ੍ਹ ਹੈ, ਆਪੋਜੀਸ਼ਨ ਨੂੰ ਹੋਰ ਵੀ ਮਹੱਤਤਾ ਮਿਲਦੀ ਹੈ। ਸਰਕਾਰ ਦੀ ਗੱਲ ਚਾਹੇ ਉਹ ਮਾੜੀ ਹੀ ਹੋਵੇ, ਉਸਦੇ ਮੈਂਬਰ ਉਸ ਨੂੰ ਬੜੇ ਮਸਾਲੇ ਲਗਾ ਕੇ ਦੱਸਣ ਦੀ ਕੋਸ਼ਿਸ਼ ਕਰ ਰਹੇ ਹਨ। ਮੈਂ ਪਿਛਲੇ 4 ਦਿਨਾਂ ਤੋਂ ਇਹੋ ਜਿਹੀਆਂ ਗੱਲਾਂ ਸੁਣ ਰਿਹਾਂ ਹਾਂ। ਇਥੇ ਲਾਅ ਐਂਡ ਆਰਡਰ ਦੀ ਗੱਲ ਚਲੀ ਹੈ, ਅਕਾਲੀਆਂ ਬਾਰੇ ਬੋਲਿਆ ਗਿਆ ਹੈ ਅਤੇ ਹੋਰ ਵੀ ਕਈ ਗੱਲਾਂ ਚਲੀਆਂ ਹਨ ਇਹ ਜਿਹੜੀ ਝੁਹਾੜੀ

[ਸਰਦਾਰ ਹਰਗੋਪਾਲ ਸਿੰਘ ]

ਸਰਕਾਰ ਹੈ ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ 1992 ਦੇ ਵਿੱਚ ਜਿਨ੍ਹਾਂ ਲੋਕਾਂ ਨੇ ਅੱਤਵਾਦ ਕਾਰਨ ਚੋਣਾਂ ਦੀ ਬਾਈਕਾਟ ਕੀਤਾ, ਉਨ੍ਹਾਂ ਦੀ ਵਜ੍ਹਾ ਕਰਕੇ ਤੁਹਾਨੂੰ ਇਨ੍ਹਾਂ ਕੁਰਸੀਆਂ ਤੇ ਬੈਠਣਾ ਪਿਆ। 1992 ਦੇ ਅੰਦਰ 1 ਕਰੋੜ 31 ਲੱਖ 727 ਵੋਟਰ ਰਜਿਸਟਰਡ ਸਨ ਪਰ ਵੋਟਾਂ ਸਿਰਫ 30 ਲੱਖ ਹੀ ਪਈਆਂ ਅਤੇ ਇਕ ਕਰੋੜ ਤੋਂ ਵਧ ਵੋਟਾਂ ਨਹੀਂ ਪਈਆਂ ਜੇ ਪੰਜਾਬ ਅੰਦਰ 10 ਪ੍ਰਤੀਸ਼ਤ ਵੋਟਾਂ ਲੈ ਕੇ ਸਰਕਾਰ ਆਵੇ ਤਾਂ ਮੈਂ ਇਸ ਗੱਲ ਦੇ ਨਾਲ ਸਹਿਮਤ ਨਹੀਂ। ਮੈਂ ਪੁਲੀਟੀਕਲ ਮੰਚ ਤੇ ਦਸਦਾ ਹਾਂ ਕਿ ਅਕਾਲੀ ਭਰਾਵਾਂ ਨੇ ਚੋਣਾਂ ਦਾ ਬਾਈਕਾਟ ਕੀਤਾ ਅਤੇ ਉਹ ਦੂਸਰਿਆਂ ਨੂੰ ਫਾਇਦਾ ਦੇ ਕੇ ਚਲੇ ਗਏ, ਉਹ ਆਪਣੀ ਤਾਕਤ ਸੰਭਾਲ ਨਹੀਂ ਸਕੇ। ਅੱਜ ਉਨ੍ਹਾਂ ਤੇ ਰੂਲਿੰਗ ਸਰਕਾਰ ਇਲਜ਼ਾਮ ਲਗਾ ਰਹੀ ਹੈ। ਮੈਂ ਸਪਸ਼ਟ ਤੌਰ ਤੇ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਮਾਹੌਲ ਕਿਸ ਨੇ ਵਿਗਾੜਿਆ। ਹਰਿਮੰਦਰ ਸਾਹਿਬ ਅੰਦਰ ਫੌਜ ਕਿਸ ਦੀ ਸੀ ? ਕੀ ਉਹ ਪੰਜਾਬ ਪੁਲਿਸ ਨਹੀਂ ਸੀ, ਕੀ ਉਹ ਸਰਕਾਰੀ ਮਿਲਟਰੀ ਨਹੀਂ ਸੀ, ਕੀ ਉਹ ਸਰਕਾਰ ਦੀਆਂ ਪੈਰਾ-ਮਿਲਟਰੀ ਫੋਰਸ ਨਹੀਂ ਸੀ ? ਪੰਜਾਬ ਅੰਦਰ ਹਰਮਿੰਦਰ ਸਾਹਿਬ ਵਿਚ ਹਥਿਆਰ ਪਹੁੰਚਾਉਣ ਵਾਲੇ ਕੌਣ ਸਨ। ਪੰਜਾਬ ਵਿਚ ਮਾੜਾ ਹੋ ਰਿਹਾ ਸੀ। ਅਸੀਂ ਵੀ ਕਹਿੰਦੇ ਹਾਂ ਕਿ ਮਾੜਾ ਹੋ ਰਿਹਾ ਸੀ ਪਰ ਹਰਿਮੰਦਰ ਸਾਹਿਬ ਵਿਚ ਹਥਿਆਰ ਪਹੁੰਚਾਉਣ ਵਾਲੇ ਕੌਣ ਸਨ ? ਕੀ ਉਹ ਕਾਂਗਰਸ ਜਮਾਤ ਨਹੀ ਸੀ ? ਮੁੱਖ ਮੰਤਰੀ ਸਰਦਾਰ ਦਰਬਾਰਾ ਸਿੰਘ ਵੇਲੇ ਡੀ.ਆਈ.ਜੀ. ਅਟਵਾਲ ਨੂੰ ਗੋਲੀ ਮਾਰੀ ਗਈ। ਦਰਬਾਰਾ ਸਿੰਘ ਪੰਜਾਬ ਦਾ ਮੁੱਖ ਮੰਤਰੀ ਸੀ, ਉਸ ਸਮੇਂ ਹਰਿਮੰਦਰ ਸਾਹਿਬ ਅੰਦਰ ਹਥਿਆਰ ਜਾ ਰਹੇ ਸਨ। ਫਿਰ ਦਸ ਸਾਲ ਗਵਰਨਰੀ ਰਾਜ ਰਿਹਾ। ਸੈਂਟਰ ਵਿਚ ਕਾਂਗਰਸ ਦੀ ਜਮਾਤ ਰਹੀ ਔਰ ਕਾਂਗਰਸ ਦੇ ਅਧਿਕਾਰੀ ਪੰਜਾਬ ਤੇ ਸ਼ਾਸਨ ਕਰਦੇ ਰਹੇ। ਜਦ ਉਨ੍ਹਾਂ ਨੂੰ ਪਤਾ ਸੀ ਕਿ ਪੰਜਾਬ ਵਿਚ ਸਿੱਖਾਂ ਦੇ ਧਾਰਮਿਕ ਸਥਾਨ ਹਰਿਮੰਦਰ ਸਾਹਿਬ ਵਿਚ ਹਥਿਆਰ ਇਕੱਠੇ ਹੋ ਰਹੇ ਹਨ ਤਾਂ ਉਸ ਵੇਲੇ ਪੰਜਾਬ ਦੀ ਪੁਲਿਸ ਕਿੱਥੇ ਸੀ ? ਪੁਲਿਸ ਗਲਤ ਕੰਮ ਕਰ ਰਹੀ ਹੈ ਪਰ ਉਸ ਦੀ ਸਰਾਹਾਣਾ ਕੀਤੀ ਜਾਂਦੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦ ਹਥਿਆਰ ਹਰਿਮੰਦਰ ਸਾਹਿਬ ਅੰਦਰ ਗਏ ਤਾਂ ਉਸ ਸਮੇਂ ਕਾਂਗਰਸ ਦਾ ਰਾਜ ਸੀ, ਚਾਹੇ ਉਹ ਕਿਸੇ ਤਰੀਕੇ ਨਾਲ ਸੀ। ਅਕਾਲੀਆਂ ਨੂੰ ਬਦਨਾਮ ਕੀਤਾ ਜਾ ਰਿਹਾ ਹੈ ਕਿ ਅਕਾਲੀ ਮਾੜੇ ਹਨ। ਠੀਕ ਹੈ, ਅੱਤਵਾਦ ਖਤਮ ਹੋ ਗਿਆ ਹੈ, ਸ਼ਾਂਤੀ ਦਾ ਮਾਹੌਲ ਹੈ ਪਰ ਇਸ ਵਿਚ ਬੀ.ਐਸ.ਪੀ. ਦਾ ਹੱਥ ਹੈ, ਕਮਿਊਨਿਸਟ ਪਾਰਟੀ ਦਾ ਰੋਲ ਹੈ, ਬੀ.ਜੇ.ਪੀ. ਦਾ ਰੋਲ ਹੈ ਅਤੇ ਅਕਾਲੀ ਦਲ ਦਾ ਹੱਥ ਵੀ ਹੈ ਜਿਸ ਦੇ ਮੈਂਬਰ ਇੱਥੇ ਬੈਠੇ ਹਨ। ਪੰਜਾਬ ਦੇ ਉਸ ਮਾਹੌਲ ਅੰਦਰ ਜਿਨ੍ਹਾਂ ਵੋਟਰਾਂ ਨੇ ਆਪਣਾ ਸਿਰ ਤਲੀ ਤੇ ਧਰ ਕੇ ਵੋਟਾਂ ਪਾਈਆਂ, ਉਨ੍ਹਾਂ ਦਾ ਵੀ ਰੋਲ ਹੈ। ਅੱਜ ਪੰਜਾਬ ਵਿਚ ਆਪੋਜੀਸ਼ਨ ਵਿਚ ਬੀ.ਐਸ.ਪੀ. ਦੀ ਪਾਰਟੀ ਮੇਨ ਪਾਰਟੀ ਹੈ। ਅਸੀਂ ਸਮਝਦੇ ਹਾਂ ਕਿ ਅਸੀਂ ਸਰਕਾਰ ਦੀਆਂ ਕੁਰੀਤੀਆਂ ਨੂੰ ਜਿਨ੍ਹਾਂ ਨੂੰ ਠੀਕ ਕਰਕੇ ਅੱਗੇ ਵੱਧਣਾ ਚਾਹੀਦਾ ਹੈ, ਉਨ੍ਹਾਂ ਨੂੰ ਸਰਕਾਰ ਦੇ ਸਾਹਮਣੇ ਰੱਖੀਏ।

ਦੋ ਸਾਲ ਪੂਰੇ ਹੋਣ ਦਾ ਜ਼ਸ਼ਨ ਰੂਲਿੰਗ ਸਰਕਾਰ ਨੇ ਮਨਾਇਆ। ਜਿਸ ਪੰਜਾਬ ਪੁਲਿਸ ਦੇ ਗੁਣ ਸਰਦਾਰ ਬੇਅੰਤ ਗਾ ਰਹੇ ਹਨ ਅਜ ਉਸ ਪੰਜਾਬ ਪੁਲਿਸ ਦੇ ਕਮਾਂਡੋ ਨੇ ਸਾਡੇ ਐਮ.ਐਲ.ਏ. ਦੇ ਨੱਕ ਤੇ ਘਸੁੰਨ ਮਾਰਿਆ। ਇਹ ਕਿਹੋ ਜਿਹੀ ਪੁਲਿਸ ਹੈ ਜਿਸ ਨੇ ਐਮ.ਐਲ.ਏ. ਦੇ ਘਸੁੰਨ

ਮਾਰਿਆ ਸੀ.ਐਮ. ਦਾ ਕਮਾਂਡੋਂ ਹੈ, ਉਸ ਨੇ ਘਸੁੰਨ ਮਾਰ ਕੇ ਹੱਡੀ ਤੋੜ ਦਿੱਤੀ। ਫਿਰ ਅਪਰੇਸ਼ਨ ਹੋਇਆ ਜੋ ਕਿ ਸਫਲ ਰਿਹਾ। ਇਹ ਪੰਜਾਬ ਦੀ ਰੂਲਿੰਗ ਪਾਰਟੀ ਲਈ ਬੜੀ ਸ਼ਰਮ ਦੀ ਗੱਲ ਹੈ। (ਬੀ.ਐਸ.ਪੀ. ਦੇ ਮੈਂਬਰਾਂ ਵਲੋਂ ਥੰਪਿੰਗ)। ਅੱਜ ਇਹ ਗੱਲ ਤੁਹਾਡੇ ਸਾਹਮਣੇ ਹੈ। ਅੱਜ ਸਰਕਾਰ ਪੁਲਿਸ ਦੇ ਗੁਣ ਗਾਉਂਦੀ ਹੈ ਪਰ ਇਹ ਸਰਕਾਰ ਦਾ ਭੁਲੇਖਾ ਹੈ ਕਿਉਂਕਿ ਲੋਕੀਂ ਬਖਸ਼ਣਗੇ ਨਹੀਂ। ਭਾਵੇਂ ਲੋਕਾਂ ਨੇ ਘੱਟ ਵੋਟਾਂ ਪਾਈਆਂ ਪਰ ਲੋਕ ਸਾਡੇ ਨਾਲ ਹਨ। ਕਲ੍ਹ ਇੱਕ ਐਮ.ਐਲ.ਏ. ਨੇ ਕਿਹਾ ਸੀ ਕਿ ਸ਼ਡਿਊਲਡ ਕਾਸਟਸ ਜ਼ਿਆਦਾ ਕਾਂਗਰਸ ਨਾਲ ਹੋ ਰਹੇ ਹਨ ਪਰ ਮੈਂ ਹਾਊਸ ਵਿਚ ਦੱਸਣਾ ਚਾਹੁੰਦਾ ਹਾਂ ਕਿ ਬੀ.ਐਸ.ਪੀ. ਦੇ 9 ਐਮ.ਐਲ.ਏ. ਜਿੱਤੇ ਹਨ ਅਤੇ ਉਹ ਜਿਨ੍ਹਾਂ ਸੀਟਾਂ ਤੋਂ ਜਿੱਤੇ ਹਨ, ਉਥੇ ਪੰਜਾਬ ਦੇ ਲੋਕ ਬੀ.ਐਸ.ਪੀ. ਨਾਲ ਹਨ। ਪੰਜਾਬ ਦੇ ਲੋਕ ਉਸ ਪਾਰਟੀ ਦੇ ਹੱਕ ਵਿਚ ਹੋਣਗੇ ਜਿਹੜੀ ਪਾਰਟੀ ਉਨ੍ਹਾਂ ਦੇ ਸਮਾਜਕ ਢਾਂਚੇ ਨੂੰ ਮਜ਼ਬੂਤ ਕਰੇਗੀ ਅਤੇ ਉਨ੍ਹਾਂ ਦੇ ਹੱਕਾਂ ਨੂੰ ਉਪਰ ਚੁੱਕੇਗੀ। ਸਪੀਕਰ ਸਾਹਿਬ, ਤੁਹਾਡਾ ਕੰਸਟਰੱਕਟਿਵ ਰੋਲ ਹੈ। ਜਦੋਂ ਨੈਸ਼ਨਲ ਲੀਡਰ ਦੀ ਗੱਲ ਚਲੀ ਤਾਂ ਤੁਸੀਂ ਮਨ੍ਹਾਂ ਨਹੀਂ ਕੀਤਾ। ਸਪੀਕਰ ਸਾਹਿਬ, ਉਸ ਵੇਲੇ ਤੁਹਾਡੀ ਨਿਗਾਹ ਕਿੱਥੇ ਸੀ ? ਹਰਿਮੰਦਰ ਸਾਹਿਬ ਅੰਦਰ ਹਥਿਆਰ ਇਕੱਠੇ ਹੋਏ। ਅੱਜ ਕਈ ਲੋਕ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਉਥੇ ਹਮਲਾ ਅਕਾਲੀਆਂ ਨੇ ਕਰਵਾਇਆ। ਹਕੀਕਤ ਤੁਹਾਡੇ ਸਾਹਮਣੇ ਹੈ ਕਿ ਕਿਸ ਨੇ ਹਮਲਾ ਕੀਤਾ। ਮੇਨ ਅੱਤਵਾਦੀ ਜਿਨ੍ਹਾਂ ਤੇ 1 ਤੋਂ 50 ਲੱਖ ਰੁਪਏ ਤੱਕ ਇਨਾਮ ਰੱਖਿਆ ਗਿਆ, ਉਹ ਕਾਂਗਰਸੀ ਲੀਡਰਾਂ ਦੇ ਘਰ ਰਹੇ। ਮੈਂ ਐਡਰੈਸ ਦੇ ਸਕਦਾ ਹਾਂ ਜਿਨ੍ਹਾਂ ਮਨਿਸਟਰਾਂ ਦੇ ਘਰ ਉਹ ਰਹੇ। ਮੈਂ ਇਸ ਗੱਲ ਦੇ ਸਬੂਤ ਦੇ ਸਕਦਾ ਹਾਂ ਭਵਿੱਖ ਵਿੱਚ ਸਰਕਾਰ ਨੂੰ ਪੁਲਿਸ ਦੀ ਸਰਾਹਨਾ ਨਹੀਂ ਕਰਨੀ ਚਾਹੀਦੀ। ਲੋਕਤੰਤਰ ਵਿੱਚ ਜੋ ਗੱਲ ਲੋਕਾਂ ਦੇ ਹੱਕ ਵਿਚ ਹੋਵੇ, ਉਹੀ ਕਰਨੀ ਚਾਹੀਦੀ ਹੈ। ਲੋਕ ਵੀ ਉਨ੍ਹਾਂ ਨੂੰ ਹੀ ਫਾਇਦਾ ਪਹੁੰਚਾਉਂਦੇ ਹਨ।

ਦੂਸਰੀ ਗੱਲ ਮੈਂ ਭਲਾਈ ਵਿਭਾਗ ਦੀ ਕਰਨੀ ਚਾਹੁੰਦਾ ਹਾਂ। ਇਹ ਵਿਭਾਗ ਸ਼ਡਿਊਲਡ ਕਾਸਟਸ ਦੀ ਭਲਾਈ ਲਈ ਬਣਾਇਆ ਗਿਆ ਹੈ ਲੇਕਿਨ ਪੰਜਾਬ ਦੇ ਅੰਦਰ ਪਿਛਲੇ ਦੋ ਸਾਲਾਂ ਦੇ ਵਿਚ ਕਿਸੇ ਵੀ ਮਹਿਕਮੇ ਅੰਦਰ ਬੈਕਲਾਗ ਅਜੇ ਤੱਕ ਪੂਰਾ ਨਹੀਂ ਕੀਤਾ ਗਿਆ। ਕਿਸੇ ਵੀ ਪੋਸਟ ਵਿੱਚ ਕਿਸੇ ਵੀ ਮਹਿਕਮੇ ਅੰਦਰ ਕੋਈ ਬੈਕਲਾਗ ਪੂਰਾ ਨਹੀਂ ਕੀਤਾ ਗਿਆ।

ਪਿਛਲੇ ਦਸ ਸਾਲਾਂ ਵਿੱਚ ਲੋਕਾਂ ਨੂੰ ਏ.ਕੇ. 47 ਵਿਖਾ ਕੇ ਡਰਾ ਕੇ ਪੈਸੇ ਲੁੱਟੇ ਗਏ। ਪੰਜਾਬ ਦੀ ਮਨਿਸਟਰੀ ਅੱਜ ਤਾਕਤ ਦੇ ਜ਼ੋਰ ਨਾਲ ਪੈਸੇ ਲੁੱਟ ਰਹੀ ਹੈ। ਮੈਂ ਸਮਝਦਾ ਹਾਂ ਕਿ ਇਹ ਇਸ ਚੀਜ਼ ਨੂੰ ਇਖਲਾਕੀ ਤੌਰ ਤੇ ਮਹਿਸੂਸ ਕਰਨ। ਪਹਿਲਾ ਅੱਤਵਾਦ ਤੋਂ ਡਰਦੇ ਲੋਕ ਘਰਾਂ 'ਚੋਂ ਬਾਹਰ ਨਹੀਂ ਸਨ ਨਿਕਲਦੇ। ਲੋਕਾਂ ਨੇ ਇਨ੍ਹਾਂ ਨੂੰ ਚੁਣ ਕੇ ਪੰਜਾਬ ਦੀ ਅਸੈਂਬਲੀ ਵਿੱਚ ਭੇਜਿਆ ਤਾਂ ਕਿ ਇਹ ਲੋਕਾਂ ਦੀ ਗੱਲ ਕਰਨ, ਉਨ੍ਹਾਂ ਦੀਆਂ ਸਹੂਲਤਾਂ ਦੀ ਗੱਲ ਕਰਨ। ਇਸ ਚੀਜ਼ ਨੂੰ ਇਖਲਾਕੀ ਤੌਰ ਤੇ ਸਮਝਣਾ ਚਾਹੀਦਾ ਹੈ ਕਿ ਜਿਨ੍ਹਾਂ ਲੋਕਾਂ ਨੇ ਇਨ੍ਹਾਂ ਨੂੰ ਐਮ.ਐਲ.ਏ. ਚੁਣ ਕੇ ਭੇਜਿਆ ਹੈ, ਇਹ ਉਨ੍ਹਾਂ ਦੇ ਹੱਕਾਂ ਦੀ ਗੱਲ ਕਰਨ। ਪੰਜਾਬ ਦੇ ਲੋਕਾਂ ਨੇ ਬਾਈਕਾਟ ਕੀਤਾ, ਜੱਟਾਂ ਨੇ ਬਾਈਕਾਟ ਕੀਤਾ। ਜਿਨ੍ਹਾਂ ਲੋਕਾਂ ਨੇ ਇਨ੍ਹਾਂ ਨੂੰ ਐਮ.ਐਲ.ਏ. ਬਣਾਇਆ ਉਹ ਸ਼ਡਿਊਲਡ ਕਾਸਟਸ ਦੇ ਲੋਕ ਸਨ। ਸਪੀਕਰ ਸਾਹਿਬ

[ਸਰਦਾਰ ਹਰਗੋਪਾਲ ਸਿੰਘ ]

ਮੈਂ ਕਿਸੇ ਜਾਤ ਬਾਰੇ ਨਹੀਂ ਕਹਿੰਦਾ। ਮੈਂ ਉਨ੍ਹਾਂ ਦੀ ਗੱਲ ਕਰਦਾ ਹਾਂ ਜਿਨ੍ਹਾਂ ਨੇ ਵੋਟਾਂ ਪਾਈਆਂ। ਜੱਟਾਂ ਨੇ ਵੋਟਾਂ ਨਹੀਂ ਪਾਈਆਂ। ਮੇਰੇ ਆਪਣੇ ਪਿੰਡ ਵਿੱਚ 9 ਵੋਟਾਂ ਪਾਈਆਂ।

**ਸ੍ਰੀ ਸਪੀਕਰ :** ਹਰਗੋਪਾਲ ਸਿੰਘ ਜੀ, ਵਾਈਂਡ ਅੱਪ ਕਰੋ।

**ਸਰਦਾਰ ਹਰਗੋਪਾਲ ਸਿੰਘ :** ਮੈਂ ਭਲਾਈ ਵਿਭਾਗ ਦੀ ਗੱਲ ਕਰਦਾ ਹਾਂ। 30 ਮਾਰਚ, 1987 ਨੂੰ ਰਿਜ਼ਰਵੇਸ਼ਨ ਦਾ ਬਿੱਲ ਪੇਸ਼ ਕੀਤਾ। 6 ਸੈਸ਼ਨ ਲੰਘ ਗਏ, ਹਨ, ਅਜੇ ਤੱਕ ਇਹ ਅਮੈਂਡ ਨਹੀਂ ਕੀਤਾ ਐਤਕੀਂ ਸਰਦਾਰ ਬੇਅੰਤ ਸਿੰਘ ਜੀ ਇਹ ਬਿਲ ਪੇਸ਼ ਕਰਨਗੇ। ਹੁਣ ਸਤਵਾਂ ਸੈਸ਼ਨ ਹੈ, ਹੁਣ ਵੀ ਭਰੋਸਾ ਨਹੀਂ ਕਿ ਇਸ ਵਾਰ ਇਹ ਬਿੱਲ ਲਿਆਉਣਗੇ ਕਿ ਨਹੀਂ। ਜੇਕਰ ਆ ਜਾਵੇ ਤਾਂ ਬਹੁਤ ਅੱਛਾ ਹੈ।

ਜਿਥੋਂ ਤੱਕ ਭਲਾਈ ਵਿਭਾਗ ਵਿਚਲੀਆਂ ਪੋਸਟਾਂ ਵਾਲੀ ਗੱਲ ਹੈ, ਜਦੋਂ ਰਿਜ਼ਰਵੇਸ਼ਨ ਵਿੱਚ ਕਿਸੇ ਸ਼ਡਿਊਲਡ ਕਾਸਟਸ ਦੀ ਪ੍ਰਮੋਸ਼ਨ ਦੀ ਗੱਲ ਹੁੰਦੀ ਹੈ ਤਾਂ ਉਸ ਦੀ ਏ.ਸੀ.ਆਰ. ਪਹਿਲਾਂ ਹੀ ਖਰਾਬ ਕਰਨੀ ਸ਼ੁਰੂ ਕਰ ਦਿੰਦੇ ਹਨ। ਜਦੋਂ ਕਿਸੇ ਰਾਖਵੀਂ ਆਸਾਮੀ ਤੇ ਜਨਰਲ ਕੋਟੇ ਵਿਚੋਂ ਪ੍ਰਮੋਸ਼ਨ ਹੁੰਦੀ ਹੈ ਤਾਂ ਪਹਿਲਾਂ ਭਲਾਈ ਮਹਿਕਮੇ ਤੋਂ ਨੋ ਆਬਜੈਕਟ ਸਰਟੀਫਿਕੇਟ ਲੈਣਾ ਪੈਂਦਾ ਹੈ। ਪੀ.ਪੀ. ਐਸ.ਸੀ. ਨੂੰ ਵੀ ਭਲਾਈ ਵਿਭਾਗ ਤੋਂ ਨੋ ਆਬਜੈਕਸ਼ਨ ਸਰਟੀਫਿਕੇਟ ਲੈਣਾ ਪੈਂਦਾ ਹੈ ਪਰ ਉਹ ਸਰਟੀਫਿਕੇਟ ਨਹੀਂ ਲਿਆ ਜਾਂਦਾ। ਖੇਤੀਬਾੜੀ ਮਹਿਕਮੇਂ ਅੰਦਰ ਵੀ ਅੱਠ ਸੌ ਦਾ ਬੈਕਲਾਗ ਹੈ। ਦੂਸਰੇ ਪਾਸੇ ਪੰਜਾਬ ਦੇ 14 ਜਿਲ੍ਹੇ ਹਨ। 14 ਜ਼ਿਲ੍ਹਿਆਂ ਵਿਚੋਂ ਡਿਸਟ੍ਰਿਕਟ ਖੇਤੀਬਾੜੀ ਅਫਸਰਾਂ ਵਿਚੋਂ ਕੇਵਲ 2 ਹੀ ਸ਼ੈਡੂਯਲਡ ਕਾਸਟਸ ਦੇ ਹਨ। ਕਿੰਨੇ ਏ.ਡੀ.ਟੀ.ਓ. ਰੱਖੇ ਗਏ ਕਾਨੂੰਨ ਦੇ ਦਾਇਰੇ ਤੋਂ ਬਾਹਰ ਹੋ ਕੇ। ਏ.ਡੀ.ਟੀ.ਓ. ਆਦਿ ਰੱਖਣ ਤੋਂ ਪਹਿਲਾਂ ਪਬਲਿਕ ਸਰਵਿਸ ਕਮਿਸ਼ਨ ਦੀ ਪਰਮਿਸ਼ਨ ਨਹੀਂ ਲਈ ਗਈ। ਜਿਨ੍ਹਾਂ ਲੋਕਾਂ ਦੁਆਰਾ ਇਹ ਲੋਕ ਚੁਣੇ ਗਏ ਉਨ੍ਹਾਂ ਆਸ ਕੀਤੀ ਸੀ ਕਿ ਹੁਣ ਸਾਡੇ ਐਮ.ਪੀ., ਐਮ.ਐਲ.ਏ. ਬਣ ਗਏ ਹਨ ਅਤੇ ਹੁਣ ਸਰਕਾਰ ਕਦੇ ਸਾਡੀ ਬਾਬਤ ਵੀ ਸੋਚੇਗੀ। ਅੱਜ ਸਾਡੇ ਵਿਰੋਧੀ ਧਿਰ ਦੇ ਐਮ.ਐਲ.ਏਜ਼. ਦਾ ਮੈਂ ਸਮਝਦਾ ਹਾਂ ਕਿ ਕੋਈ ਬੰਦਾ ਭਰਤੀ ਨਹੀਂ ਕੀਤਾ ਗਿਆ ਇਹ ਗੱਲ ਤੁਹਾਡੇ ਸਾਹਮਣੇ ਹੈ। ਇਹ ਫੈਕਟ ਕੋਈ ਝੁਠਲਾ ਨਹੀਂ ਸਕਦਾ। ਜੇ ਪੀ.ਪੀ.ਐਸ.ਸੀ ਆਪ ਭਰਤੀ ਨਹੀਂ ਕਰਦਾ ਅਤੇ ਸਬੰਧਤ ਮਹਿਕਮਾ ਸਿੱਧੀ ਭਰਤੀ ਕਰਦਾ ਹੈ ਤਾਂ ਇਹ ਕਾਨੂੰਨ ਦੇ ਖਿਲਾਫ ਹੈ ਅਤੇ ਜੇ ਅਸੀਂ ਕਾਨੂੰਨ ਦੀ ਹਿਫਾਜ਼ਤ ਨਹੀਂ ਕਰਦੇ ਤਾਂ ਇਹ ਸਰਕਾਰ ਲੋਕ ਤੰਤਰ ਦੀ ਸਰਕਾਰ ਨਹੀਂ ਹੈ ਇਹ ਤਾਨਾਸ਼ਾਹੀ ਦੀ ਸਰਕਾਰ ਹੈ। ਪੰਜਾਬ ਦੇ ਵਿੱਚ ਜੋ ਡੀ.ਸੀ. ਹਨ ਅਗਰ ਉਨ੍ਹਾਂ ਦੇ ਵਿਚ ਵੀ ਰਿਜ਼ਰਵੇਸ਼ਨ ਪੂਰੀ ਨਹੀਂ ਕੀਤੀ ਜਾਂਦੀ ਤਾਂ ਇਹ ਹੋਰ ਕਿਥੇ ਕਰਨਗੇ। ਅੱਜ ਤਕ ਸਰਕਾਰ ਨੇ ਬੈਕਲਾਗ ਪੂਰਾ ਨਹੀਂ ਕੀਤਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬੈਕਲਾਗ ਪੂਰਾ ਕੀਤਾ ਜਾਵੇ ਅਤੇ ਲੋਕਾਂ ਨੂੰ ਰਾਹਤ ਦਿੱਤੀ ਜਾਵੇ। ਅੱਜ ਕਿਸੇ ਮਹਿਕਮੇ ਦੇ ਵਿੱਚ ਬੈਕਲਾਗ ਪੂਰਾ ਕਰਨ ਦੀ ਕੋਈ ਗੱਲ ਨਹੀਂ ਕੀਤੀ ਜਾਂਦੀ। ਅੱਜ ਕਿਸੇ ਵੀ ਮਹਿਕਮੇਂ ਵਿੱਚ ਰਿਜ਼ਰਵੇਸ਼ਨ ਦਾ ਬੈਕਲਾਗ ਪੂਰਾ ਨਹੀਂ ਕੀਤਾ ਜਾ ਰਿਹਾ। ਸਿਰਫ 2 ਸਾਲਾ ਜਸ਼ਨ ਮਨਾਉਣ ਨਾਲ ਜਾਂ ਆਤੰਕਵਾਦ ਦੀ ਗੱਲ ਬਾਰ ਬਾਰ ਕਹਿਣ ਨਾਲ ਕੀ

ਅੱਤਵਾਦ ਖਤਮ ਕਰ ਦਿੱਤਾ ਹੈ, ਅੱਤਵਾਦ ਖਤਮ ਕਰ ਦਿੱਤਾ ਹੈ, ਇਸ ਦੇ ਨਾਲ ਪੰਜਾਬ ਦੇ ਲੋਕਾਂ ਦੀ ਗੱਲ ਨਹੀਂ ਪੂਰੀ ਹੋਣੀ। ਸਿਰਫ ਜਸ਼ਨ ਮਨਾਉਣ ਅਤੇ ਭੰਗੜੇ ਪਾਉਣ ਨਾਲ ਗੱਲ ਨਹੀਂ ਬਣਦੀ। ਜੋ ਪੰਜਾਬ ਦੀ ਬੇਸਿਕ ਗੱਲ ਹੈ, ਜੋ ਪੰਜਾਬ ਦੀ ਡਿਵੈਲਪਮੈਂਟ ਰੁਕੀ ਹੋਈ ਹੈ, ਉਸ ਦੇ ਲਈ ਕੰਮ ਕਰਨ ਦੀ ਲੋੜ ਹੈ। ਇਹ ਲੋਕਾਂ ਨੂੰ ਹਨੇਰੇ ਵਿਚ ਰੱਖਣ ਵਾਲੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ ਕਿ ਇਸ ਸਰਕਾਰ ਦੇ ਆਉਣ ਤੋਂ ਪਹਿਲਾਂ ਪੰਜਾਬ ਦੀ ਸਾਰੀ ਡਿਵੈਲਪਮੈਂਟ ਰੁਕੀ ਹੋਈ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਪੰਜਾਬ ਤੇ ਔਖਾ ਸਮਾਂ ਲੰਘਿਆ ਹੈ ਪਰ ਇਨ੍ਹਾਂ ਦੋ ਸਾਲਾਂ ਤੋਂ ਪਹਿਲਾਂ ਜਿਸ ਤਰ੍ਹਾਂ ਵੀ ਕੀਤਾ ਸੈਂਟਰ ਦੀ ਸਰਕਾਰ ਨੇ ਪੈਸਾ ਦਿੱਤਾ ਅਤੇ ਪੰਜਾਬ ਦੀ ਬਿਹਤਰੀ ਲਈ, ਪੰਜਾਬ ਦੀ ਡਿਵੈਲਪਮੈਂਟ ਲਈ ਪੈਸਾ ਦੇ ਕੇ ਲੋਕਾਂ ਨੂੰ ਔਖਾ ਨਹੀਂ ਹੋਣ ਦਿੱਤਾ। ਅੱਜ ਇਹ ਭਾਅ ਵਧ ਦੇਣ ਦੀਆਂ ਬਹੁਤ ਗੱਲਾਂ ਕਰਦੇ ਹਨ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਭਾਅ ਵਧਾ ਦਿੱਤੇ ਪਿਛਲੇ ਸਾਲਾਂ ਵਿਚ 100 ਰੁਪਿਆ ਰੇਟ ਕਣਕ ਦਾ ਵਧਾ ਦਿੱਤਾ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਕਣਕ ਦਾ ਭਾਅ ਵਧਾ ਦਿੱਤਾ ਪਰ ਇਸ ਨਾਲ ਹੀ ਜੋ ਬਿਜਲੀ ਰੇਟ ਦੁੱਗਣੇ ਕਰ ਦਿੱਤੇ, ਉਸ ਦੀ ਇਹ ਗੱਲ ਹੀ ਨਹੀਂ ਕਰਦੇ। ਚਾਹੇ ਘਰਾਂ ਦੀ ਬਿਜਲੀ ਹੈ ਅਤੇ ਚਾਹੇ ਖੇਤੀਬਾੜੀ ਲਈ ਬਿਜਲੀ ਹੈ ਜੋ ਸਾਨੂੰ ਰੋਜ਼ ਮਿਲਦੀ ਹੈ, ਉਸ ਦੇ ਰੇਟ ਦੁੱਗਣੇ ਕਰ ਦਿੱਤੇ। ਇਸ ਪਾਸੇ ਵੱਲ ਤਾਂ ਕੋਈ ਗੱਲ ਨਹੀਂ ਕਰਦਾ ਪਰ ਜਿਹੜਾ ਸੌ ਰੁਪਿਆ ਕਣਕ ਦਾ ਰੇਟ ਵਧਾਇਆ ਹੈ, ਉਸ ਦੇ ਸਾਰੇ ਗੁਣ ਗਾ ਰਹੇ ਹਨ। ਜਿਸ ਵੇਲੇ ਪੰਜਾਬ ਦਾ ਮਾਹੌਲ ਵਿਗੜਿਆ ਸੀ, ਪੰਜਾਬ ਦੇ ਲੋਕ ਬਾਹਰਲਿਆਂ ਸੂਬਿਆਂ ਵਿੱਚ ਭਜਣ ਲਗ ਪਏ ਅਤੇ ਕੁਝ ਲੋਕ ਆਪਣੀਆਂ ਫੈਕਟਰੀਆਂ ਵੀ ਬਾਹਰ ਲੈ ਕੇ ਚਲੇ ਗਏ ਸੀ। ਸਾਰਕਾਰ ਨੇ ਲੋਕਾਂ ਦੇ ਨਾਲ ਬੜੇ ਵਾਇਦੇ ਕੀਤੇ ਸੀ। ਇਸ ਸਰਕਾਰ ਨੂੰ ਆਪਣੇ ਕੀਤੇ ਵਾਇਦੇ ਪੂਰੇ ਕਰਨੇ ਚਾਹੀਦੇ ਹਨ ਅਤੇ ਲੋਕਾਂ ਦਾ ਵਿਸ਼ਵਾਸ ਜਿੱਤਣਾ ਚਾਹੀਦਾ ਹੈ। ਲੋਕ ਹਮੇਸ਼ਾਂ ਸਰਕਾਰ ਨੂੰ ਬਣਾਉਂਦੇ ਹਨ ਅਤੇ ਉਸ ਸਮੇਂ ਜੋ ਵਾਇਦੇ ਕੀਤੇ ਜਾਂਦੇ ਹਨ, ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਨ੍ਹਾਂ ਨੂੰ ਪੂਰਾ ਕੀਤਾ ਜਾਵੇ। ਇਨ੍ਹਾਂ ਨੇ ਕੋਈ ਵੀ ਆਪਣਾ ਕੀਤਾ ਵਾਇਦਾ ਪੂਰਾ ਨਹੀਂ ਕੀਤਾ। ਲੋਕਾਂ ਨਾਲ ਰਿਜ਼ਰਵੇਸ਼ਨ ਪੂਰੀ ਕਰਨ ਦਾ ਵਾਇਦਾ ਕੀਤਾ, ਬੈਕਲਾਗ ਪੂਰਾ ਕਰਨ ਦਾ ਵਾਇਦਾ ਕੀਤਾ ਪਰ ਕੋਈ ਵੀ ਵਾਇਦਾ ਪੂਰਾ ਨਹੀਂ ਕੀਤਾ ਗਿਆ। ਇਹ ਦੱਸਣ ਕਿ ਕਿਹੜਾ ਵਾਇਦਾ ਪੂਰਾ ਕੀਤਾ ਹੈ। ਇਹ ਕੋਈ ਵਾਇਦਾ ਦੱਸਣ ਜੋ ਪੂਰਾ ਕੀਤਾ ਹੈ ਤਾਂ ਮੈਂ ਰੀਜ਼ਾਈਨ ਕਰ ਦੇਵਾਂਗਾ। ਐਂਵੇਂ ਢੰਡੋਰਾ ਪਿੱਟਣ ਨਾਲ ਕੋਈ ਗੱਲ ਨਹੀਂ ਬਣਦੀ। ਆਪਣੇ ਰਿਸ਼ਤੇਦਾਰਾਂ ਨੂੰ ਜਾਂ ਆਪਣੇ ਮੁੰਡਿਆਂ ਨੂੰ ਭਰਤੀ ਕਰ ਲਓ ਤਾਂ ਇਸ ਦੇ ਨਾਲ ਕੋਈ ਗੱਲ ਨਹੀਂ ਬਣਦੀ ਜਿਹੜੀਆਂ ਚੰਗੀਆਂ ਪੋਸਟ ਹਨ, ਉਨ੍ਹਾਂ ਤੇ ਤਾਂ ਆਪਣੇ ਰਿਸ਼ਤੇਦਾਰਾਂ ਲਾ ਲਓ ਅਤੇ ਚਪੜਾਸੀਆਂ ਦੀ ਰਿਜ਼ਰਵੇਸ਼ਨ ਵੇਲੇ ਕਹੋ ਕਿ ਅਸੀਂ ਰਿਜ਼ਰਵੇਸ਼ਨ ਪੂਰੀ ਕਰ ਦਿੱਤੀ ਹੈ। ਇਹ ਅਨਿਆਏ ਹੈ। ਕਲਾਸ ਇਕ ਦੀਆਂ ਅਤੇ ਕਲਾਸ ਦੋ ਦੀਆਂ ਪੋਸਟਾਂ ਵਿੱਚ ਰਿਜ਼ਰਵ ਕੋਟੇ ਵਿੱਚ ਆਪਣੇ ਬੰਦੇ ਭਰਤੀ ਕਰਕੇ ਰਿਜ਼ਰਵੇਸ਼ਨ ਟੋਟਲ ਸ਼ੋਅ ਕਰ ਦਿੱਤੀ ਇਸ ਤਰ੍ਹਾਂ ਨਾਲ ਇਹ ਅਨਿਆਏ ਹੋ ਰਿਹਾ ਹੈ। 38 ਪ੍ਰਤੀਸ਼ਤ ਲੋਕ ਰਿਜ਼ਰਵ ਕੋਟੇ ਦੇ ਨਾਂ ਸ਼ਡਿਊਲਡ ਕਾਸਟਸ ਜਾਤੀਆਂ ਦੇ ਲੋਕ ਹਨ। ਉਨ੍ਹਾ ਦੇ ਕਈ ਅੱਜ ਦੇਸ਼ ਦੇ ਵਿੱਚ ਬਹੁਜਨ ਸਮਾਜ ਪਾਰਟੀ ਹੋਂਦ ਵਿੱਚ ਆਈ ਹੈ ਅਤੇ ਇਹ ਪਾਰਟੀ ਜਾਤ ਦੇ ਨਾਮ ਤੇ ਜੋ ਅਨਿਆਇ ਹੋ ਰਿਹਾ ਹੈ, ਉਸ ਨੂੰ ਦੂਰ ਕਰਨ ਅਤੇ ਲੋਕਾਂ ਨੂੰ

[ਸਰਦਾਰ ਹਰਗੋਪਾਲ ਸਿੰਘ]

ਇਸ ਹਨੇਰੇ ਵਿਚੋਂ ਕੱਢਣ ਲਈ ਆਈ ਹੈ। ਇਸ ਨੂੰ ਲੋਕਾਂ ਵੱਲੋਂ ਮਾਨਤਾ ਮਿਲੀ ਹੈ। ਦੱਬੇ ਕੁਚਲੇ ਲੋਕਾਂ ਅਤੇ ਉਨ੍ਹਾਂ ਲੋਕਾਂ ਜਿਨ੍ਹਾਂ ਨੂੰ ਸਰਵਿਸ ਦੇ ਵਿੱਚ ਆਪਣਾ ਬਣਦਾ ਹਿੱਸਾ ਨਹੀਂ ਮਿਲਿਆ, ਉਨ੍ਹਾਂ ਦੀ ਆਵਾਜ਼ ਨੂੰ ਉਚਾ ਕਰਨ ਦੇ ਲਈ ਬਹੁਜਨ ਸਮਾਜ ਪਾਰਟੀ ਨੂੰ ਲੋਕਾਂ ਨੇ ਮਾਨਤਾ ਦਿੱਤੀ ਹੈ। ਇਸ ਪਾਰਟੀ ਦੇ ਨੇਤਾ ਸ੍ਰੀ ਕਾਂਸ਼ੀ ਰਾਮ ਜੀ ਨੇ ਇਨ੍ਹਾਂ ਦਬੇ ਕੁਚਲੇ ਲੋਕਾਂ ਦੇ ਹੱਕਾਂ ਲਈ ਅੰਦੋਲਨ ਸ਼ੁਰੂ ਕੀਤਾ ਹੈ ਸ਼ਾਇਦ ਇਹ ਲੋਕ ਅੱਜ ਭੁਲ ਗਏ ਹਨ ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਔਰ ਇਹ ਇਕ ਸੱਚੀ ਗੱਲ ਹੈ ਕਿ ਅੱਜ ਤਕ ਕਿਸੇ ਵੀ ਪਾਰਟੀ ਨੇ ਇਨ੍ਹਾਂ ਦਬੇ ਕੁਚਲੇ ਲੋਕਾਂ ਦੇ ਵਾਸਤੇ ਕੋਈ ਅੰਦੋਲਨ ਨਹੀ ਕੀਤਾ ਜੋ ਬੀ.ਐਸ.ਪੀ. ਨੇ ਕੀਤਾ ਹੈ,।(ਥੰਪਿੰਗ) ਜਦੋਂ ਬੰਬਈ ਦੇ ਵਿੱਚ ਇਹ ਸ਼ੁਰੂ ਹੋਇਆ ਤਾਂ ਉਥੇ ਇਸ ਦੇਸ਼ ਦੇ ਐਕਸ ਪ੍ਰਾਈਮ ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਕਿ ਚੌਧਰੀ ਕਾਂਸ਼ੀ ਰਾਮ ਜੀ ਤੁਹਾਡੀ ਜੋ ਇਹ ਨੀਤੀ ਹੈ, ਇਹ ਬਹੁਤ ਅੱਛੀ ਨੀਤੀ ਹੈ ਅਤੇ ਮੈਂ ਇਸ ਦੀ ਸ਼ਲਾਘਾ ਕਰਦਾ ਹਾਂ।

ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਸਿਹਤ ਦੇ ਮਹਿਕਮੇਂ ਦੀ ਗੱਲ ਹੈ, ਲੋਕਾਂ ਨੂੰ ਪੂਰੀਆਂ ਸਹੂਲਤਾਂ ਨਹੀਂ ਮਿਲ ਰਹੀਆਂ। ਹਸਪਤਾਲਾਂ ਵਿੱਚ, ਡਿਸਪੈਂਸਰੀਆਂ ਵਿੱਚ ਦਵਾਈਆਂ ਦੀ ਘਾਟ ਹੈ। ਅਸੀਂ ਡਿਸਪੈਂਸਰੀਆਂ ਵਿੱਚ ਜਾ ਕੇ ਦੇਖਦੇ ਹਾਂ, ਡਾਕਟਰ ਸੌ ਰੁਪਏ ਤੋਂ ਘੱਟ ਦਵਾਈ ਨਹੀਂ ਲਿਖਦਾ।ਇਸ ਗੱਲ ਦੀ ਸਰਕਾਰ ਨੂੰ ਇਥੇ ਐਸ਼ੋਰੈਂਸ ਦੇਣੀ ਚਾਹੀਦੀ ਹੈ ਕਿ ਜਿਹੜੀ ਪਾਲਿਸੀ ਬਣਾਈ ਜਾਂਦੀ ਹੈ, ਉਹ ਲੋਕਾਂ ਵਿੱਚ ਇੰਪਲੀਮੈਂਟ ਹੋਵੇਗੀ। ਕੋਈ ਵੀ ਪਾਲਿਸੀ ਲੋਕਾਂ ਤਕ ਪਹੁੰਚਾਉਣ ਵਾਸਤੇ ਪੰਚਾਇਤਾਂ ਦਾ ਰੋਲ ਬਹੁਤ ਵਡਾ ਹੁੰਦਾ ਹੈ। ਸਰਕਾਰ ਨੇ ਪੰਚਾਇਤਾਂ ਤਾਂ ਬਣਾ ਦਿੱਤੀਆਂ ਹਨ ਔਰ ਲੋਕ ਤੰਤਰ ਨੂੰ ਬਹਾਲ ਕਰਨ ਦੀ ਕੋਸ਼ਿਸ ਵੀ ਕੀਤੀ ਹੈ ਲੇਕਿਨ ਜਿਹੜੇ ਪੰਚ ਸਰਪੰਚ ਪੰਚਾਇਤਾਂ ਦੇ ਬਣੇ ਹਨ, ਉਹ ਚਾਹੇ ਕਿਸੇ ਵੀ ਪਾਰਟੀ ਦੇ ਬਣੇ ਹੋਣ, ਉਨ੍ਹਾਂ ਨੂੰ ਪੂਰੀ ਮਾਨਤਾ ਨਹੀਂ ਦਿੱਤੀ ਜਾਂਦੀ। ਮੈਂ ਕਹਿੰਦਾ ਹਾਂ ਕਿ 1984 ਵਿੱਚ ਜਿਹੜਾ ਇਕ ਸਰਕੂਲਰ ਨੋਟੀਫਾਈ ਹੋਇਆ ਸੀ ਕਿ ਹਰ ਪੰਚਾਇਤ ਲਈ ਜ਼ਿਲ੍ਹਾ ਲੈਵਲ ਤੇ ਅਤੇ ਬਲਾਕ ਲੈਵਲ ਤੇ ਇਕ ਕਮਰਾ ਬਣਾਇਆ ਜਾਵੇਗਾ ਜਿਥੇ ਉਹ ਬੈਠਕੇ ਗਲ ਕਰ ਸਕਣਗੇ ਔਰ ਜਿਹੜੇ ਜ਼ਿਲ੍ਹੇ ਦੇ ਅਫਸਰ ਹਨ, ਉਹ ਉਥੇ ਜਾ ਕੇ ਉਨ੍ਹਾਂ ਦੀ ਗਲ ਸੁਣਨਗੇ। ਪਰ ਅੱਜ ਤਕ ਇਸ ਨੋਟੀਫਿਕੇਸ਼ਨ ਨੂੰ ਅਮਲੀ ਰੂਪ ਵਿਚ ਨਹੀਂ ਲਿਆ ਗਿਆ। ਇਸ ਲਈ ਮੈਂ ਕਹਿੰਦਾ ਹਾਂ ਕਿ ਸਰਕਾਰ ਪਾਲਿਸੀ ਤਾਂ ਬਣਾਉਂਦੀ ਹੈ ਪਰ ਉਹ ਲੋਕਾਂ ਤੱਕ ਨਹੀਂ ਪਹੁੰਚਦੀ। ਇਸ ਲਈ ਸਰਕਾਰ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ। ਕੋਈ ਵੀ ਪਾਲਿਸੀ ਹੋਵੇ, ਇਥੋਂ ਡਿਸਟਿਕਟ ਲੈਵਲ ਤੇ ਪਹੁੰਚਦੀ ਹੈ, ਫਿਰ ਬਲਾਕ ਲੈਵਲ ਤੇ ਪਹੁੰਚਦੀ ਹੈ ਔਰ ਫਿਰ ਪੰਚਾਇਤਾਂ ਤਕ ਪਹੁੰਚਦੀ ਹੈ। ਪਰ ਜੇ ਉਹ ਪਾਲਿਸੀ ਪੰਚਾਇਤਾਂ ਤਕ ਨਹੀਂ ਪਹੁੰਚਦੀ ਤਾਂ ਫਿਰ ਇਥੇ ਲੋਕ ਤੰਤਰ ਸਹੀ ਮਾਅਨਿਆਂ ਵਿਚ ਨਹੀਂ ਆ ਸਕਦਾ। ਜਦੋਂ ਤਕ ਕਿਸੇ ਵੀ ਸਰਪੰਚ ਨੂੰ ਮਾਨਤਾ ਨਹੀਂ ਦਿੱਤੀ ਜਾਂਦੀ, ਉਦੋਂ ਤਕ ਲੋਕਾਂ ਦੀ ਭਲਾਈ ਨਹੀਂ ਹੋ ਸਕਦੀ। ਅੱਜ ਕੋਈ ਵੀ ਆਦਮੀ ਜੇ 10 ਪੈਸੇ ਵਾਲੇ ਕਾਗਜ਼ ਤੇ ਕਿਸੇ ਸਰਪੰਚ ਦੇ ਖਿਲਾਫ ਲਿਖ ਕੇ ਦੇ ਦਿੰਦਾ ਹੈ ਤਾਂ ਉਸ ਸਰਪੰਚ ਨੂੰ

ਅਫਸਰਾਂ ਤਕ ਭੱਜਣਾ ਪੈਂਦਾ ਹੈ । ਔਰ ਖ਼ਰਚ ਵੀ ਕਰਨਾ ਪੈਂਦਾ ਹੈ। ਮੈਂ ਸਮਝਦਾ ਹਾਂ ਕਿ ਜੇ ਪੰਚਾਇਤਾਂ ਨੂੰ ਮਜ਼ਬੂਤ ਕਰਨਾ ਹੈ, ਲੋਕ ਤੰਤਰ ਨੂੰ ਮਜ਼ਬੂਤ ਕਰਨਾ ਹੈ ਤਾਂ ਜਿਹੜੀਆਂ ਸਰਕਾਰ ਦੀਆਂ ਪਾਲਿਸੀਆਂ ਹਨ, ਉਨ੍ਹਾਂ ਸਰਪੰਚਾਂ ਦੇ ਲੈਵਲ ਤਕ ਪਹੁੰਚਾਉਣਾ ਚਾਹੀਦਾ ਹੈ ਤਾਂ ਹੀ ਸਾਰੇ ਮਸਲੇ ਹਲ ਹੋ ਸਕਦੇ ਹਨ। ਇਸ ਦੇ ਨਾਲ ਹੀ ਸਰਪੰਚਾਂ ਨੂੰ ਪੂਰੀਆਂ ਸਹੂਲਤਾਂ ਮੁਹਈਆ ਕਰਨੀਆਂ ਚਾਹੀਦੀਆਂ ਹਨ। ਜੇ ਉਸ ਨੇ ਕਿਸੇ ਇਨਕੁਆਇਰੀ ਤੇ ਜਾਣਾ ਹੋਵੇ, ਜਾਂ ਕਿਸੇ ਕੇਸ ਦੀ ਪੈਰਵੀ ਕਰਨ ਲਈ ਜਾਣਾ ਹੋਵੇ ਤਾਂ ਉਸ ਨੂੰ ਆਉਣ ਜਾਣ ਲਈ ਬੱਸਾਂ ਦੇ ਪਾਸ ਇਸ਼ੂ ਕੀਤੇ ਜਾਣੇ ਚਾਹੀਦੇ ਹਨ ਕਿਉਂਕਿ ਜੇ ਉਹ ਆਪਣੀ ਜੇਬ ਵਿਚੋਂ ਕੁਝ ਖ਼ਰਚ ਕਰੇਗਾ ਤਾਂ ਉਸ ਨੂੰ ਕੋਈ ਆਮਦਨ ਦਾ ਸਾਧਨ ਵੇਖਣਾ ਪਵੇਗਾ। ਅੱਜ ਦੇ ਜ਼ਮਾਨੇ ਵਿਚ ਕੋਈ ਵੀ ਇਮਾਨਦਾਰ ਸਰਪੰਚ ਆਪਣੀ ਜੇਬ ਵਿਚੋਂ ਇਤਨਾ ਖਰਚ ਨਹੀਂ ਕਰ ਸਕਦਾ। ਇਸ ਲਈ ਮੇਰੀ ਬੇਨਤੀ ਹੈ ਕਿ ਪੰਚਾਇਤਾਂ ਨੂੰ ਸਾਰੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਔਰ ਉਨ੍ਹਾਂ ਦੀ ਇਜ਼ਤ ਕਰਨੀ ਚਾਹੀਦੀ ਹੈ। ਤੁਹਾਨੂੰ ਪਤਾ ਹੈ ਕਿ ਇਥੇ ਵੀ ਐਮ. ਐਲ.ਏ. ਦੇ ਸਟੇਟਸ ਨੂੰ ਚੀਫ ਸੈਕਟਰੀ ਤੋਂ ਉਪਰ ਰਖਣ ਲਈ ਕਿਹਾ ਗਿਆ ਸੀ ਪਰ ਅੱਜ ਕੋਈ ਵੀ ਐਮ.ਐਲ.ਏ. ਖੜ੍ਹਾਂ ਹੋਕੇ ਇਹ ਨਹੀਂ ਕਹਿ ਸਕਦਾ ਕਿ ਕਿਸੇ ਵੀ ਸਰਕਾਰੀ ਅਦਾਰੇ ਵਿਚ ਇਸ ਨੂੰ ਪੂਰੀ ਰਿਸਪੈਕਟ ਮਿਲੀ ਹੋਵੇ। ਜੇ ਇਥੇ ਹੀ ਸਾਡੇ ਆਪਣੇ ਬਣਾਏ ਹੋਏ ਕਾਨੂੰਨ ਤੇ ਅਮਲ ਨਹੀਂ ਹੋ ਰਿਹਾ ਤਾਂ ਬਾਕੀ ਪੰਚਾਇਤਾਂ ਲੈਵਲ ਤੇ ਸਰਕਾਰ ਦੀਆਂ ਪਾਲਿਸੀਆਂ ਤੇ ਕੀ ਅਮਲ ਹੋਵੇਗਾ ?

**Finance Minister** : Speaker Sahib, on a Point of Order.

**Mr. Speaker** : Yes, Doctor Sahib.

**Finance Minister** : Sir, Rule 65 of the Rules of procedure and Conduct of Business say :

No speach during the debate shall exceed fifteen minutes in duration:

Provided that it shall be within the discretion of the Speaker to allow the mover and the Minister answering him to exceed the said limit of time.

**Mr. Speaker** : Sardar Hargopal Singh jee, Please wind up. Next speaker will be Mr. Sat Pal Gosain.

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ, ਮੈਂ ਵੈਲਫੇਅਰ ਦੇ ਬਾਰੇ ਗੱਲ ਕਰਨ ਲਗਾ ਹਾਂ। ਸ਼ਡਿਊਲਡ ਕਾਸਟਾਂ ਨੂੰ ਅੱਜ ਸਹੀ ਮਾਅਨਿਆਂ ਵਿਚ ਇਨਸਾਫ ਨਹੀਂ ਮਿਲ ਰਿਹਾ। (ਵਿਘਨ)

ਮੁਲਾਜ਼ਮਾਂ ਦੀ ਪਰਮੋਸ਼ਨ ਦੀ ਗੱਲ ਆਉਂਦੀ ਹੈ । ਲੋਕਾਂ ਨੂੰ ਆਪਣੀਆਂ ਪਰਮੋਸ਼ਨਾਂ ਦੇ ਲਈ ਸੁਪਰੀਮ ਕੋਰਟ ਤੱਕ ਜਾਣਾ ਪੈਂਦਾ ਹੈ। ਪੰਜਾਬ ਦੇ ਸ਼ਡਿਊਲਡ ਕਾਸਟ ਮੁਲਾਜ਼ਮਾਂ ਦੇ ਨਾਲ ਜਿਹੜੇ ਅਫ਼ਸਰ ਧੱਕਾ ਕਰ ਰਹੇ ਹਨ, ਉਨ੍ਹਾਂ ਨੂੰ ਟਾਈਮ ਸਿਰ ਪਰਮੋਸ਼ਨਾਂ ਨਹੀਂ ਦੇ ਰਹੇ, ਉਨ੍ਹਾਂ ਦੀਆਂ ਪਰਮੋਸ਼ਨਾਂ ਨੂੰ ਰੋਕਣ ਲਈ ਅੜਚਣਾਂ ਪੈਦਾ ਕਰਦੇ ਹਨ ਅਤੇ ਉਨ੍ਹਾਂ ਨੂੰ ਆਪਣੇ ਹੱਕ ਲੈਣ ਲਈ ਸੁਪਰੀਮ ਕੋਰਟ ਤੱਕ ਜਾਣ ਲਈ ਮਜ਼ਬੂਰ ਕਰਦੇ ਹਨ, ਉਨ੍ਹਾਂ ਅਫਸਰਾਂ ਦੇ ਖਿਲਾਫ ਕਾਰਵਾਈ ਕੀਤੀ

[ਸਰਦਾਰ ਹਰਗੋਪਾਲ ਸਿੰਘ]

ਜਾਣੀ ਚਾਹੀਦੀ ਹੈ। ਉਨ੍ਹਾਂ ਅਫਸਰਾਂ ਨੂੰ ਨੱਥ ਪਾਉਣ ਦੀ ਲੋੜ ਹੈ। ਜੇਕਰ ਸਰਕਾਰ ਨੇ ਪਲੈਨਿੰਗ ਬੋਰਡ ਦੇ ਵਿਚ ਐਮ.ਐਲ.ਏ. ਨੂੰ ਮੈਂਬਰ ਬਣਾਇਆ ਹੋਇਆ ਹੈ ਤਾਂ ਉਸ ਦੀ ਰਿਕਮੈਂਡੇਸ਼ਨ ਨੂੰ ਲਾਗੂ ਵੀ ਕੀਤਾ ਜਾਣਾ ਚਾਹੀਦਾ ਹੈ। ਇਹ ਨਹੀਂ ਹੋਣਾ ਚਾਹੀਦਾ ਕਿ ਪਹਿਲੇ ਮਨਿਸਟਰ ਸਾਹਿਬ ਅਨਾਊਂਸ ਮੈਂਟ ਕਰ ਦੇਣ, ਫੇਰ ਪਲੈਨਿੰਗ ਬੋਰਡ ਤੋਂ ਪਾਸ ਕਰਵਾ ਲਿਆ ਜਾਵੇ। ਇਸ ਪ੍ਰਥਾ ਨੂੰ ਬੰਦ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਜ਼ਿਲ੍ਹਾ ਗਰੇਵੈਂਸਿਜ਼ ਕਮੇਟੀਜ਼ ਦੇ ਵਿਚ ਜ਼ਿਲ੍ਹਾ ਦੇ ਐਮ.ਐਲ.ਏਜ਼ ਨੂੰ ਮੈਂਬਰ ਬਣਾਇਆ ਗਿਆ ਹੈ। ਉਥੇ ਮਨਿਸਟਰ ਵੀ ਜਾਂਦੇ ਹਨ ਅਤੇ ਅਫਸਰ ਵੀ ਹੁੰਦੇ ਹਨ ਪਰ ਉਥੇ ਐਮ.ਐਲ. ਏਜ਼ ਨੂੰ ਜਿਹੜੀ ਇਜ਼ੱਤ ਮਿਲਨੀ ਚਾਹੀਦੀ ਹੈ, ਉਹ ਨਹੀਂ ਮਿਲ ਰਹੀ ਹੈ। ਜਿਸ ਤਰ੍ਹਾਂ 11 ਤਾਰੀਖ ਦੀ ਗਰੀਵੈਂਸਿਜ਼ ਕਮੇਟੀ ਰੋਪੜ ਦੀ ਮੀਟਿੰਗ ਅਟੈਂਡ ਕਰਨ ਲਈ ਮੈਂ ਅਤੇ ਮਿੱਤਲ ਸਾਹਿਬ ਗਏ, ਉਥੇ ਕਿਸੇ ਅਫਸਰ ਨੇ ਸਾਨੂੰ ਕੁਰਸੀ ਦੇਣ ਲਈ ਨਹੀਂ ਕਿਹਾ। ਇਹ ਫਰਜ਼ ਮਨਿਸਟਰ ਸਾਹਿਬ ਦਾ ਬਣਦਾ ਸੀ ਕਿ ਉਹ ਇਸ ਚੀਜ਼ ਨੂੰ ਨੋਟ ਕਰਦੇ ਅਤੇ ਅਫਸਰਾਂ ਨੂੰ ਆਰਡਰ ਦਿੰਦੇ। ਜੇ ਤੁਸੀਂ ਐਮ.ਐਲ.ਏਜ਼. ਦੀ ਇਜ਼ੱਤ ਨਹੀਂ ਕਰੋਗੇ, ਫੇਰ ਤੁਹਾਡੀ ਵੀ ਕੋਈ ਨਹੀਂ ਕਰੇਗਾ ਪੁਲਿਸ ਦੇ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਕਿਸ ਤਰ੍ਹਾਂ ਜ਼ਿਆਦਤੀਆਂ ਕਰ ਰਹੀ ਹੈ।

**Mr, Speaker** : Please resume your seat.

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ, ਮੈਂ ਬਸ ਖਤਮ ਕਰਨ ਵਾਲਾ ਹਾਂ। ਹੁਣ ਮੈਂ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਗੱਲ ਕਰਨੀ ਹੈ। ਪੰਜਾਬ ਵਿਚ ਪੁਲਿਸ ਬੜੀ ਜ਼ਿਆਦਤੀਆਂ ਕਰ ਰਹੀ ਹੈ ਅਤੇ ਜ਼ਿਆਦਤੀਆਂ ਇਤਨੀਆਂ ਵੱਧ ਗਈਆਂ ਹਨ ਕਿ ਸਾਨੂੰ ਵੀ ਹੁਣ ਸ਼ਰਮ ਆਉਣ ਲਗ ਗਈ ਹੈ। ਔਰਤਾਂ ਦੇ ਮੱਥੇ ਉਤੇ ਪੁਲਿਸ ਚੋਰ ਲਿਖ ਦਿੰਦੀ ਹੈ। ਅੱਤਵਾਦੀਆਂ ਦੇ ਮੱਥੇ ਉਤੇ ਕਿਉਂ ਨਹੀਂ ਲਿਖਦੇ? ** ** ** *

**Mr. Speaker**. Please wind up. Next speaker is Mr. Satpaul Gosain. Hargopal ji, please resume your seat. Let the Hon'ble Member start his speech. Please resume your seat. Do not record anything which is being said without my permission.

**ਸ਼੍ਰੀ ਸਤਪਾਲ ਗੋਸਾਈਂ (ਲੁਧਿਆਣਾ ਪੂਰਬੀ)**: ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਉਤੇ ਬੋਲਣ ਲਈ ਸਮਾਂ ਦਿੱਤਾ ਹੈ ਪਰ ਮੈਂ ਇਸ ਗਵਰਨਰ ਐਡਰੈੱਸ ਦੇ ਨਾਲ ਸਹਿਮਤ ਨਹੀਂ ਹਾਂ। ਸਪੀਕਰ ਸਾਹਿਬ, ਬਿਜਲੀ ਦੇ ਰੇਟਸ ਪਿਛਲੇ 2 ਸਾਲਾਂ ਦੇ ਵਿਚ 4-5 ਦਫਾ ਵਧ ਗਏ ਹਨ। ਇਨਾਂ ਰੇਟਸ ਵਿਚ ਵਾਧਾ ਕਰਨ ਲਈ ਵਿਧਾਨ ਸਭਾ ਤੋਂ ਇਕ ਵਾਰ ਵੀ ਪਾਸ ਨਹੀਂ ਕਰਵਾਇਆ ਗਿਆ। ਹੁਣ ਅਖਬਾਰਾਂ ਦੇ ਵਿਚ ਆਇਆ ਹੈ। ਕਿ ਪੰਜਾਬ ਦਾ ਬਜਟ ਟੈਕਸ ਫਰੀ ਹੋਵੇਗਾ ਹੋ ਸਕਦਾ ਹੈ ਕਿ ਇਹ ਸਰਕਾਰ ਬਜਟ ਵਿਚ ਟੈਕਸ ਨਹੀਂ ਲਗਾਏਗੀ

**Not recorded as ordered by the Chair.

ਪਰ ਜਿਹੜਾ ਇਹ ਨੋਟੀਫੀਕੇਸ਼ਨ ਰਾਹੀਂ ਲੋਕਾਂ ਉਤੇ ਟੈਕਸ ਲਗਾ ਰਹੀ ਹੈ, ਇਸ ਤਰ੍ਹਾਂ ਕਰਕੇ ਲੋਕਾਂ ਦੇ ਨਾਲ ਇਹ ਸਰਕਾਰ ਧੱਕਾ ਕਰ ਰਹੀ ਹੈ ਇਹ ਜਨਤਾ ਦੇ ਨਾਲ ਵਿਚ ਧੱਕਾ ਹੈ। ਚੀਫ ਮਨਿਸਟਰ ਸਾਹਿਬ ਅਖਬਾਰਾਂ ਦੇ ਵਿਚ ਕੁਝ ਹੋਰ ਕਹਿੰਦੇ ਹਨ ਔਰ ਵਿਧਾਨ ਸਭਾ ਦੇ ਵਿਚ ਕੁਝ ਹੋਰ ਕਹਿੰਦੇ ਹਨ। ਇਨ੍ਹਾਂ ਨੂੰ ਆਪਣੇ ਭਾਸ਼ਣ ਠੀਕ ਕਰਨੇ ਪੈਣਗੇ। ਜਿਹੜਾ ਬਿਜਲੀ ਬੋਰਡ ਨੂੰ ਪ੍ਰਾਈਵੇਟ ਸੈਕਟਰ ਨੂੰ ਦੇਣ ਦੀ ਗੱਲ ਕੀਤੀ ਗਈ ਹੈ, ਇਹ ਬਹੁਤ ਅੱਛੀ ਗੱਲ ਹੈ। ਇਸ ਦੇ ਨਾਲ ਲੋਕਾਂ ਦਾ ਭਲਾ ਹੋਵੇਗਾ। ਜਿਹੜੀ ਕੁਰੱਪਸ਼ਨ ਬਿਜਲੀ ਬੋਰਡ ਦੇ ਵਿਚ ਹੈ, ਉਹ ਮੈਂ ਦੱਸ ਨਹੀਂ ਸਕਦਾ। ਸਾਡੇ ਲੁਧਿਆਣੇ ਵਿਚ ਫੋਕਲ ਪੁਆਇੰਟਸ ਅਤੇ ਇੰਡਸਟਰੀਅਲ ਏਰੀਏ ਵਿਚ ਜਿਹੜੇ ਬਿਜਲੀ ਬੋਰਡ ਦੇ ਅਫਸਰ ਲਗੇ ਹੋਏ ਹਨ, ਉਹ 35—40 ਹਜ਼ਾਰ ਰੁਪਿਆ ਰੋਜ਼ ਕਮਾ ਰਹੇ ਹਨ ਅਤੇ ਕਹਿੰਦੇ ਹਨ ਕਿ ਉਹ ਚੀਫ ਮਨਿਸਟਰ ਸਾਹਿਬ ਦੇ ਰਿਸ਼ਤੇਦਾਰ ਲਗੇ ਹੋਏ ਹਨ ਇੰਡਸਟਰੀਅਲ ਤੇ ਡੈਮੋਕਰੈਟਿਕ ਨੂੰ ਲੁੱਟਿਆ ਜਾ ਰਿਹਾ ਹੈ ਤੇ ਉਸ ਉਪਰ ਟਾਸਕ ਫੋਰਸ ਇਸ ਤਰੀਕੇ ਨੂੰ ਠੀਕ ਕਰਨ ਦੀ ਲੋੜ ਹੈ ਵੀ ਕਿਸੇ ਤੋਂ ਪਿਛੇ ਨਹੀਂ ਸੀ। ਉਹ ਕੁਰੱਪਸ਼ਨ ਦੀਆਂ ਸਾਰੀਆਂ ਹੱਦਾਂ ਪਾਰ ਕਰ ਚੁੱਕੀ ਹੈ। ਇਹ ਜੋ ਕੁਝ ਉਥੇ ਹੋ ਰਿਹਾ ਹੈ, ਉਹ ਠੀਕ ਨਹੀਂ ਹੈ। ਲੁਧਿਆਣੇ ਵਿਚ ਹੌਜ਼ਰੀ ਸਟੀਲ ਫਰਨੀਚਰ, ਮੋਟਰ ਪਾਰਟਸ, ਇਲੈਕਟ੍ਰਿਕ ਗੁਡਜ਼ ਅਤੇ ਇਸੇ ਤਰ੍ਹਾਂ ਪੁਰਜ਼ੇ ਬਣਾਉਣ ਦੀ ਮਾਡਰਨ ਸਕੇਲ ਇੰਡਸਟਰੀ ਹੈ। ਇਸ ਬਾਰੇ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਕੋਈ ਜ਼ਿਕਰ ਨਹੀਂ ਹੈ ਅਤੇ ਇਸ ਇੰਡਸਟਰੀ ਦੀ ਬੇਹਤਰੀ ਲਈ ਇਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। ਲੁਧਿਆਣੇ ਵਿਚ ਫੋਕਲ ਪੁਆਇੰਟ ਨੂੰ ਹੋਰ ਡਿਵੈਲਪਮੈਂਟ ਕਰਨ ਦੀ ਲੋੜ ਹੈ ਅਤੇ ਉਥੇ ਸੜਕਾਂ ਟੁੱਟੀਆਂ ਹੋਈਆਂ ਹਨ ਅਤੇ ਬੜੇ ਵੱਡੇ ਵੱਡੇ ਟੋਟੇ ਹਨ। ਲੁਧਿਆਣੇ ਨੂੰ ਮਾਨਚੈਸਟਰ ਆਫ ਇੰਡੀਆ ਕਿਹਾ ਜਾਂਦਾ ਹੈ ਪਰ ਉਥੇ ਕੋਈ ਐਸਾ ਪੁਆਇੰਟ ਨਹੀਂ ਹੈ ਜਿਥੇ ਸੜਕਾਂ ਨੂੰ ਵੇਖ ਕੇ ਕੋਈ ਵਪਾਰੀ ਇਹ ਕਹੇ ਕਿ ਉਹ ਲੁਧਿਆਣਾ ਦੇ ਵਿਚ ਆ ਗਿਆ ਹੈ। ਉਹ ਕਹੇਗਾ ਕਿ ਉਹ ਕਿਸੇ ਪਿੰਡ ਦੇ ਵਿਚ ਆ ਗਿਆ ਹੈ। ਪਿੰਡ ਤਾਂ ਫਿਰ ਵੀ ਅੱਛੇ ਹੁੰਦੇ ਹਨ ਸਪੀਕਰ ਸਾਹਿਬ

ਪੰਜਾਬ ਵਿਚ ਇੰਡਸਟਰੀਜ਼ ਨੂੰ ਜੋ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ, ਉਹ ਸਹੂਲਤਾਂ ਨਹੀਂ ਦਿੱਤੀਆਂ ਗਈਆਂ। ਉਹ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਜਦੋਂ ਪੰਜਾਬ ਵਿਚ ਬਾਰਸ਼ਾਂ ਆਉਂਦੀਆਂ ਹਨ ਤਾਂ ਸੜਕਾਂ ਤੇ ਦੋ-ਦੋ, ਤਿੰਨ-ਤਿੰਨ ਫੁਟ ਪਾਣੀ ਖੜ੍ਹਾ ਹੋ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਬਾਰਸ਼ਾਂ ਦੇ ਪਾਣੀ ਦੇ ਨਿਕਾਸ ਦੇ ਪ੍ਰਬੰਧ ਨੂੰ ਠੀਕ ਕੀਤਾ ਜਾਵੇ। ਸੜਕਾਂ ਦੀ ਰਿਪੇਅਰ ਕੀਤੀ ਜਾਵੇ ਸੈਂਟਰ ਸਰਕਾਰ ਨੇ, ਸਪੀਕਰ ਸਾਹਿਬ, ਐਕਸਾਈਜ਼ ਡਿਊਟੀ ਵਧਾਈ ਹੈ। ਚਪਲਾਂ ਤੋਂ ਲੈ ਕੇ ਹਰ ਚੀਜ਼ ਜਿਵੇਂ ਕਿ ਰਬੜ, ਸਟੀਲ, ਹੌਜ਼ਰੀ ਆਦਿ ਵਿਚ ਕਿਤਨੇ ਪਰਸੈਂਟ ਐਕਸਾਈਜ਼ ਡਿਊਟੀ ਵਧਾ ਦਿਤੀ ਗਈ ਹੈ। ਚਪਲਾਂ ਜਿਹੜੀਆਂ ਕਿ 20 ਰੁਪਏ ਵਿਚ ਮਿਲ ਜਾਂਦੀਆਂ ਸਨ, ਅੱਜ ਉਨ੍ਹਾਂ ਦਾ ਰੇਟ 34 ਰੁਪਏ ਹੋ ਗਿਆ ਹੈ। ** ** **

**ਸ੍ਰੀ ਸਪੀਕਰ :** ਆਨਰੇਬਲ ਮੈਂਬਰ ਸਾਰਿਆਂ ਨੂੰ ਬਲੇਮ ਕਰ ਰਹੇ ਹਨ ਪਰ ਕਿਸੇ ਸਬੂਤ ਤੋਂ ਬਗੈਰ। ਇਹ ਸਾਰਾ ਕੁਝ ਐਕਸਪੰਜ ਕੀਤਾ ਜਾਂਦਾ ਹੈ। * * *

**Expunged as ordered by the Chair.

ਸ੍ਰੀ ਸਤ ਪਾਲ ਗੋਸਾਈਂ : ਸਪੀਕਰ ਸਾਹਿਬ, ਜੋ ਡੰਕਲ ਪ੍ਰਸਤਾਵ ਆਇਆ ਹੈ, ਇਹ ਮਾਰੂ ਪ੍ਰਸਤਾਵ ਹੈ। ਇਸ ਨਾਲ ਪੰਜਾਬ ਦੇ ਕਿਸਾਨਾਂ ਦਾ ਭਲਾ ਨਹੀਂ ਹੋਵੇਗਾ। ਮੈਂ ਸਮਝਦਾ ਜਿਹੜਾ ਕਿਸਾਨ ਇਤਨਾ ਅਨਾਜ ਪੈਦਾ ਕਰਦਾ ਹੈ, ਉਹ ਕਿਸਾਨ ਡੰਕਲ ਪ੍ਰਸਤਾਵ ਥੱਲੇ ਦਬ ਜਾਣ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੂੰ ਡੰਕਲ ਪ੍ਰਸਤਾਵ ਦਾ ਵਿਰੋਧ ਕਰਨਾ ਚਾਹੀਦਾ ਮੇਰੇ ਦੋਸਤ ਰੂਲਿੰਗ ਕਾਂਗਰਸ ਪਾਰਟੀ ਵਾਲੇ ਕਹਿੰਦੇ ਹਨ ਕਿ ਅਤਿਵਾਦ ਖਤਮ ਕਰ ਦਿਤਾ ਹੈ ਅਤੇ ਕਾਂਗਰਸ ਪਾਰਟੀ ਦੀਆਂ ਕੁਰਬਾਨੀਆਂ ਕਰਕੇ ਹੋਇਆ ਹੈ। ਸਪੀਕਰ ਸਾਹਿਬ, ਮੇਰੇ ਮੁ ਵਿਚ ਕਾਂਗਸਸ ਦੀ ਟਿਕਟ ਤੇ ਇਕ ਮਿਸਟਰ ਸੈਣੀ ਖੜ੍ਹਾ ਸੀ। ਇਹ ਕਾਂਗਰਸ ਦੀ ਟਿਕਟ ਤੇ ਸੀ ਜੋ ਕਿ ਮੈਨੂੰ ਮਾਰਨਾ ਚਾਹੁੰਦਾ ਸੀ ਪਰ, ਸਪੀਕਰ ਸਾਹਿਬ, ਮੈਂ ਨਹੀਂ ਮਰਿਆ। ਫਿਰ ਉਹ ਮੀਨਸਟਰ ਨੂੰ ਮਾਰਨ ਵਾਸਤੇ ਖੜ੍ਹਾ ਹੋਇਆ। ਇਸ ਵੇਲੇ ਉਹ ਸੈਣੀ ਜੇਲ੍ਹ ਵਿਚ ਹੈ। ਇਹ ਕਾਂਗਰ ਟਿਕਟ ਉਤੇ ਖੜ੍ਹਾ ਹੋਇਆ ਸੀ। ਮੈਂ ਪੁਛਦਾ ਹਾਂ ਕਿ ਅੱਤਵਾਦ ਨੂੰ ਬੜ੍ਹਾਵਾ ਕਿਸ ਨੇ ਦਿਤਾ। ਇ ਵਾਲਿਆਂ ਨੂੰ ਬੜ੍ਹਾਵਾ ਕਿਸ ਨੇ ਦਿਤਾ।

ਸ੍ਰੀ ਸਪੀਕਰ : ਤੁਸੀਂ ਰੈਲੇਵੈਂਟ ਬੋਲੋ।

ਸ੍ਰੀ ਸਤਪਾਲ ਗੋਸਾਈਂ : ਸਪੀਕਰ ਸਾਹਿਬ, ਉਨ੍ਹਾਂ ਨੂੰ ਅਕਾਲੀਆਂ ਨੇ ਜੰਮਿਆ ਪਾਲਿਆ ਕਾਂਗਰਸ ਨੇ। ਜਦੋਂ ਅਤਿਵਾਦ ਦਾ ਜ਼ਮਾਨਾ ਸੀ ਤਾਂ ਡਾਕਟਰ ਬਲਦੇਵ ਪ੍ਰਕਾਸ਼ ਬੀ.ਜੇ.ਪੀ. ਨੇ ਵੀ ਕੁਰਬਾਨੀ ਦਿਤੀ। ਸ੍ਰੀ ਮਦਨ ਮੋਹਨ ਮਿੱਤਲ ਨੇ ਸਾਰੇ ਪੰਜਾਬ ਦਾ ਉਸ ਵੇਲੇ ਕੀਤਾ। ਸੀ.ਪੀ.ਆਈ. ਬੀ.ਐਸ.ਪੀ. ਅਤੇ ਬੀ.ਜੇ.ਪੀ ਦੇ ਵੀਰਿਆਂ ਨੇ ਵੀ ਕੁਰਬਾਨੀਆਂ ਦਿਤੀ ਸ੍ਰੀ ਤਰਸੇਮ, ਸ੍ਰੀ ਖੁਸ਼ੀ ਰਾਮ ਆਦਿ ਦਾ ਨਾਂ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਕਿਤੇ ਨਹੀਂ ਲਿਖਿ ਗਿਆ ਕਾਂਗਰਸ ਪਾਰਟੀ ਵਾਲੇ ਤਾਂ ਸਿਰਫ ਆਪਣੇ ਦੋਸਤਾਂ ਦੀ ਹੀ ਤਾਰੀਫ ਕਰ ਰਹੇ ਹਨ। ਇ ਪਾਰਟੀ ਦੀ ਹੀ ਤਾਰੀਫ ਕਰੀ ਜਾਉ ਤਾਰੀਫ ਕਰੀ ਜਾਵੇ, ਇਹ ਠੀਕ ਨਹੀਂ ਹੈ। ਤੁਸੀਂ ਜੋ ਤਾਰੀਫ ਕਾਬਲ ਹਨ, ਉਨ੍ਹਾਂ ਸਾਰਿਆਂ ਦੀ ਤਾਰੀਫ ਕਰੋ। ਇਸ ਵਿਚ ਸੀ.ਪੀ.ਆਈ., ਸੀ.ਪੀ.ਐਮ., ਅਕਾਲੀ ਦ ਬੀ.ਐਸ.ਪੀ. ਅਤੇ ਬੀ.ਜੇ.ਪੀ ਵਾਲੇ ਸਾਰੇ ਆਉਂਦੇ ਹਨ।

**Mr. Speaker** : Wind up please. Please resume your seat.

ਸ੍ਰੀ ਸਤਪਾਲ ਗੋਸਾਂਈ; ਸਰ, ਅਜੇ ਤਾਂ ਮੈਂ ਸ਼ੁਰੂ ਹੀ ਹੋਇਆ ਹਾਂ।

**Mr. Speaker** : The House stands adjourned till 9.00 A. M., on Wednesday the 16th March, 1994.

*(The Sabha then adjourned* till 9.00 A.M., on Wednesday, the 16th March, 1994.)*

*6.30 p.m.

9488 PVS—Govt. Press, U.T., Chd.

*ERRATA*

*To*

**Punjab Vidhan Sabha Debates**

Vol. VII-No. 4

Dated the 15th March, 1994

| *Read* | *For* | *Page* | *Line* |
|---|---|---|---|
| (ਵਿਘਨ) | (ਵਿਗਨ) | (4) 99 | 10 |
| ਯੁਗ ਸ਼ੁਰੂ ਕੀਤਾ | ਕ\|ਗਯ ਸ਼ੁਰੂੀਤਾ | (4) 110 | Last |

# Punjab Vidhan Sabha Debates

16*th March*, 1994

(Morning Sitting)

**Vol. VII-No. 5**

OFFICIAL REPORT




**CONTENTS**

*Wednesday, the* 16*th March*, 1994

(*Morning Sitting*)



Punjab Vidhan Sabha Secretariat, Chandigarh.
**Price : Rs.** 197-00

# PUNJAB VIDHAN SABHA

*Wednesday, the 16th March, 1994*

**(Morning Sitting)**

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 9.00 A. M. Mr. Speaker (Shri Harnam Das Johar) in the Chair.*

---

## STARRED QUESTIONS AND ANSWERS

### ਜ਼ਿਲ੍ਹਾ ਫਿਰੋਜ਼ਪੁਰ ਵਿੱਚ ਸਸਤੇ ਭਾਅ ਦੀਆਂ ਦੁਕਾਨਾਂ ਦੀ ਗਿਣਤੀ

*1440. **ਸ਼੍ਰੀ ਬਾਬੂ ਰਾਮ ਚਾਵਲਾ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਜ਼ਿਲ੍ਹਾ ਫਿਰੋਜ਼ਪੁਰ ਵਿਚ ਇਸ ਸਮੇਂ ਸਸਤੇ ਭਾਅ ਦੀਆਂ ਦੁਕਾਨਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਕੀ ਸਰਕਾਰ ਦਾ ਨੇੜੇ ਦੇ ਭਵਿੱਖ ਵਿੱਚ ਉਕਤ ਜ਼ਿਲ੍ਹੇ ਵਿੱਚ ਕੋਈ ਨਵੀਆਂ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣ ਦਾ ਪ੍ਰਸਤਾਵ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇਵੇਰਵ ਕੀ ਹਨ?

**ਸਰਦਾਰ ਲਾਲ ਸਿੰਘ** : (ੳ) 833.

(ਅ) ਇਸ ਜ਼ਿਲ੍ਹੇ ਵਿੱਚ ਹੇਠ ਦੱਸੇ ਅਨੁਸਾਰ ਨਵੀਆਂ ਦੁਕਾਨਾਂ ਖੋਲ੍ਹਣ ਦਾ ਪ੍ਰਸਤਾਵ ਹੈ :--

| ਲੜੀ ਨੰ: | ਸ਼ਹਿਰ ਦਾ ਨਾਂ | ਦੁਕਾਨਾਂ ਦੀ ਗਿਣਤੀ |
|---|---|---|
| 1. | ਫਿਰੋਜ਼ਪੁਰ ਸ਼ਹਿਰ | 11 |
| 2. | ਫਿਰੋਜ਼ਪੁਰ ਕੈਂਟ | 11 |
| 3. | ਅਬੋਹਰ | 11 |
| 4. | ਫਾਜ਼ਿਲਕਾ | 4 |
| 5. | ਜਲਾਲਾਬਾਦ | 3 |
| 6. | ਗੁਰੂ ਹਰ ਸਹਾਏ | 1 |

[ਖੁਰਾਕ ਅਤੇ ਸਪਲਾਈ ਮੰਤਰੀ]

| ਲੜੀ ਨੰ: | ਸ਼ਹਿਰ ਦਾ ਨਾਂ | ਦੁਕਾਨਾਂ ਦੀ ਗਿਣਤੀ |
|---|---|---|
| 7. | ਜ਼ੀਰਾ | 5 |
| 8. | ਤਲਵੰਡੀ | 2 |
| 9. | ਧਰਮਕੋਟ | 1 |
| | ਕੁੱਲ | 49 |

**ਸ੍ਰੀ ਬਾਬੂ ਰਾਮ ਚਾਵਲਾ** : ਮੈਂ, ਸਪੀਕਰ ਸਾਹਿਬ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦਾ ਇਸ ਤਰ੍ਹਾਂ ਦੀਆਂ ਹੋਰ ਨਵੀਆਂ ਦੁਕਾਨਾਂ ਖੋਲ੍ਹਣ ਦਾ ਵਿਚਾਰ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਜ਼ਰਾ ਦੋਬਾਰਾ ਆਪਣਾ ਸਵਾਲ ਦੱਸ ਦੇਣ।

**ਸ੍ਰੀ ਬਾਬੂ ਰਾਮ ਚਾਵਲਾ** : ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਕੀ ਇਸ ਤਰ੍ਹਾਂ ਦੀਆਂ ਹੋਰ ਨਵੀਆਂ ਦੁਕਾਨਾਂ ਖੋਲ੍ਹਣ ਦਾ ਇਨ੍ਹਾਂ ਦਾ ਕੋਈ ਵਿਚਾਰ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਮੈਂ ਕਲੀਅਰ ਦੱਸ ਦਿੱਤਾ ਹੈ ਕਿ ਇਸ ਤਰ੍ਹਾਂ ਦੀਆਂ ਹੋਰ 49 ਦੁਕਾਨਾਂ ਖੋਲ੍ਹਣੀਆਂ ਹਨ। ਮੈਂ ਪੂਰੀ ਡਿਟੇਲ ਇਨ੍ਹਾਂ ਨੂੰ ਦੱਸ ਦਿੱਤੀ ਹੈ।

**ਸ੍ਰੀ ਬਾਬੂ ਰਾਮ ਚਾਵਲਾ** : ਸਪੀਕਰ ਸਾਹਿਬ, ਜਿਹੜੀਆਂ ਇਹ ਦੁਕਾਨਾਂ ਇਨ੍ਹਾਂ ਨੇ ਸ਼ਹਿਰਾਂ ਵਿਚ ਖੋਲਣੀਆਂ ਹਨ, ਕੀ ਇਨ੍ਹਾਂ ਦਾ ਪਿੰਡਾਂ ਵਿਚ ਵੀ ਖੋਲ੍ਹਣ ਦਾ ਵਿਚਾਰ ਹੈ ?

**ਮੰਤਰੀ** : ਸਪੀਕਰ ਸਾਹਿਬ, ਦੁਕਾਨਾਂ ਜਿਹੜੀਆਂ ਸਸਤੇ ਭਾਅ ਦੀਆਂ ਨਵੀਆਂ ਖੋਲ੍ਹਣੀਆਂ ਹਨ, ਉਹ ਪਿੰਡਾਂ ਵਿਚ ਵੀ ਖੋਲ੍ਹਣੀਆਂ ਹਨ ਅਤੇ ਸ਼ਹਿਰਾਂ ਵਿਚ ਵੀ ਖੋਲ੍ਹਣੀਆਂ ਹਨ। ਪੰਜਾਬ ਦੇ ਅੰਦਰ ਟੋਟਲ ਇਨ੍ਹਾਂ ਦੁਕਾਨਾਂ ਨੂੰ ਖੋਲ੍ਹਣ ਬਾਰੇ ਅਨੁਮਾਨ ਲਾਇਆ ਹੈ ਅਤੇ ਸਰਵੇ ਮੁਤਾਬਿਕ ਸ਼ਹਿਰਾਂ ਵਿਚ 322 ਦੁਕਾਨਾਂ ਖੋਲ੍ਹਣੀਆਂ ਬਣਦੀਆਂ ਹਨ ਅਤੇ ਪਿੰਡਾਂ ਵਿਚ ਪੁਆਇੰਟ ਬਣਦੇ ਹਨ 1879 ਬਾਕੀ ਜਿਥੇ ਇਹ ਕੋਈ ਖਾਸ ਪੁਆਇੰਟ ਆਊਟ ਕਰਨਗੇ, ਉਥੇ ਜ਼ਰੂਰ ਵਿਚਾਰ ਕਰ ਲਵਾਂਗੇ।

**ਸਰਦਾਰ ਰਾਜ ਸਿੰਘ ਖੇੜੀ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲਗਭਗ ਵੱਖੋ ਵਖਰੇ ਪਿੰਡਾਂ ਵਿਚ ਜਿਹੜੀਆਂ ਇਹ ਸਸਤੇ ਭਾਅ ਦੀਆਂ ਦੁਕਾਨਾਂ ਹਨ, ਇਹ ਕਾਫੀ ਵੱਡੇ ਪੈਮਾਨੇ ਤੇ ਖੋਲ੍ਹੀਆਂ ਹੋਈਆਂ ਹਨ ਪਰ ਉਨ੍ਹਾਂ ਮੁਤੱਲਕ ਇਕ ਗੱਲ ਨਜ਼ਰ ਆਉਂਦੀ ਹੈ ਕਿ ਪਿੰਡਾਂ ਵਿਚ ਜਿਹੜੇ ਲੋਕ ਇਹ ਡਿਪੂ ਅਤੇ ਦੁਕਾਨਾਂ ਲੈਂਦੇ ਹਨ ਉਹ ਹਫਤੇ ਵਿਚ ਇਕ ਦਿਨ ਹੀ ਖੋਲ੍ਹਦੇ ਹਨ। ਕੀ ਸਰਕਾਰ ਕੋਈ ਇਸ ਸਬੰਧੀ ਉਪਰਾਲਾ ਕਰ

ਰਹੀ ਹੈ ਕਿ ਪਿੰਡਾਂ ਦੇ ਲੋਕਾਂ ਨੂੰ ਚੀਨੀ, ਚਾਵਲ ਅਤੇ ਆਟਾ ਹੋਰ ਸਸਤੇ ਰੇਟ ਵਿਚ ਸਪਲਾਈ ਕਰਨ ਵਿਚ ਕੋਈ ਦਿੱਕਤ ਪੇਸ਼ ਨਾ ਆਵੇ; ਕੀ ਇਨ੍ਹਾਂ ਲੋਕਾਂ ਨੂੰ ਕੋਈ ਹਦਾਇਤ ਕੀਤੀ ਜਾਵੇ ਕਿ ਇਹ ਦੁਕਾਨਾਂ ਹਰ ਰੋਜ਼ ਖੋਲ੍ਹਣ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਗੱਲ ਵੱਲ ਹਮੇਸ਼ਾਂ ਹੀ ਧਿਆਨ ਰਖਿਆ ਹੈ ਕਿ ਸਸਤੇ ਸਾਮਾਨ ਲੋਕਾਂ ਨੂੰ ਹਰ ਪਿੰਡ ਵਿਚ ਹਰ ਜਗ੍ਹਾਂ ਮਿਲਣ ਅਤੇ ਸਮੇਂ ਸਿਰ ਮਿਲਣ। ਬਾਕੀ ਜਿਥੇ ਕਿਧਰੇ ਇਹ ਸਪੈਸਿਫਿਕ ਦੱਸ ਦੇਣਗੇ, ਉਥੇ ਪਤਾ ਕਰ ਲਵਾਂਗੇ ਅਤੇ ਸਿਸਟਮ ਠੀਕ ਕਰਾ ਦਿਆਂਗੇ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹਵਾਂਗੀ ਕਿ ਹੁਣੇ ਜਿਹੜਾ ਕੀਮਤਾਂ ਵਿਚ 21 ਪ੍ਰਤੀਸ਼ਤ ਤੋਂ 23 ਪ੍ਰਤੀਸ਼ਤ ਤੱਕ ਵਾਧਾ ਹੋਇਆ ਹੈ ਉਸ ਦੇ ਮੁਤਾਬਕ ਰਾਸ਼ਨ ਡਿਪੂਆਂ ਤੇ ਆਟਾ ਪੌਣੇ ਪੰਜ ਰੁਪਏ ਕਿਲੋ, ਚਾਵਲ ਪੌਣੇ ਸੱਤ ਰੁਪਏ ਕਿਲੋ ਅਤੇ ਖੰਡ ਸਵਾ ਨੌਂ ਰੁਪਏ ਕਿਲੋ ਪਬਲਿਕ ਡਿਸਟ੍ਰਿਬਿਊਸ਼ਨ ਸਿਸਟਮ ਦੁਆਰਾ ਹੀ ਵਿਕੇਗੀ। ਕੀ ਸਰਕਾਰ ਦਾ ਇਸ ਸਿਸਟਮ ਨੂੰ ਖਤਮ ਕਰਨ ਦਾ ਤਾਂ ਵਿਚਾਰ ਨਹੀਂ ਕਿਉਂਕਿ ਇਸ ਦਾ ਹੁਣ ਕੋਈ ਖਾਸ ਫਾਇਦਾ ਤਾਂ ਰਹਿ ਨਹੀਂ ਗਿਆ ?

**ਮੰਤਰੀ** : ਜਿਥੋਂ ਤੱਕ ਕੀਮਤਾਂ ਦਾ ਸਵਾਲ ਹੈ, ਇਹ 1 ਫਰਵਰੀ, 1994 ਤੋਂ ਨਵੀਆਂ ਕੀਮਤਾਂ ਲਾਗੂ ਹੋਈਆਂ ਹਨ। ਸਪੀਕਰ ਸਾਹਿਬ, ਇਨ੍ਹਾਂ ਚੀਜ਼ਾਂ ਦੀਆਂ ਕੀਮਤਾਂ ਅਸੀਂ ਨਹੀਂ ਫਿਕਸ ਕਰਦੇ ਗੌਰਮਿੰਟ ਆਫ ਇੰਡੀਆ ਫਿਕਸ ਕਰਦੀ ਹੈ ਅਤੇ ਅਸੀਂ ਉਸਦੇ ਮੁਤਾਬਿਕ ਹੀ ਲਾਗੂ ਕਰਦੇ ਹਾਂ। ਫਿਰ ਵੀ ਕੀਮਤਾਂ ਵਧਣ ਦੇ ਬਾਵਜੂਦ ਵੀ, ਇਹ ਚੀਜ਼ਾਂ ਇਨ੍ਹਾਂ ਦੁਕਾਨਾਂ ਤੇ ਬਜ਼ਾਰ ਨਾਲੋਂ ਕੋਪੈਰੇ-ਟਿਵਲੀ ਸਸਤੀਆਂ ਹਨ। ਮੇਰੇ ਪਾਸ ਲਿਸਟ ਹੈ। ਬਾਕੀ ਸਰਕਾਰ ਦਾ ਇਨ੍ਹਾਂ ਨੂੰ ਬੰਦ ਕਰਨ ਬਾਰੇ ਸਵਾਲ ਹੀ ਪੈਂਦਾ ਨਹੀਂ ਹੁੰਦਾ।

**श्रीमती लक्ष्मी कांता चावला** : अध्यक्ष महोदय, मैं आपके द्वारा खाद्य अपूर्ति मन्त्री जी से पूछना चाहती हूं कि जितनी भी सस्ते राशन की दुकानें हैं, इनमें मिट्टी के तेल का इतना अभाव क्यों है ? यह 6--7 रुपये लिटर दिन दहाड़े बिकता है, रात का हाल पता नहीं क्या है। मैं यही पूछना चाहती हूं कि इस का इतना अभाव क्यों है और इस की ब्लैक को रोकने के लिए सरकार क्या कर रही है ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਵਿਚ ਮਿੱਟੀ ਦੇ ਤੇਲ ਦੀ ਕੋਈ ਘਾਟ ਨਹੀਂ ਹੈ। ਪਹਿਲਾਂ ਘਾਟ ਸੀ ਅਤੇ ਉਦੋਂ 20 ਲਿਟਰ ਪ੍ਰਤੀ ਕਾਰਡ ਪਿੰਡਾਂ ਵਿਚ ਅਤੇ 10 ਲਿਟਰ ਪ੍ਰਤੀ ਕਾਰਡ ਸ਼ਹਿਰਾਂ ਵਿਚ ਮਿੱਟੀ ਦਾ ਤੇਲ ਮਿਲਦਾ ਸੀ। ਹੁਣ ਇਹ ਵਧਾ ਕੇ ਪਿੰਡਾਂ ਵਿਚ ਵੀ 20 ਲਿਟਰ ਪ੍ਰਤੀ ਕਾਰਡ ਅਤੇ ਸ਼ਹਿਰਾਂ ਵਿਚ ਵੀ 20 ਲਿਟਰ ਪ੍ਰਤੀ ਕਾਰਡ ਦੇ ਮੁਤਾਬਿਕ ਦੇ ਰਹੇ ਹਾਂ। ਜਿਸ ਕੋਲ ਗੈਸ ਕੁਨੈਕਸ਼ਨ ਹੈ, ਉਸ ਨੂੰ 10 ਲੀਟਰ ਦਿੱਤਾ ਜਾਂਦਾ ਹੈ। ਵੈਸੇ ਵੀ ਤੇਲ ਦੀ ਕੋਈ ਘਾਟ ਨਹੀਂ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪਹਿਲਾਂ ਵੀ ਦੱਸਿਆ ਹੈ, ਅੰਮ੍ਰਿਤਸਰੋਂ ਫੋਨ ਵੀ ਕੀਤਾ ਸੀ ਅਤੇ ਇਥੇ ਆ ਕੇ ਵੀ ਦੱਸਿਆ ਹੈ ਕਿ ਉਥੇ ਡੀ.ਐਫ.ਸੀ. ਕੋਲ 100 ਸ਼ਿਕਾਇਤਾਂ ਦਰਜ ਹਨ ਕਿ ਉਥੇ ਤੇਲ 6-7 ਰੁਪਏ ਦੇ ਹਿਸਾਬ ਨਾਲ ਵਿਕ ਰਿਹਾ ਹੈ। ਮੈਨੂੰ ਬੜਾ ਅਫਸੋਸ ਹੈ ਅਤੇ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਉਨ੍ਹਾਂ ਨੇ ਇਹ ਕਿਸ ਜਾਣਕਾਰੀ ਦੇ ਆਧਾਰ ਤੇ ਉੱਤਰ ਦਿੱਤਾ ਹੈ ਅਤੇ ਕਿਉਂ ਗਲਤ ਉੱਤਰ ਦਿੱਤਾ ਹੈ?

**ਮੰਤਰੀ:** ਸਪੀਕਰ ਸਾਹਿਬ, ਮੈਂ ਕੋਈ ਗਲਤ ਉੱਤਰ ਨਹੀਂ ਦਿੱਤਾ। ਜਿਥੇ ਇਨ੍ਹਾਂ ਦੀ ਕੋਈ ਸਪੈਸੇਫਿਕ ਸ਼ਿਕਾਇਤ ਹੈ, ਇਹ ਲਿਖਤੀ ਤੌਰ ਤੇ ਮੈਨੂੰ ਦੇ ਦੇਣ, ਮੈਂ ਪੜਤਾਲ ਕਰਵਾ ਲਵਾਂਗਾ। ਜਿਹੜੀ ਕੋਈ ਸ਼ਿਕਾਇਤ ਪਹਿਲਾਂ ਆਈ ਸੀ, ਉਸ ਦੀ ਪੜਤਾਲ ਚਲ ਰਹੀ ਹੈ।

— — —

**Starred Question Nos. 1571 and 1880**

**Mr. Speaker** : Next Question No. 1571 is of Sardar Jagtar Singh Multani. He has given authority to Sardar Harnek Singh. He is absent.

Next Question No. 1880 is of Shri Rakesh Panday. He is also absent.

(These Questions were not put as the hon. Members were not present in the House).

**Mr. Speaker** : Next question of Smt. Laxmi Kanta Chawla.

**ਰਾਜ ਵਿਚ ਅਨਪੜ੍ਹਤਾ ਖ਼ਤਮ ਕਰਨਾ**

*1286. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 31 ਦਸੰਬਰ, 1993 ਨੂੰ ਰਾਜ ਦੀ ਕੁੱਲ ਜਨ-ਸੰਖਿਆ ਵਿਚੋਂ ਅਨਪੜ੍ਹ ਵਿਅਕਤੀਆਂ, ਪੁਰਸ਼ ਅਤੇ ਇਸਤਰੀਆਂ, ਦੋਨਾਂ ਦੀ ਕੁੱਲ ਪ੍ਰਤੀਸ਼ਤਤਾ ਕਿੰਨੀ ਸੀ ਅਤੇ ਅਨਪੜ੍ਹਤਾ ਨੂੰ ਦੂਰ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ?

**ਸਰਦਾਰ ਲਖਮੀਰ ਸਿੰਘ ਰੰਧਾਵਾ**: (ੳ) ਸਾਖਰਤਾ ਸਬੰਧੀ ਅੰਕੜੇ ਕੇਵਲ ਜਨਗਣਨਾ ਦੇ ਸਮੇਂ ਹਰ ਦਸ ਸਾਲ ਬਾਅਦ ਇਕ ਵਾਰੀ ਇਕੱਠੇ ਕੀਤੇ ਜਾਂਦੇ ਹਨ ਅਤੇ ਸਾਲ 1991 ਦੀ ਜਨਗਣਨਾ ਅਨੁਸਾਰ ਲੋੜੀਂਦੀ ਸੂਚਨਾ ਹੇਠ ਦਿੱਤੀ ਜਾਂਦੀ ਹੈ:--

| | | |
|---|---|---|
| ਅਨਪੜ੍ਹ ਪੁਰਸ਼ | .. | ਕੁੱਲ ਪਰਸ਼ਾਂ ਦਾ 34.34 ਪ੍ਰਤੀਸ਼ਤ |
| ਅਨਪੜ੍ਹ ਔਰਤਾਂ | .. | ਕੁੱਲ ਔਰਤਾਂ ਦਾ 49.59 ਪ੍ਰਤੀਸ਼ਤ |

(ਅ) ਪੰਜਾਬ ਰਾਜ ਵਿੱਚ ਅਨਪੜ੍ਹਤਾ ਨੂੰ ਖਤਮ ਕਰਨ ਲਈ ਸਕੂਲ ਸਿੱਖਿਆ ਦੇ ਨੈਟਵਰਕ ਦਾ ਪਸਾਰ ਕਰਕੇ ਅਤੇ ਇਸ ਨੂੰ ਮਜ਼ਬੂਤ ਕਰਦੇ ਹੋਏ ਵਿਸ਼ੇਸ਼ ਕਦਮ ਚੁੱਕੇ ਜਾ ਰਹੇ ਹਨ, ਅਤੇ ਨਾਲੋ

ਨਾਲ ਬਾਲਗ ਅਨਪੜ੍ਹਤਾ ਨੂੰ ਦੂਰ ਕਰਨ ਦੇ ਪ੍ਰੋਗਰਾਮਾਂ ਰਾਹੀਂ ਇਕ ਸਵੈ-ਇੱਛਤ ਏਜੰਸੀ "ਭਾਰਤ ਗਿਆਨ ਵਿਗਿਆਨ ਸੰਮਤੀ" ਵਲੋਂ ਰਾਜ ਵਿੱਚ ਛੇ ਜ਼ਿਲ੍ਹਿਆਂ ਵਿਚੋਂ 7 ਬਲਾਕ ਅਪਣਾਏ ਗਏ ਹਨ। ਹੁਣ ਸਾਲ 1994-95 ਦੌਰਾਨ ਹੁਸ਼ਿਆਰਪੁਰ ਵਿੱਚ ਮੁਕੰਮਲ ਸਾਖਰਤਾ ਮੁਹਿੰਮ ਚਾਲੂ ਕਰਨ ਦੀ ਤਜਵੀਜ਼ ਹੈ।

**श्रीमती लक्ष्मी कांता चावला :** स्पीकर साहिब, ये जो विवरण, आंकड़े और प्रतिशत मंत्री जी ने बताई है, वह काफी अफसोसनाक भी है और लज्जा की बात भी है, हमारे लिए भी और पंजाब के लिए भी। पंजाब की औसत आमदनी पूरे देश में सब से ज्यादा है। 1947 में स्वतंत्रता मिलने के समय महिलाओं की साक्षरता की प्रतिशत लगभग 10% थी। क्या बात है कि स्वतंत्रता के इतने वर्षों के बाद भी हम केवल 1% प्रति वर्ष की औसत से भी अपनी साक्षरता को बढ़ा नहीं पाएं ? मैं मंत्री जी से पूछना चाहती हूं कि क्या कमी रही है जिस के कारण आज भी लगभग पचास प्रतिशत महिलाएं न सिर्फ अनपढ़ ही हैं बल्कि अंगूठा छाप भी हैं ?

**ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਤਾਂ ਠੀਕ ਨਹੀਂ ਹੈ ਕਿ 1947 ਤੋਂ ਬਾਅਦ ਹੁਣ ਤੱਕ ਸਾਖਰਤਾ ਵਿਚ ਕੋਈ ਵਾਧਾ ਨਹੀਂ ਹੋਇਆ ਹੈ। ਇਸ ਵਿਚ ਬਹੁਤ ਸਾਰਾ ਵਾਧਾ ਹੋਇਆ ਹੈ ਅਤੇ ਭਾਰਤ ਸਰਕਾਰ ਦੇ ਅੰਕੜਿਆਂ ਅਨੁਸਾਰ ਪੰਜਾਬ ਬਹੁਤ ਅੱਗੇ ਹੈ। ਭਾਰਤ ਵਿਚ ਸਾਖਰਤਾ ਦੀ ਪ੍ਰਤੀਸ਼ਤ 52.21 ਹੈ ਜਦ ਕਿ ਪੰਜਾਬ ਵਿਚ ਇਸ ਵੇਲੇ ਇਹ ਪ੍ਰਤੀਸ਼ਤ 58.51 ਹੈ। ਬਾਕੀ ਇਹ ਜੋ ਅੰਕੜੇ ਦਿੱਤੇ ਗਏ ਹਨ, ਉਨ੍ਹਾਂ ਵਿਚ 7 ਸਾਲ ਦੀ ਉਮਰ ਦੇ ਬੱਚੇ, ਭਾਵੇਂ ਉਹ ਲੜਕੇ ਹੋਣ ਜਾਂ ਲੜਕੀਆਂ, ਕਾਊਂਟ ਨਹੀਂ ਕੀਤੇ ਜਾਂਦੇ। ਇਸ ਹਿਸਾਬ ਨਾਲ ਪੰਜਾਬ ਦੀ ਸਾਖਰਤਾ ਦੂਜੇ ਦੇਸ਼ ਨਾਲੋਂ ਘੱਟ ਨਹੀਂ ਹੈ।

**श्रीमती लक्ष्मी कांता चावला :** स्पीकर साहिब, मैंने यह तो नहीं कहा कि विकास नहीं हुआ या साक्षरता नहीं बढ़ी। मैंने तो यह पूछा था कि पूरी शिक्षा व्यवस्था या प्रशासन में आखिर क्या कमी रही है, कहां कमी रही है कि जितनी साक्षरता बढ़नी चाहिए थी, उतनी बढ़ नहीं सकी ?

**ਮੰਤਰੀ :** ਸਪੀਕਰ ਸਾਹਿਬ, ਆਜ਼ਾਦੀ ਮਿਲਣ ਤੋਂ ਬਾਅਦ ਸਾਖਰਤਾ ਮੁਹਿੰਮ ਕਈ ਵਾਰ ਅਤੇ ਕਈ ਰੂਪਾਂ ਵਿਚ ਚਲਦੀ ਰਹੀ। ਵਾਲੰਟਰੀ ਆਰਗੇਨਾਈਜੇਸ਼ਨਜ਼ ਵੀ ਇਸ ਵਿਚ ਕੰਮ ਕਰਦੀਆਂ ਰਹੀਆਂ ਅਤੇ ਸਰਕਾਰ ਵੀ ਇਸ ਵਿਚ ਕੰਮ ਕਰਦੀ ਰਹੀ। ਆਬਾਦੀ ਵਧਣ ਨਾਲ ਜੋ ਪ੍ਰਤੀਸ਼ਤਤਾ ਹੈ ਉਹ ਉਤਨੀ ਨਹੀਂ ਵਧੀ ਕਿਉਂਕਿ ਨਾਲ ਦੀ ਨਾਲ ਆਬਾਦੀ ਜ਼ਿਆਦਾ ਵਧਦੀ ਰਹੀ ਹੈ। ਇਸ ਕਰਕੇ ਸਰਕਾਰ ਹੁਣ ਵੀ ਪੂਰੇ ਯਤਨ ਕਰ ਰਹੀ ਹੈ ਕਿ ਜੋ ਸਕੂਲਾਂ ਦਾ ਨੈਟਵਰਕ

[ਸਿੱਖਿਆ ਮੰਤਰੀ]

ਹੈ ਉਸਨੂੰ ਮਜ਼ਬੂਤ ਕੀਤਾ ਜਾਵੇ ਜਿਸ ਤਰ੍ਹਾਂ ਕਿ ਪਹਿਲਾਂ ਵੀ ਇਸ ਹਾਊਸ ਵਿੱਚ ਕਈ ਵਾਰ ਦੱਸਿਆ ਗਿਆ ਹੈ ਕਿ ਪ੍ਰਾਇਮਰੀ ਸਕੂਲਾਂ ਨੂੰ ਮਿਡਲ ਤੱਕ, ਮਿਡਲ ਨੂੰ ਹਾਈ ਅਤੇ ਹਾਈ ਸਕੂਲਾਂ ਨੂੰ +2 ਪੱਧਰ ਤੱਕ ਇਸ ਸਾਲ ਹੀ ਅਪਗਰੇਡ ਕਰਕੇ 425 ਸਕੂਲ ਅਪਗਰੇਡ ਕੀਤੇ ਗਏ ਹਨ। ਅਗਲੇ ਸਾਲ ਵਿੱਚ ਫਿਰ ਸਰਕਾਰ ਦਾ ਵਿਚਾਰ ਹੈ ਕਿ ਇਸ ਨੂੰ ਹੋਰ ਮਜ਼ਬੂਤ ਕੀਤਾ ਜਾਵੇ। ਕਈ ਸਾਲਾਂ ਤੋਂ ਪ੍ਰਾਇਮਰੀ ਸਕੂਲ ਨਹੀਂ ਖੁਲ੍ਹੇ ਗਏ ਸਨ ਲੇਕਿਨ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਅਗਲੇ ਸਾਲ 200 ਨਵੇਂ ਪ੍ਰਾਇਮਰੀ ਸਕੂਲ ਖੋਲ੍ਹੇ ਜਾਣ ਔਰ 300 ਪ੍ਰਾਇਮਰੀ ਸਕੂਲਾਂ ਦਾ ਦਰਜਾ ਵਧਾਇਆ ਜਾਵੇ ਅਤੇ 120 ਮਿਡਲ ਤੋਂ ਹਾਈ ਅਤੇ ਏਸੇ ਤਰ੍ਹਾਂ ਹੀ ਕੁਝ ਸਕੂਲ ਹਾਈ ਤੋਂ +2 ਕੀਤੇ ਜਾਣ। ਇਸ ਦੇ ਨਾਲ ਹੀ ਵਲੰਟਰੀ ਆਰਗੇਨਾਈਜੇਸ਼ਨਾਂ ਦੀ ਮਦਦ ਵੀ ਲਈ ਜਾ ਰਹੀ ਹੈ। ਸਰਕਾਰ ਨੇ ਫੈਸਲਾ ਕੀਤਾ ਹੈ ਕਿ ਅਗਲੇ ਸਾਲ ਹੁਸ਼ਿਆਰਪੁਰ ਜ਼ਿਲ੍ਹੇ ਨੂੰ ਲੈ ਕੇ 100 ਪ੍ਰਤੀਸ਼ਤ ਸਾਖਰਤਾ ਕੀਤਾ ਜਾਵੇ ਅਤੇ ਇਸ ਤੋਂ ਅਗਲੇ ਸਾਲ ਫਰੀਦਕੋਟ ਜ਼ਿਲ੍ਹੇ ਨੂੰ ਲੈ ਲਿਆ ਜਾਵੇ ਔਰ ਸੰਨ 2000 ਤੱਕ ਆਪਣਾ ਟੀਚਾ ਪੂਰਾ ਕਰ ਲਿਆ ਜਾਵੇ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਇਹ ਬੜੀ ਵਿਸ਼ੇਸ਼ਤਾ ਵਾਲੀ ਗੱਲ ਹੈ ਕਿ ਸਰਕਾਰ ਹਮੇਸ਼ਾਂ ਫਿਊਚਰ ਟੈਂਸ (ਭਵਿਖਤ ਕਾਲ) ਵਿਚ ਗੱਲ ਕਰਦੀ ਹੈ ਔਰ ਪਰੈਜ਼ੈਂਟ ਟੈਂਸ (ਵਰਤਮਾਨ ਕਾਲ) ਦੀ ਕੋਈ ਗਲ ਨਹੀਂ ਕਰਦੀ। ਅੱਗੇ ਕੀ ਹੋਵੇਗਾ ਇਸ ਬਾਰੇ ਮਨਿਸਟਰ ਸਾਹਿਬ ਨੇ ਦੱਸ ਦਿੱਤਾ ਹੈ।

ਦੂਸਰਾ ਮੇਰਾ ਪ੍ਰਸ਼ਨ ਇਹ ਹੈ ਕਿ ਮੈਂ ਕੱਲ੍ਹ ਹੀ ਸਿਖਿਆ ਮੰਤਰੀ ਜੀ ਨੂੰ ਲੜਕੀਆਂ ਦੇ ਦੋ ਸਕੂਲ ਸ਼ਹਿਰ ਵਿਚ ਅਪਗਰੇਡ ਕਰਨ ਲਈ ਕਿਹਾ ਸੀ ਤਾਂ ਮੰਤਰੀ ਜੀ ਨੇ ਕਹਿ ਦਿਤਾ ਕਿ ਸ਼ਹਿਰਾਂ ਵਿਚ ਬਹੁਤ ਪੈਸਾ ਹੈ ਉਹ ਕਾਲਜ ਚਲੀਆਂ ਜਾਣਗੀਆਂ ਸਪੀਕਰ ਸਾਹਿਬ ਆਪ ਜੀ ਦੇ ਮਾਧਿਅਮ ਰਾਹੀਂ ਮੈਂ ਸਿਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜੇਕਰ ਪੰਜਾਬ ਦੇ ਵਿਚ 50 ਪ੍ਰਤੀਸਤ ਔਰਤਾਂ ਅਨਪੜ੍ਹ ਰਹਿਣਗੀਆਂ ਮਾਂ, ਭਾਬੀ, ਭੈਣ, ਪਤਨੀ ਅਨਪੜ੍ਹ ਰਹੇਗੀ ਤਾਂ ਪਰਿਵਾਰ ਕਦੇ ਵੀ ਅਛਾ ਨਹੀਂ ਬਣ ਸਕੇਗਾ। ਇਹ ਠੀਕ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਕੋਸ਼ਿਸ਼ ਕਰ ਰਹੀ ਹੈ......

**ਸ੍ਰੀ ਸਪੀਕਰ**: ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ, ਤੁਸੀਂ ਸੁਆਲ ਪੁੱਛੋ ਤੁਸੀਂ ਤਾਂ ਲੈਕਚਰ ਹੀ ਕਰਨ ਲਗ ਪਏ ਹੋ। ਇਹ ਤਾਂ (ਸਿਖਿਆ ਮੰਤਰੀ ਜੀ ਵਲ ਇਸ਼ਾਰਾ) ਹੁਣ ਐਜੂਕੇਸ਼ਨ ਮਨਿਸਟਰ ਬਣੇ ਹਨ। He cannot reply to you all these things.

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਕਈ ਵਾਰ ਐਜੂਕੇਸ਼ਨ ਮਨਿਸਟਰ ਨੂੰ ਵੀ ਕਈ ਚੀਜ਼ਾਂ ਤੋਂ ਐਜੂਕੇਟ ਕਰਨਾ ਪੈਂਦਾ ਹੈ। ਮੇਰਾ ਪ੍ਰਸ਼ਨ ਇਹ ਹੈ ਕਿ ਜੋ ਕੰਮ ਪਿਛਲੇ ਸਾਲਾਂ ਵਿਚ ਰਹਿ ਗਿਆ ਕਿਉਂਕਿ ਸਰਕਾਰ ਹਮੇਸ਼ਾਂ ਫਿਊਚਰ ਟੈਂਸ ਵਿਚ ਗੱਲ ਕਰਦੀ ਹੈ ਕੀ ਸਰਕਾਰ ਹੁਣ ਹੋਰ ਕੋਸ਼ਿਸ਼ ਕਰਕੇ ਸੰਨ 2000 ਤਕ ਪੰਜਾਬ ਦੇ ਵਿਚ ਪੜ੍ਹੀਆਂ ਲਿਖੀਆਂ ਔਰਤਾਂ ਦੀ ਪ੍ਰਤੀਸ਼ਤਤਾ 80, 90 ਜਾਂ 100 ਪ੍ਰਤੀਸ਼ਤ ਤਕ ਲੈ ਜਾਵੇਗੀ?

**ਮੰਤਰੀ**: ਸਪੀਕਰ ਸਾਹਿਬ, ਔਰਤਾਂ ਦੀ ਪੜ੍ਹਾਈ ਵਲ ਵਿਸ਼ੇਸ਼ ਤੌਰ ਤੇ ਧਿਆਨ ਰਖਿਆ ਜਾ ਰਿਹਾ ਹੈ। ਜਿਸ ਤਰ੍ਹਾਂ ਅਰਜ਼ ਕੀਤੀ ਹੈ, ਸਪੀਕਰ ਸਾਹਿਬ, ਅਗਲੇ ਸਾਲ ਪ੍ਰਾਇਮਰੀ ਲੈਵਲ ਤੇ 200 ਹੋਰ ਸਕੂਲ ਖੋਲ੍ਹਣ ਦਾ ਸਰਕਾਰ ਦਾ ਵਿਚਾਰ ਹੈ। ਇਸ ਵਿਚ ਮਕਸਦ ਵੀ ਇਹ ਹੈ ਕਿ ਲੜਕੀਆਂ ਖਾਸ ਤੌਰ ਤੇ ਅਤੇ ਲੜਕੇ ਵੀ ਨੇੜੇ ਨੇੜੇ ਦਾਖਲ ਹੋ ਸਕਣ ਔਰ ਲੜਕੀਆਂ ਦੀ ਤਾਲੀਮ ਵੱਲ ਸਰਕਾਰ ਉਚੇਚੇ ਤੌਰ ਤੇ ਧਿਆਨ ਦੇ ਰਹੀ ਹੈ। ਲੜਕੀਆਂ ਨੂੰ ਸਕੂਲ ਵਿਚ ਹਾਜ਼ਰ ਹੋਣ ਲਈ ਇਕ ਰੁਪਿਆ ਪ੍ਰਤੀ ਲੜਕੀ ਵਜੋਂ ਇਨਸੈਂਟਿਵ ਵੀ ਦਿਤਾ ਜਾ ਰਿਹਾ ਹੈ ਤਾਂ ਕਿ ਲੜਕੀਆਂ ਘਰ ਵਿੱਚ ਕੰਮ ਕਰਨ ਦੀ ਬਜਾਏ ਸਕੂਲ ਵਿੱਚ ਆਉਣ ਔਰ ਇਸ ਤਰ੍ਹਾਂ ਉਸਦੇ ਮਾਂ-ਬਾਪ ਦੀ ਕੁਝ ਮਦਦ ਵੀ ਹੋ ਜਾਵੇ। ਇਸ ਲਈ ਸਰਕਾਰ ਇਸ ਵੱਲ ਪੂਰਾ ਧਿਆਨ ਦੇ ਰਹੀ ਹੈ।

**ਸ੍ਰੀਮਤੀ ਵਿਮਲਾ ਡਾਂਗ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹਾਂਗੀ ਕਿ ਪੰਜਾਬ ਸਰਕਾਰ ਨੇ ਆਪਣੇ ਅੱਗੇ ਟੀਚਾ ਰੱਖਿਆ ਹੈ ਕਿ ਇਸ ਸਦੀ ਦੇ ਅੰਤ ਤਕ ਕੋਈ ਵੀ ਬੰਦਾ ਪੰਜਾਬ ਸਟੇਟ ਦੇ ਵਿਚ ਅਨਪੜ੍ਹ ਨਹੀਂ ਰਹੇਗਾ ਔਰ ਔਰਤਾਂ ਦੀ ਜਿਹੜੀ ਲਿਟਰੇਸੀ ਹੈ ਉਸ ਨੂੰ ਵਧਾਉਣ ਲਈ ਜ਼ਰੂਰੀ ਹੈ ਕਿ ਸਾਖਰਤਾ ਸੈਂਟਰਜ਼ ਦੇ ਨਾਲ ਕੋਈ ਟਰੇਨਿੰਗ ਵਗੈਰਾ ਦਾ ਵੀ ਪ੍ਰਬੰਧ ਹੋਵੇ ਤਾਂ ਕਿ ਅਸੀਂ ਜ਼ਿਆਦਾ ਤੋਂ ਜ਼ਿਆਦਾ ਲੜਕੀਆਂ ਔਰ ਔਰਤਾਂ ਨੂੰ ਟੇਲਰਿੰਗ ,ਕਟਿੰਗ ਮਸ਼ੀਨਾਂ ਵਗੈਰਾ ਦੀ ਟ੍ਰੇਨਿੰਗ ਦੇ ਸਕੀਏ, ਕੀ ਸਰਕਾਰ ਇਸ ਵਲ ਧਿਆਨ ਦੇਵੇਗੀ ?

**ਮੰਤਰੀ**: ਸਪੀਕਰ ਸਾਹਿਬ, ਸਕੂਲਾਂ ਤੋਂ ਇਲਾਵਾ ਡੀਵੈਲਪਮੈਂਟ ਵਿਭਾਗ ਰਾਹੀਂ ਬਾਲਵਾੜੀ ਸੈਂਟਰ ਵੀ ਖੋਲ੍ਹੇ ਗਏ ਹਨ ਔਰ ਮਹਿਲਾ ਮੰਡਲ ਆਰਗੇਨਾਈਜੇਸ਼ਨ ਦੇ ਰਾਹੀਂ ਵੀ ਸਾਖਰਤਾ ਦੇ ਕੰਮ ਦੇ ਨਾਲ ਨਾਲ ਦੂਸਰੇ ਕੰਮਾਂ ਦੀ ਸਿਖਿਆ ਵੀ ਦਿਤੀ ਜਾ ਰਹੀ ਹੈ। ਸਰਕਾਰ ਨੇ 1994-95 ਵਿਚ ਇਸ ਵਲ ਵਿਸ਼ੇਸ਼ ਧਿਆਨ ਦਿੰਦੇ ਹੋਏ ਸਪੈਸ਼ਲ ਬਜਟ ਦਾ ਵੀ ਪ੍ਰਬੰਧ ਕਰਨ ਦਾ ਵਿਚਾਰ ਕੀਤਾ ਹੈ।

— — —

## ਰਾਜ ਵਿੱਚ ਬੇਰੋਜ਼ਗਾਰੀ ਭੱਤੇ ਦੀ ਵੰਡ

*1373. 1. **ਸ੍ਰੀਮਤੀ ਵਿਮਲਾ ਡਾਂਗ**
2. **ਕਾਮਰੇਡ ਹਰਦੇਵ ਅਰਸ਼ੀ** } : ਕੀ ਕਿਰਤ ਅਤੇ ਰੋਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਹਰ ਇੱਕ ਵਿੱਤੀ ਸਾਲਾਂ 1990-91, 1991-92 ਅਤੇ 1992-93 ਦੌਰਾਨ ਬੇਰੋਜ਼ਗਾਰੀ ਭੱਤੇ ਦੀ ਕੁੱਲ ਕਿੰਨੀ ਰਕਮ ਵੰਡੀ ਗਈ ਅਤੇ ਉਨ੍ਹਾਂ ਵਿਅਕਤੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਬੇਰੁਜ਼ਗਾਰੀ ਭੱਤਾ ਦਿਤਾ ਗਿਆ ;

(ਅ) ਬੇਰੁਜ਼ਗਾਰੀ ਭੱਤੇ ਦੀ ਦਰ ਕੀ ਹੈ ਅਤੇ ਇਸ ਵਾਸਤੇ ਕੀ ਕੀ ਸ਼ਰਤਾਂ ਹਨ?

[ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ]

**ਸਰਦਾਰ ਜੋਗਿੰਦਰ ਸਿੰਘ ਮਾਨ :** ਸਾਲ 1990-91, 1991-92 ਅਤੇ 1992-93 ਦੌਰਾਨ ਜ਼ਿਲ੍ਹਾਵਾਰ ਵੰਡੀ ਗਈ ਬੇਕਾਰੀ ਭੱਤੇ ਦੀ ਰਕਮ ਅਤੇ ਪ੍ਰਾਰਥੀਆਂ ਦੀ ਗਿਣਤੀ ਹੇਠ ਅਨੁਸਾਰ ਹੈ:—

| ਜ਼ਿਲ੍ਹਾ | 1990-91 | | 1991-92 | | 1992-93 | |
|---|---|---|---|---|---|---|
| | ਪ੍ਰਾਰਥੀਆਂ ਦੀ ਗਿਣਤੀ | ਵੰਡੀ ਰਾਸ਼ੀ | ਪ੍ਰਾਰਥੀਆਂ ਦੀ ਗਿਣਤੀ | ਵੰਡੀ ਰਾਸ਼ੀ | ਪ੍ਰਾਰਥੀਆਂ ਦੀ ਗਿਣਤੀ | ਵੰਡੀ ਰਾਸ਼ੀ |
| 1 | 2 | 3 | 4 | 5 | 6 | 7 |
| ਅੰਮ੍ਰਿਤਸਰ ... | 1697 | 10,78,096.70 | 1222 | 9,27,669.40 | 1256 | 8,39,559.90 |
| ਗੁਰਦਾਸਪੁਰ ... | 2342 | 12,39,104,10 | 2614 | 13,01,155.00 | 1857 | 10,74,218.50 |
| ਜਲੰਧਰ ... | 894 | 6,96,516.70 | 584 | 4,80,087.50 | 481 | 3,75,629.10 |
| ਕਪੂਰਥਲਾ ... | 219 | 1,49,613.80 | 157 | 1,14,002.40 | 156 | 1,04,925.60 |
| ਹੁਸ਼ਿਆਰਪੁਰ ... | 817 | 4,74,169.20 | 784 | 5,91,828.90 | 753 | 4,89,912.90 |
| ਲੁਧਿਆਣਾ ... | 466 | 3,90,070.20 | 448 | 2,98,753.50 | 414 | 2,84,270.50 |
| ਫਿਰੋਜ਼ਪੁਰ ... | 546 | 4,12,571.20 | 532 | 3,34,773.00 | 466 | 3,47,491.80 |
| ਪਟਿਆਲਾ ... | 831 | 5,40,256.80 | 618 | 3,90,738.70 | 241 | 1,68,195.10 |
| ਰੋਪੜ ... | 415 | 3,55,740.80 | 388 | 2,79,596.60 | 441 | 2,60,504.40 |
| ਸੰਗਰੂਰ ... | 640 | 4,93,360.95 | 671 | 3,44,254.70 | 416 | 2,87,717.20 |
| ਬਠਿੰਡਾ ... | 627 | 4,25,551.60 | 555 | 3,86,226.90 | 271 | 1,94,030.50 |
| ਫਰੀਦਕੋਟ ... | 624 | 4,42,391.90 | 569 | 3,02,415.70 | 463 | 3,40,689.30 |
| ਮਾਨਸਾ ... | (ਸਾਲ 1992-93 ਦੌਰਾਨ ਨਵਾਂ ਬਣਾਇਆ ਜ਼ਿਲ੍ਹਾ) | | | | 233 | 1,85,648.00 |
| ਫਤਿਹਗੜ੍ਹ ਸਾਹਿਬ ... | —ਉਹੀ— | | | | 88 | 52,242.50 |
| ਜੋੜ ... | 10118 | 66,97,443.95 | 9142 | 57,51,502.30 | 7536 | 50,05,035.30 |

ਬੇਕਾਰੀ ਭੱਤੇ ਦੀ ਦਰ ਅਤੇ ਯੋਗਤਾ ਦੀਆਂ ਸ਼ਰਤਾਂ ;

1. ਦਸਵੀਂ ਪਾਸ ਅਤੇ ਬੀ.ਏ. ਤੋਂ ਘੱਟ — 80 ਰੁਪਏ ਮਾਸਿਕ

2. ਬੀ.ਏ.ਪਾਸ ਜਾਂ ਜ਼ਿਆਦਾ ਪੜ੍ਹੇ — 100 ਰੁਪਏ ਮਾਸਿਕ

ਯੋਗਤਾ ਦੀਆਂ ਮੁੱਖ ਸ਼ਰਤਾਂ ;

1. ਬਿਨੈਕਾਰ ਘੱਟੋ ਘੱਟ ਦਸਵੀਂ ਪਾਸ ਹੋਣਾ ਲਾਜ਼ਮੀ ਹੈ ਅਤੇ ਉਸਦਾ ਨਾਂ ਰਾਜ ਦੇ ਰੋਜ਼ਗਾਰ ਦਫਤਰਾਂ ਵਿੱਚੋਂ ਘੱਟੋ ਘੱਟ 3 ਸਾਲ ਜਾਂ ਇਸ ਤੋਂ ਜ਼ਿਆਦਾ ਸਮੇਂ ਲਈ ਚਲਦਾ ਹੋਵੇ।

(3 ਸਾਲ ਦੀ ਇਹ ਸ਼ਰਤ ਨੇਤਰਹੀਣ, ਗੂੰਗੇ ਅਤੇ ਬੋਲਿਆਂ ਤੇ ਲਾਗੂ ਨਹੀਂ ਹੋਵੇਗੀ)

2. ਬਿਨੈਕਾਰ 17—40 ਸਾਲ ਦੀ ਉਮਰ ਦੇ ਵਿਚਕਾਰ ਹੋਣਾ ਚਾਹੀਦਾ ਹੈ ਅਤੇ ਪੰਜਾਬ ਦਾ ਵਸਨੀਕ ਹੋਣਾ ਚਾਹੀਦਾ ਹੈ।

3. ਬਿਨੈਕਾਰ ਕਿਸੇ ਮਾਨਤਾ ਪ੍ਰਾਪਤ ਅਦਾਰੇ ਪਾਸ ਪੜ੍ਹਾਈ/ਸਿਖਲਾਈ ਪ੍ਰਾਪਤ ਕਰਦਾ ਨਹੀਂ ਹੋਣਾ ਚਾਹੀਦਾ।

4. ਬਿਨੈਕਾਰ ਦੀ ਆਪਣੀ ਕੋਈ ਆਮਦਨ ਨਹੀਂ ਹੋਣੀ ਚਾਹੀਦੀ ਅਤੇ ਉਸਦੇ ਪਰਿਵਾਰ ਦੀ ਸਾਰੇ ਸਾਧਨਾਂ ਤੋਂ ਆਮਦਨ 3600 ਰੁਪਏ ਸਾਲਾਨਾ ਤੋਂ ਵੱਧ ਨਹੀਂ ਹੋਣੀ ਚਾਹੀਦੀ।

5. ਬਿਨੈਕਾਰ ਕੋਈ ਪੈਨਸ਼ਨ, ਵਜੀਫਾ ਜਾਂ ਕਿਸੇ ਹੋਰ ਸਾਧਨ ਤੋਂ ਮਾਲੀ ਸਹਾਇਤਾ ਪ੍ਰਾਪਤ ਕਰਦਾ ਨਹੀਂ ਹੋਣਾ ਚਾਹੀਦਾ।

6. ਬਿਨੈਕਾਰ ਸਜ਼ਾ-ਯਾਫਤਾ ਜਾਂ ਨੌਕਰੀ ਤੋਂ ਕੱਢਿਆ ਮੁਲਾਜ਼ਮ ਨਹੀਂ ਹੋਣਾ ਚਾਹੀਦਾ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹਾਂਗੀ ਕਿ ਜਿਹੜੀਆਂ ਕੰਡੀਸ਼ਨਜ਼ ਤੇ ਇਲੀਜੀਬਿਲਟੀ ਦੇ ਰੇਟਸ ਹਨ ਉਨ੍ਹਾਂ ਵਿਚ ਤਬਦੀਲੀ ਕਰਨ ਦੀ ਲੋੜ ਹੈ ਕਿਉਂਕਿ ਇਸ ਵੇਲੇ ਦਸਵੀਂ ਪਾਸ ਨੂੰ 80 ਰੁਪਏ ਮਿਲਦੇ ਹਨ ਅਤੇ ਗਰੈਜੂਏਟ ਨੂੰ 100 ਰੁਪਏ ਮਿਲਦੇ ਹਨ। ਅੱਜ ਦੇ ਮਹਿੰਗਾਈ ਦੇ ਦੌਰ ਵਿਚ ਇਨ੍ਹਾਂ ਰੇਟਾਂ ਨੂੰ ਵਧਾਉਣ ਦੀ ਲੋੜ ਹੈ। ਇਸੇ ਤਰ੍ਹਾਂ ਇਨਕਮ ਦੀ ਜਿਹੜੀ ਲਿਮਿਟ ਹੈ ਉਹ ਵੀ ਵਧਾਉਣੀ ਚਾਹੀਦੀ ਹੈ। 3600 ਰੁਪਏ ਦੀ ਸਾਲਾਨਾ ਲਿਮਿਟ ਅੱਜ ਦੇ ਮਹਿੰਗਾਈ ਦੇ ਦੌਰ ਵਿੱਚ ਇਕ ਹਾਸੋਹੀਣੀ ਜਿਹੀ ਗੱਲ ਹੋ ਜਾਂਦੀ ਹੈ। ਇਹ ਲਿਮਿਟ ਘੱਟੋ ਘੱਟ 10,000 ਰੁਪਏ ਸਾਲਾਨਾ ਤੱਕ ਹੋਣੀ ਚਾਹੀਦੀ ਹੈ। ਕੀ ਸਰਕਾਰ ਇਸ ਨੂੰ ਰਿਵਾਈਜ਼ ਕਰਨ ਬਾਰੇ ਕੋਈ ਵਿਚਾਰ ਰੱਖਦੀ ਹੈ?

**ਰਾਜ ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾ ਦੇ ਸੁਝਾਓ ਨਾਲ ਸਹਿਮਤ ਹਾਂ। ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਇਕ ਕੈਬਨਿਟ ਸਬ-ਕਮੇਟੀ ਡਾਕਟਰ ਕੇਵਲ ਕ੍ਰਿਸ਼ਨ ਜੀ ਦੀ ਪ੍ਰਧਾਨਗੀ ਹੇਠ ਬਣਾਈ ਹੈ। ਇਸ ਦੀ ਮਿਤੀ 18 ਜਨਵਰੀ, 1994 ਨੂੰ ਬੈਠਕ ਹੋਈ ਹੈ। ਜਿਹੜਾ ਮੈਂਬਰ ਸਾਹਿਬਾ ਨੇ ਇਨਕਮ ਲਿਮਿਟ ਵਧਾਉਣ ਬਾਰੇ ਸੁਝਾਓ ਦਿੱਤਾ ਹੈ ਉਸ ਬਾਰੇ ਕਮੇਟੀ ਨੇ ਕੋਈ 11 ਜਾਂ 12 ਹਜ਼ਾਰ ਰੁਪਏ ਕਰਨ ਦਾ ਸੁਝਾਓ ਦਿੱਤਾ ਹੈ। ਦੂਸਰੀ ਸਿਫਾਰਸ਼ ਇਹ ਹੈ ਕਿ ਦਸਵੀਂ ਪਾਸ ਨੂੰ 80 ਰੁਪਏ ਦੀ ਥਾਂ 150 ਰੁਪਏ ਅਤੇ ਬੀ.ਏ. ਪਾਸ ਜਾਂ ਇਸ ਤੋਂ ਵਧ ਯੋਗਤਾ ਵਾਲੇ ਨੂੰ 100 ਰੁਪਏ ਦੀ ਥਾਂ ਤੇ 200 ਰੁਪਏ ਕਰਨ ਦਾ ਵਿਚਾਰ ਹੈ। ਕੈਬਨਿਟ ਸਬ-ਕਮੇਟੀ ਦੇ ਇਹ ਫੈਸਲੇ ਕੈਬਨਿਟ ਵਿਚ ਜਾਣਗੇ ਅਤੇ ਉਸ ਤੋਂ ਬਾਅਦ ਇਹ ਫਾਈਨਲ ਹੋ ਜਾਣਗੇ।

**ਕਾਮਰੇਡ ਹਰਦੇਵ ਅਰਸ਼ੀ:** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਬੜਾ ਤਸੱਲੀਬਖਸ਼ ਜਵਾਬ ਦਿੱਤਾ ਹੈ ਕਿ ਸਰਕਾਰ ਇਨ੍ਹਾਂ ਦੇ ਰੇਟਸ ਵਿੱਚ ਵਾਧਾ ਕਰਨਾ ਚਾਹੁੰਦੀ ਹੈ। ਇਸ ਦੇ ਵਾਸਤੇ ਫਾਰਮਲ ਪ੍ਰੋਸੀਜਰ ਹੈ ਕਿ ਇਹ ਕੈਬਨਿਟ ਵਿਚ ਜਾਵੇਗਾ ਅਤੇ ਉਸ ਤੋਂ ਬਾਅਦ ਇਹ ਲਾਗੂ ਹੋ ਜਾਵੇਗਾ। ਮੈਂ ਪੁੱਛਣਾ ਇਹ ਚਾਹੁੰਦਾ ਹਾਂ ਕਿ ਘੱਟੋ ਘੱਟ ਹਾਊਸ ਨੂੰ ਇਸ ਗੱਲ ਦਾ ਭਰੋਸਾ ਮੰਤਰੀ ਜੀ ਦਿਵਾਉਣਗੇ ਕਿ ਇਹ ਕਿੰਨੇ ਸਮੇਂ ਦੇ ਅੰਦਰ ਹੋ ਜਾਵੇਗਾ? ਕੀ ਕੋਈ ਟਾਈਮ-ਬਾਊਂਡ ਕਰਨਗੇ ਕਿ ਇਹ ਇਸ ਸਾਲ ਦੇ ਅੰਤ ਤੱਕ ਹੋ ਜਾਵੇਗਾ ਜਾਂ ਸਾਲ ਦੇ ਮਿਡਲ ਤੱਕ ਹੋ ਜਾਵੇਗਾ? ਕੀ ਇਸ ਬਾਰੇ ਮੰਤਰੀ ਜੀ ਕੋਈ ਪੱਕਾ ਭਰੋਸਾ ਦਿਵਾਉਣਗੇ?

**ਰਾਜ ਮੰਤਰੀ:** ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦਾ ਫੈਸਲਾ ਕੈਬਨਿਟ ਸਬ-ਕਮੇਟੀ ਤੋਂ ਬਾਅਦ ਕੈਬਨਿਟ ਵਿਚ ਹੋਵੇਗਾ ਅਤੇ ਉਸ ਤੋਂ ਬਾਅਦ ਇਹ ਲਾਗੂ ਹੋ ਜਾਵੇਗਾ।

**ਕਾਮਰੇਡ ਹਰਦੇਵ ਅਰਸ਼ੀ:** ਸਪੀਕਰ ਸਾਹਿਬ, ਮੈਂ ਦੂਸਰਾ ਸਵਾਲ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬੇਰੁਜ਼ਗਾਰੀ ਭੱਤਾ ਹੈ ਉਹ ਕੇਵਲ ਦਸਵੀਂ ਪਾਸ ਜਾਂ ਬੀ.ਏ. ਪਾਸ ਜਾਂ ਇਸ ਤੋਂ ਵੱਧ ਯੋਗਤਾ ਵਾਲੇ ਨੂੰ ਮਿਲਦਾ ਹੈ ਕੀ ਸਰਕਾਰ ਦੇ ਵਿਚਾਰ ਅਧੀਨ ਕੋਈ ਇਸ ਤਰ੍ਹਾਂ ਦੀ ਗੱਲ ਹੈ ਕਿ ਜਿਹੜੇ ਲੋਕ ਮੈਟ੍ਰਿਕ ਪਾਸ ਨਹੀਂ ਹਨ ਤੇ ਅੱਠਵੀਂ ਪਾਸ ਹਨ ਜਾਂ ਅੱਠਵੀਂ ਵੀ ਪਾਸ ਨਹੀਂ ਹਨ ਪਰ ਉਨ੍ਹਾਂ ਦੇ ਨਾਂ ਰੁਜ਼ਗਾਰ ਦਫਤਰਾਂ ਵਿਚ ਰਜਿਸਟਰਡ ਹੋਏ ਹੋਏ ਹਨ, ਕੀ ਸਰਕਾਰ ਉਨ੍ਹਾਂ ਨੂੰ ਕੋਈ ਬੇਰੁਜ਼ਗਾਰੀ ਭੱਤਾ ਦੇਣ ਵਾਸਤੇ ਹਮਦਰਦੀ ਨਾਲ ਵਿਚਾਰ ਕਰਨ ਦਾ ਇਰਾਦਾ ਰੱਖਦੀ ਹੈ?

**ਰਾਜ ਮੰਤਰੀ:** ਨਹੀਂ ਜੀ। ਇਹ ਸ਼ਰਤ ਮੈਟ੍ਰਿਕ ਜਾਂ ਬੀ.ਏ. ਤੇ ਇਸ ਤੋਂ ਉਪਰ ਵਾਲਿਆਂ ਵਾਸਤੇ ਹੀ ਹੈ।

---

ਨਿਸ਼ਾਨਵਾਲਾ ਪ੍ਰਸ਼ਨ ਨੰਬਰ 1432

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਉਪਰੋਕਤ ਪ੍ਰਸ਼ਨ ਪੇਸ਼ ਨਹੀਂ ਹੋਇਆ)

---

**ਪੰਚਾਇਤੀ ਜ਼ਮੀਨ ਨੂੰ ਗੈਰ-ਕਾਨੂੰਨੀ ਕਬਜ਼ੇ ਤੋਂ ਖਾਲੀ ਕਰਾਉਣਾ**

**ਨਵਿਆਇਆ. *1406. (1) ਕਾਮਰੇਡ ਅਜੈਬ ਸਿੰਘ ਰੌਤਾ**
**ਪੁਰਾਣਾ. *1251. (2) ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** } : ਕੀ

ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਮਹੱਦੀਪੁਰ, ਜ਼ਿਲ੍ਹਾ ਲੁਧਿਆਣਾ ਦੀ ਗਰਾਮ ਪੰਚਾਇਤ ਨੇ ਕੁਝ ਅਫਸਰਾਂ ਦੀ ਮਿਲੀ ਭਗਤ ਨਾਲ ਉਕਤ ਪੰਚਾਇਤ ਦੀ ਕੁਝ ਜ਼ਮੀਨ ਤੇ ਨਜਾਇਜ਼ ਕਬਜ਼ੇ ਸਬੰਧੀ ਨਵੰਬਰ, 1993 ਵਿੱਚ ਡਿਪਟੀ ਕਮਿਸ਼ਨਰ, ਲੁਧਿਆਣਾ ਨੂੰ ਕੋਈ ਮੈਜਰਨਾਮਾ ਦਿੱਤਾ ਸੀ; ਜੇਕਰ ਦਿੱਤਾ ਸੀ, ਤਾਂ ਉਸ ਤੇ ਕੀਤੀ ਕਾਰਵਾਈ ਦਾ ਵੇਰਵਾ ਕੀ ਹੈ?

**ਮਾਸਟਰ ਜਾਗੀਰ ਸਿੰਘ :** ਹਾਂ ਜੀ, ਪਰ ਕੋਈ ਲਿਖਤੀ ਮੈਜਰਨਾਮਾ ਪ੍ਰਾਪਤ ਨਹੀਂ ਹੋਇਆ ਕੁਲੈਕਟਰ, ਲੁਧਿਆਣਾ ਦਾ ਫੈਸਲਾ ਮਿਤੀ 29 ਅਕਤੂਬਰ, 1992 ਦੀ ਕਾਪੀ ਲੈ ਕੇ ਗਰਾਮ ਪੰਚਾਇਤ ਮਹੱਦੀਪੁਰ ਪੇਸ਼ ਹੋਈ ਅਤੇ ਜ਼ਬਾਨੀ ਬੇਨਤੀ ਕੀਤੀ ਕਿ ਸ੍ਰੀ ਬੂਟਾ ਸਿੰਘ ਅਤੇ ਉਸ ਦੇ ਹਥਿਆਰ-ਬੰਦ ਸਾਥੀ ਅਜੇ ਵੀ ਸ਼ਾਮਲਾਤ ਜਮੀਨ ਤੇ ਨਜਾਇਜ਼ ਕਬਜਾ ਕਰਨ ਦੇ ਯਤਨ ਵਿੱਚ ਲੱਗੇ ਹੋਏ ਹਨ। ਉਨ੍ਹਾਂ ਨੂੰ ਸਖਤੀ ਨਾਲ ਨੱਥ ਪਾਉਣ ਲਈ ਗਰਾਮ ਪੰਚਾਇਤ ਨੇ ਮੱਦਦ ਮੰਗੀ।

ਡਿਪਟੀ ਕਮਿਸ਼ਨਰ, ਲੁਧਿਆਣਾ ਨੇ ਕੁਲੈਕਟਰ, ਲੁਧਿਆਣਾ ਵਲੋਂ ਮਿਤੀ 29 ਅਕਤੂਬਰ, 1992 ਨੂੰ ਕੀਤੇ ਫੈਸਲੇ ਦੀ ਕਾਪੀ ਉਤੇ ਹੀ ਸੀਨੀਅਰ ਸੁਪਰਡੰਟ ਪੁਲਿਸ ਖੰਨਾ ਨੂੰ ਤੁਰੰਤ ਲੋੜੀਂਦੀ ਕਾਰਵਾਈ ਹਿਤ ਲਿੱਖ ਦਿਤਾ। ਨੁਕਸੇ ਅਮਨ ਨੂੰ ਮੱਦੇ ਨਜ਼ਰ ਰੱਖਦੇ ਹੋਏ ਸੀਨੀਅਰ ਸੁਪਰਡੈਂਟ ਪੁਲਿਸ ਖੰਨਾ ਵਲੋਂ ਸ੍ਰੀ ਬੂਟਾ ਸਿੰਘ ਪੁੱਤਰ ਸ੍ਰੀ ਕਾਕਾ ਸਿੰਘ, ਸ੍ਰੀ ਸੁਰਜੀਤ ਸਿੰਘ ਪੁੱਤਰ ਸ੍ਰੀ ਮਨਜੀਤ ਸਿੰਘ ਪੁੱਤਰਾਨ ਸ੍ਰੀ ਬੂਟਾ ਸਿੰਘ ਦੇ ਖਿਲਾਫ ਧਾਰਾ 107/151, ਸੀ.ਆਰ.ਪੀ.ਸੀ. ਅਧੀਨ ਕਾਰਵਾਈ ਅਮਲ ਵਿੱਚ ਲਿਆਂਦੀ ਗਈ। ਸਵਾਲੀਆ ਜ਼ਮੀਨ ਗਰਾਮ ਪੰਚਾਇਤ ਮਹੱਦੀਪੁਰ ਦੇ ਕਬਜ਼ੇ ਵਿੱਚ ਹੈ।

ਸ੍ਰੀ ਬੂਟਾ ਸਿੰਘ ਆਦਿ ਨੇ ਅਡੀਸ਼ਨਲ ਸੀਨੀਅਰ ਸਬ ਜੱਜ, ਸਮਰਾਲਾ ਦੀ ਅਦਾਲਤ ਵਿਚ ਕੇਸ ਦਾਇਰ ਕਰ ਦਿੱਤਾ ਹੈ। ਪੰਜਾਬ ਵਿਲੇਜ਼ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਦੀ ਧਾਰਾ 13 ਅਧੀਨ ਸ਼ਾਮਲਾਤ ਜਮੀਨਾਂ ਸਬੰਧੀ ਸਾਰੇ ਮਾਮਲੇ ਦੀਵਾਨੀ ਅਦਾਲਤ ਦੀ ਸੁਣਵਾਈ ਦੇ ਘੇਰੇ ਤੋਂ ਬਾਹਰ ਰੱਖੇ ਗਏ ਹਨ। ਇਸ ਲਈ, ਜ਼ਿਲ੍ਹਾ ਵਿਕਾਸ

[ਰਾਜ ਮੰਤਰੀ, ਦਿਹਾਤੀ ਵਿਕਾਸ ਅਤੇ ਪੰਚਾਇਤਾਂ]

ਅਤੇ ਪੰਚਾਇਤ ਅਫਸਰ ਲੁਧਿਆਣਾ ਨੂੰ ਇਸ ਦਫਤਰ ਦੇ ਪੱਤਰ ਨੰ : 1/4/91-ਐਲ.ਡੀ1/71150, ਮਿਤੀ 28 ਦਸੰਬਰ, 1993 ਰਾਹੀਂ ਅਦਾਲਤ ਵਿੱਚ ਦੀਵਾਨੀ ਮੁਕੱਦਮਾ ਖਾਰਜ ਕਰਵਾਉਣ ਲਈ ਹਦਾਇਤ ਕਰ ਦਿੱਤੀ ਗਈ ਹੈ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਜਾਣਨਾ ਚਾਹਾਂਗਾ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਦੱਸਿਆ ਹੈ ਕਿ ਕੁਲੈਕਟਰ, ਲੁਧਿਆਣਾ ਦੇ ਫੈਸਲੇ ਮਿਤੀ 29 ਅਕਤੂਬਰ, 1992 ਦੀ ਕਾਪੀ ਲੈ ਕੇ ਮਹੱਦੀਪੁਰ ਪਿੰਡ ਦੀ ਪੰਚਾਇਤ ਪੇਸ਼ ਹੋਈ ਹੈ ਅਤੇ ਸ੍ਰੀ ਬੂਟਾ ਸਿੰਘ ਅਤੇ ਉਸਦੇ ਹਥਿਆਰ-ਬੰਦ ਸਾਥੀ ਜੋ ਸੀ ਉਨ੍ਹਾਂ ਤੇ ਇਲਜ਼ਾਮ ਲੱਗਾ ਸੀ ਕਿ ਉਹ ਸ਼ਾਮਲਾਤ ਜ਼ਮੀਨ ਤੇ ਨਜਾਇਜ਼ ਕਬਜ਼ਾ ਕਰਨ ਦੀ ਕੋਸ਼ਿਸ਼ ਕਰ ਰਹੇ ਹਨ ਜਿਸ ਤੇ ਪੰਚਾਇਤ ਨੇ ਮੱਦਦ ਮੰਗੀ ਸੀ। ਔਰ ਉਸ ਤੇ ਡਿਪਟੀ ਕਮਿਸ਼ਨਰ, ਲੁਧਿਆਣਾ, ਨੇ ਜੋ ਐਕਸ਼ਨ ਕਰਨ ਲਈ ਐਸ.ਐਸ.ਪੀ. ਖੰਨਾ ਨੂੰ ਕਿਹਾ ਸੀ, ਮੈਂ ਜਾਣਨਾ ਚਾਹਾਂਗਾ ਕਿ ਭਾਵੇਂ ਉਨ੍ਹਾਂ ਲੋਕਾਂ ਦੀ ਅਤੇ 107/51 ਹੋ ਗਈ ਹੈ ਪਰ ਫਿਰ ਵੀ ਪਿੰਡ ਦੀ ਪੰਚਾਇਤ ਦੀ ਜਿਹੜੀ ਜ਼ਮੀਨ ਹੈ, ਉਸ ਤੇ ਉਹ ਲੋਕ ਦੁਬਾਰਾ ਕਬਜ਼ਾ ਨਾ ਕਰ ਸਕਣ, ਕਿ ਇਸ ਨੂੰ ਰੋਕਣ ਦੀ ਕੋਸ਼ਿਸ਼ ਕਰਨਗੇ ਅਤੇ ਸਮਾਜ ਵਿਰੋਧੀ ਤੱਤ, ਜੋ ਸਾਡੀਆਂ ਪਿੰਡਾਂ ਦੀਆਂ ਜ਼ਮੀਨਾਂ ਹਨ, ਉਨ੍ਹਾਂ ਤੇ ਨਜਾਇਜ਼ ਕਬਜ਼ਾ ਕਰਨ ਦੀ ਕੋਸ਼ਿਸ਼ ਕਰਦੇ ਹਨ ਉਨ੍ਹਾਂ ਨੂੰ ਨੱਥ ਪਾਈ ਜਾਵੇਗੀ ਅਤੇ ਕਬਜ਼ਾ ਕਰਨ ਤੋਂ ਰੋਕਿਆ ਜਾਵੇਗਾ : ਕੀ ਮੰਤਰੀ ਜੀ ਇਹ ਭਰੋਸਾ ਦਿਵਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਮਹੱਦੀਪੁਰ ਪਿੰਡ, ਬਲਾਕ ਮਾਛੀਵਾੜਾ ਜ਼ਿਲ੍ਹਾ ਲੁਧਿਆਣਾ ਦਾ ਕੇਸ ਹੈ ਮਿਤੀ 7 ਜਨਵਰੀ, 1992 ਨੂੰ ਜਿਹੜਾ ਕੁਲੈਕਟਰ/ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ ਸੀ ਉਸਨੇ ਇਸ ਸਬੰਧੀ ਸ੍ਰੀ ਬੂਟਾ ਸਿੰਘ ਅਤੇ ਉਸ ਦੇ ਲੜਕਿਆਂ ਦੇ ਖਿਲਾਫ ਜੋ ਫੈਸਲਾ ਦਿੱਤਾ ਉਸਦੀ ਕਾਪੀ, ਲੈ ਕੇ ਪੰਚਾਇਤ ਐਸ.ਐਸ.ਪੀ, ਕੋਲ ਗਈ ਕਿ ਸਾਡੀ ਜਿਹੜੀ ਜ਼ਮੀਨ ਹੈ 11 ਕਨਾਲ 3 ਮਰਲੇ ਸ਼ਾਮਲਾਤ ਜ਼ਮੀਨ ਹੈ ਅਤੇ ਬਦੋ-ਬਦੀ ਸ੍ਰੀ ਬੂਟਾ ਸਿੰਘ ਅਤੇ ਉਸਦੇ ਪੁੱਤਰ ਇਸ ਤੇ ਕਬਜ਼ਾ ਕਰਨਾ ਚਾਹੁੰਦੇ ਹਨ ਅਤੇ ਡਿਪਟੀ ਕਮਿਸ਼ਨਰ ਨੇ ਫੌਰੀ ਕਾਰਵਾਈ ਕਰਕੇ ਉਸ ਪੰਚਾਇਤ ਦੀ ਮੱਦਦ ਕੀਤੀ ਅਤੇ ਐਸ.ਐਸ.ਪੀ.ਖੰਨਾ ਨੂੰ ਕਿਹਾ। ਐਸ.ਐਸ.ਪੀ. ਖੰਨਾ ਨੇ ਲੋੜੀਂਦੀ ਕਾਰਵਾਈ ਕੀਤੀ ਉਹ। ਜ਼ਮੀਨ ਹੁਣ ਵੀ ਪੰਚਾਇਤ ਦੇ ਕਬਜ਼ੇ ਵਿੱਚ ਹੈ। ਜੇ ਦੁਬਾਰਾ ਲੋੜ ਪਈ ਅਤੇ ਉਨ੍ਹਾਂ ਨੇ ਦੁਬਾਰਾ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਤਾਂ ਸਰਕਾਰ ਪੰਚਾਇਤ ਦੀ ਮੱਦਦ ਕਰੇਗੀ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਇਹ ਮਾਮਲਾ ਭਾਵੇਂ ਲੁਧਿਆਣਾ ਜ਼ਿਲ੍ਹੇ ਦਾ ਹੈ, **ਮੈਂ** ਬੇਨਤੀ ਕਰਨੀ ਚਾਹਾਂਗਾ ਕਿ ਹੋਰ ਵੀ ਕਈ ਕੇਸ ਹਨ ਜਿਸ ਤਰ੍ਹਾਂ ਮੇਰੇ ਪਿੰਡ ਰੌਂਤਾ ਜ਼ਿਲ੍ਹਾ ਫਰੀਦਕੋਟ ਵਿਚ ਬਹੁਤ ਸਾਰੀ ਪੰਚਾਇਤ ਦੀ ਜ਼ਮੀਨ ਤੇ ਲੋਕਾਂ ਨੇ ਨਜਾਇਜ਼ ਕਬਜ਼ੇ ਕੀਤੇ ਹੋਏ

ਹਨ। ਜੇ ਅਜਿਹੇ ਕੇਸ ਮੰਤਰੀ ਜੀ ਦੇ ਧਿਆਨ ਵਿਚ ਲਿਆਂਦੇ ਜਾਣ ਤਾਂ ਕੀ ਉਹ ਉਨ੍ਹਾਂ ਕੇਸਾਂ ਵਿੱਚ ਵੀ ਜ਼ਮੀਨ ਖਾਲੀ ਕਰਾਉਣ ਲਈ ਸਖਤੀ ਨਾਲ ਕਾਰਵਾਈ ਕਰਨਗੇ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਵੀ ਸ਼ਾਮਲਾਤ ਜ਼ਮੀਨ ਤੇ ਜੇ ਕਿਸੇ ਨੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ, ਇਹ ਸਾਨੂੰ ਲਿਖ ਕੇ ਦੇਣ, ਅਸੀਂ ਪੂਰੀ ਇਨਕੁਆਇਰੀ ਕਰਵਾ ਕੇ ਜ਼ਮੀਨ ਖਾਲੀ ਕਰਵਾ ਦੇਵਾਂਗੇ। ਸਾਡੀ ਇਹ ਡਿਊਟੀ ਬਣਦੀ ਹੈ, ਮੈਂ ਯਕੀਨ ਦਿਵਾਉਣਾ ਚਾਹੁੰਦਾ ਹਾਂ।

**ਸਰਦਾਰ ਹਰਗੋਪਾਲ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੱਸਿਆ ਹੈ ਕਿ ਐਸ.ਐਸ. ਪੀ. ਦੀ ਕੋਸ਼ਿਸ਼ ਨਾਲ ਜਾਂ ਸਬੰਧਤ ਅਫਸਰਾਂ ਦੀ ਕੋਸ਼ਿਸ਼ ਨਾਲ ਕਬਜ਼ਾ ਰੋਕਿਆ ਗਿਆ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵਿਲੇਜ ਕਾਮਨ ਲੈਂਡ ਦੇ ਸੈਕਸ਼ਨ 13ਬੀ ਥੱਲੇ ਜਿਹੜੇ ਬੰਦੇ ਦਾ ਕਬਜ਼ਾ ਸਾਬਤ ਹੋ ਜਾਂਦਾ ਹੈ, ਉਸ ਦੇ ਖਿਲਾਫ਼ ਕਰਿਮੀਨਲ ਕੇਸ ਦਰਜ ਕੀਤਾ ਜਾਂਦਾ ਹੈ। ਕੀ ਮੰਤਰੀ ਜੀ ਨੇ ਅਜਿਹਾ ਕਰਨ ਦਾ ਆਦੇਸ਼ ਦਿੱਤਾ ਹੈ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਕੇਸ ਵਿਚ ਬੂਟਾ ਸਿੰਘ ਨੇ ਅਡੀਸ਼ਨਲ ਸੀਨੀਅਰ ਸਬ-ਜੱਜ, ਸਮਰਾਲਾ ਦੀ ਅਦਾਲਤ ਵਿਚ ਕੇਸ ਦਾਇਰ ਕੀਤਾ ਅਤੇ 17 ਨਵੰਬਰ,1993 ਨੂੰ ਉਸ ਅਦਾਲਤ ਨੇ ਮੂਲ ਚੰਦ, ਨਾਇਬ ਤਹਿਸੀਲਦਾਰ, ਨੂੰ ਉਸ ਲਈ ਤਾਈਦ ਕੀਤਾ ਹੈ। ਹੁਣ ਅਫ਼ਸਰ ਸਾਹਿਬਾਨ ਨੂੰ ਲਿਖਿਆ ਹੈ ਕਿਉਂਕਿ ਦੀਵਾਨੀ ਦੀ ਅਦਾਲਤ ਵਿਚੋਂ, ਉਸ ਦੇ ਘੇਰੇ ਵਿਚੋਂ, ਕੱਢੇ ਗਏ ਹਨ.........।

**ਸਰਦਾਰ ਹਰਗੋਪਾਲ ਸਿੰਘ:** ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਇਹ ਹੈ ਕਿ ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਵਿਲੇਜ ਕਾਮਨ ਲੈਂਡ ਦੇ ਸੈਕਸ਼ਨ 13-ਬੀ ਥੱਲੇ ਉਸ ਆਦਮੀ ਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ ਜਾਂ ਨਹੀਂ?

**ਰਾਜ ਮੰਤਰੀ:** ਸਪੀਕਰ ਸਾਹਿਬ, ਕਾਰਵਾਈ ਹੋ ਰਹੀ ਹੈ। ਬਾਕੀ ਇਹ ਸੈਪਰੇਟ ਸਵਾਲ ਦੇ ਦੇਣ। ਮੈਂ ਜਵਾਬ ਦੇ ਦੇਵਾਂਗਾ।

**ਸਰਦਾਰ ਈਸ਼ਰ ਸਿੰਘ:** ਸਪੀਕਰ ਸਾਹਿਬ, ਮਹੱਦੀਪੁਰ ਪਿੰਡ ਮਾਛੀਵਾੜੇ ਹਲਕੇ ਵਿਚ ਪੈਂਦਾ ਹੈ ਅਤੇ ਮੰਤਰੀ ਜੀ ਨੇ ਦੱਸਿਆ ਹੈ ਕਿ ਐਸ.ਐਸ.ਪੀ. ਨੇ ਕਾਰਵਾਈ ਕਰਕੇ ਕੇਸ ਦਾਇਰ ਕੀਤੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੁਲਿਸ ਦੀ ਮਦਦ ਨਾਲ ਉਸ ਪੰਚਾਇਤ ਦੀ ਜ਼ਮੀਨ ਤੇ ਜੋ ਫਸਲ ਪੁੱਟੀ ਹੈ ਅਤੇ 1993 ਵਿਚ ਕਟਵਾਈ ਹੈ, ਐਸ.ਐਚ.ਓ., ਮਾਛੀਵਾੜਾ ਨਾਲ ਸੀ। ਕੀ ਉਹ ਪੈਸਾ ਪੰਚਾਇਤ ਨੂੰ ਵਾਪਸ ਕਰ ਦਿੱਤਾ ਹੈ। ਜੇ ਨਹੀਂ ਤਾਂ ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਉਹ ਪੈਸਾ ਵਾਪਸ ਕੀਤਾ ਜਾਵੇਗਾ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਖੜੀ ਫਸਲ ਨੂੰ ਕੱਟ ਕੇ ਅਤੇ ਵੇਚਕੇ ਅਦਾਲਤ ਵਿਚ ਪੈਸਾ ਜਮ੍ਹਾਂ ਕਰ ਦਿੱਤਾ ਹੈ ਅਤੇ ਕਾਰਵਾਈ ਚੱਲ ਰਹੀ ਹੈ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਇਹ ਚੰਗੀ ਗੱਲ ਕਹੀ ਹੈ ਕਿ ਜਿਨ੍ਹਾਂ ਲੋਕਾਂ ਨੇ ਪੰਚਾਇਤ ਦੀ ਜ਼ਮੀਨ ਤੇ ਕਬਜ਼ਾ ਕੀਤਾ ਹੈ, ਉਨ੍ਹਾਂ ਨੂੰ ਖਾਲ੍ਹੀ ਕਰਵਾਉਣ ਲਈ ਸਰਕਾਰ ਉਪਰਾਲੇ ਕਰੇਗੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਨੰਦਪੁਰ ਤਹਿਸੀਲ ਵਿਚ ਜਵਾਹਰ ਮਾਰਕਿਟ ਦੀ ਜੋ ਪੰਚਾਇਤ ਹੈ, ਉਥੇ ਐਨਕਰੋਚਮੈਂਟ ਇੰਨੀ ਹੈ ਕਿ ਸਰਪੰਚਾਂ ਵਿਰੁੱਧ ਕਿਸਾਨਾਂ ਨੇ ਲਿਖ ਕੇ ਦਿੱਤਾ ਹੈ। ਇਸੇ ਤਰ੍ਹਾਂ ਬ੍ਰਹਮਪੁਰਾ ਦੇ ਸਰਪੰਚ ਨੇ ਬੱਸ ਸਟੈਂਡ ਜੋ ਪੰਚਾਇਤ ਦੀ ਜਗ੍ਹਾ ਹੈ, ਉਥੇ ਨਜਾਇਜ਼ ਕਬਜ਼ਾ ਕਰਵਾਇਆ ਹੋਇਆ ਹੈ ਅਤੇ ਦੁਕਾਨਾਂ ਬਣਾਈਆਂ ਹਨ। ਕੀ ਉਨ੍ਹਾਂ ਦੋਨਾਂ ਸਰਪੰਚਾਂ ਦੇ ਖ਼ਿਲਾਫ਼ ਕਾਰਵਾਈ ਕੀਤੀ ਜਾਵੇਗੀ? ਇਸ ਸਬੰਧੀ ਕੀ ਮੰਤਰੀ ਜੀ ਹਾਊਸ ਨੂੰ ਭਰੋਸਾ ਦਿਵਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜੋ ਗੱਲ ਕਹੀ ਹੈ, ਇਹ ਸਾਡੀ ਨਾਲੇਜ ਵਿਚ ਨਹੀਂ। ਇਹ ਲਿਖ ਕੇ ਦੇ ਦੇਣ, ਮੈਂ ਇਨਕੁਆਇਰੀ ਕਰਵਾ ਲਵਾਂਗਾ।

---

**ਮੰਤਰੀਆਂ/ਰਾਜ ਮੰਤਰੀਆਂ ਦੁਆਰਾ ਵਿਦੇਸ਼ੀ ਦੌਰਿਆਂ ਤੇ ਕੀਤਾ ਖਰਚਾ**

*1310 (1) **ਸ਼੍ਰੀਮਤੀ ਵਿਮਲਾ ਡਾਂਗ**
(2) **ਕਾਮਰੇਡ ਹਰਦੇਵ ਅਰਸ਼ੀ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਮੰਤਰੀਆਂ ਅਤੇ ਰਾਜ ਮੰਤਰੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੇ ਵੱਖ ਵੱਖ ਵਿੱਤੀ ਸਾਲਾਂ 1992-93 ਅਤੇ 1993-94 ਦੇ ਦੌਰਾਨ ਸਰਕਾਰੀ ਖਰਚੇ ਤੇ ਵਿਦੇਸ਼ੀ ਦੌਰੇ ਕੀਤੇ ਅਤੇ ਅਜਿਹੇ ਹਰਇਕ ਦੌਰੇ ਦਾ ਮੰਤਵ ਅਤੇ ਸਮਾਂ ਕੀ ਸੀ ਅਤੇ ਹਰ ਇਕ ਕੇਸ ਵਿਚ ਰਵਾਨਗੀ/ਵਾਪਸੀ ਦੀਆਂ ਤਰੀਕਾਂ ਕੀ ਕੀ ਹਨ ;

(ਅ) ਹਰਇਕ ਮੰਤਰੀ ਅਤੇ ਰਾਜ ਮੰਤਰੀ ਦੁਆਰਾ ਕੀਤੇ ਗਏ ਇਨ੍ਹਾਂ ਵਿਦੇਸ਼ੀ ਦੌਰਿਆਂ ਤੇ ਕੁੱਲ ਕਿੰਨਾ ਖਰਚਾ ਆਇਆ ?

**Sardar Beant Singh** : (a)(b) A statement showing details of the foreign visits undertaken by Punjab Ministers at State expense during the financial years 1992-93 and 1993-94 is enclosed.

The Statement showing the details of the Foreign visits of the Ministers/State Ministers

| Sr. No. | Name of the Minister | Date of departure | Date of return | Duration abroad | Purpose | Place | Amount |
|---|---|---|---|---|---|---|---|
| | | | | | | | Rs. |
| | | | | 1992-93 | | | |
| | No Minister visited any foreign country at Government expense. | | | | | | |
| | | | | 1993-94 | | | |
| 1 | Shri Sajjan Kumar, Jakhar, Co-operation Minister , Punjab | 2-5-93 | 8-5-93 | 2-5-93 to 6-5-93 | To attend Agriculture Technical Exhibition. | Tel Aviv (Israel) | 1,24,974 |
| 2 | Dr. Kewal Krishan, Finance Minister Punjab | 19-9-93 | 1-10-93 | 20-9-93 to 30-9-93 | For setting up collaborative venture by NRI Industrialists in Punjab. | Hong Kong, Kuala Lumpur & Singapore. | 63,490 |
| 3 | Shri Mohinder Singh, Kapee, Minister for Youth Services, Sports and Transport, Punjab | 25-10-93 | 29-10-93 | 25-10-93 to 28-10-93 | To attend the Conference on Asian Road Safety. | Kuala Lumpur, (Malaysia) | 40,000 |
| | | | | | Total | | 2,28,464 |

**ਸ੍ਰੀਮਤੀ ਨਿਰਮਲਾ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਪੰਜਾਬ ਵਿਚ ਮਾਲੀ ਸੰਕਟ ਹੈ ਅਤੇ ਇਕ ਮਨਿਸਟਰ ਜੋ ਐਗਰੀਕਲਚਰਲ ਟੈਕਨੀਕਲ ਐਗਜ਼ੀਬੀਸ਼ਨ ਅਟੈਂਡ ਕਰਨ ਵਾਸਤੇ ਗਿਆ, ਉਸ ਤੇ 1,24,974 ਰੁਪਏ ਖ਼ਰਚ ਹੋਏ ਇੱਕ ਹੋਰ ਮਨਿਸਟਰ ਕੁਆਲਾਲੰਪੁਰ ਵਿਚ ਏਸ਼ੀਅਨ ਰੋਡ ਸੇਫਟੀ ਵਾਸਤੇ ਗਿਆ, ਤੇ 40,000 ਰੁਪਏ ਖ਼ਰਚ ਹੋਏ। ਸਪੀਕਰ ਸਾਹਿਬ, ਕਿਤੇ ਕਿਤੇ ਬਾਹਰ ਜਾਣਾ ਜ਼ਰੂਰੀ ਨਹੀਂ ਹੁੰਦਾ। ਮੈਂ ਸਮਝਦੀ ਹਾਂ ਕਿ ਇਸ ਕਿਸਮ ਦੇ ਪ੍ਰਾਜੈਕਟਾਂ ਨੂੰ ਅਟੈਂਡ ਕਰਨਾ 100 ਪ੍ਰਤੀਸ਼ਤ ਜ਼ਰੂਰੀ ਨਹੀਂ। ਕੀ ਸਰਕਾਰ ਐਕਸਪੈਂਡੀਚਰ ਮਿਨੀਮਾਈਜ਼ ਕਰਕੇ ਨਵੇਂ ਰੂਲਜ਼, ਨਵੀਆਂ ਪਾਲਿਸੀਆਂ ਬਣਾਏਗੀ ਅਤੇ ਕੀ ਸੈਂਟਰ ਦੀ ਸਰਕਾਰ ਕੋਲੋਂ ਕਲੀਅਰੈਂਸ ਮਿਲੀ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਾਡੇ ਮੰਤਰੀ ਸਾਹਿਬ, ਜਿਨ੍ਹਾਂ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਹ ਬਾਹਰ ਬੜੇ ਅੱਛੇ ਕੰਮ ਵਾਸਤੇ ਗਏ। ਖੇਤੀਬਾੜੀ ਤਕਨੀਕੀ ਪ੍ਰਦਰਸ਼ਨੀ ਲੱਗੀ ਸੀ। ਡਰਾਪ ਇਰੀਗੇਸ਼ਨ ਦੇ ਬਾਰੇ ਨਾਲਿਜ ਲੈ ਕੇ ਆਏ। ਦੂਸਰੇ ਮਨਿਸਟਰ ਬਾਹਰ ਗਏ ਉਹ ਉਦਯੋਗ-ਪਤੀਆਂ ਦੇ ਸਹਿਯੋਗ ਨਾਲ ਸਨੱਅਤ ਵਿਕਸਤ ਹੋ ਸਕੇ, ਇਸ ਕਰਕੇ ਗਏ। ਸਾਨੂੰ ਰੀਪਰੇਜ਼ੈਂਟ ਜ਼ਰੂਰ ਕਰਨਾ ਚਾਹੀਦਾ ਹੈ। ਇਹ ਜੋ 40,000 ਰੁਪਏ ਖ਼ਰਚੇ, ਇਹ ਵੀ ਜ਼ਿਆਦਾ ਨਹੀਂ। ਜਿਹੜਾ ਪੈਸਾ ਇਕੱਠਾ ਹੋਇਆ ਏਸ ਦੇ ਵਾਸਤੇ, ਉਹ ਬਹੁਤ ਜ਼ਿਆਦਾ ਹੈ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰੇਬਲ ਸੀ.ਐਮ. ਸਾਹਿਬ ਨੂੰ ਪੁੱਛਣ ਚਾਹੁੰਦਾ ਹਾਂ ਕਿ ਠੀਕ ਹੈ ਇਹਨਾਂ ਨੇ ਦੋਹਾਂ ਬਾਰੇ ਉਪਰ ਦੱਸਿਆ ਪੰਜਾਬ ਦੇ ਵਿੱਤ ਮੰਤਰੀ ਗਏ ਸੀ ਕਿ ਪੰਜਾਬ ਵਿਚ ਸਨੱਅਤ ਜ਼ਿਆਦਾ ਤਰ ਲੱਗੇ, ਉਨ੍ਹਾਂ ਤੇ 63,490 ਰੁਪਏ ਖ਼ਰਚ ਹੋਏ। ਇਨ੍ਹਾਂ ਦੇ ਆਉਣ ਬਾਅਦ ਪੰਜਾਬ ਵਿੱਚ ਇੰਡਸਟਰੀ ਵਾਸਤੇ ਕਿੰਨਾ ਫਾਇਦਾ ਹੋਇਆ। ਕਿੰਨੇ ਐਨ.ਆਰ.ਆਈ. ਵੱਲੋਂ ਪੰਜਾਬ ਵਿੱਚ ਉਦਯੋਗ ਸਥਾਪਤ ਕਰਨ ਲਈ ਐਪਲੀਕੇਸ਼ਨਜ਼ ਦਿੱਤੀਆਂ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਿੰਘਾਪੁਰ, ਕੋਆਲਾਲੰਪੁਰ ਅਤੇ ਮਲੇਸ਼ੀਆ ਵਿਚੋਂ ਕਈ ਧੜੇ ਆਏ, ਜਿਨ੍ਹਾਂ ਵਿੱਚ ਸਾਡੇ ਮਨਿਸਟਰ ਸਾਹਿਬਾਨ ਗਏ। ਉਨ੍ਹਾਂ ਨਾਲ ਸਾਡੀ ਗੱਲਬਾਤ ਚੱਲ ਰਹੀ ਹੈ ਇੱਕ ਦਮ ਤਾਂ ਇਹ ਕੰਮ ਹੋ ਨਹੀਂ ਸਕਦਾ।

**ਸਰਦਾਰ ਰਜੋਪਾਲ ਸਿੰਘ :** ਮੁੱਖ ਮੰਤਰੀ ਸਾਹਿਬ, ਤੁਸੀਂ ਦੱਸਿਆ ਹੈ ਕਿ ਮੰਤਰੀ ਵੱਖ-ਵੱਖ ਕੰਮਾਂ ਲਈ ਗਏ ਹਨ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਦਿਲਬਾਗ ਸਿੰਘ ਦਾ ਜ਼ਿਕਰ ਆਇਆ ਹੈ ਕਿ ਉਹ ਨਾਰਥਰਨ ਇੰਡੀਆ ਟਰਾਂਸਪੋਰਟ ਕਾਨਫਰੰਸ ਵਿੱਚ ਕੰਟੇਨਰਜ਼ ਦੀ ਖਰੀਦ ਕਰਨ ਵਾਸਤੇ ਤਾਂ ਨਹੀਂ ਗਏ, ਜੇ ਨਹੀਂ ਗਏ, ਤਾਂ ਹੋਰ ਕਿਸ ਕੰਮ ਲਈ ਗਏ ?

**ਮੁੱਖ ਮੰਤਰੀ :** ਸਾਰੇ ਤਿੰਨ ਮੰਤਰੀਆਂ ਤੋਂ ਬਿਨਾਂ ਜੇਕਰ ਕੋਈ ਹੋਰ ਬਾਹਰ ਗਿਆ ਹੈ ਤਾਂ ਉਹ ਆਪਣੇ ਖ਼ਰਚੇ ਤੇ ਗਿਆ ਹੈ।

---

ਜ਼ਬਤ ਕੀਤੇ ਗਏ ਹਥਿਆਰਾਂ ਦੀ ਅਲਾਟਮੈਂਟ

*1312 (1) ਕਾਮਰੇਡ ਹਰਦੇਵ ਅਰਸ਼ੀ
(2) ਸ੍ਰੀਮਤੀ ਵਿਮਲਾ ਡਾਂਗ } : ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਕੀ ਭਾਰਤ ਸਰਕਾਰ ਨੇ ਨਾਨ-ਪ੍ਰੋਹਿਬਟਿਡ ਬੋਰ ਦੇ ਜ਼ਬਤ ਕੀਤੇ ਗਏ ਹਥਿਆਰਾਂ ਦੀ ਅਲਾਟਮੈਂਟ ਲਈ ਰਾਜ ਸਰਕਾਰ ਨੂੰ ਦੁਬਾਰਾ ਸ਼ਕਤੀਆਂ ਸੌਂਪੀਆਂ ਹਨ, ਜੇਕਰ ਅਜਿਹਾ ਹੋਵੇ, ਤਾਂ ਇਹ ਕਿਸ ਤਰੀਕ ਤੋਂ ਲਾਗੂ ਕੀਤੀਆਂ ਗਈਆਂ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿੱਚ ਹੋਵੇ, ਤਾਂ ਉਨ੍ਹਾਂ ਅਫਸਰਾਂ, ਰਾਜਨੀਤੀਵਾਨਾਂ ਅਤੇ ਹੋਰ ਵਿਅਕਤੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਇਹ ਹਥਿਆਰ ਅਲਾਟ ਕੀਤੇ ਗਏ ਹਨ ਅਤੇ ਹਰ ਇੱਕ ਕੇਸ ਵਿਚ ਅਲਾਟ ਕੀਤੇ ਗਏ ਹਥਿਆਰਾਂ ਦੀ ਕਿਸਮ, ਇਸ ਤਰ੍ਹਾਂ ਅਲਾਟ ਕੀਤੇ ਗਏ ਹਥਿਆਰਾਂ ਦੀ ਕੀਮਤ ਅਤੇ ਉਨ੍ਹਾਂ ਦੀ ਅਨੁਮਾਨਤ ਮਾਰਕੀਟ ਕੀਮਤ ਕਿੰਨੀ-ਕਿੰਨੀ ਹੈ ?

**Sardar Beant Singh :** (a) Yes, with effect from the 15th of September, 1993 ;

(b) The requisite information is given below :

| Sr. No. | Name of the Person | Type of weapon allotted | Price of the weapon |
|---|---|---|---|
| (1) | Sh. Kishore Y. Patil | .32 bore Pistol | Rs. 900 |
| (2) | Smt. Gargi Devi | .32 bore Revolver | Rs. 1,000 |
| (3) | Sh. Ram Lal Rahi | .32 bore Revolver | Rs. 900 |

The estimated marked price of the allotted weapons cannot be stated as the said weapons were old ones.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰ ਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਤਿੰਨ ਵਿਅੱਕਤੀ ਦਰਜ ਹਨ, ਇਨ੍ਹਾਂ ਬਾਰੇ ਪੂਰੀ ਜਾਣਕਾਰੀ ਨਹੀਂ ਮਿਲਦੀ। ਨਾਂ ਹੀ ਦਿੱਤੇ ਹਨ, ਐਡਰੈਸ ਨਹੀਂ ਦਿੱਤੇ।

[ ਕਾਮਰੇਡ ਹਰਦੇਵ ਅਰਸ਼ੀ ]

ਦੂਸਰਾ, ਮੈਂ ਪੁੱਛਣਾ ਚਾਹੁੰਦਾ ਹਾਂ ਕਿ 80—90 ਹਜ਼ਾਰ ਦਾ ਰਿਵਾਲਵਰ ਹੈ, ਉਹ 1,900 ਵਿੱਚ ਦਿੱਤਾ ਗਿਆ।

ਤੀਸਰਾ ਇਸ ਤਰ੍ਹਾਂ ਦੇ ਜੋ ਵੈਪਨ ਹਨ, ਉਨ੍ਹਾਂ ਨੂੰ ਵੇਖਣ ਦੇ ਰੂਲਜ਼ ਕੀ ਹਨ? ਇਨ੍ਹਾਂ ਦੀ ਕਸੌਟੀ ਨਿਰਧਾਰਣ ਕਰਨ ਵਾਸਤੇ ਪਰੋਸੀਜਰ ਕੀ ਹੈ?

**ਮੁੱਖ ਮੰਤਰੀ:** ਇਹ ਵੈਪਨ, ਸਪੀਕਰ ਸਾਹਿਬ, ਅੰਦਰ ਪਏ ਹਨ। ਗੌਰਮਿੰਟ ਉਤੇ ਨਿਰਭਰ ਕਰਦਾ ਹੈ ਕਿ ਕਿਸ ਨੂੰ ਦੇਣੇ ਹਨ। ਇਹ ਉਨ੍ਹਾਂ ਲੋਕਾਂ ਨੂੰ ਦਿੱਤੇ ਜਾਂਦੇ ਹਨ ਜਿਨ੍ਹਾਂ ਨੂੰ ਜ਼ਰੂਰਤ ਹੁੰਦੀ ਹੈ।

**ਕਾਮਰੇਡ ਹਰਦੇਵ ਅਰਸ਼ੀ:** ਠੀਕ ਹੈ, ਇੱਕ ਦਾ ਉਤਰ ਦੇ ਦਿੱਤਾ ਹੈ। ਪਹਿਲਾ ਪ੍ਰਸ਼ਨ ਸੀ ਕਿ ਜਿਨ੍ਹਾਂ ਤਿੰਨ ਵਿਅੱਕਤੀਆਂ ਦੇ ਨਾਂ ਦਿੱਤੇ ਹਨ ਉਨ੍ਹਾਂ ਦੇ ਪੂਰੇ ਐਡਰੈਸ ਦਿੱਤੇ ਜਾਣ, ਉਸ ਦਾ ਉੱਤਰ ਨਹੀਂ ਆਇਆ। ਨਾਲ ਹੀ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਹ ਵੈਪਨਜ਼ ਦਿੱਤੇ ਗਏ ਹਨ ਉਹ ਬਹੁਤ ਕਮ ਰੇਟ ਤੇ ਦਿੱਤੇ ਗਏ ਹਨ ਮਾਰਕਿਟ ਵਿੱਚ ਇਨ੍ਹਾਂ ਦੀ ਵੈਲਿਯੂ ਬਹੁਤ ਹੈ। ਮਾਰਕਿਟ ਵੈਲਿਯੂ ਦੇ ਮੁਤਾਬਿਕ ਮੌਡੀਫਾਈ ਕਰਨ ਵਾਸਤੇ ਇਸ ਤਰ੍ਹਾਂ ਦੀ ਜ਼ਰੂਰਤ ਹੈ ਤਾਂ ਕਿ ਇਹ ਬਹੁਤ ਹੀ ਚੀਪ ਰੇਟ ਤੇ ਨਾ ਵੇਚੇ ਜਾਣ। ਇਹ ਦੇ ਨਾਲ ਨਾਲ ਇਹ ਵੀ ਦੱਸਿਆ ਜਾਵੇ ਕਿ ਕਿੰਨੇ ਮਨਿਸਟਰ ਹਨ ਜਿਨ੍ਹਾਂ ਦੀਆਂ ਐਪਲੀਕੇਸ਼ਨਜ਼ ਇਨ੍ਹਾਂ ਵਾਸਤੇ ਪੈਂਡਿੰਗ ਹਨ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਦੇ ਜੋ ਸਵਾਲ ਹਨ, ਇਹ ਇਸ ਗੱਲ ਨੂੰ ਸਮਝ ਲੈਣ ਕਿ ਇਹ ਰੇਟ ਇਸ ਕਰਕੇ ਘੱਟ ਹੁੰਦਾ ਹੈ ਕਿਉਂਕਿ ਇਹ ਵੈਪਨਜ਼ ਸਾਰੇ ਮੈਂਬਰਜ਼ ਨੂੰ ਦਿੱਤੇ ਜਾਂਦੇ ਹਨ ਤਾਂ ਕਿ ਉਹ ਆਪਣੀ ਸਿਕਿਉਰਟੀ ਆਪ ਰੱਖ ਸਕਣ। ਕੋਈ ਐਪਲੀਕੇਸ਼ਨਜ਼ ਪੈਂਡਿੰਗ ਨਹੀਂ ਹੈ। (ਵਿਘਨ)

**Mr. Speaker :** Sufficient supplementaries have been given. I have called the next question. (Interruption by Comrade Hardev Arshi). ਮਡਮ ਉਠੇ ਨਹੀਂ ਮੈਂ ਕੀ ਕਰ ਸਕਦਾ ਹਾਂ। ਫਿਰ ਬਾਅਦ ਵਿੱਚ ਸੀ.ਐਮ. ਸਾਹਿਬ ਨੂੰ ਮਿਲਕੇ ਕਰ ਲੈਣਾ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਰੂਲ ਇਹ ਹੈ ਕਿ ਜਿਸ ਮੈਂਬਰ ਦਾ ਨਾਮ ਹੋਵੇ ਉਸ ਨੂੰ ਕਾਲ ਅਪੌਨ ਕਰਨਾ ਪੈਂਦਾ ਹੈ। ਮੈਡਮ ਸਪਲੀਮੈਂਟਰੀ ਕਰਨ ਲਈ ਖੜੇ ਹੋਏ ਹਨ।(ਵਿਘਨ)

**ਸ਼੍ਰੀ ਸਪੀਕਰ:** ਰੂਲ ਇਹ ਵੀ ਹੈ ਕਿ ਜੇ ਕੋਈ ਸਪਲੀਮੈਂਟਰੀ ਪੁੱਛੇ ਤਾਂ ਉਸ ਨੂੰ ਪੁੱਛਣ ਦੀ ਇਜ਼ਾਜਤ ਦਿੱਤੀ ਜਾਂਦੀ ਹੈ। ਮੈਂ ਆਪਣੇ ਆਪ ਕਿਸੇ ਨੂੰ ਸਪਲੀਮੈਂਟਰੀ ਪੁੱਛਣ ਲਈ ਨਹੀਂ ਕਹਿ ਸਕਦਾ।

**ਕੁਝ ਆਵਾਜ਼ਾਂ**: ਇਹ ਖੜੇ ਹੋਏ ਹਨ।

**ਸ੍ਰੀਮਤੀ ਵਿਮਲਾ ਡਾਂਗ**: ਸਪਲੀਮੈਂਟਰੀ ਦਾ ਰਾਈਟ ਮੇਰਾ ਹੈ, ਤੁਸੀਂ ਮੈਨੂੰ ਕਰਨ ਦੀ ਇਜ਼ਾਜਤ ਦਿਉ। (ਵਿਘਨ)

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਇਨ੍ਹਾਂ ਦਾ ਰਾਈਟ ਹੈ। 2 ਮੈਂਬਰਾਂ ਦਾ ਨਾਮ ਹੈ ਸਵਾਲ ਵਿੱਚ, ਭਾਵੇਂ ਉਹ ਨਾ ਵੀ ਖੜੇ ਹੋਣ ਤਾਂ ਵੀ ਕਾਲ ਅਪੌਨ ਕਰਨਾ ਪੈਂਦਾ ਹੈ।

**ਸ੍ਰੀ ਸਪੀਕਰ**: ਜੇ ਖੜੇ ਹੁੰਦੇ ਅਤੇ ਸਪਲੀਮੈਂਟਰੀ ਮੰਗਦੇ ਤਾਂ ਮੈਂ ਜ਼ਰੂਰ ਅਲਾਓ ਕਰਦਾ।

**ਕਾਮਰੇਡ ਹਰਦੇਵ ਅਰਸ਼ੀ** : ਭਾਵੇਂ ਉਹ ਨਾ ਵੀ ਖੜੇ ਹੋਣ ਤਾਂ ਵੀ ਕਾਲ ਅਪੌਨ ਕਰਨਾ ਪੈਂਦਾ ਹੈ, ਇਹ ਰੂਲ ਹੈ।

**ਸ੍ਰੀ ਸਪੀਕਰ** : ਰੂਲ ਇਹ ਵੀ ਹੈ ਕਿ ਜੇ ਮੈਂਬਰ ਖੜਾ ਹੋਵੇਗਾ ਤਾਂ ਉਸ ਨੂੰ ਸਪਲੀਮੈਂਟਰੀ ਅਲਾਓ ਕੀਤਾ ਜਾਵੇਗਾ।

**ਕਾਮਰੇਡ ਹਰਦੇਵ ਅਰਸ਼ੀ** : ਤੁਹਾਨੂੰ ਕਾਲ ਅਪੌਨ ਕਰਨਾ ਪਵੇਗਾ, ਇਹ ਰੂਲਜ਼ ਹਨ। ਜੇ ਤੁਸੀਂ ਹਾਊਸ ਇਸ ਤਰ੍ਹਾਂ ਚਲਾਉਣਾ ਹੈ ਤਾਂ ਚਲਾਈ ਜਾਓ, ਅਸੀਂ ਪ੍ਰਸ਼ਨ ਪੁੱਛਦੇ ਹੀ ਨਹੀਂ।

**Mr Speaker** : Next Question, Sardar Sadhu Singh.

**ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਡਾਕਟਰਾਂ ਦੀਆਂ ਖਾਲੀ ਆਸਾਮੀਆਂ**

*1447. **ਸਰਦਾਰ ਸਾਧੂ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਸਰਕਾਰੀ ਹਸਪਤਾਲਾਂ/ਡਿਸਪੈਂਸਰੀਆਂ ਵਿਚ ਇਸ ਸਮੇਂ ਡਾਕਟਰਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਵਿਚਾਰ ਹੈ ?

**Sardar Harcharan Singh Brar** : On Allopathic side the vacant posts are 6 in number. These vacant posts will be filled up soon after receipt of the list of selected candidates from the Punjab Public Service Commission, where requisition was sent in September, 1993.

On Homoeopathic/Ayurvedic side no post is vacant.

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਆਸਾਮੀਆਂ ਕਿਥੇ ਕਿਥੇ ਖਾਲੀ ਪਈਆਂ ਹਨ ਅਤੇ ਕਿੰਨੇ ਚਿਰ ਤੋਂ ਖਾਲੀ ਪਈਆਂ ਹਨ ਅਤੇ ਕੀ ਮੰਤਰੀ ਜੀ ਦੱਸਣਗੇ ਕਿ ਇਹ ਕਿੰਨੇ ਚਿਰ ਵਿਚ ਭਰ ਦਿਤੀਆਂ ਜਾਣਗੀਆਂ ? ਕੋਈ ਸਮਾਂ ਨਿਸ਼ਚਿਤ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਜੇ ਇਕ ਲਾਈਨ ਐਂਡ ਕਰ ਦਿੰਦੇ ਤਾਂ ਮੈਂ ਪਹਿਲਾਂ ਹੀ ਜਵਾਬ ਦੇ ਦਿੰਦਾ। ਜੇ ਹੁਣ ਇਨ੍ਹਾਂ ਨੂੰ ਜਵਾਬ ਚਾਹੀਦਾ ਹੈ ਤਾਂ ਸੈਪਰੇਟ ਕੁਐਸਚਨ ਕਰ ਦੇਣ ਮੈਂ ਜਵਾਬ ਦੇ ਦੇਵਾਂਗਾ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1896**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਉਪਰੋਕਤ ਪ੍ਰਸ਼ਨ ਪੇਸ਼ ਨਹੀਂ ਹੋਇਆ)

---

**ਰਾਜ ਵਿਚ ਸਕੂਲਾਂ ਨੂੰ ਅੱਪਗਰੇਡ ਕਰਨਾ**

*1448. **ਸਰਦਾਰ ਸਾਧੂ ਸਿੰਘ**: ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵਿੱਤੀ ਸਾਲ 1994-95 ਦੇ ਦੌਰਾਨ ਸਰਕਾਰ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ ਕਿਸੇ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲ ਨੂੰ ਕ੍ਰਮਵਾਰ ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਪੱਧਰ ਤੱਕ ਅਪਗਰੇਡ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਵੱਖ ਵੱਖ ਤੌਰ ਤੇ ਉਨ੍ਹਾਂ ਦੀ ਗਿਣਤੀ ਕਿੰਨੀ ਕਿੰਨੀ ਹੈ?

**ਸਰਦਾਰ ਲਖਮੀਰ ਸਿੰਘ ਰੰਧਾਵਾ**: ਸਰਕਾਰ ਨੇ 120 ਹਾਈ ਤੋਂ ਸੀਨੀਅਰ ਸੈਕੰਡਰੀ, 120 ਮਿਡਲ ਤੋਂ ਹਾਈ ਅਤੇ 300 ਪ੍ਰਾਇਮਰੀ ਸਕੂਲ ਤੋਂ ਮਿਡਲ ਸਕੂਲ ਦਾ ਪੱਧਰ ਉਚਾ ਕਰਨ ਦੀ ਤਜਵੀਜ਼ ਹੈ। ਇਹਨਾਂ ਸਕੂਲਾਂ ਦੀ ਜ਼ਿਲ੍ਹਾਵਾਰ ਵੰਡ ਬਾਰੇ ਅਜੇ ਤੱਕ ਕੋਈ ਫੈਸਲਾ ਨਹੀਂ ਲਿਆ ਗਿਆ।

**ਸਰਦਾਰ ਸਾਧੂ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲਾਂ ਵਿੱਚ ਬਚਿਆਂ ਦੀ ਗਿਣਤੀ ਪੂਰੀ ਹੈ, ਸਕੂਲਾਂ ਦੀ ਇਮਾਰਤ ਵੀ ਚੰਗੀ ਅਤੇ ਪਿੰਡ ਦੇ ਲੋਕ ਇਮਾਰਤ ਨੂੰ ਹੋਰ ਵਧਾ ਕੇ ਬਣਾ ਕੇ ਦੇਣ ਨੂੰ ਤਿਆਰ ਹਨ ਕੀ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਅੱਪਗਰੇਡ ਕਰਨ ਨੂੰ ਤਿਆਰ ਹਨ ?

**ਮੰਤਰੀ**: ਉਸ ਤੇ ਜ਼ਰੂਰ ਵਿਚਾਰ ਕੀਤਾ ਜਾਵੇਗਾ।

**ਸਰਦਾਰ ਸਾਧੂ ਸਿੰਘ**: ਮੈਂ ਆਪ ਜੀ ਦੇ ਰਾਹੀਂ ,ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿੱਚ ਜੋ ਸਕੂਲ ਅੱਪਗਰੇਡ ਕੀਤੇ ਗਏ ਕੀ ਉਹ ਸਰਕਾਰ ਦਾ ਜੋ ਕਰਾਈਟੇਰੀਆ ਬਣਾਇਆ ਹੈ ਉਸ ਦੇ ਮੁਤਾਬਿਕ ਕੀਤੇ ਗਏ ਹਨ ਜਾਂ ਉਸ ਦੀ ਉਲੰਘਣਾ ਕਰਕੇ ਕੀਤੇ ਗਏ ਹਨ ?

**ਮੰਤਰੀ**: ਸਰਕਾਰ ਦੇ ਕਰਾਈਟੇਰੀਏ ਦੇ ਮੁਤਾਬਿਕ ਹੀ ਕੀਤੇ ਗਏ ਹਨ। ਜੇ ਕੁਝ ਸ਼ਰਤਾਂ ਦੀ ਕਮੀ ਪੇਸ਼ੀ ਹੈ ਉਨ੍ਹਾਂ ਨੂੰ ਪੂਰਾ ਕਰਨ ਦਾ ਯਤਨ ਕੀਤਾ ਗਿਆ ਹੈ ।

**ਸਰਦਾਰ ਹਰ ਗੋਪਾਲ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲ ਅਪਗਰੇਡ ਹੋਣੇ ਹਨ ਕੀ ਉਹ ਸਕੂਲ ਪਲੈਨਿੰਗ ਬੋਰਡ ਦੀ ਸਹਿਮਤੀ ਨਾਲ ਹੋਣਗੇ ਜਾਂ ਮਨਿਸਟਰ ਸਾਹਿਬਾਨ ਦੀ ਅਨਾਊਂਸਮੈਂਟ ਨਾਲ ਹੋਣਗੇ ?

**ਮੰਤਰੀ :** ਮੈਰਿਟ ਤੇ ਕੀਤੇ ਜਾਣਗੇ ਔਰ ਲੋਕਾਂ ਅਤੇ ਇਲਾਕੇ ਦੀ ਲੋੜ ਨੂੰ ਮੁੱਖ ਰਖਦੇ ਹੋਏ ਕੀਤੇ ਜਾਣਗੇ ।

**ਸਰਦਾਰ ਰਾਜ ਸਿੰਘ ਖੇੜੀ :** ਸਪੀਕਰ ਸਾਹਿਬ, ਪਿਛਲੇ ਸਾਲ ਮੇਰੇ ਹਲਕੇ ਦੇ ਪਿੰਡ ਬੜੀ ਵਿਚ ਜਦੋਂ ਤੁਸੀਂ ਐਜੂਕੇਸ਼ਨ ਮਨਿਸਟਰ ਸੀ ਤਾਂ ਇਕ ਪ੍ਰਾਇਮਰੀ ਸਕੂਲ ਨੂੰ ਮਿਡਲ ਕਰਨ ਵਾਸਤੇ ਨੀਂਹ ਪੱਥਰ ਰੱਖਕੇ ਆਏ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਨੀਂਹ ਪੱਥਰ ਹੀ ਚਮਕਦਾ ਰਹੇਗਾ ਜਾਂ ਇਸ ਨੂੰ ਅੱਪਗਰੇਡ ਕੀਤਾ ਜਾਵੇਗਾ ?

**ਮੰਤਰੀ :** ਜਿਹੜਾ ਕੋਈ ਉਥੇ ਨੀਂਹ ਪੱਥਰ ਰਖਿਆ ਹੈ ਉਹ ਚਾਲੂ ਕੀਤਾ ਜਾਵੇਗਾ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਆਧਾਰ ਸਕੂਲ ਅਪਗ੍ਰੇਡ ਕਰਨ ਵਾਸਤੇ ਬਣਾਇਆ ਗਿਆ ਹੈ ਕੀ ਉਸ ਆਧਾਰ ਤੇ ਕੀਤੇ ਜਾਂਦੇ ਹਨ ਜਾਂ ਜਿਹੜੇ ਆਪੋਜੀਸ਼ਨ ਦੀ ਕਾਂਸਟੀਚੂਐਂਸੀ ਵਿਚ ਇਲਾਕੇ ਪੈਂਦੇ ਹਨ ਉਥੇ ਇਹ ਆਧਾਰ ਨਹੀਂ ਵਰਤਿਆ ਜਾਂਦਾ ? (ਹਾਸਾ)

**ਮੰਤਰੀ :** ਸਪੀਕਰ ਸਾਹਿਬ, ਸਕੂਲ ਕਾਂਸਟੀਚੂਐਂਸੀ-ਵਾਈਜ਼ ਅਪਗਰੇਡ ਨਹੀਂ ਕੀਤੇ ਜਾਂਦੇ ਬਲਕਿ ਇਲਾਕੇ ਅਤੇ ਲੋਕਾਂ ਦੀ ਲੋੜ ਨੂੰ ਮੁੱਖ ਰੱਖਕੇ ਕੀਤੇ ਜਾਂਦੇ ਹਨ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1423**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਉਪਰੋਕਤ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

**ਸਾਇੰਸ ਅਤੇ ਟੈਕਨਾਲੋਜੀ ਲਈ ਪੰਜਾਬ ਰਾਜ ਪਰੀਸ਼ਦ ਵਿਚ ਮਾੜੇ ਕੰਮ-ਕਾਰ ਵਿਰੁੱਧ ਸ਼ਿਕਾਇਤ**

*1401. (1) **ਕਾਮਰੇਡ ਅਜੈਬ ਸਿੰਘ ਰੌਂਤਾ**
(2) **ਸ਼੍ਰੀਮਤੀ ਵਿਮਲਾ ਡਾਂਗ**
} ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਕਿਸੇ ਵਿਧਾਨਕਾਰ ਵਲੋਂ ਸਤੰਬਰ/ਅਕਤੂਬਰ, 1993 ਦੇ ਦੌਰਾਨ ਕੋਈ ਪ੍ਰਤੀ-ਬੇਨਤੀ ਪ੍ਰਾਪਤ ਹੋਈ ਜਿਸ ਵਿਚ ਸਾਇੰਸ ਅਤੇ ਟੈਕਨਾਲੋਜੀ ਲਈ ਪੰਜਾਬ ਰਾਜ ਪਰੀਸਦ ਵਿਚ ਮਾੜੇ ਕੰਮ-ਕਾਰ ਅਤੇ ਇਸ ਦੀ ਨਿਹਿਤ ਹਿੱਤਾਂ ਦੁਆਰਾ ਗਲਤ ਵਰਤੋਂ ਕਰਨ ਦਾ ਦੋਸ਼ ਲਗਾਇਆ ਗਿਆ ਹੋਵੇ; ਜੇਕਰ ਅਜਿਹਾ ਹੋਵੇ, ਤਾਂ ਇਸ ਤੇ ਕੀਤੀ ਗਈ ਕਾਰਵਾਈ ਦਾ ਵੇਰਵਾ ਕੀ ਹੈ ?

**Sardar Beant Singh** : Yes Sir, A reference was received from Smt. Vimla Dang. M.L.A. in September, 1993 alleging malfunctioning in the Punjab State Council for Science and Technology. The complaint was examined upto the Level of the Chief Secretary and no action was deemed necessary, on the basis of facts. A reply in this regard has already been sent to the worthy M.L.A. by me on the 13th December, 1993.

**ਕਾਮਰੇਡ ਅਜੈਬ ਸਿੰਘ ਰੌਂਤਾ**: ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸ਼ਿਕਾਇਤ ਸਾਡੇ ਲੀਡਰ ਸ਼੍ਰੀਮਤੀ ਡਾਂਗ ਜੀ ਵਲੋਂ ਮੁੱਖ ਮੰਤਰੀ ਜੀ ਨੂੰ ਮਿਲੀ ਸੀ ਉਸ ਤੇ ਇਨ੍ਹਾਂ ਨੇ ਕਿਹਾ ਹੈ ਕਿ ਉਸ ਦੀ ਜਾਂਚ ਮੁੱਖ ਸਕੱਤਰ ਤੋਂ ਕਰਵਾਈ ਗਈ ਹੈ ਔਰ ਹੁਣ ਕੋਈ ਕਾਰਵਾਈ ਦੀ ਲੋੜ ਨਹੀਂ ਹੈ। ਸਪੀਕਰ ਸਾਹਿਬ, ਇਹ ਸਾਰੇ ਕੰਮ ਤੇ ਲੱਖਾਂ ਰੁਪਿਆ ਖਰਚਿਆ ਗਿਆ ਔਰ ਕੋਈ ਟੈਂਡਰ ਨਹੀਂ ਲਏ ਗਏ। ਇਸ ਵਿਚ ਬਹੁਤ ਵੱਡਾ ਘਪਲਾ ਹੈ, ਇਸ ਤੋਂ ਵੱਧ ਹੋਰ ਕੋਈ ਕੁਰੱਪਸ਼ਨ ਹੋ ਨਹੀਂ ਸਕਦੀ। ਕੀ ਇਸ ਕੇਸ ਦੀ ਮੁੜ ਕੇ ਇਨ-ਕੁਆਇਰੀ ਕਰਵਾਉਣਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਦਸਿਆ ਹੈ ਕਿ ਇਸ ਦੀ ਇਨਕੁਆਇਰੀ ਮੁੱਖ ਸਕੱਤਰ ਨੇ ਬੜੇ ਅੱਛੇ ਤਰੀਕੇ ਨਾਲ ਕੀਤੀ ਸੀ। ਇਹ ਮਿਸਟਰ ਸੋਢੀ ਹਨ ਜਿਨ੍ਹਾਂ ਨੂੰ ਪਹਿਲੇ ਗਵਰਨਰ ਸਾਹਿਬ ਸ਼੍ਰੀ ਰੇਅ ਨੇ ਰਖਿਆ ਸੀ। ਇਸ ਦੀ ਇਨਕੁਆਇਰੀ ਕਰਾਈ ਗਈ ਪਰ ਕੋਈ ਦੋਸ਼ੀ ਨਹੀਂ ਪਾਇਆ ਗਿਆ ਔਰ ਹੁਣ ਤਾਂ ਉਹ ਆਦਮੀ ਨੌਕਰੀ ਛੱਡ ਕੇ ਵੀ ਚਲਾ ਗਿਆ ਹੈ।

**ਸ਼੍ਰੀਮਤੀ ਵਿਮਲਾ ਡਾਂਗ**: ਸਪੀਕਰ ਸਾਹਿਬ, ਜੋ ਜਵਾਬ ਮੁੱਖ ਮੰਤਰੀ ਸਾਹਿਬ ਦਾ ਮੇਰੇ ਕੋਲ ਆਇਆ ਸੀ ਉਸ ਦੀ ਕਾਪੀ ਮੇਰੇ ਕੋਲ ਹੈ ਪਰ ਉਹ ਜਵਾਬ ਤਸੱਲੀਬਖਸ਼ ਨਹੀਂ ਹੈ। ਇਹ ਦੋ ਕਰੋੜ ਰੁਪਏ ਦਾ ਪਰੋਜੈਕਟ ਹੈ ਔਰ ਜਿਹੜਾ ਇਸ ਦਾ ਹੈਡ ਐਪੁਆਇੰਟ ਕੀਤਾ ਗਿਆ ਉਹ 67 ਸਾਲ ਦਾ ਸੀ। ਹਦਾਇਤ ਦੇ ਮੁਤਾਬਿਕ ਵੀ ਅਜਿਹਾ ਆਦਮੀ ਉਥੇ ਨਹੀਂ ਰਖਿਆ ਜਾ ਸਕਦਾ ਸੀ। ਫਿਰ ਜਿਹੜਾ ਕੰਮ ਕਰਵਾਇਆ ਗਿਆ, ਉਸਦੇ ਲਈ ਕੋਈ ਟੈਂਡਰ ਕਾਲ ਨਹੀਂ ਕੀਤੇ ਗਏ, ਉਹ ਇਕ ਪ੍ਰਾਈਵੇਟ. ਆਰਗੇਨਾਈਜੇਸ਼ਨ ਤੋਂ ਕਰਵਾਇਆ ਗਿਆ ਹੈ ਜਿਹੜੀ ਕਿ ਕੋਈ ਪਾਪੂਲਰ ਵੀ ਨਹੀਂ ਹੈ। 32 ਲੱਖ ਰੁਪਿਆ ਤਾਂ ਉਸ ਬਿਲਡਿੰਗ ਤੇ ਖ਼ਰਚਿਆ ਗਿਆ ਔਰ 8 ਲੱਖ ਰੁਪਿਆ ਦਫ਼ਤਰ ਦੀ ਫਰਨਿਸ਼ਿੰਗ ਤੇ ਖਰਚਿਆ ਗਿਆ। ਇਹ ਗਲਤ ਗੱਲ ਹੋਈ ਹੈ । ਉਸ ਤੇ ਐਕਸ਼ਨ ਲਿਆ ਜਾਣਾ ਚਾਹੀਦਾ ਹੈ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਪਿਛਲੀ ਗਲ ਕੀਤੀ ਹੈ। ਮੈਂ ਪਹਿਲੇ ਵੀ ਦਸਿਆ ਹੈ ਕਿ ਸਾਡੇ ਪਹਿਲੇ ਗਵਰਨਰ ਸ਼੍ਰੀ ਐਸ. ਐਸ. ਰੇਅ ਨੇ ਉਨ੍ਹਾਂ ਨੂੰ ਲਗਾਇਆ ਸੀ ਅਤੇ ਉਨ੍ਹਾਂ ਨੇ ਆਪਣਾ ਆਫਿਸ ਉਕਤ ਉਸ ਵਕਤ ਫਰਨਿਸ਼ ਕਰਵਾਇਆ ਸੀ। ਮੈਂ ਪਹਿਲੇ ਹੀ ਕਿਹਾ ਹੈ ਕਿ ਅਸੀਂ ਇਸ ਦੀ ਇਨਕੁਆਇਰੀ ਕਰਵਾਈ ਹੈ। ਹੋਰ ਇਨਕੁਆਇਰੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਦੋਨਾਂ ਮੈਂਬਰ ਸਾਹਿਬਾਨ ਵਲੋਂ ਕੀਤੀ ਗਈ ਸਪਲੀਮੈਂਟਰੀ ਦਾ ਪੂਰੀ ਤਰ੍ਹਾਂ ਜਵਾਬ ਨਹੀਂ ਆਇਆ ਔਰ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਇਨਕੁਆਇਰੀ ਕਰਵਾ ਲਈ ਹੈ ਅਤੇ ਕੋਈ ਠੋਸ ਦੋਸ਼ ਨਹੀਂ ਪਾਇਆ ਗਿਆ। ਉਸ ਇੰਸਟੀਚਿਊਟ ਦੇ ਹੈਡ ਨੇ 32 ਲੱਖ ਰੁਪਿਆ ਬਿਲਡਿੰਗ ਤੇ ਅਤੇ 8 ਲੱਖ ਰੁਪਿਆ ਆਪਣਾ ਆਫਿਸ ਫਰਨਿਸ਼ ਕਰਨ ਲਈ ਖਰਚ ਕਰ ਦਿਤਾ। ਇਸ ਦੇ ਟੈਂਡਰ ਵੀ ਕਾਲ ਨਹੀਂ ਕੀਤੇ। ਇਸ ਦੇ ਨਾਲ ਰੂਲਜ਼ ਦੀ ਵਾਇਲੇਸ਼ਨ ਹੋਈ ਹੈ। ਉਹ ਵਿਅਕਤੀ 10 ਹੋਰ ਪ੍ਰਾਈਵੇਟ ਇੰਸਟੀਚਿਊਸ਼ਨਜ਼ ਦੇ ਵਿੱਚ ਕੰਮ ਕਰ ਰਿਹਾ ਹੈ। ਮੈਂਬਰਜ਼ ਵਲੋਂ ਬੜਾ ਕਲੀਅਰ ਤੌਰ ਤੇ ਕੁਰੱਪਸ਼ਨ ਦੇ ਐਲੀਗੇਸ਼ਨ ਲਗਾਏ ਗਏ ਹਨ। ਕੀ ਇਹ ਕੁਰੱਪਸ਼ਨ ਨਹੀਂ ਹੈ ਕਿ ਬਿਨਾਂ ਟੈਂਡਰ ਕਾਲ ਕੀਤੇ ਉਸ ਨੇ 8 ਲੱਖ ਰੁਪਿਆ ਖਰਚ ਕਰ ਦਿੱਤਾ? 10 ਹੋਰ ਪ੍ਰਾਈਵੇਟ ਇੰਸਟੀਚਿਊਸ਼ਨਜ਼ ਦੇ ਵਿਚ ਉਹ ਪਾਰਟ ਟਾਈਮ ਕੰਮ ਕਰਦਾ ਰਿਹਾ ਹੈ, ਭਾਵੇਂ ਉਹ ਵਿਅਕਤੀ ਹੁਣ ਛੱਡ ਕੇ ਚਲਾ ਗਿਆ ਹੈ। (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਾਰੇ ਮਾਮਲੇ ਦੀ ਜਾਂਚ ਪੜਤਾਲ ਕਰਵਾ ਕੇ, ਉਸ ਦੇ ਖਿਲਾਫ ਐਕਸ਼ਨ ਕੀ ਲਿਆ ਜਾਵੇਗਾ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਕਾਫੀ ਵੱਡੇ ਪੱਧਰ ਤੇ ਇਸ ਦੀ ਇਨਕੁਆਇਰੀ ਹੋ ਚੁੱਕੀ ਹੈ।

---

## ਪ੍ਰਾਈਵੇਟ ਨਰਸਿੰਗ ਹੋਮਜ਼ ਵਿਚ ਓਪਰੇਸ਼ਨ ਫੀਸ ਅਤੇ ਕਮਰੇ ਦੇ ਕਿਰਾਏ (ਰੂਮ ਰੈਂਟ) ਦੇ ਵੱਧ ਤੋਂ ਵੱਧ ਦਰ ਨਿਸ਼ਚਿਤ ਕਰਨਾ

***1395. ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਰਾਜ ਵਿਚ ਪ੍ਰਾਈਵੇਟ ਨਰਸਿੰਗ ਹੋਮਜ਼ ਵਿਚ ਓਪਰੇਸ਼ਨ ਫੀਸਾਂ ਅਤੇ ਕਮਰਿਆਂ ਦੇ ਕਿਰਾਏ ਦੇ ਵਧ ਤੋਂ ਵੱਧ ਦਰ ਨਿਸ਼ਚਿਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਨੂੰ ਕਦੋਂ ਤਕ ਮਨਜ਼ੂਰੀ ਦਿਤੇ ਜਾਣ ਦੀ ਸੰਭਾਵਨਾ ਹੈ?

**Sardar Harcharan Singh Brar** : No. At present there is no such proposal under consideration with Government.

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਮੈਂ ਸਿਹਤ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਸਰਕਾਰ ਨੇ ਅਤੇ ਸਿਹਤ ਵਿਭਾਗ ਨੇ ਕਦੇ ਇਹ ਮਹਿਸੂਸ ਕੀਤਾ ਹੈ ਕਿ ਪ੍ਰਾਈਵੇਟ ਨਰਸਿੰਗ ਹੋਮਜ਼ ਵਿਚ ਉਪਰੇਸ਼ਨ ਫੀਸਾਂ ਅਤੇ ਕਮਰਿਆਂ ਦੇ ਕਿਰਾਏ ਦੇ ਨਾਂ ਤੇ ਬੜੀ ਲੁੱਟ ਹੈ। ਲੋਕਾਂ ਨੂੰ ਇਸ ਲੁੱਟ ਤੋਂ ਬਚਾਉਣ ਲਈ ਕੋਈ ਕਾਨੂੰਨ ਬਣਾਉਣਾ ਚਾਹੀਦਾ ਹੈ। ਕੀ ਸਰਕਾਰ ਕੋਈ ਤਾਰੀਖ ਤੇ ਸਮਾਂ ਨਿਸ਼ਚਿਤ ਕਰੇਗੀ ਜਦੋਂ ਤੱਕ ਨਰਸਿੰਗ ਹੋਮਜ਼ ਤੇ ਨਿਯੰਤਰਨ ਵਾਲਾ ਕਾਨੂੰਨ ਬਣ ਕੇ ਲਾਗੂ ਹੋ ਜਾਵੇਗਾ ?

ਮੰਤਰੀ: ਸਪੀਕਰ ਸਾਹਿਬ, ਪੰਜਾਬ ਨਰਸਿੰਗ ਹੋਮਜ਼ ਦੀਆਂ ਫੀਸਾਂ ਨੂੰ ਰੈਗੂਲੇਟ ਕਰਨ ਲਈ ਸਰਕਾਰ ਦੇ ਵਿ ਾਰ ਅਧੀਨ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਕੀ ਇਹ ਕੋਈ ਤਾਰੀਖ ਨਿਸ਼ਚਿਤ ਕਰਨਗੇ ਜਾਂ ਕੋ ੀ ਸਮਾਂ ਫਿਕਸ ਕਰਨਗੇ ਕਿ ਇਸ ਤਾਰੀਖ ਤੱਕ ਐਕਟ ਰਾਹੀਂ ਕਾਨੂੰਨ ਲਾਗੂ ਕਰ ਦਿੱਤਾ ਜ ਵੇਗਾ ?

ਮੰਤਰੀ: ਸਪੀਕਰ ਸਾਹਿਬ, ਤਾਰੀਖ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ। ਮਾਮਲਾ ਸਰਕਾਰ ਦੇ ਵਿਚਾਰ ਅ ਧੀਨ ਹੈ।

---

**ਜ਼ਿਲ੍ਹਾ ਫਿਰੋਜ਼ਪੁਰ ਵਿਚ ਰਾਜਬਾਹਿਆਂ ਨੂੰ ਪੱਕਾ ਕਰਨਾ**

*1289 **ਸ੍ਰੀ ਬਾਬੂ ਰਾਮ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇੜੇ ਦੇ ਭਵਿੱਖ ਵਿਚ ਜ਼ਿਲ੍ਹਾ ਫਿਰੋਜ਼ਪੁਰ ਵਿਚ ਪਾਣੀ ਦੇ ਰਾਜਬਾਹਿਆਂ ਨੂੰ ਪੱਕਾ ਕਰਨ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦਾ ਵੇਰਵਾ ਕੀ ਹੈ ; ਜੇਕਰ ਨਹੀਂ, ਤਾਂ ਉਸਦੇ ਕਾਰਣ ਕੀ ਹਨ ?

**Sarda Beant Singh** : Yes, Sir.

The li ing of the water distributaries in District Ferozepur is already in progress. About 850.00 Kms. of distributaries have already be n lined and 245 Kms. are proposed to be lined upto the year 1 96-97.

**ਸ੍ਰੀ ਬਾ ਰਾਮ ਚਾਵਲਾ** : ਸਪੀਕਰ ਸਾਹਿਬ, ਕੀ ਬਹਾਦਰ ਕਲਾਂ ਮਾਈਨਰ ਵਾਟਰ ਡਿਸਟਰੀ ਬਿਊ ਰੀ ਦੀ ਲਾਈਨਿੰਗ ਦਾ ਕੰਮ ਪ੍ਰਾਇਰਟਰੀ ਦੇ ਆਧਾਰ ਤੇ ਪੂਰਾ ਕਰਨਗੇ ?

**ਮੁੱਖ ਮੰ ਤ੍ਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਮੇਰੇ ਕੋਲ ਆ ਜਾਣ ਅਤੇ ਡਿਸਕਸ ਕਰ ਲੈਣ, ਅਗਰ ( ਤੇ ਜ਼ਿਆਦਾ ਲੋੜ ਹੋਵੇਗੀ ਤਾਂ ਦੇਖ ਲਵਾਂਗੇ।

**ਕਾਮਰੇਡ ਹਰਸੇਮ ਜੋਧਾਂ** : ਸਪੀਕਰ ਸਾਹਿਬ, ਜਿਹੜੇ ਖਾਲੇ ਅਤੇ ਰਾਜਬਾਹੇ ਟੁੱਟੇ ਪਏ ਹਨ ਅਤੇ ਪਾਣੀ ਦੀ ਵੇਸਟੇਜ ਹੋ ਰਹੀ ਹੈ ਕੀ ਉਨ੍ਹਾਂ ਦੀ ਰੀਪੇਅਰ ਸਰਕਾਰ ਇਸ ਸਾਲ ਕਰ ਦੇਵੇਗੀ ?

**ਮੁੱਖ ਮੰ ਤ੍ਰੀ** : ਸਪੀਕਰ ਸਾਹਿਬ, ਇਹ ਸੈਪਰੇਟ ਨੋਟਿਸ ਦੇ ਦੇਣ ਪਤਾ ਕਰ ਲਵਾਂਗੇ।

**ਡਾਕਟਰ ਮਹਿੰਦਰ ਕੁਮਾਰ ਰਿਨਵਾਂ** : ਸਪੀਕਰ ਸਾਹਿਬ, ਨਹਿਰ ਇਨਕੰਪਲੀਟ ਹੋਣ ਕਰਕੇ ਜਿਹੜੀਆਂ ਮਾਈਨਰ ਰਹਿ ਗਈਆਂ ਹਨ ਕੀ ਉਨ੍ਹਾਂ ਨੂੰ ਇਸ ਸਾਲ ਵਿਚ ਪੂਰਾ ਕਰ ਦਿੱਤਾ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲੇ ਹੀ ਕਿਹਾ ਹੈ ਕਿ 245 ਕਿਲਮੀਟਰ ਦੀ ਲਾਈਨਿੰਗ ਰਹਿ ਗਈ ਹੈ ਜਿਹੜੀ 1996-97 ਤੱਕ ਪੂਰੀ ਕਰ ਦਿੱਤੀ ਜਾਵੇਗੀ।

**ਨਿਸ਼ਾਨ ਵਾਲਾ ਪ੍ਰਸ਼ਨ ਨੰ 1 : 1313**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ **ਉਪ੍ਰੋਕਤ ਪ੍ਰਸ਼ਨ** ਪੇਸ਼ ਨਹੀਂ ਹੋਇਆ।)

**ਫਾਜ਼ਿਲਕਾ ਵਿਖੇ ਪੰਜਾਬ ਰਾਜ ਬਿਜਲੀ ਬੋਰਡ ਦੇ ਇਕ ਡਿਵੀਜ਼ਨਲ ਦਫਤਰ ਦੀ ਸਥਾਪਨਾ**

*1884. **ਡਾਕਟਰ ਮਹਿੰਦਰ ਕੁਮਾਰ ਰਿਨਵਾਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਾਜ਼ਿਲਕਾ ਵਿਖੇ ਪੰਜਾਬ ਰਾਜ ਬਿਜਲੀ ਬੋਰਡ ਦਾ ਇਕ ਡਿਵੀਜ਼ਨਲ ਦਫਤਰ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**Sardar Beant Singh** : Yes Sir.

**ਡਾਕਟਰ ਮਹਿੰਦਰ ਕੁਮਾਰ ਰਿਨਵਾਂ** : ਸਪੀਕਰ ਸਾਹਿਬ, ਪੰਜਾਬ ਸਟੇਟ ਇਲੈਕਟ੍ਰੀਸਿਟੀ ਬੋਰਡ ਦਾ ਡਿਵੀਜ਼ਨਲ ਆਫਿਸ ਫਾਜ਼ਿਲਕਾ ਵਿੱਚ ਕਦੋਂ ਤੱਕ ਖੋਲ੍ਹ ਦਿੱਤਾ ਜਾਵੇਗਾ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਬਹੁਤ ਜਲਦੀ ਖੋਲ੍ਹ ਦਿੱਤਾ ਜਾਵੇਗਾ।

**ਸੈਲਫ ਫਾਇਨਾਇਸਿੰਗ ਸਕੀਮ ਅਧੀਨ ਟਿਓਬਵੈੱਲ ਕੁਨੈਕਸ਼ਨ ਜਾਰੀ ਕਰਨਾ**

*1308. **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ—

(ੳ) ਰਾਜ ਵਿਚ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਟਿਊਬਵੈਲਾਂ ਨੂੰ ਬਿਜਲੀ ਦੇ ਕੁਨੈਕਸ਼ਨ ਜਾਰੀ ਕਰਨ ਲਈ ਸੈਲਫ ਫਾਇਨਾਇਸਿੰਗ ਸਕੀਮ ਕਿਸ ਤਰੀਕ ਨੂੰ ਚਾਲੂ ਕੀਤੀ ਗਈ ਸੀ :

(ਅ) ਉਕਤ ਸਕੀਮ ਅਧੀਨ ਕਿਸਾਨਾਂ ਤੋਂ ਹੁਣ ਤੱਕ ਕੁੱਲ ਕਿੰਨੀਆਂ ਅਰਜ਼ੀਆਂ ਪ੍ਰਾਪਤ ਹੋਈਆਂ ਹਨ ਅਤੇ ਪੰਜਾਬ ਰਾਜ ਬਿਜਲੀ ਬੋਰਡ ਨੂੰ ਇਸ ਤਰ੍ਹਾਂ ਕੁੱਲ ਕਿੰਨੀ ਰਕਮ ਪ੍ਰਾਪਤ ਹੋਈ ਹੈ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਬਿਨੈਕਾਰਾਂ ਵਿਚੋਂ ਕਿੰਨੇ ਬਿਨੈਕਾਰਾਂ ਨੂੰ ਹੁਣ ਤੱਕ ਬਿਜਲੀ ਦੇ ਕੁਨੈਕਸ਼ਨ ਦੇ ਦਿੱਤੇ ਗਏ ਹਨ?

**Sardar Beant Singh** : (a) Date of introduction of scheme 14.8.92

(b) (i) No. of applicants who opted for self Financing Scheme 72629

(ii) Total amount received Rs. 46 crores

(c) No. of connections released (ending 1/94) 22316

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਇਕ ਸਕੀਮ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਟਿਊਬਵੈਲਾਂ ਨੂੰ ਬਿਜਲੀ ਦੇ ਕੁਨੈਕਸ਼ਨ ਜਾਰੀ ਕਰਨ ਲਈ ਸੈਲਫ ਫਾਇਨਾਸਿੰਗ ਸਕੀਮ ਚਾਲੂ ਕੀਤੀ ਗਈ ਸੀ। ਸਾਰਾ ਕੁਝ ਐਪਲੀਕੈਂਟਾਂ ਨੂੰ ਦੇਣਾ ਪੈਂਦਾ ਹੈ। ਬਿਨੈਕਾਰਾਂ ਦੀ ਗਿਣਤੀ 72,629 ਸੀ ਔਰ ਕੇਵਲ ਜਾਰੀ ਕੀਤੇ ਕੁਨੈਕਸ਼ਨਾਂ ਦੀ ਗਿਣਤੀ 22,316 ਹੈ। ਸਪੀਕਰ ਸਾਹਿਬ, 46 ਕਰੋੜ ਰੁਪਿਆ ਐਪਲੀਕੈਂਟਸ ਦਾ ਬਲਾਕ ਹੋਇਆ ਪਿਆ ਹੈ। 50,313 ਐਪੀਲੀਕੈਂਟ ਬਕਾਇਆ ਰਹਿੰਦੇ ਹਨ ਜਿਨ੍ਹਾਂ ਨੂੰ ਕਿ ਕੁਨੈਕਸ਼ਨ ਦੇਣਾ ਹੈ। ਸਪੀਕਰ ਸਾਹਿਬ, ਸਾਰਾ ਪੈਸਾ ਐਸਟੀਮੇਟ ਦੇ ਮੁਤਾਬਿਕ ਹੀ ਜਮ੍ਹਾਂ ਕਰਵਾਇਆ ਗਿਆ ਸੀ। ਪਰ ਇਨ੍ਹਾਂ ਐਪਲੀਕੈਂਟਸ ਨੂੰ ਕੁਨੈਕਸ਼ਨ ਨਾ ਦੇਣ ਦੇ ਕੀ ਕਾਰਨ ਹਨ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ ਬਿਜਲੀ ਦੀ ਘੱਟ ਸਪਲਾਈ ਕਰਕੇ ਹੈ। ਬਾਕੀ ਐਪਲੀਕੇਸ਼ਨਾਂ ਅੰਡਰ ਕੰਸੀਡਰੇਸ਼ਨ ਹਨ ਅਤੇ ਜਿਉਂ ਜਿਉਂ ਬਿਜਲੀ ਆਉਂਦੀ ਜਾਵੇਗੀ, ਕੁਨੈਕਸ਼ਨ ਦਿਤੇ ਜਾਣਗੇ।

**ਕਾਮਰੇਡ ਹਰਦੇਵ ਅਰਸ਼ੀ** : ਜਿਸ ਵੇਲੇ ਇਹ ਸਕੀਮ ਬਿਜਲੀ ਬੋਰਡ ਨੇ ਇਨਟਰੋ-ਡਿਊਸ ਕੀਤੀ ਸੀ ਤਾਂ ਉਸ ਵੇਲੇ ਬਿਜਲੀ ਬੋਰਡ ਨੂੰ ਪਤਾ ਹੋਵੇਗਾ ਕਿ ਇਤਨੀਆਂ ਐਪਲੀਕੇਸ਼ਨਾਂ ਆ ਸਕਦੀਆਂ ਹਨ ਔਰ ਜੇਕਰ ਬਿਜਲੀ ਬੋਰਡ ਕੋਲ ਬਿਜਲੀ ਨਹੀਂ ਸੀ ਤਾਂ ਇਸ ਸਕੀਮ ਨੂੰ ਚਲਾਉਣ ਦਾ ਕੋਈ ਮਕਸਦ ਨਹੀਂ ਸੀ ਹੋ ਸਕਦਾ। ਸਾਰਾ ਖਰਚਾ ਉਨ੍ਹਾਂ ਕਿਸਾਨਾਂ ਨੇ ਭਰ ਦਿੱਤਾ ਹੈ ਅਤੇ ਉਹ ਬਿਜਲੀ ਬੋਰਡ ਦੇ ਦਫਤਰਾਂ ਵਿਚ ਧੱਕੇ ਖਾਂਦੇ ਫਿਰਦੇ ਹਨ। 46 ਕਰੋੜ ਰੁਪਿਆ ਬਿਜਲੀ ਬੋਰਡ ਕੋਲ ਜਮ੍ਹਾਂ ਪਿਆ ਹੈ। ਕੀ ਮੁੱਖ ਮੰਤਰੀ ਸਾਹਿਬ, ਭਰੋਸਾ ਦਿਵਾਉਣਗੇ ਕਿ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਕਿਤਨੇ ਸਮੇਂ ਵਿਚ ਕੁਨੈਕਸ਼ਨ ਦਿਤੇ ਜਾਣਗੇ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਸ ਬਾਰੇ ਟਾਈਮ ਫਿਕਸ ਨਹੀਂ ਕੀਤਾ ਜਾ ਸਕਦਾ।

---

**ਪੰਜਾਬ ਰੋਡਵੇਜ਼ ਫਾਜ਼ਿਲਕਾ ਸਬ-ਡਿਪੂ ਨੂੰ ਅਪ-ਗਰੇਡ ਕਰਨਾ**

*1883. **ਡਾਕਟਰ ਮਹਿੰਦਰ ਕੁਮਾਰ ਰਿਨਵਾਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਪੰਜਾਬ ਰੋਡਵੇਜ਼, ਫਾਜ਼ਿਲਕਾ ਸਬ-ਡਿਪੂ ਨੂੰ ਡਿਪੂ ਵਿਚ ਅਪ-ਗਰੇਡ ਕਰਨ ਦਾ ਪ੍ਰਸਤਾਵ ਹੈ ?

**Sardar Beant Singh** : No, Sir.

**ਡਾਕਟਰ ਮਹਿੰਦਰ ਕੁਮਾਰ ਰਿਨਵਾਂ**: ਸਪੀਕਰ ਸਾਹਿਬ, ਫਾਜ਼ਿਲਕਾ ਸਬ-ਡਿਪੂ ਤੋਂ ਬਾਅਦ 160 ਕਿਲੋਮੀਟਰ ਤਕ ਕੋਈ ਹੋਰ ਡਿਪੂ ਨਹੀਂ ਹੈ। ਕੀ ਪੰਜਾਬ ਸਰਕਾਰ ਫਾਜ਼ਿਲਕਾ ਸਬ-ਡਿਪੂ ਜੋ ਇਸ ਵੇਲੇ ਚਲ ਰਿਹਾ ਹੈ ਉਸ ਨੂੰ ਅਪ-ਗਰੇਡ ਕਰਨ ਦੀ ਕ੍ਰਿਪਾਲਤਾ ਕਰੇਗੀ ਜਾਂ ਕੋਈ ਉਥੇ ਹੋਰ ਨਵਾਂ ਡਿਪੂ ਖੋਲ੍ਹੇਗੀ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਵੈਸੇ ਤਾਂ ਇਹ ਡਿਪੂ ਬੜਾ ਅੱਛਾ ਕੰਮ ਕਰ ਰਿਹਾ ਹੈ ਅਤੇ ਬਹੁਤ ਵੱਡਾ ਡਿਪੂ ਹੈ। ਹੋਰ ਡਿਪੂ ਦੀ ਲੋੜ ਨਹੀਂ ਹੈ ਪਰ ਜੇਕਰ ਮੈਂਬਰ ਸਾਹਿਬ ਜ਼ਿਦ ਕਰਨਗੇ ਤਾਂ ਵਿਚਾਰ ਕਰ ਲਵਾਂਗੇ।

**Mr. Speaker** : Questions are over.

---

# UNSTARRED QUESTIONS AND ANSWERS

## ਸਰਕਾਰੀ ਹਸਪਤਾਲਾਂ ਵਿੱਚ ਇਨਡੋਰ ਰੋਗੀਆਂ ਅਤੇ ਸਟਾਫ ਨਰਸਾਂ ਦੀ ਗਿਣਤੀ

233. **ਸ੍ਰੀਮਤੀ ਵਿਮਲਾ ਡਾਂਗ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਦੇ ਸਰਕਾਰੀ ਹਸਪਤਾਲਾਂ ਵਿਚ 1 ਜਨਵਰੀ, 1992, 1 ਜਨਵਰੀ, 1993 ਅਤੇ 1 ਜਨਵਰੀ, 1994 ਨੂੰ ਇਨਡੋਰ ਰੋਗੀਆਂ ਦੀ ਕੁੱਲ ਗਿਣਤੀ ਕਿੰਨੀ ਸੀ ਅਤੇ ਉਕਤ ਹਸਪਤਾਲਾਂ ਵਿਚ ਇਨ੍ਹਾਂ ਮਿਤੀਆਂ ਨੂੰ ਸਟਾਫ ਨਰਸਾਂ ਦੀ ਕੁੱਲ ਗਿਣਤੀ ਕਿੰਨੀ ਕਿੰਨੀ ਸੀ ?

**ਸਰਦਾਰ ਹਰਚਰਨ ਸਿੰਘ ਬਰਾੜ :** ਮਿਤੀ 1 ਜਨਵਰੀ, 1992, 1 ਜਨਵਰੀ, 1993 ਅਤੇ 1 ਜਨਵਰੀ, 1994 ਨੂੰ ਰਾਜ ਦੇ ਸਰਕਾਰੀ ਹਸਪਤਾਲਾਂ ਵਿਚ ਦਾਖਲ ਰੋਗੀਆਂ ਅਤੇ ਸਟਾਫ ਨਰਸਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਸੀ :—

| | | 1-1-92 ਨੂੰ | 1-1-93 ਨੂੰ | 1-1-94 ਨੂੰ |
|---|---|---|---|---|
| ਦਾਖਲ ਰੋਗੀਆਂ ਦੀ ਗਿਣਤੀ | ... | 4906 | 5366 | 4897 |
| ਸਟਾਫ ਨਰਸਾਂ ਦੀ ਗਿਣਤੀ | ... | 2482 | 2482 | 2782 |

## ਜ਼ਿਲ੍ਹਾ ਅੰਮ੍ਰਿਤਸਰ ਵਿਚ ਸਰਪੰਚਾਂ ਦੀ ਮੁਅੱਤਲੀ

234. (1) **ਸ੍ਰੀਮਤੀ ਵਿਮਲਾ ਡਾਂਗ**
(2) **ਕਾਮਰੇਡ ਅਜੈਬ ਸਿੰਘ ਰੌਂਤਾ**
} : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਅੰਮ੍ਰਿਤਸਰ ਦੇ ਉਨ੍ਹਾਂ ਪਿੰਡਾਂ ਦੇ ਨਾਂ ਕੀ ਕੀ ਹਨ, ਜਿਨ੍ਹਾਂ ਦੇ ਸਰਪੰਚ ਜੋ ਪਿਛਲੀਆਂ ਪੰਚਾਇਤ ਚੋਣਾਂ ਦੌਰਾਨ ਚੁਣੇ ਗਏ ਸਨ, ਨੂੰ ਮੁਅੱਤਲ ਕਰ ਦਿੱਤਾ ਗਿਆ ਹੈ ਅਤੇ ਹਰ ਇਕ ਕੇਸ ਵਿਚ ਮੁਅੱਤਲੀ ਦੀ ਤਰੀਕ ਕੀ ਕੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਰਪੰਚਾਂ ਵਿਚੋਂ ਕਿਸੇ ਸਰਪੰਚ ਨੂੰ ਬਹਾਲ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਨੂੰ ਕਿਸ ਤਰੀਕ (ਤਰੀਕਾਂ) ਨੂੰ ਬਹਾਲ ਕੀਤਾ ਗਿਆ ?

**ਮਾਸਟਰ ਜਾਗੀਰ ਸਿੰਘ :** (ੳ) ਸਰਪੰਚਾਂ ਸਮੇਤ ਪਿੰਡਾਂ ਦੇ ਨਾਂ ਜਿਨ੍ਹਾਂ ਮਿਤੀਆਂ ਤੋਂ ਉਹਨਾਂ ਨੂੰ ਮੁਅੱਤਲ ਕੀਤਾ ਗਿਆ ਹੈ, ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ਅ) ਇਨ੍ਹਾਂ ਵਿਚੋਂ ਅਜੇ ਤਕ ਕਿਸੇ ਵੀ ਸਰਪੰਚ ਨੂੰ ਬਹਾਲ ਨਹੀਂ ਕੀਤਾ ਗਿਆ ਹੈ ।

[ਰਾਜ ਮੰਤਰੀ, ਦਿਹਾਤੀ ਵਿਕਾਸ ਅਤੇ ਪੰਚਾਇਤਾਂ]

| ਲੜੀ ਨੰ: | ਸਰਪੰਚ ਅਤੇ ਪਿੰਡ ਦਾ ਨਾਂ | ਸਰਪੰਚ ਨੂੰ ਮੁਅੱਤਲ ਕਰਨ ਦੀ ਮਿਤੀ | ਕੀ ਸਰਪੰਚ ਨੂੰ ਬਹਾਲ ਕੀਤਾ ਗਿਆ ਹੈ ਜਾਂ ਨਹੀਂ |
|---|---|---|---|
| 1 | 2 | 3 | 4 |
| | ਸਰਵਸ਼੍ਰੀ— | | |
| 1 | ਬਚਿੱਤਰ ਸਿੰਘ ਸਰਪੰਚ, ਗਰਾਮ ਪੰਚਾਇਤ, ਪੰਡੋਰੀ | 4-10-93 | ਨਹੀਂ |
| 2 | ਜਗਦੇਵ ਸਿੰਘ ਸਰਪੰਚ, ਗਰਾਮ ਪੰਚਾਇਤ, ਮੋਦੇ | 28-10-93 | " |
| 3 | ਅਮਰ ਸਿੰਘ ਸਰਪੰਚ, ਗਰਾਮ ਪੰਚਾਇਤ, ਵਡਾਲਾ ਜੌਹਲ | 2-11-93 | " |
| 4 | ਜੋਗਿੰਦਰ ਸਿੰਘ ਸਰਪੰਚ, ਗਰਾਮ ਪੰਚਾਇਤ, ਛਿਛਰੇਵਾਲ | 20-1-94 | " |
| 5 | ਗੁਰਦੀਪ ਸਿੰਘ ਸਰਪੰਚ, ਗਰਾਮ ਪੰਚਾਇਤ, ਫਤਿਹਪੁਰ | 27-1-94 | " |
| 6 | ਬਲਵੀਰ ਸਿੰਘ ਸਰਪੰਚ, ਗਰਾਮ ਪੰਚਾਇਤ, ਨੌਸ਼ਹਿਰਾ ਪੰਨੂਆਂ | 8-2-94 | " |
| 7 | ਜੋਗਿੰਦਰ ਸਿੰਘ ਸਰਪੰਚ ਗਰਾਮ ਪੰਚਾਇਤ, ਭੋਰਸੀ ਬਰਾਹਮਣਾ | 14-2-94 | " |

## ਰਾਜ ਵਿੱਚ ਸਕੂਲਾਂ ਨੂੰ ਅਪਗਰੇਡ ਕਰਨਾ

247. **ਸ੍ਰੀਮਤੀ ਵਿਮਲਾ ਡਾਂਗ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਵਿੱਤੀ ਸਾਲ 1993-94 ਦੇ ਦੌਰਾਨ ਸਰਕਾਰੀ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਨੂੰ ਕਰਮਵਾਰ ਸਰਕਾਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਪੱਧਰ ਤੱਕ ਅਪਗ੍ਰੇਡ ਕੀਤੇ ਗਏ ਸਕੂਲਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖਣਗੇ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਲੋੜੀਂਦੀਆਂ ਲਿਸਟਾਂ ਦੀਆਂ ਕਾਪੀਆਂ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ । As present in the Library.

---

## ਰਾਜ ਵਿਚ ਤਹਿਸੀਲ ਦਫਤਰਾਂ ਤੇ ਛਾਪੇ

247. **ਸ੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਜਨਵਰੀ ਅਤੇ ਫਰਵਰੀ, 1994 ਦੇ ਮਹੀਨਿਆਂ ਦੌਰਾਨ ਰਾਜ ਵਿਚ ਤਹਿਸੀਲ ਦਫਤਰਾਂ ਵਿਚ ਕੋਈ ਅਚਾਨਕ ਚੈਕਿੰਗ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ; ਤਾਂ ਉਨ੍ਹਾਂ ਦੁਫਤਰਾਂ ਦੇ ਨਾਂ ਕੀ ਕੀ ਹਨ ਅਤੇ ਅਜਿਹੀਆਂ ਅਚਾਨਕ ਚੈਕਿੰਗਾਂ ਦੇ ਨਤੀਜੇ ਕੀ ਕੀ ਹਨ ?

**ਸਰਦਾਰ ਬੇਅੰਤ ਸਿੰਘ** : ਹਾਂ ਜੀ। ਸਬ ਰਜਿਸਟਰਾਰ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਅਤੇ ਤਹਿਸੀਲ ਬਠਿੰਡਾ ਫਾਜ਼ਿਲਕਾ, ਰੋਪੜ, ਖਰੜ ਤੇ ਸਬ-ਤਹਿਸੀਲ ਡੇਰਾ ਬੱਸੀ ਦੇ ਦਫਤਰਾਂ ਵਿੱਚ ਵਿਜੀਲੈਂਸ ਬਿਊਰੋ ਵਲੋਂ ਅਚਨਚੇਤ ਚੈਕਿੰਗ ਕੀਤੀ ਗਈ। ਰਿਪੋਰਟ ਅਨੁਸਾਰ ਕੁਝ ਸਬ-ਰਜਿਸਟਰਾਰਾਂ ਤਹਿਸੀਲਦਾਰਾਂ ਵਲੋਂ ਦਸਤਾਵੇਜ਼ਾਂ ਦੀ ਰਜਿਸਟਰੇਸ਼ਨ ਸਬੰਧੀ ਬੇਕਾਇਦਗੀਆਂ ਵੇਖੀਆਂ ਗਈਆਂ। ਇਸ ਚੈਕਿੰਗ ਦੌਰਾਨ ਕੁਝ ਦਫਤਰਾਂ ਵਿੱਚ ਰਜਿਸਟਰੇਸ਼ਨ ਫ਼ੀਸ ਵਜੋਂ ਵਸੂਲੀ ਗਈ ਰਕਮ ਵਿੱਚ ਵੀ ਫਰਕ ਪਾਇਆ ਗਿਆ। ਵਿਜੀਲੈਂਸ ਬਿਊਰੋ ਦੀ ਰਿਪੋਰਟ ਸਰਕਾਰ ਦੇ ਵਿਚਾਰ ਅਧੀਨ ਹੈ ।

---

## ਜ਼ਿਲ੍ਹਾ ਮਾਨਸਾ ਵਿਚ ਫੌਜਦਾਰੀ ਕੇਸਾਂ ਦੀ ਰਜਿਸਟਰੇਸ਼ਨ

268. **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਮਈ, 1992 ਤੋਂ ਮਿਤੀ ਅੰਤ-ਤੱਕ ਦੇ ਸਮੇਂ ਦੇ ਦੌਰਾਨ ਜ਼ਿਲ੍ਹਾਂ ਮਾਨਸਾ ਵਿਚ ਧਾਰਾਵਾਂ 302, 307, 326 ਅਤੇ 325 ਅਧੀਨ ਥਾਣੇ-ਵਾਰ ਫੌਜਦਾਰੀ ਦੇ ਕਿੰਨੇ ਕਿੰਨੇ ਕੇਸ ਦਰਜ ਕੀਤੇ ਗਏ ਅਤੇ ਕਿੰਨੇ ਕੇਸਾਂ ਵਿਚ ਚਲਾਨ ਪੇਸ਼ ਕਰ ਦਿੱਤੇ ਗਏ ਹਨ ?

**ਸਰਦਾਰ ਬੇਅੰਤ ਸਿੰਘ** : ਲੋੜੀਂਦੀ ਸੂਚਨਾਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

[ਮੁੱਖ ਮੰਤਰੀ]

ਸੂਚਨਾ

| ਥਾਣੇ ਦਾ ਨਾਂ | 302 ਹਿ: ਦੰ: ਕੇਸ ਦਰਜ | 302 ਹਿ: ਦੰ: ਚਲਾਨ ਹੋਏ | 307 ਹਿ:ਦੰ: ਕੇਸ ਦਰਜ | 307 ਹਿ:ਦੰ: ਚਲਾਨ ਹਏ | 326 ਹਿ:ਦੰ: ਕੇਸ ਦਰਜ | 326 ਹਿ:ਦੰ: ਚਲਾਨ ਹਏ | 325 ਹਿ:ਦੰ: ਕੇਸ ਦਰਜ | 325 ਹਿ:ਦੰ: ਚਲਾਨ ਹੋਏ |
|---|---|---|---|---|---|---|---|---|
| ਸਿਟੀ ਮਾਨਸਾ | 3 | 3 | 3 | 1 | ... | ... | 6 | 6 |
| ਸਦਰ ਮਾਨਸਾ | 13 | 9 | 11 | ... | 4 | 4 | 5 | 2 |
| ਜੋਗਾ | 5 | 1 | 6 | 1 | 2 | 2 | 10 | 9 |
| ਭਿੱਖੀ | 13 | 11 | 15 | 8 | 5 | 4 | 7 | 7 |
| ਝੁਨੀਰ | 3 | 2 | 6 | 2 | 7 | 7 | 7 | 7 |
| ਸਰਦੂਲਗੜ੍ਹ | 7 | 4 | 4 | 1 | 1 | ... | 2 | 1 |
| ਜੋੜਕੀਆਂ | 8 | 1 | 5 | ... | 4 | 4 | 4 | 2 |
| ਬੁਢਲਾਡਾ | 6 | 2 | 10 | 2 | 1 | 1 | 3 | 3 |
| ਬੋਹਾ | 8 | 6 | 4 | .. | 2 | 6 | 6 | 65 |
| ਬਰੇਟਾ | 9 | 9 | 5 | 1 | 1 | 1 | 1 | 1 |
| ਕੁਲ ਜੋੜ | 75 | 48 | 69 | 16 | 27 | 25 | 51 | 43 |

## ਮਾਨਸਾ ਵਿਖੇ ਅਨਾਜ ਮੰਡੀ ਲਈ ਜ਼ਮੀਨ ਦੀ ਪ੍ਰਾਪਤੀ

269. **ਕਾਮਰੇਡ ਹਰਦੇਵ ਅਰਸ਼ੀ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਮਾਨਸਾ ਵਿਖੇ ਨਵੀਂ ਅਨਾਜ ਮੰਡੀ ਬਣਾਉਣ ਲਈ ਕੋਈ ਜ਼ਮੀਨ ਪ੍ਰਾਪਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਕਿੰਨੇ ਏਕੜ ਜ਼ਮੀਨ ਪ੍ਰਾਪਤ ਕੀਤੀ ਗਈ ਅਤੇ ਉਨ੍ਹਾਂ ਵਿਅਕਤੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਦੀ ਜ਼ਮੀਨ ਪ੍ਰਾਪਤ ਕੀਤੀ ਗਈ ਹੈ;

(ਅ) ਉਕਤ ਜ਼ਮੀਨ ਦੇ ਮਾਲਕਾਂ ਨੂੰ ਮੁਆਵਜ਼ੇ ਵਜੋਂ ਪ੍ਰਤੀ ਏਕੜ ਕਿੰਨੀ ਰਕਮ ਦਿੱਤੀ ਗਈ ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ** : (ੳ) ਹਾਂ ਜੀ। 49 ਏਕੜ 6 ਕਨਾਲ 1 ਮਰਲਾ ਭੋਂ ਪ੍ਰਾਪਤ ਕੀਤੀ ਗਈ ਹੈ। ਭੋਂ ਮਾਲਕਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਭੋਂ ਦਾ ਮੁਆਵਜ਼ਾ 49,600 ਰੁਪਏ ਪ੍ਰਤੀ ਏਕੜ ਦਿੱਤਾ ਗਿਆ। ਇਸ ਤੋਂ ਇਲਾਵਾ 30 ਪ੍ਰਤੀਸ਼ਤ ਸੋਲੇਟੀਅਮ ਭਾਵ ਰੁਪਏ 14,880 ਪ੍ਰਤੀ ਏਕੜ ਅਤੇ 12 ਪ੍ਰਤੀਸ਼ਤ ਐਪਰੀਸੀਏਸ਼ਨ

ਭਾਵ 16,535.14 ਰੁਪਏ ਪ੍ਰਤੀ ਏਕੜ, ਕੁੱਲ 31,015.14 ਰੁਪਏ ਪ੍ਰਤੀ ਏਕੜ ਦੋਂ ਮਾਲਕਾਂ ਨੂੰ ਦਿੱਤਾ ਗਿਆ ਹੈ ।

## ਅਨੁਲੱਗ 'ੲ'

ਨਵੀਂ ਅਨਾਜ ਮੰਡੀ ਮਾਨਸਾ ਲਈ ਪ੍ਰਾਪਤ ਕੀਤੀ ਗਈ ਭੋਂ ਵਿੱਚ ਆਉਂਦੇ 47 ਭੋਂ ਮਾਲਕਾਂ ਦੀ ਸੂਚੀ ।

| ਲੜੀ ਨੰ: | ਨਾਮ ਭੋਂ ਮਾਲਕ |
|---|---|
| | ਸਰਵਸ੍ਰੀ/ਸ੍ਰੀਮਤੀ/ |
| 1. | ਜੰਗੀਰ ਸਿੰਘ ਪੁੱਤਰ ਸ੍ਰੀ ਨਰੈਣ ਸਿੰਘ । |
| 2. | ਬਲਦੇਵ ਸਿੰਘ ਪੁੱਤਰ ਸ੍ਰੀ ਉਜਾਗਰ ਸਿੰਘ । |
| 3. | ਬਲਬੀਰ ਕੌਰ ਪਤਨੀ ਸ੍ਰੀ ਸੁਖਦੇਵ ਸਿੰਘ । |
| 4. | ਸਮਸ਼ੇਰ ਸਿੰਘ ਪੁੱਤਰ ਸ੍ਰੀ ਸੁਖਦੇਵ ਸਿੰਘ । |
| 5. | ਬਲਵਿੰਦਰ ਸਿੰਘ ਪੁੱਤਰ ਸ੍ਰੀ ਸੁਖਦੇਵ ਸਿੰਘ । |
| 6. | ਗੁਰਦੇਵ ਕੌਰ ਪਤਨੀ ਪ੍ਰੀਤਮ ਸਿੰਘ । |
| 7. | ਅਮਰ ਕੌਰ ਪੁੱਤਰੀ ਪ੍ਰੀਤਮ ਸਿੰਘ । |
| 8. | ਰਾਮ ਸਿੰਘ ਪੁੱਤਰ ਪ੍ਰੀਤਮ ਸਿੰਘ । |
| 9. | ਨਾਜਰ ਸਿੰਘ ਪੁੱਤਰ ਸ੍ਰੀ ਪ੍ਰਤਿਮ ਸਿੰਘ । |
| 10. | ਮੇਜਰ ਸਿੰਘ ਪੁੱਤਰ ਸ੍ਰੀ ਪ੍ਰੀਤਮ ਸਿੰਘ । |
| 11. | ਸੁਲੱਖਣ ਸਿੰਘ ਪੁੱਤਰ ਸ੍ਰੀ ਪ੍ਰੀਤਮ ਸਿੰਘ । |
| 12. | ਬਿੱਲੂ ਸਿੰਘ ਪੁੱਤਰ ਸ੍ਰੀ ਜੋਰਾ ਸਿੰਘ । |
| 13. | ਕਾਕਾ ਸਿੰਘ ਪੁੱਤਰ ਸ੍ਰੀ ਜੋਰਾ ਸਿੰਘ । |
| 14. | ਗਮਦੂਰ ਸਿੰਘ ਪੁੱਤਰ ਸ੍ਰੀ ਗੁਰਦਿਆਲ ਸਿੰਘ । |

[ਖੇਤੀ ਬਾੜੀ ਅਤੇ ਵਣ ਮੰਤਰੀ]

| ਲੜੀ ਨੰ: | ਨਾਮ ਭੋਂ ਮਾਲਕ |
|---|---|
| 15. | ਮਿੱਠੂ ਸਿੰਘ ਪੁੱਤਰ ਸ੍ਰੀ ਗੁਰਦਿਆਲ ਸਿੰਘ। |
| 16. | ਗੁਰਦੇਵ ਸਿੰਘ ਪੁੱਤਰ ਸ੍ਰੀ ਸਰਬਣ ਸਿੰਘ। |
| 17. | ਪ੍ਰਸਿੰਨ ਕੌਰ ਪੁੱਤਰੀ ਸ੍ਰੀ ਗੁਰਦੇਵ ਸਿੰਘ। |
| 18. | ਸੁਖਦੇਵ ਸਿੰਘ ਪੁੱਤਰ ਸ੍ਰੀ ਧੰਨਾ ਸਿੰਘ। |
| 19. | ਗੁਰਚਰਨ ਸਿੰਘ ਪੁੱਤਰ ਸ੍ਰੀ ਧੰਨਾ ਸਿੰਘ। |
| 20. | ਰਘਬੀਰ ਸਿੰਘ ਪੁੱਤਰ ਸ੍ਰੀ ਧੰਨਾ ਸਿੰਘ। |
| 21. | ਸਤਨਾਮ ਸਿੰਘ ਪੁੱਤਰ ਸ੍ਰੀ ਧੰਨਾ ਸਿੰਘ। |
| 22. | ਗੁਰਦੇਵ ਸਿੰਘ ਪੁੱਤਰ ਸ੍ਰੀ ਹੀਰਾ ਸਿੰਘ। |
| 23. | ਮੁਖਤਿਆਰ ਕੌਰ ਪਤਨੀ ਸ੍ਰੀ ਗੁਰਦੇਵ ਸਿੰਘ। |
| 24. | ਗੁਰਚਰਨ ਸਿੰਘ ਪੁੱਤਰ ਸ੍ਰੀ ਗੁਰਦੇਵ ਸਿੰਘ। |
| 25. | ਜਸਵੰਤ ਸਿੰਘ ਪੁੱਤਰ ਸ੍ਰੀ ਕਰਤਾਰ ਸਿੰਘ। |
| 26. | ਗੁਰਮੁਖ ਸਿੰਘ ਪੁੱਤਰ ਸ੍ਰੀ ਕਰਤਾਰ ਸਿੰਘ। |
| 27. | ਸੁਰਮੁਖ ਸਿੰਘ ਪੁੱਤਰ ਸ੍ਰੀ ਕਰਤਾਰ ਸਿੰਘ। |
| 28. | ਬਿਕਰਮ ਸਿੰਘ ਪੁੱਤਰ ਸ੍ਰੀ ਬਚਿੱਤਰ ਸਿੰਘ। |
| 29. | ਬਲਦੇਵ ਕੌਰ ਪਤਨੀ ਸ੍ਰੀ ਗਮਦੂਰ ਸਿੰਘ। |
| 30. | ਜਿਤੇਂਦ੍ਰਣ ਸਿੰਘ ਪੁੱਤਰ ਸ੍ਰੀ ਭਜਨ ਸਿੰਘ। |
| 31. | ਧੰਨਾ ਸਿੰਘ ਪੁੱਤਰ ਸ੍ਰੀ ਭਜਨ ਸਿੰਘ। |
| 32. | ਬੰਤ ਸਿੰਘ ਪੁੱਤਰ ਸ੍ਰੀ ਭੂਰਾ ਸਿੰਘ। |
| 33. | ਚਨੰਨ ਸਿੰਘ ਪੁੱਤਰ ਸ੍ਰੀ ਭੂਰਾ ਸਿੰਘ। |

| ਲੜੀ ਨੰ: | ਨਾਮ ਭੋਂ ਮਾਲਕ |
|---|---|
| 34. | ਪਰਸਿੰਨ ਸਿੰਘ ਪੁੱਤਰ ਸ੍ਰੀ ਭੂਰਾ ਸਿੰਘ । |
| 35. | ਤੇਜਾ ਸਿੰਘ ਪੁੱਤਰ ਸ੍ਰੀ ਭੂਰਾ ਸਿੰਘ । |
| 36. | ਬਚਨ ਕੌਰ ਵਿਧਵਾ ਸ੍ਰੀ ਅਮਰ ਸਿੰਘ । |
| 37. | ਮਹਿੰਦਰ ਸਿੰਘ ਪੁੱਤਰ ਸ੍ਰੀ ਅਮਰ ਸਿੰਘ । |
| 38. | ਜੋਗਿੰਦਰ ਸਿੰਘ ਪੁੱਤਰ ਸ੍ਰੀ ਅਮਰ ਸਿੰਘ । |
| 39. | ਮਹਿੰਦਰ ਕੌਰ ਪੁੱਤਰੀ ਸ੍ਰੀ ਅਮਰ ਸਿੰਘ । |
| 40. | ਪਿਆਰਾ ਸਿੰਘ ਪੁੱਤਰ ਸ੍ਰੀ ਅਮਰ ਸਿੰਘ । |
| 41. | ਮੁਖਤਿਆਰ ਸਿੰਘ ਪੁੱਤਰ ਸ੍ਰੀ ਅਮਰ ਸਿੰਘ । |
| 42. | ਹਜ਼ੂਰ ਸਿੰਘ ਪੁੱਤਰ ਸ੍ਰੀ ਗਿਆਨ ਸਿੰਘ । |
| 43. | ਮੁਸਤਰਕਾ ਮਾਲਕਾਨ । |
| 44. | ਮਹਿੰਦਰ ਸਿੰਘ ਪੁੱਤਰ ਸ੍ਰੀ ਕਰਤਾਰ ਸਿੰਘ । |
| 45. | ਗੁਰਚਰਨ ਸਿੰਘ ਪੁੱਤਰ ਸ੍ਰੀ ਕਰਤਾਰ ਸਿੰਘ । |
| 46. | ਫੱਗਣ ਸਿੰਘ ਉਰਫ ਅਮਰਜੀਤ ਸਿੰਘ ਪੁੱਤਰ ਸ੍ਰੀ ਕਰਤਾਰ ਸਿੰਘ । |
| 47. | ਮੱਘਰ ਸਿੰਘ ਉਰਫ ਸਮਰਜੀਤ ਸਿੰਘ ਪੁੱਤਰ ਸ੍ਰੀ ਕਰਤਾਰ ਸਿੰਘ । |

## ਟਰਾਂਸਪੋਰਟ ਅਧਿਕਾਰੀ, ਮਾਨਸਾ ਦੁਆਰਾ ਚਲਾਨਾ ਤੋਂ ਆਮਦਨ

270. **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਟਰਾਂਸਪੋਰਟ ਅਧਿਕਾਰੀ, ਮਾਨਸਾ ਦੁਆਰਾ ਪਹਿਲੀ ਜਨਵਰੀ, 1993 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਕੁੱਲ ਕਿੰਨੀਆਂ ਬੱਸਾਂ, ਟਰੱਕਾਂ, ਟਰੈਕਟਰਾਂ ਅਤੇ ਪੀਟਰ ਰੇੜ੍ਹਿਆਂ ਦੇ ਚਲਾਨ ਕੀਤੇ ਗਏ;

(ਅ) ਉਕਤ ਚਲਾਨਾਂ ਕਾਰਨ ਜੁਰਮਾਨੇ ਵਜੋਂ ਕਿੰਨੀ ਰਕਮ ਵਸੂਲ ਕੀਤੀ ਗਈ ?

**ਸਰਦਾਰ ਬੇਅੰਤ ਸਿੰਘ : (ੳ)**

| ਲੜੀ ਨੰ: | ਗੱਡੀਆਂ ਦੀ ਕਿਸਮ | | ਚਲਾਨਾਂ ਦੀ ਗਿਣਤੀ |
|---|---|---|---|
| 1 | ਬੱਸਾਂ | ... | 327 |
| 2 | ਟਰੱਕ | ... | 66 |
| 3 | ਟਰੈਕਟਰ | ... | 57 |
| 4 | ਪੀਟਰ ਰੇਹੜੇ | ... | 341 |
| | ਕੁੱਲ ਜੋੜ | ... | 791 |

| (ਅ) ਲੜੀ ਨੰ: | ਗੱਡੀਆਂ ਦੀ ਕਿਸਮ | | ਵਸੂਲੀ ਗਈ ਸਮਝੌਤਾ ਫੀਸ (ਰੁਪਏ) |
|---|---|---|---|
| 1 | ਬੱਸਾਂ | ... | 2,23,750 |
| 2 | ਟਰੱਕ | ... | 68,550 |
| 3 | ਟਰੈਕਟਰ | ... | 84,000 |
| 4 | ਪੀਟਰ ਰੇਹੜੇ | ... | 5,22,008 |
| | ਕੁੱਲ ਜੋੜ | ... | 8,98,308 |

**ਉਪ ਮੰਡਲ ਪੱਧਰਾਂ ਤੇ ਆਯੂਰਵੈਦਿਕ ਸਿਹਤ ਕੇਂਦਰ ਖੋਲ੍ਹਣੇ**

271. **ਸ੍ਰੀ ਰਾਕੇਸ਼ ਕੁਮਾਰ ਪਾਂਡੇ**: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਉਨ੍ਹਾਂ ਜ਼ਿਲ੍ਹਾ ਯੋਜਨਾਬੰਦੀ ਬੋਰਡਾਂ ਦੇ ਨਾਂ ਕੀ ਕੀ ਹਨ, ਜਿਨ੍ਹਾਂ ਵੱਲੋਂ ਨਵੀਂ ਪੰਜ ਸਾਲਾਂ ਯੋਜਨਾ ਅਧੀਨ ਆਯੂਰਵੈਦਿਕ ਵਿਭਾਗ ਦੁਆਰਾ ਮਨਜ਼ੂਰ ਕੀਤੀ ਗਈ ਸਕੀਮ ਅਨੁਸਾਰ ਸਾਲਾਂ 1991-92, 1992-93 ਅਤੇ 1993-94 ਦੇ ਦੌਰਾਨ ਉਪ ਮੰਡਲ ਅਤੇ ਕਸਬਿਆਂ ਵਿਚ ਆਯੁਰਵੈਦਿਕ ਸਿਹਤ ਕੇਂਦਰ ਖੋਲ੍ਹਣ ਲਈ ਸਿਫਾਰਸ਼ਾਂ ਕੀਤੀਆਂ ਗਈਆਂ ਹਨ ਅਤੇ ਉਨ੍ਹਾਂ ਕਸਬਿਆਂ ਦੇ ਨਾਂ ਕੀ ਕੀ ਹਨ ਜਿਥੇ ਉਕਤ ਸਿਹਤ ਕੇਂਦਰ ਖੋਲ੍ਹੇ ਗਏ ਹਨ ਅਤੇ ਬਾਕੀ ਥਾਵਾਂ ਤੇ ਅਜਿਹੇ ਸਿਹਤ ਕੇਂਦਰ ਕਦੋਂ ਤੱਕ ਖੋਲ੍ਹੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ :** ਲੋੜੀ ਦੀ ਸੂਚਨਾ ਅਨੁਲਗ 'ੳ' ਅਨੁਸਾਰ .

ਆਯੁਰਵੈਦਿਕ ਹੈਲਥ ਸੈਂਟਰ (ਆਯੁਰਵੈਦਿਕ ਸਵਾਸਥ ਕੇਂਦਰ) ਖੋਲ੍ਹਣ ਸਬੰਧੀ ਸਾਲ-ਵਾਈਜ਼ ਮੰਗੀ ਗਈ ਸੂਚਨਾ ਹੇਠ ਦਰਸਾਏ ਅਨੁਸਾਰ ਹੈ :—

| ਲੜੀ ਨੰ: | ਸਾਲ | ਜ਼ਿਲਾ ਪਲਾਨਿੰਗ ਬੋਰਡਾਂ ਦਾ ਨਾਂ ਜਿਨ੍ਹਾਂ ਵੱਲੋਂ ਸਿਫਾਰਸ਼ਾਂ ਕੀਤੀਆਂ ਗਈਆਂ | ਉਨ੍ਹਾਂ ਕਸ਼ਬਿਆਂ/ਥਾਵਾਂ ਦਾ ਨਾਂ ਜਿੱਥੇ ਆਯੁਰ-ਵੈਦਿਕ ਸਵਾਸਥ ਕੇਂਦਰ ਸਥਾਪਤ ਕਰਨ ਦੀਆਂ ਸਿਫਾਰਸ਼ਾਂ ਕੀਤੀਆਂ ਗਈਆਂ | ਉਨ੍ਹਾਂ ਥਾਵਾਂ ਦਾ ਨਾਂ ਜਿੱਥੇ ਆਯੁਰਵੈਦਿਕ ਹੈਲਥ ਸੈਂਟਰ ਸਥਾਪਤ ਕੀਤੇ ਜਾ ਚੁੱਕੇ ਹਨ। | ਰਹਿੰਦੀਆਂ ਥਾਵਾਂ ਤੇ ਕਿਤਨੇ ਸਮੇਂ ਦੇ ਅੰਦਰ 2 ਆਯੁਰਵੈਦਿਕ ਹੈਲਥ ਸੈਂਟਰ ਖੋਲ੍ਹੇ ਜਾਣਗੇ। |
|---|---|---|---|---|---|
| 1 | 2 | 3 | 4 | 5 | 6 |
| 1 | 1991-92 | 1. ਬਠਿੰਡਾ | ਮੌੜ ਮੰਡੀ | 1. ਮੌੜ ਮੰਡੀ (ਬਠਿੰਡਾ) | ਵਾਰਸ਼ਿਕ ਯੋਜਨਾ 1991-92 ਦੌਰਾਨ ਰਾਜ ਵਿਚ 2 ਆਯੁਰਵੈਦਿਕ ਹੈਲਥ ਸੈਂਟਰ (ਆਯੁਰਵੈਦਿਕ ਸਵਾਸਥ ਕੇਂਦਰ) ਸਥਾਪਤ ਕਰਨ ਦਾ ਟੀਚਾ ਸੀ, ਪਰੰਤੂ ਫੰਡਜ਼ ਦੀ ਘਾਟ ਕਾਰਨ ਸਾਲ 1990-91 ਲਈ 10 ਆਯੁਰਵੈਦਿਕ ਹੈਲਥ ਸੈਂਟਰ ਖੋਲ੍ਹਣ ਦਾ ਨਿਰਧਾਰਤ ਟੀਚਾ ਪ੍ਰਾਪਤ ਨਹੀਂ ਕੀਤਾ ਜਾ ਸਕਿਆ ਸੀ। ਜਿਸ ਕਾਰਨ ਸਾਲ |
| | | 2. ਲੁਧਿਆਣਾ | 1. ਹੈਬੋਵਾਲ ਕਲਾਂ<br>2. ਜਗਰਾਉਂ<br>3. ਖੰਨਾ<br>4. ਸਾਹਨੇਵਾਲ<br>5. ਸਮਰਾਲਾ | 2. ਹੈਬੋਵਾਲ ਕਲਾਂ (ਲੁਧਿਆਣਾ) | |
| | | 3. ਹੁਸ਼ਿਆਰਪੁਰ | ਹੁਸ਼ਿਆਰਪੁਰ (ਪਰਾਪਰ) | 3. ਹੁਸ਼ਿਆਰਪੁਰ (ਪਰਾਪਰ) | |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| ਜਾਰੀ | 1991-92 | 4. ਰੋਪੜ | ਬੰਨ੍ਹ ਮਾਜਰਾ | 4. ਬੰਨ੍ਹ ਮਾਜਰਾ (ਰੋਪੜ) | 1991-92 ਦੌਰਾਨ ਕੁੱਲ 12 ਆਯੁਰਵੈਦਿਕ ਹੈਲਥ ਸੈਂਟਰ ਖੋਲ੍ਹਣ ਦੀ ਤਜਵੀਜ਼ ਸੀ। ਪਰੰਤੂ ਫੰਡਜ਼ ਦੀ ਘਾਟ ਕਾਰਨ ਸਰਕਾਰ ਵੱਲੋਂ ਕੇਵਲ 10 ਆਯੁਰਵੈਦਿਕ ਹੈਅਥ ਸੈਂਟਰ ਸਥਾਪਤ ਕੀਤੇ ਗਏ ਹਨ। ਜੇਕਰ ਫੰਡਜ਼ ਉਪਲਬਧ ਹੋਏ ਤਾਂ ਰਹਿੰਦੀਆਂ ਥਾਵਾਂ ਤੇ ਵੀ ਅੱਠਵੀਂ ਪੰਜ ਸਾਲਾ ਯੋਜਨਾ (1992—97) ਦੌਰਾਨ ਆਯੁਰ-ਵੈਦਿਕ ਹੈਲਥ ਸੈਂਟਰ ਖੋਲ੍ਹਣ ਦੀ ਕੋਸ਼ਿਸ਼ ਕੀਤੀ ਜਾਵੇਗੀ। |
| | | 5. ਜਲੰਧਰ | ਰਣਜੀਤ ਨਗਰ, ਜਲੰਧਰ | 5. ਰਣਜੀਤ ਨਗਰ, ਜਲੰਧਰ | |
| | | 6. ਫਿਰੋਜ਼ਪੁਰ | ਭੜਾਨਾ | 6. ਭੜਾਨਾ (ਫਿਰੋਜ਼ਪੁਰ) | |
| | | 7. ਕਪੂਰਥਲਾ | ਫਗਵਾੜਾ | 7. ਫਗਵਾੜਾ (ਕਪੂਰਥਲਾ) | |
| | | 8. ਗੁਰਦਾਸਪੁਰ | ਤਾਲਿਬਪੁਰ ਪੰਡੋਰੀ | 8. ਤਾਲਿਬਪੁਰ ਪੰਡੋਰੀ (ਗੁਰਦਾਸਪੁਰ) | |
| | | 9. ਪਟਿਆਲਾ | ਨਾਭਾ | 9. ਨਾਭਾ (ਪਟਿਆਲਾ) | |
| | | 10. ਸੰਗਰੂਰ | ਕਾਹਨਗੜ੍ਹ | 10. ਕਾਹਨਗੜ੍ਹ (ਸੰਗਰੂਰ) | |
| | | 11. ਅੰਮ੍ਰਿਤਸਰ | ਅੰਮ੍ਰਿਤਸਰ | ਨਿਲ | |
| 2 | 1992-93 | 1. ਰੋਪੜ | ਰੋਪੜ (ਪਰਾਪਰ) | ਨਿਲ | ਸਾਲ 1992-93 ਦੌਰਾਨ ਰਾਜ ਵਿਚ ਸਬ ਡਵੀਜ਼ਨ ਪੱਧਰ ਤੇ 6 ਆਯੁਰਵੈਦਿਕ ਹੈਲਥ ਸੈਂਟਰ |
| | | 2. ਪਟਿਆਲਾ | ਰਾਜਪੁਰਾ | ਉਹੀ | |

| 1 | 2 | 3 | 4 | 5 | 6 |
|---|---|---|---|---|---|
| | | | | | ਸਥਾਪਤ ਕਰਨ ਦਾ ਟੀਚਾ ਨਿਰ- |
| | | 3. ਸੰਗਰੂਰ | ਬਰਨਾਲਾ | ਉਹੀ | ਧਾਰਤ ਸੀ ਪਰੰਤੂ ਸਬੰਧਤ ਜ਼ਿਲ੍ਹਾ ਪਲਾਨਿੰਗ ਬੋਰਡਾਂ ਦੀ ਤਜਵੀਜ਼/ |
| | | 4. ਬਠਿੰਡਾ | ਅਮਰਪੁਰਾ ਬਸਤੀ, ਬਠਿੰਡਾ | ਉਹੀ | ਪ੍ਰਵਾਨਗੀ ਸਮੇਂ ਸਿਰ ਪ੍ਰਾਪਤ ਨਾ ਹੋ ਸਕਣ ਕਾਰਨ ਸਾਲ |
| | | 5. ਫਤਿਹਗੜ੍ਹ ਸਾਹਿਬ | ਖੇੜੀ ਨੌਧ ਸਿੰਘ | ਉਹੀ | 1992-93 ਦੌਰਾਨ ਕੋਈ ਵੀ ਆਯੁਰਵੈਦਿਕ ਹੈਲਥ ਸੈਂਟਰ |
| | | 6. ਹੁਸ਼ਿਆਰਪੁਰ | ਮੁਕੇਰੀਆਂ | ਉਹੀ | ਖੋਲ੍ਹਿਆ ਨਹੀਂ ਜਾ ਸਕਿਆ। ਜੇਕਰ ਫੰਡਜ਼ ਉਪਲੱਬਧ ਹੋਏ ਤਾਂ |
| | | 7. ਮਾਨਸਾ | ਮਾਨਸਾ (ਪਰਾਪਰ) | ਉਹੀ | 8ਵੀਂ ਪੰਜ ਸਾਲਾ ਯੋਜਨਾ (1992-97) ਦੌਰਾਨ ਇਹਨਾਂ |
| | | 8. ਅੰਮ੍ਰਿਤਸਰ | ਉਗਰ ਔਲਖ | ਉਹੀ | ਥਾਵਾਂ ਤੇ ਆਯੁਰਵੈਦਿਕ ਹੈਲਥ ਸੈਂਟਰ ਸਥਾਪਤ ਕਰਨ ਦੀ ਪੂਰੀ |
| 3 | 1993-94 | 1. ਲੁਧਿਆਣਾ | 1. ਪਾਇਲ<br>2. ਬੁਢੇਵਾਲ<br>3. ਰਾਏਕੋਟ | ਨਿਲ | ਕੋਸ਼ਿਸ਼ ਕੀਤੀ ਜਾਵੇਗੀ। |
| | | 2. ਜਲੰਧਰ | ਨੰਗਲ ਕਰਾਰ ਖਾਂ | ਉਹੀ | ਸਾਲ 1993-94 ਦੌਰਾਨ ਰਾਜ ਵਿਚ ਸਬ-ਡਵੀਜ਼ਨ ਪੱਧਰ ਤੇ 7 ਆਯੁਰਵੈਦਿਕ ਹੈਲਥ |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| 8 ਜਾਰੀ | 1993-94 | 3. ਕਪੂਰਥਲਾ | ਸੁਲਤਾਨਪੁਰ ਲੋਧੀ | ਨਿਲ | ਸੈਂਟਰ ਖੋਲ੍ਹਣ ਦਾ ਟੀਚਾ ਨਿਰਧਾਰਤ ਹੈ। ਪਰੰਤੂ ਤਜ਼ਵੀਜ਼ਾਂ ਕੇਵਲ 3 ਜ਼ਿਲ੍ਹਾ ਪਲਾਨਿੰਗ ਬੋਰਡਾਂ ਤੋਂ ਪ੍ਰਾਪਤ ਹੋਈਆਂ ਹਨ। ਪਹਿਲਾਂ ਵੀ ਸਾਲ 1991-92 ਅਤੇ 1992-93 ਦੌਰਾਨ ਨਿਸ਼ਚਿਤ ਟੀਚੇ ਅਨੁਸਾਰ ਆਯੁਰਵੈਦਿਕ ਹੈਲਥ ਸੈਂਟਰ ਸਥਾਪਤ ਨਹੀਂ ਕੀਤੇ ਗਏ ਸਨ, ਜਿਸ ਕਾਰਨ ਇਸ ਕਮੀ ਨੂੰ ਪੂਰਾ ਕਰਨ ਲਈ ਇਨ੍ਹਾਂ ਰਹਿੰਦੇ ਆਯੁਰਵੈਦਿਕ ਹੈਲਥ ਸੈਂਟਰਾਂ ਨੂੰ ਸਾਲ 1993-94 ਲਈ ਨਿਸ਼ਚਿਤ ਕੀਤੇ ਟੀਚੇ ਵਿਚ ਸ਼ਾਮਲ ਕਰਕੇ ਸਾਲ 1993-94 ਦੌਰਾਨ ਕੁਲ 15 ਆਯੁਰ-ਵੈਦਿਕ ਸਵਾਸਥ ਕੇਂਦਰ (ਆਯੂਰਵੈਦਿਕ ਹੈਲਥ ਸੈਂਟਰ) |

| 1 | 2 | 3 | 4 | 5 | 6 |
|---|---|---|---|---|---|
| | | | | | ਖੋਲ੍ਹਣ ਦੀ ਤਜ਼ਵੀਜ਼ ਹੈ। ਜ਼ਿਲ੍ਹਾ ਪਲਾਨਿੰਗ ਬੋਰਡਾਂ ਵੱਲੋਂ ਸਿਫਾਰਸ਼ਾਂ ਭੇਜਣ ਵਿਚ ਦੇਰੀ ਕਰਨ ਦੇ ਸਿੱਟੇ ਵੱਜੋਂ ਸਰਕਾਰ ਵੱਲੋਂ ਫੈਸਲਾ ਕੀਤਾਂ ਗਿਆ ਹੈ ਕਿ ਸਿਹਤਕ ਸੰਸਥਾਵਾਂ ਦੇ ਥਾਵਾਂ ਦੀ ਸ਼ਨਾਖਤ ਰਾਜ ਪੱਧਰ ਤੇ ਹੀ ਕੀਤੀ ਜਾਇਆ ਕਰੇਗੀ। ਸਾਲ 1993-94 ਦੌਰਾਨ ਹੇਠ ਲਿਖੀਆਂ ਥਾਵਾਂ ਤੇ ਆਯੁਰਵੈਦਿਕ ਹੈਲਥ ਸੈਂਟਰ ਸਥਾਪਤ ਕਰਨ ਦੀ ਤਜ਼ਵੀਜ਼ ਹੈ :— <br>1. ਰਾਏਕੋਟ (ਲੁਧਿਆਣਾ)<br>2 ਖੰਨਾ (ਲੁਧਿਆਣਾ)<br>3 ਜਗਰਾਉਂ (ਲੁਧਿਆਣਾ<br>4. ਸਮਰਾਲਾ (ਲੁਧਿਆਣਾ<br>5. ਸੁਲਤਾਨਪੁਰ ਲੋਧੀ (ਕਪੂਰਥਲਾ) |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| 1 | 2 | 3 | 4 | 5 | 6 |
|---|---|---|---|---|---|
| 3 ਜਾਰੀ | 1983-94 | ਕਪੂਰਥਲਾ | ਸੁਲਤਾਨਪੁਰ ਲੋਧੀ | ਨਿਲ | 6. ਬਟਾਲਾ (ਗੁਰਦਾਸਪੁਰ)<br>7. ਫਿਲੌਰ (ਜਲੰਧਰ)<br>8. ਮੁਕੇਰੀਆਂ (ਹੁਸ਼ਿਆਰਪੁਰ)<br>9. ਮਾਨਸਾ (ਪਰਾਪਰ)<br>10. ਰੇਲਵੇ ਰੋਡ, ਫਰੀਦਕੋਟ (ਪਰਾਪਰ)<br>11. ਰੋਪੜ (ਪਰਾਪਰ)<br>12. ਬਰਨਾਲਾ (ਸੰਗਰੂਰ)<br>13. ਅੰਮ੍ਰਿਤਸਰ (ਪਰਾਪਰ)<br>14. ਰਾਜਪੁਰਾ (ਪਟਿਆਲਾ)<br>15. ਅਮਰਪੁਰਾ ਬਸਤੀ, ਬਠਿੰਡਾ (ਪਰਾਪਰ)<br><br>ਇਹ ਤਜ਼ਵੀਜ਼ ਯੋਜਨਾਬੰਦੀ ਵਿਭਾਗ ਨੂੰ ਪ੍ਰਵਾਨਗੀ ਹਿੱਤ ਭੇਜੀ ਹੋਈ ਹੈ। |

**ਤਦ-ਅਰਥ ਪੀ.ਟੀ.ਆਈ. ਟੀਚਰਾਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨਾ**

272. **ਕਾਮਰੇਡ ਹਰਦੇਵ ਅਰਸ਼ੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਜ਼ਿਲ੍ਹਾ ਮਾਨਸਾ ਵਿਚ ਉਨ੍ਹਾਂ ਪੀ.ਟੀ.ਆਈ. ਟੀਚਰਾਂ ਦੀ ਕੁੱਲ ਗਿਣਤੀ ਅਤੇ ਨਾਂ ਕੀ ਕੀ ਹਨ ਜਿਹੜੇ 1 ਜਨਵਰੀ, 1980 ਤੋਂ ਤਦ-ਅਰਥ ਆਧਾਰ ਤੇ ਕੰਮ ਕਰ ਰਹੇ ਹਨ ਅਤੇ ਉਨ੍ਹਾਂ ਸਕੂਲਾਂ ਦੇ ਨਾਂ ਕੀ ਕੀ ਹਨ ਜਿਥੇ ਉਹ ਇਸ ਸਮੇਂ ਲੱਗੇ ਹੋਏ ਹਨ ;

(ਅ) ਉਨ੍ਹਾਂ ਦੀਆਂ ਸੇਵਾਵਾਂ ਨੂੰ ਅਜੇ ਤੱਕ ਨਿਯਮਿਤ ਨਾ ਕੀਤੇ ਜਾਣ ਦੇ ਕੀ ਕਾਰਨ ਹਨ ਅਤੇ ਉਨ੍ਹਾਂ ਦੀਆਂ ਸੇਵਾਵਾਂ ਕਦੋਂ ਤੱਕ ਨਿਯਮਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ+ਅ) ਇਸ ਜ਼ਿਲ੍ਹੇ ਵਿਚ ਐਡਹਾਕ ਪੀ.ਟੀ.ਆਈ. ਅਧਿਆਪਕਾਂ ਦੀਆਂ ਸੇਵਾਵਾਂ ਰੈਗੂਲਰ ਕਰਨ ਸਬੰਧੀ ਕੋਈ ਕੇਸ, ਸਿਵਾਏ ਸ੍ਰੀਮਤੀ ਜਰਨੈਲ ਕੌਰ ਜੋ ਕਿ ਸਰਕਾਰੀ ਹਾਈ ਸਕੂਲ (ਲੜਕੀਆਂ) ਬੋਹਾ, ਜ਼ਿਲ੍ਹਾ ਮਾਨਸਾ ਵਿਚ ਕੰਮ ਕਰ ਰਹੀ ਹੈ ਦੇ, ਲੰਬਿਤ ਨਹੀਂ ਹੈ, ਜਿਸ ਦੀਆਂ ਸੇਵਾਵਾਂ 1 ਅਪ੍ਰੈਲ, 1985 ਤੋਂ ਰੈਗੂਲਰ ਕਰਨ ਦਾ ਮਾਮਲਾ ਵਿਭਾਗ ਦੇ ਵਿਚਾਰ ਅਧੀਨ ਹੈ। ਇਸ ਦਾ ਛੇਤੀ ਹੀ ਫੈਸਲਾ ਕਰ ਦਿੱਤਾ ਜਾਵੇਗਾ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਜਿਹੜੀ ਗੱਲ ਚਲਦੀ ਸੀ, ਕੀ ਉਹ ਪੰਜਾਬ ਸਰਕਾਰ ਦੀ ਰਿਸਪਾਂਸੇਬਿਲਿਟੀ ਨਹੀਂ ਹੈ ? ਇਸ ਤਰ੍ਹਾਂ ਤਾਂ ਕਿਸਾਨ ਜੀਅ ਨਹੀਂ ਸਕਦਾ। ਇਹ ਇਕ ਬਹੁਤ ਹੀ ਜ਼ਰੂਰੀ ਮਸਲਾ ਹੈ। (ਵਿਘਨ) ਪੰਜਾਬ ਸਰਕਾਰ ਨੇ ਪਾਵਰਜ਼ ਦੀ ਗਲਤ ਵਰਤੋਂ ਕੀਤੀ ਹੈ। ਸਾਰੀਆਂ ਪੰਜਾਬ ਦੀਆਂ ਮਿਉਂਸਪਲ ਕਮੇਟੀਆਂ ਹਨ। (ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੋਂ ਉਠ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ। ) (ਵਿਘਨ) (ਸ਼ੋਰ)

**Mr. Speaker** : It cannot be discussed in the House. You please resume you seat. ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗੱਲ ਕਰ ਲੈਣਾ। ਮਿੱਤਲ ਸਾਹਿਬ, ਤੁਸੀਂ ਬੋਲੋ

**ਸ੍ਰੀ ਮਦਨ ਮੋਹਨ ਮਿੱਤਲ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

*Expunged as ordered by the Chair.

ਸ੍ਰੀ ਮਦਨ ਮੋਹਨ ਮਿੱਤਲ : ਭਾਵੇਂ ਮੇਰਾ ਪੁਆਇੰਟ ਆਫ ਆਰਡਰ ਨਹੀਂ ਹੈ ਜੀ Yet the house must be informed about this fact. He is not coming to the house.

ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ: ** ** **

ਸ੍ਰੀ ਸਪੀਕਰ: ਇਸ ਦੇ ਲਈ ਕਾਲ ਅਟੈਨਸ਼ਨ ਨੋਟਿਸ ਦੇਣਾ ਪੈਂਦਾ ਹੈ। ਤੁਸੀਂ ਨੋਟਿਸ ਦਿਉ।

ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ : ** ** **

**Mr. Speaker**: Shingara Ram ji, Please resume your seat. (Interruption Noise) Please resume your seat.

ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ : ** ** **

ਸ੍ਰੀ ਸਪੀਕਰ : ਜੋ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਹੋਵੇ।

श्रीमती लक्षमी कांता चावला : ** ** **

ਸ੍ਰੀ ਸਪੀਕਰ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। Please resume your seat.

ਕਾਮਰੇਡ ਤਰਸੇਮ ਜੋਧਾਂ: ** ** *

**Mr. Speaker** : Please resume your seat.

ਕਾਮਰੇਡ ਤਰਸੇਮ ਜੋਧਾਂ ** ** ** *

**Mr. Speaker** : Do not give speech. Please sit down. (interruption). What is spoken without my permission should not be recorded.

ਕਾਮਰੇਡ ਤਰਸੇਮ ਜੋਧਾਂ; ਉਹ ਮਜ਼ਦੂਰ ਆਪਣੀਆਂ ਮੰਗਾਂ ਨੂੰ ਲੈ ਕੇ ਮੁਜ਼ਾਹਰਾ ਕਰ ਰਹੇ ਹਨ। ਅੱਜ ਪੰਜਾਬ ਦਾ ਮਜ਼ਦੂਰ, ਪੰਜਾਬ ਦਾ ਮੁਲਾਜ਼ਮ.................

**Mr. Speaker** : Please sit down. Please resume your seat. (interruption) Resume your seat please, Tarsem Jodhan, please. Now Call Attention Notice of Smt. Vimla Dang.

ਕਾਮਰੇਡ ਹਰਦੇਵ ਅਰਸ਼ੀ: ** ** ** *

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

ਕਾਮਰੇਡ ਹਰਦੇਵ ਅਰਸ਼ੀ : ** ** ** *

---

*Expunged/not recorded as ordered by the Chair.

**Mr. Speaker :** This is no point of order. You can have your say while speaking on the Budget.

**ਕਾਮਰੇਡ ਹਰਦੇਵ ਅਰਸ਼ੀ:** ਸਰਕਾਰ ਨੂੰ ਕੋਈ ਨਾ ਕੋਈ ਅਸ਼ੋਰੇਂਸ ਮੁਲਾਜ਼ਮਾਂ ਨੂੰ ਦੇਣੀ ਚਾਹੀਦੀ ਹੈ।

**Mr. Speaker :** Please resume your seat. (Noise). Please resume your seat.

**ਸ੍ਰੀ ਵਿਜੇ ਕੁਮਾਰ ਸਾਥੀ:** ਸਪੀਕਰ ਸਾਹਿਬ, ਮੇਰਾ ਵੀ ਪੁਆਇੰਟ ਆਫ਼ ਆਰਡਰ ਹੈ।

**Mr. Speaker :** Sathi Ji, what is your Point of Order.

**ਸ੍ਰੀ ਵਿਜੇ ਕੁਮਾਰ ਸਾਥੀ:** ** ** ** **

**Mr. Speaker :** No Point of Order. Please resume you seat (Noise). No Point of Order. Resume your seat. ਮਿਸਿਜ਼ ਡਾਂਗ, ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।

**ਕਾਮਰੇਡ ਹਰਦੇਵ ਅਰਸ਼ੀ:** ਸਪੀਕਰ ਸਾਹਿਬ, ਇਹ ਬੜਾ ਅਹਿਮ ਮਾਮਲਾ ਹੈ। ਅਸੀਂ ਚਾਹੁੰਦੇ ਹਾਂ ਕਿ ਕਨਸਰਨਡ ਮਨਿਸਟਰ ਇਸ ਬਾਰੇ ਜਵਾਬ ਦੇਵੇ।

**ਸ੍ਰੀ ਸਪੀਕਰ:** ਅੱਜ ਸੀ.ਐਮ. ਸਾਹਿਬ ਬੋਲਣਗੇ। ਅੱਜ ਉਹ ਗਵਰਨਰ ਐਡਰੇਸ ਕਨਕਲੂਡ ਕਰਨਗੇ।

## WALK-OUT

**ਕਾਮਰੇਡ ਹਰਦੇਵ ਅਰਸ਼ੀ:** ਸਪੀਕਰ ਸਾਹਿਬ, ਸਾਡੀ ਗੱਲ ਨਹੀਂ ਮੰਨੀ ਗਈ, ਇਸ ਕਰਕੇ ਅਸੀਂ ਪਰੋਟੈਸਟ ਦੇ ਤੌਰ ਤੇ ਵਾਕ ਆਊਟ ਕਰਦੇ ਹਾਂ।

ਇਸ ਸਮੇਂ ਸਦਨ ਵਿੱਚ ਹਾਜ਼ਰ ਸੀ. ਪੀ. ਆਈ. ਦੇ ਮਾਨਯੋਗ ਮੈਂਬਰਜ਼, ਸੀ.ਪੀ.ਆਈ (ਐਮ) ਦੇ ਕਾਮਰੇਡ ਤਰਸੇਮ ਜੋਧਾਂ ਅਤੇ ਜਨਤਾ ਦਲ ਦੇ ਸ੍ਰੀ ਵਿਜੇ ਕੁਮਾਰ ਸਾਥੀ ਸਦਨ ਵਿਚੋਂ ਉਠ ਕੇ ਬਾਹਰ ਚਲੇ ਗਏ। ਜਾਂਦੇ ਜਾਂਦੇ ਉਹ ਨਾਹਰੇ ਲਗਾ ਰਹੇ ਸਨ। ** ** **

**Mr. Speaker :** Slogans are not to be recorded. (Noise) No slogans are to be recorded. You can shout out. The Assembly is not for shouting slogans.

---

**Expunged/Not recorded as ordered by the Chair.

CALL ATTENTION NOTICES UNDER RULE 66

(*Serial No 55*)

**Shrimati Vimla Dang** : Sir, I beg to draw the attention of the Government towards a matter of urgent public importance namely, change in the timings of primary schools has greatly inconvenienced the Children and their parents. There is acute discontentment.

The Minister concerned may please be requested to make a statement in the House.

**Minister for Education and Languages (Sardar Lakhmir Singh Randhawa)** : Sir The present timings in Primary Schools in State are as under :—

During Winter .. From 9.00 A.M. to 3.00 P.M.

During Summer .. From 8.00 A.M. to 2.00 P.M.

2. The Winter Season is considered from 15th October to 31st March and Summer Season is from 1st April, to 14th October every year.

3. The school timings were last fixed on 3rd July, 1992, when it had been decided as under :—

**Primary Schools** :

During Summer : From 8.00 A.M. to 1.00 P.M.

During Winter : From 9.00 A.M. to 2.00 P.M.

Summer Season would be from Ist April to 31st October, every year and winter Season would be from Ist November to 31st March, every year.

4. Prior to 3rd July, 1992, the timings of schools were as under:—

**Primary Schools**

During Summer .. From 7.15 A.M. to 12.40 P.M.

During Winter .. From 9.15 A.M to 2.40 P.M.

At that time the Summer Season was from Ist April to 31st October, every year and Winter season was from Ist November to 31st March every year.

5. In this context, it may be mentioned that timings in the schools were last changed on 3rd July, 1992, keeping in view the law and order situation at that time. As a consequence to the improvement of law and order in the State, it is but appropriate to review these timings. After a careful review for the same and the need to ensure an integrated development of the personality of a child, the above change in timings was decided. As mentioned in the letter dated 13rd December, 1993, the additional time in the school is to be utilised for cultural, literacy, House activities and physical education of the child.

6. The present span of timings for the schools have been revised.

7. In this context, it may be mentioned that in the Union Territory of Chandigarh, the timings for Primary School are from 8.00 A.M. to 2.00 P.M. throughout the year. Even in Haryana, the school timings for Primary School Teachers are 7.00 A.M. to 1.00P.M. in Summer and 9.30 A.M. to 4. 00 P.M. in winter.

8. It may further be mentioned that the need for proper utilisation of the enhanced time the school was emphasised on D.E.O's (Primary) and through them on the Centre Head Teachers and Head Teachers of Primary Schools. They were asked to ensure that these timings were utilised for the purposes indicated above.

9. It may be mentioned that no parent or child has indicated any inconvenience in this behalf to the Department so far.

10. Even with the new timings the total working hours of the primary teachers is not more than 36 hours a week, which is inclusive of the recess period and this is in no way more than the working hours of any other class of Government Servants.

11. The Department is proposing to send a Model Time Table to the Primary Schools in the State. Further with a view to reducing the burden on primary school children, it has been contemplated that they would academic home work during school timings and will not carry anywork to home by which burden of the bag would be reduced. Thank you.

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹਾਂਗੀ ਕਿ ਮੇਰੇ ਕੋਲ ਟੀਚਰਜ਼ ਨੇ ਕੰਪਲੇਂਟ ਨਹੀਂ ਕੀਤੀ ਸਗੋਂ ਬਚਿਆਂ ਦੇ ਪੇਰੇਂਟਸ

[ਸ੍ਰੀਮਤੀ ਵਿਮਲਾ ਡਾਂਗ]
ਵਲੋਂ ਜ਼ਿਆਦਾ ਇਸ ਸਬੰਧ ਦੇ ਵਿਚ ਪਰੇਸ਼ਾਨੀ ਜ਼ਾਹਿਰ ਕੀਤੀ ਗਈ ਹੈ ਕਿ 6 ਵਰਸ਼ ਤੋਂ ਲ ਕੇ 11 ਵਰਸ਼ ਦੇ ਜਿਹੜੇ ਮਾਸੂਮ ਬਚਿਆਂ ਦੀ ਉਮਰ ਹੈ ਉਨ੍ਹਾਂ ਲਈ ਪ੍ਰਾਇਮਰੀ ਸਕੂਲਾਂ ਦੇ ਟਾਈਮਿੰਗਜ਼ ਬਾਰੇ ਅਸੀਂ ਕਹਿ ਰਹੇ ਹਾਂ, ਸਾਰਿਆਂ ਬਾਰੇ ਨਹੀਂ ਕਹਿ ਰਹੇ, ਉਨ੍ਹਾਂ ਵਾਸਤੇ ਇਹ ਸਮਾਂ ਜ਼ਿਆਦਾ ਹੈ ਕਿਉਂਕਿ ਉਹ ਅੱਧਾ ਘੰਟਾ ਪਹਿਲਾਂ ਜਾਂਦੇ ਹਨ ਅਤੇ ਅੱਧਾ ਪੌਣਾ ਘੰਟਾ ਬਾਅਦ ਵਿਚ ਪਹੁੰਚਦੇ ਹਨ। ਟੋਟਲ 8 ਘੰਟੇ ਤੋਂ ਉਪਰ ਸਮਾਂ ਲਗ ਜਾਂਦਾ ਹੈ। ਹਾਈ ਸਕੂਲਾਂ ਅਤੇ ਪ੍ਰਇਮਰੀ ਸਕੂਲਾਂ ਦਾ ਟਾਈਮ ਬਰਾਬਰ ਨਹੀਂ ਰਖਿਆ ਜਾਣਾ ਚਾਹੀਦਾ । ਹਾਈ ਸਕੂਲਾਂ/ਕਲਾਸਾਂ ਵਿਚ ਟਾਈਮ ਜ਼ਿਆਦਾ ਹੋ ਸਕਦਾ ਹੈ ਕਿਉਂਕਿ ਸਬਜੈਕਟਸ ਜ਼ਿਆਦਾ ਹੁੰਦੇ ਹਨ।

ਅਗਲੀ ਗਲ ਇਹ ਹੈ ਕਿ ਸਨਿਚਰਵਾਰ ਦੀ ਜਿਹੜੀ ਪਹਿਲਾਂ ਅੱਧੀ ਛੁੱਟੀ ਹੁੰਦੀ ਸੀ ਉਹ ਵੀ ਹਟਾ ਦਿਤੀ ਗਈ ਹੈ । ਸ਼ਨਿਚਰਵਾਰ ਦੀ ਅੱਧੀ ਛੁੱਟੀ ਤਾਂ ਜਦੋਂ ਤੋਂ ਅਸੀਂ ਜੰਮੇ ਹਾਂ, ਪੜ੍ਹਦੇ ਰਹੇ ਹਾਂ ਉਸ ਵੇਲੇ ਦੀ ਚਲਦੀ ਆ ਰਹੀ ਹੈ, ਇਹ ਹਮੇਸ਼ਾਂ ਹੀ ਚਲਦੀ ਰਹੀ ਹੈ ਜਿਹੜੀ ਕਿ ਹੁਣ ਹਟਾ ਦਿਤੀ ਗਈ ਹੈ । ਇਸ ਲਈ ਮੈਂ ਬੇਨਤੀ ਕਰਾਂਗੀ ਕਿ ਐਜੂਕੇਸ਼ਨ ਡਿਪਾਰਟਮੈਂਟ ਇਸ ਮਸਲੇ ਤੇ ਮੁੜ ਕੇ ਛੋਟੇ ਬਚਿਆਂ ਬਾਰੇ ਵਿਚਾਰ ਕਰੇ। ਪ੍ਰਾਇਮਰੀ ਸਕੂਲਾਂ ਬਾਰੇ ਸਾਡੀ ਪਰਪੋਜ਼ਲ ਹੈ। ਬਾਕੀ ਜਿਹੜੀ ਰਿਪ੍ਰੇਜ਼ੈਂਟੇਸ਼ਨ ਹੈ ਜੇਕਰ ਕਿਸੇ ਨੇ ਮਨਿਸਟਰ ਸਾਹਿਬ ਕੋਲ ਨਹੀਂ ਕੀਤੀ ਤਾਂ ਉਹ ਵੀ ਕਰ ਦੇਣਗੇ। ਲੋਕ ਐਮ.ਐਲ.ਏਜ਼. ਕੋਲ ਰਿਪ੍ਰਜ਼ੈਂਟੇਸ਼ਨ ਕਰਦੇ ਹਨ ਜਿਹੜੇ ਕਿ ਲੋਕਾਂ ਦੇ ਚੁਣੇ ਹੋਏ ਪ੍ਰਤੀਨਿੱਧੀ ਹਨ। ਜੇ ਤੁਸੀਂ ਚਾਹੁੰਦੇ ਹੋ ਤਾਂ ਉਹ ਤੁਹਾਡੇ ਕੋਲ ਵੀ ਕਰ ਦੇਣਗੇ। ਕੀ ਤੁਸੀਂ ਇਸ ਮਸਲੇ ਤੇ ਵਿਚਾਰ ਕਰਨ ਲਈ ਤਿਆਰ ਹੋ ?

**ਮੰਤਰੀ**: ਸਪੀਕਰ ਸਾਹਿਬ, ਵੈਸੇ ਤਾਂ ਸਾਈਕਲੋਜੀਕਲੀ ਜੋ ਬੱਚਿਆਂ ਦਾ ਮਾਨਸਿਕ ਵਿਕਾਸ ਹੈ 1 ਤੋਂ 3 ਸਾਲ ਤੱਕ ਬੇਬੀ ਗਿਣਿਆ ਗਿਆ ਹੈ। 3 ਤੋਂ 6 ਸਾਲ ਤੱਕ ਚਾਈਲਡ ਗਿਣਿਆ ਗਿਆ ਹੈ ਔਰ 6 ਸਾਲ ਤੋਂ ਅਬੱਵ ਬੋਆਏ ਔਰ ਗਰਲ ਹੁੱਡ ਵਿੱਚ ਸ਼ਾਮਲ ਹੋ ਕੇ 12 ਸਾਲ ਤੱਕ ਚਲਿਆ ਜਾਂਦਾ ਹੈ। ਸਾਈਕਲੋਜੀਕਲੀ ਜੋ ਐਨਰਜੀ ਔਰ ਸ਼ਕਤੀ 6 ਤੋਂ 11 ਸਾਲ ਤੱਕ ਦੇ ਬੱਚਿਆਂ ਵਿੱਚ ਹੈ, ਉਸ ਨੂੰ ਮਾਹਿਰਾਂ ਦੀ ਰਾਏ ਹੈ ਕਿ ਪੂਰੀ ਤਰ੍ਹਾਂ ਯੂਟੇਲਾਈਜ਼ ਕੀਤਾ ਜਾਵੇ ਔਰ ਉਸ ਨੂੰ ਪੜ੍ਹਾਈ ਪਲੇਅ-ਵੇਅ ਮੈਥਡਜ਼ ਨਾਲ ਦਿੱਤੀ ਜਾਵੇ । ਇਸ ਲਈ ਸਰਕਾਰ ਨੇ ਸਾਰੀਆਂ ਚੀਜ਼ਾਂ ਨੂੰ ਸਾਹਮਣੇ ਰਖਦੇ ਹੋਏ ਸਕੂਲਾਂ ਦੇ ਜਿਹੜੇ ਟਾਈਮਿੰਗਜ਼ ਹਨ ਉਹ ਵਧਾਏ ਹਨ ਔਰ ਪੁਰਾਣੇ ਜੋ ਪਹਿਲਾਂ ਚਲਦੇ ਸਨ ਉਹ ਵੀ ਰੀਵਾਈਵ ਕੀਤੇ ਹਨ। ਮਾਪਿਆਂ ਦੀ ਆਮ ਤੌਰ ਤੇ ਸ਼ਿਕਾਇਤ ਇਹ ਹੈ ਕਿ ਸਕੂਲਾਂ ਵਿੱਚ ਪੜ੍ਹਾਈ ਘੱਟ ਹੁੰਦੀ ਹੈ ਔਰ ਘੱਟ ਟਾਈਮ ਦਿੱਤਾ ਜਾਂਦਾ ਹੈ। ਬੱਚਿਆਂ ਦੀ ਸੁਵਿਧਾ ਨੂੰ ਧਿਆਨ ਵਿੱਚ ਰੱਖਦੇ ਹੋਏ ਸਰਕਾਰ ਨਵੇਂ ਸਾਲ ਤੋਂ ਇਕ ਮਾਡਲ ਟਾਈਮ-ਟੇਬਲ ਦੇ ਰਹੀ ਹੈ ਉਸ ਵਿੱਚ ਇਹ ਦੱਸਿਆ ਜਾਵੇਗਾ ਕਿ ਕਿੰਨੇ ਪੀਰੀਅਡ ਤੋਂ ਬਾਅਦ ਪਲੇਅ ਪੀਰੀਅਡ ਹੋਵੇਗਾ, ਕਿੰਨੇ ਟਾਈਮ ਤੋਂ ਬਾਅਦ ਉਸ ਨੂੰ ਕੋਈ ਕਲਚਰਲ ਐਕਟੀਵਿਟੀ ਦਾ ਟਾਈਮ ਦਿੱਤਾ ਜਾਵੇ ਤਾਂ ਕਿ ਬੱਚਿਆਂ ਦਾ ਸਰਬ-ਪੱਖੀ ਵਿਕਾਸ ਹੋਵੇ ਔਰ ਐਜੂਕੇਸ਼ਨ ਸਿਰਫ ਲਿਟਰੇਸੀ ਨਾ ਰਹਿ ਜਾਵੇ।

ਐਜੂਕੇਸ਼ਨ ਬਾਰੇ ਜੋ ਮਹਾਤਮਾ ਗਾਂਧੀ ਜੀ ਨੇ ਡੇਫੀਨੇਸ਼ਨ ਦਿੱਤੀ ਹੈ ਉਸ ਮੁਤਾਬਿਕ ਇਹ ਹੈ ਕਿ (To draw out best body, mind and spirit.) ਬੱਚੇ ਦਾ ਫਿਜ਼ੀਕਲ ਗਰੋਥ ਵੀ ਕਰਨਾ ਹੈ, ਔਰ ਉਸ ਦਾ ਮਾਨਸਿਕ ਵਿਕਾਸ ਵੀ ਕਰਨਾ ਹੈ ਔਰ ਉਸ ਦਾ ਆਤਮਿਕ ਵਿਕਾਸ ਵੀ ਕਰਨਾ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਧਿਆਨ ਵਿੱਚ ਰੱਖ ਕੇ ਇਹ ਟਾਈਮਨਿਸਚਿਤ ਕੀਤੇ ਗਏ ਹਨ। ਬਾਕੀ ਫਿਰ ਵੀ ਜੇਕਰ ਨਵੇਂ ਸਾਲ ਤੋਂ ਕੋਈ ਪਰਾਬਲਮ ਆਵੇਗੀ ਤਾਂ ਸਰਕਾਰ ਉਸ ਤੇ ਫਿਰ ਵਿਚਾਰ ਕਰ ਲਵੇਗੀ।

**Mr. Speaker :** Next Call Attention Notice No. 57. Sardar Harnek Singh Kharar.

(Call Attention Motion No. 57 was not put as the hon. Members concerned was not present in the House.

Next item. Papers to be laid by a Minister.

## PAPERS LAID ON THE TABLE

**Finance Minister (Doctor Kewal Krishan) :** Sir, I beg to lay on the Table—

1. The 17th Annual Report of the Punjab State Electronics Development and Production Corporation Limited, for the year 1992-93, alongwith statement showing the reasons for delay in laying the said report as required under section619— A of the Companies Act, 1956.

2. The statement showing the reasons for delay in laying the Annual Reports of the Punjab State Industrial Development Corporation Limited for the year 1990-91 to 1992-93.

3. The statement showing the reasons for delay in the laying the Annual Reports of the Punjab State Handloom and Textiles Development Corporation Limited, for the years 1983-84 to 1992-93.

4. The statement showing the reasons for delay in laying the Annual Reports of the Punjab State Hosiery and Knitwear Developmant Corporation Limited, for the years 1982-83 to 1992-93.

## RESUMPTION OF DISCUSSION ON GOVERNOR'S ADDRESS AND VOTING ON THE MOTION OF THANKS

**Mr. Speaker :** Now the House will resume discussion on the Motion of Thanks on the Governor's Address moved by Sardar Jasbir Singh and seconded by Sardar Partap Singh Bajwa, on the 7th of March,1994.

I have also received ten Notices of Amendments of the Motion of Thanks from some Members. If the House agree:, all these Amendments may be deemed to have been read and moved.

(Voices : Yes, Yes)

1. **Shrimati Vimla Dang**
**Comrade Hardev Arshi**
**Comrade Ajaib Singh Raunta**
**Comrade Gurnam Singh Dhirowal** } : That in the motion,

the following be added at the end namely :—

"The House regrets that the Address does not take note of the growing tendency on the part of the Government to curb democracy".

2. **Shrimati Vimla Dang**
**Comrade Hardev Arshi**
**Comrade Ajaib Singh Raunta**
**Comrade Gurnam Singh Dhirowal** } : That in the motion,

the following be added at the end namely :—

"The House regrets that the Address does not take note of the increasing corruption in the State including at the Ministerial level.'

3. **Shrimati Vimla Dang**
**Comrade Hardev Arshi**
**Comrade Ajaib Singh Raunta**
**Comrade Gurnam Singh Dhirowal** } : That in the motion,

the following be added at the end namely :—

"The House regrets that the Address does note take note of the every adverse effect which the acceptance of Dunkel Draft (GATT) is going to have on the economy of the State specially its agriculture and its small scale industry'.

4. **Shrimati Vimla Dang,**
**Comrade Hardev Arshi**
**Comrade Ajaib Singh Raunta**
**Comrade Gurnam Singh Dhirowal** } : That in the motion, the

following be added at the end namely:—

"The House regrets that the Address does not contain even a word about the problems of agricultural labourers."

5. **Shrimati Vimla Dang**
**Comrade Hardev Aarshi**
**Comrade Ajaib Singh Raunta**
**Comrade Gurnam Singh Dhirowal** } : That in motion, the

following be added at the end namely :—

"The House regrets that the Address does not say anything about the problems and demands of employees".

6. **Shrimati Vimla Dang**
**Comrade Hardev Arshi**
**Comrade Ajaib Singh Raunta**
**Comrade Gurnam Singh Dhirowal** : That in the motion, the following be added at the end namely :—

"The House regrets that the Address is silent about the steps needed to ensure its proper place for Punjabi in the administration of the State".

7. **Shrimati Vimla Dang**
**Comrade Hardev Arshi**
**Comrade Ajaib Singh Raunta**
**Comrade Gurnam Singh Dhirowal** : That in the motion the following be added a, the end namely :—

"The House regrets that the Address is silent about of the failure of the Government to revise minimum wages".

8. **Shrimati Vimla Dang**
**Comrade Hardev Arshi**
**Comrade Ajaib Singh Raunta**
**Comrade Gurnam Singh Dhirowal** :That in the motion the following be added at the end namely :—

"The House regrets that the Address is silent about the need of political solution of the Punjab problems and makes no reference to urgent political initiatives needed in this respect".

9. **Shrimati Vimla Dang**
**Comrade Hardev Arshi**
**Comrade Ajaib Singh Raunta**
**Gurnam Singh Dhiroual** :That in the motion, the following be added at the end namely :—

"The House regrets that the Address does not take note of steep increase in the price of Atta, Rice, Sugar Diesel, Petrol, Ghee, etc., as well as of power tariff."

10. **Shrimati Vimla Dang**
**Comrade Hardev Arshi**
**Comrade Ajaib Singh Raunta**
**Comrade Gurnam Singh Dhirowal** :That in the motion, the following be added at the end namely:—

"The House regrets that the Address does not take note of excesses by the policy against people and even of atrocities against women".

**Mr. Speaker :** Now Sardar Nirmal Singh Mahant to speak, please.

**ਸਰਦਾਰ ਨਿਰਮਲ ਸਿੰਘ ਮਹੰਤ (ਰਾਏਕੋਟ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਦੇ ਵਿੱਚ ਰਾਜਪਾਲ ਜੀ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ ......(ਵਿਘਨ)

**ਸ੍ਰੀ ਸਤਪਾਲ ਗੋਸਾਈਂ** : ਮਾਨਯੋਗ ਸਪੀਕਰ ਸਾਹਿਬ, ਕੱਲ ਜਦੋਂ ਹਾਊਸ ਖ਼ਤਮ ਹੋਇਆ ਸੀ ਤਾਂ ਮੈਂ ਬੋਲ ਰਿਹਾ ਸੀ ਅਤੇ ਮੈਨੂੰ ਹੁਣ ਬੋਲਣ ਲਈ ਸਮਾਂ ਮਿਲਣਾ ਚਾਹੀਦਾ ਹੈ। ਮੈਂ ਅਜੇ ਕਈ ਪੁਆਇੰਟਾਂ ਤੇ ਬੋਲਣਾ ਹੈ। ਮੈਨੂੰ ਸਮਾਂ ਨਾ ਦੇ ਕੇ ਮੇਰੇ ਨਾਲ ਧੱਕਾ ਹੋ ਰਿਹਾ ਹੈ।

**ਸ੍ਰੀ ਸਪੀਕਰ** : ਤੁਸੀਂ ਕੱਲ ਬੋਲ ਚੁੱਕੇ ਹੋ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਉਹ ਬੋਲਦੇ ਸਨ ਪਰ ਉਨ੍ਹਾਂ ਨੇ ਆਪਣਾ ਭਾਸ਼ਣ ਕਨਕਲੂਡ ਨਹੀਂ ਸੀ ਕੀਤਾ। ਉਨ੍ਹਾਂ ਨੂੰ ਕਨਕਲੂਡ ਕਰਨ ਦਿਓ।

**ਸ੍ਰੀ ਸਪੀਕਰ** : ਇਹ ਕੱਲ ਪੂਰੇ ਅੱਠ ਮਿੰਟ ਬੋਲ ਚੁੱਕੇ ਹਨ ਅਤੇ ਕਨਕਲੂਡ ਕਰ ਚੁੱਕੇ ਹਨ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ ਟਾਈਮ ਭਾਵੇਂ ਥੋੜ੍ਹਾ ਦਿਓ ਜਾਂ ਜ਼ਿਆਦਾ, ਇਹ ਤੁਹਾਡੀ ਡਿਸਕਰੀਸ਼ਨ ਹੈ ਪਰ ਮੈਂਬਰ ਸਾਹਿਬ ਨੂੰ ਕਨਕਲੂਡ ਕਰਨ ਦਿਓ।

**ਸ੍ਰੀ ਸਪੀਕਰ** : ਚਲੋ, ਤੁਹਾਡੀ ਪਾਰਟੀ ਨੂੰ ਹੋਰ ਟਾਈਮ ਮਿਲੇਗਾ। ਇਸ ਤੋਂ ਬਾਅਦ ਟਾਈਮ ਮਿਲੇਗਾ।

**ਸਰਦਾਰ ਨਿਰਮਲ ਸਿੰਘ ਮਹੰਤ** : ਸਪੀਕਰ ਸਾਹਿਬ, ਰਾਜਪਾਲ ਜੀ ਦੇ ਭਾਸ਼ਣ ਸਬੰਧੀ ਜਿਹੜਾ ਧੰਨਵਾਦ ਦਾ ਮਤਾ ਰੱਖਿਆ ਹੈ, ਮੈਂ ਉਸਦੀ ਪੁਰਜ਼ੋਰ ਪਰੋੜਤਾ ਕਰਦਾ ਹਾਂ। ਸਪੀਕਰ ਸਾਹਿਬ, ਪੰਜਾਬ ਦੀ ਜਨਤਾ ਨੇ ਸਾਨੂੰ ਆਪਣੇ ਨੁਮਾਇੰਦੇ ਚੁਣ ਕੇ ਇਥੇ ਭੇਜਿਆ ਹੈ। ਉਨ੍ਹਾਂ ਨੂੰ ਬੜੀਆਂ ਆਸ਼ਾਵਾਂ ਅਤੇ ਉਮੀਦਾਂ ਹਨ। ਸਪੀਕਰ ਸਾਹਿਬ, ਮੈਂ ਇਥੇ ਉਨ੍ਹਾਂ ਦਿਨਾਂ ਦੀ ਗੱਲ ਕਰਦਾ ਹਾਂ ਕਿ ਜਦੋਂ 19 ਫਰਵਰੀ, 1992 ਨੂੰ ਅਸੀਂ ਨੁਮਾਇੰਦੇ ਬਣ ਕੇ ਇਥੇ ਆਏ। ਉਹ ਦਿਨ ਬੜੇ ਭਿਆਨਕ ਸਨ। ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਉਨ੍ਹਾਂ ਦਿਨਾਂ ਵਿਚ ਲੋਕਾਂ ਨੇ ਕਿਸ ਤਰ੍ਹਾਂ ਆਪਣਾ ਜੀਵਨ ਗੁਜ਼ਾਰਿਆ, ਕਿਸ ਤਰ੍ਹਾਂ ਆਪਣੇ ਹੱਥਾਂ ਨੂੰ ਅਤੇ ਆਪਣੀਆਂ ਉਂਗਲਾਂ ਨੂੰ ਬਚਾਇਆ। ਮੈਂ ਸਮਝਦਾ ਹਾਂ ਕਿ ਉਸ ਵੇਲੇ ਇਹ ਬਹਾਦਰ ਲੋਕ ਕਿਸ ਤਰ੍ਹਾਂ ਅੱਗੇ ਵੱਧ ਕੇ ਆਏ। ਸਪੀਕਰ ਸਾਹਿਬ, ਇਹ ਉਮੀਦਾਂ ਰੱਖੀਆਂ ਜਾਂਦੀਆਂ ਸਨ ਕਿ ਕਦੇ ਸ਼ਾਂਤੀ ਆਵੇਗੀ ਜਾਂ ਨਹੀਂ? ਕੋਈ ਵੀ ਬੰਦਾ ਇਹ ਸੋਚ ਨਹੀਂ ਸੀ ਸਕਦਾ ਕਿ ਸ਼ਾਂਤੀ ਦੁਬਾਰਾ ਆ ਸਕੇਗੀ? ਪਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਸ਼ਾਂਤੀ ਨੂੰ ਉਸ ਤਰ੍ਹਾਂ ਬਹਾਲ ਕਰ ਦਿੱਤਾ ਜਿਸ ਤਰ੍ਹਾਂ ਕਿ ਕਦੇ ਸੋਚਿਆ ਵੀ ਨਹੀਂ ਸੀ ਜਾ ਸਕਦਾ। ਸਪੀਕਰ ਸਾਹਿਬ, ਹਾਲਾਤ ਇਹ ਸਨ ਕਿ ਕੋਈ ਆਦਮੀ ਘਰੋਂ ਬਾਹਰ ਨਹੀਂ ਸੀ ਨਿਕਲ ਸਕਦਾ, ਕਿਸੇ ਦੇ ਘਰ ਨਹੀਂ ਸੀ ਜਾ ਸਕਦਾ, ਵਿਆਹ-ਸ਼ਾਦੀਆਂ ਉਤੇ ਨਹੀਂ ਸੀ ਜਾ ਸਕਦਾ। ਕਿਸੇ ਦੇ ਘਰ

ਅਫ਼ਸੋਸ ਕਰਨ ਨਹੀਂ ਸੀ ਜਾ ਸਕਦਾ। ਇਹ ਸਰਦਾਰ ਬੇਅੰਤ ਸਿੰਘ ਜੀ ਦੀ ਮਿਹਰਬਾਨੀ ਹੈ ਕਿ ਅਜ ਕ੍ਰਿਸ਼ਮਾ ਹੋਇਆ ਹੈ ਅਤੇ ਸ਼ਾਂਤੀ ਪੈਦਾ ਹੋਈ ਹੈ ਅਤੇ ਮੈਂ ਇਸ ਸ਼ਾਂਤੀ ਬਾਰੇ ਦਸਣਾ ਚਾਹਾਂਗਾ ਕਿ ਇਥੋਂ ਤਕ ਕਿ ਸਾਡੇ ਪਿੰਡਾਂ ਵਿੱਚ ਪੰਚਾਇਤਾਂ ਦੇ ਇਲੈਕਸ਼ਨ ਕਰਵਾਏ ਗਏ, ਸ਼ਹਿਰਾਂ ਵਿੱਚ ਮਿਊਂਸਪਲ ਕਮੇਟੀਆਂ ਦੇ ਇਲੈਕਸ਼ਨ ਕਰਵਾਏ ਗਏ ਔਰ ਉਥੋਂ ਸਾਨੂੰ ਇੰਨੀ ਜ਼ਿਆਦਾ ਵੋਟਾਂ ਮਿਲੀਆਂ ਜਿਸਤੇ ਅਸੀਂ ਸਮਝਦੇ ਹਾਂ ਕਿ ਜਿਹੜੇ ਲੋਕ ਇੱਥੇ ਅਸਤੀਫੇ ਦਿੰਦੇ ਸਨ, ਉਹ ਵੱਧ-ਚੜ੍ਹ ਕੇ ਅੱਗੇ ਆਏ ਅਤੇ ਸਰਪੰਚ ਬਣੇ, ਪੰਚ ਬਣੇ। ਸਪੀਕਰ ਸਾਹਿਬ, 80 ਪ੍ਰਤੀਸ਼ਤ ਵੋਟਾਂ ਸਾਨੂੰ ਮਿਊਸਿਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਵਿੱਚ ਮਿਲੀਆਂ ਅਤੇ 65 ਪ੍ਰਤੀਸ਼ਤ ਪੰਚਾਇਤਾਂ ਵਿੱਚ ਮਿਲੀਆਂ। ਸਪੀਕਰ ਸਾਹਿਬ, ਕਿਸੇ ਵੀ ਪੰਚਾਇਤ ਮੈਂਬਰ ਨੇ ਜਾਂ ਸਰਪੰਚ ਨੇ ਕੋਈ ਵੀ ਸੀਕਿਉਰਟੀ ਨਹੀਂ ਮੰਗੀ ਅਤੇ ਰਾਤ ਦਿਨ ਹਿੰਮਤ ਕਰਕੇ, ਹੌਸਲਾ ਕਰਕੇ ਅੱਗੇ ਆਏ ਅਤੇ ਉਹ ਅੱਜ ਪੰਚਾਇਤਾਂ ਹੁਮ-ਹੁੰਮਾ ਕੇ ਡਿਵੈਲਪਮੈਂਟ ਦੇ ਰਸਤੇ ਤੇ ਚਲ ਰਹੀਆਂ ਹਨ ਅਤੇ ਪਿੰਡਾਂ ਦੇ ਵਿਕਾਸ ਦੇ ਕੰਮ ਕਰ ਰਹੀਆਂ ਹਨ।

ਪੰਜਾਬੀ ਭਾਸ਼ਾ ਪੰਜਾਬ ਦੇ ਵਿੱਚ ਸਰਦਾਰ ਬੇਅੰਤ ਸਿੰਘ ਜੀ ਦੀ ਮਿਹਰਬਾਨੀ ਹੈ ਜੋ ਇਸ ਨੂੰ ਲਾਗੂ ਕੀਤਾ ਗਿਆ ਹੈ। ਇੱਥੋਂ ਤੱਕ ਕਿ ਜਦੋਂ ਵੀ ਪਹਿਲਾਂ ਅਕਾਲੀ ਸਰਕਾਰਾਂ ਆਈਆਂ ਉਨ੍ਹਾਂ ਅਕਾਲੀ ਲੀਡਰਾਂ ਨੇ ਕਦੇ ਵੀ ਨਹੀਂ ਸੋਚਿਆ ਕਿ ਇਹ ਪੰਜਾਬੀ ਭਾਸ਼ਾ ਰੂਟ-ਲੈਵਲ ਤੱਕ ਚਾਲੂ ਕੀਤੀ ਜਾਵੇ ਪਰ ਇਹ ਕਾਂਗਰਸ ਸਰਕਾਰ ਹੈ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਹੈ ਜਿਸ ਨੇ ਪੰਜਾਬੀ ਭਾਸ਼ਾ ਨੂੰ ਹਰ ਦਫ਼ਤਰ ਵਿੱਚ, ਹਰ ਪਾਸੇ ਚਾਲੂ ਕੀਤਾ ਅਤੇ ਬੜਾ ਮਾਣ ਪ੍ਰਾਪਤ ਕੀਤਾ। ਇੱਥੋਂ ਤੱਕ ਕਿ ਜ਼ਿਲ੍ਹਾ ਪਟਿਆਲਾ ਵਿੱਚ ਭਾਸ਼ਾ ਭਵਨ ਵੀ ਬਣਾਇਆ ਗਿਆ ਹੈ ਅਤੇ ਪੰਜਾਬੀ ਭਾਸ਼ਾ ਨੂੰ ਬੜੇ ਅੱਛੇ ਤਰੀਕੇ ਨਾਲ ਕਾਮਯਾਬ ਕਰਨ ਲਈ ਬੜੇ ਪਰੋਗਰਾਮ ਬਣਾਏ ਗਏ ਹਨ।

ਸਭ ਤੋਂ ਜ਼ਿਆਦਾ ਸਰਦਾਰ ਬੇਅੰਤ ਸਿੰਘ ਜੀ ਦੀ ਮਿਹਰਬਾਨੀ ਹੈ ਜੋ ਇਨ੍ਹਾਂ ਨੇ ਧਾਰਮਿਕ ਗੁਰਦਵਾਰਿਆਂ ਦੀ ਪਵਿੱਤਰਤਾ ਨੂੰ ਬਹਾਲ ਕੀਤਾ। ਮੈਂ ਇੱਥੇ ਇਹ ਗੱਲ ਵੀ ਦੱਸਣੀ ਮੁਨਾਸਿਬ ਸਮਝਾਂਗਾ ਕਿ ਜ਼ਿਲ੍ਹਾ ਅੰਮ੍ਰਿਤਸਰ, ਫਤਿਹਗੜ੍ਹ ਸਾਹਿਬ ਅਤੇ ਅਨੰਦਪੁਰ ਸਾਹਿਬ ਸ਼ਹਿਰ ਨੂੰ ਸ਼ਰਾਬ-ਮੁਕਤ ਕਰਾਰ ਦੇ ਕੇ ਇਨ੍ਹਾਂ ਨੇ ਇਕ ਬੜਾ ਸ਼ਲਾਘਾ-ਯੋਗ ਕਦਮ ਚੁਕਿਆ ਹੈ ਅਤੇ ਹੁਣ ਚਮਕੌਰ ਸਾਹਿਬ ਨੂੰ ਵੀ ਪਵਿੱਤਰ ਸ਼ਹਿਰ ਐਲਾਨ ਦਾ ਪ੍ਰੋਗਰਾਮ ਹੈ। ਸੋ ਮੈਂ ਇਨ੍ਹਾਂ ਅਕਾਲੀ ਵੀਰਾਂ ਜਿਹੜੇ ਧਾਰਮਿਕ ਗੁਰਦੁਆਰਿਆਂ ਵਿੱਚ ਰਹਿੰਦੇ ਸਨ ਅਤੇ ਹਰ ਵਕਤ ਇਹ ਸੋਚਦੇ ਸੀ ਕਿ ਕਿਸੇ ਤਰ੍ਹਾਂ ਸਾਡੀ ਸਰਕਾਰ ਬਣੇ ਅਤੇ ਕੁਰਸੀ ਨੂੰ ਹਥਿਆ ਸਕੀਏ, ਇਨ੍ਹਾਂ ਨੇ ਜ਼ਾਲਮਾਂ ਦੀ ਮਦਦ ਲੈ ਕੇ ਉਨ੍ਹਾਂ ਨੂੰ ਪਵਿੱਤਰ ਗੁਰਦੁਆਰੇ ਵੀ ਦਿੱਤੇ ਅਤੇ ਉਨ੍ਹਾਂ ਨੂੰ ਰਹਿਣ ਦੀ ਜਗ੍ਹਾ ਵੀ ਦਿੱਤੀ ਜਿਥੇ ਉਨ੍ਹਾਂ ਨੇ ਆਪਣੇ ਅੱਡੇ ਬਣਾਏ ਅਤੇ ਬੜੇ ਭੈੜੇ ਕੰਮ ਵੀ ਕੀਤੇ। ਧੀਆਂ, ਭੈਣਾਂ ਦੀ ਇੱਜ਼ਤ ਲੁੱਟੀ ਅਤੇ ਉਨ੍ਹਾਂ ਨੂੰ ਜਾਨੋਂ ਵੀ ਮਾਰਿਆ ਗਿਆ। ਇਹ ਪੰਜਾਬ ਦੇ ਲੋਕ ਜਿਹੜੇ ਆਪਣੇ ਆਪ ਨੂੰ ਬੜੇ ਹੀ ਸੱਚੇ ਸੁੱਚੇ ਸਿੱਖ ਸਮਝਦੇ ਹਨ ਕਿ ਅਸੀਂ ਹੀ ਗੁਰਦੁਆਰਿਆਂ ਦੇ ਮਾਲਕ ਹਾਂ, ਉਨ੍ਹਾਂ ਨੇ ਇਹ ਨਹੀਂ

[ਸਰਦਾਰ ਨਿਰਮਲ ਸਿੰਘ ਮਹੰਤ]

ਸੋਚਿਆ ਕਿ ਹੋਰ ਵੀ ਕੋਈ ਸਿੱਖ ਹੋ ਸਕਦਾ ਹੈ। ਸਰਦਾਰ ਬੇਅੰਤ ਸਿੰਘ ਜੀ ਨੇ ਸਾਬਤ ਕਰ ਦਿਤਾ ਕਿ ਇੱਕ ਹੋਰ ਵੀ ਸਿੱਖ ਹੈ ਅਤੇ ਉਹ ਹੈ ਸਰਦਾਰ ਬੇਅੰਤ ਸਿੰਘ, ਉਨ੍ਹਾਂ ਨੇ ਗੁਰਦੁਆਰਿਆਂ ਨੂੰ ਜ਼ਾਲਮਾਂ ਤੋਂ ਮੁਕਤ ਕਰਵਾਇਆ। ਅਸੀਂ ਲੋਕ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਲਈ ਸਰਦਾਰ ਬੇਅੰਤ ਸਿੰਘ ਜੀ ਦੇ ਧੰਨਵਾਦੀ ਹਾਂ ਅਤੇ ਉਨ੍ਹਾਂ ਦੀ ਸਰਕਾਰ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ, ਗੁਰ-ਦੁਆਰਿਆਂ ਦੀ ਪਵਿੱਤਰਤਾ ਨੂੰ ਬਹਾਲ ਕਰਵਾਇਆ। ਪਿੱਛੇ ਇੱਥੇ ਜਿਹੜੀ 65 ਰੁਪਏ ਰੋਜ਼ ਦੀ ਸਿਰਫ ਚੜ੍ਹਤ ਦੀ ਆਮਦਨ ਹੁੰਦੀ ਸੀ ਉਹ ਅੱਜ ਇਕ ਲੱਖ ਰੁਪਏ ਹੋਣ ਲਗ ਪਈ ਹੈ ਅਤੇ ਜਿੱਥੇ ਸਿਰਫ ਦੋ ਬੋਰੀਆਂ ਆਟਾ ਲੰਗਰ ਵਿੱਚ ਪੱਕਦਾ ਸੀ ਅੱਜ ਉਹ 27 ਬੋਰੀਆਂ ਤੋਂ ਵੱਧ ਪੱਕਦਾ ਹੈ, ਇਹ ਮਿਹਰਬਾਨੀ ਸਰਦਾਰ ਬੇਅੰਤ ਸਿੰਘ ਜੀ ਦੀ ਅਤੇ ਉਨ੍ਹਾਂ ਦੀ ਸਰਕਾਰ ਦੀ ਹੈ।

ਸਪੀਕਰ ਸਾਹਿਬ, ਫਰਵਰੀ, 1992 ਵਿੱਚ ਜਦ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਤਾਂ ਉਸ ਵੇਲੇ ਹਾਲਾਤ ਇਹ ਸੀ ਕਿ ਨਾ ਤਾਂ ਸਾਡਾ ਕੋਈ ਖਜ਼ਾਨਾ ਸੀ, ਅਤੇ ਨਾ ਹੀ, ਕੋਈ ਸਾਨੂੰ ਸਰਕਾਰ ਸਮਝਦਾ ਸੀ ਅਤੇ ਸਾਨੂੰ ਘੱਟ ਵੋਟਾਂ ਵਾਲੀ ਸਰਕਾਰ ਕਿਹਾ ਜਾਂਦਾ ਸੀ ਪਰ ਇਸ ਘੱਟ ਵੋਟਾਂ ਵਾਲੀ ਸਰਕਾਰ ਨੇ ਇਹ ਸਾਬਤ ਕਰ ਦਿੱਤਾ ਕਿ ਇਸ ਦੇ ਰੀਜ਼ਲਟ ਕਿੰਨੇ ਚੰਗੇ ਹਨ। ਹੁਣ ਪੰਜਾਬ ਵਿੱਚ ਸ਼ਾਂਤੀ ਅਤੇ ਅਮਨ ਦਾ ਮਾਹੌਲ ਪੈਦਾ ਹੋਇਆ ਹੈ ਅਤੇ ਇਹ ਸਰਕਾਰ ਹੀ ਪੰਜਾਬ ਸਰਕਾਰ ਦੇ ਖਜ਼ਾਨੇ ਨੂੰ 1010 ਕਰੋੜ ਰੁਪਏ ਤੋਂ 1450 ਕਰੋੜ ਰੁਪਏ ਤੱਕ ਲੈ ਗਈ ਹੈ। ਸਪੀਕਰ ਸਾਹਿਬ, 1450 ਕਰੋੜ ਰੁਪਿਆ ਕਹਿ ਦੇਣਾ ਸੌਖਾ ਹੈ, ਇੱਥੇ ਮੈਂ ਡਾਕਟਰ ਕੇਵਲ ਕ੍ਰਿਸ਼ਨ ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇੰਨੇ ਜ਼ਿਆਦਾ ਖਰਚੇ ਘਟਾ ਕੇ, ਇਸ ਨੂੰ ਅੱਗੇ ਲੈ ਕੇ ਗਏ ਹਨ।

ਮਾਰਕਫੈਡ ਜਾਂ ਹੋਰ ਅਦਾਰੇ ਜਿਹੜੇ ਬਹੁਤ ਜ਼ਿਆਦਾ ਘਾਟੇ ਵਿਚ ਜਾ ਰਹੇ ਸਨ, ਅੱਜ ਹੈਰਾਨੀ ਦੀ ਗੱਲ ਹੈ ਕਿ 72 ਕਰੋੜ ਰੁਪਿਆ ਪ੍ਰਾਫਿਟ ਤੇ ਮਾਰਕਫੈਡ ਜਾ ਰਿਹਾ ਹੈ। ਜੇ ਇਹ ਮਿਹਰਬਾਨੀ ਹੈ ਤਾਂ ਉਹ ਸਰਦਾਰ ਬੇਅੰਤ ਸਿੰਘ ਦੀ ਹੈ।

ਇੱਥੇ ਹੀ ਬੱਸ ਨਹੀਂ ਬਿਜਲੀ ਬਾਰੇ ਕਦੇ ਵੀ ਸੋਚਿਆ ਨਹੀਂ ਸੀ ਗਿਆ। ਜਿਸ ਦਿਨ ਦੀ ਸਰਕਾਰ ਬਣੀ ਹੈ, ਕਦੇ ਮਹਿਸੂਸ ਹੀ ਨਹੀਂ ਹੋਇਆ, ਬਿਜਲੀ ਬੰਦ ਹੀ ਨਹੀਂ ਹੋਈ। ਸਰਦਾਰ ਬੇਅੰਤ ਸਿੰਘ ਜੀ 2200 ਕਰੋੜ ਰੁਪਿਆ ਰਣਜੀਤ ਸਾਗਰ ਡੈਮ ਤੇ ਖਰਚ ਰਹੇ ਹਨ। ਮੈਂ ਇਸ ਗੱਲ ਤੋਂ ਹੈਰਾਨ ਹਾਂ ਕਿ ਰਾਵੀ ਨਦੀ ਨੂੰ ਮੋੜ ਕੇ ਕਿਸ ਤਰ੍ਹਾਂ ਉਥੇ ਬਿਜਲੀ ਪੈਦਾ ਕੀਤੀ ਗਈ ਅਤੇ ਰੁਪਿਆ ਖਰਚ ਕੀਤਾ। ਇਹ ਪੰਜਾਬ ਨੂੰ ਵੱਡੀ ਦਾਦ ਹੋਵੇਗੀ। ਇਨ੍ਹਾਂ ਬਿਜਲੀ ਦੇ ਪ੍ਰਾਜੈਕਟਾਂ ਨਾਲ ਨਾ ਸਿਰਫ ਸਾਡੇ ਲੋਕਾਂ ਨੂੰ ਅਤੇ ਗਰੀਬ ਲੋਕਾਂ ਨੂੰ ਬਲਕਿ ਕਾਰਖਾਨੇਦਾਰਾਂ ਅਤੇ ਜ਼ਿਮੀਂਦਾਰਾਂ ਨੂੰ ਵੀ ਫਾਇਦਾ ਹੋਵੇਗਾ। ਇਸ ਤੋਂ ਇਲਾਵਾ ਰੋਪੜ ਅਤੇ ਬਠਿੰਡਾ ਵਿਖੇ ਥਰਮਲ ਪਲਾਂਟ ਦੇ ਦੋ ਯੂਨਿਟ ਲਗਾਏ ਗਏ ਜਿਸ ਤੋਂ 440 ਮੈਗਾਵਾਟ ਬਿਜਲੀ ਹੋਰ ਪੈਦਾ ਹੋਵੇਗੀ।

ਮੈਂ ਖੇਤੀਬਾੜੀ ਦੀ ਗੱਲ ਕਰਦਾ ਹਾਂ। ਇਹ ਬੜੀ ਵਡਿਆਈ ਵਾਲੀ ਗੱਲ ਹੈ। ਪਹਿਲਾਂ ਹਾਲਾਤ ਇਹ ਸੀ ਕਿ ਸਿਰਫ ਕਣਕ, ਮੱਕੀ ਜਾਂ ਚਾਵਲ ਹੀ ਬੀਜਿਆ ਜਾਂਦਾ ਸੀ ਪਰ ਹੁਣ ਕਿੱਤਾਕਰਨ

ਸਕੀਮ ਅਧੀਨ ਪੋਲਟਰੀ ਫਾਰਮ, ਡੇਅਰੀ ਫਾਰਮ ਆਦਿ ਧੰਦੇ ਅਲਹਿਦਾ ਲਗਾਏ ਗਏ ਹਨ ਜਿਸ ਨਾਲ ਸਾਡਾ ਕਿਸਾਨ ਅੱਗੇ ਵੱਧ ਜਾਵੇਗਾ।

ਇੱਥੇ ਹੀ ਬੱਸ ਨਹੀਂ ਇਹ ਸਰਦਾਰ ਬੇਅੰਤ ਸਿੰਘ ਜੀ ਦੀ ਮਿਹਰਬਾਨੀ ਹੈ ਕਿ ਸਬਸਿਡੀ ਵਜੋਂ 4000 ਕਰੋੜ ਰੁਪਏ ਜ਼ਿਮੀਦਾਰਾਂ ਨੂੰ ਦਿੱਤੇ ਗਏ। ਪਿੰਡਾਂ ਦੇ ਵਿਕਾਸ ਬਾਰੇ ਤਾਂ ਲੋਕ ਹੈਰਾਨ ਹਨ ਕਿ ਸਰਦਾਰ ਬੇਅੰਤ ਸਿੰਘ ਨੇ ਕੀ ਕ੍ਰਿਸ਼ਮਾ ਕੀਤਾ ਹੈ। ਇਹ ਵਾਹਦ ਪਹਿਲੀ ਸਰਕਾਰ ਹੈ। ਮੈਂ ਆਮ ਸਰਕਾਰਾਂ ਨੂੰ ਵੀ ਦੇਖਿਆ ਹੈ, ਉਦੋਂ ਸਿਰਫ 5,000 ਜਾਂ 10,000 ਰੁਪਏ ਦੀ ਗਰਾਂਟ ਹੀ ਪਿੰਡਾਂ ਵਿਚ ਜਾਂਦੀ ਸੀ ਪਰ ਅੱਜ ਇੱਕ ਇੱਕ ਐਮ.ਐਲ.ਏ. ਨੇ ਪੰਜ-ਪੰਜ, ਦੱਸ-ਦੱਸ ਲੱਖ ਰੁਪਿਆ ਦਿੱਤੇ। ਇਹ ਮਿਹਰਬਾਨੀ ਹੈ ਤਾਂ ਸਰਦਾਰ ਬੇਅੰਤ ਸਿੰਘ ਜੀ ਦੀ ਮਿਹਰਬਾਨੀ ਹੈ ਜਿਨ੍ਹਾਂ ਨੇ ਉਨਤ ਗਰਾਮ ਸਕੀਮ ਨੂੰ ਨਵਾਂ ਰੂਪ ਦਿੱਤਾ ਅਤੇ ਉਨਤ ਗਰਾਮ ਸਕੀਮ ਵਿਚ ਸੜਕਾਂ ਪੱਕੀਆਂ ਕੀਤੀਆਂ, ਨਾਲੀਆਂ ਪੱਕੀਆਂ ਕੀਤੀਆਂ ਅਤੇ ਲੈਟਰਿਨਾਂ ਬਣਵਾਈਆਂ। ਮਹਾਤਮਾ ਗਾਂਧੀ ਜੀ ਦੇ ਸੁਪਨੇ ਨੂੰ ਪੂਰਾ ਕੀਤਾ। ਇਨਡਿਵਿਜ਼ੂਅਲ ਲੈਟਰਿਨਾਂ ਬਣਵਾਈਆਂ। ਇਹ ਮਿਹਰਬਾਨੀ ਸਰਦਾਰ ਬੇਅੰਤ ਸਿੰਘ ਜੀ ਦੀ ਹੈ।

ਸਪੀਕਰ ਸਾਹਿਬ, ਉਦਯੋਗਿਕ ਖੇਤਰ ਦੀ ਮੈਂ ਗੱਲ ਕਰਨੀ ਚਾਹੁੰਦਾ ਹਾਂ। ਲੋਕ ਪੰਜਾਬ ਛੱਡ ਕੇ ਜਾ ਰਹੇ ਸਨ। ਕਿਸੇ ਆਦਮੀ ਦਾ ਵੀ ਦਿਲ ਨਹੀਂ ਲੱਗਦਾ ਸੀ, ਉਹ ਡਰਦਾ ਸੀ। ਪਰ ਅੱਜ ਸਰਦਾਰ ਬੇਅੰਤ ਸਿੰਘ ਦੀ ਮਿਹਰਬਾਨੀ ਨਾਲ, ਉਨ੍ਹਾਂ ਨੇ ਪੰਜਾਬ ਵਿਚ ਲੋਕਾਂ ਨੂੰ ਉਦਯੋਗ ਚਾਲੂ ਕਰਨ ਵਾਸਤੇ ਉਕਸਾਇਆ ਹੈ, 14 ਫੋਕਲ ਪੁਆਇੰਟ ਬਣਾਏ ਗਏ। ਮੈਂ ਇੱਥੇ ਸਰਦਾਰ ਬੇਅੰਤ ਸਿੰਘ ਜੀ ਨੂੰ ਵਧਾਈ ਦੇਵਾਂਗਾ ਕਿ ਮੇਰੇ ਇਲਾਕੇ ਵਿਚ ਵੀ ਫੋਕਲ ਪੁਆਇੰਟ ਬਣਾਇਆ ਗਿਆ ਹੈ। ਇਨ੍ਹਾਂ 14 ਫੋਕਲ ਪੁਆਇੰਟਾਂ ਨਾਲ ਸਾਡੇ ਗਰੀਬ ਮਜ਼ਦੂਰ ਭਰਾ ਅੱਗੇ ਵੱਧਣਗੇ ਜਿਸ ਨਾਲ ਉਹ ਕੋਈ ਨਾ ਕੋਈ ਕੰਮ ਕਰਕੇ ਅੱਛਾ ਗੁਜ਼ਾਰਾ ਕਰ ਸਕਣਗੇ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਜਿੱਥੇ ਮੈਂ ਉਦਯੋਗਾਂ ਦੀ ਗੱਲ ਕੀਤੀ ਹੈ, ਬਿਜਲੀ ਦੀ ਗੱਲ ਕੀਤੀ ਹੈ ਉਥੇ ਮੈਂ ਸਿੱਖਿਆ ਦੇ ਬਾਰੇ ਵੀ ਗੱਲ ਕਰਨੀ ਚਾਹੁੰਦਾ ਹਾਂ। ਸਰਦਾਰ ਲਖਮੀਰ ਸਿੰਘ ਰੰਧਾਵਾ ਸਾਡੇ ਸਿੱਖਿਆ ਮੰਤਰੀ ਹਨ। ਪਿਛਲੇ ਬਾਰ੍ਹਾਂ-ਚੌਦਾਂ ਸਾਲ ਤੋਂ ਪਿੰਡਾਂ ਵਿਚ ਕੋਈ ਟੀਚਰ ਨਹੀਂ ਸੀ। ਉਨ੍ਹਾਂ ਨੇ 5,000 ਟੀਚਰ ਲਗਾਉਣ ਦਾ ਪ੍ਰਬੰਧ ਕੀਤਾ ਤਾਂ ਕਿ ਸਾਡੇ ਬੱਚਿਆਂ ਦੀ ਅੱਛੀ ਤਰ੍ਹਾਂ ਪੜ੍ਹਾਈ ਹੋ ਸਕੇ, ਅੱਛੀ ਤਰ੍ਹਾਂ ਲਿਖਾਈ ਹੋ ਸਕੇ ਅਤੇ ਅੱਛੀ ਤਰ੍ਹਾਂ ਉਹ ਜੀਵਨ ਵਿਚ ਸਫਲ ਹੋ ਸਕਣ। ਉਨ੍ਹਾਂ ਨੇ ਨਾ ਸਿਰਫ 5,000 ਟੀਚਰ ਲਗਾਏ ਸਗੋਂ 425 ਸਕੂਲ ਵੀ ਅਪਗਰੇਡ ਕੀਤੇ। ਇਸ ਦੇ ਨਾਲ ਨਾਲ ਜਿੱਥੇ ਬੱਚੇ ਭਾਰੀ ਬਸਤੇ ਲੈ ਕੇ ਨਿਕਲਦੇ ਸਨ, ਉਥੇ ਉਨ੍ਹਾਂ ਨੂੰ ਤਕਨੀਕੀ ਸਿੱਖਿਆ ਵੱਲ ਮੋੜਿਆ ਗਿਆ। ਤਕਨੀਕੀ ਸਿੱਖਿਆ ਨਾਲ ਹਰੇਕ ਬੱਚਾ ਮੁੱਢ ਤੋਂ ਹੀ ਕਿਰਤ ਕਰਨ ਲੱਗ ਜਾਵੇਗਾ ਅਤੇ ਜੀਵਨ ਨੂੰ ਅੱਛਾ ਬਣਾ ਸਕੇਗਾ। ਇਸ ਤੋਂ ਇਲਾਵਾ ਨਾ ਸਿਰਫ ਤਕਨੀਕੀ ਸਿੱਖਿਆ ਵੱਲ ਹੀ ਧਿਆਨ ਦਿੱਤਾ ਗਿਆ ਬਲਕਿ ਇੰਜੀਨਰਿੰਗ ਕਾਲਜ, ਪਾਲੀਟੈਕਨਿਕ ਕਾਲਜ ਵੱਡੇ ਪੱਧਰ ਤੇ ਖੋਲ੍ਹੇ ਗਏ। ਇਸ ਦੇ ਨਾਲ ਹਰ ਇੱਕ ਬੱਚਾ, ਹਰ ਇੱਕ ਲੜਕੀ ਜਾਂ ਬੱਚੀ ਆਪਣੇ ਜੀਵਨ

[ਸਰਦਾਰ ਨਿਰਮਲ ਸਿੰਘ ਮਹੰਤ]
ਨੂੰ ਬਹੁਤ ਚੰਗੀ ਤਰ੍ਹਾਂ, ਮੇਰਾ ਮਤਲਬ ਹੈ, ਅੱਗੇ ਲਿਆ ਕੇ ਅੱਛੀ ਨੌਕਰੀ ਅਤੇ ਅੱਛੇ ਮਾਹੌਲ ਵਿਚ ਰਹਿ ਸਕੇਗੀ ।

ਇਸ ਤੋਂ ਇਲਾਵਾ ਮੈਂ ਆਪਣੇ ਸ਼ਡਿਊਲਡ ਕਾਸਟਸ ਭਰਾਵਾਂ ਦੀ ਗੱਲ ਕਰਾਂਗਾ । ਮੈਂ ਹੈਰਾਨ ਹਾਂ ਕਿ ਸਾਡੇ ਮਾਨਯੋਗ ਮੈਂਬਰ ਸਾਹਿਬਾਨ ਦੀਆਂ ਗੱਲਾਂ ਤੇ ਜਿਹੜੇ ਕਹਿੰਦੇ ਹਨ ਕਿ ਸਾਡੇ ਸ਼ਡਿਊਲਡ ਕਾਸਟਸ ਨੂੰ ਕੁਝ ਨਹੀਂ ਦਿੱਤਾ, ਸਾਨੂੰ ਪੁਛਿਆ ਨਹੀਂ, ਸਾਡੀ ਗੱਲ ਨਹੀਂ ਕੀਤੀ ਗਈ। ਮੈਂ ਇਹ ਸਮਝਦਾ ਹਾਂ ਕਿ ਜੱਟ ਸਿੱਖ ਨੂੰ ਕੋਈ ਨਹੀਂ ਪੁੱਛਦਾ, ਨਾ ਨੌਕਰੀ ਮਿਲਦੀ ਹੈ। ਇਨ੍ਹਾਂ ਨੂੰ ਅੱਜ ਬੜੇ ਅਮੀਰ ਆਦਮੀ ਸਮਝਦੇ ਹਨ। ਹਾਲਾਂ ਕਿ ਇਨ੍ਹਾਂ ਕੋਲ ਜ਼ਮੀਨ ਕਿੰਨੀ ਵੀ ਹੋਵੇ ਇਹ ਭੁੱਖੇ ਦੇ ਭੁੱਖੇ ਮਰਦੇ ਹਨ। ਮੈਂ ਇਹ ਗੱਲ ਕਹਾਂਗਾ ਕਿ ਜੋ ਸ਼ਡਿਊਲਡ ਕਾਸਟਸ ਮੇਰੇ ਵੀਰ ਹਨ, ਮੈਂ ਨਹੀਂ ਸਮਝਦਾ ਕਿ ਕੁਝ ਨਹੀਂ ਦਿੱਤਾ, 50 ਪ੍ਰਤੀਸ਼ਤ ਤੱਕ ਨੂੰ ਅੱਗੇ ਲਿਆਇਆ ਗਿਆ ਹੈ । ਵਿਸ਼ੇਸ਼ ਕੰਪੋਨੈਂਟ ਪਲੈਨ ਅਧੀਨ ਇਨ੍ਹਾਂ ਤੇ 197 ਕਰੋੜ ਰੁਪਿਆ ਖਰਚਿਆ ਗਿਆ, ਵੈਲਫੇਅਰ ਲਈ 63 ਕਰੋੜ ਖਰਚਿਆ, ਵਿੱਤ ਵਿਕਾਸ ਕਾਰਪੋਰੇਸ਼ਨ ਵੱਲੋਂ 540 ਕਰੋੜ ਰੁਪਏ ਦੇ ਲੋਨ ਦਿੱਤੇ ਗਏ ਔਰ 32 ਹਜ਼ਾਰ ਲਾਭਪਾਤਰੀਆਂ ਨੂੰ ਇਸ ਤੋਂ ਲਾਭ ਹੋਇਆ। 12 ਕਰੋੜ 16 ਲੱਖ ਰੁਪਏ ਸਬਸਿਡੀ ਦਿੱਤੀ ਗਈ। ਮੈਂ ਹੈਰਾਨ ਹਾਂ ਕਿ ਏਨਾ ਕੁਝ ਸ਼ਡਿਊਲਡ ਕਾਸਟਸ ਭਰਾਵਾਂ ਨੂੰ ਦਿੱਤਾ ਗਿਆ, ਫਿਰ ਵੀ ਇਨ੍ਹਾਂ ਨੇ ਇੱਕ ਫੈਸਲਾ ਕੀਤਾ ਹੋਇਆ ਹੈ ਕਿ ਚੰਗੇ ਨੂੰ ਚੰਗਾ ਨਹੀਂ ਕਹਿਣਾ, ਮਾੜਾ ਹੀ ਕਹਿਣਾ ਹੈ। ਜੇ ਚੰਗਾ ਕਹਿ ਦੇਣ ਤਾਂ ਇਨ੍ਹਾਂ ਦੀ ਜ਼ੁਬਾਨ ਸੜ ਜਾਵੇਗੀ। ਚੰਗੇ ਨੂੰ ਹਮੇਸ਼ਾ ਚੰਗਾ ਕਹਿਣਾ ਚਾਹੀਦਾ ਹੈ, ਇਹ ਮੇਰੀ ਬੇਨਤੀ ਹੈ।

ਮੈਂ ਅਕਾਲੀ ਭਾਈਆਂ ਦੀ ਗੱਲ ਕਰਾਂਗਾ । ਜਿਨ੍ਹਾਂ ਮੇਰੇ ਵੀਰਾਂ ਨੇ ਆਪਣੇ ਪਵਿੱਤਰ ਗੁਰਦੁਆਰਿਆ ਵਿੱਚ.....

**ਸ੍ਰੀ ਸਪੀਕਰ** : ਕਿੰਨਾ ਟਾਈਮ ਹੋਰ ਲਵੋਗੇ ?

**ਸਰਦਾਰ ਨਿਰਮਲ ਸਿੰਘ ਮਹੰਤ** : ਬੱਸ ਜੀ 2–3 ਮਿੰਟ ਹੀ ਹੋਰ ਲਵਾਂਗਾ। ਮੈਂ ਤਾਂ ਇਹੀ ਕਹਾਂਗਾ ਕਿ ਇਨ੍ਹਾਂ ਨੇ ਗੁਰਦੁਆਰਿਆਂ ਵਿੱਚ ਮੱਸੇ ਰੰਗੜ ਵਰਗੇ ਲੋਕ ਸਥਾਪਤ ਕੀਤੇ। ਇੱਕ ਗੱਲ ਮੈਂ ਕਹਾਂਗਾ ਇਨ੍ਹਾਂ ਦੀ ਲੀਡਰਸ਼ਿਪ ਨੂੰ ਕਿ ਅਕਾਲੀ ਲੀਡਰ ਇਥੇ ਆਉਣ, ਸਰਦਾਰ ਬੇਅੰਤ ਸਿੰਘ ਦੇ ਪੈਰੀਂ ਪੈਣ ਗੱਲ ਵਿੱਚ ਪੱਲੂ ਪਾ ਕੇ, ਮੂੰਹ ਵਿੱਚ ਲੈਣ ਘਾਹ, ਕੋਲੀ ਗਊ ਬਣਕੇ, ਇਸ ਤੋਂ ਬਾਅਦ ਹੱਥ ਜੋੜ ਕੇ ਇਹ ਗੱਲ ਕਹਿਣ ਕਿ ਸਰਦਾਰ ਬੇਅੰਤ ਸਿੰਘ ਜੀ ਸਾਡੇ ਤੁਸੀਂ ਗੁਨਾਹ ਮੁਆਫ਼ ਕਰ ਦਿਉ। ਮੈਂ ਸਮਝਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਬੜੇ ਫਰਾਖ ਦਿਲ ਹਨ, ਇਹ ਜ਼ਰੂਰ ਉਨ੍ਹਾਂ ਨੂੰ ਮੁਆਫ ਕਰ ਦੇਣਗੇ। ਆਪਣਾ ਜੀਵਨ ਇਹ ਚੰਗਾ ਬਣਾ ਸਕਦੇ ਹਨ । ਅਕਾਲੀ ਲੀਡਰਸ਼ਿਪ ਨੂੰ ਗੁਰਬਾਣੀ ਦੇ ਮਹਾਂਵਾਕ ਅਨੁਸਾਰ :

"ਸਪੈ ਦੁਧ ਪਿਆਲੀਐ, ਵਿਹੁ ਮਖਹੁ ਸਟੇ,
ਪਥਰ ਪਾਣੀ ਰਖੀਐ, ਮਨਿ ਹਠੁ ਨ ਘਟੈ,
ਚੋਆ ਚੰਦਨ ਪਰਿਹਰੈ, ਖਰੁ ਖੇਹ ਪਲਟੈ
ਤਿਉ ਨਿੰਦਕ ਪਰ ਨਿੰਦਹੁ ਹਠਿ ਮੂਲਿ ਨ ਹਟੈ, ।

ਮੈਂ ਇਹ ਸਾਰਾ ਕੁਛ ਕਹਿੰਦਿਆਂ ਸਰਦਾਰ ਬੇਅੰਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਅੱਜ ਪੰਜਾਬ ਨੂੰ ਸਹੀ ਰਸਤੇ ਤੇ ਤੋਰਿਆ। ਗੀਤ ਗਾਉਣ ਵਾਲੇ ਪੰਜਾਬ ਨੂੰ ਫਿਰ ਬਹਾਲ ਕਰ ਦਿੱਤਾ। ]

ਇਸ ਤੋਂ ਇਲਾਵਾ ਮੈਂ ਆਪਣੇ ਇਲਾਕੇ ਬਾਰੇ ਗੱਲ ਕਰਨਾ ਚਾਹਾਂਗਾ। ਮੈਂ ਸਰਦਾਰ ਬੇਅੰਤ ਸਿੰਘ ਜੀ ਦਾ ਬੜਾ ਧੰਨਵਾਦੀ ਹਾਂ ਜੋ 25 ਅਪਰੈਲ, 1992 ਨੂੰ ਮੇਰੇ ਜੱਦੀ ਸ਼ਹਿਰ ਰਾਏਕੋਟ ਗਏ। ਮੈਂ ਹੈਰਾਨ ਹਾਂ ਸਰਦਾਰ ਬੇਅੰਤ ਸਿੰਘ ਜੀ ਦੀ ਫਰਾਖ ਦਿਲੀ ਤੇ ਕਿ ਨਾ ਸਿਰਫ਼ ਸ੍ਰੀ ਗੁਰ ਗੋਬਿੰਦ ਸਿੰਘ ਦੀ ਇਸ ਧਰਤੀ ਨੂੰ ਉਨ੍ਹਾਂ ਨੇ ਸਬ-ਡਵੀਜ਼ਨ ਵਜੋਂ ਨਿਵਾਜ਼ਿਆ ਬਲਕਿ ਇਥੇ 50 ਬਿਸਤਰਿਆਂ ਦਾ ਹਸਪਤਾਲ, ਇੱਕ ਫੋਕਲ ਪੁਆਇੰਟ, ਇੱਕ ਸਟੇਡੀਅਮ, ਬੱਸ ਸਟੈਂਡ, ਇਲੈਕਟਰੌਨਿਕ ਐਕਸਚੇਂਜ ਆਯੂਰਵੈਦਿਕ ਹਸਪਤਾਲ 10 ਬਿਸਤਰਿਆਂ ਦਾ, 20 ਲੱਖ ਰੁਪਿਆ ਪੰਜ ਸਕੂਲਾਂ ਨੂੰ ਅਪਗਰੇਡ ਗੱਲ ਕੀ ਮੇਰੇ ਇਲਾਕੇ ਨੂੰ ਜੋ ਕੁਝ ਇਨ੍ਹਾਂ ਨੇ ਦਿੱਤਾ ਹੈ, ਉਸ ਦੇ ਲਈ ਮੈਂ ਇਨ੍ਹਾਂ ਦਾ ਬਹੁਤ ਰਿਣੀ ਹਾਂ। ਇਨ੍ਹਾਂ ਨੇ ਮੇਰੇ ਇਲਾਕੇ ਨੂੰ ਇਸ ਪਵਿੱਤਰ ਧਰਤੀ ਨੂੰ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਚਰਨ ਛਹ ਪ੍ਰਾਪਤ ਹੈ ਨੂੰ ਬਹੁਤ ਜ਼ਿਆਦਾ ਅੱਗੇ ਲਿਆ ਕੇ ਖੜਾ ਕਰ ਦਿੱਤਾ ਹੈ। ਗੱਲ ਕੀ ਰਾਜਪਾਲ, ਪੰਜਾਬ, ਦਾ ਐਡਰੈਸ ਸਰਦਾਰ ਬੇਅੰਤ ਸਿੰਘ ਸਰਕਾਰ ਦੀਆਂ ਪਾਲਸੀਆਂ ਦਾ ਮੂੰਹ ਬੋਲਦਾ ਦਰਪਣ ਹੈ ਅਤੇ ਪੰਜਾਬ ਦੀ ਸਹੀ ਸੇਧ ਵਿੱਚ, ਸਰਬਪੱਖੀ ਵਿਕਾਸ, ਬੈਕਵਰਡਾਂ ਦੀ ਭਲਾਈ, ਸਨਅਤੀ ਵਿਦਿਆ ਅਤੇ ਤਕਨੀਕੀ ਸੰਸਥਾਵਾਂ ਦੀ ਸਥਾਪਨਾ, ਆਵਾਜਾਈ ਅਤੇ ਪੰਜਾਬ ਦੀ ਸਮੱਚੀ ਮਾਨਵ-ਜਾਤੀ ਦਾ ਧਾਰਮਿਕ ਵਿਕਾਸ, ਇਹ ਸਭ ਸਰਕਾਰ ਦੀ ਯੋਜਨਾ ਭਰਪੂਰ ਸਚਾਈ ਦਾ ਹਿੱਸਾ ਹੈ।

In fact, I want to say with full confidence and assurance that the Hon'ble Governor's address is the true and real picture of the progressive and developmental policies of Respected Sardar Beant Singh's Government, Thank you.

**ਸ੍ਰੀ ਸਪੀਕਰ :** ਸਰਦਾਰ ਗੁਰਮੇਲ ਸਿੰਘ ਚੀਮਾ।

**ਸ੍ਰੀ ਸਤਪਾਲ ਗੋਸਾਈਂ :** ਸਪੀਕਰ ਸਾਹਿਬ, ਤੁਸੀਂ ਟਾਈਮ ਦੇਣ ਲਈ ਯਕੀਨ ਦਿਵਾਇਆ ਸੀ।

**ਸ੍ਰੀ ਸਪੀਕਰ :** ਹਾਂ ਜੀ, ਜ਼ਰੂਰ ਦਿਆਂਗੇ।

**ਸ੍ਰੀ ਸਤਪਾਲ ਗੋਸਾਈਂ :** ਕਦੋਂ ਜੀ ?

**ਸ੍ਰੀ ਸਪੀਕਰ :** ਇਸ ਤੋਂ ਬਾਅਦ।

**ਸਰਦਾਰ ਗੁਰਮੇਲ ਸਿੰਘ ਚੀਮਾ** (ਸੁਲਤਾਨਪੁਰ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਵੀਰ ਮਾਨਯੋਗ ਮੈਂਬਰ ਸਰਦਾਰ ਜਸਬੀਰ ਸਿੰਘ ਜੀ ਨੇ ਇਹ ਮਤਾ ਪੇਸ਼ ਕੀਤਾ ਹੈ ਅਤੇ ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਨੇ ਇਸ ਦੀ ਤਾਈਦ ਕੀਤੀ ਹੈ, ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦਾ 101 ਪ੍ਰਤੀਸ਼ਤ ਹਾਮੀ ਹਾਂ। ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਵੀ ਕਿਧਰੇ ਦੁਨੀਆਂ ਵਿੱਚ ਘਟਨਾ ਵਾਪਰਦੀ ਹੈ ਤਾਂ ਉਸ ਦੀ ਬੈਕ ਗਰਾਊਂਡ ਹਿਸਟਰੀ ਹੁੰਦੀ ਹੈ, ਚਾਹੇ ਉਹ ਗ਼ਲਤ ਹੋਵੇ ਤੇ ਚਾਹੇ ਉਹ ਸਹੀ ਹੋਵੇ। ਇਹ ਠੀਕ ਹੈ ਕਿ ਪੰਜਾਬ ਦੇ ਵਿੱਚ ਅਤਿਵਾਦ ਪੈਦਾ ਹੋਇਆ। ਸਾਲ 1970-71 ਵਿੱਚ ਮੈਂ ਇੰਗਲੈਂਡ ਵਿੱਚ ਸੀ ਜਦੋਂ ਬੰਗਲਾ ਦੇਸ਼ ਨੇ ਆਪਣੇ ਹੱਕ ਮੰਗੇ ਸੀ ਅਤੇ ਉਸ ਨੇ ਆਪਣਾ ਦੇਸ਼ ਵੱਖਰਾ ਕਰਨ ਦੀ ਮੰਗ ਕੀਤੀ ਔਰ ਆਜ਼ਾਦੀ ਲਈ ਉਸ ਨੇ ਜਦੋ ਜਹਿਦ ਕੀਤੀ ਸੀ। ਇਹ ਬੰਗਲਾ ਦੇਸ਼ ਸੀ ਜਿਸ ਤੋਂ ਪਾਕਿਸਤਾਨ ਜੂਟ ਔਰ ਚੌਲ ਬਾਹਰ ਭੇਜਦਾ ਸੀ ਅਤੇ ਪਾਕਿਸਤਾਨ ਆਪਣਾ ਮੁਲਕ ਚਲਾਉਂਦਾ ਸੀ। ਇਹ ਚੀਜ਼ ਉਹ ਬਰਦਾਸ਼ਤ ਨਹੀਂ ਕਰ ਸਕਿਆ ਅਤੇ ਪਾਕਿਸਤਾਨ ਨੇ 1970-71 ਵਿੱਚ 90 ਹਜ਼ਾਰ ਜਾਂ 1 ਲੱਖ ਫੌਜੀ ਭੇਜ ਕੇ ਉਸ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ। ਬੰਗਲਾ ਦੇਸ਼ ਨੇ ਕਿਹਾ ਕਿ ਅਸੀਂ ਵੱਖਰਾ ਹੋਣਾ ਚਾਹੁੰਦੇ ਹਾਂ, ਅਸੀਂ ਆਜ਼ਾਦ ਹੋਣਾ ਚਾਹੁੰਦੇ ਹਾਂ ਤਾਂ ਪਾਕਿਸਤਾਨ ਨੇ ਆਪਣੇ 1 ਲੱਖ ਦੇ ਕਰੀਬ ਫੌਜੀ ਭੇਜ ਕੇ, ਉਨ੍ਹਾਂ ਤੇ ਜ਼ੁਲਮ ਕੀਤਾ, ਉਥੇ ਅਤਵਾਦ ਸ਼ੁਰੂ ਕੀਤਾ। ਬੰਗਲਾ ਦੇਸ਼ ਦੇ ਲੋਕਾਂ ਤੇ ਜੋ ਪਾਕਿਸਤਾਨ ਨੇ ਜ਼ੁਲਮ ਕੀਤਾ ਉਹ ਬਰਦਾਸ਼ਤ ਨਾ ਕਰ ਸਕੇ। ਅਸੀਂ ਉਥੇ ਰੋਜ਼ ਟੈਲੀਵਿਜ਼ਨ ਦੇਖਦੇ ਸੀ, ਕਿਉਂਕਿ ਪੰਜਾਬ ਵਿਚ ਸਿੱਧਾ ਪ੍ਰਸਾਰਣ ਨਹੀਂ ਸੀ, ਇਸ ਲਈ ਇਥੇ ਦੇ ਲੋਕਾਂ ਨੂੰ ਸ਼ਾਇਦ ਇਸ ਗੱਲ ਦਾ ਨਹੀਂ ਪਤਾ ਕਿ ਉਨ੍ਹਾਂ ਲੋਕਾਂ ਤੇ ਕਿੰਨੇ ਜ਼ੁਲਮ ਹੋਏ। ਅਸੀਂ ਇੰਗਲੈਂਡ ਦੇ ਵਿੱਚ ਟੈਲੀਵੀਜ਼ਨ ਤੇ ਦੇਖਦੇ ਸੀ ਕਿ ਉਥੇ ਕੀ ਘਟਨਾ ਵਾਪਰੀਆਂ ਅਤੇ ਕਿੰਨੀਆਂ ਬਦਮਾਸ਼ੀਆਂ ਕੀਤੀਆਂ ਗਈਆਂ, ਜਿਹੜੀਆਂ ਕੋਈ ਵੀ ਬਰਦਾਸ਼ਤ ਨਹੀਂ ਸੀ ਕਰ ਸਕਦਾ। ਉਥੇ ਹੁਸੀਨ ਔਰਤਾਂ ਨੂੰ ਕਮਰਿਆਂ ਵਿੱਚ ਬੰਦ ਕਰ ਦਿੱਤਾ ਜਾਂਦਾ ਸੀ ਜਿਸ ਤਰ੍ਹਾਂ ਭੇਡ ਬੱਕਰੀਆਂ ਨੂੰ ਕੋਈ ਬੰਦ ਕਰਦਾ ਹੈ ਅਤੇ ਫਿਰ ਉਥੇ ਅਫ਼ਸਰ ਉਨ੍ਹਾਂ ਨਾਲ ਆਪਣੀ ਮਨਮਾਨੀ ਕਰਦੇ ਸਨ, ਉਨ੍ਹਾਂ ਦਾ ਰੇਪ ਕੀਤਾ ਜਾਂਦਾ ਸੀ। ਜਦੋਂ ਇਸ ਤਰ੍ਹਾਂ ਕਿਸੇ ਗੁਵਾਂਢੀ ਤੇ ਕੋਈ ਜ਼ੁਲਮ ਹੋਵੇ ਤਾਂ ਗੁਵਾਂਢੀ ਮੁਲਕ ਹੀ ਹਮੇਸ਼ਾਂ ਉਸ ਦੀ ਮਦਦ ਵਾਸਤੇ ਆਉਂਦਾ ਹੈ। ਉਸ ਵੇਲੇ ਹਿੰਦੁਸਤਾਨ ਇਹ ਗੱਲ ਬਰਦਾਸ਼ਤ ਨਹੀਂ ਕਰ ਸਕਿਆ ਅਤੇ ਉਸ ਨੇ ਉਨ੍ਹਾਂ ਦੀ ਮਦਦ ਕੀਤੀ। ਜਦੋਂ ਬੰਗਲਾ ਦੇਸ਼ ਨੂੰ ਉਜਾੜਿਆ ਜਾ ਰਿਹਾ ਸੀ ਅਤੇ ਉਸ ਦਾ ਨਾਮੋ ਨਿਸ਼ਾਨ ਮਿਟਾਇਆ ਜਾ ਰਿਹਾ ਸੀ ਤਾਂ ਉਸ ਵੇਲੇ ਹਿੰਦੁਸਤਾਨ ਨੇ ਉਸ ਦੀ ਮਦਦ ਕੀਤੀ। ਹਿੰਦੁਸਤਾਨ ਨੇ ਉਸ ਨੂੰ ਵੱਖਰੇ ਹੋਣ ਲਈ ਮਦਦ ਨਹੀਂ ਕੀਤੀ ਸਗੋਂ ਹਿਊਮਨ ਰਾਈਟਸ ਨੂੰ ਬਚਾਉਣ ਦੇ ਲਈ ਉਨ੍ਹਾਂ ਦੀ ਮਦਦ ਕੀਤੀ। ਅੱਜ ਬਿਲ ਕਲਿਨਟਨ ਹਿਊਮਨ ਰਾਈਟਸ ਦੀ ਗੱਲ ਕਰਦਾ ਹੈ। ਹਿੰਦੁਸਤਾਨ ਨੇ ਬੰਗਲਾ ਦੇਸ਼ ਦੀ ਮਦਦ ਕੀਤੀ ਤਾਂ ਪਾਕਿਸਤਾਨ ਦੇ ਦਿੱਲ ਵਿੱਚ ਇਸ ਗੱਲ ਦੀ ਰੰਜਸ਼ ਪੈਦਾ ਹੋ ਗਈ ਅਤੇ ਪਾਕਿਸਤਾਨ ਨੇ ਬਦਲਾ ਲੈਣ ਦੀ

ਭਾਵਨਾ ਨਾਲ ਕਿ ਪੰਜਾਬ ਨੂੰ ਹਿੰਦੁਸਤਾਨ ਦੇ ਨਾਲੋਂ ਅਲੱਗ ਕੀਤਾ ਜਾਵੇ ਸਾਡੇ ਮੁੰਡਿਆਂ ਨੂੰ ਵਰਗਲਾ ਕੇ ਅਤਿਵਾਦ ਦੇ ਲਈ ਆਪਣੇ ਮੁਲਕ ਵਿੱਚ ਉਨ੍ਹਾਂ ਨੂੰ ਟ੍ਰੇਨਿੰਗ ਦੇਣ ਲਈ ਕੈਂਪ ਖੋਲ੍ਹ ਦਿੱਤੇ ਅਤੇ ਉਨ੍ਹਾਂ ਨੂੰ ਖਾਲਿਸਤਾਨ ਬਣਾਉਣ ਲਈ ਕਿਹਾ ਤਾਂ ਕਿ ਪੰਜਾਬ ਹਿੰਦੁਸਤਾਨ ਦੇ ਨਾਲੋਂ ਟੁੱਟ ਜਾਵੇ ਅਤੇ ਆਪਣੀ ਵੱਖਰੀ ਹੋਂਦ ਕਾਇਮ ਕਰ ਲਵੇ। ਪਾਕਿਸਤਾਨ ਨੇ ਪੰਜਾਬ ਹਿੰਦੁਸਤਾਨ ਨਾਲੋਂ ਤੋੜਣ ਲਈ ਆਪਣੀ ਪੂਰੀ ਕੋਸ਼ਿਸ਼ ਕੀਤੀ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਹਿੰਦੁਸਤਾਨ ਤੋਂ ਟੁੱਟ ਨਹੀਂ ਸਕਦਾ, ਪੰਜਾਬ ਹਿੰਦੁਸਤਾਨ ਦਾ ਇਕ ਅਨਿਖੜਵਾਂ ਅੰਗ ਹੈ। ਇਹ ਕਦੇ ਨਹੀਂ ਹੋਵੇਗਾ ਕਿ ਪੰਜਾਬ ਹਿੰਦੁਸਤਾਨ ਤੋਂ ਟੁੱਟ ਜਾਵੇਗਾ। ਇਥੇ ਮੈਂ ਦੱਸਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਜਦੋਂ ਇਲੈਕਸ਼ਨ ਹੋਏ ਔਰ ਸਰਦਾਰ ਬੇਅੰਤ ਸਿੰਘ ਜੀ ਕਾਂਗਰਸ ਪਾਰਟੀ ਦੇ ਪ੍ਰਧਾਨ ਬਣੇ ਤਾਂ ਇੰਜ ਲਗਦਾ ਸੀ ਕਿ......

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥

ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰ ਧਰਿ ਤਲੀ ਗਲੀ ਮੇਰੀ ਆਉ।

ਕਬੀਰ ਜਨਨੀ ਜਨੇ ਤਾਂ ਭਗਤ ਜਨ ਕੇ ਦਾਤਾ ਕੇ ਸੂਰ।।
ਨਹੀਂ ਤਾ ਜਨਨੀ ਬਾਂਝ ਰਹੇ ਕਾਹ ਗਵਾਵੇ ਨੂਰ।

ਤੇ ਇਸੇ ਤਰ੍ਹਾਂ ਹੀ ਸਿਰ ਤਲੀ ਤੇ ਧਰ ਕੇ ਭਗਤ ਜਨ ਬਹਾਦਰੀ ਤੇ ਦਲੇਰੀ ਪ੍ਰਤੀਕ ਸਾਬਤ ਹੁੰਦੇ ਹੋਏ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਪੰਜਾਬ ਹੋਰਾਂ ਨੇ ਅੱਤਵਾਦ ਨੂੰ ਖ਼ਤਮ ਕਰਨ ਦਾ ਜੋ ਬੀੜਾ ਚੁਕਿਆ ਸੀ ਉਸ ਵਿਚ ਕਾਮਯਾਬੀ ਹਾਸਲ ਕਰਨੀ ਉਨ੍ਹਾਂ ਦੀ ਸਰਕਾਰ ਦੀ ਬਿਨਾਂ ਸ਼ਰਤ ਸਭ ਤੋਂ ਵੱਡੀ ਪ੍ਰਾਪਤੀ ਹੈ। ਇਸ ਤਰ੍ਹਾਂ ਸਰਦਾਰ ਬੇਅੰਤ ਸਿੰਘ ਜੀ ਦੀ ਯੋਗ ਅਗਵਾਈ ਤੇ ਰਹਿਨੁਮਾਈ ਅਧੀਨ ਪਿਛਲੇ ਦੋ ਸਾਲਾਂ ਤੋਂ ਪੰਜਾਬ ਤੇ ਪੰਜਾਬੀਆਂ ਦੀ ਸੇਵਾ ਕਰ ਰਹੀ ਪੰਜਾਬ ਸਰਕਾਰ ਦੀ ਮੁੱਖ ਪ੍ਰਾਪਤੀ ਅਮਨ ਤੇ ਕਾਨੂੰਨ ਦੇ ਖੇਤਰ ਵਿਚ ਹੈ। ਪੰਜਾਬ ਦਾ ਅਤਿਵਾਦ ਜੋ ਇਕ ਐਸਾ ਜਾਪਦਾ ਸੀ ਜਿਸ ਤੇ ਕਾਬੂ ਪਾਉਣਾ ਮੁਸ਼ਕਲ ਹੀ ਨਹੀਂ, ਅਸੰਭਵ ਕਿਹਾ ਜਾਂਦਾ ਸੀ, ਉਸ ਨੂੰ ਸਮਾਪਤ ਕਰ ਦੇਣਾ, ਪੰਜਾਬ ਸਰਕਾਰ ਦੀ ਇਕ ਇਨਕਲਾਬੀ ਪ੍ਰਾਪਤੀ ਹੈ। ਇਹ ਅਤਿਵਾਦ ਜੋ ਅਕਾਲੀਆਂ ਦੀ ਗਲਤ ਨੀਤੀਆਂ, ਸੋੜੇ ਰਾਜਸੀ ਹਿੱਤਾਂ ਤੋਂ ਗੱਲ ਗੱਲ ਤੇ ਮੋਰਚਾ ਲਾਉਣ ਦੀ ਨੀਤੀ ਦੀ ਉਪਜ ਸੀ।

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ਮੈਂਬਰ ਸਾਹਿਬ ਆਪਣੀ ਸਪੀਚ ਲਿਖੀ ਹੋਈ ਪੜ੍ਹ ਰਹੇ ਹਨ, ਇਨ੍ਹਾਂ ਨੂੰ ਕਹੋ ਕਿ ਇਹ ਇਸ ਤਰ੍ਹਾਂ ਨਹੀਂ ਕਰ ਸਕਦੇ।

**ਸ਼੍ਰੀ ਸਪੀਕਰ:** ਤੁਸੀਂ ਲਿਖਿਆ ਹੋਇਆ ਨਹੀਂ ਪੜ੍ਹ ਸਕਦੇ। ਤੁਸੀਂ ਰੈਫਰੈਂਸ ਕਰ ਸਕਦੇ ਹੋ

**ਸਰਦਾਰ ਗੁਰਮੇਲ ਸਿੰਘ ਚੀਮਾ:** ਠੀਕ ਹੈ, ਜੀ। ਮੈਂ ਦੱਸ ਰਿਹਾ ਸੀ ਕਿ ਜਦੋਂ ਸਾਡੇ ਸਰਦਾਰ ਬੇਅੰਤ ਸਿੰਘ ਜੀ ਪ੍ਰਧਾਨ ਬਣੇ ਤਾਂ ਇਨ੍ਹਾਂ ਨੇ ਸਾਰੀਆਂ ਪਾਰਟੀਆਂ ਨੂੰ ਕਿਹਾ ਕਿ ਆਓ ਇਕ ਪਲੇਟਫਾਰਮ ਤੇ ਖੜੇ ਹੋ ਕੇ ਅਤਿਵਾਦ ਦੇ ਖਿਲਾਫ਼ ਲੜੀਏ ਪਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਉਸ ਵੇਲੇ ਸਿਵਾਏ ਕਾਂਗਰਸ ਪਾਰਟੀ ਦੇ ਹੋਰ ਕੋਈ ਪਾਰਟੀ ਇਨ੍ਹਾਂ ਦੇ ਨਾਲ ਇਸ ਪਲੇਟਫਾਰਮ ਤੇ ਇਕਠੀ ਨਹੀਂ ਹੋਈ। ਸਰਦਾਰ ਬੇਅੰਤ ਸਿੰਘ ਨੇ ਕਾਂਗਰਸ ਪਾਰਟੀ ਨੂੰ ਨਾਲ ਲੈ ਕੇ ਅਤਿਵਾਦ ਦੇ ਖਿਲਾਫ਼ ਲੜਾਈ ਲੜੀ। ਇਸ ਵਿਚ ਸ਼ੱਕ ਨਹੀਂ ਕਿ ਜਦੋਂ ਅਤਿਵਾਦ ਦਾ ਇਥੇ ਜ਼ੋਰ ਸੀ ਤਾਂ ਕੁਝ ਕਾਂਗਰਸ ਦੇ ਵਰਕਰਾਂ ਵਿਚ ਫੁੱਟ ਪਈ, ਇਹ ਨੈਚੁਰਲ ਹੈ, ਪਰ ਸਰਦਾਰ ਬੇਅੰਤ ਸਿੰਘ ਆਪਣੀ ਪਾਰਟੀ ਨੂੰ ਸੇਧ ਦਿੰਦੇ ਰਹੇ ਔਰ ਸਭ ਤੋਂ ਪਹਿਲਾਂ ਇਹ ਸੁਲਤਾਨਪੁਰ ਵਿਚ ਆ ਕੇ ਇਨ੍ਹਾਂ ਨੇ ਅਤਿਵਾਦ ਦੇ ਖਿਲਾਫ਼ ਬੋਲਿਆ। ਸੁਲਤਾਨਪੁਰ ਜਿਹੜਾ ਕਿ ਮੰਡ ਦਾ ਏਰੀਆ ਹੈ ਔਰ ਅਤਿਵਾਦ ਦਾ ਗੜ੍ਹ ਮੰਨਿਆ ਜਾਂਦਾ ਹੈ, ਕਿਉਂਕਿ ਅਤਵਾਦ ਸ਼ੁਰੂ ਹੀ ਉਥੋਂ ਹੋਇਆ ਸੀ। ਜਦੋਂ ਸਰਦਾਰ ਬੇਅੰਤ ਸਿੰਘ ਜੀ ਨੇ ਸੁਲਤਾਨਪੁਰ ਵਿਖੇ ਆ ਕੇ ਅਤਿਵਾਦ ਦੇ ਖਿਲਾਫ਼ ਨਾਹਰਾ ਮਾਰਿਆ ਤਾਂ ਉਸ ਦਿਨ ਸ਼ਾਮ ਨੂੰ ਮੇਰੇ ਕੋਲ ਵੀ ਟੈਲੀਫੂਨ ਆਇਆ ਕਿ ਸਰਦਾਰ ਬੇਅੰਤ ਸਿੰਘ ਦੇ ਨਾਲ ਤੇਰਾ ਪਰਿਵਾਰ ਵੀ ਸ਼ਹੀਦ ਹੋ ਜਾਵੇਗਾ। ਪਰ ਮੈਂ ਕਿਹਾ ਕਿ ਕੋਈ ਗੱਲ ਨਹੀਂ ਜੇ ਸਰਦਾਰ ਬੇਅੰਤ ਸਿੰਘ ਸ਼ਹੀਦ ਹੋਵੇਗਾ ਤਾਂ ਅਸੀਂ ਵੀ ਸਾਰਾ ਪ੍ਰਿਵਾਰ ਇਸ ਅਤਿਵਾਦ ਦੇ ਖਿਲਾਫ਼ ਸ਼ਹੀਦ ਹੋ ਜਾਵਾਂਗੇ।

ਸਪੀਕਰ ਸਾਹਿਬ, ਜਦੋਂ 1985 ਵਿਚ ਅਕਾਲੀ ਸਰਕਾਰ ਆਈ ਸੀ ਤਾਂ ਉਸ ਵੇਲੇ ਇਹ ਜਿਤਨੀ ਗਿਣਤੀ ਵਿਚ ਇਥੇ ਆਏ ਉਤਨੀ ਗਿਣਤੀ ਵਿਚ ਪਹਿਲੇ ਨਾ ਕਦੇ ਆਏ ਸਨ ਤੇ ਨਾ ਕਦੇ ਆਉਣਗੇ ਪਰ ਫਿਰ ਵੀ ਇਹ ਆਪਸ ਵਿਚ ਲੜ ਪਏ ਔਰ ਫਿਰ ਜਦੋਂ ਬਰਨਾਲਾ ਜੀ ਇਥੇ ਮੁਖ ਮੰਤਰੀ ਬਣੇ ਤਾਂ ਕੁਝ ਸਾਥੀਆਂ ਦੇ ਸਹਿਯੋਗ ਨਾਲ ਕੁਝ ਦੇਰ ਸਰਕਾਰ ਚਲਾਈ ਪਰ ਉਹ ਵੀ ਨਹੀਂ ਚਲਾ ਸਕੇ। ਫਿਰ ਜਦੋਂ ਇਥੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਣੀ ਤਾਂ ਇਨ੍ਹਾਂ ਵੀ ਇਕ ਮੁਠ ਹੋ ਕੇ ਪਿੰਡ ਪਿੰਡ ਵਿਚ ਜਾ ਕੇ, ਸ਼ਹਿਰ ਸ਼ਹਿਰ ਵਿਚ ਜਾ ਕੇ, ਅਤਿਵਾਦ ਦੇ ਖਿਲਾਫ਼ ਨਾਹਰਾ ਮਾਰਿਆ। ਉਸ ਅਤਿਵਾਦ ਵਿਚ ਸਾਡੇ ਲੋਕ ਵੀ ਸ਼ਹੀਦ ਹੋਏ, ਹੋਰ ਪਾਰਟੀਆਂ ਦੇ ਵੀ ਕਈ ਸ਼ਹੀਦ ਹੋਏ ਅਤੇ ਕਾਮਰੇਡ ਸਰਵਨ ਸਿੰਘ ਚੀਮਾ ਵੀ ਸ਼ਹੀਦ ਹੋਏ। ਬੜੇ ਧਾਰਮਿਕ ਲੀਡਰ ਸ਼ਹੀਦ ਹੋਏ। ਕਿਸੇ ਬੰਦੇ ਦਾ ਬਿਆਨ ਨਹੀਂ ਆਉਂਦਾ ਸੀ ਕਿ ਇਹ ਮਾੜਾ ਹੋ ਰਿਹਾ ਹੈ ਸਿਵਾਏ ਸਰਦਾਰ ਬੇਅੰਤ ਸਿੰਘ ਦੇ ਜੋ ਕਹਿੰਦੇ ਸਨ ਕਿ ਇਹ ਜੋ ਕੁਝ ਹੋ ਰਿਹਾ ਹੈ ਬਹੁਤ ਮਾੜਾ ਹੋ ਰਿਹਾ ਹੈ। ਇਨਸਾਨੀਅਤ ਦਾ ਕਤਲ ਹੋ ਰਿਹਾ ਹੈ। 1985 ਤੋਂ ਬਾਅਦ ਸੈਂਟਰ ਵਿਚ ਵੀ.ਪੀ. ਸਿੰਘ ਦੀ ਸਰਕਾਰ ਬਣ ਗਈ। ਉਸ ਵਕਤ ਪੰਜਾਬ ਵਿਚ ਕਦੇ 20 ਮਰ ਗਏ, ਕਦੇ 30 ਮਰ ਗਏ। ਸੈਂਟਰ ਦੇ ਮਨਿਸਟਰ ਸਵੇਰੇ ਅਫਸੋਸ ਕਰਨ ਲਈ ਆਉਂਦੇ ਸਨ ਅਤੇ ਸ਼ਾਮ ਨੂੰ ਵਾਪਸ ਚਲੇ ਜਾਂਦੇ ਸਨ। ਵੀ.ਪੀ. ਸਿੰਘ ਦੀ ਸਰਕਾਰ ਤੋਂ ਬਾਅਦ ਚੰਦਰ ਸ਼ੇਖਰ ਦੀ ਸਰਕਾਰ ਸੈਂਟਰ ਵਿਚ ਆਈ ਜਿਸ ਦਾ ਸਾਥ ਸਾਡੇ ਕਾਂਗਰਸੀ ਐਮ.ਪੀਜ਼. ਨੇ ਦਿੱਤਾ। ਇਹ ਸਰਕਾਰ ਵੀ ਕੁਝ ਚਿਰ ਚੱਲੀ ਅਤੇ ਉਨ੍ਹਾਂ ਨੇ ਪੰਜਾਬ ਵਿਚ ਇਲੈਕਸ਼ਨਾਂ ਦਾ ਐਲਾਨ ਕਰ ਦਿੱਤਾ। ਉਹ ਚਾਹੁੰਦੇ ਸਨ ਕਿ ਅਕਾਲੀ

ਪਾਰਟੀ ਦੀ ਸਰਕਾਰ ਪੰਜਾਬ ਵਿਚ ਬਣ ਜਾਵੇਗੀ ਅਤੇ ਮੇਰੇ ਲਈ ਠੀਕ ਹੋਵੇਗਾ। ਇਲੈਕਸ਼ਨਾਂ ਦੇ ਐਲਾਨ ਤੋਂ ਬਾਅਦ ਪੰਜਾਬ ਵਿਚ ਚੋਣਾ ਦਾ ਦੌਰ ਸ਼ੁਰੂ ਹੋਇਆ ਅਤੇ ਕਾਂਗਰਸ ਪਾਰਟੀ ਨੇ ਇਲੈਕਸ਼ਨ ਦਾ ਬਾਈਕਾਟ ਕਰ ਦਿੱਤਾ ਕਿਉਂਕਿ ਸਾਡੇ ਲੀਡਰ ਰਾਜੀਵ ਗਾਂਧੀ ਨੇ ਫੈਸਲਾ ਕਰ ਲਿਆ ਕਿ ਮੈਂ ਆਪਣੇ ਕਾਂਗਰਸੀ ਵਰਕਰਜ਼ ਨੂੰ ਕੁੱਤੇ ਦੀ ਮੌਤ ਨਹੀਂ ਮਰਨ ਦੇਣਾ। ਇਸ ਲਈ ਇਲੈਕਸ਼ਨਾਂ ਦਾ ਬਾਈਕਾਟ ਕਰ ਦਿੱਤਾ। ਉਸ ਵਕਤ ਅਕਾਲੀ ਲੀਡਰਜ਼ ਅਤੇ ਵਰਕਰਜ਼ ਸਾਨੂੰ ਰਾਤ ਦੇ ਵਕਤ ਮਿਲਿਆ ਕਰਦੇ ਸਨ ਅਤੇ ਵੋਟਾਂ ਦੇ ਲਈ ਸਾਨੂੰ ਰਿਕੁਐਸਟ ਕਰਦੇ ਰਹੇ ਕਿ ਸਾਨੂੰ ਵੋਟਾਂ ਪਾਓ। ਅਸੀਂ ਕਿਹਾ ਕਿ ਵੋਟਾਂ ਪਾਵਾਂਗੇ ਪਰ ਮੌਕਾ ਤਾਂ ਆਉਣ ਦਿਓ। ਪਰ ਉਸ ਤੋਂ ਬਾਅਦ ਸੈਂਟਰ ਵਿਚ ਰਾਓ ਸਰਕਾਰ ਬਣ ਗਈ ਅਤੇ ਸਾਡੇ ਸਰਦਾਰ ਬੇਅੰਤ ਸਿੰਘ ਜੋ ਅੱਤਵਾਦ ਦੇ ਸਮੇਂ ਪਿੰਡਾਂ ਦੇ ਵਿਚ ਘੁੰਮਦੇ ਰਹੇ ਸਨ ਅਤੇ ਗਲੀਆਂ ਦੇ ਵਿਚ ਫਿਰਦੇ ਰਹੇ ਸਨ ਅਤੇ ਆਪਣੇ ਨਾਲ ਵਰਕਰਜ਼ ਨੂੰ ਨਾਲ ਲੈ ਕੇ ਲੋਕਾਂ ਦੇ ਕੋਲ ਜਾਂਦੇ ਰਹੇ ਸਨ ਉਨ੍ਹਾਂ ਨੇ ਪ੍ਰਧਾਨ ਮੰਤਰੀ ਨੂੰ ਇਲੈਕਸ਼ਨਾਂ ਕੈਂਸਲ ਕਰਨ ਲਈ ਬੇਨਤੀ ਕੀਤੀ ਜਿਸ ਨੂੰ ਪ੍ਰਵਾਨ ਕਰ ਲਿਆ ਗਿਆ ਅਤੇ ਇਹ ਅਕਾਲੀ ਵੀਰ ਛੋਟਾ ਜਿਹਾ ਮੂੰਹ ਲੈ ਕੇ ਬਹਿ ਗਏ'' ਇਸ ਤਰ੍ਹਾਂ ਕਹਿੰਦੇ ਹਾਂ ਕਿ ''ਨਾਤੀ ਧੋਤੀ ਰਹਿ ਗਈ ਅਤੇ ਮੂੰਹ ਤੇ ਮੱਖੀ ਬਹਿ ਗਈ, ਇਸ ਤਰ੍ਹਾਂ ਇਨ੍ਹਾਂ ਦੇ ਨਾਲ ਹੋਇਆ। ਸਪੀਕਰ ਸਾਹਿਬ, ਇਹਨਾਂ ਦੇ ਜਿਹੜੇ ਮਨਸੂਬੇ ਸਨ ਉਹਨਾਂ ਉਤੇ ਸਾਰਾ ਪਾਣੀ ਫਿਰ ਗਿਆ ਅਤੇ ਇਹ ਸਰਕਾਰ ਬਣਾਉਣ ਦੇ ਸੁਪਨੇ ਵੇਖਦੇ ਰਹਿ ਗਏ।

**ਸਰਦਾਰ ਨਿਰਮਲ ਸਿੰਘ ਨਿੰਮਾ** : ** ** **

**ਸ਼੍ਰੀ ਸਪੀਕਰ** : No point of order. ਉਹ ਇਲੈਕਸ਼ਨਾਂ ਨਹੀਂ ਸਨ ਬਲਕਿ ਰੈਫਰੈਂਡਮ ਸੀ। ਉਹ ਠੀਕ ਕੀਤਾ ਗਿਆ ਸੀ।

**ਸਰਦਾਰ ਗੁਰਮੇਲ ਸਿੰਘ ਚੀਮਾ** : ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਨੇ ਅੱਤਵਾਦ ਦੇ ਸਮੇਂ ਹਰ ਸ਼ਹਿਰ ਨੂੰ ਅਤੇ ਹਰ ਪਿੰਡ ਨੂੰ ਕਵਰ ਕੀਤਾ ਸਾਡੇ ਕਪੂਰਥਲਾ ਇਲਾਕੇ ਨੂੰ ਵੀ ਕਵਰ ਕੀਤਾ ਜਿਥੇ ਸੁਲਤਾਨਪੁਰ ਏਰੀਆ ਵਿਚ ਮੰਡ ਦਾ ਖੇਤਰ ਸੀ ਜਿਥੇ ਅੱਤਵਾਦ ਬਹੁਤ ਫੈਲਿਆ ਹੋਇਆ ਸੀ ਉਥੇ ਅੱਤਵਾਦੀਆਂ ਨੂੰ ਲੁਕਣ ਲਈ ਕਾਫੀ ਥਾਂ ਸੀ ਅਤੇ ਦਰਿਆ ਦਾ ਰਸਤਾ ਸੀ। ਇਸ ਮੰਡ ਏਰੀਆ ਵਿਚ ਅੱਤਵਾਦ ਦਾ ਕਾਫੀ ਜ਼ੋਰ ਸੀ। ਉਥੇ ਮਿਲਟਰੀ ਅਪਰੇਸ਼ਨ ਕੀਤਾ ਗਿਆ ਪਰ ਕਾਮਯਾਬੀ ਨਾ ਮਿਲੀ। ਪੰਜਾਬ ਦੇ ਹਰ ਪਿੰਡ ਅਤੇ ਗਲੀ ਵਿਚ ਘੁੰਮ ਕੇ ਸਰਦਾਰ ਬੇਅੰਤ ਸਿੰਘ ਨੂੰ ਪਤਾ ਲਗ ਗਿਆ ਸੀ ਕਿ ਲੋਕ ਕੀ ਚਾਹੁੰਦੇ ਹਨ? ਇਨ੍ਹਾਂ ਨੇ ਪ੍ਰਧਾਨ ਮੰਤਰੀ ਨੂੰ ਬੇਨਤੀ ਕੀਤੀ ਕਿ ਪੰਜਾਬ ਵਿਚ ਹੁਣ ਮਾਹੌਲ ਠੀਕ ਹੋ ਗਿਆ ਹੈ ਹੁਣ ਪਹਿਲੇ ਵਾਲਾ ਪੰਜਾਬ ਨਹੀਂ ਰਿਹਾ ਹੈ ਅਤੇ ਲੋਕ ਚਾਹੁੰਦੇ ਹਨ ਕਿ ਲੋਕਾਂ ਦੀ ਸਰਕਾਰ ਹੋਵੇ। ਇਲੈਕਸ਼ਨ ਕਰਵਾਉਣ ਦੇ ਨਾਲ ਲੋਕਾਂ ਦਾ

---

**Expunged as ordered by the Chair.

[ਸਰਦਾਰ ਗੁਰਮੇਲ ਸਿੰਘ ਚੀਮਾ]

ਵਿਸ਼ਵਾਸ ਸਰਕਾਰ ਵਿਚ ਹੋਵੇਗਾ। ਪ੍ਰਧਾਨ ਮੰਤਰੀ ਕਹਿਣ ਲਗੇ ਕਿ ਉਥੇ ਪਹਿਲੇ ਹੀ ਕਾਫੀ ਖੂਨ ਖਰਾਬਾ ਹੋ ਚੁੱਕਾ ਹੈ ਅਤੇ ਪਹਿਲੇ ਅਨਾਊਂਸ ਜੂਨ ਦੀਆਂ ਕੀਤੀਆਂ ਇਲੈਕਸ਼ਨਾਂ ਦੇ ਵਿਚ 32 ਕੈਂਡੀਡੇਟਸ ਮਰ ਗਏ ਸਨ ਔਰ ਅਗਰ ਹੁਣ ਇਲੈਕਸ਼ਨਾਂ ਕਰਵਾ ਦਿੱਤੀਆਂ ਤਾਂ ਫੇਰ ਕਾਫੀ ਖੂਨ ਖਰਾਬਾ ਹੋਵੇਗਾ ਪਰ ਸਰਦਾਰ ਬੇਅੰਤ ਸਿੰਘ ਪੱਕੇ ਇਰਾਦੇ ਨਾਲ ਅਤੇ ਜ਼ੋਰ ਦੇ ਕੇ ਇਲੈਕਸ਼ਨਾਂ ਪੰਜਾਬ ਵਿਚ ਅਨਾਊਂਸ ਕਰਵਾ ਦਿੱਤੀਆਂ। ਸਾਡੇ ਅਕਾਲੀ ਵੀਰ ਇਲੈਕਸ਼ਨਾਂ ਤੋਂ ਦੌੜ ਗਏ ਅਤੇ ਬਾਈਕਾਟ ਕਰ ਦਿੱਤਾ। ਉਨ੍ਹਾਂ ਨੇ ਬਾਈਕਾਟ ਇਸ ਕਰਕੇ ਕੀਤਾ ਸੀ ਕਿ ਇਲੈਕਸ਼ਨਾਂ ਦੇ ਵਿਚ ਕਾਂਗਰਸੀ ਮਰ ਜਾਣਗੇ ਅਤੇ ਫੇਰ ਸਾਡੀ ਵਾਰੀ ਆ ਜਾਵੇਗੀ ਪਰ ਉਨ੍ਹਾਂ ਦੇ ਮਨਸੂਬੇ ਸਾਰੇ ਫੇਲ ਗਏ। ਲੋਕਾਂ ਨੇ ਕਾਂਗਰਸ ਪਾਰਟੀ ਦੀ ਸਰਕਾਰ ਨੂੰ ਵੋਟਾਂ ਪਾਈਆਂ ਜਿਥੇ ਫਰੀ ਇਲੈਕਸ਼ਨਾਂ ਹੋਈਆਂ ਹਨ ਉਥੇ ਕਾਫੀ ਮਾਤਰਾ ਵਿਚ ਵੋਟਾਂ ਪਈਆਂ ਹਨ ਔਰ ਜਿਥੇ ਡਰ ਦਾ ਮਾਹੌਲ ਸੀ ਉਥੇ ਵੋਟਾਂ ਘੱਟ ਪਈਆਂ ਸਨ। ਸੁਲਤਾਨਪੁਰ ਮੰਡ ਏਰੀਆ ਦਾ ਅਪਰੇਸ਼ਨ ਬੜਾ ਮਸ਼ਹੂਰ ਹੈ। ਉਥੇ ਮਿਲਟਰੀ ਅਪਰੇਸ਼ਨ ਕਾਮਯਾਬ ਨਾ ਹੋਇਆ ਅਤੇ ਫੇਰ ਸਰਦਾਰ ਬੇਅੰਤ ਸਿੰਘ ਨੇ ਜਦੋਂ ਅਪਰੇਸ਼ਨ ਕੀਤਾ ਤਾਂ ਕਾਮਯਾਬ ਹੋਏ। ਉਥੇ ਦਾ ਸੁਖਾ ਅੱਤਵਾਦੀ ਬਹੁਤ ਮਸ਼ਹੂਰ ਸੀ, ਉਹ ਨਿਕਲ ਗਿਆ। ਵਾਇਸ ਆਫ ਅਮਰੀਕਾ ਜੋ ਉਸ ਵਕਤ ਐਕਸ਼ਨ ਬਾਰੇ ਦਸ ਰਿਹਾ ਸੀ ਮੰਡ ਏਰੀਆ ਅੱਤਵਾਦੀਆਂ ਦੇ ਨਾਲ ਭਰਿਆ ਹੋਇਆ ਸੀ। ਇਥੇ ਸਾਡਾ ਅਪਰੇਸ਼ਨ ਕਾਮਯਾਬ ਹੋਇਆ ਅਤੇ ਅੱਤਵਾਦੀਆਂ ਦਾ ਸਫਾਇਆ ਕੀਤਾ ਗਿਆ। ਮੇਰੇ ਸ਼ਹਿਰ ਵਿਚ ਬਲਾਕ ਕਾਂਗਰਸ ਦਾ ਲੀਡਰ ਪ੍ਰੇਮ ਨਾਥ ਕਾਲਾ ਜੋ ਗਰੀਬਾਂ ਦਾ ਬੜਾ ਹਮਦਰਦ ਸੀ ਉਸ ਨੂੰ ਅੱਤਵਾਦੀਆਂ ਨੇ ਗੋਲੀਆਂ ਦੇ ਨਾਲ ਮਾਰ ਦਿੱਤਾ, ਸਪੀਕਰ ਸਾਹਿਬ, ਉਸ ਵੇਲੇ 4.00 ਵਜੇ ਦਾ ਸਮਾਂ ਸੀ, ਦੋ ਅਤਿਵਾਦੀ ਮੁੰਡੇ ਆਏ ਅਤੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ। ਉਸ ਵੇਲੇ ਸੁਲਤਾਨਪੁਰ ਵਿਖੇ ਸੁਲਤਾਨਪੁਰ ਦੀਆਂ ਕੰਧਾਂ ਰੋਂਦੀਆਂ ਸਨ। ਇਕ ਮਹੀਨੇ ਬਾਅਦ ਸ੍ਰੀ ਭਗਵਾਨ ਸਿੰਘ, ਐਸ.ਐਚ.ਓ. ਨੂੰ ਅਤੇ ਉਨ੍ਹਾਂ ਦੇ ਇਕ ਸਾਥੀ ਨੂੰ ਘਸੀਟ ਕੇ ਦੋ ਮੁੰਡੇ ਲੈ ਗਏ ਅਤੇ ਉਨ੍ਹਾਂ ਨੂੰ ਖਤਮ ਕਰ ਦਿਤਾ ਗਿਆ। ਉਨ੍ਹਾਂ ਮਰਨ ਵਾਲਿਆ ਵਿਚ ਇਕ ਸ਼ਡਿਊਲਡ ਕਾਸਟ ਬੰਦਾ ਵੀ ਸੀ। ਉਸ ਦੀਆਂ ਚਾਰ ਭੈਣਾਂ ਸਨ। ਉਸ ਵੇਲੇ ਸਪੀਕਰ ਸਾਹਿਬ, ਹਾਲਤ ਇਹ ਸੀ ਕਿ ਸੁਲਤਾਨਪੁਰ ਦੀਆਂ ਕੰਧਾਂ ਰੋਂਦੀਆਂ ਸਨ, ਹਰ ਬੰਦਾ ਰੋਂਦਾ ਸੀ। ਉਸ ਦੀਆਂ ਭੈਣਾਂ ਰੋਂਦੀਆਂ ਸਨ ਕੁਰਲਾਂਦੀਆਂ ਸਨ ਕਿ ਹੁਣ ਅਸੀਂ ਘੋੜੀ ਕਿਸ ਨੂੰ ਚੜ੍ਹਾਵਾਂਗੇ? ਸਾਨੂੰ ਡੋਲੀ ਵਿਚ ਕੌਣ ਬਿਠਾਵੇਗਾ? ਸਪੀਕਰ ਸਾਹਿਬ, ਬਾਂਟਾਂ ਪਿੰਡ ਵਿਚ ਦੋ ਮਹੀਨੇ ਤੋਂ ਬਾਅਦ ਇਕ ਸ਼ਡਿਊਲਡ ਕਾਸਟ ਮੁੰਡੇ ਨੂੰ ਸ਼ਾਮ ਨੂੰ ਸ਼ਗਨ ਲਗਣਾ ਸੀ। ਰਾਤ ਦੇ 8.00 ਵਜੇ ਦਾ ਟਾਈਮ ਸੀ। ਸੁਖਾ ਆ ਗਿਆ ਅਤੇ ਉਸ ਮੁੰਡੇ ਨੂੰ ਕਤਲ ਕਰ ਦਿਤਾ। ਉਸ ਦੀਆਂ ਵੀ, ਸਪੀਕਰ ਸਾਹਿਬ, ਦੋ ਭੈਣਾ ਸਨ ਮੈਂ, ਮਾਨ ਸਾਹਿਬ ਅਤੇ ਰਤਨ ਸਾਹਿਬ ਤਿੰਨੇ ਹੀ ਉਸ ਦੇ ਘਰ ਗਏ। ਉਸ ਵੇਲੇ ਉਨ੍ਹਾਂ ਦੇ ਘਰ ਵੀ ਜਾਣ ਨੂੰ ਕੋਈ ਤਿਆਰ ਨਹੀਂ ਸੀ ਕਿਉਂਕਿ ਸੁਖੇ ਦਾ ਡਰ ਲੋਕਾਂ ਦੇ ਮਨਾਂ ਵਿਚ ਬਹੁਤ ਸੀ। ਮਿਲਟਰੀ ਵੀ ਉਸਨੂੰ ਕਾਬੂ ਨਹੀਂ ਪਾ ਸਕੀ। ਸਪੀਕਰ ਸਾਹਿਬ, ਉਨ੍ਹਾਂ ਦੇ ਘਰ ਕੋਈ ਅਫਸੋਸ ਕਰਨ ਲਈ ਜਾਣ ਨੂੰ ਤਿਆਰ ਨਹੀਂ ਸੀ। ਅਸੀਂ 25,000 ਰੁਪਿਆ ਇਕਠਾ ਕਰਕੇ ਉਨ੍ਹਾਂ ਦੇ ਘਰ ਦੇ

ਕੇ ਆਏ ਅਤੇ ਉਸ ਮੁੰਡੇ ਦੀ ਇਕ ਭੈਣ ਨੂੰ ਪੁਲਿਸ ਵਿਚ ਭਰਤੀ ਕਰਵਾਇਆ। ਹੁਣ ਉਹ ਉਸ ਦੀ ਭੈਣ ਹਵਾਲਦਾਰ ਹੈ। ਉਸ ਵੇਲੇ ਹਰ ਕੋਈ ਸਮਝਦਾ ਸੀ ਕਿ ਹਰ ਵਕਤ ਮੌਤ ਸਾਡੇ ਸਾਹਮਣੇ ਖੜੀ ਹੈ। ਅੱਤਵਾਦੀ ਲੋਕਾਂ ਦੇ ਘਰ ਆਉਂਦੇ ਸਨ, ਘਰ ਲੁੱਟ ਕੇ ਲੈ ਜਾਂਦੇ ਸਨ, ਜਿਥੇ ਜੀਅ ਕਰਦਾ ਸੀ ਉਥੇ ਖਾਣਾ ਖਾਂਦੇ ਅਤੇ ਕੁੜੀਆਂ ਦਾ ਰੇਪ ਕਰਦੇ ਸਨ। ਉਹ ਇਲਾਕਾ ਮੰਡ ਖਾਲੀ ਹੋ ਗਿਆ। 20-20, 25-25 ਅਤਿਵਾਦੀ ਦਿਨ ਰਾਤ ਘੁੰਮਦੇ ਫਿਰਦੇ ਰਹਿੰਦੇ ਸਨ। ਉਸ ਵੇਲੇ ਮੈਨੂੰ ਵੀ ਅਤਿਵਾਦੀ ਕਹਿੰਦੇ ਸੀ। ਅਤਿਵਾਦ ਨਾਲ ਅਤਿਵਾਦੀ ਹੋ ਕੇ ਲੜਨਾ ਪੈਂਦਾ ਹੈ। ਮੈਂ, ਸਪੀਕਰ ਸਾਹਿਬ, ਮੰਡ ਦਾ ਇਲਾਕਾ ਛੱਡਕੇ ਨਹੀਂ ਗਿਆ। (ਥੰਪਿੰਗ) ਸਪੀਕਰ ਸਾਹਿਬ, ਜੇਕਰ ਮੈਂ ਮੰਡ ਦਾ ਇਲਾਕਾ ਛੱਡ ਕੇ ਆ ਜਾਂਦਾ ਤਾਂ ਬਾਕੀ ਗਰੀਬਾਂ ਦਾ ਕੀ ਹਾਲ ਹੁੰਦਾ। ਮੈਨੂੰ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਸੀ ਕਿ ਚੀਮਾ ਸਾਹਿਬ, ਤੁਸੀਂ ਮੰਡ ਛੱਡਕੇ ਸ਼ਹਿਰ ਵਿਚ ਆ ਜਾਵੋ ਕਿਉਂਕਿ ਖਤਰਾ ਹੈ ਪਰ ਮੈਂ ਸ਼ਹਿਰ ਵਿਚ ਨਹੀਂ ਆਇਆ। ਮੇਰੇ ਬੱਚੇ ਦੇ ਵਿਆਹ ਤੇ ਮੰਡ ਵਿਚ 10,000 ਬੰਦੇ ਆਏ ਸਨ। 34-35 ਐਮ.ਐਲ.ਏਜ਼. ਆਏ ਸਨ। ਕਈ ਮਨਿਸਟਰ ਵੀ ਆਏ ਸਨ ਅਤੇ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਵੀ ਆਏ ਸਨ। ਸਰਦਾਰ ਉਮਰਾਓ ਸਿੰਘ ਨੇ ਮੁੱਖ ਮੰਤਰੀ ਜੀ ਨੂੰ ਕਿਹਾ ਕਿ ਇਹ ਤਾਂ ਸਾਰੀ ਕਾਂਗਰਸ ਕਾਨਫਰੰਸ ਲਗਦੀ ਹੈ ਤਾਂ ਉਸ ਵੇਲੇ ਉਨ੍ਹਾਂ ਨੇ ਕਿਹਾ ਕਿ ਹਰ ਵੇਲੇ ਪੁਲਿਟੀਕਲ ਗਲਾਂ ਨਹੀਂ ਕਰਦੇ ਰਹਿਣਾ ਚਾਹੀਦਾ ਸਗੋਂ ਤੁਸੀਂ ਵਿਆਹ ਸ਼ਾਦੀ ਦੀ ਖੁਸ਼ੀ ਮਨਾਓ। ਸਪੀਕਰ ਸਾਹਿਬ, ਸੁਲਤਾਨਪੁਰ ਵਿਚ ਸਰਦਾਰ ਬੇਅੰਤ ਸਿੰਘ ਜੀ ਦੀ ਕ੍ਰਿਪਾ ਦੇ ਨਾਲ ਅਤੇ ਸਾਰੇ ਪੰਜਾਬ ਵਿਚ ਅਤਿਵਾਦ ਖਤਮ ਹੋ ਗਿਆ ਹੈ। (ਥੰਪਿੰਗ) ਜੋ ਵੀ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਲਿਖਿਆ ਹੈ ਉਸ ਤੇ ਮੈਂ ਸੌ ਫੀਸਦੀ ਰਾਜ਼ੀ ਹਾਂ।

**ਸ਼੍ਰੀ ਸਪੀਕਰ :** ਤੁਸੀਂ ਕਿਤਨਾ ਟਾਈਮ ਹੋਰ ਲੈਣਾ ਹੈ? Wind up please.

**ਸਰਦਾਰ ਗੁਰਮੇਲ ਸਿੰਘ ਚੀਮਾ :** ਸਪੀਕਰ ਸਾਹਿਬ, ਆਪੋਜੀਸ਼ਨ ਦੇ ਮਾਨਯੋਗ ਭਰਾ ਇਥੇ ਹਾਊਸ ਵਿਚ ਬੈਠੇ ਹਨ, ਉਹ ਕਦੇ ਵੀ ਉਸਾਰੂ ਪੱਖ ਦੀਆਂ ਗਲਾਂ ਨਹੀਂ ਕਰਦੇ। ਆਪੋਜੀਸ਼ਨ ਦਾ ਹਮੇਸ਼ਾਂ ਰੋਲ ਹੁੰਦਾ ਹੈ ਕਿ ਉਸਾਰੂ ਪੱਖ ਵੀ ਦੱਸਣ ਅਤੇ ਦੂਸਰੇ ਪੱਖ ਵੀ ਦੱਸਣ। ਮੇਰੇ ਇਕ ਵੀਰ ਨੇ ਕੰਡੀ ਦਾ ਜ਼ਿਕਰ ਕੀਤਾ ਹੈ ਅਤੇ ਮੈਂ ਮੰਡ ਦਾ ਜ਼ਿਕਰ ਕੀਤਾ ਹੈ। ਕੰਡੀ ਅਤੇ ਮੰਡ ਦੀਆਂ ਇਕੋ ਜਿਹੀਆਂ ਹੀ ਤਕਲੀਫਾਂ ਹੁੰਦੀਆਂ ਹਨ। ਸਰਦਾਰ ਬੇਅੰਤ ਸਿੰਘ ਜੀ ਨੇ ਮੰਡ ਦੇ ਇਲਾਕੇ ਨੂੰ ਸ਼ਹਿਰ ਦਾ ਰੂਪ ਦੇ ਦਿੱਤਾ ਹੈ। ਮੈਂ ਬਤੌਰ ਐਮ.ਐਲ.ਏ. ਆਪਣੇ ਹਲਕੇ ਦੀਆਂ ਪਰਾਪਤੀਆਂ ਦਾ ਜ਼ਿਕਰ ਕਰਦਾ ਹਾਂ। ਇਸ ਅਕਾਲੀ ਬੈਲਟ ਵਿਚ 20 ਸਾਲ ਬਾਅਦ ਕਾਂਗਰਸੀ ਐਮ.ਐਲ.ਏ. ਬਣਿਆ ਹਾਂ। ਪੰਜਾਬ ਸਰਕਾਰ ਨੇ ਸੁਲਤਾਨਪੁਰ ਨਗਰ ਨੂੰ ਪਵਿਤਰ ਸ਼ਹਿਰ ਬਣਾ ਦਿਤਾ ਹੈ। ਪਹਿਲਾਂ ਅਕਾਲੀ ਮਨਿਸਟਰੀ ਵੇਲੇ ਦੋ ਮਨਿਸਟਰ ਇਸ ਇਲਾਕੇ ਦੇ ਰਹੇ ਸਨ ਪਰ ਕਿਸੇ ਨੇ ਵੀ ਇਸ ਮੰਡ ਇਲਾਕੇ ਦੀ ਬਾਤ ਨਹੀਂ ਪੁਛੀ ਅਤੇ ਇਸ ਦੇ ਲਈ ਕੁਝ ਨਹੀਂ ਕੀਤਾ।

**ਸ਼੍ਰੀ ਸਪੀਕਰ :** ਵਾਈਂਡ ਅੱਪ ਕਰੋ, ਚੀਮਾ ਸਾਹਿਬ।

**ਸਰਦਾਰ ਗੁਰਮੇਲ ਸਿੰਘ ਚੀਮਾ** : ਅਕਾਲੀਆਂ ਨੇ ਉਥੇ ਕੁਝ ਵੀ ਨਹੀਂ ਕੀਤਾ, ਸਪੀਕਰ ਸਾਹਿਬ। ਉਥੇ 13 ਗੁਰਦਵਾਰੇ ਹਨ। ਇਨ੍ਹਾਂ ਅਕਾਲੀਆਂ ਨੂੰ ਲੰਗਰ ਮਿਲ ਜਾਂਦਾ ਹੈ ਖਾਣ ਨੂੰ ਅਤੇ ਸਾਨੂੰ ਗਾਲ੍ਹਾਂ ਕੱਢਣ ਦਾ ਮੌਕਾ ਮਿਲ ਜਾਂਦਾ ਹੈ। ਸਪੀਕਰ ਸਾਹਿਬ, ਜੋ ਉਥੇ ਦੇ ਪਿੰਡ ਰੱਤਨਪੁਰ ਦੀ ਪਹਿਲਾਂ ਹਾਲਤ ਸੀ ਅਤੇ ਜੋ ਅੱਜ ਹਾਲਤ ਹੈ, ਉਸ ਵਿਚ ਬੜਾ ਫਰਕ ਹੈ। ਇਹ ਤਰੱਕੀ ਸਰਦਾਰ ਬੇਅੰਤ ਸਿੰਘ ਕਰਕੇ ਹੋਈ ਹੈ। ਜਿਹੜੇ ਪਿੰਡ ਪਹਿਲਾਂ ਅਕਾਲੀਆਂ ਦੇ ਗੜ੍ਹ ਸਨ, ਉਥੇ 30-30 ਸਾਲ ਮਿਡਲ ਸਕੂਲ ਅਤੇ ਹਾਈ ਸਕੂਲ ਬਣਿਆ ਨੂੰ ਹੋ ਗਏ ਸਨ, ਪਰ ਕਿਸੇ ਸਕੂਲ ਦੀ ਕਦੇ ਅਪਗਰੇਡੇਸ਼ਨ ਨਹੀਂ ਸੀ ਹੋਈ। ਅੱਜ ਮੈਨੂੰ ਖੁਸ਼ੀ ਹੈ ਕਿ ਉਥੇ ਜੌਨਪੁਰ, ਜਦੀਵਾਲੀ ਪਿੰਡ ਹਨ ਜਿਥੇ ਮਿਡਲ ਸਕੂਲ ਬਣੇ ਨੂੰ 30 ਸਾਲ ਹੋ ਗਏ ਸਨ, ਅੱਜ ਉਥੇ ਬੇਅੰਤ ਸਿੰਘ ਦੀ ਕਿਰਪਾ ਨਾਲ ਹਾਈ ਸਕੂਲ ਖੁੱਲ੍ਹੇ ਹਨ। ਮੈਨੂੰ ਉਥੇ ਸੱਦਿਆ ਗਿਆ। ਉਥੇ ਬੜਾ ਇਕੱਠ ਸੀ। ਮੈਂ ਉਨਾਂ ਨੂੰ ਕਿਹਾ ਕਿ ਮੈਂ ਤਾਂ ਮਾਮੂਲੀ ਜਿਹਾ ਐਮ.ਐਲ.ਏ. ਹਾਂ। ਪਰ ਉਨਾਂ ਨੇ ਕਿਹਾ ਕਿ ਅਸੀਂ ਅਕਾਲੀਆਂ ਨੂੰ 30 ਸਾਲ ਵੋਟਾਂ ਪਾਈਆਂ ਪਰ ਉਨ੍ਹਾਂ ਨੇ ਸਾਡੇ ਪਿੰਡ ਵੱਲ ਤੱਕਿਆ ਤੱਕ ਨਹੀਂ। ਹੁਣ ਸਾਡੀਆਂ ਲੜਕੀਆਂ ਵੀ ਅਗੇ ਪੜ੍ਹ ਜਾਣਗੀਆਂ। ਉਨਾਂ ਨੇ ਇਹ ਵੀ ਕਿਹਾ ਕਿ ਸਾਡੇ ਵਲੋਂ ਸਰਦਾਰ ਬੇਅੰਤ ਸਿੰਘ ਜੀ ਨੂੰ ਵਧਾਈ ਦੇ ਦੇਣਾ ਕਿਉਂਕਿ ਉਨਾਂ ਸਦਕਾ ਅਜ ਸਾਡੀਆਂ ਕੁੜੀਆਂ ਅੱਗੇ ਪੜ੍ਹ ਜਾਣਗੀਆਂ। ਉਥੇ ਪਿੰਡ ਦੇ ਰਾਹ ਖਰਾਬ ਸਨ ਅਤੇ ਫਿਰ ਹੁਣ ਸੜਕ ਨਵੀਂ ਬਣੀ। ਸਰਦਾਰ ਬੇਅੰਤ ਸਿੰਘ ਨੇ ਉਥੇ ਆਪ ਉਦਘਾਟਨ ਕਰਨ ਜਾਣਾ ਸੀ ਪਰ ਉਨ੍ਹਾਂ ਨੇ ਮੈਨੂੰ ਕਿਹਾ ਕਿ ਮੈਂ ਹੀ ਕਰ ਦੇਵਾਂ। ਮੈਂ ਉਥੇ ਉਦਘਾਟਨ ਕੀਤਾ। ਸਪੀਕਰ ਸਾਹਿਬ, ਮੈਂ ਤੁਹਾਨੂੰ ਆਪਣੇ ਇਲਾਕੇ ਬਾਰੇ ਅਤੇ ਉਸ ਦੀ ਤਰੱਕੀ ਬਾਰੇ ਦਸ ਰਿਹਾ ਹਾਂ। ਮੇਰੇ ਆਪਣੇ ਇਲਾਕੇ ਵਿਚ ਪਿੰਡ ਖੀਰਾਂਵਾਲੀ ਪੈਂਦਾ ਹੈ। ਉਹ ਅਕਾਲੀਆਂ ਦਾ ਗੜ੍ਹ ਹੈ ਅਤੇ ਉਥੇ ਅਜੇ ਤਕ ਕਦੇ ਕਾਂਗਰਸ ਦੀ ਸਟੇਜ ਨਹੀਂ ਲਗੀ, ਉਥੇ ਕਾਂਗਰਸੀਆਂ ਨੂੰ ਵੜਨ ਤੱਕ ਨਹੀਂ ਦਿੱਤਾ ਗਿਆ। ਉਥੇ 6 ਤਾਰੀਖ ਨੂੰ ਬੜਾ ਵੱਡਾ ਇਕੱਠ ਸੀ। ਮੈਂ ਰੰਧਾਵਾ ਸਾਹਿਬ ਨੂੰ ਕਿਹਾ ਕਿ ਤੁਸੀਂ ਆਪ ਆਉ ਅਤੇ ਉਦਘਾਟਨ ਕਰੋ। ਉਥੇ ਇਕ ਬ੍ਰਿਗੇਡੀਅਰ ਦੀ ਲੜਕੀ ਦੀ ਸ਼ਾਦੀ ਤਿਨਪਤੀਆਂ ਪਿੰਡ ਵਿਚ ਸੀ। ਉਸ ਨੂੰ ਮੈਂ ਕਿਹਾ ਕਿ ਰੰਧਾਵਾ ਸਾਹਿਬ ਨੇ ਆਉਣਾ ਹੈ, ਮੈਂ ਉਨ੍ਹਾਂ ਨੂੰ ਬੁਲਾਇਆ ਹੈ। ਮੈਂ ਤੋਹਫਾ ਲੈ ਕੇ ਆਇਆ ਹਾਂ। ਉਸ ਨੇ ਕਿਹਾ ਕੇ 1-2 ਹਜ਼ਾਰ ਰੁਪਏ ਲੈ ਕੇ ਆਇਆ ਹੋਣਾ ਹੈ। ਪਰ ਮੈਂ ਉਸ ਨੂੰ ਦਸਿਆ ਕਿ ਸਰਦਾਰ ਬੇਅੰਤ ਸਿੰਘ ਨੇ 30 ਸਾਲ ਬਾਅਦ ਦਸਵੀਂ ਦੇ ਸਕੂਲ ਨੂੰ ਅਪ-ਗ੍ਰੇਡ ਕਰਕੇ ਪਲਸ ਟੂ ਦਾ ਦਰਜਾ ਦੇ ਦਿੱਤਾ ਹੈ। ਫਿਰ ਉਨ੍ਹਾਂ ਕਿਹਾ ਕਿ ਕਾਂਗਰਸ ਵਾਲੇ ਐਵੇਂ ਹੀ ਕਰਦੇ ਹੁੰਦੇ ਹਨ। ਪਰ ਫੇਰ ਇਕ ਘੰਟੇ ਬਾਅਦ ਰੰਧਾਵਾ ਸਾਹਿਬ ਆ ਗਏ ਉਦਘਾਟਨ ਕਰਨ ਤੇ ਪਿੰਡ ਵਾਲੇ ਬੜੇ ਖੁਸ਼ ਹੋਏ ਜਦੋਂ ਸਕੂਲ ਅਪਗ੍ਰੇਡ ਕੀਤਾ ਗਿਆ।

**ਸ੍ਰੀ ਸਪੀਕਰ** : ਤੁਸੀਂ ਵਾਈਂਡ ਅਪ ਕਰੋ।

**ਸਰਦਾਰ ਗੁਰਮੇਲ ਸਿੰਘ ਚੀਮਾ** : ਸਪੀਕਰ ਸਾਹਿਬ, ਅਕਾਲੀ ਹਮੇਸ਼ਾਂ ਖਿਲਾਫ ਬੋਲਣ [illegible] ਪਰ ਉਥੇ ਸਰਦਾਰ ਬੇਅੰਤ ਸਿੰਘ ਦੇ ਨਾਹਰੇ ਲੱਗੇ ਅਤੇ ਲੋਕਾਂ

ਨੇ ਖੁਸ਼ੀ ਮਨਾਈ। ਇਕ ਫਰਲਾਂਗ ਵਿਚ ਸਰਪੰਚ ਹੱਥਾਂ ਵਿਚ ਹਾਰ ਫੜ੍ਹ ਕੇ ਖੜੇ ਸਨ ਅਤੇ ਉਥੋਂ ਦੇ ਲੋਕਾਂ ਨੇ ਰੰਧਾਵਾ ਸਾਹਿਬ ਨੂੰ ਹਾਰ ਪਾਏ। ਇਹ ਕਾਂਗਰਸ ਦੀ ਪ੍ਰਾਪਤੀ ਸੀ, ਉਥੇ ਕਾਂਗਰਸ ਦਾ ਝੰਡਾ ਲੱਗਾ। ਹੁਣ ਮੇਰੀਆਂ ਕੁਝ ਮੰਗਾਂ ਹਨ, ਮੈਂ ਉਹ ਦੱਸਦਾ ਹਾਂ।

**ਸ੍ਰੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ। You understand the meaning of winding up.

**ਸਰਦਾਰ ਗੁਰਮੇਲ ਸਿੰਘ ਚੀਮਾ** : ਸਪੀਕਰ ਸਾਹਿਬ, ਬੀ.ਐਸ.ਪੀ. ਦੇ ਲੀਡਰ ਬੜੇ ਜੋਸ਼ੀਲੇ ਹਨ ......(ਵਿਘਨ)

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ਇਨ੍ਹਾਂ ਨੇ ਮੰਗਾਂ ਵਿਚ ਬੀ.ਐਸ.ਪੀ. ਨੂੰ ਰਖਿਆ ਹੈ।

**ਸਰਦਾਰ ਗੁਰਮੇਲ ਸਿੰਘ ਚੀਮਾ** : ਹੁਣ ਤੱਕ ਜਿੰਨੇ ਵੀ ਕਤਲ ਹੋਏ ਹਨ, ਕਦੇ ਵੀ ਅਕਾਲੀਆਂ ਨੇ ਅਤੇ ਬੀ.ਐਸ.ਪੀ. ਵਾਲਿਆਂ ਨੇ ਆਹ ਦਾ ਨਾਹਰਾਂ ਨਹੀਂ ਮਾਰਿਆ।

**Mr. Speaker**: Please wind up (Interruptions) Resume your seat. You don't understand what is wind up. Cheema Sahib, please resume your seat. Wind up.

**ਸਰਦਾਰ ਗੁਰਮੇਲ ਸਿੰਘ ਚੀਮਾ** : ਮਾਰਚ ਵਿਚ ਬੀ.ਐਸ.ਪੀ. ਦੇ ਲੀਡਰ ਉਥੇ ਗਏ ਅਤੇ ਉਨ੍ਹਾਂ ਨੇ ਸਾਡੀਆਂ ਪਾਲਿਸੀਆਂ ਦੀ ਨੁਕਤਾਚੀਨੀ ਕੀਤੀ। ਉਨ੍ਹਾਂ ਨੇ ਉਥੇ ਸਰਦਾਰ ਬੇਅੰਤ ਸਿੰਘ ਦੇ ਖਿਲਾਫ ਲਫਜ਼ ਕਹੇ ਹਨ ਜਿਹੜੇ ਕਿ ਅਨਟੌਲਰੇਬਲ ਹਨ। ਉਨ੍ਹਾਂ ਨੂੰ ਟੌਲਰੇਟ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਤੇ ਪਰਸਨਲ ਅਟੈਕ ਕੀਤੇ ਹਨ। ਸਪੀਕਰ ਸਾਹਿਬ, ਮੇਰੀਆਂ ਮੰਗਾਂ ਹਨ, ਡਿਮਾਂਡਾਂ ਹਨ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਸਰਦਾਰ ਬੇਅੰਤ ਸਿੰਘ ਅੱਗੇ (ਵਿਘਨ) ਮੇਰੇ ਸ਼ਹਿਰ ਦੀ ਮੰਗ ਹੈ।:

**Mr. Speaker**: Wind up please. Cheema Sahib, wind up now. O.K. Please resume your seat. Shri Jagdish Sawhney.

(ਇਸ ਵਕਤ ਮਾਨਯੋਗ ਮੈਂਬਰ, ਸਰਦਾਰ ਨਿਰਮਲ ਸਿੰਘ ਨਿੰਮਾ ਖੜ੍ਹੇ ਹੋ ਕੇ ਟਾਈਮ ਦੀ ਮੰਗ ਕਰ ਰਹੇ ਸਨ)

**Mr. Speaker**: You will get time after him. Please resume your seat

**ਸ੍ਰੀ ਜਗਦੀਸ਼ ਸਾਹਨੀ (ਬਟਾਲਾ)**: ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਹ ਗਵਰਨਰ ਐਡਰੈਸ ਬਹੁਤ ਅੱਛਾ ਹੈ ਅਤੇ ਇਸ ਵਿਚ ਕਾਫੀ ਸਾਰੀਆਂ ਚੀਜ਼ਾਂ ਠੀਕ ਵੀ ਹਨ ਲੇਕਿਨ ਮੈਂ ਪੂਰਨ ਤੌਰ ਤੇ ਇਸ ਨਾਲ ਸਹਿਮਤ ਨਹੀਂ ਹਾਂ। ਪੰਜਾਬ ਸਰਕਾਰ ਨੇ ਆਪਣਾ ਜਿਹੜਾ ਖਾਕਾ ਤਿਆਰ ਕਰਕੇ ਗਵਰਨਰ ਸਾਹਿਬ ਨੂੰ ਦਿੱਤਾ ਅਤੇ ਉਨ੍ਹਾਂ ਨੇ ਸਾਡੇ ਸਾਹਮਣੇ ਰੱਖਿਆ, ਉਸ ਵਿਚ ਬਹੁਤ ਜ਼ਿਆਦਾ ਚੀਜ਼ਾਂ ਨਜ਼ਰ ਅੰਦਾਜ਼ ਹੋਈਆਂ ਹਨ। ਅਪੋਜ਼ੀਸ਼ਨ ਪਾਰਟੀ ਹੋਣ ਦੇ ਨਾਤੇ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਉਨ੍ਹਾਂ ਚੀਜ਼ਾਂ ਬਾਰੇ ਸਰਕਾਰ ਨੂੰ ਦਸੀਏ ਤਾਂ ਕਿ ਸਰਕਾਰ ਭੁਲੇਖੇ ਵਿਚ ਨਾ ਰਹੇ ਅਤੇ ਇਹ ਨਾ ਹੋਵੇ ਕਿ ਲੋਕ ਭਲਾਈ ਦੇ ਕੰਮ ਉਥੇ ਦੇ ਉਥੇ ਹੀ ਰਹਿ ਜਾਣ।

ਸਭ ਤੋਂ ਪਹਿਲਾਂ ਮੈਂ ਐਗਰੀਕਲਚਰ ਬਾਰੇ ਗੱਲਾਂ ਕਰਾਂਗਾ। ਅੱਜ ਦੀ ਪੁਜੀਸ਼ਨ ਇਹ ਹੈ ਕਿ ਜੋ ਸੈਂਟ੍ਰਲ ਗੌਰਮਿੰਟ ਵਲੋਂ ਸਪਾਂਸਰਡ ਪ੍ਰੋਗਰਾਮ ਯਾਨੀ ਡੰਕਲ ਪ੍ਰਸਤਾਵ ਆ ਰਿਹਾ ਹੈ, ਉਹ ਬਹੁਤ ਜ਼ਿਆਦਾ ਕਿਸਾਨ ਮਾਰੂ ਪ੍ਰਸਤਾਵ ਹੈ। ਪਹਿਲਾਂ ਇਹ ਹੁੰਦਾ ਸੀ ਕਿ ਕਿਸਾਨ ਆਪਣੀ ਮਰਜ਼ੀ ਦੀ ਫਸਲ ਬੀਜ ਕੇ, ਆਪਣੇ ਮੁੱਲ ਦੇ ਭਾਅ ਤੇ ਵੇਚ ਕੇ ਆਪਣਾ ਗੁਜ਼ਾਰਾ ਕਰ ਸਕਦਾ ਸੀ ਲੇਕਿਨ ਇਸ ਡੰਕਲ ਪ੍ਰਸਤਾਵ ਦੇ ਪਾਸ ਹੋਣ ਨਾਲ ਕਿਸਾਨ ਨੂੰ ਦੂਸਰੇ ਤੇ ਨਿਰਭਰ ਕਰਨਾ ਪਵੇਗਾ। ਫਿਰ ਉਸ ਨੂੰ ਡੰਕਲ ਪ੍ਰਸਤਾਵ ਦੀ ਪਾਲਿਸੀ ਜਾਂ ਆਰਡਰ ਦੇ ਮੁਤਾਬਿਕ ਹੀ ਕੋਈ ਚੀਜ਼ ਪੈਦਾ ਕਰਨੀ ਪਵੇਗੀ। ਇਸ ਕਰਕੇ ਇਹ ਡੰਕਲ ਪ੍ਰਸਤਾਵ ਬਹੁਤ ਜ਼ਿਆਦਾ ਕਿਸਾਨ ਮਾਰੂ ਹੈ। ਸਾਡੀ ਪਾਰਟੀ ਆਪਣੇ ਆਪ ਨੂੰ ਕਿਸਾਨ ਦੀ ਹਮਾਇਤੀ ਸਮਝਦੀ ਹੈ। ਇਸ ਕਰਕੇ ਕਿਸਾਨ ਦੇ ਹਿੱਤਾਂ ਦੀ ਰਾਖੀ ਕਰਨਾ ਸਾਡਾ ਫਰਜ਼ ਬਣਦਾ ਹੈ। ਕਿਸਾਨ ਤਾਂ ਪਹਿਲਾਂ ਹੀ ਦਬਿਆ ਹੋਇਆ ਹੈ। ਇਤਨੀ ਜ਼ਿਆਦਾ ਪ੍ਰੋਡੱਕਸ਼ਨ ਕਰਨ ਦੇ ਬਾਵਜੂਦ ਉਸ ਦੇ ਪੱਲੇ ਕੁਝ ਨਹੀਂ ਪੈਂਦਾ। ਜੇ ਇਹ ਡੰਕਲ ਪ੍ਰਸਤਾਵ ਲਾਗੂ ਹੋ ਗਿਆ ਤਾਂ ਇਸ ਦੇ ਕਾਰਣ ਆਉਣ ਵਾਲਾ ਸਮਾਂ ਕਿਸ਼ਾਨ ਦੀ ਮੌਤ ਦਾ ਕਾਰਣ ਹੋਵੇਗਾ। ਸਾਡੇ ਸਪੀਕਰ ਸਾਹਿਬ ਵੀ ਕਿਸਾਨ ਹਨ। ਸਾਰੇ ਸਾਥੀ ਇਹ ਦੱਸਦੇ ਹਨ ਕਿ ਉਹ ਕਿਸਾਨੀ ਕਿੱਤੇ ਨਾਲ ਸਬੰਧ ਰਖਦੇ ਹਨ। ਉਹ ਸਰਪੰਚ ਵੀ ਰਹੇ ਹਨ। ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਕ ਕਿਸਾਨ ਹੋਣ ਦੇ ਨਾਤੇ ਉਨ੍ਹਾਂ ਨੂੰ ਇਹ ਚੀਜ਼ ਸਮਝਣੀ ਚਾਹੀਦੀ ਹੈ ਅਤੇ ਕਿਸਾਨਾਂ ਨਾਲ ਇਹ ਧੱਕਾ ਨਹੀ ਹੋਣਾ ਚਾਹੀਦਾ। ਡੰਕਲ ਪ੍ਰਸਤਾਵਾਂ ਨੂੰ ਅੱਗੇ ਨਹੀਂ ਵੱਧਣ ਦੇਣਾ ਚਾਹੀਦਾ।

ਇਸ ਤੋਂ ਬਾਅਦ ਮੈਂ ਇਰੀਗੇਸ਼ਨ ਐਂਡ ਪਾਵਰ ਬਾਰੇ ਕੁੱਝ ਕਹਿਣਾ ਚਾਹਵਾਂਗਾ' ਕਿਸਾਨਾਂ ਨੂੰ ਬਿਜਲੀ ਫਲੈਟ ਰੇਟ ਤੇ ਮਿਲਦੀ ਹੈ ਅਤੇ ਬਿਜਲੀ ਦੇ ਫਲੈਟ ਰੇਟ ਦਾ ਬਿੱਲ ਉਸ ਨੂੰ ਪੂਰੇ ਦਾ ਪੂਰਾ ਭਰਨਾ ਪੈਂਦਾ ਹੈ ਜਦ ਕਿ ਬਿਜਲੀ ਉਸ ਨੂੰ ਪੂਰੀ ਮਿਲਦੀ ਨਹੀਂ। ਜਦ ਬਿਜਲੀ ਦੀ ਜ਼ਰੂਰਤ ਹੁੰਦੀ ਹੈ ਜਿਵੇਂ ਕਿ ਝੋਨੇ ਦੇ ਸਮੇਂ, ਤਾਂ ਉਸ ਵਕਤ ਬਿਜਲੀ ਕਈ ਕਈ ਘੰਟੇ ਬੰਦ ਰਹਿੰਦੀ ਹੈ। ਜੇ ਸਾਰਾ ਹਿਸਾਬ ਕਿਤਾਬ ਲਗਾ ਕੇ ਵੇਖੀਏ ਤਾਂ ਕਿਸਾਨ ਨੂੰ ਸਾਰੇ ਸਾਲ ਵਿਚ ਕੁੱਲ ਬਿਜਲੀ 3 ਮਹੀਨੇ ਹੀ ਮਿਲਦੀ ਹੈ ਜਦ ਕਿ ਬਿੱਲ ਉਸ ਨੂੰ ਸਾਰੇ ਸਾਲ ਦਾ ਦੇਣਾ ਪੈਂਦਾ ਹੈ

ਕਿਸਾਨ ਨੂੰ ਪਾਣੀ ਦੀ ਜ਼ਰੂਰਤ ਹੁੰਦੀ ਹੈ ਅਤੇ ਪਾਣੀ ਦੇ ਵਾਸਤੇ ਉਸ ਨੂੰ ਬਿਜਲੀ ਪੂਰੀ ਮਿਲਣੀ ਚਾਹੀਦੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਕ ਵਾਰ ਸੋਲਰ ਐਨਰਜੀ ਦੇ ਪਲਾਂਟ ਨੂੰ ਵਿਜ਼ਿਟ ਕਰਨ ਗਏ ਸੀ। ਇਕ ਬੰਬੀ ਚਲਾਉਣ ਦੇ ਪਲਾਂਟ ਤੇ ਤਕਰੀਬਨ ਢਾਈ ਲੱਖ ਰੁਪਏ ਦਾ ਖਰਚਾ ਆਉਂਦਾ ਹੈ ਲੇਕਿਨ ਪੀ.ਐਮ. ਰਿਲੀਫ ਪ੍ਰੋਗ੍ਰਾਮ ਦੇ ਮੁਤਾਬਿਕ ਸਬਸਿਡੀ ਦੇ ਕੇ ਕਿਸਾਨ ਨੂੰ ਉਸ ਦਾ ਕੇਵਲ 70-80 ਹਜ਼ਾਰ ਰੁਪਿਆ ਦੇਣਾ ਪੈਂਦਾ ਹੈ। ਜਦ ਸੂਰਜ ਚਲਦਾ ਹੈ ਤਾਂ ਉਹ ਬੰਬੀ ਆਪਣੇ ਆਪ ਚਲਦੀ ਰਹਿੰਦੀ ਹੈ। ਸਾਡੇ ਪੰਜਾਬ ਵਿਚ ਬਿਜਲੀ ਦੀ ਘਾਟ ਰਹਿੰਦੀ ਹੈ। ਜਿਸ ਕਰਕੇ ਮੈਂ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਸਾਨੂੰ ਇਸ ਸਕੀਮ ਨੂੰ ਅਪਣਾਉਣਾ ਚਾਹੀਦਾ ਹੈ। ਸਾਡੇ ਪੰਜਾਬ ਦਾ ਕਿਸਾਨ ਉਨਤ ਕਿਸਾਨ ਗਿਣਿਆ ਜਾਂਦਾ ਹੈ ਅਤੇ ਸੈਂਟਰਲ ਪੂਲ ਵਿਚ ਇਹ ਸਭ ਤੋਂ ਜ਼ਿਆਦਾ ਅੰਨ, ਅਰਥਾਤ 65 ਪ੍ਰਤੀਸ਼ਤ ਦੇ ਕਰੀਬ ਦਿੰਦਾ ਹੈ। ਉਸ ਦੀ ਮਦਦ ਕਰਨ ਵਾਸਤੇ ਖੇਤੀਬਾੜੀ ਦੇ ਸਬੰਧ ਵਿਚ ਜਿੰਨੀ ਵੀ ਲੇਟੇਸਟ ਡਿਵੈਲਪਮੈਂਟ ਹੁੰਦੀ ਹੈ, ਉਸ ਨੂੰ ਸਾਨੂੰ ਅਡਾਪਟ ਕਰਨਾ ਚਾਹੀਦਾ ਹੈ। ਬਿਜਲੀ ਦੀ ਘਾਟ ਨੂੰ ਪੂਰਾ ਕਰਨ ਵਾਸਤੇ ਸੋਲਰ ਐਨਰਜੀ ਬੈਸਟ ਹੈ। ਦਿੱਲੀ ਵਿਚ ਇਕ ਸੈਂਟਰਲ ਸੋਲਰ ਰਿਸਰਚ ਇੰਸਟੀਚਿਊਟ ਹੈ। ਸਾਨੂੰ ਉਸ ਦੇ ਨਾਲ ਕਾਂਟਰੈਕਟ ਕਰਨਾ ਚਾਹੀਦਾ ਹੈ। ਇਸ ਨੂੰ ਅਡਾਪਟ ਕਰਨ ਨਾਲ ਸਾਡੇ ਕਿਸਾਨ ਨੂੰ ਬਹੁਤ ਫਾਇਦਾ ਹੋਵੇਗਾ।

ਤੀਸਰੀ ਗੱਲ ਮੈਂ ਬਟਾਲੇ ਬਾਰੇ ਕਰਨੀ ਚਾਹੁੰਦਾ ਹਾਂ, ਬਟਾਲਾ ਨੂੰ ਬੀਲੌਂਗ ਕਰਦਾ ਹਾਂ। ਬਟਾਲਾ ਸ਼ਹਿਰ ਵੀ ਇੰਡਸਟਰੀ ਦਾ ਵੱਡਾ ਸ਼ਹਿਰ ਗਿਣਿਆ ਜਾਂਦਾ ਸੀ ਮਗਰ ਅਤਵਾਦ ਨੇ ਇਸ ਨੂੰ ਮਾਰ ਦਿੱਤਾ ਔਰ ਅੱਤਵਾਦ ਤੋਂ ਵੀ ਵੱਧ ਮਾਰਿਆ ਹੈ ਇਸ ਨੂੰ ਸੈਂਟਰਲ ਗੌਰਮਿੰਟ ਨੇ। ਸੈਂਟਰਲ ਗੌਰਮਿੰਟ ਦੀ ਸਕੀਮ ਹੈ ਕਿ ਪਹਿਲਾਂ ਜੋ ਵੈਸਟ ਬੰਗਾਲ ਤੋਂ ਪਿੱਗ ਆਇਰਨ ਔਰ ਹੋਰ ਰਾਅ-ਮੈਟੀਰੀਅਲ ਸਾਨੂੰ ਮਿਲਦਾ ਸੀ ਉਸ ਬਾਰੇ ਇਕ ਪਾਲਿਸੀ ਚਲਾ ਦਿੱਤੀ ਜਿਸ ਨੂੰ ਫਰੇਟ ਇਕਵਾਲਾਈਜ਼ੇਸ਼ਨ ਪਾਲਿਸੀ ਕਿਹਾ ਹੈ ਉਸ ਅਨੁਸਾਰ ਕਲਕੱਤਾ ਵਿੱਚ ਜੋ ਮਾਲ ਜਿਸ ਰੇਟ ਤੇ ਮਿਲਦਾ ਸੀ ਉਹ ਸਾਨੂੰ ਹੁਣ ਇਥੇ ਪੰਜਾਬ ਵਿੱਚ ਪਹੁੰਚਦਿਆਂ ਬਹੁਤ ਮਹਿੰਗਾ ਮਿਲੇਗਾ। ਕਲਕੱਤਾ ਤੋਂ ਪੰਜਾਬ ਤੱਕ ਆਉਂਦਿਆਂ ਆਉਂਦਿਆਂ ਉਸ ਤੇ ਬਹੁਤ ਜ਼ਿਆਦਾ ਕਾਰਟੇਜ ਪਣੀ ਹੈ। ਜੋ ਪਿੱਗ ਆਇਰਨ ਜਾਂ ਰਾਅ-ਮੈਟੀਰੀਅਲ ਸਾਨੂੰ ਇਥੇ ਮਿਲੇਗਾ ਉਸ ਤੇ 1400, 1500 ਰੁਪਏ ਪ੍ਰਤੀ ਟਨ ਸਾਨੂੰ ਵੱਧ ਰੇਟ ਦੇਣਾ ਪਵੇਗਾ ਔਰ ਜਦੋਂ ਅਸੀਂ ਉਸ ਰਾਅ-ਮੈਟੀਰੀਅਲ ਦੇ ਨਾਲ ਮਾਲ ਤਿਆਰ ਕਰਕੇ, ਐਗਰੀਕਲਚਰਲ ਚੀਜ਼ਾਂ ਬਣਾ ਕੇ ਜਿਵੇਂ ਟੋਕਾ ਅਤੇ ਲੋਹੇ ਦੀ ਫਲ਼ਾਈ ਵਗੈਰਾ ਕਰਕੇ ਜਦੋਂ ਅਸੀਂ ਬਿਹਾਰ, ਯੂ.ਪੀ. ਜਾਂ ਬੈਸਟ ਬੰਗਾਲ ਵਿੱਚ ਭੇਜਾਂਗੇ ਤਾਂ ਅਸੀਂ ਉਸ ਮਾਰਕੀਟ ਦੇ ਨਾਲ ਕਦੇ ਵੀ ਕੰਪੀਟ ਨਹੀਂ ਕਰ ਸਕਾਂਗੇ। ਇਸ ਲਈ, ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਸੈਂਟਰਲ ਗੌਰਮਿੰਟ ਨਾਲ ਇਹ ਚੀਜ਼ ਟੇਕ-ਅੱਪ ਕੀਤੀ ਜਾਵੇ ਕਿ ਫਰੇਟ ਇਕਵਾਲਾਈਜ਼ੇਸ਼ਨ ਖਤਮ ਹੋਣੀ ਚਾਹੀਦੀ

[ਸ੍ਰੀ ਜਗਦੀਸ਼ ਸਾਹਨੀ]

ਹੈ ਜਿਸ ਤਰ੍ਹਾਂ ਪਹਿਲਾਂ ਐਫ.ਓ.ਆਰ. ਸਾਨੂੰ ਬਟਾਲੇ ਵਿੱਚ ਜਾਂ ਪੰਜਾਬ ਵਿੱਚ ਮਾਲ ਮਿਲਦਾ ਸੀ ਸਾਡੇ ਤੇ ਉਹੀ ਸਕੀਮ ਲਾਗੂ ਹੋਣੀ ਚਾਹੀਦੀ ਹੈ। ਜੇਕਰ ਅਜਿਹਾ ਨਹੀਂ ਕੀਤਾ ਜਾਂਦਾ ਤਾਂ ਜਿਹੜੀ ਬਟਾਲੇ ਦੀ ਇੰਡਸਟਰੀ ਇਸ ਵੇਲੇ ਕਾਫੀ ਅੱਗੇ ਹੈ ਉਹ ਇੰਡਸਟਰੀ ਅੱਜ ਬੰਦ ਹੋਣ ਦੇ ਨੇੜੇ ਆ ਰਹੀ ਹੈ ਕਿਉਂਕਿ ਉਥੇ ਵੀ ਨਵੀਂ ਹੈਵੀ ਇੰਡਸਟਰੀ ਨਾ ਹੋਣ ਕਰਕੇ ਬਟਾਲੇ ਦੇ ਲੋਕਾਂ ਦਾ ਕਾਰੋਬਾਰ ਕਾਫੀ ਮੰਦਾ ਹੋ ਗਿਆ ਹੈ। ਇੰਡਸਟਰੀ ਦੇ ਵਿੱਚ ਇਹ ਚੀਜ਼ ਜ਼ਰੂਰ ਐਡ ਕੀਤੀ ਜਾਣੀ ਚਾਹੀਦੀ ਹੈ ਔਰ ਸੈਂਟਰਲ ਗੌਰਮਿੰਟ ਨਾਲ ਗੱਲ ਕਰਕੇ ਫਰੇਟ ਕਰਕੇ ਇਕਵਾਲਾਈਜ਼ੇਸ਼ਨ ਪਾਲਿਸੀ ਨੂੰ ਖ਼ਤਮ ਕੀਤਾ ਜਾਣਾ ਚਾਹੀਦਾ ਹੈ।

ਸਪੀਕਰ ਸਾਹਿਬ, ਪੀ. ਡਬਲਯੂ. ਡੀ. ਬਾਰੇ ਮੇਰੇ ਫਾਜ਼ਲ ਦੋਸਤਾਂ ਨੇ ਦੱਸਿਆ ਹੈ ਕਿ ਕਾਫੀ ਅੱਛੇ ਕੰਮ ਹੋਏ ਹਨ ਔਰ ਸਾਨੂੰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਕੰਮ ਹੋਏ ਵੀ ਹਨ ਲੇਕਿਨ ਜਿਸ ਸਪੀਡ ਔਰ ਜਿਸ ਤਰੀਕੇ ਨਾਲ ਦੋ ਸਾਲ ਵਿੱਚ ਇਹ ਹੋਣੇ ਚਾਹੀਦੇ ਸਨ ਅਫਸੋਸ ਨਾਲ ਕਹਿ ਸਕਦੇ ਹਾਂ ਕਿ ਉਹ ਠੀਕ ਢੰਗ ਨਾਲ ਬਿਲਕੁਲ ਨਹੀਂ ਹੋਏ। ਕਾਫੀ ਜ਼ਿਆਦਾ ਸੜਕਾਂ ਮੈਂ ਤੁਹਾਨੂੰ ਦੱਸ ਸਕਦਾ ਹਾਂ ਜਿਹੜੀਆਂ ਕਿ ਮੁਰੰਮਤ ਨਹੀਂ ਹੋਈਆਂ। ਬਟਾਲਾ ਤੋਂ ਮਹਿਤਾ ਚੌਕ ਸੜਕ ਹੈ ਉਹ ਅੱਜ ਤੱਕ ਵੀ 10-12 ਸਾਲ ਹੋ ਚੁਕੇ ਹਨ ਕੰਪਲੀਟ ਨਹੀਂ ਹੋਈ। ਕਦੇ ਪੀ.ਡਬਲਯੂ.ਡੀ. ਵਾਲੇ ਇਕ ਕਿਲੋਮੀਟਰ ਸੜਕ ਬਣਾ ਦਿੰਦੇ ਹਨ, ਫਿਰ ਥੋੜ੍ਹਾ ਜਿਹਾ ਸਟੈਂਪ ਛੱਡ ਕੇ ਅੱਗੇ ਬਣਾ ਦਿੰਦੇ ਹਨ ਫਿਰ ਥੋੜ੍ਹਾ ਜਿਹਾ ਛੱਡ ਕੇ ਅੱਗੇ ਤੋਂ ਸ਼ੁਰੂ ਕਰ ਲੈਂਦੇ ਹਨ ਜਿਸ ਨਾਲ ਕਿ ਸੜਕ ਦੀ ਜਿਹੜੀ ਹਾਲਤ ਹੈ ਉਹ ਬੁਰੀ ਤਰ੍ਹਾਂ ਖ਼ਰਾਬ ਹੋਈ ਹੈ। ਉਥੇ ਸਾਡੇ ਮਨਿਸਟਰ ਸਾਹਿਬ ਵੀ ਲੰਘਦੇ ਰਹਿੰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸੜਕ ਰਿਪੇਅਰ ਕੀਤੀ ਜਾਣੀ ਹੈ ਉਸ ਦੀ ਪੂਰੀ ਦੀ ਪੂਰੀ ਕਾਰਪੈਟਿੰਗ ਇਕੋ ਵਾਰ ਹੀ ਕੀਤੀ ਜਾਣੀ ਚਾਹੀਦੀ ਹੈ ਤਾਂ ਕਿ ਜਿਸ ਨੇ ਲੰਘਣਾ ਹੈ ਉਹ ਪਰਾਪਰ ਜਗ੍ਹਾਂ ਤੇ ਤੁਰ ਕੇ ਪਰਾਪਰ ਥਾਂ ਤੇ ਠੀਕ ਤਰ੍ਹਾਂ ਨਾਲ ਪਹੁੰਚ ਤਾਂ ਸਕੇ। ਇਹ ਜਿਹੜੀ ਸੜਕ ਹੈ ਇਹ ਅੱਗੇ ਜਾ ਕੇ ਮੇਨ ਰੋਡ ਨਾਲ ਜੁੜਦੀ ਹੈ ਇਸ ਨੂੰ ਠੀਕ ਕੀਤਾ ਜਾਣਾ ਬਹੁਤ ਜ਼ਰੂਰੀ ਹੈ। ਇਸ ਵੱਲ ਅੱਜ ਤੱਕ ਕਿਸੇ ਨੇ ਕਦੇ ਕੋਈ ਧਿਆਨ ਹੀ ਨਹੀਂ ਦਿੱਤਾ।

**ਸ੍ਰੀ ਸਪੀਕਰ :** ਹੁਣ ਪਲੀਜ਼ ਕਨਕਲੂਡ ਕਰੋ, ਸਾਹਨੀ ਸਾਹਿਬ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਸ ਤੋਂ ਅੱਗੇ ਪੁਲਿਸ ਬਾਰੇ ਵੀ ਇਥੇ ਬਹੁਤ ਕੁਝ ਕਿਹਾ ਗਿਆ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਅੱਜ ਪੰਜਾਬ ਵਿੱਚ ਪੁਲਿਸ ਡਿਪਾਰਟਮੈਂਟ ਬਹੁਤ ਪਾਵਰਫੁੱਲ ਹੈ ਔਰ ਹਰ ਕੰਮ ਚਾਹੇ ਉਹ ਪਬਲਿਕ ਰੀਲੇਸ਼ਨਜ਼ ਵਿਭਾਗ

ਦਾ ਹੋਵੇ, ਐਜੂਕੇਸ਼ਨ ਦਾ ਹੋਵੇ ਚਾਹੇ ਉਹ ਪੰਚਾਇਤ ਨੇ ਕਰਨਾ ਹੋਵੇ ਲੇਕਿਨ ਉਸ ਨੂੰ ਪੁਲਿਸ ਵਿਭਾਗ ਵਾਲੇ ਕਰਦੇ ਹਨ। ਹਰ ਕੰਮ ਦੇ ਵਿੱਚ ਪੁਲਿਸ ਦਾ ਹੀ ਕੰਟਰੋਲ ਹੋ ਗਿਆ ਹੈ। ਹਰ ਚੀਜ਼ ਤੇ ਸਾਡੀ ਪੁਲਿਸ ਹਾਵੀ ਹੋਈ ਬੈਠੀ ਹੈ। ਸਾਰਿਆਂ ਨੇ ਵਿਧਾਨ ਸਭਾ ਦੇ ਵਿੱਚ ਹੀ ਅੱਜ ਸਵੇਰੇ ਦੇਖਿਆ ਹੈ ਕਿ ਪੁਲਿਸ ਦੇ ਹੱਥ ਕਿੰਨੇ ਤਕੜੇ ਹੋ ਗਏ ਹਨ ਕਿ ਉਹ ਕਿਸੇ ਨੂੰ ਵੀ ਰੋਕ ਸਕਦੇ ਹਨ। ਠੀਕ ਹੈ ਕਿ ਮਾਡਰੇਨਾਈਜੇਸ਼ਨ ਹੋਣੀ ਚਾਹੀਦੀ ਹੈ ਕਿਉਂਕਿ ਜਿਸ ਹਾਲਾਤ ਦੇ ਵਿੱਚ ਪੰਜਾਬ ਪੁਲਿਸ ਗੁਜ਼ਰੀ ਹੈ ਉਹ ਬੜੇ ਸਖਤ ਹਾਲਾਤ ਸਨ ਔਰ ਜਦ ਤੱਕ ਮਾਡ-ਰਨ ਵੈਪਨ ਨਹੀਂ ਹੋਣਗੇ ਉਨੀਂ ਦੇਰ ਪੁਲਿਸ ਪ੍ਰਭਾਵੀ ਢੰਗ ਨਾਲ ਕੰਮ ਨਹੀਂ ਕਰ ਸਕਦੀ ਮਗਰ ਇਸ ਸਭ ਕੁਝ ਦੇ ਬਾਵਜੂਦ ਵੀ ਪੁਲਿਸ ਤੇ ਵੀ ਜ਼ਰੂਰ ਅੰਕਸ਼ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ, ਪਲੀਜ਼।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਰੈਵੇਨਿਊ ਬਾਰੇ ਵੀ ਕਹਿਣਾ ਸੀ ਕਿ ਕਿਸ ਤਰ੍ਹਾਂ ਬੱਸਾਂ ਤੇ ਟੈਕਸ ਲਾਏ ਗਏ ਹਨ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਮੈਂ ਵੀ ਇਕ ਬੱਸ ਓਪਰੇਟਰ ਹਾਂ ਇਸ ਵੇਲੇ ਟੈਕਸਾਂ ਦੀ ਰੇਸ਼ੋ ਇਤਨੀ ਵੱਧ ਗਈ ਹੈ ਕਿ ਅੱਜ ਹਰ ਬੱਸ ਓਪਰੇਟਰ ਨੂੰ ਟੈਕਸ ਦੇਣ ਲੱਗਿਆਂ ਬਹੁਤ ਤੰਗੀ ਮਹਿਸੂਸ ਹੁੰਦੀ ਹੈ। ਜਿਹੜਾ ਲੰਮਸੰਮ ਪਸੰਜਰ ਟੈਕਸ ਹੈ ਉਹ 15-16 ਦਿਨਾਂ ਦੀ ਕਮਾਈ ਦੇ ਬਰਾਬਰ ਟੈਕਸ ਦੇ ਰੂਪ ਵਿੱਚ ਹੀ ਸਰਕਾਰ ਨੂੰ ਚਲਾ ਜਾਂਦਾ ਹੈ। ਇਸ ਦੇ ਨਾਲ ਬੱਸਾਂ ਦੀ ਆਵਾਜਾਈ ਬਹੁਤ ਘਟਦੀ ਜਾ ਰਹੀ ਹੈ। ਦਿਨ-ਬ-ਦਿਨ ਰੋਡਵੇਜ਼ ਵੱਲ ਕੁਝ ਨਹੀਂ ਦੇਖਿਆ ਜਾ ਰਿਹਾ। ਮੇਰੇ ਹਰ ਰੂਲਿੰਗ ਪਾਰਟੀ ਦੇ ਭਰਾ ਨੇ ਕਿਹਾ ਹੈ ਕਿ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡਵੇਜ਼ ਬਹੁਤ ਵਾਧੇ ਵਿਚ ਗਈਆਂ ਹਨ ਪਰ ਮੈਂ ਕਹਿੰਦਾ ਹਾਂ ਕਿ ਇਹ ਵਾਧੇ ਵਿਚ ਨਹੀਂ ਗਈਆਂ ਇਨ੍ਹਾਂ ਦੀ ਦੁਰਦਸ਼ਾ ਉਹੋ ਹੀ ਹੈ। ਇਨ੍ਹਾਂ ਵਿਚ ਚੋਰੀ ਦੇ ਕੰਮ ਹੋ ਰਹੇ ਹਨ। ਜਿਹੜੀ ਅਸੀਂ ਬੱਸਾਂ ਦੀ ਬਾਡੀ ਬਣਵਾਉਂਦੇ ਹਾਂ ਉਹ ਅਸੀਂ 1.40 ਜਾਂ 1.45 ਲੱਖ ਰੁਪਏ ਵਿਚ ਬਣਵਾਉਂਦੇ ਹਾਂ ਪਰ ਦੂਸਰੇ ਪਾਸੇ ਪੰਜਾਬ ਰੋਡਵੇਜ਼ ਵਾਲੇ ਉਹੋ ਬਾਡੀ 2.05 ਲੱਖ ਜਾਂ 2.10 ਲੱਖ ਰੁਪਏ ਵਿਚ ਬਣਵਾਉਂਦੇ ਹਨ। ਪਰ ਫਿਰ ਵੀ ਸਾਡੀ ਬੱਸ ਬਾਡੀ ਜ਼ਿਆਦਾ ਦੇਰ ਚਲਦੀ ਹੈ ਅਤੇ ਪੰਜਾਬ ਰੋਡਵੇਜ਼ ਵਾਲਿਆਂ ਦੀ ਘੱਟ ਦੇਰ ਚਲਦੀ ਹੈ। ਅੱਜ ਤੋਂ 5-7 ਸਾਲ ਪਹਿਲਾਂ ਸਿਸਟਮ ਇਹ ਸੀ ਕਿ ਜਿਹੜਾ ਵੀ ਰੋਡਵੇਜ਼ ਦਾ ਨਿਖਿੱਧ, ਭੈੜਾ ਕੰਡਕਟਰ ਜਾਂ ਡਰਾਈਵਰ ਹੁੰਦਾ ਸੀ, ਉਸ ਨੂੰ ਅੱਡੇ ਤੇ ਲਗਾ ਦਿੱਤਾ ਜਾਂਦਾ ਸੀ ਉਹ ਇਥੋਂ ਕੀ ਕਮਾ ਲਵੇਗਾ। ਜਿਵੇਂ ਕਹਿੰਦੇ ਹਨ ਕਿ 12 ਸਾਲਾਂ ਤੋਂ ਬਾਅਦ ਰੂੜ੍ਹੀ ਦੀ ਵੀ ਸੁਣੀ ਜਾਂਦੀ ਹੈ, ਅੱਜ ਉਹ ਵੀ ਪੈਸੇ ਬਣਾਉਣ ਤੇ ਲੱਗੇ ਹੋਏ ਹਨ। ਜਨਰਲ ਮੈਨੇਜਰ ਉਨ੍ਹਾਂ ਕੋਲੋਂ ਹਿੱਸਾ ਮੰਗਦੇ ਹਨ, ਜਿਹੜੇ ਪ੍ਰਾਈ-ਵੇਟ ਓਪਰੇਟਰ ਨਹੀਂ ਦਿੰਦੇ ਉਨ੍ਹਾਂ ਨੂੰ ਤੰਗ ਕੀਤਾ ਜਾਂਦਾ ਹੈ।

**Mr. Speaker** : Please wind up. You have taken eleven minutes.

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਤਾਂ ਪੁਆਇੰਟਾਂ ਉਤੇ ਬੋਲ ਰਿਹਾ ਹਾਂ। ਮੇਰੇ ਅਜੇ ਬੜੇ ਪੁਆਇੰਟ ਪਏ ਹਨ।

**Mr. Speaker** : Points are plenty but the members are also much more. O. K. Please wind up. Next speaker will be Sardar Ranjit Singh Chhajalwadi.

**Shri Jagdish Sawhney** : Sir, I will take two minutes more.

ਸਪੀਕਰ ਸਾਹਿਬ, ਮੈਂ ਬਟਾਲਾ ਹਲਕੇ ਤੋਂ ਹਾਂ। ਜਿਸ ਤਰ੍ਹਾਂ ਸਾਡੇ ਉਥੇ ਮਿਉਂਸਪੈਲਟੀ ਦੇ ਇਲੈਕਸ਼ਨ ਹੋਏ ਅਤੇ ਕਮੇਟੀ ਫਾਰਮੇਸ਼ਨ ਵਿਚ ਆਈ ਅਤੇ ਜਿਸ ਤਰੀਕੇ ਨਾਲ ਉਥੇ ਕੰਮ ਹੋ ਰਹੇ ਹਨ ਉਨ੍ਹਾਂ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਜਿਹੜਾ ਉਥੋਂ ਦਾ ਪ੍ਰਧਾਨ ਹੈ ਉਹ ਬੜੀ ਕੁਰੱਪਸ਼ਨ ਕਰ ਰਿਹਾ ਹੈ। ਉਸ ਦੇ ਕੋਲ ਸਾਫ ਚਿੱਟ ਹੈ ਅਤੇ ਉਹ ਕਹਿੰਦਾ ਹੈ ਕਿ ਮੇਰੇ ਕੋਲ ਤਾਂ ਸੀ. ਐਮ. ਸਾਹਿਬ ਦੀ ਚਿੱਟ ਹੈ, ਤੁਸੀਂ ਜੋ ਮਰਜ਼ੀ ਹੈ ਕਰ ਲਵੋ, ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਅਸੀਂ ਇਸ ਸਾਲ ਕੁਰੱਪਸ਼ਨ ਨੂੰ ਦੂਰ ਕਰਨਾ ਹੈ। ਪਹਿਲੇ ਸਾਲ ਅਸੀਂ ਅੱਤਵਾਦ ਨੂੰ ਖ਼ਤਮ ਕੀਤਾ ਹੈ। ਮੈਂ ਸਮਝਦਾ ਹਾਂ ਕਿ ਜਿਹੜੀ ਕੁਰੱਪਸ਼ਨ ਹੈ ਉਹ ਬੜੀ ਹੀ ਸਪੀਡ ਫੜ ਗਈ ਹੈ, ਇਥੋਂ ਤੱਕ ਕਿ ਇਸ ਨੂੰ ਹੁਣ ਸੀ.ਐਮ. ਸਾਹਿਬ ਵੀ ਕੰਟਰੋਲ ਨਹੀਂ ਕਰ ਸਕਦੇ। ਜਿਨ੍ਹਾਂ ਕੁਰੱਪਸ਼ਨ ਕਰਨ ਵਾਲਿਆਂ ਦੀ ਅਸੀਂ ਕੰਪਲੇਂਟ ਭੇਜਦੇ ਹਾਂ ਉਹ ਬਦਲੀ ਹੋ ਕੇ ਉਸ ਤੋਂ ਵੀ ਚੰਗੀ ਪੋਸਟ ਤੇ ਜਾ ਲਗਦੇ ਹਨ। ਕੀ ਇਸ ਨੂੰ ਅਸੀਂ ਇਹ ਨਾ ਸਮਝੀਏ ਕਿ ਉਹ ਕੁਰੱਪਸ਼ਨ ਦੇ ਹਾਮੀ ਹਨ? ਗੁਰਦਾਸਪੁਰ ਦੇ ਜ਼ਿਲ੍ਹਾ ਟਰਾਂਸਪੋਰਟ ਅਫ਼ਸਰ ਦੀ ਸ਼ਿਕਾਇਤ ਕਰਕੇ ਅਸੀਂ ਉਸਨੂੰ ਬਦਲਵਾਇਆ ਉਸ ਨੂੰ ਕੋਈ ਸਜ਼ਾ ਦੇਣ ਦੀ ਬਜਾਏ ਜਾਂ ਉਸ ਦੀ ਕੋਈ ਡਿਮੋਸ਼ਨ ਕਰਨ ਦੀ ਬਜਾਏ ਉਸ ਨੂੰ ਐਸ.ਡੀ.ਐਮ. ਲਗਾ ਦਿੱਤਾ। ਇਹ ਤਾਂ ਸਗੋਂ ਉਸ ਦੀ ਪਰਮੋਸ਼ਨ ਹੋ ਗਈ। ਜੇਕਰ ਸਰਕਾਰ ਕੁਝ ਕਰਨਾ ਚਾਹੁੰਦੀ ਹੈ ਤਾਂ ਅੱਛੀ ਨੀਅਤ ਨਾਲ ਕਰੇ। ਕੇਵਲ ਗਵਰਨਰ ਸਾਹਿਬ ਦੇ ਭਾਸ਼ਣ ਤੇ ਹੀ ਬਹਿਸ ਨਾ ਕਰੀ ਜਾਵੇ ਅਤੇ ਅਸੀਂ ਉਸ ਭਾਸ਼ਣ ਪ੍ਰਤੀ ਪੂਰੀ ਪੁਜੀਸ਼ਨ ਦੱਸੀਏ ਅਤੇ ਜੇ ਅਸੀਂ ਕੁਰੱਪਸ਼ਨ ਦੇ ਕੇਸਾਂ ਤੇ ਜਾਣੂ ਕਰਵਾਈਏ ਤਾਂ ਸ਼ਾਇਦ ਸਵੇਰ ਤੋਂ ਸ਼ਾਮ ਹੋ ਜਾਵੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬਟਾਲਾ ਮਿਉਂਸਪੈਲਟੀ ਵਿੱਚ ਡਿਵੈਲਪਮੈਂਟ ਨਾਂ ਦੀ ਕੋਈ ਚੀਜ਼ ਨਹੀਂ ਹੈ ਸਰਕਾਰ ਨੇ ਜਿਹੜੇ ਜ਼ਿਲ੍ਹਾ ਡਿਵੈਲਪਮੈਂਟ ਬੋਰਡ ਬਣਾਏ ਹਨ ਉਹ ਇਕ ਅੱਛਾ ਕਦਮ ਹੈ। ਉਸ ਦੇ ਨਾਲ ਹਰ ਇਕ ਐਮ.ਐਲ.ਏ. ਨੂੰ ਰੀਪਰਜ਼ੈਂਟ ਕਰਨ ਦਾ ਮੌਕਾ ਮਿਲਦਾ ਹੈ ਕਿ ਫਲਾਣੇ ਇਲਾਕੇ ਵਿੱਚ ਫਲਾਣੀ ਚੀਜ਼ ਦੀ ਕਮੀਂ ਹੈ, ਉਸ ਨੂੰ ਪਹਿਲ ਦੇ ਆਧਾਰ ਤੇ ਬਣਾਇਆ ਜਾਵੇ।

ਪਲਾਨਿੰਗ ਬੋਰਡ ਵੱਲੋਂ ਮਿਊਂਸਪੈਲਟੀ ਨੂੰ ਜਿਹੜੇ ਡਿਵੈਲਮਮੈਂਟ ਦੇ ਪੈਸੇ ਮਿਲਦੇ ਹਨ ਉਨ੍ਹਾਂ ਦਾ ਬਹੁਤ ਬੁਰਾ ਹਾਲ ਹੈ । ਸਾਡੇ ਉਥੇ ਇਕ ਰਾਮ ਨਗਰ ਹੈ ਜਿਹੜਾ ਕਿ 1947 ਤੋਂ ਵੀ ਪਹਿਲਾਂ ਦਾ ਇਕ ਕਲੋਨੀ ਵਜੋਂ ਵੱਸਿਆ ਹੋਇਆ ਹੈ ਪਰ ਉਸ ਦੀ ਪੁਜੀਸ਼ਨ ਇਹ ਹੈ ਕਿ ਅੱਜ ਤੱਕ ਮਿਊਂਸਪੈਲਟੀ ਨੇ ਉਸ ਬਾਰੇ ਕੋਈ ਨਕਸ਼ਾ ਬਣਾਉਣ ਲਈ ਨਹੀਂ ਸੋਚਿਆ, ਡਿਵੈਲਪਮੈਂਟ ਕਰਨ ਬਾਰੇ ਨਹੀਂ ਸੋਚਿਆ, ਸੀਵਰੇਜ ਨਹੀਂ ਪਾਇਆ। ਜਦੋਂ ਸੀਵਰੇਜ ਪਾਉਣ ਵਾਸਤੇ ਬਟਾਲਾ ਮਿਊਂਸਪੈਲਟੀ ਨੂੰ 8.70 ਕਰੋੜ ਰੁਪਏ ਮਿਲੇ ਸਨ ਅਸੀਂ ਸਾਰੇ ਸੋਚਦੇ ਸੀ ਕਿ ਅਸੀਂ ਸੀਵਰੇਜ ਦਾ ਸੁੱਖ ਮਾਣਾਂਗੇ । ਲੇਕਿਨ ਸੁੱਖ ਮਾਣਨ ਦੀ ਥਾਂ ਤੇ ਉਥੇ ਸੀਵਰੇਜ ਬਿਲਕੁਲ ਕੰਮ ਹੀ ਨਹੀਂ ਕਰ ਰਿਹਾ । ਇਸ ਬਾਰੇ ਅਨੇਕਾਂ ਹੀ ਸ਼ਿਕਾਇਤਾਂ ਹੋਈਆਂ ਹਨ । ਸੀਵਰੇਜ ਬੋਰਡ ਦੇ ਐਮ.ਡੀ. ਸਾਹਿਬ ਵੀ ਉਥੇ ਗਏ ਅਤੇ ਚੇਅਰਮੈਨ ਸਾਹਿਬ ਵੀ ਉਥੇ ਗਏ ਹਨ ਪਰ ਇਸ ਦੇ ਬਾਵਜੂਦ ਵੀ ਸਪੀਕਰ ਸਾਹਿਬ, ਕਿੰਨੀ ਹਾਸੋ-ਹੀਣੀ ਗੱਲ ਹੈ ਕਿ ਸੀਵਰੇਜ ਲਈ 8.70 ਕਰੋੜ ਰੁਪਏ ਖਰਚ ਕਰ ਦਿੱਤੇ ਗਏ ਪਰ ਕਿਸੇ ਨੇ ਵੀ ਇਸ ਦੀ ਡਿਸਪੋਜ਼ਲ ਲਈ ਨਹੀਂ ਸੋਚਿਆ । ਬੜੇ ਬੜੇ ਅਫਸਰਾਂ ਨੇ ਵੀ ਨਹੀਂ ਸੋਚਿਆ ਕਿ ਇਸ ਦੀ ਡਿਸਪੋਜ਼ਲ ਕਿੱਥੇ ਹੋਵੇਗੀ After completion of all the things, they have realised that we need disposal. ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਇਸ ਦੀ ਡਿਸਪੋਜ਼ਲ ਸਭ ਤੋਂ ਜ਼ਰੂਰੀ ਹੁੰਦੀ ਹੈ ਅਤੇ ਸੱਭ ਤੋਂ ਪਹਿਲਾਂ ਡਿਸਪੋਜ਼ਲ ਦਾ ਪ੍ਰਬੰਧ ਕਰਨਾ ਹੁੰਦਾ ਹੈ ਪਰ ਅੱਜ ਤਕਰੀਬਨ ਪੌਣੇ ਨੌਂ ਕਰੋੜ ਰੁਪਿਆ ਇਸ ਤੇ ਖਰਚ ਕਰ ਦਿੱਤਾ ਗਿਆ ਹੈ ਜਿਸ ਦਾ ਕੋਈ ਫਾਇਦਾ ਨਹੀਂ ਹੋਇਆ । ਸਪੀਕਰ ਸਾਹਿਬ, ਜੇ ਇੱਕ ਚੁੰਗੀ ਤੋਂ ਦੂਜੀ ਚੁੰਗੀ ਤੱਕ ਸੌ, ਸੌ ਰੁਪਏ ਦੇ ਨੋਟ ਵਿੱਛਾ ਦਿੱਤੇ ਜਾਂਦੇ ਤਾਂ ਵੀ ਨੋਟ ਬਚ ਜਾਣੇ ਸਨ ਪਰ ਇੰਨੇ ਪੈਸੇ ਖਰਚ ਕਰਕੇ ਵੀ ਅੱਜ ਸੀਵਰੇਜ਼ ਕੰਮਪਲੀਟ ਨਹੀਂ ਹੋਇਆ। ਸਪੀਕਰ ਸਾਹਿਬ, ਇੱਕ ਸਾਡੀ ਕਲੋਨੀ ਹੈ that is known as Achli Gate and Hathi Gate ਸਾਡੇ ਡਿਵੈਲਪਮੈਂਟ ਮਨਿਸਟਰ ਸਾਹਿਬ ਵੀ ਗਏ, ਹੋਰ ਅਫਸਰ ਵੀ ਗਏ । ਹਰ ਕਿਸੇ ਨੇ ਕਿਹਾ ਕਿ ਇਸ ਨੂੰ ਪ੍ਰਾਇਰਟੀ ਤੇ ਬਣਾਉਣਾ ਚਾਹੀਦਾ ਹੈ ਪਰ ਅੱਜੇ ਤੱਕ ਪੰਜਾਬ ਸਰਕਾਰ ਦੇ ਕੰਨ ਤੇ ਜੂੰ ਨਹੀਂ ਸਰਕੀ । ਫਲੱਡ ਆਏ, ਸਾਰੀ ਦੁਨੀਆਂ ਵਿੱਚ ਕਿਹਾ ਗਿਆ ਕਿ ਸੀ.ਐਮ. ਸਾਹਿਬ ਨੇ ਇਹ ਕਰ ਦਿੱਤਾ, ਉਹ ਕਰ ਦਿੱਤਾ । ਪਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਬਟਾਲੇ ਵਿੱਚ ਕੇਵਲ ਇੱਕੋ ਪੁੱਲ ਹੀ ਟੁੱਟਿਆ ਹੈ ਜੋ ਹੁਣ ਤੱਕ ਨਹੀਂ ਬਣਿਆ, ਜਿਸ ਕਾਰਨ ਪਬਲਿਕ ਨੂੰ ਕਾਫੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਅਸੀਂ ਕਿਹਾ ਕਿ ਜੇ ਸਰਕਾਰ ਇਸ ਪੁੱਲ ਨਹੀਂ ਬਣਾ ਸਕਦੀ ਤਾਂ ਸਾਨੂੰ ਬਣਾਉਣ ਦੀ ਇਜਾਜ਼ਤ ਦਿਤੀ ਜਾਵੇ । ਇਸ ਤੇ ਸਰਕਾਰ ਨੇ ਹੁਕਮ ਕੀਤੇ ਹਨ ਕਿ ਇਸ ਦੇ ਪਿਲਰ ਗਲ ਚੁੱਕੇ ਹਨ ਇਸ ਤੇ ਤਾਂ ਸ਼ਤੀਰੀਆਂ ਰੱਖ ਕੇ ਲੰਘਣਾ ਵੀ ਉਚਿਤ ਨਹੀਂ ਹੈ । ਸਪੀਕਰ ਸਾਹਿਬ, ਫਲੱਡ ਹਰ ਸਾਲ ਆਉਂਦੇ ਹਨ ਔਰ ਬਟਾਲਾ ਵਿੱਚ ਵੀ ਫਲੱਡਾਂ ਦਾ ਅਸਰ ਪੈਂਦਾ ਹੈ । ਉਥੇ ਅਨ-ਅਥੋਰਾਈਜ਼ਡ ਕਲੋਨੀਆਂ ਵੀ ਹਨ without telling to the Govt. ਉਨ੍ਹਾਂ ਦੀ ਡੀਵੈਲਪਮੈਂਟ ਬਾਰੇ ਵੀ

[ ਸ਼੍ਰੀ ਜਗਦੀਸ਼ ਸਾਹਨੀ ]

ਸਰਕਾਰ ਨੂੰ ਕੁਝ ਸੋਚਣਾ ਚਾਹੀਦਾ ਹੈ। ਕੁਝ ਅਨਅਥੋਰਾਈਜ਼ਡ ਕਲੋਨੀਆਂ ਵੀ ਹਨ One is in Urban Estate and other is Shastri Coloneys. ਸਪੀਕਰ ਸਾਹਿਬ, ਪਿੱਛੇ ਫਲੱਡਜ਼ ਦੇ ਦੌਰਾਨ ਉਹ ਪਾਣੀ ਵਿੱਚ ਡੁੱਬੀਆਂ ਰਹੀਆਂ ਅਤੇ ਉਥੇ 5—5, 6—6 ਫੁੱਟ ਪਾਣੀ ਰਿਹਾ। ਮੇਰੀ ਬੇਨਤੀ ਹੈ ਕਿ ਇਨ੍ਹਾਂ ਕਲੋਨੀਆਂ ਬਾਰੇ ਜੇ ਸਰਕਾਰ ਨੇ ਆਪਣੇ ਬਜਟ ਵਿੱਚ ਕੁਝ ਰੱਖਿਆ ਹੋਵੇ ਤਾਂ ਠੀਕ ਹੈ ਪੰਤ੍ਰ ਇਨ੍ਹਾਂ ਵੱਲ ਹੋਰ ਵੀ ਧਿਆਨ ਦੇਣ ਦੀ ਲੋੜ ਹੈ ਤਾਂ ਕਿ ਇਨ੍ਹਾਂ ਨੂੰ ਅਜਿਹੀਆਂ ਆਫਤਾਂ ਤੋਂ ਬਚਾਇਆ ਜਾ ਸਕੇ।

**Mr. Speaker** : Wind up, please. Mr. Ranjit Singh Chhjalwadi.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ (ਖਡੂਰ ਸਾਹਿਬ, ਐਸ.ਸੀ.)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ .................

**ਸ਼੍ਰੀ ਸਤਪਾਲ ਗੋਸਾਈਂ** : ਸਪੀਕਰ ਸਾਹਿਬ, ਤੁਸੀਂ ਮੈਨੂੰ ਕਿਹਾ ਸੀ ਕਿ ਟਾਈਮ ਦੇਵਾਂਗੇ ਪਰ ਮੈਨੂੰ ਨਹੀਂ ਦਿੱਤਾ ਗਿਆ। ਮੈਨੂੰ ਟਾਈਮ ਦਿੱਤਾ ਜਾਵੇ ਜੀ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਕੱਲ ਜਦੋਂ ਸੈਸ਼ਨ ਖਤਮ ਹੋਇਆ ਤਾਂ ਬੋਲ ਰਹੇ ਸਨ। ਨਿਯਮਾਂ ਮੁਤਾਬਿਕ ਸੱਭ ਤੋਂ ਪਹਿਲਾਂ ਇਨ੍ਹਾਂ ਨੂੰ ਟਾਈਮ ਮਿਲਣਾ ਚਾਹੀਦਾ ਸੀ। ਇਨ੍ਹਾਂ ਨੂੰ ਟਾਈਮ ਨਹੀਂ ਦਿਤਾ ਗਿਆ। ਇਹ ਮਿਲਣਾ ਚਾਹੀਦਾ ਹੈ।

**Mr. Speaker** : Mr. Gosain has already taken time, I have given the maximum time to the B.J.P. (*Interruption*)

**ਸ਼੍ਰੀ ਸਤਪਾਲ ਗੋਸਾਈਂ** : ਸਪੀਕਰ ਸਾਹਿਬ, ਮੈਂ ਤੁਹਾਨੂੰ ਲੁਧਿਆਣੇ ਦੀਆਂ ਪ੍ਰਾਬਲਮਜ਼ ਦਾਸਣੀਆਂ ਹਨ। ਮੈਨੂੰ ਬੋਲਣ ਦਾ ਮੌਕਾ ਦਿਓ।

**ਸ਼੍ਰੀ ਸਪੀਕਰ** : ਤੁਸੀਂ ਬਜਟ ਤੇ ਬੋਲ ਲੈਣਾ। You can speak on Budget.

**ਸ਼੍ਰੀ ਸਤਪਾਲ ਗੋਸਾਈਂ** : ਮੈਂ ਲੁਧਿਆਣੇ ਦੀ ਮੁਸ਼ਕਲਾਂ ਦੱਸਣੀਆਂ ਚਾਹੁੰਦਾ ਹਾਂ।

**Mr. Speaker** : Please resume your seat.

—————

## WALK-OUT

**ਸ਼੍ਰੀ ਸਤਪਾਲ ਗੋਸਾਈਂ :** ਜੇ ਤੁਸੀਂ ਸਾਨੂੰ ਸਮਾਂ ਨਹੀਂ ਦੇਣਾ ਤਾਂ ਅਸੀਂ ਵਾਕ ਆਊਟ ਕਰਦੇ ਹਾਂ।

(ਇਸ ਸਮੇਂ ਬੀ. ਜੇ. ਪੀ. ਦੇ ਮੈਂਬਰ ਸ਼੍ਰੀ ਸਤਪਾਲ ਗੋਸਾਈਂ ਅਤੇ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਵਾਕ-ਆਊਟ ਕਰ ਗਏ)

**ਸ਼੍ਰੀ ਸਪੀਕਰ :** ਬੜੀ ਖੁਸ਼ੀ ਨਾਲ। ਤੁਹਾਨੂੰ ਇਸ ਗੱਲ ਦਾ ਖਿਆਲ ਹੋਣਾ ਚਾਹੀਦਾ ਹੈ ਕਿ ਤੁਹਾਡਾ ਲੀਡਰ 1 ਘੰਟਾ 6 ਮਿੰਟ ਬੋਲਿਆ ਹੈ ਅਤੇ ਤੁਹਾਨੂੰ ਚਾਰਾਂ ਨੂੰ ਮਿਲਣੇ ਸਨ 30 ਮਿੰਟ। ਮੈਂ ਸਮਝਦਾ ਸੀ ਕਿ ਉਹ ਚੰਗਾ ਬੋਲ ਰਿਹਾ ਹੈ।

---

## RESUMPTION OF DISCUSSION ON GOVERNOR'S ADDRESS AND VOTING ON MOTION OF THANKS

**ਸ਼ਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ।

(ਇਸ ਸਮੇਂ ਸਦਨ ਵਿਚ ਕੁਝ ਮਾਨਯੋਗ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬੋਲ ਰਹੇ ਸਨ। ** ** ** ** )

**Mr. Speaker** : Nothing is to be recorded that is spoken without my permission.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਸਰਦਾਰ ਜਸਬੀਰ ਸਿੰਘ ਨੇ ਜਿਹੜਾ ਮਤਾ ਪੇਸ਼ ਕੀਤਾ ਹੈ, ਮੈਂ ਉਸ ਦਾ ਵਿਰੋਧ ਕਰਨ ਲਈ ਖੜਾ ਹੋਇਆ ਹਾਂ। ਸਪੀਕਰ ਸਾਹਿਬ, ਗਵਰਨਰ ਸਾਹਿਬ ਬਾਰੇ ਮੇਰੇ ਸਾਥੀ ਸ੍ਰੀ ਵਿਜੇ ਕੁਮਾਰ ਨੇ ਬੜੇ ਵਿਸਥਾਰ ਨਾਲ ਦੱਸਿਆ ਕਿ (ਵਿਘਨ) (ਸ਼ੋਰ) ** ** **

**ਮੁੱਖ ਸੰਸਦੀ ਸਕੱਤਰ :** ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਨੂੰ ਹਾਊਸ ਵਿਚ ਡਿਸਕਸ ਨਹੀਂ ਕੀਤਾ ਜਾ ਸਕਦਾ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ** ** ** (ਵਿਘਨ)

---

Expunged/not recorded as ordered by the Chair.

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਇਨ੍ਹਾਂ ਨੇ 200 ਕਰੋੜ ਰੁਪਏ ਦਾ ਕਿਸਾਨਾਂ ਦਾ ਫਾਇਦਾ ਕਰ ਦਿੱਤਾ ਹੈ। ਸਪੀਕਰ ਸਾਹਿਬ, ਸੁੰਡੀ ਮਾਰਨ ਲਈ ਜਿਹੜੀ ਦਵਾਈ ਦਿੱਤੀ ਗਈ, ਉਸ ਨਾਲ ਸੁੰਡੀ ਮਰੀ ਨਹੀਂ। 500 ਕਰੋੜ ਰੁਪਏ ਦਾ ਕਿਸਾਨਾਂ ਦਾ ਨੁਕਸਾਨ ਹੋਇਆ। ਇਹ ਕਹਿੰਦੇ ਹਨ ਕਿ 200 ਕਰੋੜ ਰੁਪਏ ਦਾ ਫਾਇਦਾ ਦਿੱਤਾ ਹੈ। ਕੀ ਇਨ੍ਹਾਂ ਨੇ ਖਾਦਾਂ ਦਾ, ਡੀਜ਼ਲ ਦਾ ਰੇਟ ਵਧਾ ਕੇ ਕਿਸਾਨਾਂ ਦਾ ਫਾਇਦਾ ਕੀਤਾ ਹੈ? ਸਾਡੇ ਪੰਜਾਬ ਦੇ ਕਿਸਾਨਾਂ ਨੂੰ ਬਲੈਕ ਵਿਚ ਖਾਦ ਮਿਲੀ ਅਤੇ ਮਾੜੀ ਖਾਦ ਮਿਲੀ, ਲੇਟ ਬਿਜਾਈ ਕਰਨੀ ਪਈ ਜਿਸ ਨਾਲ ਸੈਂਟਰਲ ਪੂਲ ਵਿਚ ਘੱਟ ਕਣਕ ਪਾਵਾਂਗੇ। ਇਸ ਨਾਲ ਜਿੱਥੇ ਸਾਡੇ ਕਿਸਾਨਾਂ ਦਾ ਨੁਕਸਾਨ ਹੋਇਆ, ਉਥੇ ਸਾਡੀ ਸਟੇਟ ਦਾ ਵੀ ਨੁਕਸਾਨ ਹੋਇਆ।

ਇਸੇ ਤਰ੍ਹਾਂ ਬਿਜਲੀ ਦਾ ਰੇਟ ਕਿਸਾਨਾਂ ਨੂੰ 252/- ਰੁਪਏ ਤੋਂ ਵਧਾ ਕੇ 256/- ਰੁਪਏ ਕਰ ਦਿੱਤਾ ਗਿਆ। ਇਹ ਕਹਿੰਦੇ ਹਨ ਕਿ 200 ਕਰੋੜ ਰੁਪਏ ਦਾ ਫਾਇਦਾ ਕੀਤਾ ਹੈ। ਪਰ ਇਹ ਗੱਲ ਤੱਥਾਂ ਦੇ ਬਿਲਕੁਲ ਉਲਟ ਹੈ। ਕਿਸਾਨਾਂ ਦੀ ਬਿਜਲੀ ਜਿਹੜੀ ਕਾਰਖਾਨਿਆਂ ਨੂੰ ਜਾ ਰਹੀ ਹੈ, ਉਸ ਨੂੰ ਰੋਕਿਆ ਜਾਵੇ। ਪੇਂਡੂ ਕਿਸਾਨਾਂ ਨੂੰ ਅਤੇ ਪਛੜੇ ਗਰੀਬ ਲੋਕਾਂ ਨੂੰ ਮੁਫਤ ਬਿਜਲੀ ਦਿੱਤੀ ਜਾਵੇ ਜਿਸ ਤਰ੍ਹਾਂ ਸਰਦਾਰ ਸੁਰਜੀਤ ਸਿੰਘ ਬਰਨਾਲਾ ਤਾਮਿਲਨਾਡੂ ਵਿਚ ਕਰਕੇ ਆਏ ਹਨ।

ਸਪੀਕਰ ਸਾਹਿਬ, 1993 ਵਿਚ ਹੜ੍ਹ ਆਏ। ਰਿਲੀਫ ਵਜੋਂ ਸਾਢੇ ਪੰਜ-ਪੰਜ ਸੌ ਰੁਪਏ ਦਾ ਚੈਕ ਦਿੱਤੇ ਗਏ। ਮੇਰਾ ਹਲਕਾ ਤਰਨਤਾਰਨ ਵਿਚ ਦਰਿਆ ਦੇ ਕੰਢੇ ਤੇ ਪੈਂਦਾ ਹੈ। ਉਥੇ ਗਿਰਦਾਵਰੀਆਂ ਇਸ ਕਰਕੇ ਨਹੀਂ ਹੋਈਆਂ ਕਿਉਂਕਿ ਪਟਵਾਰੀ ਪੈਸੇ ਮੰਗਦੇ ਸਨ। ਪਿੰਡਾਂ ਦਾ ਬਹੁਤ ਮਾੜਾ ਹਾਲ ਹੈ। ਪਿੰਡਾਂ ਵਿਚ ਸੁਧਾਰ ਵਾਸਤੇ ਗਰਾਂਟ ਨਹੀਂ ਦਿੱਤੀ ਗਈ। ਡਰੇਨਾਂ ਨੂੰ ਸਾਫ ਨਹੀਂ ਕੀਤਾ ਗਿਆ। ਸਿਰਫ ਕਾਗਜ਼ਾਂ ਵਿਚ ਵਿਖਾ ਦਿਤਾ ਜਾਂਦਾ ਹੈ। ਪਟਿਆਲਾ ਵਿਚ ਡਰੇਨਾਂ ਸਾਫ ਨਹੀਂ ਕੀਤੀਆਂ ਜਿਸ ਨਾਲ ਕਰੋੜਾਂ ਰੁਪਏ ਦਾ ਨੁਕਸਾਨ ਹੋਇਆ ਅਤੇ 70 ਜਾਨਾਂ ਚਲੀਆਂ ਗਈਆਂ। ਬਟਾਲੇ ਵਿਚ ਇਕ ਡਰੇਨ ਵਗਦੀ ਹੈ। ਮਿਊਂਸਿਪਲ ਕਮੇਟੀ ਉਸ ਨੂੰ ਸਾਫ ਕਰਨ ਦੀ ਬਜਾਏ ਉਸ ਵਿਚ ਹੋਰ ਗੰਦ ਸੁੱਟਣ ਲਗੀ ਹੋਈ ਹੈ। ਜਿਸ ਨਾਲ ਤਿੰਨ ਤਿੰਨ ਫੁੱਟ ਪਾਣੀ ਖੜਾ ਹੋ ਗਿਆ ਅਤੇ ਲੋਕਾਂ ਦੇ ਘਰਾਂ ਵਿਚ ਵੜ ਗਿਆ। ਲੋਕ ਛਤਾਂ ਤੇ ਬੈਠੇ ਰਹੇ। ਇਹ ਬਹੁਤ ਹੀ ਮਾੜਾ ਪ੍ਰਬੰਧ ਹੈ। ਜਿਨ੍ਹਾਂ ਮੁਲਾਜ਼ਮਾਂ ਨੇ ਡਰੇਨਾਂ ਦਾ ਨੁਕਸਾਨ ਕੀਤਾ ਹੈ ਉਨ੍ਹਾਂ ਨੂੰ ਦੋਸ਼ੀ ਕਰਾਰ ਦੇ ਕੇ ਉਨ੍ਹਾਂ ਨੂੰ ਸਜ਼ਾਵਾਂ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਅਗੇ ਤੋਂ ਸਟੇਟ ਦੇ ਕਿਸਾਨਾਂ ਦਾ ਅਤੇ ਮਜ਼ਦੂਰਾਂ ਦਾ ਨੁਕਸਾਨ ਨਾ ਹੋ ਸਕੇ। ਸਪੀਕਰ ਸਾਹਿਬ, ਪਟੀ ਵਿਚ ਇੱਕ ਡਰੇਨ ਹੈ ਅਤੇ ਪਿੰਡ ਮਾਥਰੇਵਾਲ ਵਿਚ ਜਿਹੜਾ ਪੁਲ ਹੈ ਉਹ ਪੁਲ ਨਾ ਬਣਾਉਣ ਨਾਲ 10 ਪਿੰਡਾ ਦਾ ਲਿੰਕ ਸ਼ਹਿਰ ਨਾਲੋਂ ਟੁੱਟਦਾ ਹੈ।

ਬੱਚੇ ਕਾਲਜ ਜਾਣ ਤੋਂ ਬੈਠੇ ਰਹੇ ਅਤੇ ਲੋਕ ਹਸਪਤਾਲ ਜਾਣ ਤੋਂ ਬੈਠੇ ਰਹੇ। ਉਥੇ ਪੁਲ਼ ਬਣਾਉਣਾ ਚਾਹੀਦਾ ਹੈ।

1955 ਵਿੱਚ ਓਲਡ ਏਜ ਪੈਨਸ਼ਨ ਵਾਸਤੇ ਕਿਹਾ ਗਿਆ ਸੀ। ਅੱਜ 44 ਸਾਲ ਬੀਤ ਜਾਣ ਤੋਂ ਬਾਅਦ ਵੀ ਉਹ ਦਿੱਤੀ ਨਹੀਂ ਜਾ ਰਹੀ। ਲੋਕ ਟੈਕਸਾਂ ਦੀ ਬਾਬਤ ਸਰਕਾਰ ਨੂੰ ਮਿਲਦੇ ਰਹੇ ਧਰਨੇ ਮਾਰਦੇ ਰਹੇ ਕਿ ਇਹ ਜਿਹੜੇ ਟੈਕਸ ਲੱਗੇ ਹਨ ਇਹ ਬੰਦ ਹੋਣੇ ਚਾਹੀਏ ਹਨ।

ਮੁਲਾਜ਼ਮ ਸਰਕਾਰ ਦੀ ਰੀੜ ਦੀ ਹੱਡੀ ਹੁੰਦੇ ਹਨ। ਸਰਕਾਰ ਨੂੰ ਉਨ੍ਹਾਂ ਤੋਂ ਸਹਿਯੋਗ ਲੈਣਾ ਚਾਹੀਦਾ ਹੈ ਔਰ ਦੇਣਾ ਚਾਹੀਦਾ ਹੈ। ਮਾਲ ਪਟਵਾਰੀਆਂ ਨੇ ਸਟਰਾਈਕ ਕੀਤੀ। ਪਹਿਲਾਂ ਛੇ ਮਹੀਨੇ ਤਾਂ ਉਨ੍ਹਾਂ ਨੂੰ ਬੁਲਾਇਆ ਹੀ ਨਹੀਂ, ਜਦੋਂ ਬੁਲਾਇਆ ਤਾਂ ਉਨ੍ਹਾਂ ਦੇ ਨੇਤਾ ਨੂੰ ਹੀ ਬੁਲਾ ਲਿਆ। ਸਰਕਾਰ ਨੇ ਫੈਸਲਾ ਕੀਤਾ ਸੀ ਕਿ ਜੋ ਫੈਸਲਾ ਹੋਇਆ ਹੈ ਉਸ ਨੂੰ ਲਾਗੂ ਕਰ ਦਿਆਂਗੇ। ਪਰ ਫਿਰ ਪਟਵਾਰੀਆਂ ਨੇ ਪੰਜ ਪੰਜ ਸੌ ਰੁਪਿਆ ਇਕੱਠੇ ਕਰ ਲਏ। ਇਸ ਨਾਲ ਮੰਤਰੀ ਨੂੰ ਕਰੋੜਾਂ ਰੁਪਏ ਦਾ ਫਾਇਦਾ ਹੋਇਆ। ਇਹ ਸਰਕਾਰ ਦੀ ਕਾਰਗੁਜ਼ਾਰੀ ਹੈ।

ਇਸੇ ਤਰ੍ਹਾਂ ਅਸੀਂ ਸਰਕਾਰ ਦੇ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਬੁਢਾਪਾ ਪੈਨਸ਼ਨ ਦੇ ਫਾਰਮ ਨੂੰ ਸਰਲ ਬਣਾ ਦਿੱਤਾ ਹੈ। ਫਿਰ ਵੀ ਇਹ ਸਕੀਮ ਕਾਗਜ਼ੀ ਸਕੀਮ ਹੈ। ਸਾਡੇ ਵਿਚੋਂ 80 ਪ੍ਰਤੀਸ਼ਤ ਐਮ.ਐਲ.ਏ. ਇਹ ਨਹੀਂ ਜਾਣਦੇ ਕਿ ਸਾਡੇ ਪਿੰਡ ਦਾ ਗਰਾਮ ਸੇਵਕ ਕੌਣ ਹੈ ਸਿਰਫ 7-8 ਨੂੰ ਛੱਡ ਕੇ। ਗਰ੍ਹਾਮ ਸੇਵਕ ਪਿੰਡਾਂ ਵਿੱਚ ਜਾ ਕੇ, ਫਿਰ ਕੇ ਪੈਨਸ਼ਨ ਲੈਣ ਵਾਲਿਆਂ ਦਾ ਪਤਾ ਲਗਾਵੇ। ਚਾਰ-ਚਾਰ ਸਾਲਾਂ ਤੋਂ ਪੈਨਸ਼ਨ ਮਿਲ ਨਹੀਂ ਰਹੀ। ਜਿਨ੍ਹਾਂ ਦੀਆਂ 1992 ਦੀਆਂ ਲੱਗ ਚੁੱਕੀਆਂ ਹਨ ਅੱਜ ਦੋ ਸਾਲ ਹੋ ਗਏ ਹਨ, ਉਨ੍ਹਾਂ ਨੂੰ ਮਿਲੀਆਂ ਨਹੀਂ ਜੇਕਰ ਕਿਸੇ ਇੱਕ ਅੱਧੇ ਦੀ ਪੈਨਸ਼ਨ ਲਗਦੀ ਵੀ ਹੈ ਤਾਂ ਉਸ ਨੂੰ ਮਿਲਦੀ ਨਹੀਂ। ਉਹ ਲੋਕ ਤਾਂ ਅੱਗੇ ਹੀ ਰੱਬ ਦੇ ਮਾਰੇ ਹਨ, ਇਸ ਗੱਲ ਦਾ ਫੈਸਲਾ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਲੋਕਾਂ ਨੂੰ ਪੈਨਸ਼ਨ ਵੇਲੇ ਸਿਰ ਮਿਲੇ।

ਪੁਲਿਸ ਦੀ ਗੱਲ ਨੂੰ ਲਉ। ਮੇਰੇ ਸਾਥੀਆਂ ਨੇ ਕਿਹਾ ਹੈ ਕਿ ਪੁਲਿਸ ਦਾ ਰਾਜ ਹੈ, ਵਾਕਿਆ ਹੀ ਪੁਲਿਸ ਦਾ ਰਾਜ ਹੈ। ਅੱਗੇ ਡੀ.ਸੀ. ਜ਼ਿਲ੍ਹੇ ਦੇ ਪਿੰਡਾਂ ਵਿੱਚ ਜਾਂਦਾ ਸੀ ਕਿ ਦੱਸੋ ਕੋਈ ਸ਼ਿਕਾਇਤ ਹੈ। ਉਨ੍ਹਾਂ ਸ਼ਿਕਾਇਤਾਂ ਵਿਚੋਂ 99 ਪ੍ਰਤੀਸ਼ਤ ਤਾਂ ਸ਼ਿਕਾਇਤ ਪੁਲਿਸ ਦੀਆਂ ਹੀ ਹੁੰਦੀਆ ਸਨ। ਹੁਣ ਐਸ.ਐਚ.ਓ. ਪਿੰਡਾਂ ਵਿਚ ਜਾਂਦਾ ਹੈ ਕਿ ਦੱਸੋ ਕੋਈ ਡਾਕਟਰ ਦੇ ਖਿਲਾਫ ਸ਼ਿਕਾਇਤ ਹੈ ਤਾਂ ਕੀ ਇਹ ਸਰਕਾਰ ਦੀ ਪਾਲਿਸੀ ਹੈ। ਹੁਣ ਕਲਚਰਲ ਪ੍ਰੋਗਰਾਮ ਹੋ ਰਹੇ ਹਨ ਪਤਾ ਨਹੀਂ ਇਹ ਵੀ ਸਰਕਾਰ ਦੀ ਪਾਲਿਸੀ ਹੈ। ਇਹ ਜਿਹੜੇ ਕਲਚਰਲ ਪ੍ਰੋਗਰਾਮ ਹੋ ਰਹੇ ਹਨ ਜ਼ਬਰਦਸਤੀ ਲੋਕਾਂ ਨੂੰ ਸਟੇਜ ਤੇ ਲਿਆਇਆ ਜਾਂਦਾ ਹੈ। ਲੋਕਾਂ ਨੂੰ ਕਿਹਾ ਜਾਂਦਾ ਹੈ ਕਿ ਜਿਹੜਾ ਪੰਜ ਹਜ਼ਾਰ ਰੁਪਏ ਦੇਵੇਗਾ ਉਹ ਡੀ.ਜੀ.ਪੀ. ਨਾਲ ਹੱਥ ਮਿਲਾ ਸਕਦਾ ਹੈ, ਜਿਹੜਾ ਚਾਰ ਹਜ਼ਾਰ ਰੁਪਏ ਦੇਵੇਗਾ ਉਹ ਸਿਰਫ ਬਹਿ ਸਕਦਾ ਹੈ। ਜਿਹੜਾ ਦੋ ਹਜ਼ਾਰ ਰੁਪਏ ਦੇਵੇਗਾ ਉਹ ਰੋਟੀ ਖਾ ਸਕਦਾ ਹੈ ਅਤੇ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਜਿਹੜਾ ਇੱਕ ਹਜ਼ਾਰ ਰੁਪਿਆ ਦੇਵੇਗਾ ਉਹ ਪਹਿਲੀਆਂ ਕੁਰਸੀਆਂ ਤੇ ਬੈਠ ਕੇ ਕੇ.ਪੀ.ਐਸ. ਗਿੱਲ ਦੇ ਦਰਸ਼ਨ ਕਰ ਸਕਦਾ ਹੈ, ਇਹ ਸਰਕਾਰ ਦੀ ਪਾਲਿਸੀ ਹੈ। ਇਸ ਸਬੰਧ ਵਿੱਚ ਜ਼ਬਰਦਸਤੀ ਲੋਕਾਂ ਨੂੰ ਸਟੇਜ਼ ਤੇ ਲਿਜਾਇਆ ਗਿਆ ਕਿ ਅੱਜ ਕੇ.ਪੀ.ਐਸ. ਗਿੱਲ ਨੇ ਆਉਣਾ ਹੈ, ਅਫਸਰਾਂ ਨੇ ਆਉਣਾ ਹੈ। ਉਨ੍ਹਾਂ ਵਾਸਤੇ ਪੈਸੇ ਚਾਹੀਦੇ ਹਨ।

ਮੈਂ ਟਰਾਂਸਪੋਰਟ ਦੀ ਗੱਲ ਕਰਦਾ ਹਾਂ। ਬੜੀ ਚੰਗੀ ਗੱਲ ਹੈ 40 ਸਾਲਾਂ ਬਾਅਦ ਟਰਾਂਸ-ਪੋਰਟ ਵਿੱਚ ਪਰਾਫਿਟ ਹੋਇਆ ਹੈ। ਪਰ ਪਿਛਲੇ ਸਾਲ ਇਹ ਕਿਉਂ ਨਹੀਂ ਹੋਇਆ। ਇਸ ਦੇ ਨਾਲ ਹੀ ਸ਼ਡਿਊਲਡ ਕਾਸਟਸ ਲੋਕਾਂ ਬਾਰੇ ਮੈਂ ਕਹਿੰਦਾ ਹਾਂ ਕਿ ਦੋ ਸਾਲ ਪਹਿਲਾਂ ਜਿਹੜੇ ਸਾਡੇ ਮਨਿਸਟਰ ਸੀ ਉਨ੍ਹਾਂ ਨੇ ਕਰੋੜਾਂ ਰੁਪਏ ਲੋਕਾਂ ਤੋਂ ਲੈ ਲਏ ਜਿਸ ਨਾਲ ਸਟੇਟ ਦਾ ਨੁਕਸਾਨ ਕੀਤਾ। ਉਹ ਪੈਸਾ ਵਿਦਡਰਾਅ ਹੋ ਜਾਣਾ ਚਾਹੀਦਾ ਸੀ।

ਇਥੇ ਕੁਰੱਪਸ਼ਨ ਦੀ ਇਹ ਗੱਲ ਕਰਦੇ ਹਨ। ਇਕ ਪਾਸੇ ਤਾਂ, ਸਪੀਕਰ ਸਾਹਿਬ, ਇਹ ਕੁਰੱਪਸ਼ਨ ਦੀ ਗੱਲ ਕਰਦੇ ਹਨ ਅਤੇ ਦੂਸਰੇ ਪਾਸੇ ਮੈਂ ਇਨ੍ਹਾਂ ਦੇ ਬਾਰੇ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਦੀਆਂ 2 ਜ਼ਨਾਨੀਆਂ ਨੇ ਪਤਾ ਨਹੀਂ ਚੋਰੀ ਕੀਤੀ ਵੀ ਹੈ ਜਾਂ ਕਰਨੀ ਸੀ ਉਨ੍ਹਾਂ ਦੇ ਮੱਥੇ ਤੇ ਉਕਰ ਦਿੱਤਾ ਕਿ ਇਨ੍ਹਾਂ ਨੇ ਚੋਰੀ ਕੀਤੀ ਹੈ ਅਤੇ ਦੂਸਰੇ ਪਾਸੇ ਜੋ ਮਨਿਸਟਰ ਚੋਰੀਆਂ ਕਰਦੇ ਹਨ, ਜਿਨ੍ਹਾਂ ਦਾ ਨਾਮ ਇਨ੍ਹਾਂ ਕੰਮਾਂ ਵਿਚ ਬੋਲਦਾ ਹੈ ਉਨ੍ਹਾਂ ਨੂੰ ਸਰਕਾਰ ਨੇ ਦੋ ਦੋ ਮਹਿਕਮੇ ਦੇ ਦਿੱਤੇ ਹਨ। ਵਿਰੋਧੀ ਧਿਰ ਵਲੋਂ (ਥੰਪਿੰਗ) ਇਹ ਚੰਗੀ ਸਰਕਾਰ ਦੀ ਪਾਲਿਸੀ ਹੈ ਕਿ ਇਕ ਪਾਸੇ ਤਾਂ ਲੋਕਾਂ ਦੇ ਮੱਥੇ ਤੇ ਉਕਰਿਆ ਜਾਂਦਾ ਹੈ ਅਤੇ ਦੂਸਰੇ ਪਾਸੇ ਆਪਣੇ ਮਨਿਸਟਰਾਂ ਨੂੰ 2-2 ਮਹਿਕਮੇਂ ਦਿੱਤੇ ਜਾਂਦੇ ਹਨ। (ਵਿਘਨ) ਮਨਿਸਟਰੀ ਜੋ ਬਣਦੀ ਹੈ ਉਹ ਲੋਕਾਂ ਦੇ ਫਾਇਦੇ ਵਾਸਤੇ ਬਣਦੀ ਹੈ ਤਾਂ ਕਿ ਲੋਕ ਮਨਿਸਟਰ ਨੂੰ ਮਿਲ ਸਕਣ ਅਤੇ ਇਨਸਾਫ ਲੈ ਸਕਨ। ਬਿਓਰੋਕਰੇਸੀ ਜਿਹੜੀ ਇਨਸਾਫ ਨਹੀਂ ਦੇ ਸ਼ਕਦੀ, ਇਸੇ ਲਈ ਮਨਿਸਟਰੀ ਬਣਾਈ ਜਾਂਦੀ ਹੈ ਤਾਂ ਕਿ ਲੋਕ ਮਨਿਸਟਰ ਸਾਹਿਬ ਨੂੰ ਮਿਲ ਕੇ ਆਪਣਾ ਇਨਸਾਫ ਲੈ ਸਕਣ। ਇਕ ਮੁੰਡੂ ਜਿਹਾ ਇਨ੍ਹਾਂ ਨੇ ਮਨਿਸਟਰ ਬਣਾਇਆ ਸੀ ਉਸ ਦਾ ਅਸਤੀਫਾ ਚੀਫ ਮਨਿਸਟਰ ਸਾਹਿਬ ਨੇ ਆਪਣੇ ਜੇਬ ਵਿੱਚ ਪਾਇਆ ਹੋਇਆ ਹੈ। ਇਕ ਤਾਂ ਸਾਡੇ ਤੇ ਅਗੇ ਹੀ ਕਰੋੜਾਂ ਰੁਪਿਆਂ ਦਾ ਬੋਝ ਵਾਧੂ ਦਾ ਪਾਇਆ ਹੋਇਆ ਹੈ ਅਤੇ ਦੂਸਰੇ ਪਾਸੇ ਇਕ ਮਨਿਸਟਰ ਦਾ ਅਸਤੀਫਾ ਚੀਫ ਮਨਿਸਟਰ ਸਾਹਿਬ ਨੇ ਆਪਣੀ ਜੇਬ ਵਿੱਚ ਪਾਇਆ ਹੋਇਆ ਹੈ ਉਹ ਉਨ੍ਹਾਂ ਨੂੰ ਮਨਜ਼ੂਰ ਕਰ ਲੈਣਾ ਚਾਹੀਦ ਹੈ। ਇਨ੍ਹਾਂ ਨੇ ਅਗੇ ਹੀ ਬੜੀ ਤਕੜੀ ਫੌਜ ਮਨਿਸਟਰਾਂ ਦੀ ਬਣਾਈ ਹੋਈ ਹੈ ਅਤੇ ਉਸ ਦਾ ਕੰਮ ਕੋਈ ਹੋਰ ਸਾਰ ਸਕਦਾ ਹੈ। ਜੇ ਬਿਲਕੁਲ ਨਹੀਂ ਸਰਦਾ ਤਾਂ ਉਸ ਦਾ ਅਸਤੀਫਾ ਮਨਜ਼ੂਰ ਕਰਕੇ ਕੋਈ ਹੋਰ ਨਵਾਂ ਵਜ਼ੀਰ ਸਾਡੇ ਸ਼ਡਿਊਲਡ ਕਾਸਟ ਭਰਾ ਨੂੰ ਹੀ ਕੋਈ ਬਣਾ ਦੇਣ, ਬਥੇਰੇ ਨਵੇਂ ਨਵੇਂ ਬਣ ਕੇ ਇਥੇ ਆਏ ਹੋਏ ਹਨ, ਉਨ੍ਹਾਂ ਵਿਚੋਂ ਹੀ ਕੋਈ ਹੋਰ ਬਣਾ ਦੇਣ। (ਇਕ ਆਵਾਜ਼: ਸਰਦਾਰ ਈਸ਼ਰ ਸਿੰਘ ਨੂੰ ਹੀ ਬਣਾ ਦੇਣ) ਇਨ੍ਹਾਂ ਨੂੰ ਹੀ ਬਣਾ ਦੇਣ, ਮੈਨੂੰ ਕੋਈ ਇਤਰਾਜ਼ ਨਹੀਂ।

ਸਪੀਕਰ ਸਾਹਿਬ, ਮੈਂ ਇਸ ਗੱਲ ਦੇ ਹੱਕ ਵਿੱਚ ਨਹੀਂ ਕਿ ਕੋਈ ਕ੍ਰਿਟਿਸਿਜ਼ਮ ਕੀਤਾ ਜਾਵੇ। ਮੈਂ ਸੁਝਾਵ ਦੇਣਾ ਚਾਹੁੰਦਾ ਹਾਂ, ਮੈਂ ਕਿਸੇ ਪਾਰਟੀਬਾਜ਼ੀ ਵਿੱਚ ਨਹੀਂ ਪੈਣਾ ਚਾਹੁੰਦਾ ਅਤੇ ਨਾਂ ਹੀ ਕ੍ਰਿਟਿਸਿਜ਼ਮ ਕਰਨਾ ਚਾਹੁੰਦਾ ਹਾਂ। ਇਨ੍ਹਾਂ ਨੂੰ ਅਕਾਲੀਆਂ ਦਾ ਅਤੇ ਬੀ. ਐਸ. ਪੀ. ਦਾ ਫੋਬੀਆ ਹੋ ਗਿਆ ਹੈ। ਮੈਂ ਇਸ ਦੇ ਬਾਰੇ ਕੁਝ ਨਹੀਂ ਕਹਿਣਾ ਚਾਹੁੰਦਾ, ਮੈਂ ਜੋ ਕਾਰਗੁਜ਼ਾਰੀ ਦੇ ਨਾਲ ਗੱਲਾਂ ਸਬੰਧ ਰਖਦੀਆਂ ਹਨ ਉਨ੍ਹਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਇਹ ਇਥੇ ਪੂਰਨ ਸ਼ਾਂਤੀ ਦੀਆਂ ਬਹੁਤ ਗੱਲਾਂ ਕਰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਨੇ ਸ਼ਾਂਤੀ ਦੇ ਲਈ ਜੱਦੋ ਜਹਿਦ ਸ਼ੁਰੂ ਕੀਤੀ ਸੀ। ਇਕ ਰਾਜੀਵ ਲੌਂਗੋਵਾਲ ਸਮਝੌਤਾ ਸਾਡੇ ਸੰਤ ਲੌਂਗੋਵਾਲ ਸਾਹਿਬ ਨੇ ਕੀਤਾ ਸੀ। ਅੱਜ ਸ਼ਾਇਦ 1985 ਤੋਂ ਬਾਅਦ 7-8 ਸਾਲ ਹਿੰਦੁਸਤਾਨ ਵਿੱਚ ਸਾਨੂੰ ਇਹ ਨਰਕ ਨਾ ਭੋਗਣਾ ਪੈਂਦਾ ਜੇ ਸੈਂਟਰ ਦੀ ਸਰਕਾਰ **ਨਾ ਹੁੰਦੀ। ਜੇ ਰਾਜੀਵ-ਲੌਂਗੋਵਾਲ ਸਮਝੌਤਾ ਲਾਗੂ ਕਰ ਦਿੱਤਾ ਜਾਂਦਾ ਤਾਂ ਜਿੰਨੀਆਂ ਜਾਨਾਂ ਇਥੇ ਸਾਡੇ ਲੋਕਾਂ ਦੀਆਂ ਗਈਆਂ ਹਨ, ਜੇ ਪੁਲਿਸ ਦੇ ਬੰਦੇ ਮਰੇ ਹਨ ਤਾਂ ਵੀ ਸਾਡੇ ਮਰੇ ਹਨ ਅਤੇ ਜੇ ਪਬਲਿਕ ਦੇ ਮਰੇ ਹਨ ਤਾਂ ਉਹ ਵੀ ਸਾਡੇ ਮਰੇ ਹਨ ਇਸ ਦੇ ਵਿੱਚ ਸੈਂਟਰ ਦਾ ਕੁਝ ਨਹੀਂ ਗਿਆ, ਜੇ ਰਾਜੀਵ-ਲੌਂਗੋਵਾਲ ਸਮਝੌਤਾ ਸੈਂਟਰ ਦੀ ਸਰਕਾਰ ਲਾਗੂ ਕਰ ਦਿੰਦੀ ਤਾਂ ਇਤਨਾਂ ਕੁਝ ਨਹੀਂ ਸੀ ਹੋਣਾ ਜੋ ਸਾਨੂੰ ਦੇਖਣਾ ਪਿਆ। ਪਹਿਲਾਂ ਇਹ ਦੋਸਤ ਕਹਿੰਦੇ ਹੁੰਦੇ ਸਨ ਕਿ ਅਸੀਂ ਗੱਲ ਕਿਸ ਦੇ ਨਾਲ ਕਰੀਏ ਪੰਜਾਬ ਦੇ ਵਿਚ ਕੋਈ ਪਾਪੂਲਰ ਸਰਕਾਰ ਨਹੀਂ ਹੈ ਪਰ ਹੁਣ ਸ਼ਰਮ ਆਉਣੀ ਚਾਹੀਦੀ ਹੈ ਸੈਂਟਰ ਦੀ ਸਰਕਾਰ ਨੂੰ ਕਿ ਇਥੇ ਹੁਣ 2 ਸਾਲ ਹੋ ਗਏ ਹਨ ਪੰਜਾਬ ਵਿੱਚ ਸਰਕਾਰ ਬਣੇ ਨੂੰ ਪਰ ਇਨ੍ਹਾਂ ਨਾਲ ਕੋਈ ਗੱਲ ਬਾਤ ਨਹੀਂ ਕੀਤੀ ਗਈ। ਜਾਪਦਾ ਹੈ ਕਿ ਸੈਂਟਰ ਦੀ ਸਰਕਾਰ ਅਤਿਵਾਦ ਨੂੰ ਕਾਇਮ ਰਖਣਾ ਚਾਹੁੰਦੀ ਹੈ। ਅਤਿਵਾਦ ਜਿਥੋਂ ਸ਼ੁਰੂ ਹੋਇਆ ਸੀ ਉਥੇ ਹੀ ਸ਼ੁਰੂ ਰਹਿਣਾ ਹੈ। ਸੱਚ ਦੀਆਂ ਗੱਲਾਂ ਕੌੜੀਆਂ ਲਗਦੀਆਂ ਹਨ। ਫਿਰ ਇਹ ਮੇਰੀਆਂ ਚੰਗੀਆਂ ਗੱਲਾਂ ਨੂੰ ਵੀ ਸੁਣਨ ਨੂੰ ਤਿਆਰ ਨਹੀਂ ਹੋਣਗੇ। ਜੇ ਸੈਂਟਰ ਦੀ ਸਰਕਾਰ ਨਾ ਹੁੰਦੀ ਅਤੇ ਰਾਜੀਵ-ਲੌਂਗੋਵਾਲ ਸਮਝੌਤਾ ਲਾਗੂ ਕੀਤਾ ਹੁੰਦਾ ਤਾਂ ਇਹ ਹਾਲਤ ਨਾ ਹੁੰਦੀ। ਹੁਣ ਵੀ ਸਰਦਾਰ ਬੇਅੰਤ ਸਿੰਘ ਨੂੰ ਕੁਝ ਦੇ ਦੇਣ, ਪੰਜਾਬ ਨੂੰ ਕੁਝ ਦੇ ਦੇਣ ਤਾਂ ਵੀ ਅਸੀਂ ਸੈਂਟਰ ਦੀ ਸਰਕਾਰ ਦਾ ਧੰਨਵਾਦ ਕਰਾਂਗੇ। ਪੰਜਾਬ ਦੀਆਂ ਜੋ ਮੰਗਾਂ ਹਨ ਜੇ ਹੁਣ ਵੀ ਮੰਨ ਲੈਣ ਤਾਂ ਇਸ ਦੇ ਨਾਲ ਪੰਜਾਬ ਦਾ ਫਾਇਦਾ ਹੋਵੇਗਾ ਪਰ ਸੈਂਟਰ ਦੀ ਸਰਕਾਰ ਜੋ ਹੈ ਉਹ **ਹੈ।

**ਸ਼੍ਰੀ ਸਪੀਕਰ :** **ਲਫਜ਼ ਐਕਸਪੰਜ ਕੀਤਾ ਜਾਂਦਾ ਹੈ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, 1984 ਵਿਚ ਜਦੋ ਬਲਿਊ ਸਟਾਰ ਓਪਰੇਸ਼ਨ ਹੋਇਆ ਸੀ ਤਾਂ ਉਸ ਵੇਲੇ ਦੀਆਂ ਤੁਸੀਂ ਅਖ਼ਬਾਰਾਂ ਕਢਵਾ ਕੇ ਵੇਖ ਲਓ ਉਸ ਵੇਲੇ ਦੇ ਆਈ.ਜੀ. ਨੇ ਕਿਹਾ ਸੀ ਕਿ ਅੱਜ ਸਾਨੂੰ ਸਰਕਾਰ ਨਾ-ਅਹਿਲ ਕਰਾਰ ਦੇ ਰਹੀ ਹੈ ਲੇਕਿਨ

**Expunged as ordered by the Chair.

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]
ਪਹਿਲੇ ਇਸ ਸੈਂਟਰ ਸਰਕਾਰ ਦੇ ਹੁਕਮ ਸਨ ਕਿ ਹਥਿਆਰ ਅੰਦਰ ਜਾਣ ਦਿੱਤੇ ਜਾਣ। ਜੇ ਇਹ ਹਥਿਆਰ ਅੰਦਰ ਨਾ ਜਾਣ ਦਿੰਦੇ ਤਾਂ ਇਹ ਐਕਸ਼ਨ ਰੁੱਕ ਸਕਦਾ ਸੀ।

**Mr. Speaker:** Windup, please.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਸਮਾਜ ਭਲਾਈ ਦੀ ਇਹ ਗੱਲ ਕਰਦੇ ਹਨ। 500--700 ਮਕਾਨ ਬਣਾ ਕੇ ਇਹ ਬੜਾ ਵੱਡਾ ਕੰਮ ਕੀਤਾ ਸਮਝਦੇ ਹਨ। ਪਰ ਇਸ ਨਾਲ ਉਨ੍ਹਾਂ ਦਾ ਭਲਾ ਨਹੀਂ ਹੋ ਸਕਦਾ। ਜੇ ਗਰੀਬਾਂ ਦਾ ਭਲਾ ਕਰਨਾ ਹੈ ਤਾਂ ਜਿਸ ਤਰ੍ਹਾਂ ਬੰਗਲਾ ਦੇਸ਼ ਦੇ ਲੋਕਾਂ ਦਾ ਭਲਾ ਕੀਤਾ ਸੀ, ਚਾਹੇ ਉਸ ਵਾਸਤੇ ਬੰਗਲਾ ਦੇਸ਼ ਟੈਕਸ ਵੀ ਲਾਉਣਾ ਪਿਆ ਸੀ, ਇਸ ਤਰ੍ਹਾਂ ਦਾ ਕੋਈ, ਇੰਤਜ਼ਾਮ ਕਰਕੇ ਉਨ੍ਹਾਂ ਦਾ ਭਲਾ ਕਰਨਾ ਚਾਹੀਦਾ ਹੈ ਪੰਜਾਬ ਵਿੱਚ 27 ਪ੍ਰਤੀਸ਼ਤ ਐਸੇ ਲੋਕ ਹਨ ਜਿਹੜੇ ਗਰੀਬੀ ਦੀ ਰੇਖਾ ਤੋਂ ਥਲੇ ਰਹਿ ਰਹੇ ਹਨ, ਅਜ਼ਾਦੀ ਮਿਲਣ ਤੋ ਬਾਅਦ ਵੀ ਉਨ੍ਹਾਂ ਦੀ ਹਾਲਤ ਨਹੀਂ ਸੁਧਰੀ। ਉਹ ਪੱਛੜੇ ਹੋਏ ਹਨ। ਅੱਜ ਵੀ ਉਨ੍ਹਾਂ ਨੂੰ ਆਪਸ ਵਿਚ ਲੜਾਇਆ ਜਾ ਰਿਹਾ ਹੈ ਔਰ ਉਨ੍ਹਾਂ ਦੀ ਤਰੱਕੀ ਨਹੀਂ ਹੋ ਰਹੀ। ਹੁਣ ਵੀ ਜੇ ਸਾਡੇ ਸੀ.ਐਮ. ਸਾਹਿਬ ਸਹੀ ਮਾਅਨਿਆਂ ਵਿਚ ਉਨ੍ਹਾਂ ਦੀ ਤਰੱਕੀ ਕਰਨਾ ਚਾਹੁੰਦੇ ਹਨ ਤਾਂ ਉਨ੍ਹਾਂ ਵਲ ਪੂਰਾ ਧਿਆਨ ਦੇਣ। ਚੰਗੀਆਂ ਸਕੀਮਾਂ ਬਣਾ ਕੇ ਉਨ੍ਹਾਂ ਤਕ ਪਹੁੰਚਾਉਣ। ਅਸੀਂ ਇਨ੍ਹਾਂ ਦੇ ਧੰਨਵਾਦੀ ਹੋਵਾਂਗੇ। ਉਨ੍ਹਾਂ ਨੂੰ ਉਚਾ ਚੁੱਕਣ ਵਾਸਤੇ ਕੋਈ ਚੰਗੇ ਸਕੂਲ ਨਵੋਦਯ ਸਕੂਲ ਦੀ ਤਰ੍ਹਾਂ ਖੋਲੇ ਜਾਣ ਜਿਥੇ ਉਨ੍ਹਾਂ ਗਰੀਬਾਂ ਦੇ ਬੱਚੇ ਕੁਝ ਪੜ੍ਹ ਲਿਖ ਸਕਣ। ਪਰ ਅੱਜ ਜਿਸ ਤਰ੍ਹਾਂ ਨਾਲ ਕੀਤਾ ਜਾ ਰਿਹਾ ਹੈ ਉਸ ਦਾ ਕੋਈ ਫਾਇਦਾ ਨਹੀਂ ਹੋਣਾ। ਮੇਰੇ ਕਹਿਣ ਦਾ ਭਾਵ ਹੈ ਕਿ ਦਰਿਆ ਦੇ ਬੰਧ ਤੇ ਬੋਰੀ ਬੋਰੀ ਰੇਤ ਪਾਉਣ ਨਾਲ ਕੋਈ ਫਾਇਦਾ ਨਹੀਂ ਹੋਣਾ।

ਫਿਰ, ਸਪੀਕਰ ਸਾਹਿਬ, ਪੇਂਡੂ ਵਿਕਾਸ ਦੀ ਗੱਲ ਲੈ ਲਓ। ਪੇਂਡੂ ਵਿਕਾਸ ਦੇ ਲਈ ਜਿਹੜੇ ਕੰਮ ਕੀਤੇ ਜਾ ਰਹੇ ਹਨ ਉਨ੍ਹਾਂ ਦਾ ਕੋਈ ਫਾਇਦਾ ਨਹੀਂ ਹੋ ਰਿਹਾ। ਕੋਈ ਪਲਾਨ ਨਹੀਂ ਬਣਾਈ ਜਾਂਦੀ, ਕੋਈ ਪਰੋਜੈਕਟ ਨਹੀਂ ਬਣਾਏ ਜਾਂਦੇ, ਕੋਈ ਐਸਟੀਮੇਟ ਨਹੀਂ ਲਾਏ ਜਾਂਦੇ। ਅੰਧਾ ਧੁੰਦ ਪੰਚਾਇਤਾਂ ਨੂੰ ਪੈਸਾ ਦੇਣ ਨਾਲ ਸਹੀ ਮਾਅਨਿਆਂ ਵਿਚ ਪੇਂਡੂ ਵਿਕਾਸ ਨਹੀਂ ਹੋਣਾ ਪਿੰਡਾਂ ਦੇ ਵਿਚ ਜਿਨ੍ਹਾਂ ਲੋਕਾਂ ਨੂੰ ਇਹ ਪੈਸਾ ਖਰਚਣ ਲਈ ਰਖਿਆ ਹੈ, ਬੀ.ਡੀ.ਓ. ਵਗੈਰਾ ਰਖਿਆ ਹੈ ਉਹ ਆਪਣੀ ਖੁਰਲੀ ਦਾ ਪ੍ਰਬੰਧ ਨਹੀਂ ਕਰ ਸਕਦੇ, ਉਹ ਅਨਟਰੇਂਡ ਬੰਦੇ ਹਨ, ਅਜਿਹੇ ਬੰਦੇ ਪਿੰਡਾਂ ਦੇ ਵਿਕਾਸ ਦੇ ਕੰਮਾਂ ਤੇ ਕਿਵੇਂ ਐਨਾ ਪੈਸਾ ਖਰਚ ਸਕਦੇ ਹਨ ਉਹ ਪੈਸਾ ਗਵਾ ਰਹੇ ਹਨ। ਉਨ੍ਹਾਂ ਨੂੰ ਇਹ ਪੈਸਾ ਖਰਚਣ ਦਾ ਗਿਆਨ ਨਹੀਂ ਹੈ।

ਵਿਦਿਆ ਦੀ ਗਲ ਲੈ ਲਓ। ਸਾਡੀ ਸਰਕਾਰ ਦੇ ਵੇਲੇ 1985 ਵਿਚ ਕਿਤਾਬਾਂ ਫਰੀ ਕਰ ਦਿੱਤੀਆਂ ਸਨ ਔਰ ਵੇਲੇ ਸਿਰ ਕਿਤਾਬਾਂ ਦਿੱਤੀਆਂ ਜਾਂਦੀਆਂ ਸਨ। ਪਰ ਮੈਂ ਸਮਝਦਾ ਹਾਂ

ਕਿ ਇਸ ਵਿਚ ਕੋਈ ਅਜਿਹੀ ਲਾਬੀ ਕੰਮ ਕਰ ਰਹੀ ਹੈ ਜਿਹੜੀ ਕਿ ਵੇਲੇ ਸਿਰ ਕਿਤਾਬਾਂ ਇਸ਼ੂ ਨਹੀਂ ਹੋਣ ਦਿੰਦੀ । ਜਦੋਂ ਸਾਲ ਬੀਤਣ ਲਗਦਾ ਹੈ ਤਾਂ ਇਹ ਕਿਤਾਬਾਂ ਵੰਡੀਆਂ ਜਾਂਦੀਆਂ ਹਨ ਜਿਸ ਦਾ ਕੋਈ ਫ਼ਾਇਦਾ ਨਹੀਂ ਹੁੰਦਾ । ਇਸ ਦਾ ਵੀ ਸਹੀ ਪ੍ਰਬੰਧ ਕਰਨਾ ਚਾਹੀਦਾ ਹੈ।

ਆਖਰੀ ਗਲ, ਸਪੀਕਰ ਸਾਹਿਬ, ਮੈਂ ਇਹ ਕਹਿ ਕੇ ਬੈਠ ਜਾਂਦਾ ਹਾਂ ਕਿ ਜਿਹੜੀਆਂ ਡੰਕਲ ਤਜਵੀਜ਼ਾਂ ਆ ਰਹੀਆਂ ਹਨ, ਇਹ ਬਹੁਤ ਖ਼ਤਰਨਾਕ ਹਨ । ਇਸ ਨੂੰ ਲਾਗੂ ਨਹੀਂ ਕਰਨਾ ਚਾਹੀਦਾ । ਐਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਇਸ ਐਡਰੇਸ ਨਾਲ ਅਸਹਿਮਤੀ ਪ੍ਰਗਟ ਕਰਦਾ ਹਾਂ :

**ਸ੍ਰੀ ਗੁਰਪਾਲ ਚੰਦ ਸਰੋਆ** (ਸ਼ਾਮ ਚੁਰਾਸੀ, ਐਸ.ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਸਾਨੂੰ ਗਵਰਨਰ ਐਡਰੈਸ ਤੇ ਧੰਨਵਾਦ ਦੇ ਮੱਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ । ਮੈਂ ਇਸ ਧੰਨਵਾਦ ਦੇ ਮੱਤੇ ਨਾਲ ਸਹਿਮਤ ਨਹੀਂ ਹਾਂ ਕਿਉਂਕਿ ਡਾਕਟਰ ਅੰਬੇਦਕਰ ਜਿਨ੍ਹਾਂ ਨੇ 272 ਦਿਨਾਂ ਵਿਚ ਇਸ ਦੇਸ਼ ਦਾ ਸੰਵਿਧਾਨ ਲਿਖਿਆ ਸੀ, ਉਸ ਲਈ ਅਸੀਂ ਇਸ ਸਦਨ ਵਿਚ ਬਾਰ ਬਾਰ ਕਹਿ ਚੁੱਕੇ ਹਾਂ ਕਿ ਉਸ ਦੀ ਇਕ ਫੋਟੋ ਇਸ ਸਦਨ ਵਿਚ ਲਾਈ ਜਾਵੇ ।

ਪਰ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਜਿਨ੍ਹਾਂ ਨੇ ਇਸ ਦੇਸ਼ ਦਾ ਸੰਵਿਧਾਨ ਲਿਖਿਆ ਸੀ, ਡਾਕਟਰ ਬੀ. ਆਰ. ਅੰਬੇਦਕਰ ਸਾਹਿਬ ਦਾ ਨਾਂ ਤਕ ਨਹੀਂ ਆਇਆ । ਇਥੇ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਗਾਂਧੀ ਜੀ ਨੇ ਗਰੀਬਾਂ ਦੇ ਬਾਰੇ ਕਾਫੀ ਕੁਝ ਕਿਹਾ ਹੈ ਅਤੇ ਉਹ ਹਮਦਰਦ ਹੀ ਗਰੀਬਾਂ ਦੇ ਸਨ । ਜੋ ਕੁਝ ਸਾਨੂੰ ਦਿੱਤਾ ਹੈ ਉਹ ਗਾਂਧੀ ਜੀ ਨੇ ਹੀ ਦਿੱਤਾ ਹੈ ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਰਾ ਕੁਝ ਡਾਕਟਰ ਅੰਬਦੇਕਰ ਦੀ ਦੇਣ ਸੀ ਜਿਸ ਨੇ ਗਰੀਬਾਂ ਦੇ ਲਈ ਆਵਾਜ਼ ਨੂੰ ਬੁਲੰਦ ਕੀਤਾ ਸੀ । ਗਾਂਧੀ ਜੀ ਨੇ ਮਰਨ ਵਰਤ ਰਖਿਆ ਸੀ, ਗਰੀਬਾਂ ਦੇ ਹਮਦਰਦ ਡਾਕਟਰ ਅੰਬੇਦਕਰ ਸਾਹਿਬ ਰਹੇ ਜਿਨ੍ਹਾਂ ਦੇ ਸਦਕੇ ਅਸੀਂ ਇਥੇ ਇਸ ਹਾਊਸ ਵਿਚ ਚੁਣ ਕੇ ਆਏ ਹਾਂ ਅਤੇ ਇਨ੍ਹਾਂ ਦੇ ਸਦਕੇ ਹੀ ਸਾਡੇ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਮੈਂਬਰ ਚੁਣ ਕੇ ਇਥੇ ਆਏ ਹਨ ਅਤੇ ਸਿੱਖ ਮਿਨਿਆਰਟੀ ਦੇ ਲੋਕ ਚੁਣ ਕੇ ਆਏ ਹਨ । ਇਨ੍ਹਾਂ ਦੀ ਬਦੌਲਤ ਹੀ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਲੋਕਾਂ ਨੂੰ ਹਰ ਖੇਤਰ ਵਿਚ ਨੁਮਾਇੰਦਗੀ ਮਿਲੀ ਹੈ।

ਸਪੀਕਰ ਸਾਹਿਬ, ਬਿਜਲੀ ਦੇ ਰੇਟਸ ਵਾਰ ਵਾਰ-ਵਧਾ ਦਿੱਤੇ ਗਏ ਹਨ ਅਤੇ ਹੁਣ ਬਿਜਲੀ ਦੇ ਬਿਲ ਬਹੁਤ ਜ਼ਿਆਦਾ ਆਉਂਦੇ ਹਨ । ਜਿਹੜਾ ਇਨ੍ਹਾਂ ਨੇ ਗਰੀਬਾਂ ਨੂੰ ਇਕ ਬਿਜਲੀ ਦਾ ਪੁਆਇੰਟ, ਇਕ ਬਲਬ ਦੇਣਾ ਸੀ ਉਹ ਵੀ ਪੂਰਾ ਨਹੀਂ ਕਰ ਸਕੇ । ਮੇਰੇ ਜ਼ਿਲ੍ਹਾ ਹੁਸ਼ਿਆਰਪੁਰ

[ਸ੍ਰੀ ਗੁਰਪਾਲ ਚੰਦ ਸਰੋਆ]

ਵਿਚ ਹਾਲੇ ਵੀ ਕਾਫੀ ਐਪਲੀਕੇਸ਼ਨਾਂ ਲੋਕਾਂ ਦੀਆਂ ਪਈਆਂ ਹਨ ਅਤੇ ਉਸ ਵੱਲ ਕਿਸੇ ਨੇ ਗੌਰ ਨਹੀਂ ਕੀਤਾ । ਮੇਰੇ ਹਲਕਾ ਸ਼ਾਮ ਚੁਰਾਸੀ ਵਿਚ ਨਾ ਕੋਈ ਆਈ.ਟੀ.ਆਈ. ਹੈ, ਨਾ ਕੋਈ ਪੋਲੀਟੈਕਨਿਕ ਹੈ ਅਤੇ ਨਾ ਹੀ ਕੋਈ ਕਾਲਜ ਹੈ । ਮੇਰੀ ਰਿਕੁਐਸਟ ਹੈ ਕਿ ਮੇਰੇ ਹਲਕੇ ਵਿੱਚ ਇਕ ਡਿਗਰੀ ਕਾਲਜ ਖੋਲ੍ਹ ਦਿੱਤਾ ਜਾਵੇ । ਮੇਰੇ ਹਲਕੇ ਸ਼ਾਮ ਚੁਰਾਸੀ ਵਿੱਚ ਨਾ ਕੋਈ ਪੁਰਾਣੀ ਸੜਕ ਦੀ ਮੁਰੰਮਤ ਕੀਤੀ ਗਈ ਹੈ ਅਤੇ ਨਾ ਹੀ ਕੋਈ ਨਵੀਂ ਸੜਕ ਬਣਾਈ ਗਈ ਹੈ । ਇਸ ਬਾਰੇ ਕਈ ਵਾਰ ਮੀਟਿੰਗਜ਼ ਦੇ ਵਿਚ ਵੀ ਕਹਿੰਦਾ ਰਿਹਾ ਹਾਂ ਅਤੇ ਲਿਖ ਕੇ ਵੀ ਦਿੱਤਾ ਹੈ ਪਰ ਸਰਕਾਰ ਵਲੋਂ ਹਾਲੇ ਤੱਕ ਇਸ ਸਬੰਧ ਵਿੱਚ ਕੋਈ ਕਾਰਵਾਈ ਨਹੀਂ ਕੀਤੀ ਗਈ । ਚੂੰਕਿ ਮੈਂ ਇਕ ਅਪੋਜ਼ੀਸ਼ਨ ਪਾਰਟੀ ਦਾ ਐਮ.ਐਲ.ਏ. ਹਾਂ ਜਿਸ ਕਰਕੇ ਸਰਕਾਰ ਵੱਲੋਂ ਅਪੋਜ਼ੀਸ਼ਨ ਦੇ ਮੈਂਬਰ ਦੇ ਨਾਲ ਵਿਤਕਰਾ ਕੀਤਾ ਜਾਂਦਾ ਹੈ, ਇਹ ਵਿਤਕਰਾ ਦੂਰ ਹੋਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਕਿਸਾਨਾਂ ਬਾਰੇ ਮੈਂ ਗੱਲ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੇ ਜਿਣਸਾਂ ਦੇ ਭਾਅ ਵਧਾ ਦਿੱਤੇ ਹਨ ਪਰ ਦੂਸਰੀ ਤਰਫ ਖਾਦਾਂ ਦੇ ਰੇਟਸ ਵੀ ਕਾਫੀ ਵਧਾ ਦਿੱਤੇ ਹਨ। ਜਿਥੇ ਇਹ ਕਿਹਾ ਜਾਂਦਾ ਹੈ ਕਿ ਕਿਸਾਨਾਂ ਨੂੰ ਇਤਨੇ ਵੱਧ ਭਾਅ ਜਿਣਸ ਦੇ ਦਿੱਤੇ ਹਨ ਉਥੇ ਇਹ ਵੀ ਲੋਕਾਂ ਨੂੰ ਦੱਸਣਾ ਚਾਹੀਦਾ ਹੈ ਕਿ ਖਾਦਾਂ ਦੇ ਰੇਟਸ ਕਿੰਨੇ ਵੱਧੇ ਹਨ। ਖੇਤ ਮਜ਼ਦੂਰਾਂ ਦੀ ਦਿਹਾੜੀ ਨੂੰ ਵਧਾ ਕੇ 75/- ਰੁਪਏ ਪਰ ਡੇਅ ਕਰ ਦੇਣਾ ਚਾਹੀਦਾ ਹੈ । ਕਿਉਂਕਿ ਖੇਤ ਮਜ਼ਦੂਰਾਂ ਦੀ ਹਾਲਤ ਪੰਜਾਬ ਵਿਚ ਬਹੁਤ ਮਾੜੀ ਹੈ ਇਸ ਕਰਕੇ ਉਨ੍ਹਾਂ ਦੀ ਦਿਹਾੜੀ ਨੂੰ ਵਧਾ ਦਿੱਤਾ ਜਾਣਾ ਚਾਹੀਦਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਗਰੀਬ ਹੋਰ ਗਰੀਬ ਹੁੰਦਾ ਜਾ ਰਿਹਾ ਹੈ ਅਤੇ ਅਮੀਰ ਹੋਰ ਅਮੀਰ ਹੁੰਦਾ ਜਾ ਰਿਹਾ ਹੈ । ਇਥੇ ਜ਼ਾਤ ਪਾਤ ਦੇ ਆਧਾਰ ਤੇ ਵੀ ਬਹੁਤ ਕੁਝ ਕਿਹਾ ਗਿਆ ਹੈ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਜ਼ਾਤ ਪਾਤ ਨੂੰ ਪੰਜਾਬ ਦੇ ਵਿੱਚੋਂ ਅਤੇ ਦੇਸ਼ ਦੇ ਵਿਚੋਂ ਖਤਮ ਕਰਨ ਦੀ ਪੂਰੀ ਕੋਸ਼ਿਸ਼ ਕਰ ਰਹੇ ਹਾਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜ਼ਾਤ ਪਾਤ ਦੇ ਆਧਾਰ ਦੇ ਸਰਕਾਰ ਨੂੰ ਵੰਡ ਨਹੀਂ ਪਾਉਣੀ ਚਾਹੀਦੀ । ਸਾਰੇ ਦੇਸ਼ ਵਿਚ ਅਤੇ ਸਾਰੇ ਪੰਜਾਬ ਵਿਚ ਭਾਈਚਾਰਾ ਬਹਾਲ ਹੋਣਾ ਚਾਹੀਦਾ ਹੈ । ਜੋ ਸਪੀਕਰ ਸਾਹਿਬ, 5,000/- ਰੁਪਏ ਦੇ ਕਰਜ਼ੇ ਪਿੰਡਾਂ ਦੇ ਗਰੀਬ ਲੋਕਾਂ ਨੇ ਲਿਤੇ ਸਨ ਉਹ ਅੱਜ ਲੈਟਰ ਲੈ ਕੇ ਭੱਜੇ ਫਿਰਦੇ ਹਨ । ਉਹ ਗਰੀਬਾਂ ਦੇ 5,000/- ਰੁਪਏ ਦੇ ਕਰਜ਼ੇ ਅਜੇ ਤਕ ਮਾਫ ਨਹੀਂ ਕੀਤੇ ਗਏ । ਜੋ, ਸਪੀਕਰ ਸਾਹਿਬ, ਮੰਡਲ ਕਮਿਸ਼ਨ ਦੀ ਰਿਪੋਰਟ ਸੀ ਉਹ ਵੀ ਅਜੇ ਤਕ ਲਾਗੂ ਨਹੀਂ ਕੀਤੀ ਗਈ ਅਤੇ ਜਿਹੜਾ ਸ਼ਡਿਊਲਡ ਕਾਸਟਾਂ ਦਾ ਬੈਕ ਲਾਗ ਸੀ ਉਹ ਵੀ ਪੂਰਾ ਨਹੀਂ ਕੀਤਾ ਗਿਆ । ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ ।

**ਸ੍ਰੀ ਗੁਰਪਾਲ ਚੰਦ ਸਰੋਆ :** ਸਪੀਕਰ ਸਾਹਿਬ, ਸਰਕਾਰ ਨੇ ਆਪਣੇ ਹੀ ਭਾਈ-ਭਤੀਜੇ ਬੀ.ਡੀ.ਪੀ.ਓ. ਅਤੇ ਈ.ਟੀ.ਓਜ਼ ਵਗੈਰਾ ਲਗਾ ਲਏ ਹਨ । ਇਸੇ ਹਿਸਾਬ ਨਾਲ ਹੀ ਸਿੱਖਿਆ ਵਿਭਾਗ ਵਿਚ ਵੀ ਆਪਣੇ ਹੀ ਬੰਦਿਆਂ ਨੂੰ ਭਰਤੀ ਕੀਤਾ ਗਿਆ ਹੈ। ਕੋਈ ਇਹੋ ਜਿਹਾ ਨੌਜਵਾਨ ਨਹੀਂ ਜਿਸ ਨੂੰ ਬੀ.ਏ. ਜਾਂ ਐਮ.ਏ. ਪੜ੍ਹ ਕੇ ਸਰਵਿਸ ਦਿੱਤੀ ਹੋਵੇ। ਉਨ੍ਹਾਂ ਨੌਜਵਾਨਾਂ ਨੂੰ ਸਰਵਿਸ ਨਹੀਂ ਮਿਲ ਰਹੀ । ਉਨ੍ਹਾਂ ਨਾਲ ਧੱਕੇਸ਼ਾਹੀ ਅਤੇ ਅਤਿਆਚਾਰ ਇਹ ਸਰਕਾਰ ਕਰ ਰਹੀ ਹੈ।

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ ।

**ਸ੍ਰੀ ਗੁਰਪਾਲ ਚੰਦ ਸਰੋਆ :** ਸਪੀਕਰ ਸਾਹਿਬ, ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਮੇਰਾ ਹਲਕਾ ਸ਼ਾਮ ਚੁਰਾਸੀ ਹੈ ਉਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਜੋ ਸ਼ਡਿਊਲਡ ਕਾਸਟਾਂ ਵਾਸਤੇ ਮਕਾਨ ਬਣਾ ਕੇ ਸਰਕਾਰ ਨੇ ਦਿੱਤੇ ਸਨ ਉਹ ਮਕਾਨ ਇਹੋ ਜਿਹੇ ਹਨ ਜਿਨ੍ਹਾਂ ਵਿਚ ਬੰਦਾ ਰਹਿਣਾ ਤਾਂ ਇੱਕ ਪਾਸੇ ਰਿਹਾ ਸੂਰ ਵੀ ਨਹੀਂ ਰਹਿ ਸਕਦੇ । ਉਨ੍ਹਾਂ ਮਕਾਨਾਂ ਵਿਚ ਮਨਿਸਟਰ ਉਥੇ ਜਾ ਕੇ ਵੇਖਣ ਅਤੇ ਇਕ ਦਿਨ ਕੱਟ ਕੇ ਵੇਖਣ । ਸਪੀਕਰ ਸਾਹਿਬ, ਜਿਸ ਹਿਸਾਬ ਦੇ ਨਾਲ ਉਹ ਮਕਾਨ ਬਣਾ ਕੇ ਦਿੱਤੇ ਹਨ ਉਥੇ ਕੋਈ ਬਿਜਲੀ ਦਾ ਪ੍ਰਬੰਧ ਨਹੀਂ ਹੈ ਪਾਣੀ ਦਾ ਪ੍ਰਬੰਧ ਨਹੀਂ ਹੈ, ਛੋਟੇ ਛੋਟੇ ਖੁੱਡੇ ਬਣਾ ਕੇ ਦਿੱਤੇ ਗਏ ਹਨ। ਸਰਕਾਰ ਉਨ੍ਹਾਂ ਲੋਕਾਂ ਲਈ ਚੰਗੇ ਮਕਾਨ ਬਣਾ ਕੇ ਦੇਵੇ । ਸਪੀਕਰ ਸਾਹਿਬ, ਝੁੱਗੀਆਂ ਝੌਂਪੜੀਆਂ ਵਾਲੇ ਵੀ ਦੇਸ਼ ਦੇ ਨਿਵਾਸੀ ਹਨ, ਪੰਜਾਬ ਦੇ ਨਿਵਾਸੀ ਹਨ। ਉਨ੍ਹਾਂ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਹੁਸ਼ਿਆਰਪੁਰ ਵਿਚ ਖੰਡਪੁਰੀ ਗੇਟ ਹੈ। ਉਥੇ ਹਜ਼ਾਰਾਂ ਦੀ ਤਦਾਦ ਵਿਚ ਪਬਲਿਕ ਬੈਠੀ ਹੈ। ਉਹ ਗਰੀਬ ਲੋਕ ਝੁਗੀਆਂ ਅਤੇ ਝੌਂਪੜੀਆਂ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਗਰੀਬਾਂ ਨੇ ਵੀ ਵੋਟਾਂ ਪਾਈਆਂ ਹਨ। ਉਨ੍ਹਾਂ ਗਰੀਬ ਲੋਕਾਂ ਕਰਕੇ ਹੀ ਸਰਕਾਰ ਜਿੱਤ ਕੇ ਆਈ ਹੈ। ਪੰਜਾਬ ਸਰਕਾਰ ਨੂੰ ਉਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਜੋ ਕਮੇਟੀਆਂ ਬਣਾਈਆਂ ਗਈਆਂ ਹਨ ਉਨ੍ਹਾਂ ਵਿਚ ਐਮ.ਐਲ.ਏਜ਼. ਵੀ ਮੈਂਬਰ ਹਨ। ਜਦੋਂ ਵੀ ਕੋਈ ਮਨਿਸਟਰ ਉਥੇ ਜਾਂਦਾ ਹੈ ਤਾਂ ਆਪਣੇ ਹਲਕੇ ਵਾਸਤੇ ਪੈਸਾ ਅਨਾਊਂਸ ਕਰ ਆਉਂਦਾ ਹੈ ਕਿ ਇਤਨਾ ਪੈਸਾ ਉਸ ਪਿੰਡ ਨੂੰ ਦੇ ਦਿੱਤਾ ਜਾਵੇ ਔਰ ਇਤਨਾ ਪੈਸਾ ਉਸ ਹਲਕੇ ਨੂੰ ਦੇ ਦਿੱਤਾ ਜਾਵੇ । ਚਿਠੀਆਂ ਐਸ.ਡੀ.ਓ. ਅਤੇ ਬੀ.ਡੀ.ਪੀ.ਓ. ਆਦਿ ਕੋਲ ਚਲੀਆਂ ਜਾਂਦੀਆਂ ਹਨ ਕਿ ਇਤਨਾ ਰੁਪਿਆ ਫਲਾਣੇ ਪਿੰਡ ਨੂੰ ਦਿੱਤਾ ਜਾਵੇ । ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਫਿਰ ਇਹ ਕਮੇਟੀਆਂ ਬਣਾਉਣ ਦਾ ਕੋਈ ਫ਼ਾਇਦਾ ਨਹੀਂ ਹੈ ਜੇਕਰ ਤੁਸੀਂ ਆਪਣੇ ਹੀ ਹਲਕੇ ਨੂੰ ਪਹਿਲ ਦੇਣੀ ਹੈ ।

ਸ੍ਰੀ ਸਪੀਕਰ : ਵਾਈਂਡ ਅੱਪ ਕਰੋ। ਨੈਕਸਟ ਸਪੀਕਰ ਡਾਕਟਰ ਹਰਬੰਸ ਲਾਲ ਜੀ ਬੋਲਣਗੇ ।

ਸ੍ਰੀ ਗੁਰਪਾਲ ਚੰਦ ਸਰੋਆ : ਸਪੀਕਰ ਸਾਹਿਬ, ਮੈਂ ਇਕ ਗਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਸਰਕਾਰ ਰੂਲਿੰਗ ਪਾਰਟੀ ਦੇ ਮੈਂਬਰਾਂ ਵਾਸਤੇ ਬਹੁਤ ਕੁਝ ਕਰ ਰਹੀ ਹੈ । ਮੈਂ, ਸਪੀਕਰ ਸਾਹਿਬ, ਇਹ ਗੱਲ ਦੱਸਣੀ ਚਾਹਵਾਂਗਾ ਕਿ ਦੂਸਰੇ ਦੇਸ਼ਾਂ ਦੀ ਸਰਕਾਰਾਂ, ਜੋ ਗਰੀਬ ਹਨ, ਗਰੀਬਾਂ ਦੇ ਘਰ ਹਨ, ਉਨ੍ਹਾਂ ਨੂੰ ਵਸਾ ਰਹੀਆਂ ਹਨ ਪਰ ਇਹ ਜਿਹੜੀ ਪੰਜਾਬ ਸਰਕਾਰ ਹੈ, ਇਹ ਵੀ ਦਾਅਵਾ ਕਰਦੀ ਹੈ ਕਿ ਅਸੀਂ ਪੰਜਾਬ ਵਿਚ ਗਰੀਬਾਂ ਦੇ ਘਰਾਂ ਨੂੰ ਵਸਾਇਆ ਹੈ ਪਰ ਮੈਂ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਜੇਕਰ ਕਿਸੇ ਗਰੀਬ ਨੇ 5-6 ਮਰਲੇ ਦਾ ਮਕਾਨ ਬੜੀ ਜੱਦੋ-ਜਹਿਦ ਕਰਕੇ ਤਿਆਰ ਕੀਤਾ ਸੀ, ਬਣਾਇਆ ਸੀ ਤਾਂ ਉਸ ਉਤੇ ਇਸ ਸਰਕਾਰ ਨੇ ਟੈਕਸ ਲਗਾ ਦਿੱਤਾ ਗਿਆ, ਪੀਣ ਵਾਲੇ ਪਾਣੀ ਤੇ ਟੈਕਸ ਲਗਾਇਆ ਗਿਆ ਅਤੇ ਲੈਟਰੀਨ ਉਤੇ ਵੀ ਟੈਕਸ ਲਾਇਆ ਗਿਆ। ਸਪੀਕਰ ਸਾਹਿਬ, ਮੈਂ ਇਹ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਜੇ ਗਰੀਬ ਜਨਤਾ ਨੇ ਬੜੀ ਮੁਸ਼ਕਲ ਨਾਲ ਜੱਦੋ ਜਹਿਦ ਕਰਕੇ ਆਪਣੇ ਰਹਿਣ ਲਈ ਮਕਾਨ ਦੀ ਉਸਾਰੀ ਕੀਤੀ ਹੈ ਤਾਂ ਉਸ ਉਤੇ ਸਰਕਾਰ ਟੈਕਸ ਕਿਉਂ ਲਗਾ ਰਹੀ ਹੈ? ਇਹ ਦੱਸ ਦੇਣ । ਹੋਰ ਅਸੀਂ ਇਸ ਸਰਕਾਰ ਤੋਂ ਕੀ ਆਸ ਰਖ ਸਕਦੇ ਹਾਂ? ਮੈਂ ਇਸ ਦੇ ਨਾਲ ਹੀ ਰਜ਼ਾ ਲੈਂਦਾ ਹਾਂ। ਜੈ ਭੀਮ, ਜੈ ਭਾਰਤ ।

ਡਾਕਟਰ ਹਰਬੰਸ ਲਾਲ (ਸਰਹਿੰਦ): ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਧੰਨਵਾਦ ਕਰਦਾਂ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਦੇ ਸਬੰਧ ਵਿਚ ਬੋਲਣ ਦਾ ਸਮਾਂ ਦਿੱਤਾ ਹੈ। ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਦਿਆਂ ਸਾਡੇ ਆਪੋਜੀਸ਼ਨ ਦੇ ਕੁਝ ਮੈਂਬਰਾਂ ਨੇ ਕਿਹਾ ਹੈ ਕਿ ਇਸ ਭਾਸ਼ਣ ਅੰਦਰ ਪੰਜਾਬ ਦੇ ਲੋਕਾਂ ਦੀ ਗੱਲ ਨਹੀਂ ਕੀਤੀ ਗਈ, ਸ਼ੇਰੇ-ਏ ਪੰਜਾਬ ਸਰਦਾਰ ਬੇਅੰਤ ਸਿੰਘ ਦੀ ਗੱਲ ਕੀਤੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਪਿਛਲੇ 10 ਸਾਲ ਫਰੋਲੋ ਜਦੋਂ ਪੰਜਾਬ ਅੰਦਰ ਸਰਦਾਰ ਸੁਰਜੀਤ ਸਿੰਘ ਬਰਨਾਲਾ ਮੁੱਖ ਮੰਤਰੀ ਸਨ। ਉਸ ਸਮੇਂ ਆਤੰਕਵਾਦ ਨੂੰ ਕਿੰਨਾ ਬੜ੍ਹਾਵਾ ਮਿਲਿਆ। ਉਸ ਸਮੇਂ ਵੀ ਪੰਜਾਬ ਦੇ ਹੀ ਲੋਕ ਸਨ ਜਿਨ੍ਹਾਂ ਨੇ ਉਨ੍ਹਾਂ ਨੂੰ ਮੁੱਖ ਮੰਤਰੀ ਬਣਾ ਕੇ ਭੇਜਿਆ ਸੀ। ਉਸ ਤੋਂ ਬਾਅਦ ਪੰਜਾਬ ਦੇ ਮਾਹੌਲ ਨੂੰ ਸੰਭਾਲਣ ਵਾਸਤੇ ਰਿਬੈਰੋ ਵਰਗੇ ਸੁਲਝੇ ਪੁਲਿਸ ਅਫਸਰ ਪੰਜਾਬ ਵਿਚ ਆਏ ਪਰ ਉਨ੍ਹਾਂ ਤੇ ਵੀ ਅਟੈਕ ਹੋਇਆ। ਜਲੰਧਰ ਵਿਚ ਗੋਬਿੰਦ ਰਾਮ ਵਰਗੇ ਮਿਹਨਤੀ ਐਸ.ਐਸ.ਪੀ. ਸਾਹਿਬ ਨੂੰ ਮਾਰਿਆ ਗਿਆ। ਉਸ ਤੋਂ ਬਾਅਦ ਹੋਰ ਅੱਛੇ ਅੱਛੇ ਗਵਰਨਰ ਇਸ ਪੰਜਾਬ ਦੇ ਮਾਹੌਲ ਨੂੰ ਸੁਧਾਰਨ ਲਈ ਇਥੇ ਭੇਜੇ ਗਏ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਸਮੇਂ ਵੀ ਇਹੀ ਪੰਜਾਬ ਦੇ ਲੋਕ ਸਨ, ਇਹੋ ਪੁਲਿਸ ਸੀ ਜਿਸਨੇ ਅੱਤਵਾਦ ਤੇ ਕਾਬੂ ਪਾਇਆ । ਪਰ ਅੱਜ ਸਰਦਾਰ ਬੇਅੰਤ ਸਿੰਘ ਸਾਹਿਬ, ਮੁੱਖ ਮੰਤਰੀ, ਪੰਜਾਬ ਲਈ ਇਕ ਨਵਾਂ ਫਰਿਸ਼ਤਾ ਬਣ ਕੇ ਆਇਆ ਹੈ ਜਿਸ ਨੇ ਪੰਜਾਬ ਦੇ ਅੰਦਰ ਬਲਦੀ ਅੱਗ ਨੂੰ ਰੋਕਿਆ 10 ਸਾਲਾਂ ਦੀ

ਬਲਦੀ ਅੱਗ ਵਿਚੋਂ ਪੰਜਾਬ ਨੂੰ ਕੱਢਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਜੋ 10 ਸਾਲਾਂ ਦੇ ਅੰਦਰ ਪੰਜਾਬ ਦੇ, ਸਿੱਖਾਂ ਦੇ ਜੋ ਹਿਤੂ ਅਕਾਲੀ ਅਖਵਾਉਂਦੇ ਹਨ, ਪੰਜਾਬ ਦੇ ਅੰਦਰ ਜਦੋਂ ਖੇਤੀ ਬਾੜੀ ਦੇ ਸਬੰਧ ਵਿਚ ਗੱਲਾਂ ਕੀਤੀਆਂ ਗਈਆਂ, ਉਸ ਬਾਰੇ ਦੱਸਦਾ ਹਾਂ। ਯਾਦ ਰਹੇ ਜਦੋਂ ਜਨਤਾ ਪਾਰਟੀ ਦੇ ਪ੍ਰਾਈਮ ਮਨਿਸਟਰ ਮੁਰਾਰ ਜੀ ਡਿਸਾਈ ਸਨ ਅਤੇ ਇਥੋਂ ਸਾਡੇ ਸਰਦਾਰ ਸੁਰਜੀਤ ਸਿੰਘ ਬਰਨਾਲਾ ਖੇਤੀਬਾੜੀ ਮੰਤਰੀ ਸਨ, ਉਸ ਵਕਤ ਪੰਜਾਬ ਦੇ ਅੰਦਰ ਏਨਾ ਹੜ੍ਹ ਆਇਆ। ਉਨ੍ਹਾਂ ਅਕਾਲੀਆਂ ਨੇ ਉਸ ਸਰਕਾਰ ਨੂੰ ਪੂਰਾ ਸਮਰਥਨ ਦਿੱਤਾ ਕਿ ਇਹ ਸਰਕਾਰ ਪੰਜਾਬ ਦੇ ਹਿਤਾਂ ਦੀ ਰਾਖੀ ਕਰੇਗੀ। ਮੈਂ ਦਸਣਾ ਚਾਹੁੰਦਾ ਹਾਂ ਕਿ ਜਦੋਂ ਪੰਜਾਬ ਦੇ ਅੰਦਰ ਹੜ੍ਹਾਂ ਨਾਲ ਪੰਜਾਬ ਦੇ ਕਿਸਾਨਾਂ ਦੀ ਪੂਰੀ ਫਸਲ ਬਰਬਾਦ ਹੋਈ ਤਾਂ ਪੰਜਾਬ ਦੇ ਲੋਕ ਡੈਪੂਟੇਸ਼ਨ ਲੈ ਕੇ ਬਰਨਾਲਾ ਸਾਹਿਬ ਪਾਸ ਗਏ ਕਿ ਸਾਡੀ ਜੋ ਫਸਲ ਬਰਬਾਦ ਹੋ ਗਈ ਹੈ, ਸਾਨੂੰ ਉਸ ਦਾ ਮੁਆਵਜ਼ਾ ਦਿਵਾਇਆ ਜਾਵੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਕਿਸਾਨਾਂ ਦੇ ਰਖਵਾਲੇ ਅਖਵਾਉਂਦੇ ਹਨ, ਉਨ੍ਹਾਂ ਨੇ ਉਸ ਵਕਤ ਜਵਾਬ ਦਿੱਤਾ ਕਿ ਤੁਸੀਂ ਆਪਣੀ ਫਸਲ ਨੂੰ ਸਮੇਂ ਸਿਰ ਸੰਭਾਲ ਲੈਣਾ ਸੀ। ਇਹ ਜਵਾਬ ਮਿਲਿਆ ਉਨ੍ਹਾਂ ਕਿਸਾਨਾਂ ਨੂੰ ਜਿਨ੍ਹਾਂ ਨੇ ਪੰਜਾਬ ਦੀ ਬੰਜਰ ਭੂਮੀ ਨੂੰ ਆਪਣੀ ਮਿਹਨਤ ਸਦਕਾ ਉਪਜਾਊ ਬਣਾ ਦਿੱਤਾ ਅਤੇ ਹਰੀ ਕ੍ਰਾਂਤੀ ਲਿਆ ਕੇ ਰਿਕਾਰਡ ਤੋੜ ਦਿੱਤੇ। ਦੂਜੇ ਪਾਸੇ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਨੇ ਪੰਜਾਬ ਨੂੰ ਬਲਦੀ ਅੱਗ ਵਿਚੋਂ ਕੱਢਿਆ ਅਤੇ ਇਹੀ ਨਹੀਂ. ਉਸ ਤੋਂ ਅੱਗੇ ਪੰਜਾਬ ਦੇ ਕਿਸਾਨਾਂ ਦੇ ਸਿਰ ਤੇ ਹੱਥ ਰਖਿਆ, ਉਨ੍ਹਾਂ ਨੂੰ ਫਸਲ ਦੇ ਲਾਹੇਵੰਦ ਭਾਅ ਲੈ ਕੇ ਦਿੱਤੇ। ਕਣਕ ਦਾ ਭਾਅ 105/- ਰੁਪਏ ਵਧਾ ਕੇ, ਜ਼ੀਰੀ ਦਾ ਭਾਅ 60/- ਰੁਪਏ ਪ੍ਰਤੀ ਕੁਇੰਟਲ ਵਧਾ ਕੇ ਅਤੇ ਗੰਨੇ ਦਾ ਭਾਅ 12/- ਰੁਪਏ ਪ੍ਰਤੀ ਕੁਇੰਟਲ ਕਰਕੇ ਪੰਜਾਬ ਦੇ ਕਿਸਾਨਾਂ ਦੇ ਸਿਰ ਤੇ ਹੱਥ ਰਖਿਆ ਹੈ ਅਤੇ ਪੰਜਾਬ ਦੇ ਕਿਸਾਨਾਂ ਨੂੰ ਜਾਗਰੂਕ ਕੀਤਾ। ਪਿੰਡਾਂ ਦੇ ਅੰਦਰ ਜਾ ਜਾ ਕੇ ਅਤੇ ਵਿਗਿਆਨ ਕਿਸਾਨ ਮੇਲੇ ਲੱਗਾ-ਲਗਾ ਕੇ ਕਿਸਾਨਾਂ ਨੂੰ ਜਾਗਰੂਕ ਕੀਤਾ ਹੈ। ਕਿਸਾਨਾਂ ਨੂੰ ਇਕੱਠਾ ਕਰਕੇ ਉਨ੍ਹਾਂ ਨੂੰ ਦਸਿਆ ਗਿਆ ਕਿ ਤੁਹਾਡੀਆਂ ਕੀ ਮੁਸ਼ਕਲਾਂ ਹਨ ਅਤੇ ਉਨ੍ਹਾਂ ਨੂੰ ਕਿਵੇਂ ਦੂਰ ਕੀਤਾ ਜਾਵੇ ਗਾ। ਅੱਜ ਪੰਜਾਬ ਦਾ ਕਿਸਾਨ 10-12 ਸਾਲ ਬਾਅਦ ਫਿਰ ਪ੍ਰਫੁੱਲਤ ਹੋਇਆ ਹੈ। ਕਦੀ ਉਹ ਵੀ ਸਮਾਂ ਸੀ ਜਦ ਕਿਸਾਨ ਸ਼ਾਮੀਂ 6.00 ਵਜੇ ਤੋਂ ਬਾਅਦ ਖੇਤ ਨੂੰ ਪਾਣੀ ਲਾਉਣ ਨਹੀਂ ਸੀ ਜਾਂਦਾ। ਉਹ ਡਰਦਾ ਹੁੰਦਾ ਸੀ ਪਤਾ ਨਹੀਂ ਰਾਤ ਨੂੰ ਘਰ ਵਾਪਸ ਆਵਾਗਾ ਵੀ ਜਾਂ ਨਹੀਂ। ਇਸੇ ਤਰ੍ਹਾਂ ਹੀ ਮਜ਼ਦੂਰ ਵੀ ਸ਼ਾਮ 5.00 ਵਜੇ ਤੋਂ ਬਾਅਦ ਕੰਮ ਤੇ ਨਹੀਂ ਸੀ ਜਾਂਦਾ। ਉਹ ਵੀ ਡਰਦਾ ਸੀ ਕਿ ਜੇ ਮੈਂ ਰਾਤ ਦੇ ਵਕਤ ਕੰਮ ਤੇ ਗਿਆ ਤਾਂ ਪਤਾ ਨਹੀਂ ਕਿਹੜੇ ਖਾੜਕੂ ਕਿਹੜੇ ਅੱਤਵਾਦੀ ਦੀ ਗੋਲੀ ਦਾ ਨਿਸ਼ਾਨਾ ਬਣ ਜਾਵਾਂਗਾ। ਇਨ੍ਹਾਂ ਅਕਾਲੀਆਂ ਨੇ ਅੱਜ ਤੱਕ ਪੰਜਾਬ ਦੇ ਹਿੱਤਾਂ ਵਾਸਤੇ ਕੋਈ ਕਦਮ ਨਹੀਂ ਚੁੱਕਿਆ। ਜੇ ਕਦਮ ਚੁੱਕਿਆ ਤਾਂ ਕੇਵਲ ਆਪਣੀ ਕੁਰਸੀ ਦੀ ਖਾਤਰ। ਇਨ੍ਹਾਂ ਨੇ ਆਪਣੀ ਕੁਰਸੀ ਦੀ ਖ਼ਾਤਰ ਪੰਜਾਬ ਦੇ ਲੋਕਾਂ ਨੂੰ ਦਾਅ ਤੇ ਲਾ ਦਿਤਾ। ਸਾਡਾ ਪੰਜਾਬ ਪਹਿਲਾਂ ਕਿੱਡਾ ਵੱਡਾ ਪੰਜਾਬ ਸੀ। ਉਸ ਵਕਤ ਹਿਮਾਚਲ ਵੀ ਅਤੇ ਹਰਿਆਣਾ ਵੀ ਇਸ ਦੇ ਅੰਦਰ ਹੁੰਦੇ ਸੀ। ਇਨ੍ਹਾਂ ਨੇ ਇਹ ਸੋਚ ਕੇ ਕਿ ਹਮੇਸ਼ਾ ਵਾਸਤੇ ਪੰਜਾਬ ਦੀ ਕੁਰਸੀ ਸਾਡੇ ਕੋਲ

[ਡਾਕਟਰ ਹਰਬੰਸ ਲਾਲ]

ਰਹੇ, ਧਰਨੇ ਦੇ ਕੇ, ਰੌਲਾ ਪਾ ਕੇ ਇਨ੍ਹਾਂ ਸੂਬਿਆਂ ਨੂੰ ਪੰਜਾਬ ਨਾਲੋਂ ਅਲੱਗ ਕਰਵਾ ਦਿੱਤਾ ਅਤੇ ਇਕ ਛੋਟਾ ਜਿਹਾ ਪੰਜਾਬ ਸਾਡੇ ਕੋਲ ਰਹਿ ਗਿਆ। ਇਨ੍ਹਾਂ ਨੇ ਪੰਜਾਬ ਦੇ ਹਿਤਾਂ ਨੂੰ ਵੇਚ ਦਿੱਤਾ। ਸ਼ੇਰੇ-ਏ-ਪੰਜਾਬ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਨੇ ਪਿਛਲੇ ਸਾਲ ਅਸੈਂਬਲੀ ਦੇ ਅੰਦਰ ਆਪਣੇ ਵਿਚਾਰ ਪ੍ਰਗਟ ਕੀਤੇ ਕਿ ਮੈਂ ਇਸ ਪੰਜਾਬ ਨੂੰ ਮਹਾਂ ਪੰਜਾਬ ਵੇਖਣਾ ਚਾਹੁੰਦਾ ਹਾਂ। ਪਿਛੇ ਜਿਹੇ ਜਦੋਂ ਹਿਮਾਚਲ ਦੇ ਅੰਦਰ ਇਲੈਕਸ਼ਨ ਹੋਏ ਤਾਂ ਆਪੋਜੀਸ਼ਨ ਪਾਰਟੀ-ਬੀ.ਜੇ.ਪੀ ਨੇ ਲੋਕਾਂ ਨੂੰ ਇਹ ਨਾਹਰਾ ਦਿੱਤਾ ਕਿ ਸਰਦਾਰ ਬੇਅੰਤ ਸਿੰਘ ਜੀ ਜੋ ਕੇਂਦਰ ਸਰਕਾਰ ਵਲੋਂ ਹਿਮਾਚਲ ਪ੍ਰਦੇਸ਼ ਦੇ ਆਬਜ਼ਰਵਰ ਭੇਜੇ ਗਏ ਹਨ, ਹਿਮਾਚਲ ਨੂੰ ਪੰਜਾਬ ਵਿਚ ਸ਼ਾਮਲ ਕਰ ਲੈਣਗੇ। ਇਹ ਤਾਂ ਮਹਾਂ ਪੰਜਾਬ ਬਣਾਉਣ ਵਾਸਤੇ ਇਥੇ ਆਏ ਹਨ। ਲੇਕਿਨ ਇਨ੍ਹਾਂ ਵਲੋਂ ਇਸ ਕਿਸਮ ਦਾ ਪ੍ਰਚਾਰ ਕਰਨ ਦੇ ਬਾਵਜੂਦ ਹਿਮਾਚਲ ਦੇ ਲੋਕਾਂ ਨੇ ਇਨ੍ਹਾਂ ਨੂੰ ਮੂੰਹ ਨਹੀਂ ਲਾਇਆ। (ਥੰਪਿੰਗ) ਉਥੇ ਬੜੀ ਜ਼ਬਰਦਸਤ ਜਿੱਤ ਕਾਂਗਰਸ ਪਾਰਟੀ ਨੂੰ ਹੋਈ। ਇਹ ਉਸ ਰਹਿਨੁਮਾ ਸਰਦਾਰ ਬੇਅੰਤ ਸਿੰਘ ਜੀ ਕਰਕੇ ਹੀ ਹੋਇਆ ਜਿਨ੍ਹਾਂ ਨੇ ਲੋਕਾਂ ਦੇ ਆਂਸੂ ਪੂੰਝੇ।

**Shri Sat Pal Gosain** : On a Point of Order, Sir.

**Mr. Speaker** : Do not disturb him. Please resume your seat.

**ਡਾਕਟਰ ਹਰਬੰਸ ਲਾਲ** : ਮੈਂ ਸਮੁੱਚੀ ਇਨਸਾਨੀਅਤ ਲਈ ਲੜਿਆ ਹਾਂ। ਅੱਜ ਤੱਕ ਮੈਂ ਪੂਰੀ ਧਰਮ ਨਿਰੱਪਖਤਾ ਨਾਲ ਲੜਿਆ ਹਾਂ। 10 ਸਾਲ ਤੱਕ ਇਹ ਬੀ.ਜੇ.ਪੀ. ਅੱਤਵਾਦ ਦੇ ਖਿਲਾਫ ਬੋਲਦੇ ਰਹੇ ਪਰ ਹੁਣ ਇਕ ਸਾਲ ਦੇ ਅੰਦਰ ਅੰਦਰ ਹੀ ਇਹ ਸਾਰਾ ਕੁਝ ਭੁੱਲ ਗਏ। ਇਹ ਭੁੱਲ ਗਏ ਕਿ ਕਿਵੇਂ ਭੈਣਾਂ ਦੀਆਂ ਇੱਜ਼ਤਾਂ ਰੁਲਦੀਆਂ ਰਹੀਆਂ ਸਨ, ਛੋਟੇ-ਛੋਟੇ ਬੱਚਿਆਂ ਦੀਆਂ ਜਾਨਾਂ ਲਈਆਂ ਜਾ ਰਹੀਆਂ ਸਨ, ਸੌ-ਸੌ ਮਜ਼ਦੂਰਾਂ ਨੂੰ ਲਾਈਨਾਂ ਵਿਚ ਖੜਾਂ ਕਰਕੇ ਗੋਲੀਆਂ ਮਾਰੀਆਂ ਜਾਂਦੀਆ ਸਨ ਉਸ ਵੇਲੇ ਇਹ ਬਹੁਤ ਬੋਲਦੇ ਹੁੰਦੇ ਸਨ ਪਰ ਹੁਣ ਇਕ ਸਾਲ ਦੇ ਅੰਦਰ-ਅੰਦਰ ਹੀ ਇਹ ਸਾਰਾ ਕੁਝ ਭੁੱਲ ਗਏ। ਜਦੋਂ ਜਲੰਧਰ ਦੇ ਅੰਦਰ ਬਾਈ-ਇਲੈਕਸ਼ਨ ਹੋਇਆ ਸੀ ਤਾਂ ਉਦੋਂ ਇਨ੍ਹਾਂ ਨੂੰ ਚਾਹੀਦਾ ਸੀ ਕਿ ਇਹ ਉਸ ਵਿਅਕਤੀ ਦੇ ਸਿਰ ਤੇ ਹੱਥ ਰਖਦੇ ਜਿਹੜੇ ਕਿ ਪੰਜਾਬ ਅਤੇ ਦੇਸ਼ ਦੇ ਰਖਵਾਲੇ ਬਣੇ ਹਨ ਅਤੇ ਜਿਸ ਨੇ ਪੰਜਾਬ ਦੇ ਲੋਕਾਂ ਨੂੰ ਬਲਦੀ ਅੱਗ ਵਿਚੋਂ ਬਾਹਰ ਕਢਿਆ ਹੈ ਉਸ ਵੇਲੇ ਇਨ੍ਹਾਂ ਨੂੰ ਚਾਹੀਦਾ ਸੀ ਕਿ ਇਹ ਕਹਿੰਦੇ ਸਰਦਾਰ ਬੇਅੰਤ ਸਿੰਘ ਜੀ, ਅਸੀਂ ਤੁਹਾਡੇ ਨਾਲ ਹਾਂ, ਤੁਸੀਂ ਪੰਜਾਬ ਨੂੰ ਬਚਾਇਆ ਹੈ। ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਸਾਡੇ ਪੰਜਾਬ ਵਿਚ ਕਿੰਨਾ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਹੈ। ਸਾਡੇ ਸਰਹਿੰਦ ਦੇ ਅੰਦਰ ਵੀ 20 ਲੋਕ ਮਾਰੇ ਗਏ। ਉਥੇ ਅਫਸੋਸ ਕਰਨ ਵਾਸਤੇ ਨਾ ਹੀ ਬੀ.ਜੇ.ਪੀ. ਵਾਲੇ ਆਏ ਅਤੇ ਨਾ ਹੀ ਬੀ.ਐਸ.ਪੀ. ਵਾਲੇ ਆਏ। ਸਰਦਾਰ ਬੇਅੰਤ ਸਿੰਘ ਸੂਰਮਾ ਉਥੇ ਆਇਆਂ। ਮੈਂ ਬੀ.ਜੇ.ਪੀ. ਵਾਲਿਆਂ ਨੂੰ ਕਹਿੰਦਾ ਹਾਂ......

**Shri Sat Pal Gosain** : On a Point of Order, Sir.

**Mr. Speaker** : Do not disturb him. Please resume your seat. He has not spoken anything wrong.

**ਡਾਕਟਰ ਹਰਬੰਸ ਲਾਲ** : ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਇਹ ਅੱਤਵਾਦ ਦਾ ਸਮਰਥਨ ਕਰ ਰਹੇ ਹਨ ਜਾਂ ਅਕਾਲੀਆਂ ਦਾ ਸਮਰਥਨ ਕਰ ਰਹੇ ਹਨ। (ਥੰਪਿੰਗ) ਇਹ ਹੁਣ ਕੁਰਸੀ ਦੇ ਲਾਲਚ ਵਿਚ ਆ ਕੇ 10 ਸਾਲ ਪਹਿਲਾਂ ਵਾਲਾ ਮਾਹੌਲ ਭੁੱਲ ਗਏ ਹਨ। ਸਪੀਕਰ ਸਾਹਿਬ, ਅੱਜ ਸਭ ਤੋਂ ਵੱਡੀ ਗੱਲ ਜੋ ਹੈ ਸਾਡੇ ਦੇਸ਼ ਉਤੇ ਬਹੁਤ ਵੱਡਾ ਖ਼ਤਰਾ ਬਣਿਆ ਹੋਇਆ ਹੈ, ਦੇਸ਼ ਦੀ ਏਕਤਾ ਅਤੇ ਅਖੰਡਤਾ ਦੇ ਲਈ ਬਹੁਤ ਵੱਡਾ ਖਤਰਾ ਬਣਿਆ ਹੋਇਆ ਹੈ ਉਹ ਹੈ ਬੀ.ਐਸ.ਪੀ.। ਮੈਂ ਦੱਸਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਜੋ ਬੀ.ਐਸ.ਪੀ. ਹੈ, ਉਹ.. .. .. ..

(ਇਸ ਸਮੇਂ ਬੀ.ਐਸ.ਪੀ. ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ** ** **
ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ਜਿਸ ਕਾਰਨ ਕੁਝ ਵੀ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**Mr. Speaker** : Whatever the members are speaking is not to be recorded. (Interruption) (Noise) ਜੋ ਬੀ. ਐਸ.ਪੀ. ਦੇ ਮੈਂਬਰ ਸਾਹਿਬਾਨ ਦੁਆਰਾ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਇਹ ਭਾਰਤ ਦੇ ਨਾਂ ਤੋਂ, ਹਿੰਦੁਸਤਾਨ ਦੇ ਨਾਂ ਤੋਂ ਇੰਡੀਆਂ ਦੇ ਨਾਂ ਤੋਂ ਨਫਰਤ ਕਰਦੇ ਹਨ। ਇਹ ਲੋਕ ਦੇਸ਼ ਦੀ ਏਕਤਾ ਅਤੇ ਅਖੰਡਤਾ ਦੀ ਰਖਵਾਲੀ ਕਦੇ ਨਹੀਂ ਕਰ ਸਕਦੇ (ਵਿਘਨ).. .. ..

ਅੱਜ ਲੋੜ ਹੈ ਸਮੁੱਚੇ ਭਾਈਚਾਰੇ ਨੂੰ ਇਕੱਠੇ ਕਰਕੇ ਚੱਲਣ ਦੀ। ਸਪੀਕਰ ਸਾਹਿਬ, ਸਮੁੱਚੇ ਇਤਿਹਾਸ ਨੂੰ ਫਰੋਲ ਕੇ ਦੇਖ ਲਵੋ ਇਨ੍ਹਾਂ ਵਰਗਾਂ ਦੀ, ਦਲਿਤ ਵਰਗਾਂ ਦੀ ਕੀ ਦਸ਼ਾ ਹੁੰਦੀ ਸੀ, ਉਨ੍ਹਾਂ ਦੀ ਕੀ ਹਾਲਤ ਸੀ। ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਲੋਕਾਂ ਨੂੰ ਮੰਦਰਾਂ ਦੇ ਵਿੱਚ, ਗੁਰਦਵਾਰਿਆਂ ਦੇ ਅੰਦਰ ਦਾਖਲ ਨਹੀਂ ਹੋਣ ਦਿੱਤਾ ਜਾਂਦਾ ਸੀ। ਸਪੀਕਰ ਸਾਹਿਬ, ਜੇ ਅੱਜ ਇਨ੍ਹਾਂ ਦੇ ਮਾਣ ਔਰ ਸਤਿਕਾਰ ਦੀ ਬਹਾਲੀ ਕੀਤੀ ਗਈ ਹੈ ਤਾਂ ਉਹ ਕਾਂਗਰਸ ਸਰਕਾਰ ਨੇ ਕੀਤੀ ਹੈ। ਕਾਂਗਰਸ ਪਾਰਟੀ ਨੇ ਇਨ੍ਹਾਂ ਨੂੰ ਮਾਣ ਬਖਸ਼ਿਆ ਹੈ ਇਨ੍ਹਾਂ ਦਾ ਸਿਰ ਉਚਾ ਕੀਤਾ ਹੈ। ਕਾਂਗਰਸ ਪਾਰਟੀ ਨੇ, ਕਾਂਗਰਸ ਸਰਕਾਰ ਨੇ ਨੌਕਰੀਆਂ ਦੇਣ ਲਈ ਰਿਜ਼ਰਵੇਸ਼ਨ ਲਾਗੂ ਕੀਤੀ। ਇਹ ਲੋਕ ਅੱਜ ਇਥੇ ਕਹਿੰਦੇ ਹਨ ਕਿ ਸਾਨੂੰ ਰਿਜ਼ਰਵੇਸ਼ਨ ਦੀ ਲੋੜ ਨਹੀਂ।

(ਇਸ ਸਮੇਂ ਫਿਰ ਬੀ.ਐਸ.ਪੀ. ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ

**Not recorded as ordered by the Chair.

[ਡਾਕਟਰ ਹਰਬੰਸ ਲਾਲ]

ਦੀ ਮੰਗ ਕਰ ਰਹੇ ਸਨ ਅਤੇ ਹਾਊਸ ਵਿੱਚ ਕਾਫੀ ਸ਼ੋਰ ਹੋਣ ਕਾਰਣ ਕੁਝ ਵੀ ਸਾਫ ਸੁਣਾਈ ਨਹੀਂ ਸੀ ਦੇ ਰਿਹਾ। )

**Mr. Speaker** : Please don't disturb him. No Point of Order. Please resume your seats. Dont disturb him. Doctor Harbans Lal, you may carry on.

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਇਕ ਪਾਸੇ ਕਿਹਾ ਜਾ ਰਿਹਾ ਹੈ ਕਿ ਸਾਨੂੰ ਰਿਜ਼ਰਵੇਸ਼ਨ ਦੀ ਲੋੜ ਨਹੀਂ ਦੂਜੇ ਪਾਸੇ ਕਿਹਾ ਜਾ ਰਿਹਾ ਹੈ ਕਿ ਸਾਨੂੰ ਰਿਜ਼ਰਵੇਸ਼ਨ ਚਾਹੀਦੀ ਹੈ। ਮੈਂ ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਔਰ ਕਾਂਗਰਸ ਸਰਕਾਰ ਹਮੇਸ਼ਾਂ ਇਨ੍ਹਾਂ ਲੋਕਾਂ ਨੂੰ ਮਾਣ ਅਤੇ ਸਤਿਕਾਰ ਦਿੰਦੀ ਆਈ ਹੈ। ਇਨ੍ਹਾਂ ਦੇ ਜਲਸਿਆਂ ਦੇ ਅੰਦਰ ਕੀ ਹੁੰਦਾ ਹੈ, ਮੈਂ ਦੱਸਦਾ ਹਾਂ ਕਿ ਜਦੋਂ ਇਨ੍ਹਾਂ ਦਾ ਜਲਸਾ ਹੁੰਦਾ ਹੈ ਉਦੋਂ ਸੱਭ ਤੋਂ ਪਹਿਲਾਂ ਕਿਹਾ ਜਾਂਦਾ ਹੈ ਕਿ ਬਾਣੀਏ ਉਠ ਕੇ ਚਲੇ ਜਾਓ, ਬਰਾਹਮਣ ਉਠ ਕੇ ਚਲੇ ਜਾਓ ਫਲਾਣੇ ਉਠ ਕੇ ਚਲੇ ਜਾਓ ਪਰ ਅਜਿਹੀਆਂ ਗੱਲਾਂ ਕਾਂਗਰਸ ਦੀ ਸਰਕਾਰ ਤੋਂ ਕਦੇ ਨਹੀਂ ਕੀਤੀਆਂ ਜਾਂਦੀਆਂ। ਕਾਂਗਰਸ ਪਾਰਟੀ ਨੇ ਹਮੇਸ਼ਾਂ ਇਕ ਦੂਸਰੇ ਨੂੰ ਜੋੜਨ ਦੀ ਗੱਲ ਕੀਤੀ ਹੈ। ਅੱਜ ਅਗਰ ਦੇਸ਼ ਨੂੰ ਖਤਰਾ ਹੈ ਤਾਂ ਉਹ ਸੱਭ ਤੋਂ ਵੱਡਾ ਖਤਰਾ ਬੀ.ਐਸ.ਪੀ. ਤੋਂ ਹੈ ਜਿਸ ਨੇ ਦੇਸ਼ ਦੇ ਅੰਦਰ ਦੋ ਫਾੜ ਪਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਪਹਿਲਾਂ ਪੰਜਾਬ ਦੇ ਵਿੱਚ ਜੇਕਰ ਕੋਈ ਅਨੁਸੂਚਿਤ ਜਾਤੀਆਂ ਦਾ ਬੰਦਾ ਕਿਤੇ ਮਾਰਿਆ ਗਿਆ ਤਾਂ ਇਨ੍ਹਾਂ ਦਾ ਕੋਈ ਵੀ ਪਾਰਟੀ ਲੀਡਰ ਉਨ੍ਹਾਂ ਦੀ ਖਬਰ ਤੱਕ ਲੈਣ ਨਹੀਂ ਪਹੁੰਚਿਆ।

**Mr. Speaker** : Please wind up now.

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਪੰਜਾਬ ਦੇ ਅੰਦਰ, ਮਨਿਸਟਰੀ ਦੇ ਅੰਦਰ ਸੋਸ਼ਲ ਵੈਲਫੇਅਰ ਮਹਿਕਮਾ ਜੋ ਹੈ ਉਹ ਸਿਰਫ ਸ਼ਡਿਊਲਡ ਕਾਸਟਸ ਦੇ ਵਾਸਤੇ ਹੀ ਬਣਾਇਆ ਗਿਆ ਹੈ। ਪੰਜਾਬ ਸਰਕਾਰ ਨੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨੂੰ ਉਚਾ ਕਰਣ ਵਾਸਤੇ ਇਕ ਸ਼ਡਿਊਲਡ ਕਾਸਟਸ ਵਿੱਤ ਕਾਰਪੋਰੇਸ਼ਨ ਕਾਇਮ ਕੀਤੀ ਹੋਈ ਹੈ ਜਿਸ ਨੇ ਪਛੜੀਆਂ ਸ਼੍ਰੇਣੀਆਂ, ਅਨੁਸੂਚਿਤ ਜਾਤੀਆਂ ਅਤੇ ਕਮਜ਼ੋਰ ਵਰਗਾਂ ਦੇ ਲੋਕਾਂ ਵਾਸਤੇ ਨਵੀਆਂ ਨਵੀਆਂ ਸਕੀਮਾਂ ਬਣਾਈਆਂ ਹਨ ਅਤੇ ਉਨ੍ਹਾਂ ਨੂੰ ਸਬਸਿਡੀਆਂ ਦਿੱਤੀਆਂ ਹਨ। ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜ੍ਹਾ ਕਰਨ ਦੇ ਲਈ ਸਰਕਾਰ ਵਲੋਂ ਨਵੀਆਂ ਤੋਂ ਨਵੀਆਂ ਸਕੀਮਾਂ ਤਿਆਰ ਕੀਤੀਆਂ ਜਾ ਰਹੀਆਂ ਹਨ। ਮੈਂ ਸਪੀਕਰ ਸਾਹਿਬ, ਜ਼ਿਆਦਾ ਗੱਲ ਨਹੀਂ ਕਰਨਾ ਚਾਹੁੰਦਾ ਮੈਂ ਅਕਾਲੀਆਂ ਦੀ ਗੱਲ ਜ਼ਰੂਰ ਕਰਾਂਗਾ ਕਿ ਉਨ੍ਹਾਂ ਨੇ ਪੰਜਾਬ ਦੇ ਅੰਦਰ ਪੰਜਾਬੀ ਸੂਬੇ ਦੀ ਗੱਲ ਤੋਂ ਬਾਅਦ ਪੰਜਾਬ ਨੂੰ ਛੱਡ ਦਿੱਤਾ ਮਗਰ ਸਰਦਾਰ ਬੇਅੰਤ ਸਿੰਘ ਜੀ ਨੇ ਜੈਪੁਰ ਦੇ ਅੰਦਰ ਸਾਡੇ ਦੇਸ਼ ਦੇ

ਗ੍ਰਹਿ ਮੰਤਰੀ ਜੀ ਦੇ ਸਾਹਮਣੇ ਇਹ ਕਿਹਾ ਕਿ ਪੰਜਾਬੀ ਨੂੰ ਹਰਿਆਣਾ ਅਤੇ ਹਿਮਾਚਲ ਦੇ ਅੰਦਰ ਦੂਸਰੀ ਭਾਸ਼ਾ ਦਾ ਦਰਜਾ ਦਿਵਾਇਆ ਜਾਵੇ । ਇਹ ਪਹਿਲਾ ਮੁੱਖ ਮੰਤਰੀ ਹੈ ਜਿਸ ਨੇ ਪੰਜਾਬੀ ਦੀ ਗੱਲ ਕੀਤੀ ਹੈ ।

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ ਜੀ ।

**ਡਾਕਟਰ ਹਰਬੰਸ ਲਾਲ :** ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀ ਗੱਲ ਕਰਨਾ ਲੱਗਾ ਹਾਂ ਕਿ ਜਦੋਂ ਪੰਜਾਬ ਦੇ ਅੰਦਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਤਾਂ ਉਸ ਵੇਲੇ ਪੂਰੇ ਸੂਬੇ ਦੇ ਅੰਦਰ ਅਮਨ ਅਤੇ ਸ਼ਾਂਤੀ ਦੀ ਬਹਾਲੀ ਵਾਸਤੇ ਲੜਾਈ ਲੜੀ ਜਾ ਰਹੀ ਸੀ ਪਰ ਅਕਾਲੀ ਲੀਡਰ ਜੋ ਧਰਮ ਦੇ ਆਗੂ ਕਹਾਉਂਦੇ ਹਨ, ਧਰਮ ਦੇ ਹਿਤੂ ਕਹਾਉਂਦੇ ਹਨ ਜਿਨ੍ਹਾਂ ਨੇ ਫਤਿਹਗੜ੍ਹ ਸਾਹਿਬ ਜ਼ਿਲ੍ਹਾ ਨਹੀਂ ਬਣਾਇਆ, ਸਰਦਾਰ ਬੇਅੰਤ ਸਿੰਘ ਜੀ ਨੇ ਉਸ ਵੇਲੇ ਫਤਿਹਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾਇਆ ਜਿਸ ਵੇਲੇ ਪੰਜਾਬ ਅੱਤਵਾਦ ਵਿੱਚ ਮੱਚ ਰਿਹਾ ਸੀ । ਸਰਦਾਰ ਸਾਹਿਬ ਨੂੰ ਪਤਾ ਸੀ ਕਿ ਫਤਿਹਗੜ੍ਹ ਸਾਹਿਬ ਸ਼ਹੀਦਾਂ ਦੀ ਧਰਤੀ ਹੈ ਉਨ੍ਹਾਂ ਬੱਚਿਆਂ ਦੀ ਧਰਤੀ ਹੈ ਜਿਨ੍ਹਾਂ ਨੇ ਦੇਸ਼ ਤੇ ਕੌਮ ਲਈ ਕੁਰਬਾਨੀਆਂ ਦਿੱਤੀਆਂ, ਇਸ ਲਈ ਉਸ ਧਰਤੀ ਨੂੰ ਸਨਮਾਨਿਤ ਕਰਨਾ ਬਹੁਤ ਜ਼ਰੂਰੀ ਹੈ । ਇਥੇ ਹੀ ਬੱਸ ਨਹੀਂ, ਉਨ੍ਹਾਂ ਨੇ ਫਤਿਹਗੜ੍ਹ ਸਾਹਿਬ, ਅੰਮ੍ਰਿਤਸਰ, ਸ੍ਰੀ ਅਨੰਦਪੁਰ ਸਾਹਿਬ ਅਤੇ ਚਮਕੌਰ ਸਾਹਿਬ ਚਾਰ ਸ਼ਹਿਰਾਂ ਨੂੰ ਪਵਿੱਤਰ ਸ਼ਹਿਰਾਂ ਦਾ ਦਰਜਾ ਦਿੱਤਾ ਅਤੇ ਉਨ੍ਹਾਂ ਦੀ ਪਵਿੱਤਰਤਾ ਨੂੰ ਭੰਗ ਨਹੀਂ ਹੋਣ ਦਿੱਤਾ । ਪਿਛਲੇ 10 ਸਾਲਾਂ ਦੇ ਵਿੱਚ ਅੱਤਵਾਦ ਦੇ ਦੌਰ ਵਿੱਚ ਜੋ ਕੁਝ ਵੀ ਹੋਇਆ ਉਹ ਸਾਡੇ ਸਭ ਦੇ ਸਾਹਮਣੇ ਹੈ । ਸ਼ੇਰੇ ਪੰਜਾਬ ਸਰਦਾਰ ਬੇਅੰਤ ਸਿੰਘ ਜੀ ਨੇ ਗੁਰਦਵਾਰਿਆਂ ਦੀ ਉਸ ਪਵਿੱਤਰਤਾ ਨੂੰ ਬਹਾਲ ਕੀਤਾ ਜਿਸ ਨੂੰ ਅਕਾਲੀਆਂ ਨੇ ਭੰਗ ਕੀਤਾ ਸੀ, ਅੱਤਵਾਦੀ ਅੰਦਰ ਵਾੜੇ ਸਨ (ਸਰਕਾਰੀ ਬੈਂਚਾਂ ਵੱਲੋਂ ਥੰਪਿੰਗ) । ਇਸ ਤਰ੍ਹਾਂ ਸਰਦਾਰ ਬੇਅੰਤ ਸਿੰਘ ਜੀ ਨੇ ਇਸ ਪਵਿੱਤਰਤਾ ਨੂੰ ਬਹਾਲ ਕਰਕੇ ਇਕ ਬੜਾ ਵੱਡਾ ਧਰਮ ਦਾ ਕੰਮ ਕੀਤਾ ਹੈ । ਇਥੇ ਹੀ ਬੱਸ ਨਹੀਂ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਦੀ ਖਾਤਰ ਪੰਜਾਬ ਵਿੱਚ ਜ਼ਿਲ੍ਹਾ ਪੱਧਰ ਉਤੇ ਡਾਕਟਰ ਅੰਬੇਦਕਰ ਭਵਨ ਉਸਾਰਨ ਦਾ ਕੰਮ ਹੋ ਰਿਹਾ ਹੈ । ਇਥੇ ਹੀ ਬੱਸ ਨਹੀਂ, ਪੰਜਾਬ ਦੇ ਅੰਦਰ ਖੇਡਾਂ ਦੇ ਖੇਤਰ ਵਿੱਚ ਵੀ ਕਾਫੀ ਉਤਸ਼ਾਹਜਨਕ ਵਾਧਾ ਹੋਇਆ ਹੈ । ਸਰਦਾਰ ਸਾਹਿਬ ਨੇ ਕਿਹਾ ਹੈ ਅਸੀਂ ਖੇਡਾਂ ਨੂੰ ਸਾਰੇ ਪੰਜਾਬ ਵਿੱਚ ਪ੍ਰਫੁੱਲਤ ਕਰਨਾ ਹੈ । ਉਨ੍ਹਾਂ ਨੇ ਫਤਿਹਗੜ੍ਹ ਸਾਹਿਬ ਦੇ ਵਿੱਚ 50 ਲੱਖ ਰੁਪਏ ਸਟੇਡੀਅਮ ਬਣਾਉਣ ਵਾਸਤੇ ਦਿੱਤੇ ਹਨ ਅਤੇ ਇਸ ਦੇ ਨਾਲ ਉਨ੍ਹਾਂ ਨੇ ਪੰਜਾਬ ਦੇ ਖਿਡਾਰੀਆਂ ਦੇ ਮਾਣ ਵਿੱਚ ਵਾਧਾ ਕੀਤਾ ਹੈ ।

ਬਿਜਲੀ ਦੀ ਗੱਲ ਆਈ ਹੈ । ਅਸੀਂ ਸਰਦਾਰ ਸਾਹਿਬ ਕੋਲੋਂ 66 ਕੇ.ਵੀ. ਦਾ ਗਰਿਡ ਸਟੇਸ਼ਨ ਮੰਗਿਆ ਸੀ ਪਰ ਉਨ੍ਹਾਂ ਨੇ ਕਿਹਾ ਕਿ ਨਹੀਂ ਅਸੀਂ ਤੁਹਾਨੂੰ 66 ਕੇ.ਵੀ. ਦੀ ਥਾਂ ਤੇ

[ਡਾਕਟਰ ਹਰਬੰਸ ਲਾਲ]

220 ਕੇ.ਵੀ. ਦਾ ਗਰਿਡ ਸਟੇਸ਼ਨ ਦੇਵਾਂਗੇ ਜਿਸ ਉਤੇ ਹੁਣ ਕੰਮ ਚਲ ਰਿਹਾ ਹੈ ਅਤੇ ਉਮੀਦ ਹੈ ਕਿ 13 ਅਪਰੈਲ, 1994 ਨੂੰ ਉਸ ਦਾ ਉਦਘਾਟਨ ਕੀਤਾ ਜਾਵੇਗਾ (ਬੈਂਚਾਂ ਵਲੋਂ ਥੰਪਿੰਗ)। ਸਾਡੇ ਸਰਦਾਰ ਸਾਹਿਬ ਨੇ ਰਾਵੀ ਵਰਗੇ ਦਰਿਆਵਾਂ ਦਾ ਪਾਣੀ ਜਿਹੜਾ ਕਿ ਸਦੀਆਂ ਤੋਂ ਪਾਕਿਸਤਾਨ ਨੂੰ ਜਾ ਰਿਹਾ ਸੀ, ਉਸ ਦਾ ਮੂੰਹ ਹੁਣ ਪੰਜਾਬ ਦੇ ਵੱਲ ਮੋੜਿਆ ਹੈ। ਇੰਜੀਨੀਅਰਿੰਗ ਕਾਲਜਾਂ ਦੇ ਨੀਂਹ ਪੱਥਰ ਰੱਖੇ ਜਾ ਰਹੇ ਹਨ। ਨਵੀਆਂ ਆਈ.ਟੀ.ਆਈਜ਼. ਬਣਾਈਆਂ ਜਾ ਰਹੀਆਂ ਹਨ, ਕਿੰਨੀਆਂ ਹੀ ਨਵੀਆਂ ਸੜਕਾਂ ਬਣਾਈਆਂ ਜਾ ਰਹੀਆਂ ਹਨ। ਪੰਜਾਬ ਦੇ ਵਿਕਾਸ ਦੇ ਵਿੱਚ ਸਾਡੇ ਮੁੱਖ ਮੰਤਰੀ ਜੀ ਨੇ ਇਕ ਨਵੀਂ ਜਾਗ੍ਰਤੀ ਲਿਆਂਦੀ ਹੈ, ਉਨ੍ਹਾਂ ਨੇ ਪੰਜਾਬ ਦੇ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ ਹੈ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**Mr. Speaker** : No point of order. Let him conclude. Let him continue. Harbans Lal Ji, please wind up.

**ਸ਼੍ਰੀ ਵਿਜੇ ਕੁਮਾਰ ਸਾਥੀ** : ** ** **

**Mr. Speaker** : Mr. Sathi, please reasume your seat. This is not the occasion. You should not interfere. What he (Shri Sathi) has spoken is not to be recorded. Mr. Harbans Lal, wind up Please. You can take two minutes more.

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਫਤਿਹਗੜ੍ਹ ਸਾਹਿਬ ਦੀ ਧਰਤੀ ਵਾਸਤੇ ਕੁਝ ਮੰਗਾਂ, ਚੰਗਾ ਨਹੀਂ ਲਗਦਾ ਕਿਉਂਕਿ ਸਰਦਾਰ ਬੇਅੰਤ ਸਿੰਘ ਜੀ ਨੇ ਇਸ ਹਲਕੇ ਵਿੱਚ ਵਿਕਾਸ ਦੇ ਨੱਕੇ ਪਹਿਲਾਂ ਹੀ ਖੋਲੇ ਹੋਏ ਹਨ। ਮੈਂ ਕੁਝ ਕੁ ਗੱਲਾਂ ਹੀ ਕਰਨੀਆਂ ਹਨ। ਮੇਰੇ ਹਲਕੇ ਵਿੱਚ ਸਰਹਿੰਦ-ਅੰਮ੍ਰਿਤਸਰ ਰੇਲਵੇ ਲਾਈਨ ਮੇਨ ਪੈਂਦੀ ਹੈ। ਉਸ ਰੇਲਵੇ-ਲਾਈਨ ਉਤੇ ਓਵਰ ਬ੍ਰਿਜ ਜ਼ਰੂਰ ਬਣਨਾ ਚਾਹੀਦਾ ਹੈ। ਮੈਂ ਪਿਛਲੇ ਸੈਸ਼ਨ ਵਿਚ ਵੀ ਇਥੇ ਇਹ ਮੰਗ ਰੱਖੀ ਸੀ। ਉਹ ਬਹੁਤ ਹੀ ਜ਼ਰੂਰੀ ਹੈ ਕਿਉਂਕਿ ਪਟਿਆਲਾ, ਚੰਡੀਗੜ੍ਹ, ਖੰਨਾ, ਗੋਬਿੰਦਗੜ੍ਹ ਅਤੇ ਰਾਜਪੁਰਾ ਨੂੰ ਜਾਣ ਵਾਲੇ ਲੋਕਾਂ ਵਾਸਤੇ ਇਸ ਰੇਲਵੇ ਲਾਈਨ ਉਤੇ ਓਵਰ ਬ੍ਰਿਜ ਬਣਨਾ ਅਤਿ ਜ਼ਰੂਰੀ ਹੈ। ਇਹ ਇਲਾਕੇ ਦੇ ਲੋਕਾਂ ਦੀ 20-25 ਸਾਲਾਂ ਤੋਂ ਮੰਗ ਚਲੀ ਆ ਰਹੀ ਹੈ। ਅਕਾਲੀਆਂ ਨੇ ਵੀ ਬੜੇ ਭਰੋਸੇ ਦਿਵਾਏ ਸਨ ਪਰ ਇਸ ਦਾ ਕੁਝ ਨਹੀਂ ਹੋਇਆ। ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਆਉਣ ਵਾਲੇ ਸਮੇ ਵਿਚ ਜ਼ਰੂਰ ਬਣਾਇਆ ਜਾਵੇ। ਜਿਹੜੀਆਂ ਪੁਰਾਣੀਆਂ ਲਿੰਕ ਸੜਕਾਂ ਹਨ ਉਨ੍ਹਾਂ ਉਤੇ ਟਰੈਫਿਕ ਬਹੁਤ ਵੱਧ ਗਿਆ ਹੈ, ਉਨ੍ਹਾਂ ਸੜਕਾਂ ਨੂੰ ਚੋੜਾ ਕੀਤਾ ਜਾਵੇ। ਸਾਊਦਰਨ ਬਾਈ-ਪਾਸ ਜਿਹੜਾ ਕਿ ਅਧੂਰਾ ਪਿਆ ਹੈ ਉਸ ਨੂੰ ਚਾਲੂ ਕੀਤਾ ਜਾਵੇ।

**Not recorded as ordered by the Chair.

ਸਾਡੇ ਇਲਾਕੇ ਵਿੱਚ ਪਾਣੀ ਦੀ ਬੜੀ ਕਮੀ ਹੈ । ਕੁਝ ਪਿੰਡ ਪੈਂਦੇ ਹਨ ਜਿਵੇਂ ਨਰਾਇਣਾ, ਪੱਤ ਭਗੜਾਣਾ, ਦਾਦੂਮਾਜਰਾ ਵਗੈਰਾ ਉਥੇ ਦੁੱਧ ਤਾਂ ਪੀਣ ਨੂੰ ਬਹੁਤ ਮਿਲ ਜਾਂਦਾ ਹੈ ਪਰ ਪਾਣੀ ਦਾ ਗਿਲਾਸ ਨਹੀਂ ਮਿਲਦਾ। ਇਸ ਕਰਕੇ ਉਥੇ ਉਸ ਇਲਾਕੇ ਨੂੰ ਪਾਣੀ ਨਾਲ ਪ੍ਰਫੁੱਲਤ ਕੀਤਾ ਜਾਵੇ ।

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ ਜੀ ।

**ਡਾਕਟਰ ਹਰਬੰਸ ਲਾਲ :** ਜਿਸ ਢੰਗ ਨਾਲ ਪੰਜਾਬ ਵਿੱਚ ਇੰਡਸਟਰੀ ਚਲ ਰਹੀ ਹੈ, ਆਉਣ ਵਾਲੇ ਸਮੇਂ ਵਿੱਚ ਇਹ ਹੋਰ ਵੀ ਚੱਲੇਗੀ । ਰਾਜਪੁਰੇ ਵਿੱਚ ਕੈਮੀਕਲ ਪਲਾਂਟ ਲਾਇਆ ਜਾ ਰਿਹਾ ਹੈ ਉਸ ਦੇ ਨਾਲ 40 ਹਜ਼ਾਰ ਤੋਂ ਵੀ ਵੱਧ ਲੋਕਾਂ ਨੂੰ ਰੋਜ਼ਗਾਰ ਮਿਲੇਗਾ ਅਤੇ ਇੰਡਸਟਰੀ ਪ੍ਰਤੀ ਜਾਗ੍ਰਿਤੀ ਆਵੇਗੀ । ਇਸ ਦੇ ਨਾਲ ਹੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰਾਜਪੁਰਾ ਜਿਥੇ ਅੱਤਵਾਦ ਦਾ ਬੜਾ ਪ੍ਰਭਾਵ ਰਿਹਾ। ਉਥੇ ਅੱਜ ਰੌਣਕ ਸਿੰਘ ਵਰਗੇ 4 ਕਰੋੜ ਰੁਪਏ ਦਾ ਨਵਾਂ ਪ੍ਰੋਜੈਕਟ ਲਗਾ ਕੇ ਉਥੇ ਦੀ ਇੰਡਸਟਰੀ ਨੂੰ ਪ੍ਰਫੁੱਲਤ ਕਰ ਰਹੇ ਹਨ, ਉਨ੍ਹਾਂ ਨੇ ਉਥੇ ਨਵੇਂ ਨਵੇਂ ਯੂਨਿਟ ਅਤੇ ਮਸ਼ੀਨਰੀ ਲਿਆਂਦੀ ਹੈ । ਸਪੀਕਰ ਸਾਹਿਬ, ਜਿਸ ਤਰ੍ਹਾਂ ਪੰਜਾਬ ਨੂੰ ਐਗਰੀਕਲਚਰਲ ਸਟੇਟ ਕਿਹਾ ਜਾਂਦਾ ਹੈ, ਆਉਣ ਵਾਲੇ ਸਮੇਂ ਵਿੱਚ ਇੰਡਸਟਰੀ ਦੀ ਸਟੇਟ ਵੀ ਕਿਹਾ ਜਾਇਆ ਕਰੇਗਾ (ਵਿਘਨ) ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਵੇ ਹਰੀਕੇ-ਪੱਤਣ ਦੇ ਪੰਛੀ ਬੰਬਾਂ, ਗੋਲੀਆਂ ਅਤੇ ਬੰਦੂਕਾਂ ਤੋਂ ਡਰਦੇ ਭੱਜ ਗਏ ਸਨ, ਉਹ ਹੁਣ ਫਿਰ ਵਾਪਸ ਆ ਗਏ ਹਨ । (ਵਿਘਨ)) ਇੰਨਾ ਕਹਿੰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ, ਧੰਨਵਾਦ ।

**Mr. Speaker:** C. M. Sahib.

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ) :** ਸਤਿਕਾਰਯੋਗ ਸਪੀਕਰ ਸਾਹਿਬ, 4 ਤਰੀਕ ਨੂੰ ਗਵਰਨਰ ਸਾਹਿਬ ਨੇ ਐਡਰੈਸ ਪੇਸ਼ ਕੀਤਾ । ਇਹ ਗਵਰਨਰ ਸਾਹਿਬ ਦਾ ਇਸ ਸਰਕਾਰ ਵਾਸਤੇ ਤੀਸਰਾ ਐਡਰੈਸ ਸੀ ਔਰ ਬੜੀਆਂ ਅੱਛੀਆ ਗੱਲਾਂ ਕਹੀਆਂ ਗਈਆਂ। ਸਰਦਾਰ ਜਸਬੀਰ ਸਿੰਘ ਨੇ ਰੈਜ਼ੋਲਿਊਸ਼ਨ ਮੂਵ ਕੀਤਾ ਕਿ ਗਵਰਨਰ ਸਾਹਿਬ ਦਾ ਧੰਨਵਾਦ ਕੀਤਾ ਜਾਵੇ ਔਰ ਸਰਦਾਰ ਪ੍ਰਤਾਪ ਸਿੰਘ ਬਾਜਵਾ ਨੇ ਉਸ ਨੂੰ ਸੈਕਿੰਡ ਕੀਤਾ । ਬੜੀ ਬਹਿਸ ਹੋਈ ਸਪੀਕਰ ਸਾਹਿਬ, ਮੈਂ ਪਿਛਲੀਆਂ ਸਾਰੀਆਂ ਪਰੰਪਰਾਵਾਂ ਦੇਖਦਾ ਆ ਰਿਹਾ ਹਾਂ, ਪਹਿਲਾਂ ਹਮੇਸ਼ਾਂ ਤਿੰਨ ਦਿਨ ਗਵਰਨਰ ਐਡਰੈਸ ਤੇ ਬਹਿਸ ਹੋਇਆ ਕਰਦੀ ਸੀ ਲੇਕਿਨ ਇਹ ਪਹਿਲਾ ਸਾਲ ਹੈ ਕਿ ਗਵਰਨਰ ਐਡਰੈਸ ਤੇ ਬਹਿਸ ਚਾਰ ਦਿਨ ਹੋਈ ਹੈ। ਮੈਂ, ਸਪੀਕਰ ਸਾਹਿਬ, ਇਸ ਗੱਲ ਦੀ ਮੁਬਾਰਕਬਾਦ ਤੁਹਾਨੂੰ ਦੇਣੀ ਚਾਹੁੰਦਾ ਹਾਂ ਕਿ ਤੁਸੀਂ ਇਸ ਦੇ ਲਈ ਸਾਨੂੰ ਚਾਰ ਦਿਨ ਦਿੱਤੇ । ਟਰੇਜ਼ਰੀ ਬੈਂਚਿਜ਼ ਤੋਂ ਵੀ ਮਾਨਯੋਗ ਮੈਂਬਰ ਬੋਲੇ ਔਰ ਆਪੋਜ਼ੀਸ਼ਨ ਦੇ ਵਿਚੋਂ ਵੀ ਬੋਲੇ ਲੇਕਿਨ, ਸਪੀਕਰ

[ਮੁੱਖ ਮੰਤਰੀ ]

ਸਾਹਿਬ, ਮੈਨੂੰ ਅਫਸੋਸ ਇਸ ਗੱਲ ਦਾ ਹੈ ਕਿ ਆਪੋਜੀਸ਼ਨ ਵਲੋਂ ਕੋਈ ਵੀ ਸੁਝਾਓ ਐਸਾ ਨਹੀਂ ਆਇਆ ਜਿਸ ਨਾਲ ਇਹ ਕਹਿ ਸਕਦੇ ਹੋਣ ਕਿ ਅਸੀਂ ਡੀਵੈਲਪਮੈਂਟ ਬਾਰੇ ਇਹ ਗੱਲ ਆਖੀ ਹੈ ਜਾਂ ਪੰਜਾਬ ਦੇ ਹਿੱਤਾਂ ਬਾਰੇ ਇਹ ਗੱਲ ਆਖੀ ਹੈ ਜਾਂ ਸਮੁੱਚੇ ਭਾਰਤ ਬਾਰੇ ਇਹ ਗੱਲ ਆਖੀ ਹੈ ਜਾਂ ਹਿੰਦੁਸਤਾਨ ਦੇ ਬਾਰੇ ਇਹ ਗਲ ਆਖੀ ਹੈ। ਸਪੀਕਰ ਸਾਹਿਬ, ਮੈਂ ਇੱਥੇ ਸੁਣਿਆ ਕਿ ਦੁਖ ਪੁਕਾਰ ਬੜੀ ਸੀ। ਸਪੀਕਰ ਸਾਹਿਬ, ਇਹ ਗੱਲ ਦਰੁੱਸਤ ਹੈ ਕਿ ਇਨ੍ਹਾਂ ਨੇ ਵੀ ਇਲੈਕਸ਼ਨ ਲੜੀ ਸੀ ਅਤੇ ਅਸੀਂ ਵੀ ਇਲੈਕਸ਼ਨ ਲੜੀ ਔਰ ਮੈਂ ਧੰਨਵਾਦੀ ਹਾਂ ਉਨ੍ਹਾਂ ਪਰਟੀਆਂ ਦਾ ਜਿਨ੍ਹਾਂ ਨੇ 1992 ਦੇ ਅੰਦਰ ਇਲੈਕਸ਼ਨ ਲੜੀ। ਉਸ ਵੇਲੇ ਬੜਾ ਖ਼ਰਾਬ ਮਾਹੌਲ ਸੀ ਔਰ ਅੱਤਵਾਦੀ ਉਸ ਵੇਲੇ ਕਹਿੰਦੇ ਸੀ ਕਿ ਜੇ ਵੋਟ ਪਾਈ ਤਾਂ ਮਾਰ ਦਿਆਂਗੇ। ਇਹੋ ਜਿਹੇ ਡਰ ਅਤੇ ਭੈਅ ਦੇ ਮਾਹੌਲ ਦੇ ਅੰਦਰ ਜਿਨ੍ਹਾਂ ਪਾਰਟੀਆਂ ਨੇ ਇਲੈਕਸ਼ਨ ਲੜੀ, ਮੈਂ ਉਨ੍ਹਾਂ ਪਾਰਟੀਆਂ ਨੂੰ ਮੁਬਾਰਕਵਾਦ ਦਿੰਦਾ ਹਾਂ। ਲੇਕਿਨ ਇਸ ਦੇ ਬਾਵਜੂਦ ਕਈ ਐਸੇ ਮੁੱਦੇ ਆਉਂਦੇ ਹਨ ਜਿਨ੍ਹਾਂ ਤੇ ਸਪੀਕਰ ਸਾਹਿਬ, ਸਾਨੂੰ ਸਟੈਂਡ ਲੈਣਾ ਪੈਂਦਾ ਹੈ ਔਰ ਇਸੇ ਤਰ੍ਹਾਂ ਸਾਰੀ ਅਪੋਜੀਸ਼ਨ ਪਾਰਟੀਆਂ ਨੂੰ ਵੀ ਆਪਣੀਆਂ ਨੀਤੀਆਂ ਸਪਸ਼ਟ ਕਰਨੀਆਂ ਚਾਹੀਦੀਆਂ ਹਨ ਔਰ ਇਹ ਗੱਲ ਸਾਹਮਣੇ ਖੁਲ੍ਹ ਕੇ ਆਉਣੀ ਚਾਹੀਦੀ ਹੈ। ਅਪੋਜੀਸ਼ਨ ਨੂੰ ਆਪਣਾ ਰੋਲ ਪੂਰੀ ਤਰ੍ਹਾਂ ਨਿਭਾਉਣਾ ਚਾਹੀਦਾ ਹੈ। ਜੇ ਆਪੋਜੀਸ਼ਨ ਪਾਰਟੀਆਂ ਆਪਣਾ ਰੋਲ ਅਦਾ ਨਹੀਂ ਕਰਦੀਆਂ ਤਾਂ ਮੈਂ ਸਮਝਾਂਗਾ ਕਿ ਉਹ ਅੱਜ ਇਸ ਜ਼ਖਮੀ ਪੰਜਾਬ ਬਾਰੇ ਸ਼ਾਇਦ ਸਾਡੇ ਭਰਾ ਸੀਰੀਅਸ ਨਹੀਂ ਹੋਣਗੇ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸੰਨ 1992 ਵਿੱਚ ਸਾਡੀ ਪਾਰਟੀ ਜਿੱਤ ਕੇ ਆਈ ਔਰ ਬੜੀ ਚਿੰਤਾ ਦੇ ਅੰਦਰ ਆਈ, ਉਹ ਖੁਸ਼ੀ ਦੇ ਅੰਦਰ ਨਹੀਂ ਸੀ ਆਈ ਔਰ ਬੜੀ ਭਾਰੀ ਪ੍ਰਾਈਸ ਪੇਅ ਕਰਕੇ ਆਈ। ਮੈਂ ਕਹਿਣਾ ਚਾਹੁੰਦਾ ਹਾਂ ਕਿ 1,600 ਆਪਣੇ ਵਰਕਰ ਔਰ ਮੈਂਬਰ ਸ਼ਹੀਦ ਕਰਵਾ ਕੇ ਆਈ, ਕਿਵੇਂ ਇਸ ਪਾਰਟੀ ਨੂੰ ਮੁਬਾਰਕ ਦੇਣ ਵਾਲੀ ਗੱਲ ਹੈ। ਮੈਂ ਕਿਸ ਕਿਸ ਦੇ ਨਾਮ ਲਵਾਂ।

## EXTENTION OF TIME OF THE SITTING

**Mr. Speaker : If the House**, agrees the time of the Sitting of the House be extended by half an hour.

(Voices : Yes, Yes.)

**The time of the sitting of the House is extended upto 2.00 P.M.**

## RESUMPTION OF DISCUSSION ON GOVERNOR'S ADDRESS AND VOTING ON THE MOTION OF THANKS

**ਮੁੱਖ ਮੰਤਰੀ** : 87 ਐਮ.ਐਲ.ਏਜ਼. ਜਿੱਤ ਕੇ ਆਏ ਸਨ ਔਰ ਜੇ ਮੈਂ ਇਕ-ਇਕ ਦੀ ਗੱਲ ਕਰਾਂ ਤਾਂ ਬੜਾ ਸਮਾਂ ਚਾਹੀਦਾ ਹੈ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਬੈਠਾ ਹੈ ਡਾਕਟਰ

ਕੇਵਲ ਕ੍ਰਿਸ਼ਨ। ਅੱਜ ਲੋਕ ਕਹਿੰਦੇ ਹਨ ਕਿ ਉਹ ਫਾਇਨਾਂਸ ਮਨਿਸਟਰ ਹੈ ਲੇਕਿਨ ਉਸ ਦੀਆਂ ਬਾਹਾਂ ਅੱਤਵਾਦੀਆਂ ਨੇ ਗੋਲੀਆਂ ਨਾਲ ਛੱਲਣੀ ਕਰ ਦਿੱਤੀਆਂ। ਇਹ ਕਿਹਾ ਗਿਆ ਕਿ ਡਾਕਟਰ ਕੇਵਲ ਕ੍ਰਿਸ਼ਨ ਮਰ ਗਿਆ ਹੈ। ਮੈਨੂੰ ਗਵਰਨਰ ਸਾਹਿਬ ਦਾ ਟੈਲੀਫੂਨ ਆਇਆ ਔਰ ਜਦੋਂ ਮੈਂ ਲੁਧਿਆਣੇ ਸੀ.ਐਮ.ਸੀ. ਹਸਪਤਾਲ ਪਹੁੰਚਿਆ ਤਾਂ ਡਾਕਟਰ ਸਾਹਿਬ ਬੇਹੋਸ਼ੀ ਦੀ ਹਾਲਤ ਵਿਚ ਪ੍ਰੈਸ ਵਾਲਿਆਂ ਨੂੰ ਕਹਿ ਰਹੇ ਸਨ ਕਿ ਕੋਈ ਫਿਕਰ ਦੀ ਗੱਲ ਨਹੀਂ ਲੇਕਿਨ ਮੈਂ ਅੱਤਵਾਦ ਦੇ ਬਰਖ਼ਿਲਾਫ ਜ਼ਰੂਰ ਲੜਾਂਗਾ। ਇਹ ਸਾਡੀ ਪਾਰਟੀ ਨੂੰ ਕਰੈਡਿਟ ਜਾਂਦਾ ਹੈ। (ਥੰਪਿੰਗ)। ਸਾਡੀ ਪਾਰਟੀ ਦਾ ਇੱਕ ਨੌਜਵਾਨ ਜਿਹੜਾ ਇਸ ਹਾਊਸ ਵਿਚ ਨਹੀਂ, ਉਹ ਯੂਥ ਕਾਂਗਰਸ ਦਾ ਪ੍ਰਧਾਨ ਹੈ ਉਸ ਤੇ ਅਣਗਿਣਤ ਵਾਰੀ ਗੋਲੀਆਂ ਚਲੀਆਂ ਔਰ ਬੰਬ ਚੱਲੇ ਔਰ ਉਹ ਨਿਡਰ ਅੱਜ ਫਹੁੜੀਆਂ ਨਾਲ ਚਲਦਾ ਹੈ। ਮੈਂ ਕਿਸ-ਕਿਸ ਦਾ ਨਾਂ ਲਵਾਂ। ਬੈਠਾ ਹੈ ਸਾਡਾ ਕੇ.ਪੀ.। ਸਾਡਾ ਸਟੇਟ ਮਨਿਸਟਰ ਹੈ। ਆਪਣੇ ਬਾਪ ਦਰਸ਼ਨ ਸਿੰਘ ਕੇ.ਪੀ. ਨੂੰ ਆਪਣੇ ਸਾਹਮਣੇ ਮਰਦੇ ਹੋਏ ਦੇਖਿਆ ਹੈ। ਬੈਠਾ ਹੈ ਇੱਥੇ ਸਰਦਾਰ ਗੁਰਮੇਜ ਸਿੰਘ ਜਿਸ ਨੇ ਆਪਣਾ ਬੇਟਾ ਸ਼ਹੀਦ ਕਰਵਾਇਆ ਬੇਟਾ ਸ਼ਹੀਦ ਕਰਵਾਉਣਾ ਕੋਈ ਛੋਟੀ ਗੱਲ ਨਹੀਂ ਔਰ ਸਰਦਾਰ ਗੁਲਜ਼ਾਰ ਸਿੰਘ ਜਿਸ ਦਾ ਭਰਾ ਕਤਲ ਕਰ ਦਿੱਤਾ ਗਿਆ ਹੈ। ਸਪੀਕਰ ਸਾਹਿਬ, ਇੱਕ ਮਹੀਨਾ ਲਾਸ਼ ਨੂੰ ਕਿਸੇ ਖੇਤ ਦੇ ਅੰਦਰ ਦੱਬੀ ਰੱਖਿਆ ਗਿਆ। ਇਹ ਬੜੀ ਵੱਡੀ ਗੱਲ ਸੀ। ਪਰ ਅਫਸੋਸ ਦੀ ਗੱਲ ਮੈਨੂੰ ਕਹਿਣੀ ਪੈਂਦੀ ਹੈ ਕਿ ਇਹ ਗੱਲ ਕਹਿ ਦਿਤੀ ਜਾਂਦੀ ਹੈ ਕਿ ਸਾਡੀ ਸਰਕਾਰ ਇਸੇ ਤਰ੍ਹਾਂ ਆ ਗਈ। ਇਹ ਸਰਕਾਰ ਇਸੇ ਤਰ੍ਹਾਂ ਇਥੇ ਨਹੀਂ ਆਈ ਬਲਕਿ ਕੁਰਬਾਨੀਆਂ ਕਰਕੇ ਆਈ ਹੈ। (ਥੰਪਿੰਗ)। ਇਹ ਕੁਰਬਾਨੀਆਂ ਅਣਗਿਣਤ ਕੁਰਬਾਨੀਆਂ ਹਨ। ਅੱਜ ਰਾਕੇਸ਼ ਪਾਂਡੇ ਇਥੇ ਨਹੀਂ ਬੈਠਾ ਲੇਕਿਨ ਮੈਨੂੰ ਯਾਦ ਹੈ ਕਿ ਉਸ ਦਾ ਪਿਤਾ ਸ੍ਰੀ ਜੋਗਿੰਦਰ ਪਾਲ ਪਾਂਡੇ ਜੋ ਮੇਰੇ ਨਾਲ ਮਨਿਸਟਰ ਸੀ ਅਤੇ ਜਨਰਲ ਸੈਕਟਰੀ ਵੀ ਸੀ। ਜਦੋਂ ਉਹ ਅੰਮ੍ਰਿਤਸਰ ਤੋਂ ਆਇਆ ਤਾਂ ਗੋਲੀਆਂ ਦੀ ਬੁਛਾੜ ਉਸ ਤੇ ਹੋਈ ਔਰ ਮਾਰਿਆ ਗਿਆ। ਸਾਡਾ ਪਾਂਡੇ ਸਾਥੋਂ ਜਾਂਦਾ ਰਿਹਾ। ਮੇਰੇ ਨਾਲ ਇੱਕ ਓ.ਐਸ.ਡੀ ਜਿਸ ਦਾ ਨਾਂ ਤਰਲੋਚਨ ਸਿੰਘ ਹੈ, ਉਸ ਦਾ ਬਾਪ ਚੌਧਰੀ ਜਗਤ ਰਾਮ ਜਿਹੜਾ ਵਾਈਸ ਪਰੈਜ਼ੀਡੈਂਟ ਸੀ ਅਤੇ ਇਸ ਹਾਊਸ ਵਿਚ ਮਨਿਸਟਰ ਵੀ ਰਿਹਾ ਉਸ ਨੇ ਜਲੰਧਰ ਵਿਚ ਆਖਿਆ ਸੀ ਕਿ ਉਹ ਬੁਖਾਰ ਨਾਲ ਨਹੀਂ ਮਰਨਾ ਚਾਹੁੰਦਾ ਬਲਕਿ ਸ਼ਹੀਦੀ ਦਿਆਂਗਾ। ਜਦੋਂ ਉਹ ਆਪਣੀ ਫੀਏਟ ਗੱਡੀ ਵਿਚ ਜਾ ਰਿਹਾ ਸੀ, ਸਿਕਿਉਰਟੀ ਦੀ ਉਹ ਪਰਵਾਹ ਨਹੀਂ ਸੀ ਕਰਦਾ, ਉਸ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ ਗਿਆ। ਮੈਨੂੰ ਇਸ ਗੱਲ ਦਾ ਦੁੱਖ ਹੈ। ਸਾਨੂੰ ਅੰਸੂ ਬਹਾਉਣੇ ਚਾਹੀਦੇ ਹਨ। ਸੱਤਪਾਲ ਜਿਹੜਾ ਮੈਂਬਰ ਰਿਹਾ, ਨੌਜਵਾਨ ਆਦਮੀ ਸੀ, ਉਸ ਦੀ ਸ਼ਾਦੀ ਵੀ ਨਹੀਂ ਹੋਈ ਸੀ, ਰਾਤ ਨੂੰ 10 ਵਜੇ ਮਾਰ ਦਿੱਤਾ ਗਿਆ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਲੋਕ ਸਮਝਦੇ ਹਨ ਜਿੰਦਗੀ ਵੁਹ ਹਾਦਸੇ ਦਾ ਹਜੂਮ ਹੈ, ਇਨ੍ਹਾਂ ਹਾਦਸਿਆਂ ਵਿਚੋਂ ਨਿਕਲ ਕੇ ਸਾਡੀ ਪਾਰਟੀ ਆਈ ਹੈ ਅਤੇ ਸਾਡੀ ਪਾਰਟੀ ਨੇ ਆ ਕੇ ਉਸ ਆਤੰਕਵਾਦ ਦੇ ਬਰਖ਼ਿਲਾਫ ਕੰਮ ਅਰੰਭਿਆ।

[ਮੁੱਖ ਮੰਤਰੀ]

ਬੜੀ ਕਿਸਮਤ ਵਾਲੀ ਗੱਲ ਸੀ ਕਿ ਇਸ ਮਹੀਨੇ ਦੀ 24 ਤਾਰੀਖ ਨੂੰ ਸਾਡੇ ਦੋ ਸਾਲ ਪੂਰੇ ਹੋਏ ਔਰ 25 ਤਾਰੀਖ ਨੂੰ ਅਸੀਂ ਆਪਣਾ ਤੀਸਰਾ ਸਾਲ ਆਰੰਭ ਕੀਤਾ, ਤੀਸਰੇ ਸਾਲ ਐਸੀ ਕਿਸਮਤ ਚੰਗੀ ਸੀ, ਇਤਫਾਕ ਨਾਲ 25 ਫਰਵਰੀ ਨੂੰ ਗੁਰੂ ਰਵਿਦਾਸ ਜੀ ਦਾ ਜਨਮ ਦਿਨ ਸੀ। 25 ਫਰਵਰੀ ਨੂੰ ਪਟਿਆਲਾ ਦੇ ਅੰਦਰ ਗੁਰੂ ਰਵਿਦਾਸ ਦਾ ਜਨਮ ਦਿਨ ਮਨਾਇਆ। ਸਟੇਟ ਪੱਧਰ ਤੇ ਗੁਰੂ ਰਵਿਦਾਸ ਦਾ ਜਨਮ ਦਿਨ ਮਨਾਇਆ ਔਰ ਅਸ਼ੀਰਵਾਦ ਲਿਆ। (ਥੰਪਿੰਗ) ਗੁਰੂ ਰਵਿਦਾਸ ਦੇ ਜਨਮ ਦਿਨ ਮਨਾਉਣ ਨਾਲ ਆਖਰਕਾਰ ਚੰਗੀ ਗੱਲ ਹੋਏਗੀ ਔਰ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਗੁਰੂ ਰਵਿਦਾਸ ਜਿਹੜਾ ਸ਼ਹਿਰ ਚਾਹੁੰਦਾ ਸੀ ਕਿ ਐਸੀ ਜਗ੍ਹਾ ਬਣਾਇਆ ਜਾਵੇ। (ਵਿਘਨ) ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਿਸਟਰੀ ਦੱਸਦੀ ਹੈ ਕਿ ਕੋਈ ਜਗ੍ਹਾ ਐਸੀ ਨਹੀਂ ਜਿਥੇ ਗ਼ਮ ਨਾ ਹੋਵੇ। ਗ਼ਮ ਹਰ ਜਗ੍ਹਾ ਹੈ ਲੇਕਿਨ ਗਮ ਖਾ ਕੇ ਹੀ ਆਦਮੀ ਪੂਰਾ ਬਣਦਾ ਹੈ ਔਰ ਇਹ ਕਿਹਾ ਗਿਆ ਕਿ :

ਰੰਜ ਸੇ ਰੂਬਰੂ ਹੈ ਇਨਸਾਂ ਤੋਂ ਮਿਟ ਜਾਤਾ ਹੈ ਰੰਜ।
ਮੁਸ਼ਕਲੇਂ ਇਤਨੀ ਪੜੀਂ ਮੁਝ ਪਰ ਸੇ ਆਸਾਂ ਹੋ ਗਈ।

ਠੀਕ ਹੈ, ਤੁਸੀਂ ਕਹਿ ਰਹੇ ਸੀ ਕਿ ਬੇਗਮਪੁਰਾ ਸ਼ਹਿਰ ਹੋਵੇ। ਮੈਂ ਇਹ ਗੱਲ ਕਹਿਣਾ ਚਾਹੁੰਦਾ ਸੀ। ਸਪੀਕਰ ਸਾਹਿਬ ਇਥੇ ਖੂਨ ਡੁਲਦੇ ਰਹੇ ਔਰ ਸੰਨ 1991 ਦੇ ਅੰਦਰ ਸਾਡੇ ਆਉਣ ਤੋਂ ਪਹਿਲੇ 216 ਆਦਮੀ ਹਰ ਮਹੀਨੇ ਦੇ ਮਹੀਨੇ ਮਾਰੇ ਜਾਂਦੇ ਸੀ। ਕੁੱਲ ਕਿੰਨੇ ਆਦਮੀ ਮਰੇ ? ਮੈਂ ਦੱਸਦਾ ਹਾਂ, 25 ਹਜ਼ਾਰ ਦੇ ਕਰੀਬ। ਮੈਂ ਕਹਿ ਰਿਹਾ ਸੀ 25 ਤਰੀਕ ਨੂੰ ਸਾਡੀ ਸਰਕਾਰ ਦਾ ਤੀਸਰਾ ਸਾਲ ਸ਼ੁਰੂ ਹੋਇਆ। 26 ਤਰੀਕ ਨੂੰ ਅਸੀਂ ਸਾਰੇ ਜ਼ਿਲ੍ਹਿਆਂ ਦੇ ਅੰਦਰ ਪਰੋਗਰਾਮ ਬਣਾਇਆ। ਇਥੇ ਕਹਿ ਰਹੇ ਸੀ, ਮਿੱਤਲ ਸਾਹਿਬ ਬੈਠੇ ਨਹੀਂ ਉਹ ਕਹਿ ਰਹੇ ਸੀ ਕਿ ਲੋਕਾਂ ਨੂੰ ਤੁਸੀਂ ਜ਼ਿਆਦਾ ਸਕੂਨ ਨਹੀਂ ਦਿੰਦੇ, ਤੁਸੀਂ ਲੋਕਾਂ ਨੂੰ ਕਰੈਡਿਟ ਨਹੀਂ ਦਿੰਦੇ। ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਕੋਈ ਕਰੈਡਿਟ ਦਿੰਦੀ ਹੈ ਲੋਕਾਂ ਨੂੰ ਤਾਂ ਕੇਵਲ ਕਾਂਗਰਸ ਪਾਰਟੀ ਹਮੇਸ਼ਾ ਦਿੰਦੀ ਹੈ। (ਥੰਪਿੰਗ) 26 ਤਰੀਕ ਨੂੰ ਅਸੀਂ ਹਰ ਜ਼ਿਲ੍ਹੇ ਦੇ ਅੰਦਰ ਪਰੋਗਰਾਮ ਬਣਾਏ। ਅਸੀਂ, ਸਪੀਕਰ ਸਹਿਬ, ਉਥੇ ਉਨ੍ਹਾਂ ਵਿਧਵਾਵਾਂ, ਉਨ੍ਹਾਂ ਬੱਚਿਆਂ ਜਿਹੜੇ ਯਤੀਮ ਹੋ ਗਏ ਸਨ, ਜਿਹੜੀਆਂ ਸਾਡੀਆਂ ਭੈਣਾਂ ਵਿਧਵਾ ਹੋ ਗਈਆਂ ਸਨ, ਅਸੀਂ ਕੋਸ਼ਿਸ਼ ਕੀਤੀ ਕਿ ਅਸੀਂ ਉਨ੍ਹਾਂ ਦੇ ਆਂਸੂ ਪੂੰਝ ਸਕੀਏ। ਸਾਰਿਆਂ ਮਨਿਸਟਰਾਂ ਦੀ ਡਿਊਟੀ ਲਗਾਈ ਆਪਣੇ-ਆਪਣੇ ਜ਼ਿਲ੍ਹਿਆਂ ਦੇ ਅੰਦਰ, ਐਮ.ਐਲ.ਏ. ਸਾਹਿਬਾਨ ਦੀ ਡਿਊਟੀ ਲਗਾਈ ਆਪਣੇ ਆਪਣੇ ਹਲਕਿਆਂ ਦੇ ਅੰਦਰ ਔਰ ਜਦੋਂ ਸਾਡੀਆਂ ਭੈਣਾਂ ਉਥੇ ਆਈਆਂ, ਮੇਰੀ ਡਿਊਟੀ, ਸਪੀਕਰ ਸਾਹਿਬ, ਜਲੰਧਰ ਦੇ ਅੰਦਰ ਸੀ, ਉਥੇ ਪ੍ਰੋਗਰਾਮ ਰੱਖ ਲਿਆ ਕਿ ਅਸੀਂ ਉਨ੍ਹਾਂ ਦਾ ਉਥੇ ਸਨਮਾਨ ਕਰਾਂਗੇ।

ਆਖਰਕਾਰ ਮੇਨ ਗੱਲ ਇਹ ਸੀ, ਅਸੀਂ ਅਡੈਂਟੀਫਾਈ ਕਰਨਾ ਚਾਹੁੰਦੇ ਸੀ, ਅਸੀਂ ਚਾਹੁੰਦੇ ਸੀ ਕਿ ਉਨ੍ਹਾਂ ਦੇ ਮਨਾਂ ਅੰਦਰ ਇਹ ਗੱਲ ਜਾਵੇ ਕਿ ਆਖ਼ਿਰਕਾਰ ਕੋਈ ਨਾ ਕੋਈ ਸਾਡੇ ਲਈ ਆਹ ਦਾ ਨਾਹਰਾ

ਮਾਰਦਾ ਹੈ। ਅਸੀਂ ਜਦੋਂ ਉਨ੍ਹਾਂ ਨੂੰ ਸ਼ਾਲ ਦੇਣ ਲੱਗੇ ਤਾਂ; ਸਪੀਕਰ ਸਾਹਿਬ, ਮੈਂ ਦੇਖਿਆ ਕਿ ਉਨ੍ਹਾਂ ਵਿਚੋਂ 80 ਫੀਸਦੀ ਲੜਕੀਆਂ ਨੌਜਵਾਨ ਸਨ। ਅੰਦਾਜਾ ਲਗਾਇਆ ਕਿ 80 ਫੀਸਦੀ ਨੌਜਵਾਨ ਲੜਕੀਆਂ ਅਤੇ 20 ਫੀਸਦੀ ਉਹ ਸਨ ਜੋ ਥੋੜ੍ਹੀ ਜ਼ਿਆਦਾ ਉਮਰ ਦੀਆਂ ਸਨ। ਉਨ੍ਹਾਂ ਦੇ ਮੱਥੇ ਉਤੇ ਉਕਰਿਆ ਹੋਇਆ ਸੀ, ਸਪੀਕਰ ਸਾਹਿਬ, ਕਿ ਸਾਡੇ ਨਾਲ ਜ਼ੁਲਮ ਹੋਇਆ ਹੈ ਸਾਡਾ ਕਸੂਰ ਕੀ ਸੀ ? ਇਹ ਦੋ ਗੱਲਾਂ ਉਕਰੀਆਂ ਹੋਈਆਂ ਮੈਂ ਆਪ ਪੜ੍ਹੀਆਂ। (ਥੰਪਿੰਗ) ਕਿਸੇ ਨੇ ਇਥੇ ਕਿਹਾ ਕਿ ਕੁਝ ਕੁ ਦੇ ਮੱਥੇ ਉਤੇ ਜੇਬਕਤਰੀਆਂ ਉਕਰਿਆ ਹੋਇਆ ਸੀ ਮੈਨੂੰ ਅਫਸੋਸ ਹੈ ਇਸ ਗੱਲ ਦਾ ਕਿ ਜੇਬਕਤਰੀਆਂ ਕਿਉਂ ਲਿਖਿਆ। ਆਖਿਰਕਾਰ ਉਹ ਵੀ ਸਾਡੀਆਂ ਭੈਣਾਂ ਸਨ। ਲੇਕਿਨ ਮੈਂ ਇਹ ਜ਼ਰੂਰ ਕਹਾਂਗਾ ਕਿ ਉਨ੍ਹਾਂ ਦੀਆਂ ਕਾਰਵਾਈਆਂ ਠੀਕ ਨਹੀਂ ਸਨ। ਜਿਥੇ ਅਸੀਂ ਅੱਤਵਾਦੀਆਂ ਦੀਆਂ ਕਾਰਵਾਈਆਂ ਨੂੰ ਹੱਥ ਪਾਇਆ ਉਥੇ ਅਸੀਂ ਚਾਹੁੰਦੇ ਹਾਂ ਕਿ ਸਮਾਜ ਵਿਚੋਂ ਇਹ ਜੋ ਬੁਰਾਈਆਂ ਹਨ ਇਨ੍ਹਾਂ ਨੂੰ ਬਿਲਕੁਲ ਕੱਢ ਦਿੱਤਾ ਜਾਵੇ। ਉਨ੍ਹਾਂ ਨੂੰ ਅਲੱਗ ਥਲੱਗ ਕਰ ਦੇਈਏ, ਅਡੈਂਟੀਫਾਈ ਕਰ ਦੇਈਏ,। ਸਾਡੇ ਜਿਹੜੇ ਅੱਤਵਾਦੀ ਸਨ ਉਹ ਸਾਰੇ ਸਮੱਗਲ ਕਰਦੇ ਸਨ। ਸਮੱਗਲਿੰਗ ਕਰਦੇ ਕਰਦੇ ਉਹ ਇਧਰ ਆ ਗਏ, ਜਿਹੜੇ ਆਪਣੀ ਸਰਕਾਰ ਬਣਾਉਣਾ ਚਾਹੁੰਦੇ ਸਨ। ਧਰਮ ਦੇ ਨਾਂ ਉਤੇ ਗੁਰਦਵਾਰਿਆਂ ਉਤੇ ਕਬਜ਼ਾ ਕਰਨਾ ਚਾਹੁੰਦੇ ਸੀ। (ਵਿਘਨ) ਉਹ 4 ਲੜਕੀਆਂ ਜਿਨ੍ਹਾਂ ਦੇ ਨਾਮ ਹਨ ਪ੍ਰਮੇਸ਼ਵਰੀ, ਸੁਰਜੀਤ ਕੌਰ, ਮਹਿੰਦਰ ਕੌਰ ਅਤੇ ਗੁਰਦੇਵ ਕੌਰ ਉਹ ਜੇਬ ਕਤਰੀਆਂ ਸਨ। ਮੈਨੂੰ ਅਫ਼ਸੋਸ ਹੈ ਕਿ ਇਕ ਜਸਬੀਰ ਕੌਰ ਨਾਮ ਦੀ ਸ਼ਾਇਦ ਲੇਡੀ ਕਨੇਡਾ ਤੋਂ ਆਈ ਸੀ ਉਸ ਦੀ ਜੇਬ ਕਤਰ ਲਈ, ਉਸ ਦਾ ਪਰਸ ਲੈ ਲਿਆ ਔਰ ਪੁਲਿਸ ਨੇ ਉਨ੍ਹਾਂ ਨੂੰ ਪਕੜਿਆ ਲੇਕਿਨ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਮੱਥਿਆਂ ਤੇ ਜੇਬਕਤਰੀਆਂ ਦਾ ਲਫਜ਼ ਨਹੀਂ ਸੀ ਉਕਰਨਾ ਚਾਹੀਦਾ। ਫਿਰ ਅਸੀਂ ਪਲਾਸਟਿਕ ਸਰਜਰੀ ਕਰਵਾਕੇ ਉਨ੍ਹਾਂ ਦੇ ਮੱਥਿਆਂ ਤੇ ਜੋ ਲਿਖਿਆ ਸੀ ਉਹ ਮਿਟਾਇਆ। ਅੱਜ ਮੈਂ ਕਹਿ ਸਕਦਾ ਹਾਂ, ਸਪੀਕਰ ਸਾਹਿਬ, ਕਿ ਸਾਡੀ ਸਰਕਾਰ ਨੂੰ ਹਮਦਰਦੀ ਹੈ ਉਨ੍ਹਾਂ ਲੋਕਾਂ ਦੇ ਨਾਲ ਜੋ ਬੇਗੁਨਾਹ ਮਾਰੇ ਜਾ ਰਹੇ ਸਨ। ਮੈਂ ਆਖ ਰਿਹਾ ਸੀ ਕਿ ਔਸਤਨ 216 ਬੰਦੇ ਮਾਰੇ ਜਾ ਰਹੇ ਸਨ। ਅਸੀਂ ਆ ਕੇ ਆਪਣੀ ਪੁਲਿਸ ਨੂੰ ਅਤੇ ਦੂਸਰੀਆਂ ਫੋਰਸਿਜ਼ ਨੂੰ ਐਸੀਆਂ ਐਸੀਆਂ ਜਗ੍ਹਾਂ ਤੇ ਲਾਇਆ ਕਿ ਜਿਥੇ ਉਹ ਚੰਗੀ ਤਰ੍ਹਾਂ ਕੰਮ ਕਰ ਸਕਣ। ਐਸੀਆਂ ਐਸੀਆਂ ਥਾਵਾਂ ਤੇ ਜਿਥੇ ਜਿਥੇ ਉਨ੍ਹਾਂ ਨੂੰ ਲਾਇਆ ਉਨ੍ਹਾਂ ਨੇ ਆਪਣੀਆਂ ਡਿਊਟੀਆਂ ਦਿੱਤੀਆਂ। ਸੀ.ਆਰ.ਪੀ. ਲਾਈ ਗਈ, ਪਹਿਲਾਂ ਬੀ.ਐਸ.ਐਫ. ਲਾਈ ਗਈ ਫਿਰ ਬੀਐਸ.ਐਫ. ਬਦਲ ਦਿੱਤੀ ਗਈ, ਸਾਡੀ ਪੁਲਿਸ ਨੇ ਕੰਮ ਕਰਨਾ ਸ਼ੁਰੂ ਕੀਤਾ। ਉਹੀ ਇਹ ਪੁਲਿਸ ਸੀ ਜਿਹੜੀ ਪਹਿਲਾਂ ਡੀਮਾਰੇਲਾਈਜ਼ਡ ਸੀ। ਅੱਜ ਇਹ ਪੁਲਿਸ ਦੀਆਂ ਗੱਲਾਂ ਕਰਦੇ ਹਨ ਅਤੇ ਕਹਿੰਦੇ ਹਨ ਕਿ ਪੁਲਿਸ ਮਾੜਾ ਕੰਮ ਕਰਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਇਨ੍ਹਾਂ ਨੂੰ ਜਦੋਂ ਇਹ ਕਹਿੰਦੇ ਸਨ ਕਿ ਸਾਡੇ ਪਿੰਡ ਵਿੱਚ ਆਤੰਕਵਾਦੀ ਆ ਗਏ ਹਨ ਔਰ ਪੁਲਿਸ ਭੇਜੋ ਔਰ ਪੁਲਿਸ ਵੀ ਉਸ ਵੇਲੇ ਜਾਣ ਤੋਂ ਗੁਰੇਜ਼ ਕਰਦੀ ਸੀ। ਹੁਣ ਸਾਡੇ ਵਲੋਂ ਉਨ੍ਹਾਂ ਨੂੰ ਕਲੀਅਰ ਇੰਸਟ੍ਰਕਸ਼ਨਜ਼ ਦਿੱਤੀਆਂ ਹੋਈਆਂ ਹਨ। ਇਹ ਸਰਕਾਰ ਗੰਭੀਰਤਾ ਨਾਲ, ਦ੍ਰਿੜਤਾ ਨਾਲ ਇਹ ਗੱਲ ਕਰਨਾ ਚਾਹੁੰਦੀ ਹੈ ਕਿ ਪੰਜਾਬ ਦੇ ਵਿੱਚ ਜੋ

[ਮੁੱਖ ਮੰਤਰੀ]
ਮਾਹੌਲ ਅੱਜ ਅਸੀਂ ਬਣਾਇਆ ਹੈ ਇਹ ਸ਼ਾਂਤ ਮਾਹੌਲ ਬਰਕਰਾਰ ਰਹੇ (ਥੰਪਿੰਗ) ਔਰ ਬਰਕਰਾਰ ਰਹਿ ਕੇ ਊਚ ਨੀਚ ਦੀ ਕੋਈ ਗੱਲ ਨਾ ਰਹੇ। ਅਸੀਂ ਆ ਕੇ ਇਸ ਮਾਹੌਲ ਨੂੰ ਠੀਕ ਕੀਤਾ ਹੈ ਅਤੇ ਪੰਜਾਬ ਦੇ ਵਿਗੜੇ ਮਾਹੌਲ ਨੂੰ ਠੀਕ ਕਰਨ ਦੇ ਲਈ ਅਸੀਂ ਕਦਮ ਚੁੱਕੇ ਹਨ। ਮਾਹੌਲ ਠੀਕ ਕਰਨ ਦੇ ਲਈ ਅਸੀਂ ਅੰਤਕਵਾਦ ਨੂੰ ਹੱਥ ਪਾਇਆ ਹੈ ਭਾਵੇਂ ਆਤੰਕਵਾਦੀਆਂ ਦੀ ਬੜੀ ਕੋਸ਼ਿਸ਼ ਰਹੀ ਪਰ ਅਸੀਂ ਤਕੜੇ ਹੋ ਕੇ ਹੱਥ ਪਾਇਆ ਹੈ ਜਿਥੇ ਪਹਿਲਾਂ 216 ਮਾਰੇ ਜਾਂਦੇ ਸਨ ਅਸੀਂ 1992 ਵਿੱਚ ਆਏ ਤਾਂ ਪਹਿਲੇ 6-7 ਮਹੀਨਿਆਂ ਵਿੱਚ 122 ਦੀ ਔਸਤ ਰਹਿ ਗਈ। ਅਸੀਂ ਪਹਿਲਾਂ ਪਹਿਲਾਂ ਬੜੀ ਚਿੰਤਾ ਵਿੱਚ ਰਹੇ, ਉਦਾਸ ਰਹੇ ਕਿ 122 ਦੀ ਜਿਹੜੀ ਔਸਤ ਹੈ ਇਸ 122 ਦੀ ਔਸਤ ਨੂੰ ਕਿਵੇਂ ਖ਼ਤਮ ਕੀਤਾ ਜਾਵੇ। ਅਸੀਂ ਸੋਚਿਆ ਕਿ ਆਖ਼ਿਰਕਾਰ ਅਸੀਂ ਕਰਾਂਗੇ ਪਰ ਫਿਰ ਵੀ ਕਤਲ ਹੋ ਰਹੇ ਸਨ। ਮੈਂ ਸਪੀਕਰ ਸਾਹਿਬ, ਲੁਧਿਆਣਾ ਜ਼ਿਲ੍ਹੇ ਦੇ ਅੰਦਰ ਜਾ ਕੇ ਦੇਖਿਆ, ਤੁਸੀਂ ਵੀ ਲੁਧਿਆਣਾ ਜ਼ਿਲ੍ਹੇ ਦੇ ਹੋ, ਲੁਧਿਆਣੇ ਜ਼ਿਲ੍ਹੇ ਅੰਦਰ ਕੀ ਹੋ ਰਿਹਾ ਸੀ ਤੁਸੀਂ ਵੀ ਜਾਣਦੇ ਹੋ, ਤੁਹਾਡੇ ਨਾਲ ਵੀ ਹੋਇਆ ਹੈ। ਮੈਂ ਤੁਹਾਡਾ ਨਾਮ ਇਸ ਕਰਕੇ ਨਹੀਂ ਲਿਆ ਕਿ ਤੁਹਾਡੇ ਘਰ ਬੰਬ ਤਾਂ ਚਲਾਏ ਗਏ ਅਤੇ ਤੁਸੀਂ ਵਾਲ ਵਾਲ ਬੱਚ ਗਏ ਅਤੇ ਤੁਹਾਡਾ ਪਰਿਵਾਰ ਵੀ ਬੱਚ ਗਿਆ। ਜਲੰਧਰ ਦੇ ਵਿੱਚ ਜਦੋਂ ਇਲੈਕਸ਼ਨ ਸੀ ਤਾਂ ਇਲੈਕਸ਼ਨ ਲੜਦੇ ਲੜਦੇ ਤੁਹਾਡੇ ਘਰ ਮੈਂ ਆਇਆ ਸੀ ਅਤੇ ਪੁਛਿਆ ਸੀ ਕਿ ਤੁਹਾਡਾ ਕੋਈ ਨੁਕਸਾਨ ਤਾਂ ਨਹੀਂ ਹੋਇਆ। ਕੁਝ ਭੈਣਾਂ ਉਥੇ ਫਟੜ ਹੋਈਆਂ। ਆਤੰਕਵਾਦੀ ਬੜੇ ਚੁਸਤ ਸਨ। ਜਦੋਂ ਸਾਡੀ ਸਰਕਾਰ ਆਈ ਅਤੇ ਅਸੀਂ ਆਤੰਕ-ਵਾਦ ਨੂੰ ਹੱਥ ਪਾਇਆ ਤਾਂ ਲੋਕਾਂ ਨੇ ਵੀ ਸਾਨੂੰ ਬੜਾ ਸਾਥ ਦਿੱਤਾ। ਦੁਬੁਰਜੀ ਪਿੰਡ ਦੇ ਵਿੱਚ ਅਸੀਂ ਜਦੋਂ ਗਏ ਤਾਂ ਉਥੇ ਦੇਖਿਆ ਕਿ ਉਹ ਵਿਚਾਰੇ ਮਜ਼ਦੂਰ ਸਨ ਔਰ ਉਹ ਮਜ਼ਦੂਰ ਕੋਈ ਬਿਹਾਰ ਤੋਂ ਤੇ ਕੋਈ ਉੜੀਸਾ ਤੋਂ ਆਏ ਹੋਏ ਸੀ। ਮੈਂ ਉਥੇ ਪਹੁੰਚਿਆ। ਮੈਂ ਲੋਕਾਂ ਦੀ ਗੱਲ ਕਰਦਾ ਹਾਂ ਮਿੱਤਲ ਸਾਹਿਬ, ਅਸੀਂ ਲੋਕਾਂ ਨੂੰ ਸਨਮਾਨ ਦਿੱਤਾ ਹੈ ਔਰ ਹਮੇਸ਼ਾਂ ਉਨ੍ਹਾਂ ਨੂੰ ਸਨਮਾਨ ਦੇਵਾਂਗੇ। (ਥੰਪਿੰਗ) ਲੋਕਾਂ ਨੂੰ ਕਰੈਡਿਟ ਦੇਵਾਂਗੇ। ਮੈਂ ਪਿੰਡ ਦੇ ਅੰਦਰ ਜਾ ਕੇ ਦੇਖਿਆ। 16 ਮਜ਼ਦੂਰ ਮਾਰੇ ਜਾ ਰਹੇ ਸਨ ਔਰ ਉਹ ਮਜ਼ਦੂਰ ਬਿਹਾਰ ਤੋਂ ਅਤੇ ਉੜੀਸਾ ਤੋਂ ਆਏ ਸਨ। ਉਹ ਵਿਚਾਰੇ ਕਿਸੀ ਜ਼ਿਮੀਦਾਰ ਦੀ ਮੋਟਰ ਤੇ ਸੌਂਦੇ ਸਨ। ਮੈਂ ਵੇਖਿਆ ਕਿ ਸਾਰਾ ਪਿੰਡ ਇਕੱਠਾ ਹੋਇਆ ਹੋਇਆ ਸੀ। ਸਾਰੇ ਆਦਮੀ ਅਤੇ ਇਸਤਰੀਆਂ ਉਸ ਪਿੰਡ ਦੀਆਂ ਉਨ੍ਹਾਂ 16 ਆਦਮੀਆਂ ਦੀ ਲਾਸ਼ਾਂ ਤੇ ਲਕੜੀਆਂ ਪਾ ਰਹੀਆਂ ਸਨ ਤਾਂ ਦਿਲ ਡਰ ਗਿਆ ਸੀ। ਤੁਸੀਂ ਅੰਦਾਜ਼ਾ ਲਗਾਓ ਇਸ ਤੋਂ ਵੱਡੀ ਦਹਿਸ਼ਤ ਹੋਰ ਕਿਹੜੀ ਹੋ ਸਕਦੀ ਹੈ ? ਦਿਲ ਦੁੱਖਦਾ ਸੀ ਕਿ ਇਸ ਤਰ੍ਹਾਂ ਦੀ ਹਾਲਤ ਇਸ ਪੰਜਾਬ ਦੇ ਪਿੰਡ ਵਿਚ ਹੀ ਹੋਣੀ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਵੇਲੇ ਜਦੋਂ ਮੈਂ ਪਹੁੰਚਿਆਂ ਤਾਂ ਉਹ ਕਹਿਣ ਲਗੇ ਕਿ ਅਸੀਂ ਤੁਹਾਡਾ ਨਾਂ ਲੈਕੇ ਗੱਲਾਂ ਕਰਦੇ ਸੀ ਕਿ ਤੁਸੀਂ ਆ ਗਏ ਹੋ ਕੋਈ ਹਾਲਾਤ ਠੀਕ ਹੋਣਗੇ ਲੇਕਿਨ ਅੱਜ ਇਹ 16 ਬੰਦੇ ਮਰੇ ਵੇਖਕੇ ਸਾਡਾ ਦਿਲ ਟੁੱਟ ਗਿਆ ਹੈ। ਮੈਨੂੰ ਬੜਾ ਦੁੱਖ ਹੋਇਆ। ਫਿਰ ਮੈਨੂੰ ਕਹਿਣ ਲਗੇ ਕਿ ਦੁੱਧ ਪੀ ਕੇ ਜਾਓ ਮੈਂ ਕਿਹਾ ਇਥੇ ਦੁੱਧ ਨਹੀਂ ਪੀ ਸਕਦਾ। ਉਸ ਤੋਂ ਬਾਅਦ ਮੈਂ ਅਗਲੇ ਪਿੰਡ ਵਿਚ ਗਿਆ ਤਾਂ ਉਥੇ 12 ਆਦਮੀ

ਮਰੇ ਪਏ ਸਨ ਔਰ ਇਸ ਤਰ੍ਹਾਂ ਲਗਦਾ ਸੀ, ਜਿਵੇਂ ਇਕ ਟਰੱਕ ਵਿਚ ਮੁਰਗੇ ਇਕਠੇ ਕਰਕੇ ਸੁਟੇ ਹੋਣ। ਉਹ ਹਾਲਤ ਤੁਸੀਂ ਵੀ ਵੇਖੀ ਸੀ। ਸੋ ਮੈਂ ਬੇਨਤੀ ਕਰਦਾ ਹਾਂ ਕਿ ਪ੍ਰਮਾਤਮਾ ਉਹ ਹਾਲਤ ਰੀਪੀਟ ਨਾ ਕਰਵਾਏ। ਫਿਰ ਭਵਾਨੀਗੜ੍ਹ ਦੇ ਕੋਲ ਇਕ ਫੈਕਟਰੀ ਦੇ 16 ਮਦਰਾਸੀ ਮਾਰੇ ਗਏ। ਜਦੋਂ ਮੈਂ ਉਥੇ ਪਹੁੰਚਿਆ ਤਾਂ ਉਹ ਲਾਸ਼ਾਂ ਤਾਂ ਲੈ ਗਏ ਸਨ ਪਰ ਲਹੂ ਉਨ੍ਹਾਂ ਦਾ ਉਥੇ ਡੁਲ੍ਹਿਆ ਪਿਆ ਸੀ। ਉਸ ਲਹੂ ਤੋਂ ਇਹ ਨਹੀਂ ਪਤਾ ਲਗਦਾ ਸੀ ਕਿ ਇਹ ਲਹੂ ਕਿਸ ਦਾ ਹੈ, ਕਿਸੇ ਹਿੰਦੂ ਦਾ ਹੈ, ਕਿਸੇ ਸਿੱਖ ਦਾ ਹੈ, ਕਿਸੇ ਮੁਸਲਮਾਨ ਦਾ ਹੈ, ਕਿਸੇ ਇਸਾਈ ਦਾ ਹੈ ਜਾਂ ਕਿਸੇ ਹੋਰ ਦਾ। ਕਿਉਂਕਿ ਲਹੂ ਤਾਂ ਸਭ ਦਾ ਸਾਂਝਾ ਹੁੰਦਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਮਜ਼੍ਹਬ ਵਾਲਿਆਂ ਨੂੰ ਕਹੋ ਕਿ ਇਹ ਖੜੇ ਹੋਣ ਔਰ ਆਪਣੇ ਮਜ਼੍ਹਬ ਤੋਂ ਹੱਟ ਕੇ ਇਨਸਾਨ ਦੀ ਗੱਲ ਕਰਨ (ਥੰਪਿੰਗ) ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨਸਾਨ ਦੀ ਗੱਲ ਕਰੋ :

ਹਿੰਦੂ ਹੈ ਕਿਤਨੇ, ਮੁਸਲਮਾਨ ਹੈ ਕਿਤਨੇ,
ਕਿਤਨੇ ਹੈ ਧਰਮ, ਇਮਾਨ ਹੈ ਕਿਤਨੇ।
ਓ ਮਜ਼੍ਹਬ ਕੇ ਸਿਤਾਰੋ ਬਤਾ ਦੋ ਹਮੇਂ
ਇਸ ਇਨਸਾਨ ਕੀ ਦੁਨੀਆ ਮੇ
ਇਨਸਾਨ ਹੈ ਕਿਤਨੇ। (ਥੰਪਿੰਗ)

ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਮਿਹਨਤ ਕੀਤੀ, ਪਰਮਾਤਮਾ ਨੇ ਮਦਦ ਕੀਤੀ, ਪਰਮਾਤਮਾ ਵੀ ਉਸ ਦੀ ਮਦਦ ਕਰਦਾ ਹੈ ਜਿਹੜੇ ਆਪਣੀ ਮਦਦ ਆਪ ਕਰਦੇ ਹਨ, ਤਾਂ ਇਹ ਡੈਥ ਰੇਟ ਹੋਰ ਘੱਟ ਗਿਆ। ਜਿਹੜੇ ਬੇਗੁਨਾਹ ਕਤਲ ਹੋ ਰਹੇ ਸਨ ਉਨ੍ਹਾਂ ਵਿਚ ਬਹੁਤ ਕਮੀ ਆ ਗਈ। ਪਰ ਇਸ ਕੰਮ ਵਿਚ ਕੋਈ ਪਾਰਟੀ ਸਾਡੇ ਨਾਲ ਹੋਰ ਨਹੀਂ ਖੜੀ, ਸਿਰਫ਼ ਕਾਂਗਰਸ ਪਾਰਟੀ ਨੇ ਇਹ ਬੀੜਾ ਚੁਕਿਆ ਅਤੇ ਇਸ ਅਤਿਵਾਦ ਨੂੰ ਖ਼ਤਮ ਕੀਤਾ। ਸਾਨੂੰ ਅੱਜ ਇਸ ਗਲ ਦਾ ਫ਼ਖ਼ਰ ਹੈ ਕਿ ਪਿਛਲੇ 6 ਮਹੀਨਿਆਂ ਵਿਚ ਕੋਈ ਵੀ ਇਨਸੀਡੈਂਸ ਨਹੀਂ ਹੋਇਆ। (ਥੰਪਿੰਗ) ਸਪੀਕਰ ਸਾਹਿਬ, ਕੁਝ ਲੋਕ ਦਿਲ ਖੋਲ੍ਹ ਕੇ ਬਾਹਰ ਆਉਂਦੇ ਹਨ ਔਰ ਕੁਝ ਜੋ ਅੱਜ ਤੁਹਾਡੇ ਸਾਹਮਣੇ ਗੱਲਾਂ ਕਰਦੇ ਹਨ ਕਿ ਪੁਲਿਸ ਬੜਾ ਅਤਿਆਚਾਰ ਕਰਦੀ ਹੈ, ਮੈਂ ਉਨ੍ਹਾਂ ਨੂੰ ਪੁੱਛਦਾ ਹਾਂ ਕਿ ਉਨ੍ਹਾਂ ਨੂੰ ਪਤਾ ਹੈ ਕਿ ਜਦੋਂ 178 ਬੰਦੇ ਕਾਂਸਟੇਬਲਜ਼ ਦੇ ਰਿਸ਼ਤੇਦਾਰ, ਐਸ.ਐਸ.ਪੀ. ਦੇ ਰਿਸ਼ਤੇਦਾਰ ਮਾਰੇ ਗਏ ਇਹ ਮੇਰੇ ਕੋਲ ਮਾਸਟਰ ਜਗੀਰ ਸਿੰਘ ਬੈਠੇ ਹਨ, ਸਰਦਾਰ ਜੋਗਿੰਦਰ ਸਿੰਘ ਮਾਨ ਬੈਠੇ ਹਨ, ਇਨ੍ਹਾਂ ਦੇ ਰਿਸ਼ਤੇਦਾਰਾਂ ਦਾ ਕੀ ਕਸੂਰ ਸੀ। ਇਹੀ ਕਸੂਰ ਸੀ ਕਿ ਉਹ ਅਤਿਵਾਦ ਦੇ ਖਿਲਾਫ਼ ਲੜਾਈ ਲੜਦੇ ਸਨ ਜਾਂ ਉਨ੍ਹਾਂ ਦੇ ਰਿਸ਼ਤੇਦਾਰ ਕਾਂਸਟੇਬਲ ਭਰਤੀ ਹੋਏ ਸਨ ਔਰ ਅਤਿਵਾਦ ਦੇ ਖਿਲਾਫ਼ ਲੜਦੇ ਸਨ। ਮੈਂ ਪੁਲਿਸ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਮੈਨੂੰ ਦੂਸਰਿਆਂ ਸੂਬਿਆਂ ਦੀ ਪੁਲਿਸ ਦਾ ਪਤਾ ਹੈ।

[ਮੁੱਖ ਮੰਤਰੀ]

ਸਪੀਕਰ ਸਾਹਿਬ, ਅੱਜ ਸਾਡੀ ਪੰਜਾਬ ਦੀ ਪੁਲਿਸ ਇਕ ਨੰਬਰ ਦੀ ਪੁਲਿਸ ਹੈ। ਅੱਜ ਇਹ ਆਪੋਜ਼ੀਸ਼ਨ ਵਾਲੇ ਪੁਲਿਸ ਦੀਆਂ ਗੱਲਾਂ ਕਰਦੇ ਹਨ ਇਨ੍ਹਾਂ ਨੂੰ ਕੋਈ ਹੋਰ ਗੱਲ ਲੱਭਦੀ ਨਹੀਂ ਹੈ। ਜਿਹੜੇ ਆਈ.ਪੀ.ਐਸ. ਅਫਸਰ ਅੱਤਵਾਦੀਆਂ ਦੀਆਂ ਗੋਲੀਆਂ ਦਾ ਸ਼ਿਕਾਰ ਬਣੇ ਉਨ੍ਹਾਂ ਦਾ ਕੀ ਕਸੂਰ ਸੀ। ਬਰਾੜ, ਗਿੱਲ, ਗੋਬਿੰਦ ਰਾਮ, ਆਈ.ਪੀ.ਐਸ., ਸ਼ੀਤਲ ਸਿੰਘ, ਆਈ. ਪੀ.ਐਸ. ਅਤੇ ਹੋਰ ਆਈ.ਪੀ.ਐਸ. ਦਾ ਜਿਨ੍ਹਾਂ ਦਾ ਸ਼ਡਿਊਲਡ ਕਾਸਟਸ ਦੇ ਨਾਲ ਸਬੰਧ ਸੀ ਉਨ੍ਹਾਂ ਨੂੰ ਮਾਰਿਆ ਗਿਆ। ਡੀ.ਆਈ.ਜੀ. ਅਜੀਤ ਸਿੰਘ ਜਿਹੜਾ ਤਰਨ ਤਾਰਨ ਗਿਆ ਸੀ ਉਸ ਨੂੰ ਅੱਤਵਾਦੀਆਂ ਨੇ ਮਾਰ ਦਿੱਤਾ, ਦਿਨ ਦਿਹਾੜੇ ਗੋਲੀਆਂ ਦੇ ਨਾਲ ਮਾਰ ਦਿੱਤਾ। ਖੇੜਾ ਐਸ.ਪੀ. ਨੂੰ ਮਾਰ ਦਿੱਤਾ। ਅੱਤਵਾਦੀਆਂ ਨੇ ਪੁਲਿਸ ਦੇ ਲੋਕਾਂ ਨੂੰ ਮਾਰਿਆ। ਸਾਡੀ ਪੁਲਿਸ ਨੇ ਕਾਫੀ ਮਾਤਰਾ ਵਿਚ ਅੱਤਵਾਦੀਆਂ ਤੋਂ ਹਥਿਆਰ ਪਕੜੇ ਜਿਸ ਦੀ ਅਸੀਂ ਚੰਡੀਗੜ੍ਹ ਵਿਚ ਨੁਮਾਇਸ਼ ਲਗਾਈ ਸੀ। ਪੰਜਾਬ ਭਵਨ ਵਿਚ ਇਕ ਸੈਮੀਨਾਰ ਹੋਇਆ ਸੀ ਜਿਸ ਦੀ ਪ੍ਰਧਾਨਗੀ ਕ੍ਰਿਸ਼ਨਾ ਸੁਆਮੀ ਨੇ ਕੀਤੀ ਸੀ ਜੋ ਇਕ ਬਹੁਤ ਵੱਡੇ ਜੱਜ ਸਨ। ਉਹ ਇਤਨੀ ਭਾਰੀ ਮਾਤਰਾ ਵਿਚ ਹਥਿਆਰਾਂ ਨੂੰ ਵੇਖ ਕੇ ਹੈਰਾਨ ਹੋ ਗਏ। ਇਤਨੇ ਹਥਿਆਰ ਅਗਰ ਈਰਾਕ ਦੇ ਸੁਦਾਮ ਹੁਸੈਨ ਕੋਲ ਹੁੰਦੇ ਤਾਂ ਉਹ ਅਮਰੀਕਾ ਕੋਲੋਂ ਕਦੇ ਨਾ ਹਾਰਦਾ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਜਦ ਅਸੀਂ ਲੁਧਿਆਣੇ ਜਾਂਦੇ ਸੀ ਤਾਂ ਸਾਨੂੰ ਆਪਣਾ ਰਸਤਾ ਬਦਲਣਾ ਪੈਂਦਾ ਸੀ ਅਸੀਂ ਚੰਡੀਗੜ੍ਹ ਤੋਂ ਸੜਕ ਬਦਲ ਲੈਂਦੇ ਸੀ। ਮੈਂ ਉਨ੍ਹਾਂ ਦੁਸ਼ਟਾਂ ਦੇ ਨਾਂ ਨਹੀਂ ਦੱਸਣਾ ਚਾਹੁੰਦਾ ਕਿ ਕਿਹੜੇ ਕਿਹੜੇ ਉਸ ਰਸਤੇ ਵਿਚ ਰਹਿੰਦੇ ਸਨ ਅਤੇ ਲੋਕਾਂ ਨੂੰ ਉਹ ਆਪਣੀ ਗੋਲੀਆਂ ਦਾ ਸ਼ਿਕਾਰ ਬਣਾਉਂਦੇ ਸਨ। ਉਨ੍ਹਾਂ ਨੇ ਉਥੇ ਮਸ਼ੀਨਗੰਨਾਂ ਫਿੱਟ ਕੀਤੀਆਂ ਹੋਈਆਂ ਸਨ। ਖੇੜਾ ਸਾਹਿਬ ਨੂੰ ਉਨ੍ਹਾਂ ਨੇ ਸ਼ਿਕਾਰ ਬਣਾਇਆ ਅਤੇ ਦਰਖੱਤ ਤੇ ਚੜ੍ਹ ਕੇ ਉਨ੍ਹਾਂ ਨੇ ਡੀ.ਐਸ.ਪੀ. ਬਲਦੇਵ ਸਿੰਘ ਨੂੰ ਗੋਲੀਆਂ ਦਾ ਸ਼ਿਕਾਰ ਬਣਾਇਆ। ਹੁਣ ਇਹ ਪੁਲਿਸ ਦੀ ਨਿੰਦਿਆ ਕਰਦੇ ਹਨ। ਕਿੰਨੇ ਪੁਲਿਸ ਦੇ ਅਫਸਰ ਅਤੇ ਪੁਲਿਸ ਦੇ ਰਿਸ਼ਤੇਦਾਰ ਮਾਰੇ ਗਏ ਮੈਂ ਕਹਿੰਦਾ, ਹਾਂ ਕਿ ਜਿੰਨਾਂ ਪੁਲਿਸ ਨੇ ਕੰਮ ਕੀਤਾ ਹੈ ਉਸ ਦੀ ਤੁਹਾਨੂੰ ਤਾਰੀਫ ਕਰਨੀ ਚਾਹੀਦੀ ਹੈ। ਮੇਰੇ ਇਕ ਰਿਸ਼ਤੇਦਾਰ ਮੁੰਡੇ ਨੂੰ ਜਿਹੜਾ 18-19 ਸਾਲ ਦਾ ਸੀ ਉਸ ਨੂੰ ਨਾਸਿਕ ਤੋਂ ਅੱਤਵਾ- ਦੀਆਂ ਨੇ ਚੁੱਕ ਲਿਆ। ਉਥੇ ਅਸੀਂ ਆਪਣੀ ਪੁਲਿਸ ਭੇਜੀ। ਉਥੇ ਧੂਰੀ ਢਾਬੇ ਤੇ ਅੱਤਵਾਦੀ ਚਾਹ ਪੀ ਰਹੇ ਸਨ ਅਤੇ ਸਾਡੇ ਪੰਜਾਬ ਪੁਲਿਸ ਦੇ ਬੰਦੇ ਵੀ ਸਿਵਲ ਡਰੈਸ ਵਿਚ ਚਾਹ ਪੀ ਰਹੇ ਸਨ। ਅੱਤਵਾਦੀਆਂ ਨੇ ਗੋਲੀ ਚਲਾ ਦਿੱਤੀ ਅਤੇ ਸਾਡਾ ਏ.ਐਸ.ਆਈ. ਮਾਰਿਆ ਗਿਆ ਅਤੇ ਉਸ ਦਾ ਦੋਸਤ ਵੀ ਮਾਰਿਆ ਗਿਆ ਜਿਹੜਾ ਸਿਵਲ ਵਿਚ ਸੀ ਅਤੇ ਇਕ ਸਾਡਾ ਸਿਪਾਹੀ ਫਟੱੜ ਹੋ ਗਿਆ। ਸਾਡੀ ਪੁਲਿਸ ਉਥੇ ਕੋਈ ਚਾਹ ਪੀਣ ਨਹੀਂ ਸੀ ਗਈ। ਸਾਡੀ ਪੁਲਿਸ ਨੇ ਬੰਬਈ ਵਿਚੋਂ ਕਲਕੱਤੇ ਵਿਚੋਂ, ਲਖਨਊ ਵਿਚੋਂ ਯੂ.ਪੀ. ਦੇ ਵਿਚੋਂ ਕਾਫੀ ਅੱਤ- ਵਾਦੀਆਂ ਨੂੰ ਪਕੜਿਆ ਹੈ ਜਿਹੜੇ ਪੰਜਾਬ ਵਿਚੋਂ ਭੱਜ ਗਏ ਸਨ ਅਤੇ ਦੇਸ਼ ਦੇ ਦੂਜੇ ਇਲਾਕਿਆਂ

ਦੇ ਵਿਚ ਰਹਿ ਰਹੇ ਸਨ । ਪੁਲਿਸ ਦੀ ਨਿੰਦਾ ਕਰਕੇ ਤੁਸੀਂ ਇਥੇ ਪੁਲੀਟੀਕਲ ਗੱਲ ਕਰਦੇ ਹੋ । ਇਸ ਨਾਲ ਤੁਹਾਨੂੰ ਕੋਈ ਚੀਜ਼ ਨਹੀਂ ਲੱਭਣੀ । ਮੈਂ ਇਹ ਗੱਲ ਕਹਾਂਗਾ ਕਿ ਇਹੀ ਪੁਲਿਸ ਹੈ ਜਿਸ ਨੇ ਪੰਜਾਬ ਵਿਚੋਂ ਅੱਤਵਾਦ ਨੂੰ ਖ਼ਤਮ ਕੀਤਾ ਹੈ ਅਤੇ ਪੰਜਾਬ ਵਿਚ ਸ਼ਾਂਤੀ ਪੈਦਾ ਕੀਤੀ ਹੈ । ਇਥੇ ਵਿਰੋਧੀ ਪਾਰਟੀ ਦੇ ਮੈਂਬਰਾਂ ਨੇ ਕਿਹਾ ਕਿ ਫਤਿਹਪੁਰ ਪਿੰਡ ਵਿਚ ਇਕ ਕੇਸ ਵਾਲ ਕੱਟਣ ਦਾ ਹੋਇਆ ਹੈ ਅਗਰ ਕਿਸੇ ਪੁਲਿਸ ਔਫਸਰ ਨੇ ਜ਼ਿਆਦਤੀ ਕੀਤੀ ਹੈ ਤਾਂ ਉਸ ਦੇ ਖਿਲਾਫ਼ ਸਾਡੀ ਸਰਕਾਰ ਨੇ ਐਕਸ਼ਨ ਜ਼ਰੂਰ ਲਿਆ ਹੈ । ਇਨਕੁਆਇਰੀ ਕਰਨ ਤੋਂ ਪਤਾ ਲਗਾ ਕਿ 5-6 ਬੰਦੇ ਰੋਜ਼ ਤਾਸ਼ ਖੇਲਦੇ ਸਨ ਅਤੇ ਆਉਂਦੀਆਂ ਜਾਂਦੀਆਂ ਔਰਤਾਂ ਨੂੰ ਤੰਗ ਕਰਦੇ ਸਨ । ਪੁਲਿਸ ਨੂੰ ਜਦੋਂ ਇਹ ਖਬਰ ਮਿਲੀ ਤਾਂ ਉਨ੍ਹਾਂ ਨੇ 5-6 ਆਦਮੀਆਂ ਨੂੰ ਪਕੜ ਲਿਆ ਜਿਨ੍ਹਾਂ ਵਿਚ ਕਲੀਨ ਸ਼ੇਵਡ ਵੀ ਸਨ ਅਤੇ ਉਨ੍ਹਾਂ ਨੇ ਲੰਬੇ ਲੰਬੇ ਵਾਲ ਰੱਖੇ ਹੋਏ ਸਨ । ਏ.ਐਸ.ਆਈ. ਪਰਸ਼ੋਤਮ ਲਾਲ ਨੇ ਉਨ੍ਹਾਂ ਬੰਦਿਆਂ ਦੇ ਵਾਲ ਕੱਟਵਾ ਦਿੱਤੇ ਜਿਹੜੇ ਔਰਤਾਂ ਨੂੰ ਰੋਜ਼ ਤੰਗ ਕਰਦੇ ਸਨ । ਅਸੀਂ ਪਰਸ਼ੋਤਮ ਲਾਲ ਨੂੰ ਸਸਪੈਂਡ ਕਰ ਦਿੱਤਾ। ਉਸ ਦੇ ਖ਼ਿਲਾਫ਼ ਐਕਸ਼ਨ ਲਿਆ ਗਿਆ । ਮੈਂ ਕਹਾਂਗਾ ਕਿ ਲਾਅ ਐਂਡ ਆਰਡਰ ਦੀ ਅੱਜ ਜੋ ਪੁਜੀਸ਼ਨ ਚਲ ਰਹੀ ਹੈ ਉਸ ਬਾਰੇ ਮੈਂ ਹਾਊਸ ਵਿਚ ਤੁਹਾਨੂੰ ਦੱਸਣਾ ਚਾਹੁੰਦਾ ਹਾਂ । (ਵਿਘਨ)

ਸਪੀਕਰ ਸਾਹਿਬ, ਟੌਹੜਾ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਵਿਚ ਜੋ ਕਲਚਰਲ ਪ੍ਰੋਗ੍ਰਾਮਜ਼ ਹੋ ਰਹੇ ਹਨ, ਇਹ ਚੰਗੀ ਗੱਲ ਨਹੀਂ ਹੈ । ਉਨ੍ਹਾਂ ਨੇ ਇਸ ਤੇ ਨੁਕਤਾਚੀਨੀ ਕੀਤੀ । ਸਪੀਕਰ ਸਾਹਿਬ, ਜੋ ਲਾਅ ਐਂਡ ਆਰਡਰ ਦਰੁਸਤ ਹੋਇਆ ਹੈ ਉਹ ਕਿਸ ਸ਼ੀਸ਼ੇ ਦੇ ਅੰਦਰ ਦੇਖਿਆ ਜਾ ਸਕਦਾ ਹੈ ? ਇਸ ਸ਼ੀਸ਼ੇ ਦੇ ਅੰਦਰ ਦੇਖਿਆ ਜਾ ਸਕਦਾ ਹੈ ਕਿ ਪੰਜਾਬ ਵਿਚ ਸਪੋਰਟਸ ਹੋਣ, ਜਿਸ ਵਿਚ ਅਸੀਂ ਦੇਖ ਸਕਦੇ ਹਾਂ । ਪਿਛਲੇ ਸਾਲ 700 ਦੇ ਕਰੀਬ ਟੂਰਨਾਮੈਂਟਸ ਹੋਏ ਅਤੇ ਇਸ ਸਾਲ 1,000 ਤੋਂ ਉਪਰ ਹੋਣਗੇ । ਪੰਜਾਬ ਦੇ ਲੋਕ ਅੱਜ ਗੀਤ ਗਾਉਂਦੇ ਹਨ ਅਤੇ ਸੁਣਦੇ ਹਨ । ਅੱਜ ਗੁਰਦਾਸ ਮਾਨ ਨੂੰ ਲੋਕ ਬੁਲਾਉਂਦੇ ਹਨ ਅਤੇ ਇਕ, ਇਕ ਲੱਖ ਰੁਪਿਆ ਦਿੰਦੇ ਹਨ । ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਪਹਿਲਾਂ ਵਿਆਹ ਸ਼ਾਦੀਆਂ ਤੇ ਲੋਕ ਨਹੀਂ ਸੀ ਜਾ ਸਕਦੇ । ਮੈਨੂੰ ਅਫਸੋਸ ਨਾਲ ਦੱਸਣਾ ਪੈਂਦਾ ਹੈ ਕਿ ਕਿਸੇ ਦਾ ਵਿਆਹ ਹੋ ਰਿਹਾ ਸੀ ਅਤੇ ਉਸ ਵਿਆਹ ਦੇ ਮੌਕੇ ਤੇ ਮੀਟ ਦੇ ਪਤੀਲੇ ਬਣੇ ਹੋਏ ਸਨ । ਅਤਿਵਾਦੀ ਆਏ ਅਤੇ ਉਨ੍ਹਾਂ ਨੇ ਕਿਹਾ ਕਿ ਸਾਡੇ ਜੋਗਾ ਮੀਟ ਬਰਤਨ ਵਿਚ ਭਰ ਲਉ ਅਤੇ ਬਾਕੀ ਦੇ ਮੀਟ ਦੇ ਪਤੀਲੇ ਡੋਲ ਦਿਉ । ਜੇਕਰ, ਸਪੀਕਰ ਸਾਹਿਬ, ਪਹਿਲਾਂ ਕੋਈ ਮੁਰਗਾ ਵੀ ਮਾਰਦਾ ਸੀ ਤਾਂ ਉਸ ਨੂੰ ਸਜ਼ਾ ਮਿਲਦੀ ਸੀ ਪਰ ਅਕਾਲੀ, ਜੇਕਰ ਅੱਤਵਾਦੀ ਕੋਈ ਬੰਦਾ ਮਾਰ ਜਾਂਦਾ ਸੀ ਤਾਂ ਸਰੋਪੇ ਦਿੰਦੇ ਸਨ । (ਥੰਪਿੰਗ) ਜਿਹੜੇ ਲੀਡਰ ਆਪਣੇ ਆਪ ਨੂੰ ਵੱਡਾ ਸਮਝਦੇ ਹਨ ਉਨ੍ਹਾਂ ਨੂੰ ਮੈਂ ਸਪੀਕਰ ਸਾਹਿਬ, ਕਹਿਣਾ ਚਾਹਵਾਂਗਾ ਕਿ ਸਾਡੀ ਪਾਰਟੀ ਪੰਜਾਬ ਵਿਚ ਅਮਨ ਲਈ ਕੰਮ ਕਰਦੀ ਰਹੇਗੀ । ਚਾਹੇ ਉਹ ਲੀਡਰ ਸਾਡੇ ਤੇ ਦੂਸ਼ਣ ਹੀ ਲਗਾਈ ਜਾਣ ਪਰ ਅਸੀਂ ਮਸੌਤ

[ਮੁੱਖ ਮੰਤਰੀ]
ਹਾਥੀ ਦੀ ਚਾਲ ਵਾਂਗ ਚਲੀ ਜਾਣਾ ਹੈ ਅਤੇ ਅਸੀਂ ਕੋਸ਼ਿਸ਼ ਕਰਾਂਗੇ ਕਿ ਪੰਜਾਬ ਵਿਚ ਹਮੇਸ਼ਾਂ ਵਾਸਤੇ ਅਮਨ ਸ਼ਾਤੀ ਕਾਇਮ ਹੋ ਜਾਵੇ। (ਥੰਪਿੰਗ) ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਇਲੈਕਸ਼ਨਾਂ ਵੇਲੇ ਸਾਡੇ ਕੋਲੋਂ 100 ਕੰਪਨੀਆਂ ਸੀ.ਆਰ.ਪੀ. ਦੀਆਂ ਵਾਪਸ ਲਈਆਂ ਗਈਆਂ ਹਨ ਕਿਉਂਕਿ ਲਾਅ ਐਂਡ ਆਰਡਰ ਦਰੁਸਤ ਹੋਇਆ ਸੀ। ਪਰ ਅਸੀਂ 100 ਕੰਪਨੀਆਂ ਵਾਪਿਸ ਨਹੀਂ ਮੰਗੀਆਂ। (ਥੰਪਿੰਗ) ਪੰਜਾਬ ਦੇ ਵਿੱਚ ਸਪੋਰਟਸ ਦੇ ਰਾਹੀਂ ਕਲਚਰਲ ਪਰੋਗਰਾਮਾਂ ਦੇ ਰਾਹੀਂ ਅਤੇ ਗਿਧੇ-ਭੰਗੜਿਆਂ ਰਾਹੀਂ ਲਾਅ ਐਂਡ ਆਰਡਰ ਦੀ ਸਥਿਤੀ ਨੂੰ ਵੇਖਿਆ ਜਾ ਸਕਦਾ ਹੈ। ਅਸੀਂ ਕਮਾਂਡੋ ਫੋਰਸ ਦੀਆਂ ਪੰਜ ਬਟਾਲਿਨਾਂ ਰੇਜ਼ ਕੀਤੀਆਂ ਹਨ ਅਤੇ ਪੰਜ ਹੋਰ ਕਰ ਰਹੇ ਹਾਂ। ਮੈਂ ਸਪੀਕਰ ਸਾਹਿਬ, ਪੁਲਿਸ ਅਫ਼ਸਰਾਂ ਨੂੰ ਕਿਹਾ ਹੈ ਕਿ ਸਾਨੂੰ 100 ਕੰਪਨੀਆਂ ਦੀ ਲੋੜ ਨਹੀਂ ਹੈ। (ਵਿਘਨ) ਸਪੀਕਰ ਸਾਹਿਬ, ਇਕ ਈਸ਼ਰਵਾਲ ਪਿੰਡ ਹੈ। ਮੈਂ ਉਸ ਪਿੰਡ ਦੇ ਅੰਦਰ ਗਿਆ। ਹਿੰਦ ਸਮਾਚਾਰ ਦਾ ਸ੍ਰੀ ਵਿਜੇ ਚੋਪੜਾ ਜੋ ਕਿ ਲਾਲਾ ਜਗਤ ਨਰਾਇਣ ਦਾ ਲੜਕਾ ਹੈ ਉਥੇ ਫੰਕਸ਼ਨ ਵਿਚ ਆਇਆ। ਲਾਲਾ ਜਗਤ ਨਰਾਇਣ ਜਿਸ ਨੂੰ ਦਿਨ ਦਿਹਾੜੇ ਮਾਰਿਆ ਗਿਆ ਸੀ ਅਤੇ ਉਸ ਦੇ ਭਰਾ ਰਮੇਸ਼ ਨੂੰ ਵੀ ਅਤਵਾਦੀਆਂ ਨੇ ਮਾਰਿਆ ਸੀ ਸਪੀਕਰ ਸਾਹਿਬ, 11 ਸਾਲਾਂ ਤੋਂ ਬਾਅਦ ਦਿੱਲੀ ਤੋਂ ਰਮੇਸ਼ ਦਾ ਲੜਕਾ ਅਸ਼ਵਨੀ ਮਿਨਾਂ ਵੀ ਉਸ ਜਲਸੇ ਵਿਚ ਆਇਆ ਸੀ। ਇਸ ਤੋਂ ਤੁਸੀਂ ਆਪ ਅੰਦਾਜ਼ਾ ਲਗਾ ਲਉ ਕਿ ਲਾਅ ਐਂਡ ਆਰਡਰ ਦੀ ਹਾਲਤ ਕਿਤਨੀ ਦਰੁਸਤ ਹੈ। (ਥੰਪਿੰਗ) ਸਪੀਕਰ ਸਾਹਿਬ, ਪੰਜਾਬ ਦੀ ਪੁਲਿਸ ਦੀ ਵੀ ਇੱਜ਼ਤ ਕਰਨ ਵਾਲੀ ਹੈ। ਅਪੋਜੀਸ਼ਨ ਵਾਲਿਆਂ ਨੇ ਜੋ 1780 ਪੁਲਿਸ ਦੇ ਕਰਮਚਾਰੀ ਮਾਰੇ ਗਏ ਸਨ ਉਨ੍ਹਾਂ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਕਿ ਉਹ ਬੰਦੇ ਕਿਉਂ ਮਾਰੇ ਗਏ ਸਨ। ਸਪੀਕਰ ਸਾਹਿਬ, ਪੁਲਿਸ ਨੇ ਬਹੁਤ ਚੰਗਾ ਕੰਮ ਕੀਤਾ ਹੈ। ਪਰਸੋਂ, ਸਪੀਕਰ ਸਾਹਿਬ, ਮੈਂ ਲੁਧਿਆਣੇ ਗਿਆ ਸੀ ਜਿਥੇ ਕਿ ਸਾਊਦਰਨ ਰੇਲਵੇ ਅਤੇ ਪੰਜਾਬ ਪੁਲਿਸ ਦਾ ਵਾਲੀਵਾਲ ਦਾ ਮੁਕਾਬਲਾ ਸੀ। ਸਾਊਦਰਨ ਰੇਲਵੇ ਪੁਲਿਸ ਥੋੜੇ ਪੁਆਇੰਟਾਂ ਨਾਲ ਭਾਵੇਂ ਜਿੱਤ ਗਈ ਪਰ ਪੰਜਾਬ ਦੀ ਪੁਲਿਸ ਦੇ ਨੌਜਵਾਨ ਉਛਲ ਉਛਲ ਦੇ ਖੇਡ ਰਹੇ ਸਨ।

ਸਪੀਕਰ ਸਾਹਿਬ, ਹਿੰਦੁਸਤਾਨ ਦੇ ਅੰਦਰ ਪੰਜਾਬ ਦੀ ਪੁਲਿਸ ਨੇ 17 ਗੋਲਡ ਮੈਡਲ, 15 ਸਿਲਵਰ ਮੈਡਲ ਅਤੇ 7 ਬਰਾਸ ਮੈਡਲ ਜਿੱਤੇ। ਸਪੀਕਰ ਸਾਹਿਬ, ਅੱਜ ਪੀ.ਏ.ਪੀ. ਸਟੈਂਡਰਡ ਬਣ ਗਿਆ ਹੈ ਅਤੇ ਜਦੋਂ ਵੀ ਵਕਤ ਆਏਗਾ ਸਾਡੀ ਪੁਲਿਸ ਅੱਗੇ ਆ ਕੇ ਖੇਡੇਗੀ ਅਤੇ ਹੋਰ ਖੇਡਾਂ ਵਿਚ ਵੀ ਹਿੱਸਾ ਲਵੇਗੀ। (ਥੰਪਿੰਗ)

ਸਪੀਕਰ ਸਾਹਿਬ, ਹੋਰ ਵੀ ਬੜੀਆਂ ਗੱਲਾਂ ਮੇਰੇ ਦੋਸਤਾਂ ਨੇ ਇਥੇ ਕੀਤੀਆਂ ਅਤੇ ਮੈਂ ਸੁਣਦਾ ਰਿਹਾ ਹਾਂ ਇਹ ਕਹਿੰਦੇ ਹਨ ਕਿ ਪੁਲਿਸ ਨੂੰ ਖੁਲ੍ਹੀਆਂ ਛੁੱਟੀਆਂ ਦਿੱਤੀਆਂ ਹਨ। ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਇਸ ਇਕ ਸਾਲ ਦੇ ਦੌਰਾਨ ਅਸੀਂ ਇਕ ਐਸ.ਪੀ. ਡਿਸਮਿਸ ਕੀਤਾ, ਦੋ ਡੀ.ਐਸ.ਪੀ. ਡਿਸਮਿਸ ਕੀਤੇ, ਛੇ ਇੰਸਪਕਟਰ ਡਿਸਮਿਸ ਕੀਤੇ, 18 ਏ.ਐਸ.ਆਈ. ਡਿਸਮਿਸ ਕੀਤੇ, 65 ਹੈਡ ਕਾਂਸਟੇਬਲ ਡਿਸਮਿਸ ਕੀਤੇ ਅਤੇ 942 ਸਿਪਾਹੀ ਡਿਸਮਿਸ ਕੀਤੇ। (ਥੰਪਿੰਗ) ਇਹ ਕਿੱਡੀ ਵੱਡੀ

ਪ੍ਰਾਪਤੀ ਹੈ। ਸਪੀਕਰ ਸਾਹਿਬ, ਇਨ੍ਹਾਂ ਨੂੰ ਸਮਝਾਉ ਕਿ ਏਨੀਆਂ ਭਾਰੀਆਂ ਸਜ਼ਾਵਾਂ ਸ਼ਾਇਦ ਹੀ ਕਿਸੇ ਸਰਕਾਰ ਨੇ ਕਦੇ ਦਿਤੀਆਂ ਹੋਣ। ਸਾਡੀ ਸਰਕਾਰੀ ਸਮਝਦੀ ਹੈ ਕਿ ਕਿਸ ਤਰ੍ਹਾਂ ਦਰੁਸਤ ਕਰਕੇ ਇਨ੍ਹਾਂ ਨੂੰ ਚੰਗੇ ਮੁੜ ਬਣਾਉਣਾ ਹੈ। 1600 ਦੇ ਕਰੀਬ ਮੇਜਰ ਸਜ਼ਾਵਾਂ ਦਿੱਤੀਆਂ ਗਈਆਂ ਹਨ। ਇਹ ਮੇਰੇ ਭਰਾ ਫੇਰ ਵੀ ਬੋਲੀ ਜਾਂਦੇ ਹਨ। ਅਸੀਂ ਇੰਸਪੈਕਟਰ ਦੇ ਰੈਂਕ ਤੋਂ ਥੱਲੇ ਤੱਕ ਵੀ ਕੀਤੇ ਤਾਂ ਇਨ੍ਹਾਂ ਨੇ ਕਿਹਾ ਕਿ ਕਿਉਂ ਕੀਤੇ ? ਇਨ੍ਹਾਂ ਦੀ ਤਾਂ ਉਹੀ ਗੱਲ ਹੋ ਗਈ ਕਿ ਜਦੋਂ ਕੋਈ ਨੁਕਸ ਨਹੀਂ ਕੱਢ ਸਕੇ ਤਾਂ ਜਿਸ ਤਰ੍ਹਾਂ ਇਕ ਬੀਬੀ ਕਹਿੰਦੀ ਹੁੰਦੀ ਹੈ ਕਿ ਤੇਰੇ ਨਹੀਂ ਰਹਿਣਾ। ਕਿਉਂ ਨਹੀਂ ਰਹਿਣਾ ਬਈ, ਤੇਰੀ ਤਾਂ ਦਾੜ੍ਹੀ ਹਿਲਦੀ ਹੈ। ਤੁਹਾਡੀ ਤਾਂ ਇਹ ਗੱਲ ਹੈ। (ਥਪਿੰਗ) ਹੋਰ ਕੋਈ ਗੱਲ ਨਹੀਂ ਹੈ। ਸਪੀਕਰ ਸਾਹਿਬ, ਸਾਡੀ ਸਟੇਟ ਇਕ ਐਗਰੀਕਲਚਰਲ ਸਟੇਟ ਹੈ ਜਿਸ ਦਾ ਧੰਦਾ ਜ਼ਿਆਦਾ ਖੇਤੀਬਾੜੀ ਹੈ। 80-85 ਪ੍ਰਤੀਸ਼ਤ ਲੋਕ ਇਥੇ ਖੇਤੀ-ਬਾੜੀ ਤੇ ਨਿਰਭਰ ਹਨ ਔਰ ਸਾਡਾ ਏਰੀਆ ਜਿਥੇ ਖੇਤੀ ਹੁੰਦੀ ਹੈ, ਸਾਰੇ ਹਿੰਦੁਸਤਾਨ ਦਾ 1.5 ਪ੍ਰਤੀਸ਼ਤ ਹੈ ਲੇਕਿਨ ਅਸੀਂ ਕਣਕ ਕਿੰਨੀ ਉਗਾਉਂਦੇ ਹਾਂ ? ਅਸੀਂ ਸਾਰੇ ਦੇਸ਼ ਦੀ ਕਣਕ ਦਾ 22 ਪ੍ਰਤੀਸ਼ਤ, ਕਪਾਹ ਦਾ 20 ਪ੍ਰਤੀਸ਼ਤ ਅਤੇ ਝੋਨਾ 9 ਪ੍ਰਤੀਸ਼ਤ ਉਗਾਉਂਦੇ ਹਾਂ। ਇਹ ਅੰਕੜੇ ਹਨ ਅਤੇ ਇਸ ਵਿਚੋਂ ਬਚਾ ਕੇ ਜਿਹੜਾ ਸੈਂਟਰਲ ਪੂਲ ਹੈ, ਜਿਥੇ ਦੂਸਰੇ ਸੂਬੇ ਪਾਪੂਲੇਸ਼ਨ ਵਾਲੇ ਆਪ ਖਾ ਜਾਂਦੇ ਹਨ, ਉਥੇ ਸਾਡੇ ਐਗਰੀਕਲਚਰਲ ਮਨਿਸਟਰ ਸਾਹਿਬ ਬੈਠੇ ਹਨ, ਇਨ੍ਹਾਂ ਨੇ ਬੜੀਆਂ ਪ੍ਰਾਪਤੀਆਂ ਕੀਤੀਆਂ ਹਨ। ਸਾਡੇ ਸੂਬੇ ਨੇ ਸੈਂਟਰਲ ਪੂਲ ਵਿਚ ਕਣਕ ਦਾ 70 ਪ੍ਰਤੀਸ਼ਤ ਹਿੱਸਾ ਅਤੇ ਚੌਲਾਂ ਦਾ 50 ਪ੍ਰਤੀਸ਼ਤ ਹਿੱਸਾ ਪਾਇਆ ਹੈ। (ਥੰਪਿੰਗ) ਸਪੀਕਰ ਸਾਹਿਬ, ਫੇਰ ਬੜੀਆਂ ਬੜੀਆਂ ਰਿਆਇਤਾਂ ਵੀ ਖੇਤੀ ਵਾਲਿਆਂ ਨੂੰ ਦਿੱਤੀਆਂ ਗਈਆਂ, ਇਸੇ ਕਰਕੇ ਖੇਤੀ ਹੋਈ। 123 ਲੱਖ ਟਨ ਕਣਕ ਇਸ ਦਫਾ ਪੈਦਾ ਹੋਈ ਜਦ ਕਿ ਪਿਛਲੇ ਸਾਲ ਇਸਦੀ ਪੈਦਾਵਾਰ 122 ਲੱਖ ਟਨ ਸੀ। ਪਿਛਲੀ ਵਾਰ ਨਾਲੋਂ ਇਕ ਲਖ ਟਨ ਕਣਕ ਦੀ ਪੈਦਾਵਾਰ ਜ਼ਿਆਦਾ ਹੋਣੀ ਛੋਟੀ ਗੱਲ ਨਹੀਂ।

ਸਪੀਕਰ ਸਾਹਿਬ, ਹੜ੍ਹ ਆਏ। ਇਥੇ ਬੜੇ ਭਾਰੀ ਹੜ੍ਹ ਆਏ ਅਤੇ ਲੋਕਾਂ ਨੇ ਕਿਹਾ ਕਿ ਇਸ ਹੜ੍ਹ ਦੇ ਅੰਦਰ ਕੋਈ ਫਸਲ ਨਹੀਂ ਹੋਣੀ। ਮੈਂ ਪੰਜਾਬ ਦੇ ਜ਼ਿਮੀਂਦਾਰ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਕਿਉਂਕਿ ਝੋਨਾ ਦੋਬਾਰਾ ਬੀਜਿਆ ਗਿਆ ਅਤੇ ਦੋਬਾਰਾ ਬੀਜ ਕੇ ਵੀ ਝੋਨੇ ਦੀ ਯੀਲਡ ਜ਼ਿਆਦਾ ਵਧੀ, ਪੈਦਾਵਾਰ ਜ਼ਿਆਦਾ ਹੋਈ। ਝੋਨਾ 70 ਲੱਖ ਟਨ ਪੈਦਾ ਹੋਇਆ ਜਦ ਕਿ ਪਿਛਲੇ ਸਾਲ ਇਸਦੀ ਪੈਦਾਵਾਰ 67 ਲੱਖ ਟਨ ਹੋਈ ਸੀ। ਹੜ੍ਹ ਆਉਣ ਦੇ ਬਾਵਜੂਦ ਅਸੀਂ ਫਿਰਦੇ ਰਹੇ, ਮੇਰੇ ਸਾਥੀ ਹਰ ਥਾਂ ਜਾਂਦੇ ਰਹੇ ਅਤੇ ਖੇਤੀ ਨੂੰ ਸੰਭਾਲਿਆ ਗਿਆ। ਜਿਨ੍ਹਾਂ ਦੀ ਖੇਤੀ ਵਿਗੜੀ ਸੀ, ਜਿਥੇ ਪਾਣੀ ਆ ਗਿਆ ਸੀ, ਉਨ੍ਹਾਂ ਲੋਕਾਂ ਨੂੰ 47 ਕਰੋੜ ਰੁਪਿਆ ਵੰਡਿਆ ਗਿਆ। ਹੜ੍ਹਾਂ ਦੌਰਾਨ ਜਿਹੜੀਆਂ ਸੜਕਾਂ ਟੁੱਟ ਗਈਆਂ ਸਨ, ਉਨ੍ਹਾਂ ਦੀ ਦੋਬਾਰਾ ਮੁਰੰਮਤ ਤੇ, ਇਨਫਰਾਸਟਰਕਚਰ ਤੇ 41 ਕਰੋੜ ਰੁਪਿਆ ਲਾਇਆ ਗਿਆ। ਲੋਕ ਕਹਿਣ ਲਗੇ ਕਿ ਸਾਨੂੰ ਪਤਾ ਹੀ ਨਹੀਂ ਲਗਾ ਕਿ ਸੜਕਾਂ ਤੁਸੀਂ ਕਿਹੜੇ ਵੇਲੇ ਮੁਰੰਮਤ ਕਰਕੇ ਰੱਖ ਦਿਤੀਆਂ ਜਿਹੜੀਆਂ ਹੜ੍ਹਾਂ ਨਾਲ ਟੁਟੀਆਂ ਪਈਆਂ ਸਨ।

[ਮੁੱਖ ਮੰਤਰੀ]

ਸਪੀਕਰ ਸਾਹਿਬ, ਮੈਂ ਸਰਦਾਰ ਗੁਰਨਾਮ ਸਿੰਘ ਦੀ ਬੜੀ ਇੱਜ਼ਤ ਕਰਦਾ ਹਾਂ। ਇਹ ਸੀ.ਪੀ.ਆਈ. ਗਰੁਪ ਦੇ ਮੈਂਬਰ ਹਨ। ਇਨ੍ਹਾਂ ਨੇ ਬੜੇ ਫਿਕਟੀਸ਼ੀਅਸ ਅੰਕੜੇ ਦਿੱਤੇ ਹਨ। ਪਤਾ ਨਹੀਂ ਇਨ੍ਹਾਂ ਨੇ ਇਹ ਆਂਕੜੇ ਕਿਥੋਂ ਲੈ ਆਂਦੇ। ਇਨ੍ਹਾਂ ਨੇ ਬੜੀਆਂ ਗਲਤ ਗੱਲਾਂ ਕੀਤੀਆਂ ਹਨ, ਮੈਂ ਇਨ੍ਹਾਂ ਦੀਆਂ ਗੱਲਾਂ ਤੇ ਬੜਾ ਹੈਰਾਨ ਹਾਂ। ਅਨਾਜ ਉਗਾਉਣ ਵਾਸਤੇ ਸਾਡਾ 797 ਕਰੋੜ ਰੁਪਿਆ ਬਿਜਲੀ ਤੇ ਲਗਦਾ ਹੈ। ਅਸੀਂ ਇਹ ਬਿਜਲੀ ਸਬਸਿਡਾਈਜ਼ਡ ਰੇਟ ਤੇ ਕਿਸਾਨਾਂ ਨੂੰ ਦਿੰਦੇ ਹਾਂ। ਸਾਡਾ ਬਿਜਲੀ ਪੈਦਾ ਕਰਨ ਉਤੇ 1 ਰੁਪਿਆ 34 ਪੈਸੇ ਦਾ ਖਰਚਾ ਆਉਂਦਾ ਹੈ ਲੇਕਿਨ ਜਿਹੜੇ ਰੇਟ ਤੇ ਅਸੀਂ ਇਹ ਬਿਜਲੀ ਕਿਸਾਨਾਂ ਨੂੰ ਦਿੰਦੇ ਹਾਂ, ਉਹ ਕੇਵਲ 24 ਪੈਸੇ ਹੈ। ਐਨੇ ਵੱਡੇ ਫਰਕ ਨਾਲ ਬਿਜਲੀ ਦੇਣੀ ਕੋਈ ਛੋਟੀ ਗੱਲ ਨਹੀਂ। ਇਹ ਜਿਹੜਾ 797 ਕਰੋੜ ਰੁਪਏ ਦਾ ਸਾਨੂੰ ਘਾਟਾ ਪੈਂਦਾ ਹੈ, ਆਖਿਰ ਇਹ ਕਿਥੇ ਜਾਂਦਾ ਹੈ? ਇਹ ਸਾਰੇ ਹਿੰਦੁਸਤਾਨ ਨੂੰ ਜਾਂਦਾ ਹੈ। ਸਾਡੀ ਕਣਕ ਸਾਰੇ ਹਿੰਦੁਸਤਾਨ ਦੇ ਅੰਦਰ ਜਾਂਦੀ ਹੈ। 797 ਕਰੋੜ ਰੁਪਏ ਦਾ ਅਸੀਂ ਘਾਟਾ ਤਾਂ ਜ਼ਰੂਰ ਖਾਂਦੇ ਹਾਂ ਲੇਕਿਨ ਪੰਜਾਬ ਅਤੇ ਦੇਸ਼ ਦੇ ਹਿੱਤ ਵਿਚ ਇਹ ਘਾਟਾ ਅਸੀਂ ਜਰਦੇ ਵੀ ਹਾਂ। ਅਸੀਂ ਜ਼ਿਮੀਦਾਰ ਨੂੰ ਔਖ ਨਹੀਂ ਹੋਣ ਦਿੰਦੇ। ਅਸੀਂ ਉਨ੍ਹਾਂ ਨੂੰ ਸਬਸਿਡੀਆਂ ਵੀ ਦਿੱਤੀਆਂ ਹਨ। ਇਕ ਦਵਾਈ ਹੈ ਇਸੋਪ੍ਰੋਟੋਨ। ਇਹ ਦਵਾਈ ਇਸ ਵਾਰ 1610 ਟਨ ਆਈ ਔਰ ਫਸਲ ਦੀ ਲੂਸਮੱਠ ਬਿਮਾਰੀ ਵਾਸਤੇ ਅਸੀਂ ਇਹ ਦਵਾਈ ਦਿੱਤੀ। ਇਸ ਦੇ ਉਤੇ 25 ਪ੍ਰਤੀਸ਼ਤ ਦੀ ਸਬਸਿਡੀ ਵੀ ਅਸੀਂ ਦਿੱਤੀ। ਫਰਟੇਲਾਈਜ਼ਰ ਉਤੇ ਵੀ ਸਬਸਿਡੀ ਦਿੱਤੀ। ਸਾਡੇ ਪੰਜਾਬ ਦੇ ਅੰਦਰ ਯੂਰੀਆ ਅਤੇ ਡੀ.ਏ.ਪੀ. ਜ਼ਿਆਦਾ ਯੂਜ਼ ਹੁੰਦੀਆਂ ਹਨ। ਇਥੇ ਛੱਜਲਵੱਡੀ ਜੀ ਕਹਿ ਰਹੇ ਸਨ ਕਿ ਲੋਕਾਂ ਨੇ ਬਲੈਕ ਵਿਚ ਖਾਦ ਲਈ ਪਤਾ ਨਹੀਂ ਕਿਹੜੇ ਤਖੱਈਏ ਦੀ ਦੁਨੀਆਂ ਵਿਚ ਇਹ ਰਹਿੰਦੇ ਹਨ। ਫਰਟੇਲਾਈਜ਼ਰ ਬੜੀ ਭਾਰੀ ਮਾਤਰਾ ਵਿਚ ਸਾਡੇ ਕੋਲ ਮੌਜੂਦ ਸੀ। ਅਸੀਂ ਉਸ ਤੇ ਸਬਸਿਡੀ ਵੀ ਦਿੱਤੀ ਹੈ। ਅਸੀਂ ਫਰਟੇਲਾਈਜ਼ਰ ਤੇ 30 ਕਰੋੜ ਰੁਪਏ ਦੀ ਸਬਸਿਡੀ ਦਿੱਤੀ ਹੈ। ਇਸ ਤੋਂ ਇਲਾਵਾ 18 ਹਾਰਸ ਪਾਵਰ ਦੇ 94 ਛੋਟੇ ਟਰੈਕਟਰ ਵੀ ਅਸੀਂ ਛੋਟੇ ਜ਼ਿਮੀਦਾਰਾਂ ਨੂੰ ਦਿੱਤੇ। ਛੋਟੇ ਜ਼ਿਮੀਦਾਰਾਂ ਦੀ ਸਾਰ ਕਿਸ ਨੇ ਲਈ? ਇਸ ਸਰਕਾਰ ਨੇ ਲਈ ਹੈ। ਉਨ੍ਹਾਂ ਛੋਟੇ ਟਰੈਕਟਰਜ਼ ਵਿਚ 30 ਹਜ਼ਾਰ ਰੁਪਏ ਦੀ ਸਬਸਿਡੀ ਦਿੱਤੀ। ਇਸ ਤੋ ਇਲਾਵਾ 40 ਟਿਊਬਵੈਲ ਵੀ ਲਵਾਏ। 65 ਟਿਊਬਵੈਲ ਐਸੇ ਵੀ ਲਗਾਏ ਜਿਨ੍ਹਾਂ ਤੇ ਅਸੀਂ 75 ਪ੍ਰਤੀਸ਼ਤ ਸਬਸਿਡੀ ਦਿੱਤੀ। ਕਲਰ ਵਾਲੀ ਜ਼ਮੀਨ ਲਈ ਜਿਪਸਮ ਵੀ ਦਿੱਤਾ। ਇਸ ਤੇ ਵੀ 4.75 ਕਰੋੜ ਰੁਪਏ ਦੀ ਸਬਸਿਡੀ ਦਿੱਤੀ। ਕਿਥੇ ਕਿਥੇ ਅਸੀਂ ਸਬਸਿਡੀ ਨਹੀਂ ਦਿੱਤੀ? ਹਰ ਜਗ੍ਹਾ ਤੇ ਸਬਸਿਡੀ ਦਿੱਤੀ ਹੈ। ਸਨਫਲਾਵਰ ਨੂੰ ਕਢਣ ਵਾਸਤੇ ਜ਼ਿਮੀਦਾਰਾਂ ਨੂੰ 200 ਥਰੈਸ਼ਰ ਵੀ ਦਿੱਤੇ। ਅੱਜ ਲੋੜ ਇਸ ਗੱਲ ਦੀ ਹੈ ਕਿ ਅਸੀਂ ਡਾਈਵਰਸੀਫਿਕੇਸ਼ਨ ਕਰੀਏ। ਐਤਕੀ ਡਾਈਵਰਸੀਫਿਕੇਸ਼ਨ ਕਾਰਨ ਕਰਕੇ 17,000 ਏਕੜ ਕਣਕ ਦਾ ਏਰੀਆ ਘਟਿਆ ਹੈ। ਕਣਕ ਦੀ ਜਗ੍ਹਾ ਤੇ ਲੋਕ ਸਨ ਫਲਾਵਰ ਬੀਜਣ ਲੱਗੇ ਹਨ, ਹਾਰਟੀਕਲਚਰ ਵਾਲੇ ਪਾਸੇ ਲੱਗੇ ਹਨ, ਦਰੱਖਤ ਲਗਾਉਣ ਲੱਗੇ ਹਨ ਅਤੇ ਬਾਗ ਲਗਾਉਣ ਲਗੇ ਹਨ। ਕਣਕ ਦਾ ਏਰੀਆ ਜ਼ਰੂਰ ਘਟਿਆ ਹੈ ਲੇਕਨ ਉਪਜ ਇਸ ਦੀ ਵਧੀ ਹੈ। ਇਸ ਦਾ ਕਰੈਡਿਟ ਕਿਸ ਨੂੰ ਜਾਂਦਾ ਹੈ? ਇਸ ਦਾ

ਕਰੈਡਿਟ ਜਾਂ ਤਾਂ ਜ਼ਿਮੀਂਦਾਰਾਂ ਨੂੰ ਜਾਂਦਾ ਹੈ ਜਾਂ ਫਿਰ ਇਸ ਸਰਕਾਰ ਨੂੰ ਜਾਂਦਾ ਹੈ ਜਿਸ ਨੇ ਜ਼ਿਮੀਂਦਾਰ ਨੂੰ ਕਿਸਾਨ ਨੂੰ ਘਾਟਾ ਨਹੀਂ ਪੈਣ ਦਿੱਤਾ। 80 ਪ੍ਰਤੀਸ਼ਤ ਲੋਕ ਇਥੇ ਖੇਤੀ ਤੇ ਡਿਪੈਂਡ ਕਰਦੇ ਹਨ। ਇਥੇ ਹੀ ਬਸ ਨਹੀ। ਇਥੇ ਇਸਰਾਈਲ ਦੀ ਗੱਲ ਵੀ ਕੀਤੀ ਗਈ ਸੀ। ਸਾਡਾ ਇਕ ਮੰਤਰੀ ਵੀ ਇਸਰਾਈਲ ਗਿਆ ਅਤੇ ਸਾਡੇ ਕਈ ਅਫ਼ਸਰ ਵੀ ਉਥੇ ਗਏ, ਇਸਰਾਈਲ ਦੀ 'ਨੋ ਹੋ' ਜਾਣਨ ਵਾਸਤੇ। ਅੱਜ ਅਸੀਂ ਇਕ ਐਸਾ ਤਰੀਕਾ ਕਢਿਆ ਹੈ ਸਿੰਜਾਈ ਵਾਸਤੇ ਜਿਸ ਨੂੰ ਡਰਿਪ ਇਰੀ-ਗੇਸ਼ਨ ਕਿਹਾ ਜਾਂਦਾ ਹੈ। ਇਸ ਤਰੀਕੇ ਦੇ ਨਾਲ ਬੂਟਿਆ ਨੂੰ ਪਾਣੀ ਦਿੱਤਾ ਜਾਵੇਗਾ। ਇਸੇ ਸ੍ਰੀ ਸ਼ਿੰਗਾਰਾ ਰਾਮ ਜੀ ਬੇਟ ਏਰੀਏ ਦੀ ਗੱਲ ਕਰ ਰਹੇ ਸਨ। ਮੈ ਇੱਥੇ ਦੱਸਣਾ ਚਾਹੁੰਦਾ ਹਾਂ ਕਿ ਇਸ ਏਰੀਏ ਵਾਸਤੇ ਲਿਫਟ ਇਰੀਗੇਸ਼ਨ ਦਾ ਬੰਦੋਬਸਤ ਕੀਤਾ ਜਾ ਰਿਹਾ ਹੈ। ਇਕ ਪਿੰਡ ਵਿਚ ਉਥੋਂ ਦੀ ਪੰਚਾਇਤ ਨੇ 5 ਏਕੜ ਜ਼ਮੀਨ ਵੀ ਇਸ ਕੰਮ ਵਾਸਤੇ ਦਿੱਤੀ ਹੈ। ਲਿਫਟ ਇਰੀਗੇਸ਼ਨ ਦੇ ਨਾਲ ਅਸੀਂ ਉਥੋਂ ਦੀ ਜ਼ਮੀਨ ਨੂੰ ਸਿੰਜਾਂਗੇ। ਤੁਸੀਂ ਛੇ ਮਹੀਨੇ ਬਾਅਦ ਦੇਖਣਾ ਕਿ ਕੀ ਰੰਗ ਹੁੰਦਾ ਹੈ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅੱਜ ਖੇਤੀ ਦੇ ਅੰਦਰ ਬੜਾ ਭਾਰੀ ਤਰਕੀਆ ਹੋਇਆ ਹੈ। ਸਨ-ਫਲਾਵਰ ਨੂੰ ਪਾਪੂਲਰ ਕਰਨ ਵਾਸਤੇ ਅਸੀਂ ਮੁਫਤ ਕਿੱਟਾਂ ਵੀ ਦਿੱਤੀਆਂ ਹਨ। 12,000 ਕਿੱਟਾਂ ਮੁਫਤ ਵੰਡੀਆ ਹਨ। 17,000 ਕਿੱਟਾਂ ਕਣਕ ਦੀਆਂ ਜ਼ਿਮੀਦਾਰਾਂ ਨੂੰ ਮੁਫਤ ਦਿੱਤੀਆਂ ਹਨ, 1635 ਗੋਭੀ ਸਰੋਂ ਅਤੇ ਲੱਗਭਗ 3800 ਕਿੱਟਾਂ ਤੋਰੀਆਂ ਦੀਆਂ ਕਿਸਾਨਾਂ ਨੂੰ ਮੁਫਤ ਸਪਲਾਈ ਕੀਤੀਆ ਹਨ ਔਰ ਹੋਰ ਵੀ ਵੱਡੇ ਪੈਮਾਨੇ ਤੇ ਰਾਹਤਾਂ ਦਿੱਤੀਆਂ ਹਨ। ਬਹੁਤ ਵੱਡੀ ਰਾਸ਼ੀ ਅਸੀਂ ਸਬਸਿਡੀਆਂ ਦੇ ਰੂਪ ਵਿੱਚ ਜ਼ਿਮੀਦਾਰਾਂ ਨੂੰ ਵੰਡੀ ਹੈ। 50,000 ਜ਼ਿਮੀਦਾਰਾਂ ਨੂੰ ਬੀਜ ਦਰੁਸਤ ਕਰਨ ਵਾਸਤੇ ਬੀਜ ਦਿੱਤੇ ਗਏ ਹਨ ਜਿਸ ਨਾਲ ਹੋਰ ਬੀਜ ਪੈਦਾ ਕਰਨਗੇ ਅਤੇ ਉਤਪਾਦਨ ਵਧੇਗਾ। ਇਹ ਬੀਜ ਲੋਕਾਂ ਵਿੱਚ ਜਾਏਗਾ ਜਿਸ ਨਾਲ ਕਣਕ ਦਾ ਭੰਡਾਰ ਵੀ ਵਧੇਗਾ। ਅੱਜ ਖੇਤੀ ਦੇ ਖੇਤਰ ਵਿੱਚ ਬਹੁਤ ਵੱਡੇ ਵੱਡੇ ਪ੍ਰੋਗਰਾਮ, ਲੰਮੇ ਚੌੜੇ ਪ੍ਰੋਗਰਾਮ ਉਲੀਕੇ ਜਾ ਰਹੇ ਹਨ। ਅਸੀਂ ਖੇਤੀ ਨੂੰ ਤਬਾਹ ਨਹੀਂ ਹੋਣ ਦੇਣਾ ਅਤੇ ਨਾ ਹੀ ਅਸੀਂ ਇਕੱਲੀ ਖੇਤੀ ਤੇ ਹੀ ਨਿਰਭਰ ਕਰਨਾ ਹੈ। ਅਸੀਂ ਚਾਹੁੰਦੇ ਹਾਂ ਕਿ ਸਾਡੇ ਪੰਜਾਬ ਦੇ ਅੰਦਰ ਇੰਡਸਟਰੀ ਵੀ ਆਵੇ। ਸਪੀਕਰ ਸਾਹਿਬ, ਇੰਡਸਟਰੀ ਬਹੁਤ ਜ਼ਰੂਰੀ ਹੈ ਔਰ ਇੰਡਸਟਰੀ ਤੁਹਾਨੂੰ ਪਤਾ ਹੈ ਰੋਜ਼ ਅਖਬਾਰਾਂ ਵਿਚ ਵੀ ਆਉਂਦਾ ਸੀ ਕਿ ਪੰਜਾਬ ਦੇ ਵਿਚੋਂ ਇੰਡਸਟਰੀ ਚਲੀ ਗਈ,, ਪੰਜਾਬ ਦੇ ਵਿਚੋਂ ਕੈਪੀਟਲ ਚਲੀ ਗਿਆ, ਸਰਮਾਇਆ ਚਲਾ ਗਿਆ, ਇੰਡਸਟਰੀਅਲਿਸਟ ਛੱਡ ਕੇ ਚਲੇ ਗਏ। ਸਪੀਕਰ ਸਾਹਿਬ, ਇਹ ਸੁਣ ਕੇ, ਅਖਬਾਰਾਂ ਦੇ ਵਿੱਚ ਪੜ੍ਹ ਕੇ ਦਿਲ ਸੜ ਜਾਂਦਾ ਸੀ ਔਰ ਹੁਣ ਅਸੀਂ ਹੰਭਲਾ ਮਾਰਿਆ ਹੈ। ਮੇਰਾ ਖਿਆਲ ਹੈ ਮੇਰੇ ਸਾਥੀ ਵੀ ਇਸ ਗੱਲ ਨਾਲ ਸਹਿਮਤ ਹਨ, ਅਗਲੇ ਸਾਲਾਂ ਵਿਚ ਅਸੀਂ ਇਨ੍ਹਾਂ ਲੋਕਾਂ ਨੂੰ ਜੋ ਖੇਤੀ ਕਰਦੇ ਹਨ ਇਨ੍ਹਾਂ ਵਿੱਚੋਂ ਘੱਟੋ ਘੱਟ 5 ਪ੍ਰਤੀਸ਼ਤ ਲੋਕ ਕੱਢ ਕੇ ਇੰਡਸਟਰੀ ਵਾਲੇ ਪਾਸੇ ਲਾ ਦਿਆਂਗੇ ਤਾਂ ਕਿ ਖੇਤੀ ਵਾਲੀ ਜ਼ਮੀਨ ਤੇ ਵੀ ਕੁਝ ਭਾਰ ਘਟੇ। ਸਪੀਕਰ ਸਾਹਿਬ, ਇਹ ਸਾਡਾ ਪ੍ਰੋਗਰਾਮ ਹੈ।

[ਮੁੱਖ ਮੰਤਰੀ]

ਸਪੀਕਰ ਸਾਹਿਬ, ਅਸੀਂ ਇੰਡਸਟਰੀ ਦੇ ਅੰਦਰ ਵੀ ਬਹੁਤ ਵੱਡੀਆਂ ਵੱਡੀਆਂ ਰਾਹਤਾਂ ਦਿੱਤੀਆਂ ਹਨ। ਜਿਹੜੇ ਲੋਕ ਇਥੋਂ ਛੱਡ ਕੇ ਚਲੇ ਗਏ ਸਨ ਅੱਜ ਉਹ ਵਿਸ਼ਵਾਸ ਦੇ ਨਾਲ ਵਾਪਸ ਆ ਰਹੇ ਹਨ ਔਰ ਤੁਸੀਂ ਹੈਰਾਨ ਹੋਵੋਗੇ ਕਿ 2494 ਨਵੀਆਂ ਇੰਡਸਟਰੀ ਸਮਾਲ ਸਕੇਲ ਸੈਕਟਰ ਦੇ ਵਿੱਚ ਲੱਗੀਆਂ ਹਨ ਔਰ ਅੱਜ ਉਹ ਲੋਕ ਮੁੜ ਕੇ ਆਪਣਾ ਆਪਣਾ ਕਾਰੋਬਾਰ ਕਰਦੇ ਹਨ, ਜਿਹੜੇ ਕਿ ਪਹਿਲਾਂ ਛੱਡ ਕੇ ਚਲੇ ਗਏ ਸਨ। ਕੋਈ ਦਿੱਲੀ ਚਲਿਆ ਗਿਆ ਸੀ, ਕੋਈ ਪਾਨੀਪੱਤ ਚਲਿਆ ਗਿਆ ਸੀ ਔਰ ਕੋਈ ਦਿੱਲੀ ਤੋਂ ਵੀ ਪਾਰ ਚਲਿਆ ਗਿਆ ਸੀ ਅੱਜ ਉਹ ਵਾਪਸ ਜਲੰਧਰ ਔਰ ਅੰਮ੍ਰਿਤਸਰ ਵਿੱਚ ਆ ਕੇ ਇੰਡਸਟਰੀ ਚਲਾਉਂਦੇ ਪਏ ਹਨ। ਸਪੀਕਰ ਸਾਹਿਬ, ਸਾਡੀ ਸਟੇਟ ਬਹੁਤ ਖੁਸ਼ਹਾਲ ਹੈ, ਤੁਸੀਂ ਦੇਖੋ ਵੱਡੇ ਵੱਡੇ ਸ਼ਹਿਰਾਂ ਵਿੱਚ ਸਾਡੇ ਪੰਜਾਬ ਦੇ ਵਿੱਚ 6,000, 7,000 ਰੁਪਏ ਪ੍ਰਤੀ ਗਜ਼ ਜ਼ਮੀਨ ਹੋਵੇ ਇਹ ਸਾਡੀ ਖੁਸ਼ਹਾਲੀ ਦਾ ਪ੍ਰਤੀਕ ਹੈ। ਅੱਜ ਸਾਡੀ ਸਟੇਟ ਛਾਲਾਂ ਮਾਰਦੀ ਅਗਾਂਹ ਨੂੰ ਜਾ ਰਹੀ ਹੈ। ਸਪੀਕਰ ਸਾਹਿਬ, ਇਨ੍ਹਾਂ ਇੰਡਸਟਰੀ ਲਗਾਉਣ ਵਾਲਿਆਂ ਦੀ ਸਹਾਇਤਾ ਕਰਨ ਲਈ ਅਸੀਂ ਵੰਨ ਵਿੰਡੋ ਸਰਵਿਸ ਵੀ ਦਿੱਤੀ ਹੈ ਤਾਂ ਕਿ ਉਨ੍ਹਾਂ ਨੂੰ ਇਨਫਰਮੇਸ਼ਨ ਪ੍ਰਾਪਤ ਕਰਨ ਵਿੱਚ ਕੋਈ ਮੁਸ਼ਕਲ ਪੇਸ਼ ਨਾ ਆਵੇ। ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਅਸੀਂ ਇੰਡਸਟਰੀ ਲਗਾਉਣ ਵਾਲਿਆਂ ਨੂੰ ਹਮੇਸ਼ਾਂ ਰਾਹਤਾਂ ਦੇਈਏ। ਇੰਡਸਟਰੀ ਨੂੰ ਐਨਕਰੇਜ ਕਰੀਏ। ਥੋੜ੍ਹੇ ਹੀ ਦਿਨਾਂ ਦੀ ਗੱਲ ਹੈ ਕਿ ਮੈਨੂੰ ਲੋਕੀਂ ਪੁਛਦੇ ਸਨ ਕਿ ਐਨ.ਆਰ.ਆਈਜ਼. ਆਏ। ਮੈਂ ਦੱਸਣਾ ਚਾਹੁੰਦਾ ਹਾਂ ਕਿ ਐਨ.ਆਰ.ਆਈਜ਼. ਕਿਸ ਤਰ੍ਹਾਂ ਸਾਡੇ ਮਗਰ ਮਗਰ ਭੱਜੇ ਫਿਰਦੇ ਹਨ। ਕੁਝ ਦਿਨ ਹੀ ਪਹਿਲਾਂ ਗੋਦਰੇਜ ਵਾਲੇ ਆਏ ਉਨ੍ਹਾਂ ਦੇ ਨਾਲ ਦੋ ਹੋਰ ਐਨ.ਆਰ.ਆਈਜ਼ ਵੀ ਸਨ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਇਸ ਤਰ੍ਹਾਂ ਬੋਲਣ ਦੀ ਇਜਾਜ਼ਤ ਨਾ ਦਿਆ ਕਰੋ। ਮੈਂ ਅਰਜ਼ ਕਰ ਰਿਹਾ ਸੀ ਕਿ ਇੰਡਸਟਰੀ ਨੂੰ ਉਤਸ਼ਾਹਤ ਕਰਨ ਲਈ ਅਸੀਂ ਬੜੇ ਭਾਰੀ ਪ੍ਰੋਗਰਾਮ ਇਥੇ ਸ਼ੁਰੂ ਕੀਤੇ ਹਨ। ਸਾਡੇ ਕੋਲ ਗੋਦਰੇਜ਼ ਵਾਲੇ ਆਏ, ਉਨ੍ਹਾਂ ਨਾਲ ਅਮਰੀਕਾ ਦੇ ਦੋ ਐਨ.ਆਰ.ਆਈਜ਼ ਵੀ ਸਨ ਜਦੋਂ ਉਹ ਮੈਨੂੰ ਮਿਲੇ ਤਾਂ ਉਨ੍ਹਾਂ ਨੇ ਸਭ ਤੋਂ ਪਹਿਲਾ ਸਵਾਲ ਇਹ ਕੀਤਾ ਕਿ ਅਸੀਂ ਰਾਜਸਥਾਨ ਵੀ ਗਏ ਹਾਂ, ਅਸੀਂ ਗੁਜਰਾਤ ਦੇ ਵਿੱਚ ਵੀ ਗਏ ਔਰ ਅਸੀਂ ਹੁਣ ਪੰਜਾਬ ਦੇ ਵਿੱਚ ਵੀ ਆਏ ਹਾਂ ਅਤੇ ਅਸੀਂ ਆਪਣਾ ਕਾਰਖਾਨਾ ਲਾਉਣਾ ਚਾਹੁੰਦੇ ਹਾਂ ਰੈਫਰੀਜਰੇਟਰ ਦਾ, ਏ.ਸੀ. ਦਾ ਕਾਰਖਾਨਾ ਲਾਉਣਾ ਚਾਹੁੰਦੇ ਹਾਂ ਇਥੇ ਲਾਅ ਐਂਡ ਆਰਡਰ ਦੀ ਸਥਿਤੀ ਕੀ ਹੈ। ਮੈਂ ਉਨ੍ਹਾਂ ਨੂੰ ਕਿਹਾ ਕਿ ਲਾਅ ਐਂਡ ਆਰਡਰ ਦੀ ਸਥਿਤੀ ਤੁਸੀਂ ਆਪ ਹੀ

**Expunged as ordered by the Chair.

ਪਿੰਡਾਂ ਵਿਚ ਜਾ ਕੇ ਵੇਖ ਲਓ। ਇਥੇ ਮੇਰੇ ਨਾਲ ਤਾਂ ਤੁਸੀਂ ਸਿਕਿਓਰਿਟੀ ਗਾਰਡ ਵੇਖ ਰਹੇ ਹੋ। ਮੈਂ ਕਿਹਾ ਕਿ ਅਸੀਂ ਤਾਂ ਸਿਕਿਓਰਿਟੀ ਵਿੱਚ ਬੱਝੇ ਹੋਏ ਹਾਂ ਸਾਡੀ ਗੱਲ ਹੋਰ ਹੈ। ਪਰ ਤੁਸੀਂ ਖੁਦ ਜਾ ਕੇ ਪਿੰਡਾਂ ਦੇ ਅੰਦਰ ਲਾਅ ਐਂਡ ਆਰਡਰ ਦੀ ਹਾਲਤ ਦੇਖੋ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਪਿੰਡਾਂ ਦੇ ਵਿੱਚ ਗਏ, ਮੈਂ ਸੱਚੀ ਗੱਲ ਕਹਿੰਦਾ ਹਾਂ, ਉਨ੍ਹਾਂ ਨੇ ਆ ਕੇ ਕਿਹਾ ਕਿ ਪੰਜਾਬ ਵਰਗੀ ਸ਼ਾਂਤੀ ਵਾਲਾ ਮਾਹੌਲ ਸਾਨੂੰ ਸਾਰੇ ਦੇਸ਼ ਵਿਚ ਕਿਤੇ ਵੀ ਨਹੀਂ ਮਿਲਿਆ (ਥੰਪਿੰਗ)। ਉਨ੍ਹਾਂ ਨੇ ਸਾਡੇ ਕੋਲੋਂ ਜ਼ਮੀਨ ਮੰਗੀ, ਅਜੇ ਪਰਸੋਂ ਦੀ ਹੀ ਗੱਲ ਹੈ, ਉਨ੍ਹਾਂ ਨਾਲ ਮੈਮੋਰੰਡਮ ਆਫ ਅੰਡਰਸਟੈਂਡਿੰਗ ਸਾਈਨ ਕੀਤਾ। ਉਹ ਐਨ.ਆਰ.ਆਈ. ਸਾਡੇ ਇਥੇ ਕਾਰਖਾਨਾ ਲਗਾ ਰਹੇ ਹਨ। ਹੋਰ ਮੈਕਸ ਇੰਡੀਆ ਲਿਮਟਿਡ ਵਾਲੇ ਡੱਚ ਵਾਲਿਆਂ ਨਾਲ ਕੋਲੈਬੋਰੇਸ਼ਨ ਕਰਕੇ, ਭਾਈ ਮੋਹਨ ਸਿੰਘ ਨੇ ਜਿਨ੍ਹਾਂ ਨੇ ਪਹਿਲਾਂ ਬਲਾਚੌਰ ਦੇ ਵਿੱਚ ਇਕ ਲਾਈਫ ਸੇਵਿੰਗ ਡਰੱਗਜ਼ ਦਾ ਕਾਰਖਾਨਾ ਲਗਾਇਆ ਹੋਇਆ ਹੈ, ਉਹ ਹੁਣ 200 ਕਰੋੜ ਰੁਪਏ ਦੇ ਨਾਲ ਆਪਣਾ ਦੂਸਰਾ ਕਾਰਖਾਨਾ ਬਲਾਚੌਰ ਦੇ ਵਿੱਚ ਲਾਈਫ ਸੇਵਿੰਗ ਡਰੱਗਜ਼ ਦਾ ਲਗਾ ਰਹੇ ਹਨ। ਉਹ ਡੱਚ ਵਾਲਿਆਂ ਦੇ ਨਾਲ ਆਪਣਾ ਕੋਲੈਬੋਰੇਸ਼ਨ ਕਰਨਗੇ (ਥੰਪਿੰਗ)। ਸਪੀਕਰ ਸਾਹਿਬ, ਵੈਸੇ ਤਾਂ ਗੱਲ ਪੁਰਾਣੀ ਹੋ ਗਈ ਹੈ ਪਰ ਮੈਂ ਫਿਰ ਵੀ ਰਿਪੀਟ ਕਰ ਦਿੰਦਾ ਹਾਂ ਕਿ 1200 ਕਰੋੜ ਰੁਪਏ ਦੀ ਇੰਡਸਟਰੀ ਲਾਉਣ ਵਾਸਤੇ ਸ੍ਰੀ ਰਾਮ ਗਰੁੱਪ ਤਿਆਰ ਹੋਇਆ ਹੈ। ਉਨ੍ਹਾਂ ਨੇ ਸਾਡੇ ਕੋਲੋਂ ਰਾਜਪੁਰਾ ਦੇ ਅੰਦਰ ਜ਼ਮੀਨ ਮੁੱਲ ਲਈ ਹੈ। ਕੌਣ ਲੈਂਦਾ ਸੀ ਰਾਜਪੁਰੇ ਦੇ ਵਿੱਚ ਜ਼ਮੀਨ? ਸਪੀਕਰ ਸਾਹਿਬ, ਮੈਂ ਅਰਜ਼ ਕਰਾਂ, ਜਦੋਂ ਅਸੀਂ ਸੜਕਾਂ ਤੇ ਸਫਰ ਕਰਦੇ ਸੀ ਅਤੇ ਉਸ ਵੇਲੇ ਅਕਾਲੀ ਸਰਕਾਰ ਸੀ, ਬਾਦਲ ਸਾਹਿਬ ਦੀ ਸਰਕਾਰ ਵੀ ਸੀ ਅਤੇ ਬਰਨਾਲਾ ਸਾਹਿਬ ਦੀ ਸਰਕਾਰ ਵੀ ਰਹੀ ਜਦੋਂ ਅਸੀਂ ਸੜਕਾਂ ਉਤੇ ਜਾਂਦੇ ਸੀ ਤਾਂ ਲਿਖਿਆ ਹੁੰਦਾ ਸੀ ਕਿ 'ਗੋਇੰਦਵਾਲ ਸਿੱਖੀ ਦਾ ਧੁਰਾ, ਮੈਂ ਆਪ ਪੜ੍ਹਿਆ ਹੈ, ਠੀਕ ਹੈ ਸਿੱਖੀ ਦਾ ਧੁਰਾ ਹੈ ਪਰ ਉਨ੍ਹਾਂ ਨੇ ਗੋਇੰਦਵਾਲ ਸਾਹਿਬ ਵਾਸਤੇ ਕੀ ਕੀਤਾ? ਉਹ ਗੋਇੰਦਵਾਲ ਸਾਹਿਬ ਜਿਥੇ ਸ੍ਰੀ ਗੁਰੂ ਅਮਰਦਾਸ ਜੀ, ਗੁਰੂ ਅੰਗਦ ਦੇਵ ਜੀ ਹੋਏ ਹਨ ਉਸ ਵਾਸਤੇ ਇਨ੍ਹਾਂ ਨੇ ਕੀ ਕੀਤਾ? ਮੈਂ ਅੱਜ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਉਥੇ ਮਾੜੀ ਮੋਟੀ ਐਸਟੇਟ ਬਣੀ ਸੀ ਉਹ ਵੀ ਉਜੜਦੀ ਜਾ ਰਹੀ ਸੀ। ਮੈਨੂੰ ਇਹ ਦੱਸਦਿਆਂ ਖੁਸ਼ੀ ਹੁੰਦੀ ਹੈ ਕਿ ਗੋਇੰਦਵਾਲ ਸਾਹਿਬ ਵਿਖੇ 700 ਕਰੋੜ ਰੁਪਏ ਲਾਉਣ ਵਾਸਤੇ ਇੰਡਸਟਰੀਲਿਸਟ ਸ੍ਰੀ ਰੌਣਕ ਸਿੰਘ ਨੇ ਮੈਮੋਰੰਡਮ ਆਫ ਅੰਡਰਸਟੈਂਡਿੰਗ ਸਾਈਨ ਕੀਤਾ ਹੈ (ਥੰਪਿੰਗ) ਇਕ ਪੇਪਰ ਮਿੱਲ ਲਗ ਰਹੀ ਹੈ। ਇਕ ਸ਼ੂਗਰ ਮਿੱਲ ਲਗ ਰਹੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਤਾਂ ਸਿੱਖੀ ਨੂੰ ਪਰਵਰਿਸ਼ ਦੇਣ ਵਾਲੇ ਹਾਂ ਅਤੇ ਇਹ ਇਸ ਨੂੰ ਖਾਣ ਵਾਲੇ ਹਨ। ਕੀ ਨਹੀਂ ਕੀਤਾ ਇਨ੍ਹਾਂ ਨੇ ? ਅੱਜ ਇੰਡਸਟਰੀ ਖੁਲ੍ਹ ਕੇ ਸਾਡੇ ਸਾਹਮਣੇ ਆ ਰਹੀ ਹੈ। ਸਾਡੀ ਪੀ.ਐਸ.ਡੀ.ਆਈ.ਸੀ ਨੇ 45 ਕਰੋੜ ਰੁਪਏ ਦੇ ਕਰੀਬ ਦਾ ਮੁਨਾਫਾ ਕਮਾਇਆ ਹੈ। 40 ਗੁਣਾ ਜ਼ਿਆਦਾ ਡਿਵੀਡੈਂਡ ਵੱਧ ਦਿਤਾ, ਤੁਸੀਂ ਹੈਰਾਨ ਹੋਵੋਗੇ ਕਿ 3.42 ਕਰੋੜ ਰੁਪਏ ਉਨ੍ਹਾਂ ਨੂੰ ਮਿਲਿਆ ਅੱਜ 45 ਨਵੇਂ ਕਾਰਖਾਨੇ ਸਾਡੇ ਪੀ.ਐਸ.ਆਈ.ਡੀ.ਸੀ ਵਾਲੇ ਲਗਾ ਰਹੇ ਹਨ। ਪੀ.ਐਫ.ਸੀ. ਨੇ, ਸਪੀਕਰ ਸਾਹਿਬ ਇਸ ਸਾਲ ਸਾਢੇ ਬਾਨਵੇਂ ਕਰੋੜ ਦੇ ਕਰਜ਼ੇ ਦੇਣੇ ਹਨ। ਉਸ ਦੇ ਨਾਲ ਪੰਜਾਬ

[ਮੁੱਖ ਮੰਤਰੀ]
ਦੀ ਇੰਡਸਟਰੀ ਨੂੰ ਬੜੀ ਭਾਰੀ ਇਕ ਐਸੀ ਸ਼ਕਲ ਦੇਣਗੇ ਜਿਸ ਦੇ ਨਾਲ ਇਹ ਪੰਜਾਬ ਬਾਕੀ ਸਾਰੇ ਸੂਬਿਆਂ ਦੇ ਨਾਲੋਂ ਚੰਗਾ ਹੋਵੇਗਾ, ਅਸੀਂ ਇਸ ਗੱਲ ਲਈ ਲੱਗੇ ਹੋਏ ਹਾਂ (ਥੰਪਿੰਗ)। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇੰਡਸਟਰੀ ਦੇ ਵਿਚ ਬੜਾ ਭਾਰੀ ਪਰੋਗਰਾਮ ਚਲ ਰਿਹਾ ਹੈ। ਸਾਡੇ ਜਿਹੜਾ ਪੈਟਰੋ-ਕੈਮੀਕਲ ਪ੍ਰੋਜੈਕਟ ਲਗਣਾ ਹੈ ਉਹ 5000 ਕਰੋੜ ਰੁਪਏ ਖਰਚ ਕਰਕੇ ਲਗਣਾ ਹੈ। ਇਹ ਕਿੰਨੀ ਵੱਡੀ ਗੱਲ ਹੈ। ਮੈਂ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਲੈਟਰ ਆਫ ਇਟੈਂਟ ਸਾਈਨ ਕੀਤਾ ਹੈ(ਥੰਪਿੰਗ) ਅਤੇ ਇਸ ਵਾਸਤੇ ਅਸੀਂ ਜੀ.ਟੀ.ਰੋਡ ਦੇ ਨੇੜੇ ਜਗ੍ਹਾ ਢੂੰਡ ਰਹੇ ਹਾਂ ਤਾਂ ਕਿ ਬੜਾ ਭਾਰੀ ਕਾਰਖਾਨਾ ਲਗਾਇਆ ਜਾ ਸਕੇ ਇਮਪਲਾਈਮੈਂਟ ਬਾਰੇ ਤੁਸੀਂ ਬੜੀਆਂ ਗੱਲਾਂ ਕਰਦੇ ਹੋ, 20-30 ਬੀ.ਡੀ.ਪੀ.ਓ. ਰੱਖਣ ਦੀਆਂ ਗੱਲਾਂ ਕਰਦੇ ਹੋ। ਅਸੀਂ ਤਾਂ ਬਾਕਾਇਦਾ ਐਪਲੀਕੇਸ਼ਨਾਂ ਲੈ ਕੇ ਇੰਟਰਵਿਊ ਲੈ ਕੇ ਰੱਖੇ ਹਨ। ਅਗਰ ਇਮਪਲਾਇਮੈਂਟ ਮਿਲ ਸਕਦੀ ਹੈ ਤਾਂ ਇੰਡਸਟਰੀ ਦੇ ਅੰਦਰ ਮਿਲ ਸਕਦੀ ਹੈ। ਮੈਨੂੰ ਸ੍ਰੀ ਰਾਮ ਗਰੁੱਪ ਨੇ ਦੱਸਿਆ ਕਿ ਜਦੋਂ ਕਾਰਖਾਨਾ ਚਾਲੂ ਹੋ ਗਿਆ ਤਾਂ 40 ਹਜ਼ਾਰ ਲੋਕਾਂ ਨੂੰ ਇਮਪਲਾਇਮੈਂਟ ਦੇਵਾਂਗੇ ਜੋ ਪੈਟਰੋਕੈਮੀਕਲ ਪਲਾਂਟ ਹੈ ਉਥੇ ਵੀ 40-50 ਹਜ਼ਾਰ ਨੂੰ ਇਮਪਲਾਇਮੈਂਟ ਦੇਵਾਂਗਾ। ਸੋਡਾ-ਐਸ਼ ਦੀ ਫੈਕਟਰੀ ਜੋ ਨੰਗਲ ਵਿਖੇ ਲਾਈ ਗਈ ਹੈ ਉਸ ਵਿੱਚ ਵੀ 400-500 ਆਦਮੀਆਂ ਨੂੰ ਇਮਪਲਾਇਮੈਂਟ ਦਿਤੀ ਗਈ ਹੈ। ਅੱਜ ਪੰਜਾਬ ਵਿਕਾਸ ਵੱਲ ਵੱਧ ਰਿਹਾ ਹੈ। ਲੁਧਿਆਣੇ ਦੇ ਅੰਦਰ ਇਕ ਹੋਰ ਫੋਕਲ ਪੁਆਇੰਟ ਅਸੀਂ ਬਣਾਇਆ ਹੈ ਜਿਸ ਦੇ ਅੰਦਰ ਸਾਰੇ ਵੱਡੇ ਵੱਡੇ ਇੰਡਸਟਰੀਲਿਸਟ ਦੌੜੇ ਫਿਰਦੇ ਹਨ ਕਿ ਸਾਨੂੰ ਉਥੇ ਪਲਾਟ ਤਾਂ ਦਿਓ ਅਸੀਂ ਇੰਡਸਟਰੀ ਲਾਉਣ ਲਈ ਤਿਆਰ ਹਾਂ। ਅਸੀਂ ਹੋਰ ਇੰਡਸਟਰੀਅਲ ਫੋਕਲ ਪੁਆਇੰਟ ਬਣਾਏ ਹਨ ਅਤੇ ਦੋ ਗਰੋਥ ਸੈਂਟਰ ਬਣਾਏ ਹਨ, ਇਕ ਪਠਾਨਕੋਟ ਵਿਖੇ ਅਤੇ ਦੂਜਾ ਬਠਿੰਡਾ ਵਿਖੇ। ਅੱਜ ਸਾਡੇ ਇੰਡਸਟਰੀ ਫੋਕਲ ਪੁਆਇੰਟ 14 ਹਨ ਅਤੇ ਮੈਂ ਸਾਰਿਆਂ ਨੂੰ ਕਹਿੰਦਾ ਹਾਂ ਕਿ ਉਹ ਲੋਕ ਜਿਹੜੇ ਪੰਜਾਬ ਦੇ ਅੰਦਰ ਇੰਡਸਟਰੀ ਲਾਉਣ ਦੇ ਹੱਕ ਵਿੱਚ ਹਨ, ਅਸੀਂ ਉਨ੍ਹਾਂ ਦੀ ਮੱਦਦ ਕਰਾਂਗੇ, ਉਨ੍ਹਾਂ ਨੂੰ ਸਿਕਿਉਰਿਟੀ ਪ੍ਰੋਵਾਈਡ ਕਰਾਂਗੇ, ਆਓ ਪੰਜਾਬ ਅੰਦਰ ਇੰਡਸਟਰੀ ਲਗਾਓ।

**ਸ੍ਰੀ ਸਪੀਕਰ** : ਸੀ.ਐਮ. ਸਾਹਿਬ ਹੋਰ ਕਿੰਨਾ ਸਮਾਂ ਲੱਗੇਗਾ ?

**ਮੁੱਖ ਮੰਤਰੀ**: ਸਪੀਕਰ ਸਹਿਬ, ਅਜੇ ਤਾਂ ਮੈਂ ਸ਼ੁਰੂ ਹੀ ਹੋਇਆ ਹਾਂ। ਸਪੀਕਰ ਸਾਹਿਬ ਗੱਲ ਇਹ ਹੈ ਕਿ :

''ਦੌਰ ਸਿਆਸਤ ਵੀ ਕਿਆ ਦੌਰੇ ਸਿਆਸਤ ਹੈ।
ਚੁੱਪ ਹੋਂ ਤੋ ਨਿਆਮਤ ਹੈ,
ਬੋਲੂੰ ਤੋ ਬਗਾਵਤ ਹੈ''।

ਇਹ ਦੌਰੇ ਸਿਆਸਤ ਚਲਦੀ ਰਹਿਣ ਦਿਓ। ਮੈਂ ਸਪੀਕਰ ਸਾਹਿਬ, ਐਗਰੀਕਲਚਰਲ ਅਤੇ ਪਾਵਰ ਬਾਰੇ ਅਰਜ਼ ਕਰਦਾ ਹਾਂ ਇਹ ਦੋਵੇਂ ਚੀਜ਼ਾਂ ਐਸੀਆਂ ਹਨ ਜਿਨ੍ਹਾਂ ਤੋਂ ਬਗੈਰ ਨਾ ਖੇਤੀ

ਚੰਗੀ ਹੋ ਸਕਦੀ ਹੈ ਅਤੇ ਨਾ ਇੰਡਸਟਰੀ। ਲੇਕਿਨ ਇਨ੍ਹਾਂ ਖੇਤਰਾਂ ਵਿੱਚ ਵੀ ਅਸੀਂ ਬੜੀਆਂ ਬੜੀਆਂ ਪੁਲਾਘਾਂ ਪੁੱਟੀਆਂ ਹਨ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਇੱਥੇ ਸਰਕਾਰਾਂ ਆਉਂਦੀਆਂ ਰਹੀਆਂ ਮੈਂ ਆਪੋਜੀਸ਼ਨ ਦੇ ਅੰਦਰ ਵੀ ਰਿਹਾ ਹਾਂ, ਔਰ ਮੈਂ, ਸਪੀਕਰ ਸਾਹਿਬ ਇੱਥੇ ਕਹਿੰਦਾ ਰਿਹਾ ਹਾਂ, ਜਦ ਮੈਂ ਪਹਿਲੀ ਵਾਰ ਐਮ.ਐਲ.ਏ. ਬਣਿਆ ਤਾਂ ਥੀਨ-ਡੈਮ ਦੀ ਕੀਮਤ 95 ਕਰੋੜ ਰੁਪਏ ਸੀ ਲੇਕਿਨ ਸਰਕਾਰਾਂ ਆਉਂਦੀਆਂ ਰਹੀਆਂ, ਸਰਕਾਰਾਂ ਵੀ ਅਕਾਲੀ ਦਲ ਦੀਆਂ ਆਉਂਦੀਆਂ ਰਹੀਆਂ ਪਰ ਉਨ੍ਹਾਂ ਨੇ 95 ਕਰੋੜ ਦੀ ਪ੍ਰਵਾਹ ਨਾ ਕੀਤੀ ਕਿਉਂਕਿ ਹਮੇਸ਼ਾ ਜਦੋਂ ਵੀ ਅਕਾਲੀ ਦਲ ਦੀ ਸਰਕਾਰ ਆਈ ਤਾਂ ਉਨ੍ਹਾਂ ਨੇ ਲੋਕਾਂ ਦੇ ਬਰਖਿਲਾਫ ਫੈਸਲੇ ਲਏ ਔਰ ਲੋਕਾਂ ਨੂੰ ਟਿੱਚ ਸਮਝਿਆ, ਲੋਕਾਂ ਦੀ ਪ੍ਰਵਾਹ ਨਾ ਕਰਕੇ ਆਪਣੇ ਕਾਰਖਾਨੇ ਚਲਾਉਂਦੇ ਰਹੇ ਅਤੇ ਆਪਣੀ ਮਨ-ਮਰਜ਼ੀ ਕਰਦੇ ਰਹੇ। ਉਹ ਜੋ 95 ਕਰੋੜ ਰੁਪਏ ਦੀ ਲਾਗਤ ਸੀ ਉਹ ਹੁਣ ਵੱਧ ਕੇ 2000 ਕਰੋੜ ਰੁਪਏ ਹੋ ਗਈ ਹੈ ਲੇਕਿਨ ਸਾਨੂੰ ਪੰਜਾਬ ਦੇ ਨਾਲ ਪਿਆਰ ਹੈ, ਸਾਨੂੰ ਪੰਜਾਬੀਆਂ ਦੇ ਹਿੱਤਾਂ ਨਾਲ ਪਿਆਰ ਹੈ ਅਸੀਂ ਥੀਨ-ਡੈਮ ਦੇ ਅੰਦਰ 600 ਮੈਗਾਵਾਟ ਬਿਜਲੀ ਪੈਦਾ ਕਰਨੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਭਾਵੇਂ ਮਕਾਨ ਵਿੱਕ ਜਾਣ, ਅਸੀਂ ਥੀਨ-ਡੈਮ ਬਣਾ ਕੇ ਰਹਾਂਗੇ ਔਰ ਦੂਸਰਾ ਜੋ, ਸਪੀਕਰ ਸਾਹਿਬ, ਇੱਥੇ ਡਾਕਟਰ ਹਰਬੰਸ ਲਾਲ ਨੇ ਕਿਹਾ ਕਿ ਰਾਵੀ ਦਰਿਆ ਵਹਿੰਦਾ ਸੀ ਪਾਕਿਸਤਾਨ ਵਾਲੇ ਪਾਸੇ, ਅਸੀਂ ਉਸ ਦਾ ਮੂੰਹ ਇਸ ਕਰਕੇ ਮੋੜਿਆ, ਸਾਡੇ ਇੰਜਨੀਅਰਜ਼ ਨੇ ਇਸ ਕਰਕੇ ਉਸ ਦਰਿਆ ਦਾ ਮੂੰਹ ਮੋੜਿਆ ਕਿਉਂਕਿ ਉਥੋਂ ਪਾਣੀ ਸਾਫ ਕੀਤੇ ਤੋਂ ਬਿਨਾਂ ਡੈਮ ਦੀ ਉਸਾਰੀ ਮੁਸ਼ਕਲ ਸੀ, ਸਾਡੇ ਇੰਜੀਨੀਅਰਜ਼ ਨੇ ਕ੍ਰਿਸ਼ਮਾ ਕੀਤਾ ਅਤੇ ਗੁਰੂ ਨਾਨਕ ਦੇਵ ਜੀ ਦੇ ਆਗਮਨ ਉਤਸਵ ਤੇ ਏਡੇ ਵੱਡੇ ਪ੍ਰੋਜੈਕਟ ਦਾ ਉਦਘਾਟਨ ਕੀਤਾ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਦੇ ਉਨ੍ਹਾਂ ਨੇ ਵੀ ਪਹਿਲਾਂ ਐਸਾ ਕੰਮ ਕੀਤਾ ਹੈ। ਸਪੀਕਰ ਸਾਹਿਬ, ਅਸੀਂ ਕਿਹਾ ਹੈ ਕਿ ਥੀਨ-ਡੈਮ ਬਣਾਵਾਂਗੇ ਔਰ ਬਿਜਲੀ ਪੈਦਾ ਕਰਾਂਗੇ ਔਰ ਉਸ ਤੋਂ ਬਾਅਦ ਕੰਡੀ-ਕੈਨਾਲ ਵਿਚੋਂ ਵੀ 60 ਮੈਗਾਵਾਟ ਬਿਜਲੀ ਪੈਦਾ ਕਰਾਂਗੇ। ਸਾਡੇ ਪ੍ਰਧਾਨ ਮੰਤਰੀ ਨੇ ਵਾਇਦਾ ਕੀਤਾ ਹੈ। ਇਹ ਗੱਲਾਂ ਕਰਦੇ ਹਨ ਕਿ ਪ੍ਰਧਾਨ ਮੰਤਰੀ ਪੈਸੇ ਨਹੀਂ ਦਿੰਦੇ ਪਰ ਮੈਂ ਇਨਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਸਾਡੇ ਪ੍ਰਧਾਨ ਮੰਤਰੀ ਜੀ ਨੇ ਵਿਸ਼ਵਾਸ ਦਿਤਾ ਹੈ ਕਿ ਸ਼ਾਹਪੁਰ ਕੰਡੀ ਕੈਨਾਲ ਬਣਾਉਣੀ ਹੈ ਅਤੇ ਉਸ ਤੇ 300 ਕਰੋੜ ਰੁਪਿਆ ਖਰਚ ਆਵੇਗਾ।

ਸਪੀਕਰ ਸਾਹਿਬ, ਸਾਡੇ ਆਉਣ ਤੋਂ ਬਾਅਦ ਬਿਜਲੀ ਦੀ ਹਾਲਤ ਚੰਗੀ ਹੋਈ ਹੈ ਔਰ ਬਿਜਲੀ ਦੇ ਦੋ ਯੂਨਿਟ ਮੈਂ ਆਪਣੇ ਹੱਥ ਨਾਲ ਚਾਲੂ ਕੀਤੇ ਹਨ। 210 ਮੈਗਾਵਾਟ ਦਾ ਪੰਜਵਾਂ ਅਤੇ ਛੇਵਾਂ ਯੂਨਿਟ ਰੋਪੜ ਥਰਮਲ ਪਲਾਂਟ ਵਿਚ ਚਾਲੂ ਕੀਤਾ ਔਰ ਦੋ ਹੋਰ ਯੂਨਿਟਾਂ ਦਾ ਲਹਿਰਾ ਮੁਹੱਬਤ ਜੋ ਕਿ ਬਠਿੰਡੇ ਵਿਖੇ ਹੈ, ਨੀਂਹ ਪੱਥਰ ਰੱਖਿਆ ਔਰ ਉਥੇ 210 ਮੈਗਾਵਾਟ ਵਨ ਅਤੇ 210 ਮੈਗਾਵਾਟ ਟੂ ਉਥੇ ਲਾਉਣ ਦਾ ਪ੍ਰੋਗਰਾਮ ਬਣਾਇਆ। ਸਪੀਕਰ ਸਾਹਿਬ, ਲੋਕਾਂ ਦੀ ਸਿਹਤ ਵੱਲ ਧਿਆਨ ਦਿੱਤਾ ਕਿ ਖਰਾਬ ਨਾ ਹੋਵੇ। ਜਿਹੜੀ ਐਸ਼ ਹੈ ਜਿਸਨੂੰ ਸੁਆਹ ਕਿਹਾ ਜਾਂਦਾ ਹੈ, ਸੁਟਿਆ ਜਾਂਦੀ ਸੀ, ਉਥੇ ਰੋਪੜ ਵਿਚ ਸੀਮਿੰਟ ਬਣਾਉਣ ਦਾ ਫੈਸਲਾ ਕੀਤਾ ਹੈ। ਇਹ ਬੜਾ ਭਾਰੀ

[ਮੁੱਖ ਮੰਤਰੀ]

ਪ੍ਰੋਗਰਾਮ ਹੈ। ਸਾਨੂੰ 250 ਮੈਗਾਵਾਟ ਬਿਜਲੀ ਬਣਾਉਣ ਦੀ ਕਲੀਅਰੈਂਸ ਮਿਲੀ ਹੈ। ਗੋਇੰਦਵਾਲ ਸਾਹਿਬ ਵਿਖੇ ਥਰਮਲ ਪਲਾਂਟ ਲਗਾਉਣਾ ਹੈ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਉਨ੍ਹਾਂ ਲੋਕਾਂ ਨੇ ਜਿਨ੍ਹਾਂ ਨੇ ਪੰਜਾਬੀ ਸੂਬਾ ਬਣਵਾਇਆ, ਮੈਂ ਕਿਸੇ ਤੇ ਇਲਜ਼ਾਮ ਨਹੀਂ ਲਗਾਉਣਾ ਚਾਹੁੰਦਾ, ਮੇਰੀ ਆਦਤ ਨਹੀਂ, ਮੈਂ ਸਰਸਰੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਕੋਲਾ ਕਿੰਨਾ ਮਹਿੰਗਾ ਹੋ ਗਿਆ ਹੈ। ਮੈਨੂੰ ਕੱਲ ਇੱਕ ਆਦਮੀ ਕਹਿ ਰਿਹਾ ਸੀ ਕਿ ਕੋਲਾ ਮਹਿੰਗਾ ਹੋ ਗਿਆ ਹੈ, ਉਸ ਦੀ ਕੁਆਲਿਟੀ ਵੀ ਮਾੜੀ ਹੈ। ਇਹ ਉੜੀਸਾ ਅਤੇ ਬਿਹਾਰ ਤੋਂ ਆਉਂਦਾ ਹੈ। ਕੀਮਤ ਨਾਲੋਂ ਭਾੜਾ ਜ਼ਿਆਦਾ ਹੈ। ਅਸੀਂ ਫਿਰ ਵੀ ਉਥੋਂ ਲਿਆ ਰਹੇ ਹਾਂ ਔਰ ਬਿਜਲੀ ਪੰਜਾਬ ਨੂੰ ਦੇਣੀ ਹੈ ਕਿਉਂਕਿ ਜੇ ਪੰਜਾਬ ਨੂੰ ਬਿਜਲੀ ਨਹੀਂ ਦਿਆਂਗੇ ਤਾਂ ਪੰਜਾਬ ਦਾ ਕੰਮ ਖੜਾ ਹੋ ਜਾਵੇਗਾ। ਸਪੀਕਰ ਸਾਹਿਬ, ਬੜੇ ਬੜੇ ਗਰਿੱਡ ਪੰਜਾਬ ਵਿੱਚ ਲਗਾਏ ਗਏ। 166 ਕੇ.ਵੀ. ਦੇ ਦੋ ਗਰਿੱਡ ਪੰਜਾਬ ਵਿਚ ਲਗਾਏ ਗਏ ਔਰ 132 ਕੇ.ਵੀ. ਦੇ ਚਾਰ ਗਰਿੱਡ ਪੰਜਾਬ ਵਿਚ ਲਗਾਏ ਗਏ ਔਰ 66 ਕੇ.ਵੀ. ਦੇ 13 ਗਰਿੱਡ ਲਗਾਏ ਗਏ। ਹਰ ਜਗ੍ਹਾਂ ਤੇ ਗਰਿੱਡ ਲੱਗੇ ਹਨ ਅਤੇ ਬਿਜਲੀ ਦਿੱਤੀ ਜਾਂਦੀ ਹੈ। ਕਈ ਪਿੰਡਾਂ ਵਿਚ ਬਿਜਲੀ 24 ਘੰਟੇ ਮਿਲ ਰਹੀ ਹੈ। ਸਾਡਾ ਪ੍ਰੋਗਰਾਮ ਹੈ ਅਤੇ ਅਸੀਂ ਫੈਸਲਾ ਕੀਤਾ ਹੈ ਕਿ ਇਸ ਸਾਲ ਵਿਚ 200 ਪਿੰਡਾਂ ਵਿਚ ਬਿਜਲੀ 24 ਘੰਟੇ ਕਰ ਦੇਵਾਂਗੇ ਔਰ ਉਹ ਦਿਨ ਦੂਰ ਨਹੀਂ ਜਦੋਂ ਪੰਜਾਬ ਦੇ ਹਰ ਪਿੰਡ ਵਿਚ 24 ਘੰਟੇ ਬਿਜਲੀ ਮਿਲੇਗੀ। (ਥੰਪਿੰਗ) ਅਸੀਂ ਬਿਜਲੀ ਦਾ ਘਾਟਾ ਪੂਰਾ ਕੀਤਾ ਹੈ। ਇਸ ਗੱਲ ਦੇ ਬਾਵਜੂਦ ਅਸੀਂ ਜ਼ਿਮੀਦਾਰਾਂ ਨੂੰ ਅਤੇ ਕਿਸਾਨਾਂ ਨੂੰ ਸਬਸਿਡੀ ਦਿੱਤੀ ਹੈ ਔਰ 25,000 ਸਾਥੀ ਐਤਕੀਂ ਬਣਾਏ ਹਨ। ਲੇਕਿਨ ਮੈਂ ਬੀ.ਕੇ.ਯੂ. ਤੇ ਇਲਜ਼ਾਮ ਲਗਾਉਣਾ ਚਾਹੁੰਦਾ ਹਾਂ ਜੋ ਆਪਣੇ ਆਪ ਨੂੰ ਕਹਿੰਦੀ ਹੈ ਕਿ ਅਸੀਂ ਜ਼ਿਮੀਦਾਰਾਂ ਦੇ ਹਿੱਤ ਵਿਚ ਹਾਂ ਪਰ ਉਹ ਆਤੰਕਵਾਦੀਆਂ ਦੀ ਮਦਦ ਕਰਦੇ ਰਹੇ ਅਤੇ ਉਨ੍ਹਾਂ ਦੇ ਲੀਡਰ ਲੱਖੋਵਾਲ ਸਾਹਿਬ ਨੇ ਕਿਹਾ ਸੀ ਕਿ ਉਨ੍ਹਾਂ ਦੇ ਨਾਂ ਤੇ ਗੁਰਦੁਆਰੇ ਬਣਾਵਾਂਗੇ, ਉਨ੍ਹਾਂ ਦੇ ਸਲਾਨਾ ਭੋਗ ਕਰਾਂਗੇ ਅਤੇ ਬਰਸੀਆਂ ਮਨਾਵਾਂਗੇ। ਉਹ ਕਿਸਾਨਾਂ ਨਾਲ ਮਦਰਦੀ ਨਹੀਂ ਰੱਖਦੇ ਬਲਕਿ ਉਹ 25,000 ਲੋਕ ਰੱਖਦੇ ਹਨ ਜਿਨ੍ਹਾਂ ਨੇ ਖੇਤੀਬਾੜੀ ਦੇ ਹਿੱਤ ਵਾਸਤੇ ਕੰਮ ਕੀਤਾ ਹੈ।

ਦੋਸਤੋ, ਇੱਕ ਨਵੀਂ ਸਕੀਮ ਸਬਡਿਵੀਜ਼ਨ ਲੈਵਲ ਤੇ ਕੱਢੀ ਹੈ ਜਿਹੜੀ ਬਿਜਲੀ ਦੇ ਬਾਰੇ ਹੈ। ਅਸੀਂ ਸਾਰੇ ਜ਼ੁੰਮੇਵਾਰ ਅਫਸਰਾਂ, ਐਸ.ਡੀ.ਓ. ਐਕਸੀਅਨ ਔਰ ਐਸ. ਈ. ਨੂੰ ਕਿਹਾ ਹੈ ਉਹ ਬਿਜਲੀ ਦੀ ਚੋਰੀ ਤੋਂ ਬਚ ਨਹੀਂ ਸਕਦੇ। ਅਗਰ ਘਾਟਾ ਪਿਆ ਤਾਂ ਉਹ ਜ਼ੁੰਮੇਵਾਰ ਹੋਣਗੇ ਕਿਉਂਕਿ ਬਿਜਲੀ ਜ਼ਿਮੀਦਾਰਾਂ ਨੂੰ ਦੇਣੀ ਹੈ, ਇੰਡਸਟਰੀ ਵਾਲਿਆਂ ਨੂੰ ਦੇਣੀ ਹੈ। 27 ਹਜਾਰ ਕੁਨੈਕਸ਼ਨ ਦਿੱਤੇ। ਟਿਊਬਵੈਲਾਂ ਦੇ ਕੁਨੈਕਸ਼ਨ ਕਿਸਾਨਾਂ ਨੂੰ 8000 ਹੋਰ ਦੇਵਾਂਗੇ ਔਰ ਇਸ ਤਰ੍ਹਾਂ 35,000 ਹੋਰ ਕੁਨੈਕਸ਼ਨ ਮਿਲਣਗੇ (ਥੰਪਿੰਗ) ਜਿਸ ਨਾਲ ਪੰਜਾਬ ਦਾ ਜ਼ਿਮੀਂਦਾਰ ਮਾਲਾ ਮਾਲ ਹੋ

ਜਾਵੇਗਾ। 5500 ਇੰਡਸਟਰੀਲਿਸਟਾਂ ਨੂੰ ਅਤੇ ਇੱਕ ਲੱਖ 78 ਹਜ਼ਾਰ ਕੁਨੈਕਸ਼ਨ ਕੰਜ਼ਿਊਮਰਾਂ ਨੂੰ ਦਿੱਤੇ। ਅਸੀਂ ਬਿਜਲੀ ਪੈਦਾ ਕਰਦੇ ਹਾਂ। ਜਿਹੜਾ ਕਈ ਕਰੋੜ ਦਾ ਘਾਟਾ ਸੀ ਅੱਜ ਘੱਟ ਕੇ 241 ਕਰੋੜ ਰੁਪਏ ਦਾ ਰਹਿ ਗਿਆ ਹੈ।

ਸਪੀਕਰ ਸਾਹਿਬ, ਇਰੀਗੇਸ਼ਨ ਨਹਿਰਾਂ ਨਾਲ ਹੁੰਦੀ ਹੈ ਔਰ ਨਹਿਰਾਂ ਪੱਕੀਆਂ ਕੀਤੀਆਂ ਜਾ ਰਹੀਆਂ ਹਨ। 180 ਕਿਲੋਮੀਟਰ ਨਹਿਰਾਂ ਪੱਕੀਆਂ ਕੀਤੀਆਂ ਗਈਆਂ ਔਰ 940 ਕਿਲੋਮੀਟਰ ਖਾਲੇ ਪੱਕੇ ਕੀਤੇ ਗਏ। ਅੱਜ ਫਿਰੋਜ਼ਪੁਰ ਦੀ ਗੱਲ ਆ ਰਹੀ ਸੀ। ਫਿਰੋਜ਼ਪੁਰ ਦੇ ਜ਼ਿਆਦਾ ਰਜਵਾਹੇ ਪੱਕੇ ਕੀਤੇ ਗਏ। 22 ਕਰੋੜ ਰੁਪਏ ਇਰੀਗੇਸ਼ਨ ਦੇ ਲਈ ਸਿਰਫ ਫਿਰੋਜ਼ਪੁਰ ਜ਼ਿਲ੍ਹੇ ਅੰਦਰ ਲੱਗੇ। ਫਿਰੋਜ਼ਪੁਰ ਜ਼ਿਲ੍ਹੇ ਅੰਦਰ ਜ਼ਿਆਦਾ ਲੋਕ ਜ਼ਮੀਨ ਨਹਿਰਾਂ ਨਾਲ ਸਿੰਜਦੇ ਹਨ। ਸਪੀਕਰ ਸਾਹਿਬ, 38 ਪ੍ਰਤੀਸ਼ਤ ਜ਼ਮੀਨ ਨਹਿਰਾਂ ਨਾਲ ਸਿੰਜੀ ਜਾਂਦੀ ਹੈ ਔਰ 60 ਪ੍ਰਤੀਸ਼ਤ ਦੇ ਕਰੀਬ ਪ੍ਰਾਈਵੇਟ ਟਿਊਬਵੈਲਾਂ ਨਾਲ। ਟਿਊਬਵੈਲਾਂ ਵਾਸਤੇ ਬਿਜਲੀ ਔਰ ਨਹਿਰਾਂ ਵਿੱਚ ਯੂਜ਼ ਕਰਨ ਵਾਸਤੇ 450 ਕਰੋੜ ਰੁਪਿਆ ਅਸੀਂ ਵਰਲਡ ਬੈਂਕ ਤੋਂ ਲਿਆ। ਸਪੀਕਰ ਸਾਹਿਬ, ਸਾਡੇ ਆਪੋਜੀਸ਼ਨ ਵਾਲੇ ਇਥੇ ਬੈਠੇ ਮੈਂ ਬੁਰੇ ਲਫਜ਼ ਨਹੀਂ ਕਹਿਣਾ ਚਾਹੁੰਦਾ। ਉਹ ਹਨੇਰੇ ਵਿੱਚ ਹਨ, ਉਨ੍ਹਾਂ ਨੂੰ ਇਨ੍ਹਾਂ ਗੱਲਾਂ ਦਾ ਕੁਝ ਪਤਾ ਨਹੀਂ ਅਸੀਂ ਇਨ੍ਹਾਂ ਕੰਮਾਂ ਉਤੇ 72 ਕਰੋੜ ਰੁਪਿਆ ਪਿਛਲੇ ਸਾਲ ਖਰਚਿਆ ਔਰ 93 ਕਰੋੜ ਇਸ ਸਾਲ ਖਰਚਣ ਵਾਲੇ ਹਾਂ। ਡੈਮ ਬਣਾਏ ਜਾਣੇ ਹਨ, ਪੜਛ ਡੈਮ ਮੁਕੰਮਲ ਹੋਇਆ ਹੈ। ਇਕ ਹੁਸ਼ਿਆਰਪੁਰ ਜ਼ਿਲ੍ਹੇ ਦੇ ਅੰਦਰ ਡੈਮ ਹੈ ਔਰ ਇੱਕ ਹੋਰ ਡੈਮ ਹੈ। ਉਹ ਮੁਕੰਮਲ ਹੋਣ ਵਾਲੇ ਹਨ। ਸਪੀਕਰ ਸਾਹਿਬ, ਚੋਆਂ ਦੇ ਅੰਦਰ 179 ਬਰੀਚਜ਼ ਹੋਈਆਂ ਔਰ ਨਦੀਆਂ ਦੇ ਅੰਦਰ 83 ਬਰੀਚਿਜ਼ ਹੋਈਆਂ। ਨਹਿਰਾਂ ਦੇ ਅੰਦਰ ਇਹ ਬਰੀਚਿਜ਼ ਪਤਾ ਨਹੀਂ ਕਿਹੜੇ ਵੇਲੇ ਬੰਦ ਕਰ ਦਿੱਤੀਆਂ। ਪ੍ਰਾਈਮ ਮਨਿਸਟਰ ਸਾਹਿਬ ਇਥੇ ਹੜ੍ਹ ਦੇ ਮੌਕੇ ਤੇ ਆਏ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਪੈਸੇ ਦਿੱਤੇ ਔਰ ਉਸ ਪੈਸੇ ਨਾਲ ਕੰਮ ਸ਼ੁਰੂ ਕਰ ਦਿੱਤਾ। ਅੱਜ ਡਰੇਨੇਜ ਪੁੱਟੀਆਂ ਜਾ ਰਹੀਆਂ ਹਨ। ਤਿੰਨ ਕਰੋੜ ਰੁਪਿਆ ਇਸ ਦੇ ਵਾਸਤੇ ਰੱਖਿਆ ਹੈ। ਮੈਂ ਇਕ ਗੱਲ ਇਰੀਗੇਸ਼ਨ ਬਾਰੇ ਕਹਿਣੀ ਚਾਹੁੰਦਾ ਹਾਂ ਇਥੇ ਸਰਦਾਰ ਸ਼ਮਸ਼ੇਰ ਸਿੰਘ ਕਹਿ ਰਹੇ ਸੀ ਕਿ ਸਾਡੇ ਨਹਿਰਾਂ ਨਹੀਂ ਪੁੱਟੀਆਂ ਜਾਂਦੀਆਂ। ਮੈਨੂੰ ਪਤਾ ਹੈ ਜੇ ਐਸ.ਵਾਈ.ਐਲ. ਬਣ ਜਾਵੇ ਤਾਂ ਕਿੰਨੇ ਹੈਕਟੇਅਰ ਜ਼ਮੀਨ ਇੱਥੇ ਸਿੰਜੀ ਜਾਣੀ ਹੈ ਕਿੰਨੇ ਮੈਗਾਵਾਟ ਬਿਜਲੀ ਇਥੇ ਪੈਦਾ ਹੋਣੀ ਹੈ।

ਮੈਂ ਕਹਿਣਾ ਚਾਹੁੰਦਾ ਹਾਂ ,ਸਪੀਕਰ ਸਾਹਿਬ, ਕਿ ਇਨ੍ਹਾਂ ਬੈਂਚਾਂ ਦੇ ਹੀ ਉਤੇ ਇਕ ਵਾਰੀ ਅਕਾਲੀ ਦਲ ਵਾਲੇ ਆ ਗਏ। ਉਨ੍ਹਾਂ ਦਾ ਚੀਫ ਮਨਿਸਟਰ ਸੀ, ਮੈਂ ਨਾਂ ਨਹੀਂ ਲੈਂਦਾ, ਘੁਗੂ ਆਦਮੀ ਚੀਫ ਮਨਿਸਟਰ ਬਣ ਬੈਠਾ। ਘੁਗੂ ਆਦਮੀ ਨੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਨੂੰ ਮਾਰਿਆ। (ਵਿਘਨ) ਕੋਈ ਗੱਲ ਨਹੀਂ, ਤੁਸੀਂ ਮੈਨੂੰ ਕਹਿ ਲਵੋ। ਜਿਹੜੀ ਗੱਲ ਸੱਚੀ ਹੈ ਉਹ ਮੈਂ ਕਹਿਣੀ ਹੈ। ਮੈਂ ਕਹਿਣਾ ਚਾਹੁੰਦਾ ਸੀ, ਸਪੀਕਰ ਸਾਹਿਬ, ਇਹ (ਆਪੋਜੀਸ਼ਨ ਵਲ ਇਸ਼ਾਰਾ) ਬੋਲ ਰਹੇ ਹਨ ਇਨ੍ਹਾਂ ਨੂੰ ਹਮਦਰਦੀ ਹੈ ਉਨ੍ਹਾਂ ਨਾਲ। ( ਵਿਘਨ)।

[ਮੁੱਖ ਮੰਤਰੀ]

ਸਪੀਕਰ ਸਾਹਿਬ, ਆਹ ਜਿਹੜੇ ਮਦਨ ਮੋਹਨ ਮਿੱਤਲ ਹੋਰੀਂ ਹਨ ਮੈਂ ਇਨ੍ਹਾਂ ਨੂੰ ਰਿਸਪੈਕਟ ਨਾਲ, ਆਰਾਮ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਦੇ ਵੀ ਆਪਣਾ ਸਟੈਂਡ ਸਪੱਸ਼ਟ ਨਹੀਂ ਕੀਤਾ। ਜਦੋਂ ਇਧਰੋਂ ਹਲਵਾ ਮਿਲਿਆ ਤਾਂ ਇਧਰ, ਜਦੋਂ ਉਧਰੋ ਹਲਵਾ ਮਿਲਿਆ ਤਾਂ ਉਧਰ ਚਲੇ ਜਾਂਦੇ ਹਨ। ਪੰਜਾਬ ਦੇ ਅੰਦਰ ਜੋ ਮਾਹੌਲ ਹੈ ਇਸ ਸਿਲਸਿਲੇ ਬਾਰੇ ਪਰੋਵਰਬ ਹੈ, ਸਪੀਕਰ ਸਾਹਿਬ। ਕਿਸੇ ਨੇ ਕਿਹਾ ਸੀ :

ਅਧੀ ਤੇਰੀ ਹਾਂ ਮੁਲਾਹਜ਼ੇਦਾਰਾ, ਅੱਧੀ ਹਾਂ ਮੈਂ ਹੌਲਦਾਰ ਦੀ। (ਥੰਪਿੰਗ)

ਇਹੀ ਗੱਲ ਇਨ੍ਹਾਂ ਦੀ ਹੈ। ਗੱਲ ਇਹ ਹੈ ਕਿ.... (ਵਿਘਨ) ਤੁਸੀਂ ਮੈਨੂੰ ਕਹਿ ਦੇਵੋ। ਇਨ੍ਹਾਂ ਦੀ ਉਨ੍ਹਾਂ ਨਾਲ ਹਮਦਰਦੀ ਹੈ। (ਵਿਘਨ) ਭਾਸ਼ਾ ਤਾਂ ਬਹੁਤ ਚੰਗੀ ਹੈ।

**ਸ਼੍ਰੀ ਸਪੀਕਰ :** ਲਕਸ਼ਮੀ ਕਾਂਤਾ ਦੀ ਤਾਰੀਫ ਸੀ।

**ਸਰਦਾਰ ਨਿਰਮਲ ਸਿੰਘ ਨਿੰਮਾ :** ਪੁਆਇੰਟ ਆਫ ਆਰਡਰ, ਸਰ।

**Mr. Speaker :** Resume your seat. Resume your seat, please.

**ਸਰਕਾਰੀ ਬੈਂਚਾਂ ਵਲੋਂ ਆਵਾਜ਼ਾਂ :** ਬੈਠ ਜਾਓ, ਬੈਠ ਜਾਓ।

**ਸਰਦਾਰ ਨਿਰਮਲ ਸਿੰਘ ਨਿੰਮਾ :** ਮੈਂ, ਸਪੀਕਰ ਸਾਹਿਬ, ਇਨ੍ਹਾਂ ਦੇ ਟੋਟਕੇ ਦੀ ਡੈਫੀ-ਨੀਸ਼ਨ ਦੱਸ ਦੇਵਾਂ।

**Mr. Speaker :** Resume your seat. You are not allowed to speak.

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਮੇਰੀ ਗੱਲ ਵਿੱਚ ਹੀ ਰਹਿ ਗਈ। ਮੈਂ ਸੱਚ ਗੱਲ ਕਰਨ ਲਗਿਆ ਸੀ, ਉਹ ਕਿਥੋਂ ਇਹ ਸੁਣ ਸਕਦੇ ਹਨ।

ਮੈਂ ਉਨ੍ਹਾਂ ਬੈਂਚਾਂ (ਵਿਰੋਧੀ ਧਿਰ ਦੇ ਬੈਂਚਾਂ ਵਲ ਇਸ਼ਾਰਾ) ਤੇ ਬੈਠਦਾ ਸੀ ਅਤੇ ਜਿਥੇ ਡਿਪਟੀ ਸਪੀਕਰ ਸਾਹਿਬ ਬੈਠਦੇ ਹਨ ਉਨ੍ਹਾਂ ਦੇ ਪਿੱਛੇ ਬੈਠਦਾ ਸੀ। ਮੈਂ ਸਚੀ ਗੱਲ ਦਸਦਾ ਹਾਂ। ਮੈਂ ਬਾਦਲ ਸਾਹਿਬ ਨੂੰ ਪੁਛਿਆ ਕਿ ਬਾਦਲ ਸਾਹਿਬ ਦੱਸ ਦਿਓ ਕਿ ਐਸ. ਵਾਈ. ਐਲ. ਦੇ ਉਤੇ ਤੁਹਾਡਾ ਕੀ ਸਟੈਂਡ ਹੈ। ਬਾਦਲ ਸਾਹਿਬ ਉਦੋਂ ਇਥੇ ਬੈਠਦੇ ਸਨ ਅਤੇ ਬਲਰਾਮ ਜੀ ਦਾਸ ਟੰਡਨ ਦੋ ਨੰਬਰ ਸੀਟ ਤੇ ਜਿਥੇ ਹੁਣ ਡਾਕਟਰ ਕੇਵਲ ਕ੍ਰਿਸ਼ਨ ਜੀ ਬੈਠੇ ਹਨ ਉਥੇ ਬੈਠਦੇ ਸਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਕਿ ਅਸੀਂ ਪਾਣੀ ਦੇਣਾ ਹੈ। ਮੈਂ ਹੈਰਾਨ ਹੋ ਗਿਆ ਜਦੋਂ ਫਾਈਲ ਦੇਖੀ। ਮੈਂ ਬਿਲਕੁਲ ਸੱਚ ਗੱਲ ਕਹਿ ਰਿਹਾ ਹਾਂ। ਮੈਂ ਫਾਈਲ ਪੜ੍ਹੀ ਹੈ। ਅੱਜ ਇਹ ਸਾਨੂੰ ਕਹਿੰਦੇ ਹਨ। ਇਨ੍ਹਾਂ ਨੇ ਦੇਵੀ ਲਾਲ ਜਦੋਂ ਹਰਿਆਣਾ ਦਾ ਚੀਫ ਮਨਿਸਟਰ ਸੀ ਤਾਂ ਇਨ੍ਹਾਂ ਨੇ ਉਨ੍ਹਾਂ ਤੋਂ ਪੈਸੇ ਮੰਗੇ।

ਇਨ੍ਹਾਂ ਨੇ ਕਿਹਾ ਕਿ ਸਾਨੂੰ ਪੈਸਾ ਚਾਹੀਦਾ ਹੈ । ਅਸੀਂ ਜੋ ਨਹਿਰ ਦੇ ਲਈ ਜ਼ਮੀਨ ਐਕੁਆਇਰ ਕੀਤੀ ਹੈ ਉਹ ਪੈਸਾ ਦੇਣਾ ਚਾਹੁੰਦੇ ਹਾਂ। (ਵਿਘਨ) ਕਿੰਨਾ ਪੈਸਾ ਲਿਆ, ਤੁਸੀਂ ਮਿੱਤਲ ਸਾਹਿਬ ਦੱਸ ਦਿਓ। ਮੈਨੂੰ ਸ਼ਰਮ ਆਉਂਦੀ ਹੈ ਕਿ ਇਨ੍ਹਾਂ ਨੇ ਪੈਸਾ ਲਿਆ ਅਤੇ ਦੇਵੀ ਲਾਲ ਜੀ ਨੂੰ ਕਿਹਾ ਕਿ ਅਸੀਂ ਤੁਹਾਡੇ ਕੋਲੋਂ ਟੱਕ ਲੁਆਉਣਾ ਹੈ। ਸੋਨੇ ਦੀ ਕਹੀ ਅਤੇ ਚਾਂਦੀ ਦੇ ਤਸਲੇ ਬਣਾਏ ਗਏ। ਮੈਂ ਮਿੱਤਲ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਥੇ ਗਏ ਉਹ ਸੋਨੇ ਦੀ ਕਹੀ ਤੇ ਚਾਂਦੀ ਦੇ ਤਸਲੇ। (ਹਾਸਾ) (ਥੰਪਿੰਗ)

**Shri Madan Mohan Mittal** : On a point of order, Sir.

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਬੈਠੋ। ਬੈਠੋ ਮਿੱਤਲ ਸਾਹਿਬ, ਤਸ਼ਰੀਫ ਰਖੋ।

**ਸ੍ਰੀ ਮਦਨ ਮੋਹਨ ਮਿੱਤਲ** : ਇਹ ਨਾਮ ਲੈ ਕੇ ਦੱਸਣ । ਇਹ 1969 ਵਿੱਚ ਮਿਲੀ 1970 ਵਿੱਚ ਮਿਲੀ ਜਾਂ 1971 ਵਿੱਚ ਮਿਲੀ। It must be clarified. ਉਸ ਸਮੇਂ ਤਾਂ ਆਪ ਇਧਰ ਬੈਠੇ ਸਨ ਔਰ ਇਨ੍ਹਾਂ ਦੇ ਨਾਲ ਰਲੇ ਹੋਏ ਸਨ।

**Mr. Speaker** : Please resume your seat.

**Shri Madan Mohan Mittal** : It must be clarified.

**Mr. Speaker** : Please resume your seat. (Noise)

**Shri Madan Mohan Mittal** It must be clerified. : (Noise)

**Mr. Speaker** : Resume your seat (*Interruption*) Resume your seat.

**ਸ੍ਰੀ ਮਦਨ ਮੋਹਨ ਮਿੱਤਲ** : ਇਹੋ ਜਿਹੀਆਂ ਗੱਲਾਂ ਮੁੱਖ ਮੰਤਰੀ ਕਰੇ ਇਹ ਸ਼ੋਭਾ ਨਹੀਂ ਦਿੰਦੀਆਂ । He should not issue passing remarking.

**Mr. Speaker** : Please resume your seat.

ਸ੍ਰੀ ਮਦਨ ਮੋਹਨ ਮਿੱਤਲ : ਅਸੀਂ ਇਨ੍ਹਾਂ ਦੀ ਰਿਸਪੈਕਟ ਕਰਦੇ ਹਾਂ ਪਰ ਇਸ ਦਾ ਮਤਲਬ ਇਹ ਨਹੀਂ ਕਿ ਇਹ ਜਿਸ ਤੇ ਮਰਜ਼ੀ ਚਿਕੜ ਸੁਟਣ (ਵਿਘਨ) ਜਿਸ ਦੀ ਮਰਜ਼ੀ ਪੱਗ ਲਾਹੀ ਜਾਓ ।

**Mr. Speaker** . Resume your seat. ਖੁਲ੍ਹੇ ਦਿਲ ਨਾਲ, ਮਿੱਤਲ ਸਾਹਿਬ, ਸੁਣੋ ।

**Shri Madan Mohan Mittal** : We must use the language which behaves for his status. I respect him as a Chief Minister, but he should learn to respect others also.

**Mr. Speaker** : Resume your seat, please . . . . (*Interruption*)

**Shrimati Lakshmi Kanta Chawla**; A man is known by the words he speaks.

**Mr. Speaker** : C. M. Sahib to continue. Please continue.

ਮੁੱਖ ਮੰਤਰੀ। ਸਪੀਕਰ ਸਾਹਿਬ, ਜਦੋਂ ਮਾਨਯੋਗ ਮੈਂਬਰ ਬੋਲਦੇ ਹਨ ਤਾਂ ਮੈਂ ਦਖਲ ਨਹੀਂ ਦਿੰਦਾ। ਮੈਨੂੰ ਵੀ ਇਹ ਆਰਾਮ ਨਾਲ ਸੁਣਨ।

**ਸ੍ਰੀ ਸਪੀਕਰ** : ਆਰਾਮ/ ਨਾਲ ਸੁਣੋ।

**ਮੁੱਖ ਮੰਤਰੀ** : ਮੈਂ ਕਦੇ ਦਖਲ ਨਹੀਂ ਦਿੱਤਾ ਇਨ੍ਹਾਂ ਨੂੰ ਕਹੋ ਕਿ ਦਖਲ ਨਾ ਦੇਣ। ਸੱਚੀਆਂ ਗੱਲਾਂ ਕਰਾਰੀਆਂ ਲਗਦੀਆਂ ਹਨ। ਕਾਹਦੇ ਲਈ ਮਿਰਚਾਂ ਲੜਦੀਆਂ ਹਨ।

(ਇਸ ਸਮੇਂ ਹਾਊਸ ਵਿਚ ਬੀ.ਜੇ.ਪੀ. ਅਤੇ ਬੀ.ਐਸ.ਪੀ. ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਖੜੇ ਹੋ ਕੇ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ ** ** ** **

**Mr. Speaker** : Resume your seats. No Point of Order. Nothing is to be recorded. Please resume your seats.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਨ੍ਹਾਂ ਨੇ ਦੋਸ਼ ਲਾਇਆ ਹੈ ਕਿ 1977 ਵਿਚ ਕਿਸੇ ਕੋਲੋ ਘੜੀ ਲੀਤੀ ਔਰ ਕਿਸੇ ਕੋਲੋਂ ਚਾਂਦੀ ਦਾ ਤਗਮਾ ਲੀਤਾ (ਹਾਸਾ) ਇਹ ਦੱਸ ਦੇਣ ਕਿ ਕਿਸ ਕੋਲੋਂ ਲਿਤਾ ਹੈ ਅਤੇ ਕਿਸ ਨੇ ਦਿੱਤਾ ਸੀ (ਵਿਘਨ)

**ਸ੍ਰੀ ਸਪੀਕਰ** : ਤੁਸੀਂ ਤਸਲੇ ਨੂੰ ਤਗਮਾ ਸਮਝਦੇ ਹੋ, ਬੈਠ ਜਾਓ। (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਸਿਆਪਾ ਕਿਸੇ ਦਾ ਪਾਇਆ ਹੋਇਆ ਹੈ ਅਤੇ ਸਾਨੂੰ ਭਰਨਾ ਪੈ ਰਿਹਾ ਹੈ। ਗੱਲ ਚਲ ਰਹੀ ਹੈ ਐਸ.ਵਾਈ.ਐਲ. ਦੀ ਔਰ ਇਹ ਐਸ.ਵਾਈ.ਐਲ. ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸ਼ੁਰੂ ਕੀਤੀ ਸੀ ਪੈਸੇ, ਲੈ ਕੇ ਮੈਂ ਸਿੱਧਾ ਇਲਜ਼ਾਮ ਲਾਉਂਦਾ ਹਾਂ (ਵਿਘਨ) ਮੈਂ ਉਸ ਗੱਲ ਤੇ ਵੀ ਆ ਰਿਹਾ ਹਾਂ। (ਵਿਘਨ) ਉਸ ਵਕਤ ਦੇ ਅਕਾਲੀ ਦਲ ਦੇ ਪ੍ਰੈਜ਼ੀਡੈਂਟ ਨੇ ਚੀਫ਼ ਮਨਿਸਟਰ ਤੇ ਇਲਜ਼ਾਮ ਲਾਇਆ ਸੀ . . . . (ਵਿਘਨ)

**Not recorded as ordered by thr Chair.

**Shri Vijay Kumar Sathi** : On a Point of Order, Sir,

**Mr. Speaker** : Please resume your seat. You are unnecessarily disturbing. When the Leader of the House speaks, you should resume your seat. (*Interruptions*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ (ਵਿਘਨ) ਮੇਰਾ ਭਤੀਜਾ ਬੀਹੇਵ ਤਾਂ ਠੀਕ ਕਰੇ। (ਵਿਘਨ) ਮੈਨੂੰ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਐਸ.ਵਾਈ.ਐਲ ਜਦੋਂ ਸ਼ੁਰੂ ਕੀਤੀ ਤਾਂ ਅਕਾਲੀ ਦਲ ਦੇ ਪ੍ਰੈਜ਼ੀਡੈਂਟ ਸਰਦਾਰ ਜਗਦੇਵ ਸਿੰਘ ਤਲਵੰਡੀ ਨੇ ਉਸ ਵੇਲੇ ਦੀ ਸਰਕਾਰ ਦੇ ਖਿਲਾਫ ਇਲਜ਼ਾਮ ਲਾਇਆ ਔਰ ਉਸ ਤੋਂ ਬਾਅਦ ਇਹ ਸਰਕਾਰ ਟੁੱਟ ਗਈ। ਫਿਰ ਉਸ ਤੋਂ ਬਾਅਦ 1980 ਵਿਚ ਇਲੈਕਸ਼ਨ ਹੋਏ ਅਤੇ ਸਾਡੀ ਸਰਕਾਰ ਆ ਗਈ। ਮੈਨੂੰ ਯਾਦ ਹੈ ਕਿ ਜਦੋਂ ਸਾਡੀ ਸਰਕਾਰ ਬਣੀ ਸੀ ਤਾਂ ਬਾਦਲ ਸਾਹਿਬ ਨੇ ਇਨ੍ਹਾਂ ਸਾਹਮਣੇ ਬੈਂਚਾਂ ਤੇ ਬੈਠ ਕੇ ਇਹ ਕਿਹਾ ਸੀ ਕਿ ਹੁਣ ਇਸ ਨਹਿਰ ਵਿੱਚ ਪਾਣੀ ਨਹੀਂ ਵਹੇਗਾ ਬਲਕਿ ਖੂਨ ਵਹੇਗਾ। (ਵਿਘਨ) ਔਰ ਮੈਂ ਇਲਜ਼ਾਮ ਲਾਉਂਦਾ ਹਾਂ ਕਿ ਪੰਜਾਬ ਵਿਚ ਇਸ ਅਤਿਵਾਦ ਦੀ ਜ਼ਿਮੇਂਵਾਰੀ ਸਭ ਤੋਂ ਜ਼ਿਆਦਾ ਬਾਦਲ ਦੀ ਹੀ ਹੈ। ਅਸੀਂ ਇਸ ਨੂੰ ਕੰਡੈਮ ਕਰਦੇ ਹਾਂ ਔਰ ਮਿਤਲ ਸਾਹਿਬ ਤੁਹਾਨੂੰ ਵੀ ਕੰਡੈਮ ਕਰਨਾ ਚਾਹੀਦਾ ਸੀ ਤੁਹਾਨੂੰ ਇਹ ਦੋ ਰੁਖੀ ਗਲਾਂ ਨਹੀਂ ਕਰਨੀਆਂ ਚਾਹੀਦੀਆਂ। (ਵਿਘਨ) ਮੈਂ ਭਿੰਡਰਾਂਵਾਲੇ ਦੀ ਵੀ ਗੱਲ ਕਰਦਾ ਹਾਂ।

---

## EXTENSION OF TIME OF THE SITTING

**ਸ੍ਰੀ ਸਪੀਕਰ** : ਜੇ ਹਾਊਸ ਦੀ ਇਜਾਜ਼ਤ ਹੋਵੇ ਤਾਂ ਹਾਊਸ ਦਾ ਸਮਾਂ 2.00 ਵਜੇ ਤਕ ਵਧਾਇਆ ਜਾਵੇ ?

(**ਅਵਾਜ਼ਾਂ** : ਠੀਕ ਹੈ ਜੀ, ਠੀਕ ਹੈ ਜੀ।)

ਠੀਕ ਹੈ ਹਾਊਸ ਦਾ ਸਮਾਂ 2 00 ਵਜੇ ਤਕ ਐਕਸਟੈਂਡ ਕੀਤਾ ਜਾਂਦਾ ਹੈ।

---

## RESUMPTION OF DISCUSSION ON GOVERNOR'S ADDRESS AND VOTING ON THE MOTION OF THANKS

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜਦੋਂ ਇਸ ਦਾ ਟੱਕ ਲਗਵਾਉਣ ਲਈ ਇੰਦਰਾ ਗਾਂਧੀ ਨੂੰ ਲੈ ਕੇ ਆਏ ਤਾਂ (ਵਿਘਨ) ਸਪੀਕਰ ਸਾਹਿਬ, ਇਹ ਭਿੰਡਰਾਂਵਾਲੇ ਦੀ ਬਾਰ ਬਾਰ ਗਲ ਕਰਦੇ ਹਨ, ਭਿੰਡਰਾਂਵਾਲੇ ਨੂੰ ਅਕਾਲ ਤਖਤ ਭੇਜਣ ਵਾਲੀ ਵੀ ਇਹ ਅਕਾਲੀ ਪਾਰਟੀ ਹੀ ਹੈ। (ਵਿਘਨ) ਜਿਹੜੀ ਤੁਹਾਡੀ ਸਰਕਾਰ ਉਸ ਵੇਲੇ ਬਣੀ ਹੋਈ ਸੀ। ਉਸ ਦੇ ਵਿਚ ਤੁਸੀਂ ਵੀ ਸੀ। (ਵਿਘਨ) ਕਾਂਤਾ ਭੈਣ ਮੇਰੇ ਨਾਲ ਗੁਸਾ ਨਾ ਕਰਨਾ ਮੈਨੂੰ ਦਸੋ ਤੁਸੀਂ ਕਦੇ ਗਿਦੜ੍ਹ ਵੇਖਿਆ ਹੈ ਗਿੱਦੜ ਦਾ ਰੰਗ ਕੀ ਹੁੰਦਾ ਹੈ (ਵਿਘਨ)

ਸ਼੍ਰੀ ਸਪੀਕਰ : ਕਾਂਤਾ ਜੀ, ਤੁਸੀਂ ਮੇਰੇ ਥਰੂ ਗੱਲ ਕਰੋ। (ਹਾਸਾ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਸ਼ਹਿਰ ਵਿਚ ਰਹਿੰਦੇ ਹਨ, ਇਨ੍ਹਾਂ ਗਿਦੜ ਨਹੀਂ ਵੇਖਿਆ ਹੋਣਾ। ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਗਿਦੜ ਦਾ ਰੰਗ ਖਾਕੀ ਹੁੰਦਾ ਹੈ। ਇਕ ਵਾਰੀ ਗਿਦੜ ਨੀਲ ਵਾਲੇ ਕੜਾਹੇ ਵਿਚ ਗਿਰ ਗਿਆ ਅਤੇ ਉਹ ਨੀਲਾ ਹੋ ਗਿਆ। ਉਸ ਵਕਤ ਦਾ ਚੀਫ ਮਨਿਸਟਰ ਗਿਦੜ ਸੀ ਜਿਹੜਾ ਨੀਲਾ ਹੋ ਗਿਆ ਉਸ ਨੇ ਅੱਤਵਾਦ ਨੂੰ ਫੈਲਣ ਦਿਤਾ। 13 ਅਪਰੈਲ, 1978 ਨੂੰ ਅੰਮ੍ਰਿਤਸਰ ਵਿਚ ਅਕਾਲੀ ਪਾਰਟੀ ਦੇ ਭਿੰਡਰਾਂਵਾਲੇ ਅਤੇ ਨਿਰੰਕਾਰੀਆਂ ਦੇ ਵਿਚ ਝਗੜਾ ਕਰਵਾ ਕੇ ਨਿਰੰਕਾਰੀਆਂ ਨੂੰ ਮਾਰਿਆ ਗਿਆ। ਉਸ ਗਿਦੜ ਚੀਫ ਮਨਿਸਟਰ ਨੇ ਕੋਈ ਐਕਸ਼ਨ ਨਹੀਂ ਲਿਆ ਵਿਸਾਖੀ ਵਾਲੇ ਦਿਨ ਨਿਰੰਕਾਰੀਆਂ ਨੂੰ ਮਾਰਿਆ ਗਿਆ ਔਰ ਉਸ ਦਿਨ ਤੋਂ ਅਤਵਾਦ ਪੈਦਾ ਹੋਇਆ। ਅਗਰ ਉਸ ਵਕਤ ਅੰਮ੍ਰਿਤਸਰ ਵਿਚ ਵਿਸਾਖੀ ਦਾ ਕਾਂਡ ਨਾ ਹੁੰਦਾ ਤਾਂ ਇਹ ਅਤਵਾਦ ਪੈਦਾ ਵੀ ਨਹੀਂ ਸੀ ਹੋਣਾ। ਨਿਰੰਕਾਰੀਆਂ ਨੂੰ ਮਾਰਿਆ ਗਿਆ। ਜਿਹੜੇ ਲੋਕ ਪਿੰਡਾਂ ਵਿਚ ਰਹਿੰਦੇ ਹਨ ਉਨ੍ਹਾਂ ਨੂੰ ਪਤਾ ਹੈ ਕਿ ਗਿੱਦੜ ਦਾ ਰੰਗ ਖਾਕੀ ਹੁੰਦਾ ਹੈ। ਤੁਸੀ ਨਹੀਂ ਵੇਖਿਆ ਹੋਣਾ (ਵਿਘਨ)

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ** ** **

**Mr. Speaker :** No Point of Order. Please take your seat.

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਇਨ੍ਹਾਂ ਨੇ ਸਹੀ ਕਹੀ ਹੈ ਕਿ ਲਗਦੀ ਕਿਸੇ ਨਾ ਵੇਖੀ ਪਰ ਟੁੱਟਦੀ ਸਾਰੇ ਜੱਗ ਨੇ ਵੇਖੀ। ਹੁਣ ਮੈਨੂੰ ਇਹ ਧਿਆਨ ਨਾਲ ਸੁਣ ਲੈਣ। ਮੈਂ 1-2 ਗੱਲਾਂ ਜ਼ਰੂਰੀ ਕਰਨੀਆਂ ਹਨ। 13 ਅਪਰੈਲ, 1978 ਨੂੰ ਕਿਸ ਦੀ ਸਰਕਾਰ ਪੰਜਾਬ ਵਿਚ ਸੀ ? ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਜੇ ਉਸ ਵਕਤ ਗਿਦੜਾਂ ਦੀ ਸਰਕਾਰ ਨਾ ਹੁੰਦੀ ਤਾਂ ਇਹ ਅੱਤਵਾਦ ਵੀ ਨਾ ਹੁੰਦਾ। ਉਨ੍ਹਾਂ ਗਿਦੜਾਂ ਦੀ ਗਲਤੀ ਕਰਕੇ ਪੰਜਾਬ ਵਿਚ ਲੋਕਾਂ ਨੇ 12-13 ਸਾਲ ਸੰਤਾਪ ਕਟਿਆ। ਇਥੇ, ਸਪੀਕਰ ਸਾਹਿਬ, ਸਿੱਖਾਂ ਦੇ ਰਾਈਟਸ ਦੀਆਂ ਗੱਲਾਂ ਕੀਤੀਆਂ ਗਈਆਂ, ਸਿੱਖਾਂ ਦੇ ਰਾਈਟਸ ਬਾਰੇ ਅਮਰੀਕਾ ਦੇ ਪਰੈਜ਼ੀਡੈਂਟ ਬਿਲ ਕਲਿੰਟਨ ਨੇ ਇਕ ਸਟੇਟਮੈਂਟ ਦੇ ਦਿੱਤੀ ਔਰ ਉਸ ਸਟੇਟਮੈਂਟ ਦੇ ਵਿਚ ਕਿਹਾ ਕਿ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਬਹਾਲ ਹੋਈ ਹੈ ਅਤੇ ਪੰਜਾਬ ਦੇ ਅੰਦਰ ਹਿਊਮਨ ਰਾਈਟਸ ਦੀ ਕਦਰ ਹੋ ਰਹੀ ਹੈ। (ਵਿਘਨ) ਸਪੀਕਰ ਸਾਹਿਬ, ਸਿੱਖਾਂ ਦੀ ਪਾਪੂਲੇਸ਼ਨ 2.30 ਕਰੋੜ ਹੈ, ਬਾਦਲ ਸਾਹਿਬ 175 ਬੰਦੇ ਲੈ ਕੇ ਦਿੱਲੀ ਵਿਚ ਅਮਰੀਕਾ ਦੀ ਅੰਬੈਸੀ ਵਿਚ ਬਿਲ ਕਲਿੰਟਨ ਦਾ ਧੰਨਵਾਦ ਕਰਨ ਲਈ ਗਏ ਔਰ ਉਥੇ ਚਾਹ ਪੀ ਕੇ ਆਏ। ਇਸ ਨੂੰ ਸਾਰੇ ਮਿਲ ਕੇ ਕੰਡੈਮ ਕਰੀਏ। ਬਾਦਲ ਸਾਹਿਬ ਨੇ ਇਹ ਗਲਤ ਕੀਤਾ ਹੈ। ਸਪੀਕਰ ਸਾਹਿਬ, ਤੁਸੀਂ ਗੁੱਸਾ ਨਾ ਕਰਨਾ, ਤੁਹਾਡੇ ਚੈਂਬਰ ਵਿਚ ਆਲ

**Expunged as ordered by the Chair,

ਪਾਰਟੀਜ਼ ਦੀ ਮੀਟਿੰਗ ਹੋਈ ਜਿਸ ਵਿਚ ਫੈਸਲਾ ਕੀਤਾ ਗਿਆ ਕਿ ਇਹ ਰੈਜ਼ੋਲਿਊਸ਼ਨ ਲਿਆਂਦਾ ਜਾਵੇ ਜਿਸ ਵਿਚ ਬਾਦਲ ਸਾਹਿਬ ਵਲੋਂ ਅਮਰੀਕਾ ਦਾ ਧੰਨਵਦ ਕਰਨ ਨੂੰ ਕੰਡੈਮ ਕੀਤਾ ਜਾਵੇ। ਮੀਟਿੰਗ ਵਿਚ ਰੈਜ਼ੋਲਿਊਸ਼ਨ ਦਾ ਫੈਸਲਾ ਹੋਇਆ ਅਤੇ ਜਿਹੜਾ ਰੈਜ਼ੋਲਿਊਸ਼ਨ ਬਣਾਇਆ ਗਿਆ ਉਹ ਮੈਨੂੰ ਪਸੰਦ ਨਹੀਂ ਸੀ ਕਿਉਂਕਿ ਉਸ ਰੈਜ਼ੋਲਿਊਸ਼ਨ ਵਿਚ ਨਾ ਕੋਈ ਐਸੀ ਗੱਲ ਸੀ ਕਿ ਅਕਾਲੀ ਦਲ ਨੂੰ ਕੰਡੈਮ ਨਹੀਂ ਕੀਤਾ ਜਾਵੇ ਅਤੇ ਨਾ ਹੀ ਹਿਊਮਨ ਰਾਈਟਸ ਸੇਫਗਾਰਡ ਕਰਨ ਬਾਰੇ ਕੋਈ ਗੱਲ ਕੀਤੀ ਗਈ ਸੀ। ਆਲ ਪਾਰਟੀ ਵਲੋਂ ਮਤਾ ਮੂਵ ਹੋਣਾ ਸੀ ਪਰ ਉਹ ਰਹਿ ਗਿਆ। ਜਿਸ ਵਕਤ ਪੰਜਾਬ ਵਿਚ 25 ਹਜ਼ਾਰ ਬੰਦੇ ਮਰੇ ਸਨ ਉਸ ਵਕਤ ਹਿਊਮਨ ਰਾਈਟਸ ਕਿਥੇ ਗਏ ਸਨ? ਕੀ ਇਨ੍ਹਾਂ ਦੇ ਹਿਊਮਨ ਰਾਈਟਸ ਅੱਤਵਾਦੀਆਂ ਨੇ ਖਤਮ ਨਹੀਂ ਕੀਤੇ ਸਨ ? ਇਨ੍ਹਾਂ 25 ਹਜ਼ਾਰ ਬੰਦਿਆਂ ਦੇ ਹਿਊਮਨ ਰਾਈਟਸ ਲਈ ਕਿਸੇ ਨੇ ਆਵਾਜ਼ ਨਹੀਂ ਉਠਾਈ ਸੀ। ਇਨ੍ਹਾਂ ਦੇ ਰਾਈਟਸ ਦੀ ਵੀ ਗੱਲ ਕਰਨੀ ਚਾਹੀਦੀ ਸੀ । ਤੁਸੀਂ ਇਥੇ ਅੱਤਵਾਦੀਆਂ ਦੇ ਰਾਈਟਸ ਦੀ ਗੱਲ ਕਰਦੇ ਹੋ । ਕਿੰਨੀ ਮਾੜੀ ਗੱਲ ਹੈ । ਸਪੀਕਰ ਸਾਹਿਬ ਹਿਊਮਨ ਰਾਈਟਸ ਕੇਵਲ ਉਨ੍ਹਾਂ ਦੇ ਹੀ ਨਹੀਂ ਹਨ । ਸਾਡੀ ਸਰਕਾਰ ਆਉਣ ਤੋਂ ਬਾਅਦ 2900 ਅਤਿਵਾਦੀ ਮੁਕਾਬਲੇ ਵਿਚ ਮਾਰੇ ਗਏ ਅਤੇ ਕੋਈ ਬੰਦਾ ਫੜ ਕੇ ਨਹੀਂ ਮਾਰਿਆ । ਮੈਂ, ਸਪੀਕਰ ਸਾਹਿਬ, ਆਪਣੇ ਆਪ ਨੂੰ ਝੂਠਾ ਸਮਝਾਂਗਾ ਜੇਕਰ ਕੋਈ ਫੜ ਕੇ ਬੰਦਾ ਮਾਰਿਆ ਹੋਵੇ । (ਵਿਘਨ) ਅਕਾਲੀ ਦਲ ਵਾਲੇ ਜੇਕਰ ਕਲਿੰਟਨ ਅਕਾਲੀ ਦਲ ਦਾ ਨਾਮ ਰੱਖ ਲੈਣ ਤਾਂ ਸਾਨੂੰ ਕੋਈ ਹਰਜ ਨਹੀਂ ਹੈ । ਮੈਂ, ਸਪੀਕਰ ਸਾਹਿਬ, ਬੇਨਤੀ ਕਰ ਰਿਹਾ ਸੀ ਕਿ ਅਕਾਲੀ ਦਲ ਵਾਲੇ ਗਲਾਂ ਕਰਦੇ ਹਨ ਕਿ ਇਥੇ ਸਿਖਾਂ ਦੇ ਰਾਈਟਸ ਮਹਿਫੂਜ਼ ਨਹੀਂ ਹਨ। ਉਨ੍ਹਾਂ ਨੇ ਕਲਿੰਟਨ ਨੂੰ ਚਿੱਠੀ ਲਿਖੀ ਕਿ ਉਨ੍ਹਾਂ ਦੇ ਰਾਈਟਸ ਉਹ ਮਹਿਫੂਜ਼ ਕਰੇ । ਸਪੀਕਰ ਸਾਹਿਬ, ਸਾਰੇ ਇਕੋ ਜਿਹੇ ਹਨ ਚਾਹੇ ਉਹ ਹਿੰਦੂ ਹੈ, ਚਾਹੇ ਉਹ ਸਿੱਖ ਹੈ, ਚਾਹੇ ਉਹ ਮੁਸਲਮਾਨ ਹੈ, ਚਾਹੇ ਈਸਾਈ ਹੈ, ਸਬ ਨੂੰ ਇਕੋ ਜਿਹੇ ਰਾਈਟਸ ਹਨ। (ਥੰਪਿੰਗ) ਜੇਕਰ ਸਿਖਾਂ ਦੇ ਰਾਈਟਸ ਨਾ ਹੁੰਦੇ ਤਾਂ ਦਿੱਲੀ ਵਿਚ ਮਹਿੰਦਰ ਸਿੰਘ ਦੀ ਕਿਥੋਤੀ ਇਹਨਾ ਹੁੰਦੀ । ਜੇ ਸਿਖਾਂ ਦੇ ਰਾਈਟਸ ਨਾ ਹੁੰਦੇ ਤਾਂ ਅਰਜਨ ਸਿੰਘ ਏਅਰ ਚੀਫ ਨਾ ਬਣਦਾ। ਸਪੀਕਰ ਸਾਹਿਬ, ਸਿਖਾਂ ਨੂੰ ਬਹੁਤ ਵੱਡੀਆਂ ਵੱਡੀਆਂ ਪੋਸਟਾਂ ਮਿਲੀਆਂ ਹੋਈਆਂ ਹਨ। ਮੈਂ ਸਪੀਕਰ ਸਾਹਿਬ, ਦਿੱਲੀ ਕਿਸੇ ਦੇ ਘਰ ਚਾਹ ਪੀਣ ਲਈ ਗਿਆ । ਇਹ ਚੀਮਾ ਸਾਹਿਬ ਦੀ ਕੋਠੀ ਸੀ ਪਰ ਅਤਿਵਾਦੀ ਉਥੇ ਵੀ ਪਹੁੰਚ ਗਏ । ਉਹ ਪੈਸੇ ਲੈਣ ਆਏ ਸਨ । (ਵਿਘਨ) ਸਪੀਕਰ ਸਾਹਿਬ, ਜੇਕਰ ਸਿਖ ਰਾਈਟਸ ਨਾ ਹੁੰਦੇ ਤਾਂ ਬਾਦਲ ਸਾਹਿਬ, ਪਾਲਮ ਏਅਰ ਪੋਰਟ ਦੇ ਨੇੜੇ 15 ਕਿਲੇ ਜ਼ਮੀਨ ਲੈ ਕੇ ਹੋਟਲ ਨਾ ਬਣਾਉਣਾ ਸ਼ੁਰੂ ਕਰਦੇ । ਇਹ ਹੋਟਲ ਬਣ ਰਿਹਾ ਹੈ । ਇਸ ਤੋਂ ਸਿਖਾਂ ਦੇ ਰਾਈਟਸ ਬਾਰੇ ਅੰਦਾਜ਼ਾ ਲਗਾਉਣਾ ਚਾਹੀਦਾ ਹੈ । ਜਿਹੜੇ ਦੂਸਰਿਆਂ ਨੂੰ ਕਹਿੰਦੇ ਹਨ ਕਿ ਅਗੇ ਨਾ ਜਾਉ । ਜਿਸ ਦੀ ਗੰਗਾਨਗਰ, ਚੰਡੀਗੜ੍ਹ ਕੋਠੀ ਹੋਵੇ ਅਤੇ ਸੇਬਾਂ ਦੇ ਬਾਗ ਹਿਮਾਚਲ ਵਿਚ ਹੋਣ ਔਰ ਦੂਸਰਿਆਂ ਨੂੰ ਕਹਿਣ ਕਿ ਰਾਜਪੁਰੇ ਤਕ ਨਾ ਜਾਉ । ਇਹ ਬੜੇ ਹੀ ਅਫਸੋਸ ਦੀ ਗੱਲ ਹੈ । ਅਸੀਂ ਤਾਂ, ਸਪੀਕਰ ਸਾਹਿਬ, ਸੰਤੁਸ਼ਟ ਹੋ

[ਮੁੱਖ ਮੰਤਰੀ]

ਕੇ ਬੈਠੇ ਹਾਂ । ਇਹ ਸਾਹਮਣੇ ਬੈਠੇ ਭਰਾ, ਇਹ ਮੇਰੇ ਸਜਨ ਨਵੀਆਂ ਪੀਘਾਂ ਪਾ ਰਹੇ ਹਨ । ਸਪੀਕਰ ਸਾਹਿਬ, ਹੁਣ ਅਜਨਾਲਾ ਅਤੇ ਨਕੋਦਰ ਵਿਚ ਇਲੈੱਕਸ਼ਨ ਹੋਣੇ ਹਨ । ਜਿਨ੍ਹਾਂ ਨੇ ਪਿਆਰ ਦੀਆਂ ਪੀਘਾਂ ਪਾਈਆਂ ਹਨ ਉਹ ਕਦੀ ਸੁਖੀ ਨਹੀਂ ਰਹੇ । (ਥਪਿੰਗ) ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਥੇ ਬੜੀ ਚਰਚਾ ਹੋਈ ਹੈ । (ਵਿਰੋਧੀ ਧਿਰ ਵੱਲੋਂ ਕੁੱਝ ਆਵਾਜ਼ਾਂ) ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਛੇੜਨਾ ਨਹੀਂ ਚਾਹੁੰਦਾ ਪਰ ਇਹ ਬੈਠੇ ਬੈਠੇ ਬੋਲਦੇ ਹਨ । ਇਸ ਪਾਰਟੀ ਨੇ (ਅਪੋਜੀਸ਼ਨ ਵੱਲ ਇਸ਼ਾਰਾ) ਮਹਾਤਮਾ ਗਾਂਧੀ ਜੀ ਦੇ ਖਿਲਾਫ ਕੁੱਝ ਸ਼ਬਦ ਕਹੇ ਪਰ, ਸਪੀਕਰ ਸਾਹਿਬ, ਮਹਾਤਮਾ ਗਾਂਧੀ ਜੀ ਜੋ ਕਿ ਰਾਸ਼ਟਰ ਪਿਤਾ ਸਨ ਦਾ ਨਾਮ ਲੈਂਦਿਆਂ ਹੀ ਸਾਡਾ ਸਿਰ ਝੁਕ ਜਾਂਦਾ ਹੈ । ਮਹਾਤਮਾ ਗਾਂਧੀ ਜੀ ਦੇ ਖਿਲਾਫ ਇਨ੍ਹਾਂ ਨੇ ਲਫਜ਼ ਕਹੇ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਕੋਈ ਚੈਂਪੀਅਨ ਸਭ ਨਾਲੋਂ ਵੱਡਾ ਸ਼ਡਿਊਲਡ ਕਾਸਟਾਂ ਦਾ ਹੈ ਤਾਂ ਮਹਾਤਮਾਂ ਗਾਂਧੀ ਹੈ, ਮਹਾਤਮਾਂ ਗਾਂਧੀ ਸੀ । (ਵਿਘਨ)

ਸਰਦਾਰ ਨਿਰਮਲ ਸਿੰਘ ਨਿੰਮਾ : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ......
(ਵਿਘਨ) (ਇਸ ਸਮੇਂ ਬੀ.ਐਸ.ਪੀ. ਦੇ ਬਹੁਤ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ** ** **)

**Mr. Speaker** : Please resume your seats. You are unnecessarily disturbing. No Point of Order. Please resume your seat. Nothing is to be recorded.

ਮੁੱਖ ਮੰਤਰੀ : ਸਪੀਕਰ ਸਾਹਿਬ, ਮਹਾਤਮਾਂ ਗਾਂਧੀ ਆਜ਼ਾਦੀ ਦੀ ਲੜਾਈ ਦੌਰਾਨ ਜਦੋਂ ਵੀ ਇਥੇ ਆਉਂਦੇ ਰਹੇ ਤਾਂ ਉਹ ਭੰਗੀਆਂ ਦੀ ਕਲੋਨੀ ਵਿਚ ਹੀ ਮਿਲੇ । ਉਹ ਸ਼ਖਸ ਜਿਸ ਨੇ ਆਪਣੀ ਪਰੈਕਟਿਸ ਛੱਡੀ, ਸੂਟਿਡ ਬੂਟਿਡ ਬੰਦੇ ਨੇ ਲੰਗੋਟੀ ਅਤੇ ਚਾਦਰ ਲੈ ਲਈ ਅਤੇ ਉਹ ਰਹੇ ਕਿਥੇ ? ਗਰੀਬਾਂ ਦੇ ਘਰਾਂ ਦੇ ਅੰਦਰ । ਜਿਸ ਨੇ ਕਰੂਸੇਡ ਕੀਤਾ, ਜਹਾਦ ਕੀਤਾ ਕਿ ਮੰਦਰਾਂ ਦੇ ਅੰਦਰ, ਗੁਰਦਵਾਰਿਆਂ ਦੇ ਅੰਦਰ ਸ਼ਡਿਊਲਡ ਕਾਸਟਾਂ ਨੂੰ ਵੜਨ ਦਿਓ.........(ਵਿਘਨ)

ਸਰਦਾਰ ਹਰਗੋਪਾਲ ਸਿੰਘ : ਸਪੀਕਰ ਸਾਹਿਬ ਸਾਡੀ ਗੱਲ ਸੁਣ ਲਓ......

**Mr. Speaker** : Please sit down. No Point of Order. Resume your seat. It is not time for you to speak. You have spoken already.

**Not recorded as ordered by the Chair

ਮੁੱਖ ਮੰਤਰੀ : ਅੱਜ ਇਹ ਹਰੀਜਨ ਸ਼ਬਦ ਤੇ ਵੀ ਇਤਰਾਜ਼ ਕਰਦੇ ਹਨ । ਕਹੀ ਜਾਣ, ਮੈਨੂੰ ਕੋਈ ਫਰਕ ਨਹੀਂ । ਸਪੀਕਰ ਸਾਹਿਬ, ਹਰੀਜਨ ਦਾ ਲਫਜ਼ ਮਹਾਤਮਾ ਗਾਂਧੀ ਨੇ ਇਸ ਕਰਕੇ ਕਹਿਆ ਸੀ ਕਿ ਉਹ ਗਰੀਬ ਲੋਕ ਜਿਹੜੇ ਸਦੀਆਂ ਤੋਂ ਲਤਾੜੇ ਹੋਏ ਹਨ, ਅੱਜ ਜਿਵੇਂ ਤੁਸੀਂ ਕਹਿ ਰਹੇ ਸੀ ਕਿ ਭਗਤ ਰਵੀਦਾਸ ਜੀ ਨੇ ਬੇਗਮਪੁਰਾ ਸ਼ਹਿਰ ਦਾ ਨਾਉਂ ਦਿੱਤਾ, ਤੁਸੀਂ ਆਖ ਰਹੇ ਸੀ, ਕਿ ਪਿਛਲੇ ਸਾਲਾਂ ਅੰਦਰ, ਪਿਛਲੀਆਂ ਸਦੀਆਂ ਅੰਦਰ ਸ਼ਡਿਊਲਡ ਕਾਸਟ ਲੋਕਾਂ ਨੂੰ ਗੁਲਾਮ ਨਹੀਂ ਸੀ ਬਣਾ ਕੇ ਰਖਿਆ ਜਾਂ ਫੇਰ ਰਿਸ਼ੀ ਮੰਨੂ ਨੇ ਚਾਰ ਵੱਡੀਆਂ ਜਾਤਾਂ ਨਹੀਂ ਸੀ ਬਣਾਈਆਂ ? ਇਕ ਪੰਡਤ, ਇਕ ਖੱਤਰੀ.........

ਇਕ ਆਵਾਜ਼ : ਚਾਰ ਜਾਤਾਂ ਨਹੀਂ, 6000 ਜਾਤਾਂ ਬਣਾਈਆਂ ਸਨ ।

ਮੁੱਖ ਮੰਤਰੀ : ਉਨ੍ਹਾਂ ਦਾ ਮੈਨੂੰ ਨਹੀਂ ਪਤਾ, ਤੁਸੀਂ ਪਤਾ ਰਖੋ । ਮੈਨੂੰ ਵੱਡੀਆਂ ਜਾਤਾਂ ਦਾ ਪਤਾ ਹੈ । ਇਕ ਬ੍ਰਾਹਮਣ ਜਿਹੜੇ ਸਭ ਤੋਂ ਉਚੇ, ਖੱਤਰੀ ਜੋ ਲੜਾਈ ਕਰਦੇ ਸੀ, ਵੈਸ਼ ਜੋ ਖੇਤੀ ਕਰਨ ਵਾਲੇ ਲੋਕ ਸਨ ਅੋਰ ਸੂਦਰ । ਸੂਦਰਾਂ ਬਾਰੇ ਇਸ ਆਜ਼ਾਦੀ ਆਉਣ ਤੋਂ ਪਹਿਲਾਂ ਮੈਨੂੰ ਪਤਾ ਹੈ, ਸਪੀਕਰ ਸਾਹਿਬ, ਕਿ ਜੇ ਕੋਈ ਉੱਚੀ ਜਾਤੀ ਦਾ ਲੜਕਾ ਕਿਸੇ ਛੋਟੀ ਜਾਤੀ ਦੇ ਸ਼ਡਿਊਲਡ ਕਾਸਟ ਲੜਕੇ ਨਾਲ ਖੇਡਕੇ ਆਉਂਦਾ ਸੀ ਤਾਂ ਉਸ ਦੀ ਮਾਂ ਪਹਿਲਾਂ ਛਿੱਟਾ ਦਿੰਦੀ ਸੀ । ਜੇ ਇਹ ਜ਼ੁਲਮ ਦੂਰ ਕੀਤਾ ਤਾਂ ਮਹਾਤਮਾ ਗਾਂਧੀ ਨੇ ਕੀਤਾ (ਥੰਪਿੰਗ) ਅੱਜ ਤੁਸੀਂ ਇਸ ਤਰ੍ਹਾਂ ਦੀ ਗੱਲ ਕਰ ਰਹੇ ਹੋ .........(ਵਿਘਨ)

ਸਰਦਾਰ ਨਿਰਮਲ ਸਿੰਘ ਨਿੰਮਾ : ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਹੈ.........

**Mr. Speaker** : Please resume your seat.

ਸਰਦਾਰ ਨਿਰਮਲ ਸਿੰਘ ਨਿੰਮਾ : ਸਪੀਕਰ ਸਾਹਿਬ ਅਸੀਂ ਗਾਂਧੀ ਜੀ ਬਾਰੇ ਨਹੀਂ ਅੰਬੇਦਕਰ ਜੀ ਬਾਰੇ ਬੋਲਣਾ ਹੈ, ਸਾਨੂੰ ਪੁਆਇੰਟ ਆਫ ਆਰਡਰ ਦਿਓ ......(ਵਿਘਨ)

**Mr. Speaker** : Leader of the House is speaking. You must hear him with respect.

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡਾ ਸ਼ਡਿਊਲਡ ਕਾਸਟ ਭਰਾਵਾਂ ਵਾਸਤੇ ਬੜਾ ਸਤਿਕਾਰ ਹੈ, ਬੜਾ ਭਾਰੀ ਪਿਆਰ ਹੈ । ਅਸੀਂ ਡਾਕਟਰ ਅੰਬੇਦਕਰ ਭਵਨ ਹਰ ਜ਼ਿਲ੍ਹੇ ਦੇ ਅੰਦਰ ਬਣਾਉਣ ਦੇ ਯਤਨ ਕਰ ਰਹੇ ਹਾਂ । ਤਿੰਨ ਅੰਬੇਦਕਰ ਭਵਨ ਬਣ ਕੇ ਤਿਆਰ ਵੀ ਹੋ ਚੁਕੇ ਹਨ । ਉਹ ਡਾਊਨ ਟਰੌਡਨ ਦੇ ਹਾਮੀ ਸੀ ਲੇਕਿਨ ਡਾਕਟਰ ਅੰਬੇਦਕਰ ਸਾਥੀ ਸੀ ਪੰਡਿਤ ਜਵਾਹਰ ਲਾਲ ਨਹਿਰੂ ਜੀ ਦਾ, ਸਾਥੀ ਸੀ ਉਨ੍ਹਾਂ ਲੋਕਾਂ ਦਾ ਜਿਹੜੇ ਬਹੁਤ ਵੱਡੇ ਵੱਡੇ ਜੂਰਿਸਟ ਸਨ, ਉਨ੍ਹਾਂ ਦੀ ਸਰਪ੍ਰਸਤੀ ਹੇਠ ਕਾਂਸਟੀਚਿਊਸ਼ਨ

[ਮੁੱਖ ਮੰਤਰੀ]

ਬਣਿਆ, ਉਨ੍ਹਾਂ ਦੇ ਸਤਿਕਾਰ ਵਿਚ, ਚੌਧਰੀ ਜਗਜੀਤ ਸਿੰਘ, ਸਾਡੇ ਜੋ ਵੈਲਫੇਅਰ ਮਨਿਸਟਰ ਹਨ ਉਨ੍ਹਾਂ ਨੂੰ ਪਤਾ ਹੈ ਮੈਂ ਆਪ ਰੋਪੜ ਅੰਦਰ ਗਿਆ ਅਤੇ ਅੰਬੇਦਕਰ ਭਵਨ ਦਾ ਨੀਂਹ ਪੱਥਰ ਰਖਿਆ। ਅੱਜ ਉਥੇ ਡਾਕਟਰ ਅੰਬੇਦਕਰ ਭਵਨ ਦੀ ਖੂਬਸੂਰਤ ਬਿਲਡਿੰਗ ਬਣ ਚੁੱਕੀ ਹੈ। ਇਸੇ ਤਰ੍ਹਾਂ ਫਤਿਹਗੜ੍ਹ ਸਾਹਿਬ ਵਿਖੇ ਵੀ ਅੰਬੇਦਕਰ ਭਵਨ ਦੀ ਬਿਲਡਿੰਗ ਬਣ ਕੇ ਤਿਆਰ ਹੋ ਗਈ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਕੋਈ ਅਮਲੀ ਗੱਲਾਂ ਕਰੋ, ਜ਼ੁਬਾਨੀ ਗੱਲਾਂ ਨਾ ਕਰੋ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਮਨ ਅੰਦਰ ਬੜੀ ਭਾਰੀ ਲਾਲਸਾ ਹੈ ਕਿ ਇਨ੍ਹਾਂ ਨੇ ਰਾਜ ਕਰਨਾ ਹੈ। ਜੇ ਜ਼ਾਤ ਪਾਤ ਇਨ੍ਹਾਂ ਦੇ ਅੰਦਰ ਰਹੇਗੀ ਤਾਂ ਇਹ ਰਾਜ ਨਹੀਂ ਕਰ ਸਕਦੇ ਜੇ ਇਹ ਜ਼ਾਤ ਪਾਤ ਛੱਡ ਕੇ ਆਉਣਗੇ ਤਾਂ ਹੀ ਰਾਜ ਕਰ ਸਕਦੇ ਹਨ। ਜੋ ਆਦਮੀ ਜ਼ਾਤ ਪਾਤ ਵਿਚ ਬਿਲੀਵ ਕਰਦਾ ਹੈ, ਉਹ ਕਦੀ ਰਾਜ ਨਹੀਂ ਕਰ ਸਕਦਾ। ਸਪੀਕਰ ਸਾਹਿਬ, 3 ਲੱਖ ਸ਼ਡਿਊਲਡ ਕਾਸਟ ਲੜਕੀਆਂ ਨੂੰ ਅਸੀਂ ਵਜ਼ੀਫਾ ਦਿੰਦੇ ਹਾਂ। ਕੀ ਸਾਡਾ ਉਨ੍ਹਾਂ ਨਾਲ ਪਿਆਰ ਨਹੀਂ? ਕੀ ਸਾਨੂੰ ਉਨ੍ਹਾਂ ਨਾਲ ਹਿਤ ਨਹੀਂ? 9 ਕਰੋੜ ਰੁਪਿਆ ਸਾਲ ਦੇ ਸਾਲ ਵਜ਼ੀਫਾ ਦਿਤਾ ਜਾਂਦਾ ਹੈ। ਇਸ ਤੋਂ ਇਲਾਵਾ ਸ਼ਡਿਊਲਡ ਕਾਸਟ ਬੱਚਿਆਂ ਨੂੰ ਮੁਕਾਬਲੇ ਦੀਆਂ ਪ੍ਰੀਖਿਆਵਾਂ ਦੀ ਤਿਆਰੀ ਵਾਸਤੇ ਟ੍ਰੇਨਿੰਗ ਸੈਂਟਰ ਵੀ ਖੋਲੇ ਹਨ। ਜਿਹੜੇ ਜਿਹੜੇ ਕੰਮ ਸ਼ਡਿਊਲਡ ਕਾਸਟ ਲੋਕਾਂ ਵਾਸਤੇ ਕਾਂਗਰਸ ਸਰਕਾਰ ਕਰ ਰਹੀ ਹੈ, ਇਹ (ਬੀ. ਐੱਸ.ਪੀ ਵੱਲ ਇਸ਼ਾਰਾ) ਦੂਸਰਾ ਜਨਮ ਲੈ ਕੇ ਵੀ ਨਹੀਂ ਕਰ ਸਕਦੇ।

(ਇਸ ਸਮੇਂ ਬੀ.ਐੱਸ.ਪੀ. ਦੇ ਮਾਨਯੋਗ ਮੈਂਬਰ ਸਾਹਿਬਾਨ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ ਜਿਸ ਕਾਰਨ ਹਾਊਸ ਵਿਚ ਸ਼ੋਰ ਸੀ **।)

ਸਪੀਕਰ ਸਾਹਿਬ, ਮੈਂ 1-2 ਗੱਲਾਂ ਹੋਰ ਕਰਨੀਆਂ ਹਨ। ਅਸੀਂ ਇਨ੍ਹਾਂ ਪਛੜੇ ਲੋਕਾਂ ਵਾਸਤੇ ਬੜੀਆਂ ਸਕੀਮਾਂ ਬਣਾਈਆਂ ਹਨ। ਇਨ੍ਹਾਂ ਸਕੀਮਾਂ ਉਤੇ ਅਸੀਂ ਪਿਛਲੀ ਵਾਰ 200 ਕਰੋੜ ਰੁਪਿਆ ਖਰਚ ਕੀਤਾ ਸੀ। ਕਾਂਸ਼ੀ ਰਾਮ ਜੀ ਦੀ ਗੱਲ ਉਤੇ ਮੈਂ ਹੈਰਾਨ ਹਾਂ। ਮੈਂ ਹੈਰਾਨ ਹਾਂ ਕਿ ਅਸੀਂ ਤਾਂ ਰਿਜ਼ਰਵੇਸ਼ਨ ਐਕਟ ਲਿਆਏ ਹਾਂ ਅਤੇ ਇਹ ਲੋਕ ਇਹ ਕਹਿਣ ਕਿ ਅਸੀਂ ਰਿਜ਼ਰਵੇਸ਼ਨ ਨਹੀਂ ਲੈਣੀ ਕਿੰਨੀ ਅਜੀਬ ਗੱਲ ਹੈ। (ਟਰੇਜ਼ਰੀ ਬੈਂਚਾਂ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

ਸ੍ਰੀ ਸ਼ਿੰਗਾਰਾ ਰਾਮ ਸਹੁੰਗੜਾ : ਪੁਆਇੰਟ ਆਫ ਆਰਡਰ, ਸਰ।

**Mr. Speaker** : I have not allowed you. Every minute you are raising Point of Order. Please resume your seat. Don't misuse the provisions of the Point of Order. Nothing is to be recorded whatever is being spoken without my permission. I am telling you to resume your seat. C.M. sahib to continue.

ਮੁੱਖ ਮੰਤਰੀ : ਸਪੀਕਰ ਸਾਹਿਬ, 1-2 ਹੋਰ ਗੱਲਾਂ ਮੈਂ ਕਹਿਣੀਆ ਚਾਹਵਾਂਗਾ। ਮੇਰੀ ਬੇਨਤੀ ਹੈ ਕਿ ਅਸੀਂ ਪੰਜਾਬ ਵਿਚ ਡਿਵੈੱਲਪਮੈਂਟ ਦਾ ਬੜਾ ਭਾਰੀ ਪਰੋਗਰਾਮ ਬਣਾਇਆ ਹੈ।

**Not recorded as ordered by the Chair.

200 ਕਰੋੜ ਰੁਪਿਆ ਅਸੀਂ ਉਨਤ ਗਰਾਮ ਸਕੀਮ ਵਾਸਤੇ ਲਾਇਆ ਹੈ । ਐਨੀਮਲ ਹਸਬੈਂਡਰੀ ਵਾਸਤੇ ਜਿਹੜੇ ਹਸਪਤਾਲ ਅਸੀਂ ਬਣਾਏ ਹਨ, ਅੱਜ ਉਹ ਬੜਾ ਅੱਛਾ ਕੰਮ ਕਰ ਰਹੇ ਹਨ । ਪਹਿਲਾਂ ਡੰਗਰਾਂ ਨੂੰ ਕੋਈ ਪੁਛਦਾ ਨਹੀਂ ਸੀ ਹੁੰਦਾ । ਹੁਣ ਅਸੀਂ ਡੰਗਰਾਂ ਦੀ ਸਿਹਤ ਦਾ ਖਿਆਲ ਕਰਦੇ ਹੋਏ ਰਾਮਪੁਰਾ ਫੂਲ ਵਿਚ ਇਕ ਵੈਟਰਨਰੀ ਕਾਲਿਜ ਵੀ ਬਣਾਇਆ ਹੈ। ਇਸ ਤੋਂ ਇਲਾਵਾ ਕਿੰਨੀਆਂ ਸਾਰੀਆਂ ਮੋਬਾਈਲ ਡਿਸਪੈਂਸਰੀਆਂ ਵੀ ਬਣਾਈਆਂ ਹਨ । ਸਪੀਕਰ ਸਾਹਿਬ, ਜਿਥੇ ਅਸੀਂ ਬਾਹਰਲੀਆਂ ਸਟੇਟਸ ਨੂੰ 70 ਪ੍ਰਤੀਸ਼ਤ ਕਣਕ ਦਿੱਤੀ ਹੈ, 50 ਪ੍ਰਤੀਸ਼ਤ ਰਾਈਸ ਦਿੱਤਾ ਹੈ ਉਥੇ 10 ਪ੍ਰਤੀਸ਼ਤ ਦੁੱਧ ਵੀ ਅਸੀਂ ਬਾਹਰ ਦਿੰਦੇ ਹਾਂ । ਅਗਰ ਸਾਡਾ ਦੁੱਧ ਨਾ ਜਾਵੇ ਤਾਂ ਦਿੱਲੀ ਦੇ ਲੋਕ ਚਾਹ ਵੀ ਨਹੀਂ ਪੀ ਸਕਦੇ ।

ਅਸੀਂ ਬੜੇ ਭਾਰੀ ਪਰੋਗਰਾਮ ਬਣਾ ਕੇ ਤੁਰੇ ਹਾਂ। ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਚਾਰ ਕੰਪੋਨੈਂਟ ਪਲਾਨ ਸਨ ਹੁਣ ਅਸੀਂ 5ਵਾਂ ਕਪੋਨੈਂਟ ਪਲਾਨ ਸ਼ਾਮਲ ਕੀਤਾ ਹੈ ਜੋ ਸਾਡੇ ਪੰਜਾਬ ਦੇ 11004 ਪਿੰਡਾਂ ਦੇ ਅੰਦਰ ਚੱਲ ਰਹੇ ਹਨ, ਕਿਤੇ ਲੱਖ ਰੁਪਿਆ ਕਿਤੇ ਦੋ ਲੱਖ ਰੁਪਿਆ, ਤੇਸੀ ਔਰ ਕਾਂਡੀ ਖੜਕ ਰਹੀ ਹੈ, ਇੱਟਾਂ ਵੀ ਮਿਲਦੀਆਂ ਹਨ, ਕਿਸੇ ਗੱਲ ਦੀ ਘਾਟ ਨਹੀਂ ਹੈ। ਡੀਵੈਲਪਮੈਂਟ ਬੜੇ ਜ਼ੋਰਾਂ ਸ਼ੋਰਾਂ ਦੇ ਨਾਲ ਹੋ ਰਹੀ ਹੈ।

ਸਪੀਕਰ ਸਾਹਿਬ, ਜੇ ਮੈਂ ਸੜਕਾਂ ਦੀ ਗੱਲ ਕਰਾਂ ਤਾਂ ਇਸ ਸਾਲ 2600 ਕਿ.ਮੀ. ਸੜਕ ਮੁਰੰਮਤ ਹੋਈ ਹੈ। ਸੜਕਾਂ ਦੀ ਮੁਰੰਮਤ ਕਰਨ ਵਾਸਤੇ ਅਸੀਂ 60 ਕਰੋੜ ਰੁਪਿਆ ਖਰਚ ਕੀਤਾ ਹੈ, 80 ਕਰੋੜ ਰੁਪਿਆ ਅਗਲੇ ਸਾਲ ਪੀ.ਡਬਲਿਯੂ.ਡੀ. ਵਿੱਚ ਖ਼ਰਚ ਕਰਨ ਜਾ ਰਹੇ ਹਾਂ। ਸਾਰੀਆਂ ਸੜਕਾਂ ਰਿਪੇਅਰ ਕਰਾਂਗੇ। ਬੜੇ ਪੁਲ ਬਣ ਰਹੇ ਹਨ । ਇਹ ਜਿਹੜੀ ਸੜਕ ਜਾ ਰਹੀ ਹੈ, ਫੋਰ ਲੇਨਿੰਗ ਰੋਡ ਜਲੰਧਰ ਨੂੰ ਜਾ ਰਹੀ ਹੈ, ਤੁਸੀਂ ਦੇਖੋ ਕਿੰਨੇ ਵੱਡੇ ਵੱਡੇ ਪੁੱਲ ਬਣ ਰਹੇ ਹਨ। ਸਮੁੰਦਰੀ ਜਹਾਜ਼ ਜਿੱਡੇ ਪੁੱਲ ਬਣ ਰਹੇ ਹਨ। ਦੋਰਾਹੇ ਕੈਨਾਲ ਤੇ ਦੇਖ ਲਓ, ਸਰਹਿੰਦ ਕੈਨਾਲ ਤੇ ਜਾ ਕੇ ਦੇਖ ਲਓ, ਫਿਲੌਰ ਜਾ ਕੇ ਦੇਖ ਲਓ, ਫਗਵਾੜੇ ਫਲਾਈ ਓਵਰ ਪੁੱਲ ਬਣ ਰਿਹਾ ਹੈ। ਪੈਰ ਪੈਰ ਤੇ ਪੁਲ ਬਣ ਰਹੇ ਹਨ ਔਰ ਤੁਸੀਂ ਦੇਖੋਗੇ ਕਿ ਹਰਗੋਬਿੰਦਪੁਰ ਵਿੱਚ, ਢਿਲਵਾਂ ਦੇ ਕੋਲ ਪੁਲ ਬਣ ਰਿਹਾ ਹੈ। ਕਿੰਨੀਆਂ ਕਿੰਨੀਆਂ ਵੱਡੀਆਂ ਗੱਲਾਂ ਤਰੱਕੀ ਦੇ ਖੇਤਰ ਵਿੱਚ ਹੋ ਰਹੀਆਂ ਹਨ। ਮੈਂ ਸਮਝਦਾ ਹਾਂ ਕਿ ਜੋ ਆਦਮੀ ਮੈਨੂੰ ਮਿਲਦਾ ਹੈ ਉਹ ਇਹੀ ਕਹਿੰਦਾ ਹੈ ਕਿ ਸਾਨੂੰ ਇਸ ਸਰਕਾਰ ਦੀ ਡਿਵੈਲਪਮੈਂਟ ਦਿਖ ਰਹੀ ਹੈ। ਮੈਨੂੰ ਇਸ ਗੱਲ ਦਾ ਬੜਾ ਮਾਣ ਵੀ ਹੈ ਕਿ ਅਸੀਂ ਅਤੇ ਮੇਰੇ ਸਾਥੀ ਇਸ ਪੰਜਾਬ ਦੀ ਸੇਵਾ ਵਾਸਤੇ ਲੱਗੇ ਹੋਏ ਹਾਂ। ਜਿੰਨੀ ਦੇਰ ਸਾਡੇ ਅੰਦਰ ਸਾਹ ਹੈ ਅਸੀਂ ਇਸ ਪੰਜਾਬ ਦੀ ਖਾਤਰ ਜਾਨ ਦੇ ਦਿਆਂਗੇ।

ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਦਿਨਾਂ ਦੇ ਅੰਦਰ ਬੜਾ ਚਰਚਾ ਰਿਹਾ ਹੈ ਡਾਕਟਰ ਸਾਦਕ ਹੁਸੈਨ ਨੇ ਪਾਕਿਸਤਾਨ ਦੇ ਅੰਦਰ ਇਕ ਕਿਤਾਬ ਲਿਖੀ ਹੈ। ਸਾਡੇ ਗੁਰੂ

[ਮੁੱਖ ਮੰਤਰੀ]

ਸਾਹਿਬਾਨ ਦਾ ਉਸਨੇ ਬੜਾ ਅਪਮਾਨ ਕੀਤਾ ਹੈ। ਮੈਨੂੰ ਇਸ ਗਲ ਦਾ ਬੜਾ ਅਫਸੋਸ ਹੈ ਕਿ ਗੁਰੂ ਅਰਜਨ ਦੇਵ ਜੀ ਜੋ ਸ਼ਾਂਤੀ ਦਾ ਬੜਾ ਭਾਰੀ ਸੋਮਾ ਸੀ ਉਨ੍ਹਾਂ ਬਾਰੇ ਲਿਖਿਆ ਹੈ ਕਿ ਉਹ ਇਕ ਅਮੀਰ ਆਦਮੀ ਸੀ, ਹਾਥੀ ਘੋੜੇ ਰਖਦਾ ਸੀ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਬਾਰੇ ਲਿਖਿਆ ਹੈ ਕਿ ਉਹ ਜਹਾਂਗੀਰ ਬਾਦਸ਼ਾਹ ਦਾ ਮੁਲਾਜ਼ਮ ਸੀ, ਬਾਅਦ ਵਿੱਚ ਉਹ ਸ਼ਾਹਜਹਾਨ ਦਾ ਮੁਲਾਜ਼ਮ ਹੋ ਗਿਆ। ਕਿੰਨੀ ਤੌਹੀਨ ਹੈ? ਇਲਜ਼ਾਮ ਲਗਾਏ ਗਏ ਹਨ। ਇਹ ਕਿਤਾਬ ਅੱਜ ਨਹੀਂ ਲਿਖੀ ਗਈ, ਇਹ ਕਿਤਾਬ 1975 ਵਿੱਚ ਲਿਖੀ ਗਈ ਸੀ ਔਰ ਮੈਂ ਇਲਜ਼ਾਮ ਲਗਾਵਾਂਗਾ ਐਸ.ਜੀ.ਪੀ.ਸੀ. ਦੇ ਪਰੈਜ਼ੀਡੈਂਟ ਤੇ ਜੋ ਪਾਕਿਸਤਾਨ ਵਿੱਚ ਵੀ ਗਿਆ ਔਰ ਉਹ ਲੋਕ ਜੋ ਪਾਕਿਸਤਾਨ ਦੇ ਵਿੱਚ ਆਪਣੇ ਆਪ ਨੂੰ ਸਿੱਖ ਸਮਝਦੇ ਸਨ ਕੀ ਉਹ ਉਦੋਂ ਸੁਤੇ ਪਏ ਸੀ? ਕੀ ਉਹ ਸਾਦਕ ਹੁਸੈਨ ਡਾਕਟਰ ਦੇ ਭਾਈਵਾਲ ਸਨ? ਕੀ ਉਨ੍ਹਾਂ ਦੇ ਬੂਟ ਇਨ੍ਹਾਂ ਲੋਕਾਂ ਨੇ ਨਹੀਂ ਚੁੱਕੇ? ਮੈਂ ਪੁੱਛਣਾ ਚਾਹੁੰਦਾ ਹਾਂ ਉਨ੍ਹਾਂ ਲੋਕਾਂ ਕੋਲੋਂ ਕਿ ਉਹ ਲੋਕ ਉਸ ਵੇਲੇ ਕੀ ਕਰਦੇ ਸਨ? ਡਾਕਟਰ ਸਾਦਕ ਹੁਸੈਨ ਦੀ ਕਿਤਾਬ ਉਸ ਵੇਲੇ ਉਥੇ ਹੀ ਪਾੜ ਕੇ ਕਿਉਂ ਨਹੀਂ ਸੁਟੀ? ਉਹ ਲੋਕ ਪੈਸੇ ਲੈਂਦੇ ਸੀ, ਇਹ ਮੈਂ ਉਨ੍ਹਾਂ ਤੇ ਇਲਜ਼ਾਮ ਲਗਾਵਾਂਗਾ। ਇਹ ਜਿਹੜਾ ਮੋਹਣ ਸਿੰਘ ਅੱਜ ਪਕੜਿਆ ਗਿਆ ਇਹ ਉਥੇ ਰਹਿੰਦਾ ਸੀ ਉਹ ਹੁਕਮ ਭੇਜਦਾ ਸੀ ਉਥੋਂ ਔਰ ਇਹ ਅਕਾਲੀ ਦਲ ਵਾਲੇ ਖੁਸ਼ ਹੁੰਦੇ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਐਸ.ਜੀ.ਪੀ.ਸੀ. ਦੇ ਪਰੈਜ਼ੀਡੈਂਟ ਤੋਂ ਕਿ ਉਹ ਪੰਥਕ ਕਮੇਟੀਆਂ ਉਥੇ ਬੈਠ ਕੇ ਬਣਾਉਂਦੇ ਸੀ, ਸਾਦਕ ਹੁਸੈਨ ਦੇ ਦੋਸਤ ਪੰਥਕ ਕਮੇਟੀਆਂ ਬਣਾਉਂਦੇ ਸਨ। ਕਦੇ ਪੰਥਕ ਕਮੇਟੀ ਦਾ ਆਗੂ ਬਣਦਾ ਸੀ ਜਸਬੀਰ ਸਿੰਘ ਰੋਡੇ, ਕਦੇ ਬਣਦਾ ਸੀ ਵਸਣ ਸਿੰਘ ਜ਼ਫਰਵਾਲ, ਕਦੇ ਗੁਰਬਚਨ ਸਿੰਘ ਮਾਨੋਚਾਹਲ। ਉਦੋਂ ਕਿੱਥੇ ਸੀ ਐਸ. ਜੀ. ਪੀ. ਸੀ? ਇਹ ਜੋ ਅੱਜ ਵਾਣ ਲਾਈ ਤੁਰੀ ਫਿਰਦੀ ਹੈ ਜਦੋਂ ਸਪੀਕਰ ਸਾਹਿਬ, ਅਸੀਂ ਆਏ ਤਾਂ ਅਸੀਂ ਉਨ੍ਹਾਂ ਨੂੰ ਮੱਥਾ ਟੇਕਣ ਦਿੱਤਾ, ਐਸ.ਜੀ.ਪੀ.ਸੀ ਦੇ ਮੈਂਬਰ ਤਾਂ ਦਸ ਸਾਲ ਦਰਬਾਰ ਸਾਹਿਬ ਮੱਥਾ ਟੇਕਣ ਨਹੀਂ ਜਾ ਸਕੇ। ਅਸੀਂ ਉਨ੍ਹਾਂ ਨੂੰ ਕੰਮ ਤਾਂ ਲਾ ਦਿੱਤਾ। ਮੈਂ ਇਲਜ਼ਾਮ ਲਗਾਉਣਾ ਚਾਹੁੰਦਾ ਹਾਂ ਕਿ ਉਸ ਵਕਤ ਇਨ੍ਹਾਂ ਦੇ ਉਨ੍ਹਾਂ ਨਾਲ ਲਿੰਕ ਸਨ। ਇਸ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਪੁਰਵ ਤੇ ਟੌਹੜਾ ਸਾਹਿਬ ਨੇ ਕਿਹਾ ਕਿ ਮੈਂ ਪਾਕਿਸਤਾਨ ਦੇ ਅੰਦਰ ਜਾਣਾ ਚਾਹੁੰਦਾ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦਾ ਪਾਕਿਸਤਾਨ ਜਾਣ ਦਾ ਕੀ ਮਕਸਦ ਸੀ। ਕੋਈ ਦੱਸ ਸਕਦਾ ਹੈ (ਵਿਰੋਧੀ ਧਿਰ ਵੱਲ ਇਸ਼ਾਰਾ) ਮੈਂ ਤੁਹਾਡੀ ਮਾਰਫਤ, ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ। ਮੈਂ, ਸਪੀਕਰ ਸਾਹਿਬ, ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਾਦਕ ਹੁਸੈਨ ਦੀ ਕਿਤਾਬ ਪੰਜਾਬ ਦੇ ਅੰਦਰ ਦਾਖਲ ਨਹੀਂ ਹੋ ਸਕੇਗੀ। ਪੂਰਾ ਬੈਨ ਹੋਵੇਗਾ ਇਸ ਪੰਜਾਬ ਦੇ ਅੰਦਰ ਇਸ ਕਿਤਾਬ ਤੇ, ਸਾਨੂੰ ਗੁਰੂਆਂ ਦਾ ਇਨ੍ਹਾਂ ਲੋਕਾਂ ਨਾਲੋਂ, ਅਕਾਲੀਆਂ ਨਾਲੋਂ ਸਤਿਕਾਰ ਜ਼ਿਆਦਾ ਹੈ। ਅਸੀਂ ਉਸ ਕਿਤਾਬ ਨੂੰ ਇਥੇ ਦਾਖਲ ਨਹੀਂ ਹੋਣ ਦੇਵਾਂਗੇ।

ਇਹ ਗੱਲਾਂ ਕਰਦੇ ਨੇ ਐਸ.ਜੀ.ਪੀ.ਸੀ. ਦੀਆਂ ਚੋਣਾਂ ਕਰਾਉਣ ਦੀਆਂ। ਇਹ ਹਾਈ ਕੋਰਟ ਵਿਚ ਚਲੇ ਗਏ। ਪਹਿਲੀ ਗੱਲ ਤਾਂ ਇਹ ਮੈਂ ਹਮੇਸ਼ਾਂ ਕਹਿੰਦਾ ਰਿਹਾ ਹਾਂ ਅਤੇ ਅੱਜ ਵੀ ਕਹਿਣਾ

ਚਾਹੁੰਦਾ ਹਾਂ ਕਿ ਇਹ ਰਲ ਕੇ ਚੋਣਾਂ ਕਰਵਾ ਲੈਣ । ਇਹ ਮੇਰਾ ਇਕ ਵਿਚਾਰ ਸੀ। ਪਰ ਫਿਰ ਵੀ ਮੈਂ ਐਸ.ਜੀ.ਪੀ.ਸੀ. ਦੀਆਂ ਚੋਣਾਂ ਕਰਵਾ ਕੇ ਦੇਵਾਂਗਾ। ਮੈਂ ਸੈਂਟਰ ਦੀ ਸਰਕਾਰ ਨੂੰ ਕਿਹਾ ਹੈ। ਉਨ੍ਹਾਂ ਨੂੰ ਕਿਹਾ ਕਿ ਤੁਸੀਂ ਪਹਿਲਾਂ ਹਲਕੇ ਬਣਾ ਦਿਓ, ਇਸ ਤੋਂ ਬਾਅਦ ਫਿਰ ਤੁਸੀਂ ਚੋਣਾਂ ਕਰਵਾ ਲਓ। ਹਲਕੇ ਬਣਾਉਣ ਦੇ ਕੰਮ ਵਾਸਤੇ ਥੋੜ੍ਹੇ ਦਿਨਾਂ ਦੇ ਅੰਦਰ ਹੀ ਕੋਈ ਜੱਜ ਬੈਠੇਗਾ ਜਿਹੜਾ ਹਲਕੇ ਬਣਾਉਣੇ ਸ਼ੁਰੂ ਕਰੇਗਾ। ਉਸ ਤੋਂ ਬਾਅਦ ਸ਼ਾਇਦ ਅਸੀਂ 12 ਮਹੀਨਿਆਂ ਦੇ ਅੰਦਰ ਅੰਦਰ ਚੋਣਾਂ ਕਰਵਾ ਸਕੀਏ। ਅਸੀਂ ਹਾਈਕੋਰਟ ਦੇ ਹੁਕਮ ਦੇ ਪਾਬੰਦ ਹਾਂ। ਮੈਂ ਅਕਾਲੀ ਦਲ ਵਾਲਿਆਂ ਨੂੰ ਕਹਿੰਦਾ ਹੈ ਕਿ ਉਹ ਲੰਗੋਟੇ ਕੱਸ ਲੈਣ, ਤਿਆਰ ਹੋ ਜਾਣ ਕਿਉਂਕਿ ਚੋਣਾਂ ਤਾਂ ਉਨ੍ਹਾਂ ਨੇ ਹੀ ਲੜਨੀਆਂ ਹਨ, ਅਸੀਂ ਤਾਂ ਲੜਨੀਆਂ ਨਹੀਂ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਆਪਣੇ ਦੋਸਤਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਪੰਜਾਬ ਦੀ ਨਜ਼ਾਕਤ ਨੂੰ ਸਮਝੋ ਪੰਜਾਬ ਦੇ ਵੱਡੇ ਮਸਲਿਆਂ ਨੂੰ ਸਮਝੋ। ਚੰਡੀਗੜ੍ਹ ਦਾ ਮਸਲਾ ਵੀ ਹੈ, ਐਸ.ਵਾਈ.ਐਲ. ਦਾ ਮਸਲਾ ਵੀ ਹੈ। ਮੈਂ ਉਨ੍ਹਾਂ ਨੂੰ ਕਿਹਾ ਕਿ ਸਾਨੂੰ ਐਸ.ਵਾਈ.ਐਲ. ਪ੍ਰਿੰਸੀਪਲੀ ਬਣਾਉਣੀ ਚਾਹੀਦੀ ਹੈ ਲੇਕਿਨ ਸਾਰੇ ਮੁੱਦੇ ਨੇ ਜੋ, ਪਹਿਲਾਂ ਫੈਸਲਾ ਕਰਾਂਗੇ। ਸਾਡਾ ਜੋ ਪਾਣੀ ਚਲਦਾ ਸੀ ਜੁਲਾਈ, 1985 ਨੂੰ ਅਸੀਂ ਉਹ ਛੱਡਣਾ ਨਹੀਂ ਚਾਹੁੰਦੇ ਔਰ ਚੰਡੀਗੜ੍ਹ ਉਤੇ ਸਾਡਾ ਪੂਰਾ ਹੱਕ ਹੈ। ਜੋ ਰਾਜੀਵ-ਲੌਂਗੋਵਾਲ ਸਮਝੌਤਾ ਹੋਇਆ ਸੀ ਉਸ ਵਿਚ ਇਹ ਗੱਲ ਆਈ ਸੀ ਕਿ ਚੰਡੀਗੜ੍ਹ ਪੰਜਾਬ ਦਾ ਹੈ ਲੇਕਿਨ ਇਸ ਦੇ ਇਵਜ਼ ਵਿਚ ਕੀ ਦੇਣਾ ਹੈ, ਉਸ ਦੇ ਵਾਸਤੇ ਮੈਥਿਓ ਕਮਿਸ਼ਨ ਬੈਠਿਆ। ਮੈਂ ਲੰਬੀ ਗੱਲ ਨਾ ਕਰਾਂ। ਮੈਥਿਊ ਕਮਿਸ਼ਨ ਨੇ ਇਹ ਗੱਲ ਕਹਿ ਦਿੱਤੀ ਸੀ ਕਿ ਇਹ ਫਾਜ਼ਿਲਕਾ ਅਬੋਹਰ ਨਾਲ ਨਹੀਂ ਜੁੜਦਾ, ਕੰਟੀਗਿਉਸ ਨਹੀਂ ਹੈ। ਹਰਿਆਣਾ ਨੂੰ ਨਹੀਂ ਦਿੱਤਾ ਜਾਵੇਗਾ, ਪੰਜਾਬ ਕੋਲ ਹੀ ਰਹੇਗਾ। ਮੈਥਿਊ ਕਮਿਸ਼ਨ ਤੋਂ ਬਾਅਦ ਵੈਂਕਟਾਰਮੱਈਆ ਕਮਿਸ਼ਨ ਬਣਿਆ। ਉਸ ਨੂੰ ਕਿਹਾ ਗਿਆ ਕਿ ਡਿਟਰਮਿਨ ਕਰੇ ਕਿ ਕਿਹੜੀ ਜ਼ਮੀਨ ਦਿੱਤੀ ਜਾਵੇ। ਉਸਨੇ ਕਿਹਾ ਕਿ 70 ਹਜ਼ਾਰ ਏਕੜ ਦੇਣੀ ਚਾਹੀਦੀ ਹੈ । ਲੇਕਿਨ ਇਹ ਵੀ ਕਿਹਾ ਕਿ ਮੈਂ 45 ਹਜ਼ਾਰ ਏਕੜ ਹੀ ਡਿਟਰਮਿਨ ਕਰ ਸਕਦਾ ਹਾਂ, ਇਸ ਤੋਂ ਵੱਧ ਨਹੀਂ। ਫਿਰ ਇਕ ਹੋਰ ਡਿਸਾਈ ਕਮਿਸ਼ਨ ਬਿਠਾਇਆ ਗਿਆ ਜਿਸਦਾ ਬਰਨਾਲਾ ਸਰਕਾਰ ਨੇ ਬਾਈਕਾਟ ਕੀਤਾ। ਚਾਹੇ ਬਾਈਕਾਟ ਕਰਨ, ਕੁਝ ਕਰਨ, ਮੈਂ ਪ੍ਰੈਸ ਵਾਲਿਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਕੋਈ ਮੀਟਿੰਗ ਨਹੀਂ, ਐਸ.ਵਾਈ.ਐਲ. ਉਤੇ ਕੋਈ ਮੀਟਿੰਗ ਨਹੀਂ। ਮੈਨੂੰ ਕੋਈ ਚਿੱਠੀ ਸੈਂਟਰ ਵਲੋਂ ਨਹੀਂ ਆਈ। 19 ਤਰੀਕ ਨੂੰ ਕੋਈ ਮੀਟਿੰਗ ਹੋਣ ਵਾਲੀ ਨਹੀਂ। ਜਦੋਂ ਵੀ ਹੋਵੇਗੀ ਤਾਂ ਅਸੀਂ ਚੰਗੀ ਤਰ੍ਹਾਂ ਆਪਣਾ ਕੇਸ ਪਲੀਡ ਕਰਾਂਗੇ। ਅਸੀਂ ਚੰਡੀਗੜ੍ਹ ਦਾ ਕੇਸ ਵੀ ਪਲੀਡ ਕਰਾਂਗੇ, ਐਸ.ਵਾਈ.ਐਲ. ਦਾ ਵੀ ਕੇਸ ਪਲੀਡ ਕਰਾਂਗੇ। ਅੱਜ ਬਾਦਲ ਜਿਹੜੇ ਲੱਗੇ ਹੋਏ ਹਨ ਕਿ ਅਸ.ਵਾਈ.ਐਲ. ਨੂੰ ਭਰ ਦਿਓ। ਜਿਹੜਾ ਇਹ ਕਹਿੰਦੇ ਹਨ ਕਿ ਪੰਜਾਬ ਨੂੰ ਟੰਗ ਕੇ ਰੱਖਣਾ ਹੈ, ਇਹ ਕਦੇ ਵੀ ਦਰੁਸਤ ਗੱਲ ਨਹੀਂ ਹੁੰਦੀ। ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਆਓ ਰਲ ਕੇ ਸਾਡੇ ਸਾਹਮਣੇ ਜੋ ਚੁਣੌਤੀਆਂ ਹਨ ਉਨ੍ਹਾਂ ਦਾ ਡੱਟ ਕੇ ਮੁਕਾਬਲਾ ਕਰੀਏ। ਲਾਅ ਐਂਡ ਆਰਡਰ ਬਾਰੇ ਮੈਂ ਅੱਜ ਵੀ ਖੁੱਲ ਕੇ

[ਮੁੱਖ ਮੰਤਰੀ]

ਕਹਾਂਗਾ। ਸਾਡੀਆਂ ਮੰਗਾਂ ਚੰਡੀਗੜ੍ਹ ਅਤੇ ਪਾਣੀ ਦੀਆਂ ਹਨ ਪਰ ਇਹ ਬਰਨਿੰਗ ਕੁਐਸਚਨ ਨਹੀਂ ਹਨ। ਮੈਂ ਹਮੇਸ਼ਾਂ ਕਹਿੰਦਾ ਰਿਹਾ ਹਾਂ ਅਤੇ ਹੁਣ ਵੀ ਕਹਿੰਦਾ ਹਾਂ ਕਿ ਮੇਨ ਮਸਲਾ ਲਾਅ ਐਂਡ ਆਰਡਰ ਦਾ ਹੈ। ਅਗਰ ਲਾਅ ਐਂਡ ਆਰਡਰ ਦਰੁਸਤ ਹੋਵੇਗਾ ਤਾਂ ਸਾਰੀਆਂ ਗੱਲਾਂ ਦਰੁਸੱਤ ਹੋਣਗੀਆਂ। ਅਸੀਂ ਇਸ ਦਾ ਹੱਲ ਕਰਕੇ ਤੁਹਾਡੇ ਸਾਹਮਣੇ ਰੱਖ ਦਿਆਂਗੇ (ਥਪਿੰਗ) ਸਪੀਕਰ ਸਾਹਿਬ, ਇੱਥੇ ਅਮਨ ਰੱਖਣਾ ਨਿਹਾਇਤ ਜ਼ਰੂਰੀ ਹੈ। ਲਾਅ ਐਂਡ ਆਰਡਰ ਰੱਖਣਾ ਜ਼ਰੂਰੀ ਹੈ। ਇੱਥੇ ਚੰਡੀਗੜ੍ਹ ਦੂਸਰ ਮਸਲਾ ਹੈ। ਅਸੀ ਲਵਾਂਗੇ ਚੰਡੀਗੜ੍ਹ ਅਤੇ ਸਾਡੀ ਸਰਕਾਰ ਵੀ ਚੰਡੀਗੜ੍ਹ ਬੈਠੀ ਹੈ। ਸਾਡੇ 90 ਪ੍ਰਤੀਸ਼ਤ ਲੋਕ ਵੀ ਪੰਜਾਬੀ ਇੱਥੇ ਰਹਿਦੇ ਹਨ, ਸਾਨੂੰ ਕੋਈ ਐਸੀ ਤਕਲੀਫ ਨਹੀਂ। ਅਕਾਲੀ ਦਲ ਤਾਂ ਕਦੇ ਇਹ ਮੰਗਦਾ ਨਹੀਂ। ਸੋ, ਮੈਂ ਆਖ਼ਿਰ ਵਿਚ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਅਕਾਲੀ ਦਲ ਨੇ ਕਦੇ ਆਪਣੀ ਨੀਤੀ ਲੋਕਾਂ ਸਾਹਮਣੇ ਸਪੱਸ਼ਟ ਨਹੀਂ ਕੀਤੀ। ਇਹ ਨੀਤੀਆਂ ਨਾ ਸਪੱਸ਼ਟ ਕਰਨ ਦਾ ਅਸੀਂ ਖਮਿਆਜ਼ਾ ਭੁਗਤ ਰਹੇ ਹਾਂ। ਸੋ, ਆਓ ਰਲ ਕੇ ਇਸ ਪੰਜਾਬ ਨੂੰ ਸੋਹਣਾ ਬਣਾਈਏ। ਮੈਂ ਆਖਿਰ ਵਿਚ, ਸਪੀਕਰ ਸਾਹਿਬ, ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਅੱਜ ਲੋੜ ਹੈ ਇਸ ਗੱਲ ਦੀ ਕਿ ਗਿਰਾ ਤਾਂ ਹਰੇਕ ਆਦਮੀ ਦਿੰਦਾ ਹੈ।

'ਨਸ਼ਾ ਪਿਲਾ ਕੇ ਗਿਰਾਨਾ ਤੋਂ ਸਭੀ ਕੋ ਆਤਾ ਹੈ,
ਮਜ਼ਾ ਤੋਂ ਤਬ ਹੈ ਕਿ ਗਿਰਤੇ ਕੋ ਸਾਂਭ ਲੇ ਸਾਕੀ।'

ਸਾਕੀ ਗਿਰਦਿਆਂ ਨੂੰ ਸੰਭਾਲ ਲਵੇ ਤਾਂ ਹੀ ਗੱਲ ਬਣਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਆਓ ਰਲ ਕੇ ਇਸ ਗਿਰਦੇ ਪੰਜਾਬ ਨੂੰ ਸੰਭਾਲ ਲਈਏ। ਤੁਸੀਂ ਸਾਡੇ ਨਾਲ ਰਹੋ, ਅਗਰ ਸਰਕਾਰ ਬਣਾਉਣੀ ਹੈ ਤਾਂ ਸਾਡੇ ਤੋਂ ਵੱਲ ਸਿਖ ਲਓ, ਇਹ ਕੋਈ ਵੱਲ ਨਹੀਂ। ਆਨਰੇਬਲ ਮੈਂਬਰ ਸ਼ਿੰਗਾਰਾ ਰਾਮ ਨੇ ਕਿਹਾ ਸੀ ਕਿ ਅਸੀਂ ਸਰਕਾਰ ਬਣਾਉਣ ਵਾਸਤੇ ਨਹੀਂ ਆਏ ਹਾਂ। ਪਹਿਲਾਂ ਉਨ੍ਹਾਂ ਨੇ ਇਹ ਗੱਲ ਆਖੀ ਫਿਰ ਦੂਸਰੇ ਦਿਨ ਆਪਣੀ ਗੱਲ ਬਦਲ ਲਈ ਅਤੇ ਕਿਹਾ ਕਿ ਅਸੀਂ ਤਾਂ ਸਾਰੇ ਭਾਰਤ ਵਿੱਚ ਸਰਕਾਰ ਬਣਾਉਣੀ ਹੈ। ਬੜੇ ਸ਼ੌਕ ਨਾਲ ਬਣਾਓ, ਪਰ ਯੂ.ਪੀ. ਅੰਦਰ ਤੁਹਾਡਾ ਜੋ ਹਾਲ ਹੋਇਆ ਉਹ ਵੀ ਪੁੱਛ ਲਓ। ਪਹਿਲੇ ਦਿਨ ਅਸੈਂਬਲੀ ਵਿੱਚ ਜਾ ਕੇ ਉਨ੍ਹਾਂ ਨੇ ਮਿੱਤਲ ਸਾਹਿਬ ਤੁਹਾਡੀ ਪਾਰਟੀ ਦੇ ਮੈਂਬਰਾਂ ਨੂੰ ਕੁੱਟਿਆ ਤੁਸੀਂ ਵੀ ਬਚ ਕੇ ਰਹਿਣਾ, ਇਤਨਾ ਕੁੱਟਿਆ ਜਿਸ ਦੀ ਕੋਈ ਹੱਦ ਨਹੀਂ। (ਵਿਘਨ) ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਓ ਰਲ ਕੇ ਚੰਗਾ ਵਾਤਾਵਰਨ ਬਣਾਈਏ ਔਰ ਐਸਾ ਵਾਤਾਵਰਣ ਬਣਾਈਏ ਜਿਸ ਨਾਲ ਅਸੀਂ ਆ ਕੇ ਪੰਜਾਬ ਦੇ ਸਾਰੇ ਕੰਮ ਕਰਕੇ ਪੰਜਾਬ ਨੂੰ ਇਕ ਅਜਿਹੀ ਸਟੇਟ ਬਣਾਈਏ ਜਿਸ ਦੇ ਅੰਦਰ ਅਮਨ ਅਮਾਨ ਅਤੇ ਸ਼ਾਂਤੀ ਹੋਵੇ, ਜਿਸ ਦੇ ਲਈ ਲੋਕ ਰਸ਼ਕ ਕਰਨ ਅਤੇ ਅਸੀਂ ਇਸ ਤੇ ਮਾਣ ਕਰ ਸਕੀਏ। ਅਖੀਰ ਵਿੱਚ ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਜੋ ਗਵਰਨਰ ਸਾਹਿਬ ਦਾ ਐਡਰੈਸ ਪੂਰਾ ਹੋਇਆ ਹੈ ਮੈਂ ਇਹ ਗੱਲ ਕਹਾਂਗਾ ਅਤੇ ਬੇਨਤੀ ਕਰਾਂਗਾ ਕਿ ਗਵਰਨਰ ਸਾਹਿਬ ਨੂੰ ਕਈ ਮੈਂਬਰ ਸਾਹਿਬਾਨ ਵਲੋਂ ਕਰਿਟਿਸਾਈਜ਼

ਕੀਤਾ ਗਿਆ ਹੈ। ਇੱਥੇ ਹਾਊਸ ਦੇ ਅੰਦਰ ਗਵਰਨਰ ਸਾਹਿਬ ਦਾ ਇਕ ਐਸਾ ਇੰਸਟੀਚਿਊਸ਼ਨ ਹੈ ਜਿਸ ਨੂੰ ਇੱਥੇ ਕਰਿਟਿਸਾਈਜ਼ ਨਹੀਂ ਕਰਨਾ ਚਾਹੀਦਾ। ਜੋ ਤੁਹਾਡੇ ਰਿਕਾਰਡ ਦੇ ਅੰਦਰ ਐਸੀ ਕੋਈ ਚੀਜ਼ ਆਈ ਹੈ ਤਾਂ ਉਹ ਐਕਸਪੰਜ ਹੋਣੀ ਚਾਹੀਦੀ ਹੈ। ਗਵਰਨਰ ਸਾਹਿਬ ਨੇ ਜੋ ਗੱਲ ਉਥੇ ਆਖੀ ਉਹ ਕੰਸਟੀਚਿਊਸ਼ਨਲ ਆਬਲੀਗੇਸ਼ਨ ਸੀ।

**Mr. Speaker** : That stand already expunged.

**ਮੁੱਖ ਮੰਤਰੀ**: ਗਵਰਨਰ ਦਾ ਆਪਣਾ ਕੁਝ ਨਹੀਂ ਹੁੰਦਾ। ਗਵਰਨਰ ਜੋ ਐਡਰੈਸ ਪੜ੍ਹਦਾ ਹੈ ਉਹ ਸਰਕਾਰ ਦੀ ਪਾਲਿਸੀ ਪੜ੍ਹਦਾ ਹੈ। ਹਿਮਾਚਲ ਦੇ ਅੰਦਰ ਜੋ ਗੱਲ ਕਹੀ ਗਈ ਗਵਰਨਰ ਦਾ ਭਾਵ ਉਹ ਗੱਲ ਕਹਿਣ ਦਾ ਨਹੀਂ ਸੀ, ਉਥੋਂ ਦੀ ਸਰਕਾਰ ਦਾ ਮਤਲਬ ਸੀ। ਹਿਮਾਚਲ ਦੀ ਸਰਕਾਰ ਸਾਡੇ ਨਾਲ ਗੱਲ ਕਰ ਸਕਦੀ ਹੈ ਅਸੀਂ ਉਸ ਦੇ ਨਾਲ ਕਰ ਸਕਦੇ ਹਾਂ ਲੇਕਿਨ ਗਵਰਨਰ ਤੇ ਜਿੰਨੇ ਵੀ ਇਲਜ਼ਾਮ ਲਾਏ ਗਏ ਹਨ, ਐਲੀਗੇਸ਼ਨ ਲਗਾਏ ਗਏ ਹਨ ਉਹ ਐਕਸਪੰਜ ਹੋਣੇ ਚਾਹੀਦੇ ਹਨ। ਗਵਰਨਰ ਦੇ ਇੰਸਟੀਚਿਊਸ਼ਨ ਤੇ ਕਦੇ ਵੀ ਬਹਿਸ ਨਹੀਂ ਹੋ ਸਕਦੀ ਔਰ, ਸਪੀਕਰ ਸਾਹਿਬ, ਉਸ ਗਵਰਨਰ ਸਾਹਿਬ ਨੇ ਜਿਨ੍ਹਾਂ ਨੇ ਇੱਥੇ ਔਖੇ ਸਮੇਂ ਵਿੱਚ ਚੋਣਾਂ ਕਰਵਾਈਆਂ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਦੇ ਗਵਰਨਰ ਸ੍ਰੀ ਸੁਰਿੰਦਰ ਨਾਥ ਜੀ ਨੇ ਪੰਜਾਬ ਦੇ ਅੰਦਰ ਚੋਣਾਂ ਕਰਵਾਈਆਂ ਔਰ ਬੜੇ ਔਖੇ ਸਮੇਂ ਵਿੱਚ ਕਰਵਾਈਆਂ ਔਰ ਉਸ ਸਮੇਂ ਇਹ ਵੀ ਨਹੀਂ ਪਤਾ ਸੀ ਕਿ ਕਿਸ ਨੇ ਜਿਊਂਦੇ ਰਹਿਣਾ ਹੈ ਔਰ ਕਿਸ ਨੇ ਮਰਨਾ ਹੈ। ਉਨ੍ਹਾਂ ਨੂੰ 2 ਸਟੇਟਾਂ ਦਾ ਚਾਰਜ ਮਿਲਿਆ ਹੈ। ਉਹ ਸਾਡੀ ਸਟੇਟ ਨੂੰ ਚੰਗੇ ਢੰਗ ਨਾਲ ਚਲਾਉਣਗੇ। ਮੈਂ ਅਖ਼ੀਰ ਵਿੱਚ ਸਪੀਕਰ ਸਾਹਿਬ, ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਲ੍ਹਿਆਂ ਵਾਲੇ ਬਾਗ ਦਾ ਜੋ ਕਿੱਸਾ ਹੋਇਆ ਹੈ ਉਸ ਨੂੰ 75 ਸਾਲ ਹੋ ਗਏ ਹਨ ਔਰ ਉਸ ਦੀ ਅਸੀਂ ਡਾਇਮੰਡ ਜੁਬਲੀ ਮੰਨਾ ਰਹੇ ਹਾਂ। ਮੈਂ ਸਾਰੇ ਮੁੱਖ ਮੰਤਰੀਆਂ ਨੂੰ ਸੱਦਾ-ਪੱਤਰ ਭੇਜੇ ਹਨ। ਸ੍ਰੀ ਮੁਲਾਇਮ ਸਿੰਘ ਅਤੇ ਲਾਲੂ ਪ੍ਰਸ਼ਾਦ ਯਾਦਵ ਨੂੰ ਵੀ ਬੁਲਾਇਆ ਹੈ ਅਸੀਂ ਸਾਰਿਆਂ ਨੂੰ ਇਨਵਾਈਟ ਕੀਤਾ ਹੈ ਕਿ ਆਓ ਸ਼ਹੀਦਾਂ ਦੀ ਯਾਦ ਨੂੰ ਤਾਜ਼ਾ ਕਰੀਏ, । ਅੱਤਵਾਦੀ ਸ਼ਹੀਦ ਨਹੀਂ ਮੈਂ ਉਨ੍ਹਾਂ ਸ਼ਹੀਦਾਂ ਦੀ ਗਲ ਕੀਤੀ ਹੈ ਜਿਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਵਾਇਆ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦੀ ਹਾਂ। ਜੈ ਹਿੰਦ।

---

## EXTENSION OF TIME OF THE SITTING

**Mr. Speaker** : Is it the pleasure of the House that the time of the sitting be extended for another 15 minutes ?

(Voices : yes, yes)

The time of the sitting of the House is extended upto 2.15 P.M.

## RESUMPTION OF DISCUSSION ON GOVERNOR'S ADDRESS AND VOTING ON THE MOTION OF THANKS (*CONCLUDED*)

**Mr. Speaker :** Before putting the Motion of Thanks to the Vote of the House, I would first put the amendment notices given by some Members to the vote of the House. The first amendment is in the name of Smt. Vimla Dang, Shri Hardev Arshi, Comrade Ajaib Singh Raunta and Comrade Gurnam Singh Dhirowal.

**Mr. Speaker : Question is—**

That in the motion, the following be added at the end namely :—

"The House regrets that the Address does not take note of the growing tendency on the part of the Government to curb democracy."

*The Motion was lost.*

**Second Amendment**

**Mr. Speaker :** Question is—

That in the motion, the following be added at the end namely :—

"The House regrets that the Address does not take note of the increasing corruption in the State including at the Ministerial level."

*The Motion was lost.*

**Third Amendment**

**Mr. Speaker :** Question is—

That in the motion, the following be added at the end namely :—

"The House regrets that the Address does not take note of the very adverse effect which the acceptance of Dunkel Draft (GATT) is going to have on the economy the State Specially its agriculture and its small scale industry."

*The Motion was lost.*

**Fourth Amendment**

**Mr. Speaker :** Question is—

That in the motion, the following be added at the end namely :—

"The House regrets that the Address does not contain even a word about the problems of agricultural Labourers.

*The Motion was lost .*

**Fifth Amendment**

**Mr. Speaker** : Question is—

That in the motion, the following be added at the end namely :—

"The House regrets that the Address does not say anything about the problems and demands of employees."

*The Motion was lost.*

**Sixth Amendment**

**Mr. Speaker** : Question is—

That in the motion the following be added at the end namely :—

"The House regrets that the Address is silent about the steps needed to ensure its proper place for Punjabi in the administration of the State.

*The Motion was lost .*

**Seventh Amendment**

**Mr. Speaker** : Question is—

That in the motion, the following be added at the end namely :-

"The House regrets that the Address is silent about of the failure of the Government to revise minimum wages."

*The Motion was lost.*

**Eighth Amendment**

**Mr. Speaker** : Question is—

That in the motion, the following be addded at the end namely :—

"The House regrets that the Address is silent about the need of political solution of the Punjab problems and makes no reference to urgent political initiatives needed in this respect."

*The Motion was lost.*

**Ninth Amendment**

**Mr. Speaker** : Question is—

That in the motion, the following be added at the end namely :-

"The House regrets that the Address does not take note of steep increase in the price of Atta, Rice, Sugar, Diesel, Petrol, Ghee, etc., as well as of power tariff."

*The Motion was lost.*

**Tenth Amendment**

**Mr. Speaker** : Question is—

That in the motion, the following be added at the end namely —

"The House regrets that the Address does not take note of excesses by the police against people and even of atrocities against women."

*The Motion was lost.*

**Mr. Speaker** : Now I put the Motion of Thanks moved by Sardar Jasbir Singh and seconded by Sardar Partap Singh Bajwa to the vote of the House.

**Mr. Speaker** : Question is—

'That an Address be presented to the Governor in the following terms :—

"That the members of this House assembled in this Session are deeply grateful to the Governor for the Address which he has been pleased to deliver to the House on 4th March, 1994."

*The Motion was carried.*

**Mr. Speaker** : The House stands adjourned till 3.00 P.M. today.

*2.07 P.M.

(The Sabha then adjourned* till 3.00 P.M. today, the 16th March, 1994).

9591 PVS—Govt. Press, U.T., Chd.

6

# Punjab Vidhan Sabha Debates

*16th March, 1994*

(Afternoon Sitting)

Vol. VII-No. 6

OFFICIAL REPORT




CONTENTS

*Wednesday, the 16th March, 1994*

*Afternoon Sitting*



Punjab Vidhan Sabha Secretariat, Chandigarh.

Price : Rs. Rs 1 3 2 - 0

## PUNJAB VIDHAN SABHA

*Wednesday, the 16th March, 1994*

*(Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Sector-1 Chandigarh, at 3.00 P. M. Mr. Speaker (Shri Harnam Das Johar) in the Chair.*

---

## STARRED QUESTIONS AND ANSWERS

### ਜ਼ਿਲ੍ਹਾ ਰੋਪੜ ਵਿਚ ਅਧਿਆਪਕਾਂ ਦੀਆਂ ਆਸਾਮੀਆਂ ਨੂੰ ਭਰਨਾ

*1462. **ਸ੍ਰੀ ਰਮੇਸ਼ ਦੱਤ ਸ਼ਰਮਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਰੋਪੜ ਵਿਚ ਇਸ ਸਮੇਂ ਸਰਕਾਰੀ ਹਾਈ/ਸੀਨੀਅਰ ਸੈਕੰਡਰੀ ਸਕੂਲਾਂ ਵਿਚ ਬੀ.ਐਡ. ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਜ਼ਿਲ੍ਹਾ ਰੋਪੜ ਦੇ ਸਰਕਾਰੀ ਹਾਈ/ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਬੀ.ਐਡ ਅਧਿਆਪਕਾਂ ਦੀਆਂ ਵਿਸ਼ੇ-ਵਾਰ ਇਸ ਵੇਲੇ ਖਾਲੀ ਪਈਆਂ ਆਸਾਮੀਆਂ ਹੇਠ ਲਿਖੇ ਅਨੁਸਾਰ ਹਨ:--

| | | |
|---|---|---|
| 1. | ਹਿਸਾਬ | 4 |
| 2. | ਪੰਜਾਬੀ | 5 |
| 3. | ਸਾਇੰਸ | 38 |
| 4. | ਹੋਮ ਸਾਇੰਸ | 1 |
| 5. | ਸੰਗੀਤ | 1 |
| | ਕੁੱਲ | 49 |

ਜਿੱਥੋਂ ਤੱਕ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮਾਂ ਦਾ ਸਬੰਧ ਹੈ ਇਸ ਬਾਰੇ ਦੱਸਿਆ ਜਾਂਦਾ ਹੈ ਕਿ ਵਿਭਾਗੀ ਚੋਣ ਕਮੇਟੀਆਂ ਨੇ ਪਿਛੇ ਜਿਹੇ ਹਿਸਾਬ ਅਤੇ ਪੰਜਾਬੀ ਦੇ ਵਿਸ਼ਿਆਂ ਦੇ ਯੋਗ ਉਮੀਦਵਾਰਾਂ ਦੇ ਨਾਵਾਂ ਦੀ ਸਿਫਾਰਿਸ਼ ਕੀਤੀ ਹੈ। ਉਨ੍ਹਾਂ ਨੂੰ ਨਿਯੁਕਤੀ ਪੱਤਰ ਪਹਿਲਾਂ ਹੀ ਜ਼ਾਰੀ ਕੀਤੇ ਜਾ ਚੁੱਕੇ ਹਨ। ਇਨ੍ਹਾਂ ਵਿਸ਼ਿਆਂ ਦੀਆਂ ਬਾਕੀ ਬਚਦੀਆਂ ਖਾਲੀ ਆਸਾਮੀਆਂ ਉਨ੍ਹਾਂ ਉਮੀਦਵਾਰਾਂ ਵਿਚੋਂ ਭਰੀਆਂ ਜਾਣਗੀਆਂ ਜਿਨ੍ਹਾਂ ਨੂੰ ਵਿਭਾਗੀ ਚੋਣ ਕਮੇਟੀਆਂ ਨੇ ਵੇਟਿੰਗ ਲਿਸਟ ਵਿੱਚ ਰੱਖਿਆ ਹੈ। ਬੀ.ਐਡ ਅਧਿਆਪਕਾਂ ਦੇ ਦੂਜੇ ਵਿਸ਼ਿਆਂ ਦੀਆਂ ਖਾਲੀ ਆਸਾਮੀਆਂ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ।

**ਸ਼੍ਰੀ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੋਸਟਾਂ ਭਰਨੀਆਂ ਰਹਿ ਗਈਆਂ ਹਨ ਕੀ ਉਹ ਪੋਸਟਾਂ ਇਸ ਅਕਾਡਮਿਕ ਸੈਸ਼ਨ ਸ਼ੁਰੂ ਹੋਣ ਤੋਂ ਪਹਿਲਾਂ ਭਰ ਦਿੱਤੀਆਂ ਜਾਣਗੀਆਂ ?

**ਮੰਤਰੀ :** ਅਕਾਡਮਿਕ ਸੈਸ਼ਨ ਜਿਹੜਾ ਅਪ੍ਰੈਲ ਵਿਚ ਸ਼ੁਰੂ ਹੋਣਾ ਹੈ ਉਸ ਮਹੀਨੇ ਦੇ ਵਿਚ ਵਿਚ ਭਰ ਦਿੱਤੀਆਂ ਜਾਣਗੀਆਂ ।

**ਸਰਦਾਰ ਨਿਰਮਲ ਸਿੰਘ ਨਿੰਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਇਹ ਪੁੱਛਣਾ ਚਾਹੁੰਦਾ ਹਾਂ ਕਿ ਰੋਪੜ ਜ਼ਿਲ੍ਹੇ ਵਿਚ ਜਿਹੜੀਆਂ ਈ.ਐਂਡ ਅਧਿਆਪਕਾਂ ਦੀਆਂ ਆਸਾਮੀਆਂ ਭਰੀਆਂ ਗਈਆਂ ਹਨ, ਉਨ੍ਹਾਂ ਵਿਚ ਸੁਤੰਤਰਤਾ ਸੰਗ੍ਰਾਮੀਆਂ ਨੂੰ ਮਿਲਣ ਵਾਲਾ ਕੋਟਾ ਪੂਰਾ ਨਾ ਹੋਣ ਦੀ ਸੂਰਤ ਵਿਚ ਸਰਕਾਰ ਕੀ ਉਪਰਾਲੇ ਕਰੇਗੀ?

**ਮੰਤਰੀ :** ਸਪੀਕਰ ਸਾਹਿਬ, ਵੈਸੇ ਤਾਂ ਇਸ ਦਾ ਸੈਪਰੇਟ ਸਵਾਲ ਚਾਹੀਦਾ ਹੈ। ਪਰ ਮੈਂ ਦਸਦਾ ਹਾਂ ਕਿ ਫਰੀਡਮ ਫਾਈਟਰਜ਼ ਦਾ ਕੋਟਾ ਨਾਲ ਦੀ ਨਾਲ ਦੇ ਰਹੇ ਹਾਂ।

**ਸਰਦਾਰ ਨਿਰਮਲ ਸਿੰਘ ਨਿੰਮਾ :** ਮੈਂ ਇਹ ਪੁੱਛਿਆ ਸੀ ਕਿ ਇਹ ਕੋਟਾ ਪੂਰਾ ਨਾ ਹੋਣ ਦੀ ਸੂਰਤ ਵਿਚ ਸਰਕਾਰ ਕੀ ਉਪਰਾਲੇ ਕਰੇਗੀ ?

**ਮੰਤਰੀ :** ਫਰੀਡਮ ਫਾਈਟਰਜ਼ ਦਾ ਕੋਟਾ ਪੂਰਾ ਕਰਨ ਲਈ ਨਾਲ ਦੀ ਨਾਲ ਉਪਰਾਲਾ ਕੀਤਾ ਜਾ ਰਿਹਾ ਹੈ।

---

## ਪ੍ਰਿੰਸੀਪਲਾਂ ਤੋਂ ਬਿਨਾਂ ਕਾਲਜ

*1616. **ਸ਼੍ਰੀ ਸਜਵਾਰ ਸਿੰਘ :** ਕੀ ਸਿੱਖਿਆ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਉਨ੍ਹਾਂ ਸਰਕਾਰੀ ਕਾਲਜਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿੱਚ 31 ਦਸੰਬਰ, 1993 ਤੱਕ ਪ੍ਰਿੰਸੀਪਲ ਨਹੀਂ ਲਗਾਏ ਗਏ ਸਨ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਅਜਿਹੇ 5 ਸਰਕਾਰੀ ਕਾਲਜ ਹਨ, ਜਿਨ੍ਹਾਂ ਵਿਚ ਮਿਤੀ 31 ਦਸੰਬਰ, 1993 ਤਕ ਪ੍ਰਿੰਸੀਪਲ ਨਹੀਂ ਲੱਗੇ ਹੋਏ ਸਨ।

**ਸ਼੍ਰੀ ਸਜਵਾਰ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕਾਲਜ ਬਗੈਰ ਪ੍ਰਿੰਸੀਪਲ ਤੋਂ ਪਏ ਹਨ ਉਹ ਕਿੰਨੇ ਸਮੇਂ ਤੋਂ ਪਏ ਹਨ ਔਰ ਜਿਹੜੇ ਪ੍ਰੋਫੈਸਰ ਆਪਣੀਆਂ ਯੋਗਤਾਵਾਂ ਪੂਰੀਆਂ ਕਰਦੇ ਹਨ ਕੀ ਉਨ੍ਹਾਂ ਨੂੰ ਉਥੇ ਐਡਜਸਟ ਕੀਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, 31 ਦਸੰਬਰ, 1993 ਤਕ ਪੁਜੀਸ਼ਨ ਪੁੱਛੀ ਸੀ ਉਹ ਦੇ ਦਿੱਤੀ ਹੈ। ਇਹ ਪੋਸਟਾਂ ਵੀ ਪਰਮੋਸ਼ਨ ਕਮੇਟੀ ਦੁਆਰਾ ਭਰ ਦਿੱਤੀਆਂ ਗਈਆਂ ਹਨ। ਬਾਕੀ ਅੱਡ ਅੱਡ ਕਾਲਜਾਂ ਵਿਚ ਅੱਡ ਅੱਡ ਸਮੇਂ ਤੇ ਅਧਿਕਾਰੀ ਰਿਟਾਇਰ ਹੁੰਦੇ ਰਹਿੰਦੇ ਹਨ ਔਰ ਉਨ੍ਹਾਂ ਨੂੰ ਭਰਨ ਦਾ ਪ੍ਰੋਸੈਸ ਵੀ ਚਲਦਾ ਰਹਿੰਦਾ ਹੈ। ਕਿਸੇ ਵੀ ਪ੍ਰਿੰਸੀਪਲ ਦੇ ਰਿਟਾਇਰ ਹੋਣ ਤੇ ਜਿਹੜਾ ਸੀਨੀਅਰ ਪ੍ਰੋਫੈਸਰ ਹੁੰਦਾ ਹੈ ਉਸ ਨੂੰ ਡੀ.ਡੀ.ਓ. ਦੀਆਂ ਪਾਵਰਜ਼ ਦੇ ਦਿੱਤੀਆਂ ਜਾਂਦੀਆਂ ਹਨ ਤਾਂ ਕਿ ਕੰਮ ਚਲਦਾ ਰਹੇ ।

**ਸ੍ਰੀ ਸਜਵਾਰ ਸਿੰਘ**: ਸਪੀਕਰ ਸਾਹਿਬ, ਜਿਹੜੇ ਪ੍ਰੋਫੈਸਰ ਯੋਗਤਾਵਾਂ ਪੂਰੀਆਂ ਕਰਦੇ ਹਨ ਅਤੇ ਉਨ੍ਹਾਂ ਦਾ ਪਰਮੋਸ਼ਨ ਦਾ ਟਾਈਮ ਹੋ ਗਿਆ ਹੈ, ਕੀ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਪਰਮੋਸ਼ਨ ਦੇ ਕੇ ਪ੍ਰਿੰਸੀਪਲ ਲਗਾ ਦਿੱਤਾ ਜਾਵੇਗਾ ?

**ਮੰਤਰੀ**: ਸਪੀਕਰ ਸਾਹਿਬ, ਅਜਿਹੇ ਕੇਸਿਜ਼ ਦੇ ਲਈ ਡਿਪਾਰਟਮੈਂਟਲ ਪਰਮੋਸ਼ਨ ਕਮੇਟੀ ਬਣੀਆਂ ਹੋਈਆਂ ਹਨ ਜਿਸ ਵਿਚ ਅਲੱਗ ਅਲੱਗ ਡਿਪਾਰਟਮੈਂਟ ਦੇ ਅਫਸਰ ਸਾਹਿਬਾਨ ਹੁੰਦੇ ਹਨ ਉਹ ਸਾਰੇ ਕੇਸਿਜ਼ ਦਾ ਪ੍ਰੋਸੈਸ ਕਰਦੇ ਹਨ ਅਤੇ ਆਪਣੀ ਰਿਪੋਰਟ ਸਾਡੇ ਮਹਿਕਮੇਂ ਨੂੰ ਭੇਜਦੇ ਹਨ। ਉਨ੍ਹਾਂ ਡਿਪਾਰਟਮੈਂਟ ਪਰਮੋਸ਼ਨ ਕਮੇਟੀਆਂ ਦੀਆਂ ਮੀਟਿੰਗਾਂ ਹੁੰਦੀਆਂ ਰਹਿੰਦੀਆਂ ਹਨ ਅਤੇ ਜਿਥੇ ਵੈਕੰਸੀਆਂ ਹੁੰਦੀਆਂ ਹਨ ਉਹ ਉਥੇ ਪੋਸਟਾਂ ਭਰਦੇ ਹਨ।

---

## ਜ਼ਿਲ੍ਹਾ ਗੁਰਦਾਸਪੁਰ ਦੇ ਸਰਪੰਚਾਂ ਵਿਰੁਧ ਭ੍ਰਿਸ਼ਟਾਚਾਰ ਦੀਆਂ ਸ਼ਿਕਾਇਤਾਂ

*1541 **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਜਿਹੇ ਸਰਪੰਚਾਂ ਦੀ ਕੁੱਲ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿਰੁੱਧ ਸਾਲ 1993 ਦੇ ਦੌਰਾਨ ਬਟਾਲਾ ਅਤੇ ਸ੍ਰੀ ਹਰਗੋਬਿੰਦਪੁਰ ਬਲਾਕਾਂ ਵਿਚ ਹੜ੍ਹਾਂ ਦੁਆਰਾ ਹੋਏ ਨੁਕਸਾਨ ਲਈ ਲੋਕਾਂ ਨੂੰ ਉਨ੍ਹਾਂ ਦੇ ਨਾਵਾਂ ਵਿਰੁੱਧ ਵੱਧ ਨੁਕਸਾਨ ਦਿਖਾਉਣ ਦਾ ਝਾਂਸਾ ਦੇ ਕੇ ਰਿਸ਼ਵਤ ਲੈਣ ਬਾਰੇ ਡਿਪਟੀ ਕਮਿਸ਼ਨਰ, ਗੁਰਦਾਸਪੁਰ ਜਾਂ ਸਰਕਾਰ ਨੂੰ ਸ਼ਿਕਾਇਤਾਂ ਹਲਫ਼-ਨਾਮਿਆਂ ਸਹਿਤ ਪ੍ਰਾਪਤ ਹੋਈਆਂ ਹਨ;

(ਅ) ਕੀ ਉਕਤ ਭਾਗ (ੳ) ਵਿਚ ਵਰਣਿਤ ਸ਼ਿਕਾਇਤਾਂ ਦੀ ਕੋਈ ਜਾਂਚ-ਪੜਤਾਲ ਕੀਤੀ ਗਈ ਹੈ, ਜੇਕਰ ਅਜਿਹਾ ਹੋਵੇ, ਤਾਂ ਪੜਤਾਲੀਆ ਰਿਪੋਰਟ ਦੇ ਵੇਰਵੇ ਕੀ ਹਨ ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ ?

**Master Jagir Singh** : (a) No such Complaint has been received in the department.

(b) In view of above, no action was required to be taken.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਸਪੀਕਰ ਸਾਹਿਬ, ਜਿਹੜੇ ਸਤੰਬਰ ਵਿਚ ਹੜ੍ਹ ਆਏ ਸਨ ਉਸ ਬਾਰੇ ਕੰਪਲੇਂਟ ਡੀ.ਸੀ. ਗੁਰਦਾਸਪੁਰ ਨੂੰ ਐਕਸ਼ਨ ਦੇਣ ਲਈ ਮੁੱਖ ਮੰਤਰੀ ਸਾਹਿਬ ਦੇ ਰਾਹੀਂ ਭੇਜੀ ਸੀ। ਇਨ੍ਹਾਂ ਨੇ ਜਿਹੜਾ ਕਿਹਾ ਹੈ ਕਿ ਇਨ੍ਹਾਂ ਕੋਲ ਕੋਈ ਕੰਪਲੇਂਟ ਨਹੀਂ ਆਈ, ਇਹ ਗਲਤ ਹੈ। ਮੈਂ ਅਤੇ ਸਾਡੀ ਪਾਰਟੀ ਦਾ ਅਸਿਸਟੈਂਟ ਸੈਕਟਰੀ ਮੁੱਖ ਮੰਤਰੀ ਸਾਹਿਬ ਨੂੰ ਮਿਲੇ ਸੀ ਅਤੇ ਇਕ ਮੈਮੋਰੰਡਮ ਦਿਤਾ ਸੀ। ਉਸੇ ਮੈਮੋਰੰਡਮ ਉਤੇ ਡੀ.ਸੀ. ਗੁਰਦਾਸਪੁਰ ਨੂੰ ਲਿਖਿਆ ਗਿਆ ਸੀ। ਡੀ.ਸੀ. ਨੇ ਇਨਕੁਆਇਰੀ ਐਸ. ਡੀ. ਐਮ. ਦੇ ਰਾਹੀਂ ਕਰਵਾਈ ਸੀ ਅਤੇ ਸਰਪੰਚ ਬਲ

[ਕਾਮਰੇਡ ਗੁਰਨਾਮ ਸਿੰਘ ਧੀਰੋਂਵਾਲ]

ਵਿੰਦਦੀਆਂ ਮਾੜੀ ਬੱਚਿਆਂ ਅਤੇ ਸਰਪੰਚ ਤਰਸੇਮ ਸਿੰਘ ਦੀਦੀ ਅਫਗਾਨਾ ਨੂੰ ਮੈਜਿਸਟਰੇਟ ਦੀ ਇਨਕੁਆਇਰੀ ਰਿਪੋਰਟ ਵਿਚ ਦੋਸ਼ੀ ਪਾਇਆ ਗਿਆ। ਉਨ੍ਹਾਂ ਦੇ ਖਿਲਾਫ ਹਾਲੇ ਤੱਕ ਐਕਸ਼ਨ ਕਿਉਂ ਨਹੀਂ ਹੋਇਆ। ਇਸ ਦੇ ਨਾਲ 4 ਹੋਰ ਬੰਦੇ ਵੀ ਦੋਸ਼ੀ ਪਾਏ ਗਏ ਸਨ। ਲੋਕਾਂ ਨੇ ਐਸ.ਡੀ.ਐਮ ਨੂੰ ਕਲ੍ਹ ਬਿਆਨ ਦਿੱਤੇ ਸਨ। ਸਪੀਕਰ ਸਾਹਿਬ, ਉਸ ਰਿਪੋਰਟ ਤੇ ਹਾਲੇ ਤੱਕ ਕਿਉਂ ਨਹੀਂ ਐਕਸ਼ਨ ਹੋਇਆ? ਇਹ ਗੱਲ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ। ਡੀ.ਸੀ ਨੇ ਐਸ.ਡੀ.ਐਮ. ਦੀ ਇਨਕੁਆਇਰੀ ਤੋਂ ਬਾਅਦ 4 ਬੰਦਿਆਂ ਦੇ ਖਿਲਾਫ ਕੇਸ ਰਜਿਸਟਰ ਕਰਨ ਲਈ ਕਿਹਾ ਸੀ। ਕੇਸ ਰਜਿਸਟਰ ਹੋਣ ਤੋਂ ਬਾਅਦ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਉਸ ਸਰਪੰਚ ਦੇ ਖਿਲਾਫ ਕਾਰਵਾਈ ਕਰੇਗੀ ਜਿਸ ਨੇ 200-200 ਰੁਪਿਆ ਅਸੈਸਮੈਂਟ ਵੱਧ ਕਰਵਾਉਣ ਲਈ ਲਿਆ ਸੀ ਅਤੇ ਕੀ ਉਸ ਦੀਦੀ ਅਫਗਾਨਾ ਦੇ ਸਰਪੰਚ ਤਰਸੇਮ ਸਿੰਘ ਦੇ ਖਿਲਾਫ ਵੀ ਸਰਕਾਰ ਐਕਸ਼ਨ ਲਵੇਗੀ? ਉਨਾਂ ਦੇ ਖਿਲਾਫ ਮੈਜਿਸਟਰੇਟ ਨੇ ਆਪਣੀ ਰਿਪੋਰਟ ਦੇ ਦਿੱਤੀ ਹੈ।

**ਸ਼੍ਰੀ ਸਪੀਕਰ :** ਸਪੀਚ ਨਾ ਕਰੋ। ਤੁਸੀਂ ਬੈਠੋ। ਮਨਿਸਟਰ ਸਾਹਿਬ, ਕੀ ਉਸ ਦੇ ਖਿਲਾਫ ਐਕਸ਼ਨ ਲਵੋਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਸਵਾਲ ਬਟਾਲਾ, ਹਰਗੋਬਿੰਦ ਬਲਾਕ ਵਿਚ ਹੜ੍ਹਾਂ ਦੇ ਨਾਲ ਹੋਏ ਨੁਕਸਾਨ ਦਾ ਵੱਧ ਮੁਆਵਜ਼ਾ ਦੇਣ ਬਾਰੇ ਸੀ। ਵੱਧ ਮੁਆਵਜ਼ਾ ਦਿਵਾਉਣ ਦਾ ਝਾਂਸਾ ਦੇ ਕੇ ਰਿਸ਼ਵਤ ਲਈ ਗਈ। ਇਸ ਸਬੰਧ ਵਿਚ ਡੀ.ਸੀ. ਕੋਲੋਂ ਮੈਂ ਇਨਕੁਆਇਰੀ ਦੀ ਰਿਪੋਰਟ ਮੰਗਵਾ ਲਈ ਹੈ। ਜਿਹੜਾ ਰਿਕਾਰਡ ਡੀ.ਸੀ. ਤੋਂ ਮੰਗਵਾਇਆ ਹੈ ਉਸ ਦੇ ਵਿਚ ਬਟਾਲਾ ਅਤੇ ਹਰਗੋਬਿੰਦ ਬਲਾਕਾਂ ਦੇ ਰਿਕਾਰਡ ਮੁਤਾਬਿਕ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ।

**ਕਾਮਰੇਡ ਗੁਰਨਾਮ ਸਿੰਘ ਧੀਰੋਂਵਾਲ :** ਸਪੀਕਰ ਸਾਹਿਬ, ਇਹ ਸ਼ਿਕਾਇਤ ਅਸੀਂ ਮੁੱਖ ਮੰਤਰੀ ਸਾਹਿਬ ਨੂੰ ਦਿੱਤੀ ਸੀ। ਡੀ.ਸੀ. ਨੇ ਐਸ.ਡੀ ਐਮ. ਤੋਂ ਇਨਕੁਆਇਰੀ ਕਰਵਾਈ ਅਤੇ ਇਨਕੁਆਇਰੀ ਰਿਪੋਰਟ ਦੇ ਵਿਚ ਸਰਪੰਚ ਨੂੰ ਦੋਸ਼ੀ ਪਾਇਆ ਗਿਆ ਸੀ। ਕੀ ਉਸ ਦੇ ਖਿਲਾਫ ਕਾਰਵਾਈ ਕਰਨਗੇ?

**ਰਾਜ ਮੰਤਰੀ :** ਸਪੀਕਰ ਸਾਹਿਬ, ਜੇ ਕੋਈ ਦੋਸ਼ੀ ਪਾਇਆ ਜਾਵੇਗਾ, ਫੇਰ ਐਕਸ਼ਨ ਲਵਾਂਗੇ।

**ਕਾਮਰੇਡ ਗੁਰਨਾਮ ਸਿੰਘ ਧੀਰੋਂਵਾਲ :** ਸਪੀਕਰ ਸਾਹਿਬ, ਕੀ ਇਹ ਸਮਾਂ ਨਿਸ਼ਚਿਤ ਕਰਨਗੇ ਕਿ ਦੋਸ਼ੀਆਂ ਦੇ ਖਿਲਾਫ ਕਾਰਵਾਈ ਇਤਨੀ ਤਾਰੀਖ ਤੱਕ ਹੋ ਜਾਵੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਸਮੇਂ ਦਾ ਉਪਰ ਵਾਲੇ ਨੂੰ ਪਤਾ ਹੋਵੇਗਾ ਮੈਨੂੰ ਨਹੀਂ ਪਤਾ (ਹਾਸਾ)।

ਸ੍ਰੀ ਜਗਦੀਸ਼ ਸਾਹਨੀ: ਸਪੀਕਰ ਸਾਹਿਬ, ਇਨ੍ਹਾਂ ਨੇ ਦਸਿਆ ਸੀ ਕਿ ਬਟਾਲਾ ਦਾ ਕੇਸ ਕੋਈ ਨਹੀਂ ਆਇਆ। ਬਟਾਲਾ ਵਿਚ ਜ਼ਰੂਰਤ ਤੋਂ ਵੱਧ ਚੀਟਿੰਗ ਦੇ ਕੇਸਿਜ਼ ਹੋਏ ਸਨ। ਉਥੋਂ ਦੇ ਸਰਪੰਚਾਂ ਅਤੇ ਪੰਚਾਂ ਦੇ ਖਿਲਾਫ ਫਲੱਡ ਦੀਆਂ ਰਕਮਾਂ ਵਿਚ ਕੁਰੱਪਸ਼ਨ ਕਰਨ ਦੇ ਦੋਸ਼ ਲਗਾਏ ਗਏ ਸਨ ਅਤੇ ਕਈ ਕੇਸਿਜ਼ ਮੈਂ ਖੁਦ ਡੀ.ਸੀ.ਸਾਹਿਬ ਨੂੰ ਦਿੱਤੇ ਹਨ। ਮੈਂ 15-16 ਕੇਸ ਡੀ.ਸੀ. ਗੁਰਦਾਸਪੁਰ ਨੂੰ ਭੇਜੇ ਹਨ।

ਸ੍ਰੀ ਸਪੀਕਰ: ਤੁਸੀਂ ਸਵਾਲ ਪੁੱਛੋ।

ਸ੍ਰੀ ਜਗਦੀਸ਼ ਸਾਹਨੀ: ਕੀ ਮੰਤਰੀ ਜੀ ਕੋਈ ਸਮਾਂ ਨਿਰਧਾਰਤ ਕਰਨਗੇ ਕਿ ਇਤਨੇ ਸਮੇਂ ਵਿਚ ਉਨ੍ਹਾਂ ਦੇ ਖਿਲਾਫ ਐਕਸ਼ਨ ਹੋ ਜਾਵੇਗਾ ?

ਰਾਜ ਮੰਤਰੀ: ਇਹ ਕੋਈ ਸ਼ਿਕਾਇਤ ਲੈ ਕੇ ਆਉਣ ਤਾਂ ਮੈਂ ਇਨਕੁਆਇਰੀ ਕਰਵਾ ਕੇ ਐਕਸ਼ਨ ਲਵਾਂਗਾ।

ਸ੍ਰੀ ਸਪੀਕਰ: ਜੇਕਰ ਕੋਈ ਇਨਕੁਆਇਰੀ ਕੰਪਲੀਟ ਹੋ ਗਈ ਤਾਂ ਤੁਸੀਂ ਐਕਸ਼ਨ ਲਵੋਗੇ? (ਵਿਘਨ) ਠੀਕ ਹੈ ਇਨਕੁਆਇਰੀ ਕੰਪਲੀਟ ਹੋਣ ਤੇ ਐਕਸ਼ਨ ਲੈਣਗੇ।

---

## ਥਰਮਲ ਪਲਾਂਟ ਰੋਪੜ ਦੇ ਕਰਮਚਾਰੀਆਂ ਦੀ ਕਲੋਨੀ ਵਿਚ ਦਮੇ ਦੇ ਕੇਸ

*1531 ਸ੍ਰੀ ਜੈ ਕਿਸ਼ਨ ਸੈਣੀ: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਇਹ ਠੀਕ ਹੈ ਕਿ ਗੁਰੂ ਗੋਬਿੰਦ ਸਿੰਘ ਥਰਮਲ ਪਲਾਂਟ ਰੋਪੜ ਦੇ ਕਰਮਚਾਰੀਆਂ ਦੀ ਰਿਹਾਇਸ਼ੀ ਕਾਲੋਨੀ ਪਲਾਂਟ ਦੇ ਬਿਲਕੁਲ ਨੇੜੇ ਹੈ ;

(ਅ) ਕੀ ਇਹ ਵੀ ਠੀਕ ਹੈ ਕਿ ਉਕਤ ਪਲਾਂਟ ਵਿਚੋਂ ਖਤਰਨਾਕ ਕਣ ਨਿਕਲਣ ਕਾਰਣ ਉਕਤ ਕਾਲੋਨੀ ਵਿਚ ਰਹਿੰਦੇ ਕਰਮਚਾਰੀਆਂ ਦੇ ਪਰਿਵਾਰਾਂ ਵਿਚ ਦਮੇਂ ਦੀ ਬਿਮਾਰੀ ਵਧ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਸਬੰਧ ਵਿਚ ਕੀ ਰੋਕੂ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ?

**Sardar Beant Singh** : (a) Yes, Sir.

The increase in asthamatic cases has not been noticed.

ਸ੍ਰੀ ਜੈ ਕਿਸ਼ਨ ਸੈਣੀ ; ਸਪੀਕਰ ਸਾਹਿਬ, ਕੀ ਸਰਕਾਰ ਉਥੇ ਪੀਰੀਆਡੀਕਲ ਚੈਕ ਅਪ ਕਰਾਉਂਦੀ ਹੈ ?

ਮੁੱਖ ਮੰਤਰੀ: ਸਪੀਕਰ ਸਾਹਿਬ, ਮੈਡੀਕਲ ਚੈਕ-ਅਪ ਕਰਾਉਂਦੇ ਹਾਂ ਅਤੇ ਹੋਰ ਵੀ ਸਟੈਪਸ ਲਿਤੇ ਹਨ ਔਰ ਚਿਮਨੀ ਵਗੈਰਾ ਵੀ ਉਚੀਆਂ ਕਰਵਾਈਆਂ ਹਨ ਤਾਂ ਕਿ ਹੈਲਥ ਹੈਜ਼ਰਡ ਨਾ ਹੋਵੇ।

ਜ਼ਿਲ੍ਹਾ ਬਠਿੰਡਾ ਵਿਚ ਨਵਾਂ ਥਰਮਲ ਪਲਾਂਟ ਸਥਾਪਿਤ ਕਰਨਾ

*1532. ਸ੍ਰੀ ਜੈ ਕ੍ਰਿਸ਼ਨ ਸੈਣੀ: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਬਠਿੰਡਾ ਵਿਚ ਇਕ ਨਵਾਂ ਥਰਮਲ ਪਲਾਂਟ ਸਥਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਥਰਮਲ ਪਲਾਂਟ ਦੇ ਕਰਮਚਾਰੀਆਂ ਲਈ ਰਿਹਾਇਸ਼ੀ ਕਾਲੋਨੀ ਦੀ ਉਸਾਰੀ ਕਰਨ ਸਮੇਂ ਨਿਵਾਸੀਆਂ ਦੀ ਸਿਹਤ ਸਬੰਧੀ ਸਾਵਧਾਨੀਆਂ ਵਰਤਣ ਦਾ ਪ੍ਰਸਤਾਵ ਰਖਦੀ ਹੈ ?

**Sardar Beant Singh** : Yes Sir, All possible precautions have been taken about the health of the residents while constructing the residential colony for the employees of the Thermal Plant.

---

ਜ਼ਿਲ੍ਹਾ ਫਰੀਦਕੋਟ ਵਿਚ ਡਾਕਟਰਾਂ ਦੀਆਂ ਖਾਲੀ ਆਸਾਮੀਆਂ ਭਰਨਾ

*1497. ਸ੍ਰੀ ਉਪਿੰਦਰ ਕੁਮਾਰ ਸ਼ਰਮਾ: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਰੀਦਕੋਟ ਵਿਚ ਸਰਕਾਰੀ ਹਸਪਤਾਲਾਂ/ਡਿਸਪੈਂਸਰੀਆਂ ਵਿਚ ਇਸ ਸਮੇਂ ਡਾਕਟਰਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਆਸਾਮੀਆਂ ਨੂੰ ਭਰਨ ਲਈ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ?

**Sardar Harcharan Singh Brar** : The posts are 90 in number.

These vacant posts will be filled up shortly on receipt of the list of selected candidates from the Punjab Public Service Commission, where requistion was sent in September, 1993.

---

ਜ਼ਿਲ੍ਹਾ ਲੁਧਿਆਣਾ ਵਿਚ ਹੋਮਿਓਪੈਥਿਕ ਡਿਸਪੈਂਸਰੀਆਂ

*1603. 1. ਸਰਦਾਰ ਨਿਰਮਲ ਸਿੰਘ ਮਹੰਤ
2. ਸਰਦਾਰ ਮਲਕੀਅਤ ਸਿੰਘ ਬਿਲਾਸਪੁਰ,
} : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲਾ ਲੁਧਿਆਣਾ ਵਿਚ ਇਸ ਸਮੇਂ ਹੋਮਿਓਪੈਥਿਕ ਡਿਸਪੈਂਸਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਸਰਕਾਰ ਉਕਤ ਜ਼ਿਲ੍ਹੇ ਵਿਚ ਨੇੜੇ ਦੇ ਭਵਿੱਖ ਵਿਚ ਕੋਈ ਹੋਰ ਨਵੀਆਂ ਹੋਮਿਓਪਥਿਕ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ?

**Sardar Harcharan Singh Brar** : (a) Eleven.

A proposal for new Homoepathic Dispensaries at following 3 places, is under consideration of Government :—

1. Moti Nagar, Ludhiana City.
2. Dholewal
3. Doraha

**ਸਰਦਾਰ ਨਿਰਮਲ ਸਿੰਘ ਮਹੰਤ :** ਸਪੀਕਰ ਸਾਹਿਬ, ਸ਼ਹਿਰਾਂ ਵਿਚ ਤਿੰਨ ਡਿਸਪੈਂਸਰੀਆਂ ਖੋਲੀਆਂ ਜਾ ਰਹੀਆਂ ਹਨ। ਕੀ ਰੂਰਲ ਏਰੀਆ ਵਿਚ ਵੀ ਕੋਈ ਨਵੀਂ ਹੋਮਿਓਪੈਥਿਕ ਡਿਸਪੈਂਸਰੀ ਸਰਕਾਰ ਖੋਲ੍ਹੇਗੀ ?

**ਮੰਤਰੀ :** ਸਪੀਕਰ ਸਾਹਿਬ, ਅਸੀਂ 50 ਨਵੀਆਂ ਡਿਸਪੈਂਸਰੀਆਂ ਦੀ ਪਰਪੋਜ਼ਲ ਪਲਾਨਿੰਗ ਡਿਪਾਰਟਮੈਂਟ ਨੂੰ ਭੇਜੀ ਹੈ । ਜੇਕਰ ਉਹ ਟਰਨ ਡਾਊਨ ਹੋ ਗਈ ਤਾਂ ਵੇਖਾਂਗੇ ਔਰ ਅਗਰ ਮਨਜ਼ੂਰੀ ਮਿਲ ਗਈ ਤਾਂ ਖੋਲ੍ਹਾਂਗੇ।

---

ਨਿਸ਼ਚਿਤ ਡਾਕਟਰੀ ਭੱਤਾ ਵਧਾਉਣਾ

*1721. 1. **ਸਰਦਾਰ ਸ਼ਮਸ਼ੇਰ ਸਿੰਘ ਰਾਏ**
2. **ਸਰਦਾਰ ਗੁਰਮੇਲ ਸਿੰਘ ਚੀਮਾ,** } : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਦੇ ਕਰਮਚਾਰੀਆਂ ਦੇ ਨਿਸ਼ਚਿਤ ਡਾਕਟਰੀ ਭੱਤੇ ਦੀ ਮੌਜੂਦਾ ਦਰ ਨੂੰ ਵਧਾਉਣ ਦਾ ਵਿਚਾਰ ਰੱਖਦੀ ਹੈ ?

**Doctor Kewal Krishan :** No Sir.

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਜਿਹੜਾ ਕਰਮਚਾਰੀਆਂ ਨੂੰ ਮੈਡੀਕਲ ਅਲਾਉਂਸ ਮਿਲਦਾ ਹੈ ਕੀ ਉਹ ਫਿਕਸਡ ਮਿਲਦਾ ਹੈ ਜਾਂ ਦੋਨੋਂ ਕਿਸਮ ਦਾ ਹੀ ਲੈ ਸਕਦੇ ਹਨ।

**ਮੰਤਰੀ :** ਸਪੀਕਰ ਸਾਹਿਬ, ਮੈਡੀਕਲ ਅਲਾਉਂਸ ਮੁਲਾਜ਼ਮਾਂ ਨੂੰ ਦੋਨੋਂ ਤਰ੍ਹਾਂ ਦੇ ਦਿਤੇ ਜਾਂਦੇ ਹਨ । ਇਕ ਫਿਕਸਡ ਅਲਾਉਂਸ ਹੈ ਜੋ ਕਿ ਪਹਿਲਾਂ 30 ਰੁਪਏ ਮਹੀਨਾ ਹੁੰਦਾ ਸੀ ਪਰ ਮਈ 1990 ਤੋਂ ਥਰਡ ਪੇ ਕਮਿਸ਼ਨ ਦੀ ਰਿਕੁਮੈਂਡੇਸ਼ਨ ਕਰਕੇ 40/- ਰੁਪਏ ਮਹੀਨਾ ਕਰ ਦਿਤਾ ਗਿਆ ਸੀ। 40/- ਰੁਪਏ ਮਹੀਨਾ ਇੰਪਲਾਈਜ਼ ਨੂੰ ਮਿਲਣ ਦੇ ਨਾਲ ਨਾਲ ਇਹ ਵੀ ਸਹੂਲਤ ਹੈ ਕਿ ਜੇਕਰ ਕੋਈ ਕਰਮਚਾਰੀ ਸੀਰੀਅਸ ਬਿਮਾਰੀ ਕਰਕੇ ਹਸਪਤਾਲ ਵਿਚ ਦਾਖਲ ਹੁੰਦਾ ਹੈ ਤਾਂ ਸਾਰੇ ਦੇ ਸਾਰੇ ਇਲਾਜ ਦੀ ਰੀਇਮਬਰਸਮੈਂਟ ਗੌਰਮਿੰਟ ਕਰਦੀ ਹੈ। ਦੂਸਰਾ ਜਿਹੜਾ ਫਿਕਸਡ ਮੈਡੀਕਲ ਨਾ ਲਵੇ, ਉਹ ਰੀਇਮਬਰਸਮੈਂਟ ਲੈ ਸਕਦਾ ਹੈ।

---

ਜ਼ਮੀਨ ਪੱਧਰੀ ਕਰਨ ਤੇ ਖਰਚਾ

*1542. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਦੇ ਸ੍ਰੀ ਹਰਗੋਬਿੰਦਪੁਰ ਅਤੇ ਬਟਾਲਾ ਬਲਾਕਾਂ ਵਿਚ ਜ਼ਮੀਨ ਪਧਰੀ ਕਰਨ ਅਤੇ ਬੰਧ ਬਣਾਉਣ ਲਈ ਜ਼ਮੀਨ ਵਿਕਾਸ ਅਤੇ ਸੁਧਾਰ ਵਿਭਾਗ ਦੁਆਰਾ ਸਾਲ 1990 ਤੋਂ ਹੁਣ ਤੱਕ ਸਾਲਵਾਰ ਖਰਚ ਕੀਤੀ ਗਈ ਰਕਮ ਦੇ ਵੇਰਵੇ ਕੀ ਹਨ?

ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ : ਸੂਚਨਾ ਮਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਸੂਚਨਾ

ਗੁਰਦਾਸਪੁਰ ਜ਼ਿਲ੍ਹੇ ਦੇ ਸ੍ਰੀ ਹਰ ਗੋਬਿੰਦਪੁਰ ਬਲਾਕ ਅਤੇ ਬਟਾਲਾ ਬਲਾਕ ਵਿਚ ਸਾਲ 1990 ਤੋਂ ਹੁਣ ਤੱਕ ਲੈਵਲਿੰਗ ਤੇ ਕੀਤਾ ਗਿਆ ਖਰਚਾ ਹੇਠ ਲਿਖੇ ਅਨੁਸਾਰ ਹੈ:--

| ਲੜੀ ਨੰ: | ਬਲਾਕ ਦਾ ਨਾਂ | ਸਾਲ | ਲੈਵਲਿੰਗ/ਡਰਾਪ ਸਟਰੱਕਚਰਾਂ ਤੇ ਕੀਤਾ ਗਿਆ ਖਰਚਾ |
|---|---|---|---|
| 1 | ਸ੍ਰੀ ਹਰਗੋਬਿੰਦਪੁਰ | 1990-91 | 0.30 ਲੱਖ |
| | | 1991-92 | 4.85 ,, |
| | | 1992-93 | 3.77 ,, |
| | | 1993-94 | 3.50 ,, |
| 2 | ਬਟਾਲਾ | 1990-91 | 0.73 ,, |
| | | 1991-92 | 0.24 ,, |
| | | 1992-93 | 0.20 ,, |
| | | 1993-94 | — |

ਬੰਧ ਬਣਾਉਣ ਦਾ ਕੰਮ ਭੂਮੀ ਅਤੇ ਜਲ ਸੰਭਾਲ ਅਤੇ ਨਕਾਰਾ ਭੂਮੀ ਵਿਕਾਸ ਵਿਭਾਗ ਵੱਲੋਂ ਇਨ੍ਹਾਂ ਬਲਾਕਾਂ ਵਿੱਚ ਨਹੀਂ ਕੀਤਾ ਗਿਆ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਕੋਲੋਂ ਇਸ ਗੱਲ ਦੀ ਜਾਣਕਾਰੀ ਚਾਹੁੰਦਾ ਹਾਂ ਕਿ ਸਾਲ 1992-93 ਵਿਚ ਅਤੇ 1993-94 ਦੌਰਾਨ ਜ਼ਮੀਨ ਦੀ ਲੈਵਲਿੰਗ ਕਰਨ ਲਈ ਜਾਂ ਨੱਕੇ ਬਣਾਉਣ ਲਈ ਕੋਈ ਇਹੋ ਜਿਹੀ ਸ਼ਕਾਇਤ ਸ੍ਰੀ ਹਰਗੋਬਿੰਦਪੁਰ ਤੋਂ ਮਿਲੀ ਹੈ ਜਾਂ ਇਹ ਕੰਮ ਕੀਤਾ ਗਿਅ ਹੈ? ਜੇ ਕੀਤਾ ਹੈ ਤਾਂ ਲੈਵਲਿੰਗ ਕਰਨ ਤੇ ਅਤੇ ਨੱਕੇ ਬੰਨਣ ਤੇ ਵਖੋ ਵਖਰਾ ਖਰਚਾ ਕੀ ਹੈ ਅਤੇ ਕਿੰਨਾ ਹੈ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਹੈ ਕੁਲ ਖਰਚਾ ਲੈਵਲਿੰਗ ਦਾ ਅਤੇ ਨੱਕੇ ਬੰਨਣ ਦਾ, ਉਹੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਗਈ ਹੈ ਜਿਹੜੀ ਕਿ ਇਨ੍ਹਾਂ ਕੋਲ ਪਹੁੰਚ ਗਈ ਹੈ। ਫਿਰ ਵੀ ਜੇਕਰ ਇਹ ਚਾਹੁੰਦੇ ਹਨ ਤਾਂ ਦੱਸ ਦੇਂਦੇ ਹਾਂ ਕਿ ਕੁਲ ਕਿੰਨਾ ਕਿੰਨਾ ਖਰਚਾ ਹੋਇਆ । 1990-91 ਤੋਂ ਇਹ ਸ਼ੁਰੂ ਹੋਇਆ ਅਤੇ 1993-94 ਤੱਕ 1 ਲੱਖ 17 ਹਜ਼ਾਰ ਰੁਪਏ ਖਰਚਾ ਆਇਆ। 26 ਹੈਕਟੇਅਰ ਜ਼ਮੀਨ ਵਿਚ ਕੰਮ ਹੋਇਆ। ਏਸੇ ਤਰ੍ਹਾਂ 1990-91 ਤੋਂ ਲੈ ਕੇ 11 ਲੱਖ ਰੁਪਏ ਖਰਚਾ ਕੀਤਾ ਗਿਆ ਅਤੇ

80 ਹੈਕਟੇਅਰ ਜ਼ਮੀਨ ਤੇ ਕੰਮ ਕੀਤਾ ਗਿਆ। ਇਸ ਖਰਚੇ ਵਿਚੋਂ 1 ਲੱਖ 42 ਹਜ਼ਾਰ ਰੁਪਿਆ ਬੈਂਕਾਂ ਕੋਲੋਂ ਕਰਜ਼ਾ ਲਿਆ ਗਿਆ ਅਤੇ ਬਾਕੀ ਦਾ ਪੈਸਾ ਸਰਕਾਰ ਦਾ ਹੈ। ਜੇ ਇਨ੍ਹਾਂ ਨੇ ਕੋਈ ਹੋਰ ਗੱਲ ਪੁੱਛਣੀ ਹੈ ਤਾਂ ਪੁੱਛ ਲੈਣ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਸਪੀਕਰ ਸਾਹਿਬ, ਮੰਤਰੀ ਜੀ ਦਾ ਬਿਆਨ ਆਪਾ ਵਿਰੋਧੀ ਹੈ। ਮੈਂ ਵਖੋ ਵਖ ਖਰਚਾ ਲੈਵਲਿੰਗ ਉਤੇ ਅਤੇ ਬੰਨ੍ਹਾਂ ਨੂੰ ਬੰਨਣ ਉਤੇ ਜਾਨਣਾ ਚਾਹੁੰਦਾ ਸੀ। ਇਨ੍ਹਾਂ ਨੇ 1993-94 ਤੱਕ ਏਨੀ ਰਕਮ ਖਰਚ ਕੀਤੀ ਗਈ, ਦੱਸ ਦਿੱਤੀ ਹੈ। ਸਵਾਲ ਸੀ ਕਿ ਦੋਹਾਂ ਕੰਮਾਂ ਵਿਚ ਕਿੰਨੀ ਰਕਮ ਦੋਹਾਂ ਕੰਮਾਂ ਤੇ ਅਲੱਗ ਅਲੱਗ ਖਰਚ ਕੀਤੀ ਗਈ ਅਤੇ ਕੀ ਨੱਕੇ ਬੰਨ੍ਹੇ ਗਏ ਹਨ ਜਾਂ ਨਹੀਂ ?

**ਮੰਤਰੀ**: ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਸੀ ਕਿ ਸਦਨ ਦੀ ਮੇਜ਼ ਤੇ ਜਿਹੜੀ ਲਿਸਟ ਰਖੀ ਗਈ ਹੈ, ਉਸ ਵਿਚ ਸਾਰਾ ਵੇਰਵਾ ਦਿੱਤਾ ਗਿਆ ਹੈ। ਸ੍ਰੀ ਹਰਗੋਬਿੰਦਪੁਰ ਵਿਚ 1990-91 ਵਿਚ 30 ਲੱਖ ਰੁਪਿਆ ਲੈਵਲਿੰਗ ਤੇ, 1991-92 ਵਿਚ 4 ਲੱਖ 85 ਹਜ਼ਾਰ ਰੁਪਿਆ, 1992-93 ਵਿਚ 3 ਲੱਖ 77 ਹਜ਼ਾਰ ਰੁਪਿਆ ਅਤੇ 1993-94 ਵਿਚ 3 ਲੱਖ 50 ਹਜ਼ਾਰ ਰੁਪਿਆ ਲੈਵਲਿੰਗ ਤੇ ਖਰਚ ਹੋਇਆ। ਇਸੇ ਤਰ੍ਹਾਂ ਬਟਾਲਾ ਵਿਚ 1990-91 ਵਿਚ 73 ਹਜ਼ਾਰ ਰੁਪਿਆ 1991-92 ਵਿਚ 24 ਹਜ਼ਾਰ ਰੁਪਿਆ ਅਤੇ 1992-93 ਵਿਚ 20 ਹਜ਼ਾਰ ਰੁਪਿਆ ਲੈਵਲਿੰਗ ਤੇ ਖਰਚ ਕੀਤਾ ਗਿਆ। ਇਹ ਖਰਚਾ ਨੱਕੇ ਬੰਨਣ ਦਾ ਨਹੀਂ, ਲੈਵਲਿੰਗ ਦਾ ਹੀ ਹੈ।

**ਸ੍ਰੀ ਰਮੇਸ਼ ਦੱਤ ਸ਼ਰਮਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸੈਮੀ ਹਿੱਲੀ ਏਰੀਆ ਵਿਚ, ਕੰਡੀ ਏਰੀਆ ਵਿਚ ਸਾਇਲ ਕੰਜ਼ਰਵੇਸ਼ਨ ਦੇ ਥਰੂ ਨੀਮ ਪਹਾੜੀ ਏਰੀਆ ਨੂੰ ਸਬਸਿਡੀ ਦੇ ਕੇ ਸਰਕਾਰ ਲੈਵਲਿੰਗ ਕਰਦੀ ਸੀ, ਉਹ ਸਕੀਮ ਹਾਲੇ ਚਲਦੀ ਹੈ ਜਾਂ ਨਹੀਂ ?

**ਮੰਤਰੀ**: ਸਪੀਕਰ ਸਾਹਿਬ, ਵੈਸੇ ਸਵਾਲ ਨਾਲ ਇਸ ਗੱਲ ਦਾ ਕੋਈ ਤਾਅਲੁੱਕ ਨਹੀਂ। ਪਰ ਫੇਰ ਵੀ ਮੈਂ ਦੱਸ ਦੇਂਦਾ ਹਾਂ ਕਿ ਅਸੀਂ ਜਿਹੜਾ ਨਵਾਂ ਸਿਸਟਮ ਸ਼ੁਰੂ ਕਰ ਰਹੇ ਹਾਂ ਉਹ ਹੈ ਲਿਫਟ ਸਕੀਮ ਅਤੇ ਡ੍ਰਿਪ ਸਕੀਮ। ਅਸੀਂ ਸਮਝਦੇ ਹਾਂ ਕਿ ਜਿਹੜੀ ਲੈਵਲਿੰਗ ਕਰਨੀ ਹੈ, ਇਹ ਫਾਲਤੂ ਪੈਸਾ ਖਰਚਣਾ ਹੈ। ਅਗਰ ਜ਼ਮੀਨ ਨੂੰ ਲੈਵਲ ਕਰਦੇ ਹਾਂ ਤਾਂ ਏਰੀਆ ਘੱਟਦਾ ਹੈ ਅਤੇ ਦੂਜੇ ਪਾਸੇ ਉਚਾਈ ਤੇ ਪਾਣੀ ਪਹੁੰਚ ਕੇ ਜ਼ਿਆਦਾ ਜ਼ਮੀਨ ਬਣਦੀ ਹੈ। ਅਸੀਂ ਇਸ ਪਾਸੇ ਖਿਆਲ ਕਰ ਰਹੇ ਹਾਂ।

**ਸ੍ਰੀ ਰਮੇਸ਼ ਦੱਤ ਸ਼ਰਮਾ**: ਸਪੀਕਰ ਸਾਹਿਬ, ਇਹ ਠੀਕ ਹੈ ਕਿ ਮੇਰਾ ਸਪਲੀਮੈਂਟਰੀ ਥੋੜਾ ਸਵਾਲ ਤੋਂ ਵੱਖਰਾ ਹੈ, ਪਰ ਕਿਉਂਕਿ ਸਾਡਾ ਇਲਾਕਾ ਕੰਡੀ ਏਰੀਆ ਹੈ, ਪਹਾੜੀ ਏਰੀਆ ਹੈ, ਉਥੇ ਇਰੀਗੇਸ਼ਨ ਦਾ ਸਾਧਨ ਕੋਈ ਹੈ ਨਹੀਂ ਇਸ ਕਰਕੇ ਲੋੜ ਇਸ ਗੱਲ ਦੀ ਹੈ ਕਿ ਜ਼ਮੀਨ ਨੂੰ ਲੈਵਲ ਕੀਤਾ ਜਾਵੇ ਤਾਂ ਜੋ ਫਸਲਾਂ ਤੱਕ ਪਾਣੀ ਪਹੁੰਚਾਇਆ ਜਾ ਸਕੇ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਦੁਬਾਰਾ ਇਸ ਗੱਲ ਤੇ ਵਿਚਾਰ ਕੀਤਾ ਜਾ ਸਕਦਾ ਹੈ ਕਿ ਇਹੋ ਜਿਹੇ ਏਰੀਏ ਵਿਚ ਜਿਥੇ ਇਸ ਕਿਸਮ ਦੀ ਡੀਫੀਕਲਟੀ ਹੈ, ਸਰਕਾਰ ਜ਼ਮੀਨ ਲੈਵਲ ਕਰਕੇ ਦੇਵੇ ਜਾਂ ਸਬਸਿਡੀ ਦੇਵੇ ਕਿਉਂਕਿ ਜਦ ਤੱਕ ਡਰਿੱਪ ਇਰੀਗੇਸ਼ਨ ਚਾਲੂ ਹੋਣੀ ਹੈ, ਤਦ ਤੱਕ ਤਾਂ ਅਗਲੀ ਸਦੀ ਚੜ੍ਹ ਜਾਵੇਗੀ।

ਮੰਤਰੀ: ਸਪੀਕਰ ਸਾਹਿਬ, ਮੈਂ ਇਹ ਗੱਲ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਸਾਡੇ ਕੋਲ ਜ਼ਮੀਨ ਘਟ ਹੈ ਅਤੇ ਇਹ ਵੱਧ ਵੀ ਨਹੀਂ ਸਕਦੀ। ਜਿਸ ਵੇਲੇ ਕਿਸੇ ਉਚੀ ਨੀਵੀਂ ਜ਼ਮੀਨ ਦੀ ਲੈਵਲਿੰਗ ਕਰਦੇ ਹਾਂ ਤਾਂ ਉਸ ਜ਼ਮੀਨ ਦੀ ਪਾਵਰ ਬਹੁਤ ਘਟ ਜਾਂਦੀ ਹੈ, ਉਸ ਦੀ ਸ਼ਕਤੀ ਘਟ ਜਾਂਦੀ ਹੈ। ਇਸ ਕਰਕੇ ਅਸੀਂ ਲੈਵਲਿੰਗ ਕਰਨ ਵਾਲੇ ਪਾਸੇ ਨਹੀਂ ਜਾ ਰਹੇ। ਸਾਡੀ ਕੋਸ਼ਿਸ਼ ਇਹ ਹੈ ਕਿ ਦੁਨੀਆਂ ਵਿਚ ਜੋ ਨਵੇਂ ਢੰਗ ਅਪਣਾਏ ਜਾ ਰਹੇ ਹਨ, ਅਸੀਂ ਵੀ ਉਹ ਅਪਣਾਈਏ। ਉਹ ਢੰਗ ਅਸੀਂ ਇਥੇ ਲਿਆਉਣਾ ਚਾਹੁੰਦੇ ਹਾਂ ਅਤੇ ਲੈਵਲਿੰਗ ਵਾਲੇ ਪਾਸੇ ਅਸੀਂ ਜ਼ਿਆਦਾ ਨਹੀਂ ਜਾਣਾ ਚਾਹੁੰਦੇ।

ਕਾਮਰੇਡ ਗੁਰਨਾਮ ਸਿੰਘ ਧੀਰੋਵਾਲ: ਸਪੀਕਰ ਸਾਹਿਬ, ਮੰਤਰੀ ਜੀ ਮੇਰੀ ਤਸੱਲੀ ਨਹੀਂ ਕਰਾ ਸਕੇ। ਮੈਂ ਪਹਿਲਾਂ ਵੀ ਕਿਹਾ ਹੈ ਕਿ ਇਨ੍ਹਾਂ ਦਾ ਜਵਾਬ ਆਪਾ ਵਿਰੋਧੀ ਹੈ ਜੋ ਇਨ੍ਹਾਂ ਨੇ ਸਦਨ ਦੀ ਮੇਜ਼ ਤੇ ਰੱਖਿਆ ਹੈ। ਇਨ੍ਹਾਂ ਨੇ ਕੁੱਲ ਖਰਚਾ ਤਾਂ ਦਸ ਦਿੱਤਾ ਹੈ ਲੇਕਿਨ ਮੈਂ ਚਾਹੁੰਦਾ ਹਾਂ ਕਿ ਦੋਹਾਂ ਦਾ ਖਰਚਾ ਵੱਖਰਾ ਵੱਖਰਾ ਦਸਿਆ ਜਾਵੇ। ਲੈਵਲਿੰਗ ਤੇ ਕਿੰਨਾ ਅਤੇ ਨੱਕੇ ਬੰਨ੍ਹਣ ਤੇ ਕਿੰਨਾ?

ਸ੍ਰੀ ਸਪੀਕਰ: ਮੈਂ ਤੁਹਾਨੂੰ ਕਹਿਣਾ ਚਾਹਾਂਗਾ ਕਿ ਤੁਸੀਂ ਮੰਤਰੀ ਜੀ ਨੂੰ ਮਿਲ ਕੇ ਸਾਰੀ ਗੱਲ ਪੁਛ ਲਓ।

---

## STARRED QUESTION NO. 1546*

**Mr. Speaker**: Extension has been asked for in respect of Starred Question No. 1546.

ਸ੍ਰੀ ਵਿਜੇ ਕੁਮਾਰ ਸਾਥੀ: ਸਪੀਕਰ ਸਾਹਿਬ, ਮੈਂ ਇਸ ਸਵਾਲ ਬਾਰੇ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦਾ ਜਵਾਬ ਮੌਜੂਦਾ ਸੈਸ਼ਨ ਵਿਚ ਹੀ ਦੇ ਦਿੱਤਾ ਜਾਵੇਗਾ? ਮੈਨੂੰ ਇਸ ਦੇ ਬਾਰੇ ਐਸ਼ੋਰੈਂਸ ਦਿੱਤੀ ਜਾਵੇ।

ਸ੍ਰੀ ਸਪੀਕਰ: ਇਹ ਐਕਟੈਨਸ਼ਨ 15 ਦਿਨਾਂ ਲਈ ਹੈ। ਜੇ ਅੱਗੋਂ ਹੋਰ ਐਕਟੈਨਸ਼ਨ ਨਹੀਂ ਆਵੇਗੀ ਤਾਂ ਇਸ ਦਾ ਜਵਾਬ ਆ ਹੀ ਜਾਵੇਗਾ।

---

### ਬੀ.ਏ. ਕਲਾਸਾਂ ਲਈ ਪੰਜਾਬ ਦੀਆਂ ਪੁਸਤਕਾਂ ਲਗਾਉਣਾ

*1547. ਸ੍ਰੀ ਵਿਜੇ ਕੁਮਾਰ ਸਾਥੀ: ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵਿਦਿਅਕ ਸਾਲ 1993 ਲਈ ਬੀ.ਏ ਭਾਗ I, II ਅਤੇ III ਲਈ ਪੰਜਾਬੀ ਵਿਸ਼ੇ ਲਈ ਕਿਹੜੀਆਂ ਕਿਹੜੀਆਂ ਪੁਸਤਕਾਂ ਲਗਾਈਆਂ ਗਈਆਂ ਹਨ ਅਤੇ ਉਨ੍ਹਾਂ ਦੇ ਲੇਖਕਾਂ/ ਸੰਪਾਦਕਾਂ ਦੇ ਨਾਂ ਕੀ ਕੀ ਹਨ;

---

*For Stared Question No. 1546 and reply thereto, please see PVS Debate dated 29th March, 1994.

(ਅ) ਕੀ ਉਕਤ ਕਲਾਸਾਂ ਵਿਚੋਂ ਕਿਸੇ ਲਈ ਉਪਰੋਕਤ ਭਾਗ (ੳ) ਵਿਚ ਵਰਣਿਤ ਕਿਸੇ ਲੇਖਕ/ ਸੰਪਾਦਕਾਂ ਦੀਆਂ ਦੋ ਤੋਂ ਵੱਧ ਪੁਸਤਕਾਂ ਵੀ ਲਗਾਈਆਂ ਗਈਆਂ ਸਨ, ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕਾਰਨ ਕੀ ਹਨ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਵਿਦਿਅਕ ਸਾਲ 1993 ਲਈ ਪੰਜਾਬ ਯੂਨੀਵਰ-ਸਿਟੀ, ਚੰਡੀਗੜ੍ਹ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਬੀ.ਏ.ਭਾਗ-I, II ਅਤੇ III ਲਈ ਪੰਜਾਬੀ ਵਿਸ਼ੇ ਦੀਆਂ ਨਿਰਧਾਰਤ ਕੀਤੀਆਂ ਪੁਸਤਕਾਂ ਅਤੇ ਉਨ੍ਹਾਂ ਦੇ ਲੇਖਕਾਂ/ਸੰਪਾਦਕਾਂ ਦੇ ਨਾਵਾਂ ਦੀ ਸੂਚੀ ਪੰਜਾਬ ਵਿਧਾਨ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਨਹੀਂ ਜੀ ।

**ਸੂਚੀ**

**ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ**

**ਬੀ.ਏ. ਭਾਗ--1**

ਪੰਜਾਬੀ(ਲਾਜ਼ਮੀ)

**ਪੇਪਰ ਏ:--**

1. ਦੋ ਰੰਗ — ਸੰਪਾਦਕ :-ਹਰਜਿੰਦਰ ਸਿੰਘ ਢਿੱਲੋਂ ਅਤੇ ਪ੍ਰੀਤਮ ਸਿੰਘ ਸਰਗੋਧਿਆ। ਪ੍ਰਕਾਸ਼ਕ :-ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ।

**ਪੇਪਰ ਬੀ:-**

2. ਪੰਜਾਬੀ ਸੰਚਾਰ ਯੋਗਤਾ ਅਭਿਆਸ — ਪ੍ਰਕਾਸ਼ਨ :-ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ, ਚੰਡੀਗੜ੍ਹ ।

ਪੰਜਾਬੀ (ਇਲੈਕਟਿਵ)

**ਪੇਪਰ ਏ:-**

1. ਸ਼ਬਦ ਸਵੇਰਾ — ਸੰਪਾਦਕ:--ਹਰਭਜਨ ਸਿੰਘ ਪ੍ਰਕਾਸ਼ਕ :-ਪਬਲੀਕੇਸ਼ਨ ਬਿਊਰੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ।

2. ਵਾਲੋਂ ਨਿੱਕੀ — ਸੰਪਾਦਕ :-ਨਰਿੰਦਰ ਪਾਲ ਸਿੰਘ ਪ੍ਰਕਾਸ਼ਕ :-ਪੰਜਾਬੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ ।

[ਸਿੱਖਿਆ ਅਤੇ ਭਾਸ਼ਾ ਮੰਤਰੀ]

| | | |
|---|---|---|
| | 5. ਛੇ ਦਰਸ਼ਨ (ਛੇ ਇਕਾਂਗੀਆਂ ਦਾ ਸੰਗ੍ਰਹਿ) | ਸੰਪਾਦਕ :-ਸੰਤ ਸਿੰਘ ਸੇਖੋਂ ਪ੍ਰਕਾਸ਼ਕ:-ਪਬਲੀਕੇਸ਼ਨ ਬਿਊਰੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ । |
| ਪੇਪਰ ਬੀ:- | | |
| | ਪੰਜਾਬੀ ਸਾਹਿਤ ਦਾ ਇਤਿਹਾਸ | ਸੰਪਾਦਕ :-ਗੋਪਾਲ ਸਿੰਘ ਪ੍ਰਕਾਸ਼ਕ:-ਪਬਲੀਕੇਸ਼ਨ ਬਿਊਰੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ । |

**ਬੀ.ਏ. ਭਾਗ-II**

ਪੰਜਾਬੀ (ਲਾਜ਼ਮੀ)

| | | |
|---|---|---|
| ਪੇਪਰ ਏ:- | | |
| | ਆਧੁਨਿਕ ਪੰਜਾਬੀ ਵਾਰਤਕ ਅਤੇ ਇਕਾਂਗੀ ਸੰਗ੍ਰਹਿ | ਸੰਪਾਦਕ :-ਪ੍ਰੋ: ਜੋਗਿੰਦਰ ਸਿੰਘ ਪੁਆਰ ਅਤੇ ਰਘਬੀਰ ਸਿੰਘ ਪ੍ਰਕਾਸ਼ਕ :-ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ । |

ਪੰਜਾਬੀ (ਚੋਣਵਾਂ)

| | | |
|---|---|---|
| ਪੇਪਰ ਏ:- | | |
| | (1) ਮੱਧ ਕਾਲ ਦੀ ਚੋਣਵੀਂ ਪੰਜਾਬੀ ਕਵਿਤਾ | ਸੰਪਾਦਕ :-ਪ੍ਰੋ: ਪ੍ਰੀਤਮ ਸਿੰਘ ਪ੍ਰਕਾਸ਼ਕ:-ਪਬਲੀਕੇਸ਼ਨ ਬਿਊਰੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ । |
| | (2) ਵਰ-ਘਰ | ਸੰਪਾਦਕ :-ਪ੍ਰੋ: ਆਈ.ਸੀ.ਨੰਦਾ ਪ੍ਰਕਾਸ਼ਕ:-ਪੰਜਾਬੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ । |
| | (3) ਅੱਠੇ ਪਹਿਰ | ਸੰਪਾਦਕ :-ਡਾ: ਦਲੀਪ ਕੌਰ ਟਿਵਾਣਾ ਪ੍ਰਕਾਸ਼ਕ :-ਪਬਲੀਕੇਸ਼ਨ ਬਿਊਰੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ । |
| ਪੇਪਰ ਬੀ:- | | |
| | 1. ਪੰਜਾਬੀ ਸਾਹਿਤ ਦਾ ਇਤਿਹਾਸ (1701–1850 ਏ.ਡੀ.) | ਸੰਪਾਦਕ :-ਐਸ.ਐਸ.ਕੋਹਲੀ ਪ੍ਰਕਾਸ਼ਕ :-ਪਬਲੀਕੇਸ਼ਨ ਬਿਊਰੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ |

ਬੀ.ਏ. ਭਾਗ-III

ਪੰਜਾਬੀ (ਲਾਜ਼ਮੀ)

ਪੇਪਰ ਏ:-

| | | |
|---|---|---|
| 1. | ਆਧੁਨਿਕ ਪੰਜਾਬੀ ਕਾਵਿ ਦੀ ਇੱਕ ਕਿਤਾਬ ਨਵੀਨ ਦਿਸ ਹਾੜ੍ਹੇ | ਸੰਪਾਦਕ:-ਡਾ: ਗੁਰਦੇਵ ਸਿੰਘ<br>ਪ੍ਰਕਾਸ਼ਕ :-ਪਬਲੀਕੇਸ਼ਨ ਬਿਊਰੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ। |
| 2. | ਅੱਖੀਂ ਵੇਖ ਨਾ ਰੱਜੀਆਂ | ਸੰਪਾਦਕ :-ਸਰਵਨ ਸਿੰਘ<br>ਪ੍ਰਕਾਸ਼ਕ :-ਲਾਹੌਰ ਬੁੱਕ ਸ਼ੌਪ, ਲੁਧਿਆਣਾ। |
| 3. | ਪੰਜਾਬੀ ਸਭਿਆਚਾਰ ਬੜੇ ਨਿਬੰਧਾਂ ਦਾ ਸੰਗ੍ਰਹਿ ਰੀਝਾਂ ਅਤੇ ਰਮਜ਼ਾਂ | ਸੰਪਾਦਕ :-ਡਾ: ਗੁਰਚਰਨ ਸਿੰਘ<br>ਪ੍ਰਕਾਸ਼ਨ :-ਪਬਲੀਕੇਸ਼ਨ ਬਿਊਰੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ। |

ਪੰਜਾਬੀ ਸਾਹਿਤ ਅਤੇ ਭਾਸ਼ਾ

ਪੇਪਰ ਏ:-

| | | |
|---|---|---|
| 1. | ਨਵੀਨ ਦਿਸ ਹਾੜ੍ਹੇ | ਸੰਪਾਦਕ :-ਡਾ: ਗੁਰਦੇਵ ਸਿੰਘ<br>ਪ੍ਰਕਾਸ਼ਕ :-ਪਬਲੀਕੇਸ਼ਨ ਬਿਊਰੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ। |
| | ਰੀਝਾਂ ਅਤੇ ਰਮਜ਼ਾਂ | ਸੰਪਾਦਕ :-ਡਾ: ਗੁਰਚਰਨ ਸਿੰਘ<br>ਪ੍ਰਕਾਸ਼ਨ :-ਪਬਲੀਕੇਸ਼ਨ ਬਿਊਰੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ। |

ਪੰਜਾਬੀ ਭਾਸ਼ਾ ਦਾ ਪੱਤਰ ਵਿਹਾਰ ਹੁਨਰ

| | | | |
|---|---|---|---|
| 1. | ਲਹਿਰਾਂ ਦੇ ਹਾਰ | ਸੰਪਾਦਕ :- | ਭਾਈ ਵੀਰ ਸਿੰਘ |
| 2. | ਖੁਲ੍ਹੇ ਮੈਦਾਨ | " | ਭਾਈ ਪੂਰਨ ਸਿੰਘ |
| 3. | ਚੰਦਨ ਵਾੜੀ | " | ਧਨੀ ਰਾਮ ਚਾਤਰਿਕ |
| 4 | ਸਾਵੇਂ ਪੱਤਰ | " | ਮੋਹਨ ਸਿੰਘ |
| 5. | ਸੁਨਿਹਰੇ | " | ਅੰਮ੍ਰਿਤਾ ਪ੍ਰੀਤਮ |
| 6. | ਸੁਗੰਧ ਸ਼ਮੀਰ | " | ਬਾਵਾ ਬਲਵੰਤ |
| 7. | ਦਸਤਕ | " | ਐਸ.ਐਸ.ਮੀਸ਼ਾ |
| 8 | ਪੀੜਾਂ ਦਾ ਪਰਾਗਾ | " | ਸ਼ਿਵ ਕੁਮਾਰ |

ਉਪਰੋਕਤ ਕਿਤਾਬਾਂ ਵਿੱਚੋਂ ਵਿਦਿਆਰਥੀ ਕੋਈ ਵੀ ਚਾਰ ਕਿਤਾਬਾਂ ਪੜ੍ਹੇਗਾ।

[ਸਿੱਖਿਆ ਅਤੇ ਭਾਸ਼ਾ ਮੰਤਰੀ]

ਪੰਜਾਬੀ ਯੂਨੀਵਰਸਿਟੀ, ਪਟਿਆਲਾ

ਬੀ.ਏ. ਭਾਗ--I (1993-94 ਪ੍ਰੀਖਿਆ)

ਪੰਜਾਬੀ ਲਾਜ਼ਮੀ:--ਹੇਠ ਲਿਖੀਆਂ ਪੁਸਤਕਾਂ ਨਿਰਧਾਰਿਤ ਕੀਤੀਆਂ ਗਈਆਂ ਹਨ:--

| | |
|---|---|
| 1. ਚੋਣਵਾਂ ਪੰਜਾਬੀ ਕਹਾਣੀ ਸੰਗ੍ਰਹਿ: | ਡਾ: ਟੀ.ਆਰ. ਵਿਨੋਦ |
| 2. ਆਰਸੀ | ਪ੍ਰਿੰਸੀਪਲ ਤੇਜਾ ਸਿੰਘ |

ਪੰਜਾਬੀ (ਚੋਣਵਾਂ ਵਿਸ਼ਾ)

| | |
|---|---|
| 1. ਪੁਰਾਤਨ-ਕਾਵਿ, ਪੰਜਾਬੀ ਯੂਨੀਵਰਸਿਟੀ ਪਟਿਆਲਾ | ਡਾ. ਡੀ.ਬੀ.ਰਾਏ (ਸੰਪਾਦਕ) |
| 2. ਕੁਵੇਲਾ (ਨਾਵਲ) | ਗੁਰਦਿਆਲ ਸਿੰਘ |
| 3 ਪ੍ਰਸਿੱਧ ਇਕਾਂਗੀ, ਪੰਜਾਬੀ ਯੂਨੀਵਰਸਿਟੀ ਪਟਿਆਲਾ (ਇਕਾਂਗੀ ਸੰਗ੍ਰਹਿ) | ਕਰਤਾਰ ਸਿੰਘ ਸੂਰੀ (ਸੰਪਾਦਕ) |
| 4. ਸਾਹਿਤ ਦੇ ਰੂਪ (ਭਾਗ ਪਹਿਲਾ) | ਸਾਹਿਤ ਦੇ ਰੂਪ (ਭਾਗ ਪਹਿਲਾ) |

ਬੀ.ਏ. ਭਾਗ--II (1994 ਪ੍ਰੀਖਿਆ)

ਪੰਜਾਬੀ ਲਾਜ਼ਮੀ

| | |
|---|---|
| 1. ਡਾ. ਨਰਿੰਦਰ ਸਿੰਘ ਕਪੂਰ | ਇਕਾਂਗੀ ਸੰਗ੍ਰਹਿ |
| 2 ਬਲਰਾਜ ਸਾਹਨੀ | ਮੇਰਾ ਪਾਕਿਸਤਾਨੀ ਸਫਰਨਾਮਾ |

ਪੰਜਾਬੀ (ਚੋਣਵਾਂ ਵਿਸ਼ਾ)

| | |
|---|---|
| 1. ਗੁਰਬਚਨ ਸਿੰਘ ਰਾਹੀ (ਸੰਪਾਦਕ) | ਮੱਧਕਾਲੀਨ ਪੰਜਾਬੀ ਕਾਵਿ |
| 2. ਸੁਰਜੀਤ ਸਿੰਘ ਸੇਠੀ | ਮੇਰਾ ਮੁਰਸ਼ਦ ਮੋੜ ਲਿਆਓ |
| 3. ਦਲੀਪ ਕੌਰ ਟਿਵਾਣਾ (ਸੰਪਾਦਕ) | ਪੈੜਾਂ (ਪੰਜਾਬੀ ਯੂਨੀਵਰਸਿਟੀ, ਪਟਿਆਲਾ) |

ਬੀ.ਏ ਭਾਗ--III (1994 ਪ੍ਰੀਖਿਆ)

ਪੰਜਾਬੀ ਲਾਜ਼ਮੀ

| | |
|---|---|
| 1. ਡਾ. ਗੁਰਦੀਪ ਸਿੰਘ ਭੰਡਾਰੀ (ਸੰਪਾਦਕ) | ਪੰਜਾਬੀ ਅਧਿਆਤਮਵਾਦੀ ਕਾਵਿ-ਸੰਗ੍ਰਹਿ (ਗੁਰੂ ਅਮਰਦਾਸ ਅਤੇ ਸ਼ਾਹ ਹੁਸੈਨ ਦੀਆਂ ਰਚਨਾਵਾਂ ਨੂੰ ਛੱਡ ਕੇ) |
| 2. ਨਾਨਕ ਸਿੰਘ | ਪਵਿੱਤਰ ਪਾਪੀ |

**ਪੰਜਾਬੀ (ਚੋਣਵਾਂ ਵਿਸ਼ਾ)**

| | |
|---|---|
| 1. ਡਾ. ਕੁਲਬੀਰ ਸਿੰਘ ਕੰਗ (ਸੰਪਾਦਕ) | ਸਾਹਿਤ-ਸਾਗਰ ਪੰਜਾਬੀ ਯੂਨੀਵਰਸਿਟੀ ਪਟਿਆਲਾ |
| 2. ਡਾਕਟਰ ਬਲਬੀਰ ਸਿੰਘ | ਲੰਮੀ ਨਦਰ |
| 3. ਕਰਨੈਲ ਸਿੰਘ ਥਿੰਦ ਤੇ ਗੁਰਬਖਸ਼ ਸਿੰਘ ਫਰੈਂਕ | ਸਭਿਆਚਾਰਕ ਦਰਪਨ |
| 4. ਪੰਜਾਬੀ ਸਾਹਿਤ ਦਾ ਇਤਿਹਾਸ | |

**(ਵੀਹਵੀਂ ਸਦੀ)**

| | |
|---|---|
| ਡਾ. ਮਨਮੋਹਨ ਕੇਸਰ | ਆਧੁਨਿਕ ਪੰਜਾਬੀ ਸਾਹਿਤ ਦਾ ਇਤਿਹਾਸ |
| ਡਾ: ਰਤਨ ਸਿੰਘ ਜੱਗੀ | ਸਾਹਿਤ ਦੇ ਰੂਪ (ਭਾਗ III) |

**ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ**

**ਬੀ.ਏ ਭਾਗ-I (ਪੰਜਾਬੀ ਚੋਣਵਾਂ ਵਿਸ਼ਾ)**

**ਪੇਪਰ 'ਏ'**

| | |
|---|---|
| 1. ਪੁਰਾਤਨ ਪੰਜਾਬੀ ਕਾਵਿ ਰਮਜ਼ਾਂ | ਸੰਪਾਦਕ ਡਾ: ਰਤਨ ਸਿੰਘ ਜੱਸੀ ਅਤੇ ਡਾ: ਕੁਲਵੰਤ ਸਿੰਘ<br>ਪ੍ਰਕਾਸ਼ਕ: ਗੁਰੂ ਨਾਨਕ ਦੇਵ ਯੂਨੀਵਰ-ਸਿਟੀ ਅੰਮ੍ਰਿਤਸਰ । |
| 2. ਪਾਤਰ ਵਿਪਾਤਰ (ਸ ਸੋਜ) | |
| 3. ਮੰਚ ਘਰ (ਇਕਾਂਗੀ ਸੰਗ੍ਰਿਹ) | ਸੰਪਾਦਕ ਡਾ: ਕੁਲਦੀਪ ਸਿੰਘ ਧੀਰ ਅਤੇ ਹਿਰਦੇਜੀਤ ਸਿੰਘ ਭੋਗਲ |

**ਪੇਪਰ 'ਬੀ'**

| | |
|---|---|
| 1. ਪੰਜਾਬੀ ਸਾਹਿਤ ਦਾ ਇਤਿਹਾਸ (ਆਦਿ ਕਾਲ ਭਗਤੀ ਕਾਲ) | ਸੰਪਾਦਕ ਡਾ: ਜਸਵੀਰ ਸਿੰਘ<br>ਪ੍ਰਕਾਸ਼ਕ ਗੁਰੂ ਨਾਨਕ ਦੇਵ ਯੂਨੀਵਰ-ਸਿਟੀ; ਅੰਮਿਤਸਰ । |

**ਪੰਜਾਬੀ ਲਾਜ਼ਮੀ**

| | |
|---|---|
| 1. ਦੋ ਰੰਗ | ਸੰਪਾਦਕ ਡਾ: ਹਰਜਿੰਦਰ ਸਿੰਘ ਢਿੱਲੋਂ ਅਤੇ ਪ੍ਰੀਤਮ ਸਿੰਘ ਸਰਗੋਧੀਆ<br>ਪ੍ਰਕਾਸ਼ਕ: ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ। |

[ ਸਿੱਖਿਆ ਅਤੇ ਭਾਸ਼ਾ ਮੰਤਰੀ ]

ਬੀ.ਏ. ਭਾਗ-II

ਪੇਪਰ 'ਏ'

| | |
|---|---|
| 1. ਮੱਧਕਾਲੀਨ ਪੰਜਾਬੀ ਕਾਵਿ | ਸੰਪਾਦਕ ਡਾ: ਹਰਜਿੰਦਰ ਸਿੰਘ ਢਿੱਲੋਂ ਅਤੇ ਸ੍ਰੀ ਨਰਜੀਤ ਸਿੰਘ ਪਹਿਰਾ) ਪ੍ਰਕਾਸ਼ਕ : ਗੁਰੂ ਨਾਨਕ ਦੇਵ ਯੂਨੀਵਰ-ਸਿਟੀ, ਅੰਮ੍ਰਿਤਸਰ। |
| 2. ਪੂਰਾ ਨਾਟਕ "ਜਿਨਿ ਸੱਚ ਪਲੇ ਹੋਇ" | ਡਾ: ਗੁਰਦਿਆਲ ਸਿੰਘ ਫੁੱਲ ਪ੍ਰਕਾਸ਼ਕ : ਸੰਗੀਤ ਪ੍ਰਕਾਸ਼ਨ, 8 ਆਨੰਦ ਐਵਨਿਊ, ਅੰਮ੍ਰਿਤਸਰ। |
| 3. ਜੱਗ ਬੀਤੀ ਹੱਡ ਬੀਤੀ | ਸੰਪਾਦਕ ਡਾ: ਜੇ.ਐਸ. ਰਾਹੀ ਪ੍ਰਕਾਸ਼ਕ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ। |

ਪੇਪਰ 'ਬੀ'

| | |
|---|---|
| 1. ਪੰਜਾਬੀ ਸਾਹਿਤ ਦਾ ਇਤਿਹਾਸ (1700 ਤੋਂ 1900 ਈ. ਕਿੱਸਾ ਕਾਲ) | ਲੇਖਕ ਡਾ: ਅਮਰਜੀਤ ਸਿੰਘ ਪ੍ਰਕਾਸ਼ਕ : ਗੁਰੂ ਨਾਨਕ ਦੇਵ ਯੂਨੀਵਰ ਸਿਟੀ, ਅੰਮ੍ਰਿਤਸਰ |

**ਪੰਜਾਬੀ ਲਾਜ਼ਮੀ**

| | |
|---|---|
| 1. ਆਧੁਨਿਕ ਪੰਜਾਬੀ ਵਾਰਤਕ ਤੇ ਇਕਾਂਗੀ ਸੰਗ੍ਰਹਿ | ਸੰਪਾਦਕ ਜੋਗਿੰਦਰ ਸਿੰਘ ਪੁਆਰ ਅਤੇ ਪ੍ਰੋ: ਰਘਬੀਰ ਸਿੰਘ ਪ੍ਰਕਾਸ਼ਕ: ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ। |

ਬੀ.ਏ. ਭਾਗ-III

ਪਰਚਾ 'ਏ'

| | |
|---|---|
| 1. ਸਮਿਆਂ ਦੇ ਸਿਰਨਾਵੇ (ਆਧੁਨਿਕ ਪੰਜਾਬੀ ਕਾਵਿ) | ਸੰਪਾਦਕ ਡਾ: ਸਤਿੰਦਰ ਸਿੰਘ ਨੂਰ ਅਤੇ ਸ੍ਰੀ ਬਚਨਜੀਤ ਪ੍ਰਕਾਸ਼ਕ: ਗੁਰੂ ਨਾਨਕ ਦੇਵ ਯੂਨੀਵਰ-ਸਿਟੀ, ਅੰਮ੍ਰਿਤਸਰ। |

2. ਸਫਰਨਾਮਾ/ਜੀਵਨੀ/ਸਵੈ-ਜੀਵਨੀ/ਯਾਦਾਂ-ਇਤਿਹਾਸਕ ਯਾਦਾਂ (ਸ.ਸ. ਅਮੋਲ) — ਪ੍ਰਕਾਸ਼ਕ ਪੰਜਾਬੀ ਸਾਹਿਤ ਪ੍ਰਕਾਸ਼ਨ ਅੰਮ੍ਰਿਤਸਰ।

3. ਸਭਿਆਚਾਰਕ ਦਰਪਣ — ਸੰਪਾਦਕ ਕਰਨੈਲ ਸਿੰਘ ਅਤੇ ਗੁਰਬਖਸ਼ ਸਿੰਘ. ਪ੍ਰਕਾਸ਼ਕ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

**ਪਰਚਾ 'ਬੀ'**

1. ਪੰਜਾਬੀ ਸਾਹਿਤ ਦਾ ਇਤਿਹਾਸ 1901 ਤੋਂ ਤੋਂ 1975 — ਸੰਪਾਦਕ ਡਾ. ਐਮ.ਪੀ. ਕੋਹਲੀ. ਪ੍ਰਕਾਸ਼ਕ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ।

**ਪੰਜਾਬੀ ਲਾਜ਼ਮੀ**

1. ਗਿਆਨਆਤਮਕ ਲੇਖਾਂ ਦਾ ਸੰਗ੍ਰਹਿ ਗਿਆਨ-ਵਿਗਿਆਨ — ਸੰਪਾਦਕ ਡਾ. ਹਰਭਜਨ ਸਿੰਘ ਭਾਟੀਆ ਅਤੇ ਸ੍ਰੀ ਪ੍ਰਸ਼ੋਤਮ ਸਿੰਘ ਬੱਲ. ਪ੍ਰਕਾਸ਼ਕ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

2. ਨਾਵਲ ਟੁੱਟੀ ਵੀਣਾ — ਸੰਪਾਦਕ ਨਾਨਕ ਸਿੰਘ

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਪੰਜਾਬੀ ਯੂਨੀਵਰਸਿਟੀ ਦੇ ਵਿਚ 5 ਕਿਤਾਬਾਂ ਵਾਈਸ ਚਾਂਸਲਰ ਦੀਆਂ, 3 ਕਿਤਾਬਾਂ ਡਾਕਟਰ ਜਸਵੰਤ ਸਿੰਘ ਦੀਆਂ ਅਤੇ 2 ਕਿਤਾਬਾਂ ਡਾਕਟਰ ਹਰਕੀਰਤ ਸਿੰਘ ਦੀਆਂ ਹਨ। ਇਹ ਲਗਭਗ 10 ਕਿਤਾਬਾਂ ਬਣਦੀਆਂ ਹਨ। 12 ਕਿਤਾਬਾਂ ਕੁੱਲ ਲਗਣੀਆਂ ਹੁੰਦੀਆਂ ਹਨ। ਕਈ ਹੋਰ ਪ੍ਰਸਿਧ ਲਿਖਾਰੀ ਹਨ, ਉਨ੍ਹਾਂ ਦੀਆਂ ਕਿਤਾਬਾਂ ਬਾਰੇ ਕੋਈ ਗੌਰ ਨਹੀਂ ਕੀਤਾ। ਵਾਈਸ ਚਾਂਸਲਰ ਨੇ ਆਪਣੇ ਆਪ ਫਾਇਦਾ ਲੈਣ ਦੀ ਕੋਸ਼ਿਸ਼ ਕੀਤੀ ਹੈ। ਕੀ ਇਸ ਦੇ ਵਿਚ ਕੋਈ ਵਿਤਕਰਾ ਤਾਂ ਨਹੀਂ ਹੋਇਆ, ਇਹ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ।

**ਮੰਤਰੀ :** ਸਪੀਕਰ ਸਾਹਿਬ, ਜਿਹੜੀਆਂ ਕਿਤਾਬਾਂ ਨਿਯਤ ਕੀਤੀਆਂ ਜਾਂਦੀਆਂ ਹਨ, ਉਸ ਦੇ ਵਾਸਤੇ ਯੂਨੀਵਰਸਿਟੀ ਵਾਲਿਆਂ ਨੇ ਆਪਣੀ ਆਪਣੀ ਯੂਨੀਵਰਸਿਟੀ ਵਿਚ ਬੋਰਡ ਆਫ ਸਟੱਡੀਜ਼ ਬਣਾਇਆ ਹੈ ਅਤੇ ਇਕ ਅਕੈਡਮਿਕ ਕੌਂਸਲ ਬਣਾਈ ਹੈ। ਇਹ ਯੂਨੀਵਰਸਿਟੀਆਂ ਆਟਾਨੋਮਸ ਬਾਡੀਜ਼ ਹਨ। ਇਨ੍ਹਾਂ ਤਿੰਨਾਂ ਯੂਨਵਰਸਿਟੀਆਂ ਦਾ ਕੰਮ ਇਸੇ ਤਰੀਕੇ ਨਾਲ ਚਲਦਾ ਹੈ। ਇਹ ਅਟਾਨੋਮੱਸ ਬਾਡੀਜ਼ ਹੋਣ ਕਰਕੇ ਸਰਕਾਰ ਦਾ ਇਸ ਦੇ ਵਿਚ ਕੋਈ ਦਖਲ ਨਹੀਂ ਹੈ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਤਾਂ ਇੰਨੀ ਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਵਾਈਸ ਚਾਂਸਲਰ ਨੇ 5 ਕਿਤਾਬਾਂ ਆਪਣੀਆਂ ਹੀ ਉਥੇ ਮੜ ਦਿੱਤੀਆਂ । ਕੀ ਇਨ੍ਹਾਂ ਦੀ ਨਿਗਾਹ ਵਿਚ ਕੋਈ ਹੋਰ ਲਿਖਾਰੀ ਨਹੀਂ ਸੀ । ਮੇਰੇ ਕੋਲ ਇਸ ਵੇਲੇ ਪੂਰਾ ਰਿਕਾਰਡ ਹੈ ਜਿਸ ਦੇ ਮੁਤਾਬਿਕ ਮੈਂ ਇਨ੍ਹਾਂ ਨੂੰ ਦਸ ਸਕਦਾ ਹਾਂ ਕਿ ਕਿਸ ਤਰ੍ਹਾਂ ਆਪਣੇ ਆਪ ਵਾਸਤੇ ਜ਼ਿਆਦਾ ਫ਼ਾਇਦਾ ਲੈਣ ਦੀ ਕੋਸ਼ਿਸ਼ ਕੀਤੀ ਗਈ ਹੈ ।

ਦੂਸਰੀ ਗੱਲ ਇਹ ਹੈ ਕਿ ਕੀ ਇਹ ਵਿਸ਼ਵਾਸ਼ ਦਿਵਾਉਣਗੇ ਕਿ ਆਉਣ ਵਾਲੇ ਸਮੇਂ ਵਿੱਚ ਜਿਹੜੇ ਹੋਰ ਵਧੀਆ ਲਿਖਾਰੀ ਹਨ ਜਿਨ੍ਹਾਂ ਦੀਆਂ ਕਿਤਾਬਾਂ ਵੀ ਬਹੁਤ ਚੰਗੀਆਂ ਹਨ ਕੀ ਉਨ੍ਹਾਂ ਨੂੰ ਪੜਾਉਣ ਲਈ ਇਹ ਗੌਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਅਰਜ਼ ਕਰ ਚੁੱਕਾ ਹਾਂ ਕਿ ਬੋਰਡ ਆਫ ਸਟੱਡੀਜ਼ ਔਰ ਅਕਾਡਮਿਕ ਕੌਂਸਲ ਇਸ ਬਾਰੇ ਫੈਸਲਾ ਕਰਦੀਆਂ ਹਨ । ਕਿਤਾਬਾਂ ਦਾ ਵਧੀਆ ਜਾਂ ਘਟੀਆ ਹੋਣਾ ਉਸ ਦੇ ਫੈਸਲੇ ਤੇ ਹੀ ਨਿਰਧਾਰਤ ਕਰਦਾ ਹੈ ਇਸ ਵਿੱਚ ਸਰਕਾਰ ਦਾ ਕੋਈ ਦਖਲ ਨਹੀਂ ਹੈ । ਜੇਕਰ ਇਨ੍ਹਾਂ ਪਾਸ ਕੋਈ ਸ਼ਿਕਾਇਤ ਹੈ ਤਾਂ ਇਹ ਦਿਖਾ ਦੇਣ ਅਸੀਂ ਇਸ ਬਾਰੇ ਉਨ੍ਹਾਂ ਦੋਹਾਂ ਬਾਡੀਜ਼ ਭਾਵ ਕਿ ਬੋਰਡ ਆਫ ਸਟੱਡੀਜ਼ ਔਰ ਅਕਾਡਮਿਕ ਕੌਂਸਲ ਦੀਆਂ ਕਾਰਵਾਈਆਂ ਮੰਗਵਾ ਕੇ ਮੈਂਬਰ ਸਾਹਿਬਾਨ ਨੂੰ ਦੱਸ ਦਿਆਂਗੇ ।

---

**ਹਾਈਡਲ ਪ੍ਰਾਜੈਕਟਾਂ ਨੂੰ ਮੁਕੰਮਲ ਕਰਨਾ**

*1613. **ਸ਼੍ਰੀ ਸਜਵਾਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਰਾਜ ਬਿਜਲੀ ਬੋਰਡ ਦੇ ਉਨ੍ਹਾਂ ਹਾਈਡਲ ਪ੍ਰਾਜੈਕਟਾਂ ਦਾ ਵੇਰਵਾ ਕੀ ਹੈ ਜਿਨ੍ਹਾਂ ਤੇ ਇਸ ਸਮੇਂ ਕੰਮ ਚਲ ਰਿਹਾ ਹੈ ਅਤੇ ਇਨ੍ਹਾਂ ਨੂੰ ਕਿੰਨੇ ਸਮੇਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Beant Singh** : The desired information is as under :—

| Name of Project | Scheduled to be completed by |
|---|---|
| (1) Ranjit Sagar Dam Project | 1997-98 |
| (2) SYL Power House | The construction activities have been suspended on account of inter state disputes. |

In addition the designs of Shahpur Kandi Barrage are ready and Project has been cleared by Planning Commission and work would start in 1994-95 and expected to be completed by March, 1995.

**ਸ੍ਰੀ ਸਰਵਾਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਇਕ ਪਰਾਲੀ ਤਾਪ ਬਿਜਲੀ ਘਰ ਲਾਇਆ ਗਿਆ ਸੀ ਜੋ ਕਿ ਜਲਖੇੜੀ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿੱਚ ਪੈਂਦਾ ਹੈ। ਕੀ ਇਹ ਪ੍ਰਾਜੈਕਟ ਇਸ ਵੇਲੇ ਚਾਲੂ ਹਾਲਤ ਵਿੱਚ ਹੈ ? ਇਸ ਵਿੱਚੋਂ ਕਿੰਨੀ ਬਿਜਲੀ ਪੈਦਾ ਕੀਤੀ ਜਾ ਰਹੀ ਹੈ ਅਤੇ ਕੀ ਇਹ ਤਾਪ ਬਿਜਲੀ ਘਰ ਕਾਮਯਾਬ ਹੋ ਗਿਆ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਹਾਲੇ ਕੋਈ ਇਨਫਰਮੇਸ਼ਨ ਮੈਨੂੰ ਨਹੀਂ ਮਿਲੀ। ਨਾ ਹੀ ਕਲੀਅਰ ਹੋਇਆ ਹੈ ।

---

**ਸੀਨੀਆਰਤਾ ਨਿਸ਼ਚਿਤ ਕਰਨ ਲਈ ਤਦ-ਅਰਥ ਸੇਵਾ ਦਾ ਹਿਸਾਬ ਲਾਉਣਾ**

***1419. ਸਰਦਾਰ ਸ਼ਮਸ਼ੇਰ ਸਿੰਘ ਰਾਏ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :--

(ੳ) ਕੀ ਲੋਕ ਨਿਰਮਾਣ ਵਿਭਾਗ ਵਿਚ ਕਲਰਕਾਂ ਦੀ ਸੀਨੀਅਰਤਾ ਨਿਸ਼ਚਿਤ ਕਰਨ ਸਮੇਂ ਉਨ੍ਹਾਂ ਦੀ ਤਦ-ਅਰਥ ਸੇਵਾ ਦਾ ਹਿਸਾਬ ਲਾਇਆ ਗਿਆ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਕੀ ਉਕਤ ਵਿਭਾਗ ਨੇ ਹੁਣ ਉਕਤ ਲਾਭ ਵਾਪਸ ਲੈ ਲਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ?

**Sardar Beant Singh** : (a) No Sir. Except in 31 cases under the orders of the Punjab and Haryana High Court.

(b) As reply to part (a) is not in the affirmative, does not apply.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਕੀ ਮੁੱਖ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਟੋਟਲ ਕੇਸ ਪੰਜਾਬ ਵਿੱਚ ਅਜਿਹੇ ਕਿੰਨੇ ਹਨ ਜਿੰਨ੍ਹਾਂ ਦੀ ਪਰਮੋਸ਼ਨ ਹਾਲੇ ਉਥੇ ਹੀ ਖੜ੍ਹੀ ਹੈ ਓਹ ਉਨ੍ਹਾਂ ਨੂੰ ਪਰਮੋਸ਼ਨ ਨਹੀਂ ਦਿੱਤੀ ਜਾ ਸਕਦੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਹ ਸੈਪਰੇਟ ਕੁਐਸਚਨ ਦੇ ਦੇਣ । ਇਸ ਵਿੱਚੋਂ ਇਹ ਸਪਲੀਮੈਂਟਰੀ ਪੈਦਾ ਨਹੀਂ ਹੁੰਦੀ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਕੀ ਮੁੱਖ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੀ ਸੀਨੀਆਰਤਾ ਹੈ ਇਹ ਸਰਕਲ-ਵਾਈਜ਼ ਲਈ ਜਾਂਦੀ ਹੈ ਜਾਂ ਕਿ ਸਟੇਟ-ਵਾਈਜ਼ ਲਈ ਜਾਂਦੀ ਹੈ ।

**ਮੁੱਖ ਮੰਤਰੀ** : ਇਹ ਸਟੇਟ-ਵਾਈਜ਼ ਲਈ ਜਾਂਦੀ ਹੈ ਜੀ ।

---

## ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਰਕਾਰੀ ਹਸਪਤਾਲਾਂ/ਡਿਸਪੈਂਸਰੀਆਂ ਵਿਚ ਡਾਕਟਰਾਂ ਦੀਆਂ ਖਾਲੀ ਆਸਾਮੀਆਂ

*1514. **ਸ਼੍ਰੀਮਤੀ ਸੁਰਜੀਤ ਕੌਰ ਕਲਕਟ** : ਕੀ ਸਿਹਤ ਅਤੇ ਪਰਿਵਾਰਕ ਭਲਾਈ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਇਸ ਸਮੇਂ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਰਕਾਰੀ ਹਸਪਤਾਲਾਂ/ਸਿਵਲ ਡਿਸਪੈਂਸਰੀਆਂ ਵਿਚ ਡਾਕਟਰਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਪ੍ਰਸਤਾਵ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ** : ਆਸਾਮੀਆਂ ਦੀ ਗਿਣਤੀ 50 ਹੈ ।

ਸਪੀਕਰ ਸਾਹਿਬ, ਮੈਂ ਇਕ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅੱਜ ਹੀ ਏਸੇ ਨੇਚਰ ਦਾ ਇਹ ਤੀਸਰਾ ਸਵਾਲ ਹੈ। ਪਹਿਲਾਂ ਵੀ ਮਾਰਨਿੰਗ ਸੈਸ਼ਨ ਦੇ ਵਿੱਚ ਏਸੇ ਤਰ੍ਹਾਂ ਦੇ ਦੋ ਸਵਾਲ ਦਾ ਜਵਾਬ ਦਿੱਤਾ ਜਾ ਚੁਕਿਆ ਹੈ । ਇਹ ਸਾਰੇ ਇੱਕਠੇ ਕਰਕੇ ਇਕ ਸਵਾਲ ਹੋ ਸਕਦਾ ਸੀ ਕਿ ਟੋਟਲ ਪੰਜਾਬ ਵਿੱਚ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ । ਮੈਂ ਜ਼ਿਲ੍ਹਾ ਵਾਈਜ਼ ਵੀ ਦੱਸ ਦਿੱਤਾ ਹੈ ਕਿ ਟੋਟਲ 618 ਆਸਾਮੀਆਂ ਖਾਲੀ ਪਈਆਂ ਹਨ ਜਿਸ ਵਿੱਚ 188 ਪੋਸਟ ਗਰੈਜੂਏਟ ਦਾ ਕੋਰਸ ਕਰਨ ਵਾਸਤੇ ਗਏ ਹੋਏ ਹਨ ਅਤੇ 230 ਐਬਸੈਂਟ ਹਨ । ਅਸੀਂ ਪਬਲਿਕ ਸਰਵਿਸ ਕਮਿਸ਼ਨ ਕੋਲ ਇਕ ਰੀਕੁਜੀਸ਼ਨ ਭੇਜੀ ਸੀ 500 ਆਸਾਮੀਆਂ ਭਰਨ ਵਾਸਤੇ । ਇਸ ਵਿੱਚੋਂ 414 ਚੁਣੇ ਜਾ ਚੁਕੇ ਹਨ ਅਤੇ ਹੁਣ ਇਕ ਹੋਰ ਲਿਸਟ ਭੇਜੀ ਹੈ ਜਿਸ ਦੇ ਬਾਰੇ ਇੰਟਰਵਿਊ ਹੋ ਰਹੀ ਹੈ । ਜੇਕਰ ਹੁਣ ਵੀ ਪੂਰੇ ਨਾ ਹੋਏ ਤਾਂ ਫਿਰ ਹੋਰ ਮੰਗਵਾ ਲਵਾਂਗੇ । ਇਸ ਤਰ੍ਹਾਂ ਇਕੋ ਨੇਚਰ ਦਾ ਸਵਾਲ ਬਾਰ ਬਾਰ ਕਰਨ ਨਾਲ ਇਸ ਹਾਊਸ ਦਾ ਟਾਈਮ ਬਰਬਾਦ ਹੁੰਦਾ ਹੈ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ।

**ਸ਼੍ਰੀ ਸਪੀਕਰ** : ਬਰਾੜ ਸਾਹਿਬ, ਪ੍ਰਸ਼ਨ ਪੁੱਛਣ ਵਾਲੇ ਵੱਖਰੇ ਵੱਖਰੇ ਮੈਂਬਰ ਸਾਹਿਬਾਨ ਹੁੰਦੇ ਹਨ ਔਰ ਉਨ੍ਹਾਂ ਸਾਰਿਆਂ ਨੇ ਹੀ ਆਪਣੇ ਆਪਣੇ ਹਲਕੇ ਦਾ ਨਾਂ ਚਮਕਾਉਣਾ ਹੁੰਦਾ ਹੈ ਇਸ ਕਰਕੇ ਵੱਖਰੇ ਵੱਖਰੇ ਸਵਾਲ ਬਣ ਜਾਂਦੇ ਹਨ ।

**ਸ਼੍ਰੀਮਤੀ ਸੁਰਜੀਤ ਕੌਰ ਕਲਕਟ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦੀ ਹਾਂ ਕਿ ਡਿਸਟ੍ਰਿਕਟ ਹੁਸ਼ਿਆਰਪੁਰ ਵਿੱਚ ਜਿਹੜੀਆਂ ਪੋਸਟਾਂ ਖਾਲੀ ਪਈਆਂ ਹਨ ਉਨ੍ਹਾਂ ਨੂੰ ਭਰਨ ਵਾਸਤੇ ਕੀ ਪੀ.ਪੀ.ਐਸ.ਸੀ. ਵੱਲੋਂ ਐਡਵਰਟਾਈਜ਼ਮੈਂਟ ਕੀਤੀ ਜਾ ਚੁੱਕੀ ਹੈ ? ਜੇ ਨਹੀਂ, ਤਾਂ ਸਰਕਾਰ ਇਸ ਵਾਸਤੇ ਕੀ ਉਪਰਾਲੇ ਕਰ ਰਹੀ ਹੈ ?

**ਮੰਤਰੀ** : ਉਨ੍ਹਾਂ ਦੀ ਤਾਂ ਇੰਟਰਵਿਊ ਹੋ ਰਹੀ ਹੈ ।

**ਸਰਦਾਰ ਗੁਰਚੇਤ ਸਿੰਘ ਭੁੱਲਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੇਰੇ ਹਲਕੇ ਰਾਜੋਕੇ, ਵਲਟੋਹਾ ਵਿੱਚ ਡਾਕਟਰ ਭੇਜਣ ਦਾ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਵੀ ਡਾਕਟਰ ਚੁਣੇ ਜਾਂਦੇ ਹਨ, ਉਹ ਭੇਜਣ ਵਾਸਤੇ ਹੀ ਚੁਣੇ ਜਾਂਦੇ ਹਨ । ਇਹ ਨਹੀਂ ਕਿ ਉਥੇ ਕੇਵਲ ਬਿਲਡਿੰਗ ਬਣ ਜਾਵੇ ਅਤੇ ਡਾਕਟਰ ਨਾ ਭੇਜਿਆ ਜਾਵੇ ।

**ਸਰਦਾਰ ਗੁਰਚੇਤ ਸਿੰਘ ਭੁੱਲਰ** : ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਕਦੋਂ ਤੱਕ ਉਥੇ ਡਾਕਟਰ ਭੇਜ ਦੇਣਗੇ ?

**ਮੰਤਰੀ** : ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿੱਥੇ ਇਨ੍ਹਾਂ ਨੇ ਪੰਜ ਸਾਲ ਤੱਕ ਉਡੀਕ ਕੀਤੀ ਹੈ ਉਥੇ ਥੋੜ੍ਹੇ ਦਿਨ ਹੋਰ ਉਡੀਕ ਕਰ ਲੈਣ । ਅਪ੍ਰੈਲ ਵਿਚ ਭੇਜ ਦਿਆਂਗੇ ।

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੇਰਾ ਪ੍ਰਸ਼ਨ ਹੈ ਕਿ ਸਿਹਤ ਮੰਤਰੀ ਜੀ ਨੇ ਦੱਸਿਆ ਹੈ ਕਿ ਕੁਝ ਡਾਕਟਰ ਹਾਇਰ ਸਟੱਡੀ ਵਾਸਤੇ ਗਏ ਹੋਏ ਹਨ ਅਤੇ 230 ਡਾਕਟਰ ਐਬਸੈਂਟ ਫਰਾਮ ਡਿਊਟੀ ਹਨ । ਜਿਹੜੇ ਡਾਕਟਰ ਡਿਊਟੀ ਤੋਂ ਐਬਸੈਂਟ ਹਨ ਕੀ ਉਨਾਂ ਨੇ ਪ੍ਰਾਈਵੇਟ ਪ੍ਰੈਕਟਿਸ ਸ਼ੁਰੂ ਕਰ ਦਿੱਤੀ ਹੋਈ ਹੈ ? ਸਰਕਾਰ ਉਨ੍ਹਾਂ ਦੇ ਖਿਲਾਫ਼ ਕੀ ਕਾਰਵਾਈ ਕਰ ਰਹੀ ਹੈ ? ਕੀ ਉਨ੍ਹਾਂ ਦੀ ਥਾਂ ਤੇ ਕੋਈ ਦੂਜੇ ਡਾਕਟਰ ਲਗਾਏ ਜਾ ਰਹੇ ਹਨ ਜਾਂ ਉਨ੍ਹਾਂ ਦੀਆਂ ਸਰਵਿਸਿਜ਼ ਟਰਮੀਨੇਟ ਕੀਤੀਆਂ ਗਈਆਂ ਹਨ ਕਿ ਨਹੀਂ ?

**ਮੰਤਰੀ** : ਐਬਸੈਂਟ ਵਾਸਤੇ ਕਰਾਈਟੇਰੀਆ ਬਣਿਆ ਹੋਇਆ ਹੈ । ਜਿਹੜਾ ਵੀ ਡਾਕਟਰ 6 ਮਹੀਨੇ ਡਿਊਟੀ ਤੋਂ ਐਬਸੈਂਟ ਰਹਿੰਦਾ ਹੈ ਉਸ ਦੀ ਜਗ੍ਹਾ ਹੋਰ ਲਗਾ ਦਿੱਤਾ ਜਾਂਦਾ ਹੈ

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੇਰਾ ਦੂਜਾ ਪ੍ਰਸ਼ਨ ਹੈ ਕਿ ਹਸਪਤਾਲਾਂ ਵਿੱਚ ਆਮ ਦੇਖਿਆ ਜਾ ਰਿਹਾ ਹੈ ਕਿ ਬਹੁਤ ਸਾਰੇ ਪੋਸਟ-ਗਰੈਜੂਏਟ ਡਾਕਟਰਾਂ ਦੀਆਂ ਜਿਹੜੀਆਂ ਅਸਾਮੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਤਾਂ ਐਮਰਜੈਂਸੀ ਜਾਂ ਕਿਸੇ ਹੋਰ ਥਾਂ ਉਤੇ ਲਗਾ ਦਿੱਤਾ ਜਾਂਦਾ ਹੈ । and at the same post unqualified Doctors, who are not qualified as experts are posted. ਕੀ ਇਸ ਨੂੰ ਰੈਸ਼ਨੇਲਾਈਜ਼ ਕਰਕੇ ਐਕਸਪਰਟਸ ਪੋਸਟ-ਗਰੈਜੂਏਟ ਜਿਹੜੇ ਡਾਕਟਰ ਹਨ, ਉਨ੍ਹਾਂ ਨੂੰ ਪੋਸਟ ਗਰੈਜੂਏਟ ਵਾਲੀਆਂ ਆਸਾਮੀਆਂ ਤੇ ਹੀ ਲਗਾਇਆ ਜਾਵੇਗਾ ਅਤੇ ਆਰਡੀਨਰੀ ਪੋਸਟਾਂ ਤੇ ਨਹੀਂ ਲਗਾਇਆ ਜਾਵੇਗਾ ?

**ਮੰਤਰੀ** : ਸਰ, ਆਨਰੇਬਲ ਮੈਂਬਰ ਸਾਹਿਬ ਕੋਈ ਪੁਰਾਣੀ ਗੱਲ ਕਰਦੇ ਹਨ । ਸਾਡੇ ਡਿਪਾਰਟਮੈਂਟ ਦੀ ਪਾਲਿਸੀ ਹੈ ਕਿ ਜਿਹੜੀਆਂ ਸਪੈਸ਼ਲਾਈਜ਼ਡ ਡਾਕਟਰਾਂ ਦੀਆਂ ਆਸਾਮੀਆਂ ਹੁੰਦੀਆਂ ਹਨ ਉਥੇ ਸਪੈਸ਼ਲਾਈਜ਼ਡ ਡਾਕਟਰਾਂ ਨੂੰ ਹੀ ਲਗਾਇਆ ਜਾਵੇ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਨਹੀਂ ਖਰਾਬ ਕਰਨਾ ਚਾਹੁੰਦਾ ਜਿਵੇਂ ਕਿ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਇਕੋ ਹੀ ਕਿਸਮ ਦੇ ਤਿੰਨ ਸਵਾਲ ਆਏ ਹਨ । ਉਨ੍ਹਾਂ ਨੇ ਦੱਸਿਆ ਹੈ ਕਿ ਡਾਕਟਰਾਂ ਦੀਆਂ 618 ਆਸਾਮੀਆਂ । ਖਾਲੀ ਪਈਆਂ ਹਨ । ਮੈਂ ਇਹ

[ਸ੍ਰੀ ਵਿਜੇ ਕੁਮਾਰ ਸਾਥੀ]

ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਡਾਕਟਰ ਅੱਤਵਾਦ, ਵੱਖਵਾਦ ਤੋਂ ਡਰ ਕੇ ਜਾਂ ਲੋਕਾਂ ਦੇ ਧਮਕਾਉਣ ਨਾਲ ਪੰਜਾਬ ਤੋਂ ਬਾਹਰ ਚਲੇ ਗਏ ਸੀ, ਉਨ੍ਹਾਂ ਨੇ ਦੁਬਾਰਾ ਦਰਖਾਸਤਾਂ ਦਿੱਤੀਆਂ ਹਨ । ਉਹ ਕਾਬਲ ਡਾਕਟਰ ਹਨ, ਉਨ੍ਹਾਂ ਦੀ ਸਿਲੈਕਸ਼ਨ ਵੀ ਹੋ ਚੁੱਕੀ ਸੀ । ਕੀ ਸਰਕਾਰ ਉਨ੍ਹਾਂ ਦੇ ਕੇਸ ਕੰਸਿਡਰ ਕਰਨ ਲਈ ਤਿਆਰ ਹੈ ?

ਮੰਤਰੀ : ਜਿਹੜੇ ਤਾਂ ਬਿਨਾਂ ਛੁੱਟੀ ਲਏ ਚਲੇ ਗਏ ਸਨ ਅਤੇ ਉਨਾਂ ਨੇ ਪ੍ਰਾਈਵੇਟ ਪ੍ਰੈਕਟਿਸ ਸ਼ੁਰੂ ਕਰ ਦਿੱਤੀ ਸੀ, ਉਨਾਂ ਦੇ ਕੇਸ ਕੰਸਿਡਰ ਨਹੀਂ ਕੀਤੇ ਜਾ ਸਕਦੇ ਜਿਹੜੇ ਸਾਡੀ ਇਜਾਜ਼ਤ ਨਾਲ ਛੁੱਟੀ ਲੈ ਕੇ ਗਏ ਸੀ ਉਨ੍ਹਾਂ ਦੇ ਕੇਸ ਤੇ ਜ਼ਰੂਰ ਗੌਰ ਕਰਾਂਗੇ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1478**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਰਕੇ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ )

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1481**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਰਕੇ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

**ਕੀਰਤਪੁਰ ਸਾਹਿਬ ਵਿਖੇ ਸੈਲਾਨੀ ਸੈਰਗਾਹ ਸਥਾਪਿਤ ਕਰਨਾ।**

*1481 **ਸ੍ਰੀ ਰਮੇਸ਼ ਦੱਤ ਸ਼ਰਮਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰੋਪੜ ਜ਼ਿਲੇ ਵਿੱਚ ਚੰਡੀਗੜ੍ਹ-ਕੁਲੂ ਮਨਾਲੀ ਸੜਕ ਤੇ ਕੀਰਤਪੁਰ ਸਾਹਿਬ ਵਿਖੇ ਸੈਲਾਨੀ ਸੈਰਗਾਹ ਸਥਾਪਿਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਬੇਅੰਤ ਸਿੰਘ** : ਹਾਂ ਜੀ ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਹ ਮੰਗ ਮੰਨ ਲਈ ਹੈ । ਉਥੇ ਸੈਲਾਨੀਆਂ ਵਾਸਤੇ ਸੈਰਗਾਹ ਬਣਾਈ ਜਾਣੀ ਹੈ । ਕੀ ਉਹ ਇਹ ਵੀ ਦੱਸਣਗੇ ਕਿ ਇਹ ਕਿੰਨੀ ਛੇਤੀ ਸ਼ੁਰੂ ਕਰ ਦੇਣਗੇ ਅਤੇ ਕਦੋਂ ਤੱਕ ਮੁਕੰਮਲ ਕਰ ਦਿੱਤੀ ਜਾਵੇਗੀ ਕਿਉਂਕਿ ਉਹ ਵੀ ਇਤਿਹਾਸਕ ਜਗ੍ਹਾ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਉਸ ਜਗ੍ਹਾ ਉਤੇ ਕੋਈ 6 ਢਾਬੇ ਵਾਲਿਆਂ ਨੇ ਕਬਜ਼ਾ ਕੀਤਾ ਹੋਇਆ ਹੈ ਅਤੇ ਕੋਰਟ ਵਿਚੋਂ ਸਟੇਅ ਲਿਆ ਹੋਇਆ ਹੈ । ਅਸੀਂ ਕੋਸ਼ਿਸ਼ ਕਰਕੇ ਉਸ ਸਟੇਅ ਨੂੰ ਵਿਕੇਟ ਕਰਵਾ ਲਵਾਂਗੇ । ਜਦੋਂ ਵੀ ਉਹ ਸਟੇਅ ਵਿਕੇਟ ਹੋ ਗਈ ਉਸ ਉਤੇ ਕੰਮ ਸ਼ੁਰੂ ਕਰਵਾ ਦਿਆਂਗੇ । ਇਸ ਦੇ ਵਾਸਤੇ ਅਸੀਂ ਪੈਸਾ ਰੱਖਿਆ ਹੋਇਆ ਹੈ ।

---

## ਜ਼ਿਲ੍ਹਾ ਫਰੀਦਕੋਟ ਵਿੱਚ ਸਕੂਲਾਂ ਨੂੰ ਅਪਗਰੇਡ ਕਰਨਾ

*1498. **ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਵਿੱਤੀ ਸਾਲ 1994-95 ਦੇ ਦੌਰਾਨ ਜ਼ਿਲ੍ਹਾ ਫਰੀਦਕੋਟ ਵਿਚ ਕਿਸੇ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲ ਨੂੰ ਕ੍ਰਮਵਾਰ ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲ ਵਿਚ ਅਪਗਰੇਡ ਕਰਨ ਦਾ ਵਿਚਾਰ ਹੈ ? ਜੇਕਰ ਅਜਿਹਾ ਹੋਵੇ ਤਾਂ ਅਜਿਹੇ ਸਕੂਲਾਂ ਦੀ ਵੱਖ ਵੱਖ ਗਿਣਤੀ ਕਿੰਨੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਸਰਕਾਰ ਵੱਲੋਂ 120 ਹਾਈ ਤੋਂ ਸੀਨੀਅਰ ਸੈਕੰਡਰੀ, 120 ਮਿਡਲ ਤੋਂ ਹਾਈ ਅਤੇ 300 ਪ੍ਰਾਇਮਰੀ ਸਕੂਲਾਂ ਦਾ ਪੱਧਰ ਉਚਾ ਕਰਨ ਦੀ ਤਜ਼ਵੀਜ਼ ਹੈ । ਇਹਨਾਂ ਸਕੂਲਾਂ ਦੀ ਜ਼ਿਲ੍ਹਾਵਾਰ ਵੰਡ ਬਾਰੇ ਅਜੇ ਤੱਕ ਕੋਈ ਫੈਸਲਾ ਨਹੀਂ ਲਿਆ ਗਿਆ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜੀਆਂ ਸਕੂਲ ਅੱਪ-ਗਰੇਡ ਕਰਨ ਦੀਆਂ ਫਿਗਰਾਂ ਦੱਸੀਆਂ ਹਨ ਕਿ ਸਾਲ 1994-95 ਵਿੱਚ ਸਕੂਲ ਅਪ-ਗਰੇਡ ਹੋਣੇ ਹਨ, ਇਹ ਤਾਂ ਕਾਫੀ ਅੱਛੀਆਂ ਹਨ ਪਰ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਇਨ੍ਹਾਂ ਨੂੰ ਅਪ-ਗਰੇਡ ਕਰਨ ਦਾ ਕੀ ਕਰਾਈਟੇਰੀਆ ਐਡਾਪਟ ਕੀਤਾ ਜਾਵੇਗਾ ? ਕੀ ਇਲਾਕੇ ਦੀ ਰਿਕੁਆਇਰਮੈਂਟ ਦੇ ਆਧਾਰ ਤੇ ਅਪ-ਗਰੇਡ ਕੀਤੇ ਜਾਣਗੇ ਜਾਂ ਪੁਲੀਟੀਕਲੀ ਕੰਸਿਡਰ ਕੀਤਾ ਜਾਵੇਗਾ ? ਇੱਥੇ ਦੱਸਿਆ ਗਿਆ ਹੈ ਕਿ 50 ਪ੍ਰਤੀਸ਼ਤ ਤੋਂ ਘੱਟ ਲੋਕ ਹਨ ਜੋ ਲਿਟਰੇਟ ਹਨ ।

**ਮੰਤਰੀ** : ਸਪੀਕਰ ਸਾਹਿਬ ਪ੍ਰਸ਼ਨ ਨੰਬਰ 638 ਜੋ 23 ਫਰਵਰੀ, 1993 ਦਾ ਹੈ, ਉਸ ਦਾ ਸੀ. ਐਮ. ਸਾਹਿਬ ਨੇ ਜਵਾਬ ਦਿਤਾ ਸੀ ਅਤੇ ਉਨ੍ਹਾਂ ਨੇ ਕਰਾਈਟੇਰੀਏ ਬਾਰੇ ਪੂਰਾ ਵੇਰਵਾ ਦਿਤਾ ਸੀ ਉਸ ਮੁਤਾਬਿਕ ਰਿਪੋਰਟ ਤਿਆਰ ਕੀਤੀ ਜਾਵੇਗੀ । ਏਰੀਆ ਅਤੇ ਲੋਕਾਂ ਦੀ ਮੰਗ ਨੂੰ ਮੁੱਖ ਰੱਖਦੇ ਹੋਏ ਅਤੇ ਸਰਕਾਰ ਦੀ ਪਾਲਿਸੀ ਨੂੰ ਧਿਆਨ ਵਿੱਚ ਰੱਖਦੇ ਹੋਏ ਸਕੂਲ ਅੱਪ-ਗਰੇਡ ਕੀਤੇ ਜਾਣਗੇ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਜਵਾਬ ਪੂਰਾ ਨਹੀਂ ਆਇਆ ਜੋ ਅਨਪੜ੍ਹਤਾ ਹੈ ਕੀ ਉਸਨੂੰ ਵੀ ਧਿਆਨ ਵਿੱਚ ਰਖਿਆ ਜਾਵੇਗਾ ?

**ਸ੍ਰੀ ਸਪੀਕਰ** : ਮਿੱਤਲ ਜੀ, ਮੰਤਰੀ ਜੀ ਅਜੇ ਜਵਾਬ ਦੇ ਰਹੇ ਸਨ ਤੁਸੀਂ ਪਹਿਲਾਂ ਹੀ ਖੜੇ ਹੋ ਗਏ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਜੋ ਸਰਕਾਰ ਦਾ ਕਰਾਈਟੇਰੀਆ ਹੈ ਉਹ ਪੜ੍ਹ ਕੇ ਮੰਤਰੀ ਜੀ ਨੇ ਦੱਸ ਦਿਤਾ ਹੈ । ਉਸ ਵੇਲੇ ਅਨਪੜ੍ਹਤਾ ਦੀ ਗੱਲ ਨਹੀਂ ਸੀ, ਅੱਜ ਜੋ ਫਿਗਰਾਂ ਹਨ ਕਿ 50 ਪ੍ਰਤੀਸ਼ਤ ਤੋਂ ਵੱਧ ਅਨਪੜ੍ਹਤਾ ਹੈ, ਕੀ ਇਸ ਨੂੰ ਵੀ ਧਿਆਨ ਵਿੱਚ ਰੱਖਿਆ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਲੋਕਾਂ ਦੀ ਮੰਗ ਨੂੰ ਮੁੱਖ ਰੱਖਦੇ ਹੋਏ ਅਤੇ ਲੋੜ ਦੇ ਮੁਤਾਬਿਕ ਹੀ ਸਕੂਲ ਅੱਪ-ਗਰੇਡ ਕੀਤੇ ਜਾਣਗੇ ।

ਜ਼ਿਲ੍ਹਾ ਲੁਧਿਆਣਾ ਵਿੱਚ ਬੀ. ਐਡ. ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

*1596. (1) ਸਰਦਾਰ ਨਿਰਮਲ ਸਿੰਘ ਮਹੰਤ
(2) ਸਰਦਾਰ ਮਲਕੀਤ ਸਿੰਘ ਬਿਲਾਸਪੁਰ } : ਕੀ ਸਿੱਖਿਆ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਜ਼ਿਲ੍ਹਾ ਲੁਧਿਆਣਾ ਵਿੱਚ ਇਸ ਸਮੇਂ ਸਰਕਾਰੀ ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਵਿਸ਼ਾਵਾਰ ਬੀ.ਐਡ. ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜ਼ਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਜ਼ਿਲ੍ਹਾ ਲੁਧਿਆਣਾ ਦੇ ਸਰਕਾਰੀ ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਬੀ. ਐਡ. ਅਧਿਆਪਕਾਂ ਦੀਆਂ ਵਿਸ਼ੇਵਾਰ ਇਸ ਵੇਲੇ ਖਾਲੀ ਪਈਆਂ ਆਸਾਮੀਆਂ ਹੇਠ ਲਿਖੇ ਅਨੁਸਾਰ ਹਨ :--

| | | |
|---|---|---|
| 1. | ਹਿੰਦੀ | 30 |
| 2. | ਪੰਜਾਬੀ | 13 |
| 3. | ਸਾਇੰਸ | 24 |
| | ਕੁੱਲ | 67 |

ਜਿਥੋਂ ਤੱਕ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮਾਂ ਦਾ ਸਬੰਧ ਹੈ, ਇਸ ਬਾਰੇ ਦੱਸਿਆ ਜਾਂਦਾ ਹੈ ਕਿ ਵਿਭਾਗੀ ਚੋਣ ਕਮੇਟੀਆਂ ਨੇ ਪਿਛੇ ਜਿਹੇ ਪੰਜਾਬੀ ਅਤੇ ਹਿੰਦੀ ਦੇ ਵਿਸ਼ਿਆਂ ਦੇ ਯੋਗ ਉਮੀਦਵਾਰਾਂ ਦੀ ਸਿਫ਼ਾਰਸ਼ ਕੀਤੀ ਹੈ । ਉਨ੍ਹਾਂ ਨੂੰ ਨਿਯੁਕਤੀ ਪੱਤਰ ਪਹਿਲਾਂ ਹੀ ਜਾਰੀ ਕੀਤੇ ਜਾ ਚੁੱਕੇ ਹਨ । ਇਨ੍ਹਾਂ ਵਿਸ਼ਿਆਂ ਦੀਆਂ ਬਾਕੀ ਬਚਦੀਆਂ ਖਾਲੀ ਆਸਾਮੀਆਂ ਉਨ੍ਹ ਉਮੀਦਵਾਰਾਂ ਵਿੱਚੋਂ ਭਰੀਆਂ ਜਾਣਗੀਆਂ ਜਿਨਾਂ ਨੂੰ ਵਿਭਾਗੀ ਚੋਣ ਕਮੇਟੀਆਂ ਨੇ ਵੇਟਿੰਗ ਲਿਸਟ ਵਿੱਚ ਰੱਖਿਆ ਹੈ । ਬੀ.ਐਡ ਅਧਿਆਪਕਾਂ ਦੇ ਸਾਇੰਸ ਦੇ ਵਿਸ਼ੇ ਦੀਆਂ ਖਾਲੀ ਆਸਾਮੀਆਂ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ ।

**ਸਰਦਾਰ ਰਾਜ ਸਿੰਘ ਖੇੜੀ :** ਸਪੀਕਰ ਸਾਹਿਬ, ਇਹ ਸਵਾਲ ਲੁਧਿਆਣੇ ਨਾਲ ਸਬੰਧਤ ਹੈ, ਲੇਕਿਨ ਪੰਜਾਬ ਦੇ ਬਹੁਤ ਸਾਰੇ ਜ਼ਿਲ੍ਹੇ ਹਨ, ਮੈਂ ਸੰਗਰੂਰ ਦੀ ਗੱਲ ਕਰਦਾ ਹਾਂ ਕਿ ਜਿਥੇ ਸਕੂਲਾਂ ਵਿੱਚ ਟੀਚਰਜ਼ ਨਹੀਂ, ਬੱਚਿਆਂ ਦੀ ਪੜ੍ਹਾਈ ਦਾ ਬੜਾ ਭਾਰੀ ਨੁਕਸਾਨ ਹੋ ਰਿਹਾ ਹੈ । ਉਨ੍ਹਾਂ ਸਕੂਲਾਂ ਵਿੱਚ ਟੀਚਰਜ਼ ਕਦੋਂ ਤੱਕ ਲਗਾਉਣ ਦੀ ਸੰਭਾਵਨਾ ਹੈ ? ਕੀ ਮੰਤਰੀ ਜੀ ਇਸ ਦਾ ਭਰੋਸਾ ਦਿਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਇਸ ਲਈ ਬੜੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਜੋ ਨੁਕਸਾਨ ਹੋ ਗਿਆ ਹੈ, ਉਹ ਤਾਂ ਹੋ ਗਿਆ ਹੈ ਪਰ ਅੱਗੇ ਤੋਂ ਨੁਕਸਾਨ ਨਹੀਂ ਹੋਣ ਦਿੱਤਾ ਜਾਵੇਗਾ ।

## ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪ੍ਰਾਇਮਰੀ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

*1513. **ਸ਼੍ਰੀਮਤੀ ਸੁਰਜੀਤ ਕੌਰ ਕਲਕਟ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਇਸ ਸਮੇਂ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਜੇ.ਬੀ.ਟੀ. ਅਧਿਆਪਕਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਪ੍ਰਸਤਾਵ ਹੈ।

**ਸਰਦਾਰ ਲਖਮੀਰ ਸਿੰਘ ਰੰਧਾਵਾ** : ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਜੇ.ਬੀ.ਟੀ. ਟੀਚਰਾਂ ਦੀਆਂ 183 ਆਸਾਮੀਆਂ ਖਾਲੀ ਸਨ। ਇਨ੍ਹਾਂ ਵਿਚੋਂ 44 ਆਸਾਮੀਆਂ ਤੇ ਪਹਿਲਾਂ ਹੀ ਈ.ਟੀ.ਟੀ. ਸਿੱਖਿਅਤ ਉਮੀਦਵਾਰਾਂ ਨੂੰ ਬਿਲਕੁਲ ਕੱਚੇ ਤੌਰ ਤੇ 89 ਦਿਨਾਂ ਲਈ ਨਿਯੁਕਤ ਕੀਤਾ ਜਾ ਚੁੱਕਿਆ ਹੈ। ਵਿਭਾਗੀ ਚੋਣ ਕਮੇਟੀ ਦੁਆਰਾ ਚੁਣੇ ਗਏ ਹੋਰ ਉਮੀਦਵਾਰ ਲਗਾਏ ਜਾ ਰਹੇ ਹਨ।

**ਸ਼੍ਰੀਮਤੀ ਸੁਰਜੀਤ ਕੌਰ ਕਲਕਟ** : ਮਾਨਯੋਗ ਸਪੀਕਰ ਸਾਹਿਬ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਈ.ਟੀ.ਟੀ. ਉਮੀਦਵਾਰਾਂ ਨੂੰ ਲਗਾਇਆ ਗਿਆ ਹੈ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਨਵੀਆਂ ਕਲਾਸਾਂ ਸ਼ੁਰੂ ਹੋਣ ਤੋਂ ਪਹਿਲਾਂ ਪੋਸਟਾਂ ਭਰ ਦਿੱਤੀਆਂ ਜਾਣਗੀਆਂ ਤਾਂ ਕਿ ਬੱਚਿਆਂ ਦੀ ਪੜ੍ਹਾਈ ਖਰਾਬ ਨਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਜੋ 183 ਖਾਲੀ ਪਦਵੀਆਂ ਦੱਸੀਆਂ ਗਈਆਂ ਹਨ, ਉਨ੍ਹਾਂ ਲਈ ਚੋਣ ਕਮੇਟੀ ਦੁਆਰਾ ਸਿਲੈਕਟ ਕੀਤੇ ਗਏ 126 ਕੈਂਡੀਡੇਟ ਜਿਹੜੇ ਉਸ ਜ਼ਿਲ੍ਹੇ ਦੇ ਸਨ, ਨੂੰ ਨਿਯੁਕਤੀ ਪੱਤਰ ਭੇਜ ਦਿੱਤੇ ਗਏ ਹਨ। ਬਾਕੀ ਵੀ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ।

**ਸਰਦਾਰ ਨਿਰਮਲ ਸਿੰਘ ਨਿੰਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਅੰਦਰ ਜੇ.ਬੀ.ਟੀ. ਟੀਚਰਾਂ ਦੀਆਂ ਕੁੱਲ ਕਿੰਨੀਆਂ ਅਸਾਮੀਆਂ ਖਾਲੀ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਲਈ ਇਹ ਨਵਾਂ ਸਵਾਲ ਦੇ ਦੇਣ ਅਤੇ ਉਸ ਵਿਚ ਡੇਟ ਨਿਰਧਾਰਿਤ ਕਰਨ ਕਿ ਕਿਸ ਡੇਟ ਤੱਕ ਉਤਰ ਦੇਣਾ ਹੈ ਕਿਉਂਕਿ ਪੋਸਟਾਂ ਰੋਜ਼ ਖਾਲੀ ਹੋ ਰਹੀਆਂ ਹਨ ਅਤੇ ਭਰੀਆਂ ਜਾ ਰਹੀਆਂ ਹਨ।

**ਸ਼੍ਰੀ ਗੁਰਪਾਲ ਚੰਦ ਸਰੋਆ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਵਿਚ ਐਲ.ਐਸ.ਟੀ. ਹਾਈ ਸਕੂਲ, ਬਸਦੌਲਤ ਖਾਂ ਹੈ, ਉਥੇ ਟੀਚਰ ਬਹੁਤ ਘੱਟ ਹਨ। 150--200 ਬੱਚਿਆਂ ਨੂੰ ਇੱਕ-ਇੱਕ ਟੀਚਰ ਪੜ੍ਹਾ ਰਿਹਾ ਹੈ। ਕੀ ਸਰਕਾਰੀ ਸਕੂਲ ਮੁਤਾਬਿਕ ਉਥੇ ਵੀ ਟੀਚਰ ਲਗਾਏ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਪ੍ਰਾਈਵੇਟ ਸਕੂਲਾਂ ਵਿਚ ਉਨਾਂ ਦੀ ਮੈਨੇਜਿੰਗ ਕਮੇਟੀ ਨੇ ਟੀਚਰਜ਼ ਰੱਖਣੇ ਹਨ, ਉਨ੍ਹਾਂ ਨੇ ਹੀ ਫੈਸਲਾ ਕਰਨਾ ਹੈ ਕਿ ਕਿੰਨੇ ਬੱਚੇ ਹਨ ਅਤੇ ਕਿੰਨੀਆਂ ਪੋਸਟਾਂ ਚਾਹੀਦੀਆਂ ਹਨ।

**ਸਰਦਾਰ ਨਿਰਮਲ ਸਿੰਘ ਨਿੰਮਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਇਮਰੀ ਸਕੂਲਾਂ ਦੀਆਂ ਬਾਹਰਲੀ ਆਬਾਦੀ ਵਿਚ ਬਰਾਂਚਿਜ਼ ਖੋਲ੍ਹੀਆਂ ਗਈਆਂ ਹਨ ਪਰ ਉਥੇ ਟੀਚਰਜ਼ ਦੀ ਘਾਟ ਹੈ । ਕੀ ਉਨ੍ਹਾਂ ਪ੍ਰਾਇਮਰੀ ਸਕੂਲਾਂ ਵਿਚ ਟੀਚਰਜ਼ ਨਿਯੁਕਤ ਕਰਨ ਲਈ ਇਨ੍ਹਾਂ ਨੇ ਕੋਈ ਉਪਰਾਲਾ ਕੀਤਾ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿੱਥੇ ਵੀ ਕੋਈ ਸਕੂਲ ਖੁੱਲ੍ਹਦਾ ਹੈ, ਉਥੇ ਟੀਚਰ ਭੇਜਿਆ ਜਾਂਦਾ ਹੈ ਅਤੇ ਪੋਸਟਾਂ ਮੁਤਾਬਿਕ ਹੋਰ ਵੀ ਨਿਯੁਕਤ ਕੀਤੇ ਜਾ ਰਹੇ ਹਨ ।

**Mr. Speaker :** Questions are over.

## FINANCIAL BUSINESS

## SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 1993-94

### (i) Discussion on the Estimates of the Expenditure charged on Revenue of the State

**Mr. Speaker :** If any Hon'ble Member wants to discuss any charged item, he may please do so.

**(ii) (No one rose to speak)**

### (ii) Discussion and Voting on Demands for Supplementary Grants

**Mr. Speaker :** There are 21 Demands for Supplementary Grants which are to be discussed and voted upon today. If the hon'ble Members agree, all these Demands may be deemed to have been read and moved together as per past practice.

(Voice : yes, yes)

### Demand No. 1

That a Supplementary sum not exceeding Rs. 47,91,63,000 on account of Revenue Account be granted to the Governor to defray the charges that will come in course of payments for the year ending 31st March, 1994, in respect of Agriculture and Forests.

### Demand No. 2

That a Supplementary sum not exceeding Rs. 57,65,000 on account of Capital Account be granted to the Governor to defray the charges that will come in course of payments for the year ending 31st March, 1994, in respect of Animal Husbandry and Fisheries.

### Demand No. 3

That a Supplementary sum not exceeding Rs. 3,30,30,000 on account of Revenue Account and Rs. 2,000 on account of Capital Account be granted to the Governor to defray the charges that will come in course of payments for the year ending 31st March, 1994, in respect of Co-operation.

## Demand No. 5

That a Supplementary sum not exceeding Rs. 1,000 on account of Revenue Account be granted to the Governor to defray the charges that will come in course of payments for the year, ending 31st March, 1994, in respect of Education.

## Demand No. 7

That a Supplementary sum not exceeding Rs. 1,31,96,000 on account of Revenue Account be granted to the Governor to defray the charges that will come in course of payments for the year ending 31st March, 1994, in respect of Excise and Taxation.

## Demand No. 8

That a Supplementary sum not exceeding Rs. 14,96,80,000 on account of Capital Account be granted to the Governor to defray the charges that will come in course of payments for the year ending 31st March, 1994, in respect of Finance.

## Demand No. 10

That a Supplementary sum not exceeding Rs. 2,46,44,000 on accoount of Revenue Account be granted to the Governor to defray the charges that will come in course of payments for the year ending 31st March, 1994, in respect of General Administration.

## Demand No. 11

That a Supplementary sum not exceeding Rs. 2,000 on account of Revenue Account be granted to the Governor to defray the charges that will come in course of payments for the year ending 31st March, 1994, in respect of Health and Family Welfare.

## Demand No. 12

That a Supplementary sum not exceeding Rs. 63,12,13,000 on account of Revenue Account and Rs. 1,50,00,000 on account of Capital Account be granted to the Governor to defray the charges that will come in course of payments for the year ending 31st March, 1994, in respect of Home Affairs and Justice.

## Demand No. 13

That a Supplementary sum not exceeding Rs. 40,49,86,000 on account of Revenue Account and Rs. 10,06,91,000 on account of Capital Account be granted to the Governor to defray the charges that will come in course of payments for the year ending 31st March, 1994, in respect of Industries.

## Demand No. 15

That a Supplementary sum not exceeding Rs. 8,17,35,000 on account of Revenue Account and Rs. 11,91,40,000 on account of Capital Account be granted to the Governor to defray the charges that will come in course of payments for the year ending 31st March, 1994, in respect of Irrigation and Power.

## Demand No. 17

That a Supplementary sum not exceeding Rs. 22,82,85,000 on account of Revenue Account and Rs. 9,00,00,000 on account of Capital Account be granted to the Governor to defray the charges that will come in course of payments for the year ending 31st March, 1994, in respect of Local Government Housing and Urban Development.

[Mr. Speaker]

## Demand No. 18

That a Supplementary sum not exceeding Rs. 59,000 on account of Revenue Account be granted to the Governor to defray the charges that will come in course of payments for the year ending 31st March, 1994, in respect of Personnel and Administrative Reforms.

## Demand No. 22

That a Supplementary sum not exceeding Rs. 75,86,98,000 on account of Revenue Account be granted to the Governor to defray the charges that will come in course of payments for the year ending 31st March, 1994, in respect of Revenue and Rehabilitation.

## Demand No. 23

That a Supplementary sum not exceeding Rs. 90,37,000 on account of Revenue Account be granted to the Governor to defray the charges that will come in course of payments for the year ending 31st March, 1994, in respect of Rural Development and Panchayats.

## Demand No. 24

That a Supplementary sum not exceeding Rs. 3,000 on account of Revenue Account and Rs. 14,59,16,000 on account of Capital Account be granted to the Governor to defray the charges that will come in course of payments for the year ending 31st March, 1994, in respect of Science and Technology.

## Demand No. 25

That a Supplementary sum not exceeding Rs. 5,000 on account of Revenue Account and Rs. 1,19,83,000 on account of Capital Account be granted to the Governor to defray the charges that will come in course of payments for the year ending 31st March, 1994 in respect of Social and Women's Welfare and Welfare of Scheduled Castes and Backward Classes.

## Demand No. 27

That a Supplementary sum not exceeding Rs. 2,21,38,000 on account of Revenue Account be granted to the Governor to defray the charges that will come in course of payments for the year ending 31st March, 1994, in respect of Technical Education and Industrial Training.

## Demand No. 28

That a Supplementary sum not exceeding Rs. 8,90,000 on account of Revenue Account be granted to the Governor to defray the charges that will come in course of payments for the year ending 31st March, 1994, in respect of Tourism and Cultural Affairs.

## Demand No. 29

That a Supplementary sum not exceeding Rs.29,53,06,000 on account of Revenue Account and Rs. 12,05,00,000 on account of Capital Account be granted to the Governor to defray the charges that will come in course of payments for the year ending 31st March, 1994 in respect of Transport.

## Demand No. 30

That a Supplementary sum not exceeding Rs. 86,000 on account of Revenue Account be granted to the Governor to defray the charges that will come in course of payments for the year ending 31st March, 1994, in respect of Vigilance.

**Mr. Speaker** : I will request that while raising discussion, the Demand number on which the discussion is sought to be raised, may please be indicated by the Member concerned.

Under sub Rule 4 of Rule 168 of the Rules of procedure and Conduct of Business in the Punjab Vidhan Sabha, the guillotine will be applied at 6.00 p.m.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ 28 ਦਸੰਬਰ ਨੂੰ ਜਿਹੜਾ ਸੈਸ਼ਨ ਹੋਇਆ ਸੀ ਉਸ ਦੇ ਵਿੱਚ ਮੇਰਾ ਸਵਾਲ ਸੀ ਜਿਸ ਨੂੰ ਐਕਸੈਪਟੇਨਸ਼ਨ ਦਿੱਤੀ ਗਈ ਸੀ। ਉਸ ਦਾ ਨੰ: 1145 ਹੈ। It is regarding district wise damage caused during floods and district wise disbursement of relief. ਉਸ ਦਾ ਜਵਾਬ ਨਹੀਂ ਆਇਆ। ਉਹ ਇਸ ਸੈਸ਼ਨ ਵਿੱਚ ਸਟਾਰਡ ਕੁਐਸਚਨ ਦੇ ਰੂਪ ਵਿੱਚ ਜਵਾਬ ਦਿੱਤਾ ਜਾਵੇ, ਇਹ ਮੇਰੀ ਬੇਨਤੀ ਹੈ।

**ਸ੍ਰੀ ਸਪੀਕਰ** : ਡਿਮਾਂਡਜ਼ ਤੇ ਡਿਸਕਸ਼ਨ ਕਰੋ। ਅਗਰ ਤੁਹਾਨੂੰ ਜਵਾਬ ਨਹੀਂ ਆਇਆ ਤਾਂ ਸੈਕਟਰੀ ਸਾਹਿਬ ਵੇਖਣਗੇ। ਤੁਹਾਨੂੰ ਜਵਾਬ ਮਿਲ ਜਾਵੇਗਾ। I have asked the Secretary to look into the matter. ਤੁਸੀਂ ਹੁਣ ਡਿਸਕਸ਼ਨ ਵਿਚ ਬੋਲਣਾ ਚਾਹੋ ਤਾਂ ਸ਼ੁਰੂ ਕਰ ਦਿਉ। ਬੋਲਣਾ ਚਾਹੁੰਦੇ ਹੋ ? ਹਾਂ ਅਜਾਇਬ ਸਿੰਘ ਜੀ ਬੋਲੋ।

**ਸ੍ਰੀਮਤੀ ਵਿਮਲਾ ਡਾਂਗ** : ਮੇਰਾ ਸਵਾਲ ਤੁਹਾਨੂੰ ਸਮਝ ਨਹੀਂ ਆਇਆ।

**ਸ੍ਰੀ ਸਪੀਕਰ** : ਮੈਂ ਸੈਕਟਰੀ ਵਿਧਾਨ ਸਭਾ ਨੂੰ ਕਿਹਾ ਹੈ ਕਿ ਇਸ ਦਾ ਪਤਾ ਕਰਨ। ਸਵਾਲ ਦਾ ਜਵਾਬ ਮਿਲਿਆ ਤਾਂ well and good ਨਹੀਂ ਤਾਂ ਸਵਾਲ ਦਾ ਪਤਾ ਕਰਕੇ ਜਵਾਬ ਤੁਹਾਨੂੰ ਮਿਲ ਜਾਏਗਾ।

**ਕਾਮਰੇਡ ਅਜੈਬ ਸਿੰਘ ਰੋਤਾ** (ਨਿਹਾਲ ਸਿੰਘ ਵਾਲਾ, ਐਸ.ਸੀ.) : ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਪਲੀਮੈਂਟਰੀ ਡਿਮਾਂਡਜ਼ ਤੇ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਪਿਛਲੀ ਵਾਰ ਇੱਕ ਅਰਬ 96 ਕਰੋੜ 57 ਲੱਖ ਰੁਪਏ ਸਪਲੀਮੈਂਟਰੀ ਗਰਾਂਟਸ ਵਾਸਤੇ ਰੱਖੇ ਗਏ ਸੀ। ਇਸ ਵਾਰ ਚਾਰ ਅਰਬ 76 ਕਰੋੜ 65 ਲੱਖ 78 ਹਜ਼ਾਰ ਰੁਪਏ ਰੱਖੇ ਗਏ ਹਨ। ਮੈਂ ਸਮਝਦਾ ਹਾਂ ਕਿ ਬਹੁਤ ਜ਼ਿਆਦਾ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹਾਂਗਾ ਕਿ ਪੰਜਾਬ ਦੇ ਬੜੇ ਮਾੜੇ ਹਾਲਾਤ ਸੀ ਔਰ ਮਾੜੇ

[ਕਾਮਰੇਡ ਅਜੈਬ ਸਿੰਘ ਰੋਂਤਾ]

ਹਾਲਾਤ ਹੋਣ ਕਰਕੇ ਸੀ.ਐਮ. ਸਾਹਿਬ ਨੂੰ ਅਤੇ ਡੀ.ਜੀ.ਪੀ. ਨੂੰ ਹੈਲੀਕਾਪਟਰ ਦੀ ਵਰਤੋਂ ਕਰਨੀ ਪਈ। ਜਿਸ ਤਰ੍ਹਾਂ ਇੱਕ ਕਰੋੜ 97 ਲੱਖ ਡੀ.ਜੀ.ਪੀ. ਸਾਹਿਬ ਦਾ ਅਤੇ ਸੀ.ਐਮ. ਸਾਹਿਬ ਦਾ ਖ਼ਰਚਾ ਹੋਇਆ। ਕਿਉਂਕਿ ਹਾਲਾਤ ਬੜੇ ਖਰਾਬ ਸੀ ਇਸ ਕਰਕੇ ਹੈਲੀਕਾਪਟਰ ਵਰਤਣਾ ਪਿਆ ਪਰ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਇੰਨੇ ਪੈਸਿਆਂ ਦੇ ਵਿੱਚ ਨਵਾਂ ਹੈਲੀਕਾਪਟਰ ਖ਼ਰੀਦ ਸਕਦੀ ਸੀ। ਇਸ ਖ਼ਰਚ ਹੋਏ ਪੈਸੇ ਨੂੰ ਬਚਾਇਆ ਜਾ ਸਕਦਾ ਸੀ।

ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਪੁਲਿਸ ਦਾ ਪੈਟਰੋਲ ਤੇ ਜੋ ਖਰਚ ਹੋਇਆ ਹੈ ਉਹ 16 ਕਰੋੜ ਰੁਪਏ ਹੈ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਬੜੇ ਖਰਾਬ ਹਾਲਾਤ ਸੀ, ਇਸ ਪੁਲਿਸ ਤੇ ਜੋ ਖਰਚਿਆ ਇਸ ਲਈ ਇਥੇ ਪੀਸ ਆਈ, ਸ਼ਾਂਤੀ ਹੋਈ। ਹੁਣ ਜਦੋਂ ਸਰਕਾਰ ਆਪ ਮੰਨਦੀ ਹੈ ਕਿ ਸਾਡੇ ਪੰਜਾਬ ਦੇ ਵਿੱਚ ਅਮਨ ਅਮਾਨ ਹੋ ਗਿਆ ਤਾਂ ਮੈਂ ਸਮਝਦਾ ਹਾਂ ਕਿ ਪੈਟਰੋਲ ਦਾ ਜੋ ਖ਼ਰਚਾ ਹੈ ਇਸ ਨੂੰ ਘਟਾਇਆ ਜਾਣਾ ਚਾਹੀਦਾ ਹੈ। ਜਿਸ ਤਰ੍ਹਾਂ ਸਾਡੇ ਜ਼ਿਲ੍ਹਿਆਂ ਵਿੱਚ ਪੁਲਿਸ ਦੇ ਡਿਪਟੀ ਸੁਪਰਡੰਟ ਸਾਹਿਬ ਦੇ ਥੱਲੇ ਜਿਹੜੇ ਥਾਣੇ ਦਿੱਤੇ ਗਏ, ਉਨ੍ਹਾਂ ਥਾਣਿਆਂ ਦਾ ਕਿੰਨਾ ਘੇਰਾ ਹੁੰਦਾ ਹੈ, ਜਿਥੇ ਡਿਪਟੀ ਸਾਹਿਬਾਨਾਂ ਨੇ ਕੰਟਰੋਲ ਕਰਨਾ ਹੁੰਦਾ ਹੈ। ਉਸ ਘੇਰੇ ਨੂੰ ਮੁੱਖ ਰਖਕੇ ਮੈਂ ਸਮਝਦਾ ਹਾਂ ਕਿ 16 ਕਰੋੜ ਰੁਪਿਆ ਬਹੁਤ ਜ਼ਿਆਦਾ ਹੈ। ਇਸ ਨੂੰ ਘਟਾ ਕੇ ਲੋਕਾਂ ਦੀਆਂ ਜੋ ਹੋਰ ਡਿਮਾਂਡਜ਼ ਹਨ ਉਸ ਵਾਸਤੇ ਪੈਸਾ ਰੱਖਿਆ ਜਾਣਾ ਚਾਹੀਦਾ ਸੀ।

ਮੈਂ ਇਹ ਬੇਨਤੀ ਕਰਾਂ ਜਿਹੜੇ ਮੁਲਾਜ਼ਮਾਂ ਦੇ ਸਰਕਾਰ ਨਾਲ ਝਗੜੇ ਹੋ ਜਾਂਦੇ ਹਨ ਤਾਂ ਉਹ ਝਗੜੇ ਨੂੰ ਲੈ ਕੇ ਹਾਈਕੋਰਟਾਂ ਵਿੱਚ ਚਲੇ ਜਾਂਦੇ ਹਨ। ਫੈਸਲਾ ਭਾਵੇਂ ਸਰਕਾਰ ਦੇ ਹੱਕ ਵਿੱਚ ਹੁੰਦਾ ਹੈ ਭਾਵੇਂ ਮੁਲਾਜ਼ਮਾਂ ਦੇ ਹੱਕ ਵਿੱਚ ਪਰ ਮੇਰੀ ਬੇਨਤੀ ਹੈ ਕਿ ਜੇਕਰ ਥੱਲੇ ਹੀ ਐਡਜਸਟਮੈਂਟ ਹੋ ਜਾਵੇ ਤਾਂ ਲੀਗਲ ਖ਼ਰਚੇ ਤੋਂ ਬਚਿਆ ਜਾ ਸਕਦਾ ਹੈ। ਇਸ ਕਰਕੇ ਥੱਲੇ ਹੀ ਐਡਜਸਟਮੈਂਟ ਕਰਨੀ ਚਾਹੀਦੀ ਹੈ।

ਸਪੀਕਰ ਸਾਹਿਬ, ਪੁਲਿਸ ਨੇ ਥਾਣੇ ਬਣਾਏ ਸੀ ਜਦੋਂ ਪੰਜਾਬ ਦੇ ਮਾੜੇ ਹਾਲਾਤ ਸੀ, ਹੁਣ ਮੈਂ ਬੇਨਤੀ ਕਰਾਂਗਾ ਕਿ ਪੁਲਿਸ ਦੇ ਖਰਚਿਆਂ ਨੂੰ ਇੰਨਾ ਨਾ ਵਧਾਇਆ ਜਾਵੇ। ਇਹ ਗਲਤ ਹੈ। ਇਹ ਪੈਸਾ ਲੋਕਾਂ ਦੀਆਂ ਮੰਗਾਂ ਵਾਸਤੇ ਰੱਖਿਆ ਜਾਵੇ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਕ ਪਾਸੇ ਤਾਂ ਪੁਲਿਸ ਤੇ ਜਿੰਨਾਂ ਖ਼ਰਚ ਹੋ ਰਿਹਾ ਹੈ ਉਹ ਤੁਹਾਨੂੰ ਪਤਾ ਹੈ। ਦੂਜੇ ਪਾਸੇ ਰਾਜਸੀ ਲੋਕ ਖਜ਼ਾਨੇ ਨੂੰ ਲੁਟ ਰਹੇ ਹਨ। ਇਸ ਸਬੰਧ ਵਿਚ ਮੈਂ ਅਤੇ ਕਾਮਰੇਡ ਹਰਦੇਵ ਅਰਸ਼ੀ ਨੇ ਅਖਬਾਰਾਂ ਵਿਚ ਵੀ ਇਹ ਦਿੱਤਾ ਸੀ, ਪਰੈਸ ਵਾਲੇ ਹੁਣ ਵੀ ਸੁਣ ਰਹੇ ਹਨ ਔਰ ਟਰੈਜ਼ਰੀ ਬੈਂਚਿਜ਼ ਵਾਲੇ ਇਹ ਸੁਣ ਰਹੇ ਹਨ ਕਿ ਇਹ ਜਿਹੜਾ ਜਿਪਸੀਆਂ ਦਾ ਖ਼ਰਚਾ ਹੈ ਇਹ ਘਟਾਇਆ ਜਾਵੇ। ਇਸ ਦਾ ਸਾਡੇ ਖਜ਼ਾਨੇ ਤੇ ਬਹੁਤ ਬੋਝ ਪੈ ਰਿਹਾ ਹੈ। ਅਸੀਂ ਤਾਂ ਇਹ ਵੀ ਲਿਖਿਆ ਸੀ ਕਿ ਸਾਡੇ ਕੋਲੋਂ ਜਦੋਂ ਮਰਜ਼ੀ ਜਿਪਸੀਆਂ ਵਾਪਿਸ ਲੈ ਲਓ ਲੇਕਿਨ ਇਸ ਬੋਝ ਨੂੰ ਘਟਾਇਆ ਜਾਵੇ।

ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜਾ ਮਨਿਸਟਰਾਂ ਦੀਆਂ ਕਾਰਾਂ ਲਈ 45 ਲੱਖ ਰੁਪਿਆ ਰਖਿਆ ਗਿਆ ਹੈ ਨਵੀਆਂ ਕਾਰਾਂ ਖਰੀਦਣ ਲਈ, ਇਸ ਦੀ ਕੀ ਲੋੜ ਸੀ। ਹਾਲੇ ਥੋੜਾਂ ਸਮਾਂ ਹੀ ਹੋਇਆ ਹੈ, ਕਾਰਾਂ ਬਹੁਤ ਵਧੀਆ ਚਲ ਰਹੀਆਂ ਹਨ ਬਦਲਣ ਦੀ ਕੀ ਲੋੜ ਹੈ? ਦੂਜੇ ਪਾਸੇ ਜਦੋਂ ਇਹ ਪਿੰਡਾਂ ਵਿਚ ਜਾਂਦੇ ਹਨ, ਕੋਈ ਨੀਹਾਂ ਪੱਥਰ ਰਖਣ ਲਈ, ਤਾਂ ਧਾੜ ਦੀ ਧਾੜ ਕਾਰਾਂ ਕੂੰਕਾਂ ਮਾਰਦੀਆਂ ਜਾਂਦੀਆਂ ਹਨ, ਇਹ ਸਾਰਾ ਖ਼ਰਚਾ ਸਾਡੀ ਸਟੇਟ ਤੇ ਫਾਲਤੂ ਦਾ ਪਾਇਆ ਜਾ ਰਿਹਾ ਹੈ। ਇਸ ਖ਼ਰਚ ਨੂੰ ਵੀ ਘਟਾਇਆ ਜਾਣਾ ਚਾਹੀਦਾ ਹੈ।

ਇਕ ਹੋਰ ਗਲ ਮੈਂ ਇਹ ਕਰਨੀ ਹੈ ਕਿ ਐਮ.ਐਲ.ਏਜ਼ ਵਲੋਂ ਵੀ ਸਰਕਾਰੀ ਫੰਡਜ਼ ਦੀ ਦੁਰਵਰਤੋਂ ਦੀ ਗੱਲ ਕੀਤੀ ਜਾਂਦੀ ਹੈ। ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਜਿਤਨੇ ਵੀ ਐਮ.ਐਲ.ਏ. ਹਾਂ, ਉਸ ਵਿਚ ਮੈਂ ਆਪਣੇ ਆਪ ਨੂੰ ਅਤੇ ਆਪਣੇ ਪਿਤਾ ਕਾਮਰੇਡ ਸੱਘੜ ਸਿੰਘ ਜੀ ਨੂੰ ਸ਼ਾਮਲ ਕਰਕੇ ਕਹਿੰਦਾ ਹਾਂ ਕਿ ਸਾਡਾ ਜਿਹੜਾ ਹਿਸਾਬ ਕਿਤਾਬ ਹੈ, ਸਾਡੀ ਜਿਹੜੀ ਪਰਾਪਰਟੀ ਹੈ ਉਹ ਜ਼ਰੂਰ ਦਸ ਦੇਣੀ ਚਾਹੀਦੀ ਹੈ। ਜੇ ਇਸ ਤਰ੍ਹਾਂ ਕੀਤਾ ਜਾਵੇ ਤਾਂ ਇਸ ਨਾਲ ਵੀ ਸਰਕਾਰੀ ਫੰਡਜ਼ ਦੀ ਦੁਰਵਰਤੋਂ ਰੁਕ ਸਕਦੀ ਹੈ ਔਰ ਸਰਕਾਰ ਦਾ ਬੋਝ ਘਟਾਇਆ ਜਾ ਸਕਦਾ ਹੈ।

ਇਕ ਗਲ ਮੈਂ ਹੋਰ ਇਹ ਕਰਨੀ ਹੈ ਕਿ ਇਥੇ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਪੰਜਾਬ ਦੇ ਮਾੜੇ ਹਾਲਾਤ ਦੇ ਬਾਵਜੂਦ ਉਹ ਪਿੰਡਾਂ ਵਿਚ ਜਾਂਦੇ ਰਹੇ ਹਨ ਔਰ ਉਨ੍ਹਾਂ ਦੇ ਆਦਮੀ ਵੀ ਮਰੇ ਹਨ। ਉਸ ਵੇਲੇ ਅਸੀਂ ਵੀ ਆਪਣੀ ਪਾਰਟੀ ਦੇ ਵਰਕਰਾਂ ਨਾਲ ਪਿੰਡਾਂ ਵਿਚ ਜਾਂਦੇ ਰਹੇ ਹਾਂ ਔਰ ਸਾਡੇ ਵੀ ਪਾਰਟੀ ਦੇ ਆਦਮੀ ਮਰੇ ਹਨ। ਠੀਕ ਹੈ ਉਸ ਤੇ ਕਾਬੂ ਪਾਉਣ ਲਈ ਖ਼ਰਚਾ ਕੀਤਾ ਗਿਆ ਹੈ ਪਰ ਲੁਧਿਆਣਾ ਦੇ ਵਿਚ ਹੁਣੇ ਜਿਹੜਾ ਜਲਸਾ ਸਰਕਾਰ ਵਲੋਂ ਕਰਵਾਇਆ ਗਿਆ ਔਰ ਉਸ ਤੇ 5 ਲੱਖ ਰੁਪਿਆ ਬਾਹਰੋਂ ਭੰਗੜਾ ਟੀਮ ਮੰਗਵਾਉਣ ਤੇ ਖਰਚਾ ਕੀਤਾ ਗਿਆ ਹੈ, ਮੈਂ ਸਮਝਦਾ ਹਾਂ ਕਿ ਇਹ ਇਕ ਫਾਲਤੂ ਦਾ ਬੋਝ ਹੈ।

ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜਾ ਟੈਲੀਫੂਨ ਦਾ ਖ਼ਰਚਾ ਹੈ ਇਸ ਨੂੰ ਵੀ ਘਟਾਇਆ ਜਾਣਾ ਚਾਹੀਦਾ ਹੈ। ਇਹ ਜਿਹੜਾ 75 ਲੱਖ ਟੈਲੀਫੂਨ ਦਾ ਖ਼ਰਚਾ ਰਖਿਆ ਗਿਆ ਹੈ ਇਹ ਜ਼ਿਆਦਾ ਹੈ ਔਰ ਇਸ ਨੂੰ ਘਟਾਇਆ ਜਾ ਸਕਦਾ ਹੈ।

ਇਕ ਮੈਂ ਇਹ ਵੀ ਬੇਨਤੀ ਕਰਨੀ ਹੈ ਕਿ ਜਿਹੜਾ ਪ੍ਰੈਸ ਦਾ ਖ਼ਰਚਾ ਹੈ ਇਹ ਵੀ ਬਹੁਤ ਹੋ ਰਿਹਾ ਹੈ। ਸਰਕਾਰ ਆਪਣੀ ਪ੍ਰੈਸ ਤੋਂ ਘੱਟ ਕੰਮ ਲੈਂਦੀ ਹੈ ਪਰੰਤੂ ਬਾਹਰ ਦੀ ਪ੍ਰੈਸ ਤੋਂ ਕੰਮ ਜ਼ਿਆਦਾ ਲਿਆ ਜਾਂਦਾ ਹੈ ਜਿਸ ਦਾ ਬੋਝ ਸਰਕਾਰ ਤੇ ਬਹੁਤ ਪੈਂਦਾ ਹੈ। ਇਸ ਨੂੰ ਵੀ ਕੰਟਰੋਲ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਸਾਡਾ ਖਜ਼ਾਨਾ ਖਾਲੀ ਹੋਣ ਤੋਂ ਬਚ ਸਕੇ। ਇਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**श्रीमती लक्ष्मी कांता चावला (अमृतसर केंद्री) :** अध्यक्ष महोदय, आज सदन के सामने साल 1993-94 की अनुपूरक मांगें पेश की गई हैं मैं समझती हूं कि अगर सरकारी खर्च किफायत से किया जाता तो ऐसी स्थिति पैदा ना होती। पर

[श्रीमतीं लक्ष्मी कांता चावला]

जिस बेरहमी से यहां पैसा खर्चा जा रहा है उसे देखकर दुख होता है हमारे अमृतसर हस्पताल में जिस का कैंसर का यूनिट पिछले 6 साल से खराब पड़ा है, रेडियो थरैपी का यूनिट खराब पड़ा है उस प्लांट पर लाखों रुपये खर्च करने के बाद भी अभी यह पूरा काम नहीं कर रहा। इनटैंनसिव केयर यूनिट काम नहीं कर रहा, इस पर 8–10 लाख का खर्च है पर यहां पर खर्च न करके भंगड़ा टीमों पर खर्च करना ठीक बात नहीं है। इस तरह अध्यक्ष महोदय मैं कहना चाहती हूं कि पैसे का खर्च ठीक तरह से होना चाहिये। 8 डीप फ्रिज 16 लाख रुपये के आ जाते हैं। डिमांड नंबर 21 जो भवन निर्माण के लिये है उसको पढ़ कर बड़ा अजीब लगता है कि राज भवन का बिजली और पानी का बिल 4 लाख रुपया खर्च आता है। हवाई जहाज की मेनटेंनस के लिए एक करोड़ 19 लाख रुपया खर्च किया जाता है जब कि अमृतसर के इनटैंनसिव केयर यूनिट के लिये केवल एक करोड़ रुपया खर्च किया जाता है। इस पैसे के साथ पंजाब, हिमाचल प्रदेश और जम्मू कश्मीर के रोगियों का क्या फायदा हो सकता है। इन स्टेट्स के लोगों को दिल्ली ना जाना पड़े और एसकोर्टस हस्पताल दिल्ली में इलाज के लिये इन रोगियों को 5 लाख रुपया खर्च ना करना पड़े इस तरफ सरकार का ध्यान नहीं है अगर किसी मन्त्री की आंख में तिनका पड़ जाये तो उन के इलाज के लिये एक करोड़ रुपया भी सरकार खर्च कर देती है पर आम लोगों की तरफ सरकार का ध्यान नहीं जाता।

अमृतसर हस्पताल में कारडिक स्पैशलिस्ट तो है पर हस्पताल में कोई मशीनरी नहीं है। अगर हमें वहां मशीनरी मिल जाये तो फिर हमें इलाज करवाने के लिये तामिल नाडु नहीं जाना पड़ेगा।

यहां पर स्कूल एजुकेशन के बारे में बातचीत हुई है। मन्त्री साहिब ने कहा है कि हम बच्चों का विकास मानसिक, शारीरिक तौर पर करना चाहते हैं। जिस स्कूल में बच्चों के बैठने के लिये टाट नहीं हैं स्कूल की कोई छत नहीं है, स्कूल में कोई खेलने के लिये मैदान ना हो, पीने के लिये पानी का कोई प्रबन्ध ना हो और गर्मियों के मौसम में पंखों का कोई प्रबन्ध ना हो और स्कूल में फर्नीचर ना हो और वर्षा हो जाये तो स्कूल छुट्टी करनी पड़े और गर्मी करके छुट्टी करनी पड़े तो मैं समझती हूं कि इन सब चीजों का प्रबन्ध स्कूल में पहले किया जाना चाहिये। इस तरह के स्कूलों में लाखों बच्चे पढ़ रहे हैं। जो बच्चे अपने घरों से पीने के लिये पानी सुराईयों में डाल कर लाते हैं सरकार इन बच्चों का विकास कैसे करना चाहती है विकास तो उन बच्चों को होता है

जिन के बच्चे सनावर स्कूल में पढ़ते हैं इन मंत्रियों के बच्चे तो सनावर स्कूल में पढ़ते हैं लेकिन हमारे स्कूलों के बच्चों को पूरी सुविधा भी नहीं मिलती है। मैं एक बात आप को यह भी बताना चाहती हूं कि इन मंत्रियों ने स्कूलों में नकल करवाई है नकल करवा कर यह बच्चों को पास करवाना चाहते हैं और कम अकल वाले लोगों की सिफारिश करके उन को ऊंचे पदों पर लगवाना चाहते हैं। अब सप्लीमैंटरी डिमांडज से 4 अरब रुपया मांगा गया है। जब अमृतसर में फारमर प्रैजीडैंट आफ इण्डिया आये थे तो उन के आगे पीछे 35 कारें 3 दिन तक घूमती रहीं और जब मुख्य मन्त्री जी भी अमृतसर आते हैं तो इन के पीछे भी एक दर्जन कार घूमती रहती है। इस तरीके से पैट्रोल पर फजूल खर्च कर रहे हैं। जिस शहर और प्रांत में सवेरे 4 बजे बच्चे कूड़ा करकट में से रोटी निकालते हैं। वहां मंत्रियों की कारों के लिये पैसा मांगा जाये यह अच्छा नहीं लगता। इन्होंने अब बोर्ड के चेयरमैन लगा दिये हैं और उन के लिये कांटेसा कारें खरीदने की मांग की गई है जो कि सरकार खरीद रही है। पिछले साल से हम कह रहे हैं कि अमृतसर में गन्दे नाले को ढक दिया जाये और सड़कों को पक्का करवा दिया जाये ताकि शहर में साफ सुथरा वातावर्ण रह सके पर इस तरफ कोई ध्यान नहीं दिया जाता।

स्पीकर साहिब, गवर्नर हाऊस, मंत्री महोदय, और बड़े बड़े आदमियों के घरों में बिजली, पानी का बहुत अधिक प्रयोग होता है। जब कि सरकार यह प्रचार करती है कि बिजली का कम प्रयोग किया जाये। टैलीविजन पर भी बिजली की बचत का प्रचार होता है। अगर शाम को चण्डीगढ़ में देखें, मंत्रियों की कोठियों में देखें तो पता चलता है कि जरूरत के लिये तो चार बल्ब चाहिये लेकिन वहां सजावट के लिये बहुत ज्यादा बिजली जलती है। सरकारी कोठियों में भी बहुत ज्यादा बिजली जलती है। लाल बहादुर शास्त्री जी ने कहा था कि एक वक्त अनाज खाना छोड़ दें तो उस समय काफी बड़ी संख्या में लोगों ने छोड़ दिया था क्योंकि वह जो कहते थे स्वयं भी करते थे। अब कहा जाता है कि सजावट के लिये बिजली न जलाएं लेकिन स्वयं बिजली का दुरुपयोग करते हैं तो असर जनता पर हो ही नहीं सकता।

बसों के बारे में कहा जाता है कि जब बस रुकती है तो चढ़ो लेकिन बसें कहां रुकती हैं। अगर बस रुकने पर ही चढ़ना हो तो 365 दिन बीत जाएं बस में नहीं चढ़ा जा सकता। अध्यक्ष महोदय कहा जाता है कि पैदल चलते समय फुटपाथ पर चलें। पर फुटपाथ पर तो बड़े-बड़े लोगों के अपने चहेते दुकानें बनाते और चलाते हैं। फुटपाथ रहने ही नहीं दिए गए। अगर फुटपाथ पर चलने का नियम बनाकर कोई खड़ा रहे, फुटपाथ ढूंढता रहे तो पैदल चलने वाले दिन भर घर नहीं पहुंच सकेंगे।

[श्रीमती लक्ष्मी कांता चावला]

स्पीकर साहिब, उपदेश देने वाली सरकार को मन बचन और कर्म से एक होना चाहिये, टीचरों को पैंशन देने की कोई बात नहीं, कालज लैक्चरार को पैंशन देने की कोई बात नहीं म्यूनसिपल इंपलाईज को पैंशन देने की कोई बात नहीं है। विधवा की कोई बात नहीं है। दंगा पीड़ित को भी पैंशन देने की बात नहीं है। बाकी सूबों में सब कुछ है। मुख्य मन्त्री साहिब ने पैंशनों के बारे में कुछ नहीं किया। भगवान न करें अध्यक्ष महोदय, अगर कोई मंत्री बिमार हो जाये तो वह हस्पतालों में नहीं मिलेगा लेकिन सरकारी कर्मचारी वहां मिलेंगे। हमने कहा है कि उनकी पैनशन महंगाई के साथ जोड़ दी जाये। पर सरकार ने इन पर ध्यान नहीं दिया। सरकार महसूस करती है कि इसके साथ जनता की भलाई का काम होता है। अध्यक्ष महोदय 1988 की बाढ़ से ढिलवां पुल टूट गया था। अब 1994 आ गया है पर वह पुल आराम से बन रहा है। कुराली से मोरिंडा के बीच रेल फाटक पर पुल अभी नहीं बना। वहां पर कई बार देखा गया है कि सड़क दुरघटनाओं के घायलों को जब चण्डीगढ़ पहुंचाना होता है तो रेल फाटक बन्द होने के कारण आधा-आधा घण्टा घायल वहीं तड़फते हैं और कितने ही घायल हस्पताल समय पर ना पहुंचने के कारण मौत के मुंह में जाते हैं।

अगर कोई इलाज के लिये बड़ा आदमी बीमार हो तो उसको इलाज के लिये दिल्ली मद्रास, बम्बई ले जाते हैं या वहां से डाक्टर आते हैं। उस के लिये वायुयान तैयार रहते हैं, पर जनता की सुविधा के लिये पुल भी तैयार रहते हैं, पर जनता की सुविधा के लिये पुल भी नहीं बनाया।

ਸ੍ਰੀ ਸਪੀਕਰ : ਵਾਈਂਡ ਅੱਪ ਕਰੋ।

श्रीमती लक्ष्मी कांता चावला : अध्यक्ष महोदय, मैं एक बात और कहूंगी कि सरकारी स्कूलों में किसी मंत्री या किसी अमीर का बच्चा नहीं पढ़ता। वहां सरकारी कर्मचारियों के बच्चे ही पढ़ते हैं। भगवान न करें अगर कोई मंत्री महोदय या उनका बच्चा बिमार हो जाये तो वह सरकारी हस्पताल में नहीं मिलते हैं नौकरी करने वाले गरीब कर्मचारियों के परिवार ही सरकारी हस्पतालों और सरकारी स्कूलों में मिलते हैं। पहले तो लोग भाई भतीजावाद की बात करते थे अब बेटी दामादवाद है। किसी का दामाद किसी कमीशन में है, बेटी किसी कमीशन में है, सरकार ई.टी.ओ., डी.टी.ओ. अपने बच्चों को बनाती हुई मिलती है। सरकारी हस्पतालों व स्कूलों में नहीं मिलती। मुझे तो लगता है कि आंख और कान में चार अंगल का अन्तर नहीं बल्कि 240 किलोमीटर का अन्तर है। न इन्होंने कभी दुख देखा है और न इनको पता ही है 119 लाख रुपये हवाई

जहाज की मुरम्मत पर, 5 लाख रुपये गवर्नर साहिब के बिजली व पानी पर, 5 लाख रुपये भंगड़े व जशनों पर, व लाखों रुपये अपने सुन्दर सुन्दर चेहरे अखबारों में दिखाने के लिये खर्च करते हैं कि पधार रहे हैं, आ रहे हैं, जा रहे हैं यह बताने पर खर्च कर दिये जाते हैं। सरकार ने इसी वर्ष जितना रुपया अखबारों में अपने चेहरे दिखाने के लिये खर्च कर दिया, उतना रुपया मेरे सारे शहर के विकास कार्यों के लिये पर्याप्त था। उसके साथ गंदा नाला ठीक किया जा सकता है, लड़कों का सरकारी कालेज बन सकता है। स्पीकर साहिब, जब आप भी शिक्षा मन्त्री थे तब भी मैंने लड़कों के सरकारी कालेज की मांग की थी तो आपने कह दिया था कि सरकारी और प्राईवेट कालेज में कोई अन्तर नहीं होता और जो अब शिक्षा मंत्री आये हैं उन्होंने तो कमाल ही कर दी। उन्होंने कह दिया कि स्कूलों को अपगरेड करने की जरूरत ही नहीं। लोगों के पास बड़े पैसे हैं। अपने आप प्राईवेट कालेजों में पढ़ा लेंगे। इन बातों का ही कमाल है कि सरकार तो हवाई जहाज़ों में उड़ती है। एक एम. एल. ए. साहिब कहा कि हम साइकलों पर जब जाते थे तब जाते थे अब तो विधान सभा की कमेटी मीटिंग करने के लिये भी गोआ के समुन्द्र के पास जाते हैं वहां अपना मानसिक संतुलन ठीक करते हैं अगर फजूल खर्ची ना की गई होती तो यहां तक नौबत न आती। इस सब को देखकर ही दुख से मैं कहूंगी :—

'मन्त्री जी को रन्ज बहुत है
मगर आराम के साथ
खाते हैं लंच व डिनर
बहुत आराम के साथ।"

ਸ੍ਰੀ ਵਿਜੇ ਕੁਮਾਰ ਸਾਥੀ (ਬਾਘਾ ਪੁਰਾਣਾ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਪਲੀਮੈਂਟਰੀ ਗਰਾਂਟਸ ਤੇ ਬੋਲਣ ਦਾ ਸਮਾਂ ਦਿੱਤਾ ਹੈ।

ਸ੍ਰੀ ਸਪੀਕਰ : ਤੁਸੀਂ 5 ਮਿੰਟ ਬੋਲੋ।

ਸ੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਇਸ ਸਮੇਂ ਮੇਰੇ ਹੱਥ ਵਿਚ 1992-93 ਅਤੇ 1993-94 ਦੋਨਾਂ ਸਾਲਾਂ ਦੀਆਂ ਸਪਲੀਮੈਂਟਰੀ ਡਿਮਾਂਡਜ਼ ਦੀਆਂ ਕਾਪੀਆਂ ਹਨ। ਤੁਹਾਨੂੰ ਯਾਦ ਹੋਵੇਗਾ ਕਿ ਪਿਛਲੇ ਵਰ੍ਹੇ ਇਸ ਗੱਲ ਦਾ ਏਥੇ ਜ਼ਿਕਰ ਆਇਆ ਸੀ ਅਤੇ ਵਿਸ਼ਵਾਸ ਦਿਵਾਇਆ ਗਿਆ ਸੀ ਕਿ ਸਪਲੀਮੈਂਟਰੀ ਡਿਮਾਂਡਜ਼ ਵਿਚ ਆਉਂਦੇ ਸਾਲ ਲਈ 10 ਪ੍ਰਤੀਸ਼ਤ ਕਟੌਤੀ ਕੀਤੀ ਜਾਵੇਗੀ। ਸਰਕਾਰ ਵਲੋਂ ਜਿਹੜੀ ਇਹ 13ਵੇਂ ਮਹੀਨੇ ਵਿਚ ਪੈਸਿਆਂ ਦੀ ਡਿਮਾਂਡ ਰਖੀ ਜਾਂਦੀ ਹੈ, ਜਿਨਾਂ ਦੀ ਦੁਰਵਰਤੋਂ ਹੋ [illegible] ਦੀ ਹੈ। ਕੀ ਇਨਾਂ ਨੂੰ ਮੱਦੇ ਨਜ਼ਰ ਰਖਦੇ ਹੋਏ ਸਰਕਾਰ ਨੇ ਇਸ ਪੈਸੇ ਦੀ ਦੁਰਵਰਤੋਂ ਨੂੰ

[ਸ਼੍ਰੀ ਵਿਜੇ ਕੁਮਾਰ ਸਾਥੀ]

ਰੋਕਣ ਲਈ ਕਈ ਕਦਮ ਚੁਕੇ ਹਨ? ਮੇਰੇ ਸਾਹਮਣੇ ਸਰਕਾਰੀ ਬੈਂਚਾਂ ਤੇ ਸੀ.ਐਮ. ਸਾਹਿਬ ਅਤੇ ਉਨਾਂ ਦੀ ਕੈਬਨਿਟ ਬੈਠੀ ਹੈ। ਮੇਰਾ ਨਹੀਂ ਖਿਆਲ ਕਿ ਇਹ ਦੱਸ ਦੇਣਗੇ ਕਿ ਉਨਾਂ ਦੇ ਮਹਿਕਮੇਂ ਜਾਂ ਕਿਸੇ ਵੀ ਮਹਿਕਮੇਂ ਵਿਚ ਘੱਟ ਪੈਸੇ ਰਖੇ ਗਏ ਹਨ ਜਾਂ 10 ਪ੍ਰਤੀਸ਼ਤ ਦੀ ਕਟੌਤੀ ਦਾ ਜਿਹੜਾ ਵਾਇਦਾ ਹੋਇਆ ਸੀ, ਉਸਨੂੰ ਪੂਰਾ ਕੀਤਾ ਗਿਆ ਹੋਵੇ। ਇਸ ਤੋਂ ਵੱਧ ਇਹ ਗੱਲ ਨਜ਼ਰ ਆਉਂਦੀ ਹੈ ਕਿ ਸਪਲੀਮੈਂਟਰੀ ਡਿਮਾਂਡਜ਼ ਦੀ ਜਿਹੜੀ ਗੱਲ ਹੈ, ਇਹ ਪੈਸਾ 13ਵੇਂ ਮਹੀਨੇ ਵਿਚ ਦੁਰਵਰਤੋਂ ਲਈ ਰਖਿਆ ਜਾਂਦਾ ਹੈ। ਕਿਉਂ ਨਾ ਇਸ ਲਈ ਕੋਈ ਉਪਰਾਲਾ ਕਰ ਲਈਏ ? ਇਸਦੇ ਲਈ ਇਕ ਲੋਕਪਾਲ ਮੁੱਖ ਮੰਤਰੀ ਜੀ ਨੂੰ ਕਹਿ ਕੇ ਨਿਯੁਕਤ ਕਰ ਲਈਏ। ਉਹਦੇ ਨਾਲ ਕੀ ਹੋਵੇਗਾ, ਚਾਹੇ ਕੋਈ ਵੀ ਹੋਵੇ, ਮੁੱਖ ਮੰਤਰੀ ਹੋਵੇ, ਮੰਤਰੀ ਹੋਵੇ, ਐਮ.ਐਲ.ਏ. ਹੋਵੇ, ਅਫਸਰ ਹੋਵੇ, ਪੁਲਿਸ ਅਫਸਰ ਹੋਵੇ, ਆਈ.ਏ.ਐਸ. ਅਫਸਰ ਹੋਵੇ ਜਾਂ ਆਈ.ਪੀ.ਐਸ. ਅਫਸਰ ਹੋਵੇ, ਅਸੀਂ ਲੋਕ ਪਾਲ ਕੋਲੋਂ ਨਿਆਂ ਦੀ ਮੰਗ ਕਰ ਸਕਦੇ ਹਾਂ। ਇਹ ਪੁੱਛ ਸਕਦੇ ਹਾਂ ਕਿ ਕਿਧਰੇ ਸਰਕਾਰੀ ਖਜ਼ਾਨੇ ਤੇ ਕੋਈ ਛਾਪਾ ਤਾਂ ਨਹੀਂ ਮਾਰਿਆ ਜਾ ਰਿਹਾ ਪੈਸਾ ਛਕਿਆ ਛਕਾਇਆ ਤਾਂ ਨਹੀਂ ਗਿਆ। ਸਪੀਕਰ ਸਾਹਿਬ, ਮੈਂ ਇਹ ਚਾਹੁੰਦਾ ਹਾਂ ਕਿ ਜਿੰਨੀ ਦੇਰ ਲੋਕਪਾਲ ਨਿਯੁਕਤ ਨਹੀਂ ਹੁੰਦਾ ਅਤੇ ਜਿਹੜਾ ਸਰਕਾਰ ਨੇ ਕਰਨਾ ਵੀ ਨਹੀਂ, ਜਿਥੇ ਅਖਬਾਰਾਂ ਵਿਚ ਸਰਕਾਰ ਤੇ ਓਪਨਲੀ ਦੋਸ਼ ਲਗ ਰਹੇ ਹਨ, ਸਰਕਾਰ ਦੀਆਂ ਅਨਿਯਮਤਾਵਾਂ ਅਤੇ** ਜਿਨਾਂ ਨਾਲ ਸਰਕਾਰ ਚਲ ਰਹੀ ਹੈ, ਵੱਡੀਆਂ ਵੱਡੀਆਂ ਗਲਤੀਆਂ ਅਤੇ ਸਕੈਂਡਲ ਆ ਰਹੇ ਹਨ ਅਖਬਾਰਾਂ ਵਿਚ...

ਸ੍ਰੀ ਸਪੀਕਰ : ** ਦਾ ਲਫਜ਼ ਐਕਸਪੰਜ ਕੀਤਾ ਜਾਂਦਾ ਹੈ।

ਸ੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਸਾਨੂੰ ਭਰੋਸੇਯੋਗ ਸੂਤਰਾਂ ਤੋਂ ਪਤਾ ਲਗਾ ਹੈ ਅਤੇ ਅੱਗੇ ਵੀ ਸੁਣਿਆ ਸੀ ਕਿ ਪੁਲਿਸ ਦਾ ਖਰਚਾ ਬਹੁਤ ਜ਼ਿਆਦਾ ਹੈ। ਹੋਮ ਅਫੇਅਰ ਤੇ ਖਰਚਾ ਦਰੁਸਤ ਹੈ। ਸਾਡੀ ਸੁਰਖਿਆ ਲਈ ਹੈ ਅਤੇ ਉਸਦੀ ਤਾਦਾਦ ਜਿਹੜੀ ਕਿ ਵਧਾ ਕੇ 65-66 ਹਜ਼ਾਰ ਪੁਲਿਸ ਦੀ ਕਰ ਦਿੱਤੀ ਗਈ ਸੀ। ਅੱਜ ਉਨਾਂ ਦੇ ਵਿਚੋਂ ਇਨ੍ਹਾਂ ਨੇ ਉਨਾਂ ਬਲੀ ਦੇ ਬਕਰਿਆਂ ਨੂੰ ਕੱਢ ਦਿੱਤਾ ਹੈ ਜਿਨ੍ਹਾਂ ਨੂੰ ਹੋਮ ਗਾਰਡਜ਼ ਕਿਹਾ ਜਾਂਦਾ ਹੈ। ਜਦੋਂ ਲੋੜ ਸੀ ਉਨਾਂ ਗਰੀਬਾਂ ਨੂੰ ਇਨਾਂ ਨੇ ਰੱਖ ਲਿਆ ਬਲਕਿ ਉਨ੍ਹਾਂ ਨੂੰ ਮੂਹਰੇ ਰੱਖ ਕੇ ਮਰਵਾ ਦਿੱਤਾ। ਪਰ ਜਦੋਂ ਲੋੜ ਖਤਮ ਹੋ ਗਈ ਤਾਂ ਉਨ੍ਹਾਂ ਨੂੰ ਘਰੋ ਘਰੀ ਤੋਰ ਦਿੱਤਾ। ਸਪਲੀਮੈਂਟਰੀ ਡਿਮਾਂਡਜ਼ ਵਿਚ ਜਿਹੜਾ ਹੋਮ ਡਿਪਾਰਟਮੈਂਟ ਵਾਸਤੇ ਖਰਚ ਰੱਖਿਆ ਗਿਆ ਹੈ. ਇਸ ਤੋਂ ਸਾਫ ਜ਼ਾਹਰ ਹੁੰਦਾ ਹੈ ਕਿ ਹੋਮ ਦੇ ਮਹਿਕਮੇਂ ਤੇ ਸਰਕਾਰ ਦਾ ਕੋਈ ਅਸਰ ਨਹੀਂ ਕੋਈ ਕੰਟਰੋਲ ਨਹੀਂ। ਅੱਜ ਹੈਲੀਕਾਪਟਰ ਦੀਆਂ ਗੱਲਾਂ ਵੀ ਚਲਦੀਆਂ ਹਨ। ਸਟਕਾਰੀ ਪੈਟਰੋਲ ਦੀਆਂ ਗੱਲਾਂ ਚਲਦੀਆਂ ਹਨ। ਮੇਰਾ ਖਿਆਲ ਹੈ ਕਿ ਸ਼ਾਇਦ ਕਿਸੇ ਮਨਿਸਟਰ ਦੀ ਕੋਠੀ ਵੀ ਇੰਨੀ ਸੋਹਣੀ ਨਹੀਂ ਹੋਵੇਗੀ ਜਿਨੇ ਸੋਹਣੇ ਅੱਜ ਥਾਣੇ ਹਨ। ਇਸ ਦਾ ਮਤਲਬ ਸਮਝਦੇ ਹੋ? ਇਹ ਨਜਾਇਜ਼ ਖਰਚਾ ਕਿਵੇ ਕੀਤਾ ? ਇਹ ਮਹਿਕਮਾ ਇੰਨ੍ਹਾਂ ਦੇ ਕੰਟਰੋਲ ਤੋਂ ਬਾਹਰ ਹੈ। ਕਲ ਅਸੀਂ ਕਿਤੇ ਬੈਠੇ ਸੀ। ਉਥੇ ਗੱਲਾਂ ਸਰਕਾਰ ਦੀਆਂ ਚਲ ਰਹੀਆਂ ਸਨ। ਪਹਿਲਾਂ ਤਾਂ ਇਹ ਗੱਲ ਚਲਦੀ ਹੁੰਦੀ ਸੀ ਕਿ ਪੁਲਿਸ ਦੇ ਮਹਿਕਮੇਂ ਤੇ ਸਰਕਾਰ ਦਾ ਕੰਟਰੋਲ ਨਹੀਂ ਹੈ ਮਗਰ ਹੁਣ ਸਪਲੀਮੈਂਟਰੀ

**Expunged as ordered by the Chair.

ਡਿਮਾਂਡਜ਼ ਨੂੰ ਵੇਖਦਿਆਂ ਹੋਇਆ ਇਹ ਲਗਦਾ ਹੈ ਕਿ ਇਹ ਜਿਹੜੀ ਸਰਕਾਰ ਹੈ, ਇਸ ਨੂੰ ਪੀ.ਐਮ.ਸੀ. ਕਹਿਣਾ ਜ਼ਿਆਦਾ ਠੀਕ ਹੋਵੇਗਾ। ** ** **
ਮੇਰਾ ਖਿਆਲ ਹੈ ਕਿ ਸ਼ਾਇਦ ਹੀ ਕਿਸੇ ਮੰਤਰੀ ਨੂੰ ਪਤਾ ਹੋਵੇ ਕਿ ਉਸ ਮਹਿਕਮੇਂ ਲਈ ਉਸ ਮਦ ਲਈ ਕਿੰਨਾ ਪੈਸਾ ਰੱਖਿਆ ਗਿਆ ਹੈ।

**ਸ੍ਰੀ ਸਪੀਕਰ:** ਅਫਸਰਾਂ ਦਾ ਨਾਂ ਲੈ ਕੇ ਇਹ ਜਿਹੜੀ ਗੱਲ ਕੀਤੀ ਗਈ ਹੈ, ਇਸ ਨੂੰ ਐਕਸਪੰਜ ਕੀਤਾ ਜਾਂਦਾ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ, ਜੇ ਇਸ ਤਰ੍ਹਾਂ ਇਕ ਇਕ ਸ਼ਬਦ ਐਕਸਪੰਜ ਕੀਤਾ ਜਾਣ ਲੱਗ ਪਿਆ ਤਾਂ ਫਿਰ ਤਾਂ ਪ੍ਰੋਸੀਡਿੰਗ ਦਾ ਕੋਈ ਅਰਥ ਹੀ ਨਹੀਂ ਰਹਿ ਜਾਂਦਾ।

**ਸ੍ਰੀ ਸਪੀਕਰ:** ਜਿਹੜੇ ਆਦਮੀ ਸਦਨ ਦੇ ਮੈਂਬਰ ਹੀ ਨਹੀਂ, ਇਨਾਂ ਨੇ ਉਨਾਂ ਦਾ ਨਾਂ ਲਿਆ ਹੈ। ਇਹ ਗੱਲ ਠੀਕ ਨਹੀਂ ਹੈ।

**ਸ੍ਰੀ ਵਿਜੇ ਕੁਮਾਰ ਸਾਥੀ:** ਇਸ ਵੇਲੇ ਪੰਜਾਬ ਦੀ ਸਰਕਾਰ ਵਿਚ ਇਨ੍ਹਾਂ ਮਾਨਯੋਗ ਮੰਤਰੀਆਂ ਦੇ ਜਿੰਨੇ ਖਰਚੇ ਹਨ, ਉਨਾਂ ਦੀ ਕੁਵਰਤੋਂ ਹੋ ਰਹੀ ਹੈ। ਬਹੁਤ ਸਾਰੇ ਕੁਰੱਪਸ਼ਨ ਦੇ ਸਕੈਂਡਲ ਸਾਹਮਣੇ ਆ ਰਹੇ ਹਨ। ਸਰਦਾਰ ਬੇਅੰਤ ਸਿੰਘ ਨੇ ਵਿਸ਼ਵਾਸ ਦਿਵਾਇਆ ਸੀ ਕਿ ਕੁਰੱਪਸ਼ਨ ਦਾ ਜੋ ਕੋਈ ਸਪੈਸੇਫਿਕ ਕੇਸ ਸਾਹਮਣੇ ਲਿਆਵੇਗਾ ਤਾਂ ਅਸੀਂ ਉਸ ਦੀ ਇਨਕੁਆਇਰੀ ਕਰਵਾਵਾਂਗੇ। ਲੇਕਿਨ ਹੁਣ ਕੁਰੱਪਸ਼ਨ ਦੇ ਕੇਸ ਐਨੇ ਜ਼ਿਆਦਾ ਹੋ ਗਏ ਹਨ ਕਿ ਮੇਰਾ ਖਿਆਲ ਹੈ ਕਿ ਉਨ੍ਹਾਂ ਦੇ ਥੱਬਿਆਂ ਦੇ ਥੱਬੇ ਲੱਗ ਗਏ ਹੋਣਗੇ। ਇਸ ਹਾਲਤ ਵਿਚ ਤਾਂ ਹੁਣ ਇਨਕੁਆਇਰੀ ਦੀ ਲੋੜ ਹੀ ਨਹੀਂ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਤੁਸੀਂ ਕੁਰੱਪਸ਼ਨ ਤੇ ਕੰਟਰੋਲ ਕਰਨਾ ਚਾਹੁੰਦੇ ਹੋ ਤਾਂ ਉਪਰਲੇ ਸਿਰੇ ਚੱਲੋਂ। ਥੱਲੜੇ ਸਿਰੇ ਤੋਂ ਕਿਸੇ ਸਿਪਾਹੀ ਨੂੰ ਫੜ ਲਿਆ ਜਾਂ ਕਿਸੇ ਹੋਰ ਛੋਟੇ ਕਰਮਚਾਰੀ ਨੂੰ ਫੜ ਲਿਆ, ਇਸ ਨਾਲ ਕੁਰੱਪਸ਼ਨ ਤੇ ਕੰਟਰੋਲ ਨਹੀਂ ਕੀਤਾ ਜਾ ਸਕਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਉਹੀ ਚਲ ਸਕਦੀ ਹੈ ਜਿਸ ਦੀ ਨੀਤੀ ਅਤੇ ਨੀਯਤ ਸਾਫ ਹੋਵੇ। ਜੇ ਸਾਡੀ ਨੀਯਤ ਸਾਫ ਹੋਵੇਗੀ, ਫਿਰ ਹੀ ਅਸੀਂ ਨੀਤੀ ਲਾਗੂ ਕਰ ਸਕਦੇ ਹਾਂ। ਇਹ ਜਿਹੜਾ 13 ਵੇਂ ਮਹੀਨੇ ਦਾ ਖਰਚਾ ਅਸੀਂ ਲਿਆਉਂਦੇ ਹਾਂ, ਇਹ ਬਿਲਕੁਲ ਨਜਾਇਜ਼ ਖਰਚਾ ਹੈ। ਇਸਨੂੰ ਬਿਲਕੁਲ ਬੰਦ ਕਰਨਾ ਚਾਹੀਦਾ ਹੈ। ਜਦੋਂ ਬਜਟ ਰਖਿਆ ਜਾਂਦਾ ਹੈ, ਉਸੇ ਵਕਤ ਹੀ ਇਨਾਂ ਸਾਰੇ ਖਰਚਿਆਂ ਦਾ ਬੰਦੋਬਸਤ ਕਰ ਲੈਣਾ ਚਾਹੀਦਾ ਹੈ। ਉਦੋਂ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਨਾਂ ਖਰਚਿਆਂ ਲਈ ਕਮੇਟੀਆਂ ਬਣਾਵੇ ਅਤੇ ਉਨ੍ਹਾਂ ਕਮੇਟੀਆਂ ਦੀਆਂ ਮੀਟਿੰਗਾਂ ਕਰੇ। ਇਨ੍ਹਾਂ ਸਪਲੀਮੈਂਟਰੀ ਡਿਮਾਂਡਜ਼ ਨਾਲ ਸਾਰਾ ਕੰਮ ਗਲਤ ਹੁੰਦਾ ਹੈ। ਗਲਤ ਖਰਚੇ ਕੀਤੇ ਜਾਂਦੇ ਹਨ, ਗਲਤ ਚੀਜ਼ਾਂ ਖਰੀਦੀਆਂ ਜਾਂਦੀਆਂ ਹਨ। ਸਟੋਰਾਂ ਵਿਚ ਫਜ਼ੂਲ ਚੀਜ਼ਾਂ ਖਰੀਦ ਕੇ ਰੱਖ ਲਈਆਂ ਜਾਂਦੀਆਂ ਹਨ। ਹੈਲਥ ਮਹਿਕਮੇਂ ਦੇ ਸਟੋਰ ਵਿਚ ਅਜਿਹੀਆਂ ਕਈ ਚੀਜ਼ਾਂ ਪਈਆਂ ਹਨ। ਇਰੀਗੇਸ਼ਨ ਮਹਿਕਮੇਂ ਵਿਚ ਵੀ ਕਿੰਨ੍ਹਾਂ ਹੀ ਇਸ ਤਰਾਂ ਦਾ ਸਮਾਨ ਰੁਲਦਾ

**Expunged as ordered by the Chair.

[ਸ੍ਰੀ ਵਿਜੇ ਕੁਮਾਰ ਸਾਥੀ]

ਫਿਰਦਾ ਹੈ। ਸਪਲੀਮੈਂਟਰੀ ਡਿਮਾਂਡਜ਼ ਤੇ ਜਿਹੜਾ ਸਰਕਾਰ ਨੇ 10 ਪ੍ਰਤੀਸ਼ਤ ਕੱਟ ਲਾਉਣ ਦਾ ਵਾਅਦਾ ਕੀਤਾ ਸੀ, ਉਸ ਤੋਂ ਇਹ ਸਰਕਾਰ ਮੁਕਰ ਗਈ ਜਾਪਦੀ ਹੈ। ਮੇਰੀ ਬੇਨਤੀ ਹੈ ਕਿ ਇਸ ਕਟੌਤੀ ਨੂੰ ਕਾਇਮ ਰੱਖਿਆ ਜਾਵੇ ਅਤੇ ਇਸ ਤੇ ਅਮਲ ਕੀਤਾ ਜਾਵੇ। ਆਓ, ਜੇ ਬੇਈਮਾਨੀ ਨੂੰ ਰੋਕਣਾ ਹੈ ਤਾਂ ਸਪਲੀਮੈਂਟਰੀ ਡੀਮਾਂਡਜ਼ ਨੂੰ ਘੱਟ ਕਰਨ ਦੇ ਲਈ ਲੋਕਪਾਲ ਦੀ ਨਿਯੁਕਤੀ ਕਰੀਏ ਅਤੇ ਆਪਣੀਆਂ ਆਪਣੀਆਂ ਜਾਇਦਾਦਾਂ ਦੇ ਗੋਸ਼ਵਾਰੇ ਦੇ ਦੇਈਏ।

**ਸਰਦਾਰ ਹਰਗੋਪਾਲ ਸਿੰਘ (ਬਲਾਚੌਰ)** : ਸਪੀਕਰ ਸਾਹਿਬ, ਜਿਹੜੀਆਂ ਵੀ ਡੀਮਾਂਡਜ਼ ਹਾਊਸ ਦੇ ਵਿੱਚ ਰੱਖੀਆਂ ਗਈਆਂ ਹਨ ਕਿਉਂਕਿ ਆਮ ਰਵਾਇਤ ਹੈ ਕਿ ਜੋ ਵੀ ਬਜਟ ਅਸੈਂਬਲੀ ਦੇ ਅੰਦਰ ਰੱਖਿਆ ਜਾਂਦਾ ਹੈ ਉਹ ਹਮੇਸ਼ਾ ਗਿਣ ਮਿਥ ਕੇ ਰੱਖਿਆ ਜਾਂਦਾ ਹੈ ਅਤੇ ਜਿਹੜੀਆਂ ਡੀਮਾਂਡਜ਼ ਬਾਅਦ ਦੇ ਵਿੱਚ ਹਰ ਵਾਰ ਅਸੈਂਬਲੀ ਦੇ ਵਿੱਚ ਸਪਲੀਮੈਂਟਰੀ ਡੀਮਾਂਡਜ਼ ਦੇ ਰੂਪ ਵਿੱਚ ਪੇਸ਼ ਕੀਤੀਆਂ ਜਾਂਦੀਆਂ ਹਨ ਉਨ੍ਹਾਂ ਬਾਰੇ ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜਾ ਖਰਚਾ ਸ਼ੋਅ ਕੀਤਾ ਜਾਂਦਾ ਹੈ ਉਹ ਜ਼ਿਆਦਾ ਸ਼ੋਅ ਕੀਤਾ ਗਿਆ ਹੁੰਦਾ ਹੈ। ਚੈਕ ਐਂਡ ਬੈਲੇਂਸ ਪੂਰਾ ਨਹੀਂ ਹੁੰਦਾ ਕਿਉਂਕਿ ਉਹ ਖਰਚ ਸਹੀ ਤਰੀਕੇ ਵਿੱਚ ਖਰਚ ਨਹੀਂ ਕੀਤਾ ਗਿਆ ਹੁੰਦਾ, ਮਾਰਚ ਦਾ ਮਹੀਨਾ ਹੋਣ ਕਾਰਨ ਜਿਹੜੇ ਅਫਸਰ ਸਾਹਿਬਾਨ ਹਨ ਜਾਂ ਸਬੰਧਤ ਮਹਿਕਮਿਆਂ ਵਾਲੇ ਹਨ ਉਹ ਖਾਨਾ ਪੂਰਤੀ ਕਰਦੇ ਹਨ ਅਤੇ ਉਹ ਆਪਣੇ ਆਪ ਨੂੰ ਕਵਰ ਕਰ ਸਕਣ ਇਸ ਲਈ ਇਹ ਸਪਲੀਮੈਂਟਰੀ ਡੀਮਾਂਡਜ਼ ਪੇਸ਼ ਕਰ ਦੇਂਦੇ ਹਨ। ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਡਿਪਾਰਟਮੈਂਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਦੇ ਵਿੱਚ ਜੋ ਖਰਚ ਸ਼ੋਅ ਕੀਤਾ ਗਿਆ ਹੈ ਇਹ ਬਹੁਤ ਵੱਧ ਖਰਚਾ ਸ਼ੋਅ ਕੀਤਾ ਗਿਆ ਹੈ ਜਿਥੋਂ ਤੱਕ ਵਿੱਤ ਦਾ ਸਬੰਧ ਹੈ ਖਾਸ ਕਰਕੇ ਪ੍ਰਾਈਵੇਟ ਸਕੂਲਾਂ ਨੂੰ ਜੋ 95 ਪ੍ਰਤੀਸ਼ਤ ਗਰਾਂਟ ਦਿੱਤੀ ਜਾਂਦੀ ਹੈ ਉਸ ਤੇ ਸਰਕਾਰ ਕਦੇ ਵੀ ਕੋਈ ਚੈਕ ਐਂਡ ਬੈਲੇਂਸ ਨਹੀਂ ਰਖਦੀ। 95 ਪ੍ਰਤੀਸ਼ਤ ਗਰਾਂਟ ਦੇ ਕੇ ਵੀ ਸਰਕਾਰ ਪ੍ਰਾਈਵੇਟ ਸਕੂਲਾਂ ਦੇ ਮਾਮਲਿਆਂ ਵਿੱਚ ਕੋਈ ਦਖਲ ਨਹੀਂ ਦੇ ਸਕਦੀ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਰਕਾਰ 95 ਪ੍ਰਤੀਸ਼ਤ ਗਰਾਂਟ ਤਾਂ ਦਿੰਦੀ ਹੀ ਹੈ ਪਰ ਇਸ ਦੇ ਪਰਬੰਧ ਵਿੱਚ ਸਰਕਾਰ ਨੂੰ ਪੁੱਛ ਪੜਤਾਲ ਦਾ, ਚੈਕ ਕਰਨ ਦਾ ਹੱਕ ਵੀ ਹੋਣਾ ਚਾਹੀਦਾ ਹੈ। ਜਿਹੜਾ ਪੈਸਾ ਪ੍ਰਾਈਵੇਟ ਸਕੂਲਾਂ ਨੂੰ ਦਿੱਤਾ ਜਾਂਦਾ ਹੈ ਉਸ ਨੂੰ ਚੈਕ ਕਰਨ ਦੀ ਪਾਵਰ ਸਰਕਾਰ ਕੋਲ ਹੋਣੀ ਚਾਹੀਦੀ ਹੈ। ਅਸੈਂਬਲੀ ਦਾ ਇਹ 7ਵਾਂ ਇਜਲਾਸ ਚੱਲ ਰਿਹਾ ਹੈ। ਇਹ ਜਿਹੜੀ ਗਰਾਂਟ ਦਿੱਤੀ ਜਾਂਦੀ ਹੈ ਇਸ ਦਾ ਕੋਈ ਨਾ ਕੋਈ ਆਲਟਰਨੇਟਿਵ ਵੀ ਰੱਖਿਆ ਜਾਣਾ ਚਾਹੀਦਾ ਹੈ ਕੀ ਉਹ ਇਸ ਪੈਸੇ ਨੂੰ ਸਹੀ ਤਰੀਕੇ ਨਾਲ ਖਰਚਦੇ ਵੀ ਹਨ ਜਾਂ ਨਹੀਂ। ਇਹ ਮੇਰਾ ਸੁਜੈਸ਼ਨ ਹੈ ਇਸ ਤੇ ਸਰਕਾਰ ਨੂੰ ਗੌਰ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਇਸ ਤੋਂ ਅੱਗੇ ਕੋਆਪਰੇਟਿਵ ਡਿਪਾਰਟਮੈਂਟ ਆਉਂਦਾ ਹੈ। ਇਹ ਇਕ ਬਹੁਤ ਵੱਡਾ ਅਦਾਰਾ ਹੈ ਇਸ ਵਿੱਚ ਕਾਫੀ ਡੀਮਾਂਡਜ਼ ਸ਼ੋਅ ਕੀਤੀਆਂ ਗਈਆਂ ਹਨ। ਖਾਸ ਕਰਕੇ ਸੋਸਾਇਟੀਆਂ ਦੇ ਵਿੰਗ ਵਿੱਚ ਮੈਂ ਦਸਦਾ ਹਾਂ ਕਿ ਪਿੰਡਾਂ ਦੇ ਵਿੱਚ ਸੁਸਾਇਟੀਆਂ ਦੇ ਵਿੱਚ

ਹਮੇਸ਼ਾ ਘਪਲੇ ਹੁੰਦੇ ਰਹਿੰਦੇ ਹਨ। ਲੋਕਾਂ ਦਾ ਪੈਸਾ ਹੁੰਦਾ ਹੈ। ਇਨਾਂ ਵਿੱਚ ਮੈਂ ਦੇਖਿਆ ਹੈ ਕਿ ਜਦੋਂ ਵੀ ਕੋਈ ਘਾਟਾ ਪੈਂਦਾ ਹੈ ਤਾਂ ਸੈਕਟਰੀਆਂ ਨੂੰ ਫੜਿਆ ਜਾਂਦਾ ਹੈ ਜਦ ਕਿ ਇਸ ਕੰਮ ਵਿੱਚ ਇੰਸਪੈਕਟਰ ਦਾ ਵੀ ਉਨਾਂ ਹੀ ਕਸੂਰ ਹੁੰਦਾ ਹੈ ਜਿਸ ਦੀ ਚੈੱਕ ਕਰਨ ਲਈ ਡਿਊਟੀ ਲਗਾਈ ਜਾਂਦੀ ਹੈ, ਉਹ ਸਮੇਂ ਸਮੇਂ ਸਿਰ ਸੁਸਾਇਟੀਆਂ ਦੇ ਖਾਤਿਆਂ ਨੂੰ ਚੈੱਕ ਨਹੀਂ ਕਰਦਾ ਤਾਂ ਕਿ ਉਸ ਦਾ ਵੀ ਖਾਣ ਪੀਣ ਚਲਦਾ ਰਹੇ ਔਰ ਜਦੋਂ ਅੰਤ ਵਿੱਚ ਇਕੱਲਾ ਸੈਕਟਰੀ ਜ਼ਿੰਮੇਵਾਰ ਠਹਿਰਾਇਆ ਜਾਂਦਾ ਹੈ ਤਾਂ ਇਸ ਵਿੱਚ ਇੰਸਪੈਕਟਰ ਨੂੰ ਵੀ ਜ਼ਰੂਰ ਇਨਵਾਲਵ ਕੀਤਾ ਜਾਣਾ ਚਾਹੀਦਾ ਹੈ, ਉਸ ਦੀ ਵੀ ਜ਼ਿੰਮੇਵਾਰੀ ਠਹਿਰਾਈ ਜਾਣੀ ਚਾਹੀਦੀ ਹੈ। ਇਹ ਚੀਜ਼ ਆਮ ਸੋਸਾਇਟੀਆਂ ਦੇ ਵਿੱਚ ਹੁੰਦੀ ਰਹਿੰਦੀ ਹੈ।

ਹੋਮ ਅਫੇਅਰਜ਼ ਤੇ ਸਰਕਾਰ ਨੇ ਕਾਫੀ ਜ਼ੋਰ ਦਿੱਤਾ ਹੈ। ਪੁਲਿਸ ਤੇ ਕਾਫੀ ਪੈਸਾ ਖਰਚ ਕੇ ਲੋਕਾਂ ਨੂੰ ਰਾਹਤ ਦਿੱਤੀ ਗਈ ਹੈ। ਚਲੋ ਇਹ ਕੋਈ ਮਾੜੀ ਗੱਲ ਵੀ ਨਹੀਂ ਪਰ ਜਿੱਥੋਂ ਤੱਕ ਪੰਜਾਬ ਦੇ ਐਸ.ਪੀ.ਓਜ਼. ਔਰ ਜਿਹੜੇ ਹੋਮ ਗਾਰਡ ਦੇ ਜਵਾਨ ਹਨ ਜਿਨ੍ਹਾਂ ਨੇ ਵਰਦੀ ਗੋਲੀ ਦੇ ਵਿੱਚ ਸਰਕਾਰ ਦਾ ਸਾਥ ਦਿੱਤਾ ਹੈ, ਪੁਲਿਸ ਦੀ ਮਦਦ ਕੀਤੀ ਹੈ, ਦਾ ਸਵਾਲ ਹੈ ਉਸ ਬਾਰੇ ਪਤਾ ਲੱਗਾ ਹੈ ਕਿ ਸਰਕਾਰ ਛਾਂਟੀ ਕਰ ਰਹੀ ਹੈ। ਸਰਕਾਰ ਨੂੰ ਅਜਿਹਾ ਨਹੀਂ ਕਰਨਾ ਚਾਹੀਦਾ। ਜਿਹੜੇ ਮੁਲਾਜ਼ਮ ਪਹਿਲਾਂ ਹੀ ਨੌਕਰੀ ਕਰ ਰਹੇ ਹਨ ਚਾਹੇ ਉਹ ਐਡਹਾਕ ਤੇ ਹਨ ਜਾਂ ਡੇਅਲੀ ਵੇਜਿਜ਼ ਤੇ ਕੰਮ ਕਰ ਰਹੇ ਹਨ ਜਿਨ੍ਹਾਂ ਨੇ ਬੜੇ ਸਖਤ ਹਾਲਾਤ ਦੇ ਵਿੱਚ ਸਰਕਾਰ ਦਾ ਸਾਥ ਦਿੱਤਾ ਹੈ, ਲੋਕਾਂ ਦਾ ਸਾਥ ਦਿੱਤਾ ਹੈ ਉਨ੍ਹਾਂ ਦੀ ਛਾਂਟੀ ਨਹੀਂ ਹੋਣੀ ਚਾਹੀਦੀ, ਉਨ੍ਹਾਂ ਦੀ ਰੋਟੀ ਦਾ ਮਸਲਾ ਹੈ, ਬੇਰੋਜ਼ਗਾਰੀ ਦਾ ਮਸਲਾ ਹੈ। ਜਿਹੜੇ ਉਨ੍ਹਾਂ ਵਿੱਚ ਯੋਗ ਵਿਅਕਤੀ ਹਨ ਉਨਾਂ ਨੂੰ ਨੰਬਰ ਮਿਲਣੇ ਚਾਹੀਦੇ ਹਨ ਚਾਹੇ ਸਿਪਾਹੀ ਦਾ ਹੀ ਨੰਬਰ ਦਿਓ। ਇੰਡਸਟਰੀਅਲ ਫੋਰਸ ਬਣਨੀ ਹੈ ਜਾਂ ਦੂਸਰੀ ਬਟਾਲੀਅਨ ਖੜੀ ਕਰਨੀ ਹੈ, ਉਸ ਵਿਚ ਉਨ੍ਹਾਂ ਨੂੰ ਐਡਜਸਟ ਕੀਤਾ ਜਾ ਸਕਦਾ ਹੈ।

ਇੰਡਸਟਰੀ ਦੇ ਵਿੱਚ ਵੀ ਕਾਫੀ ਕੁਝ ਸ਼ੋਅ ਕੀਤਾ ਗਿਆ ਹੈ। ਇੰਡਸਟਰੀ ਨੂੰ ਪ੍ਰਾਈਵੇਟਾਈਜ਼ ਕਰਨ ਵਾਸਤੇ ਸਰਕਾਰ ਸੋਚ ਰਹੀ ਹੈ ਪਰ ਮੈਂ ਮਹਿਸੂਸ ਕਰਦਾ ਹਾਂ ਜੇ ਸਰਕਾਰ ਸੋਚਦੀ ਹੈ ਕਿ ਇੰਡਸਟਰੀ ਨੂੰ ਪਬਲਿਕ ਹੱਥਾਂ ਵਿਚ ਦੇ ਕੇ ਉਸ ਤੋਂ ਵੱਧ ਫਾਇਦਾ ਲਿਆ ਜਾ ਸਕਦਾ ਹੈ। ਮੇਰਾ ਸੁਜੈਸ਼ਨ ਹੈ ਕਿ ਜੇਕਰ ਪ੍ਰਾਈਵੇਟ ਹੱਥਾਂ ਵਿਚ ਦੇ ਕੇ ਵੱਧ ਪੈਸਾ ਉਗਰਾਹਿਆ ਜਾ ਸਕਦਾ ਹੈ ਤਾਂ ਸਰਕਾਰ ਨੂੰ ਕੋਈ ਐਸੇ ਸਾਧਨ ਮੁਹੱਈਆ ਕਰਵਾ ਕੇ ਆਪ ਉਨ੍ਹਾਂ ਨੂੰ ਚਲਾਵੇ ਤਾਂ ਕਿ ਸਰਕਾਰ ਨੂੰ ਵੱਧ ਪੈਸਾ ਆ ਸਕੇ। ਰੂਰਲ ਡਿਵੈਲਪਮੈਂਟ ਅਤੇ ਰੀ-ਹੈਬਲੇਟਾਈਜੇਸ਼ਨ ਦੀ ਮੰਗ ਆਈ ਹੈ। ਪੰਜਾਬ ਦੇ ਮਾਲ ਮਹਿਕਮੇ ਨੂੰ ਸਭ ਤੋਂ ਪ੍ਰਸਿਧ ਮਹਿਕਮਾ ਗਿਣਿਆ ਜਾਂਦਾ ਹੈ। ਅਫਸਰ ਇਸ ਵਿਚ ਆਪਣੀ ਪਸੰਦ ਦੀਆਂ ਪੋਸਟਾਂ ਤੇ ਲਗਣ ਲਈ ਅੱਡੀ ਚੋਟੀ ਦਾ ਜ਼ੋਰ ਲਗਾਉਂਦੇ ਹਨ ਤਾਂ ਕਿ ਉਨ੍ਹਾਂ ਦੀ ਰੋਟੀ ਰੋਜ਼ੀ ਬਹੁਤੇ ਚੰਗੇ ਤਰੀਕੇ ਨਾਲ ਚਲਦੀ ਰਹੇ। ਜਿੰਨ੍ਹੇ ਵੀ ਸਰਕਾਰੀ ਫੰਕਸ਼ਨ ਹੁੰਦੇ ਹਨ ਉਹ ਮਾਲ ਮਹਿਕਮੇ ਦੇ ਸਿਰ ਤੇ ਹੀ ਹੁੰਦੇ ਹਨ। ਜੇਕਰ ਮਾਲ ਮਹਿਕਮੇ ਨੂੰ

[ਸਰਦਾਰ ਹਰਗੋਪਾਲ ਸਿੰਘ]

ਹੀ ਪੈਸੇ ਘੱਟ ਜਾਣ ਤਾਂ ਮਾੜੀ ਗੱਲ ਹੈ । ਇਹ ਮਹਿਕਮਾ ਤਾਂ ਪਹਿਲਾਂ ਹੀ ਮਾਲਾਮਾਲ ਹੈ । ਇਸ ਮਹਿਕਮੇ ਨੂੰ ਤਾਂ ਸਗੋਂ ਸਰਕਾਰ ਨੂੰ ਅਸਿਸਟ ਕਰਨਾ ਚਾਹੀਦਾ ਹੈ ਨਾ ਕਿ ਸਪਲੀਮੈਂਟਰੀ ਗ੍ਰਾਂਟ ਮੰਗਣੀ ਚਾਹੀਦੀ ਹੈ ।

ਰੂਰਲ ਡਿਵੈਲਪਮੈਂਟ ਦੀ ਡਿਮਾਂਡ ਹੈ । ਠੀਕ ਹੈ ਕਿ ਪੰਜਾਬ ਵਿੱਚ ਪਿਛਲੇ 10 ਸਾਲਾਂ ਤੋਂ ਉੱਨਤੀ ਰੁਕੀ ਹੋਈ ਸੀ । ਸਰਕਾਰ ਨੇ ਉੱਨਤ ਗਰਾਮ ਸਕੀਮ ਬਣਾ ਕੇ ਬੜੀ ਚੰਗੀ ਗਲ ਕੀਤੀ ਹੈ ਇਸ ਨਾਲ ਪਿੰਡਾਂ ਵਿੱਚ ਰਾਹਤ ਮਹਿਸੂਸ ਹੋਣ ਲੱਗੀ ਹੈ ਅਤੇ ਨਾਲ ਹੀ ਤਰੱਕੀ ਦੀ ਗੱਲ ਸ਼ੁਰੂ ਹੋਈ ਹੈ । ਇਹ ਚੰਗੀ ਗੱਲ ਹੋਈ ਹੈ । ਪਰ ਜਿਥੋਂ ਤੱਕ ਸਰਪੰਚਾਂ ਦੀ ਇਨਕੁਆਇਰੀ ਦਾ ਸਬੰਧ ਹੈ । ਸਰਕਾਰ ਨੂੰ ਇਹ ਘੋਖਣਾ ਚਾਹੀਦਾ ਹੈ ਕਿ ਸਾਧਾਰਨ ਆਦਮੀ ਇਕ ਸਰਪੰਚ ਦੀ ਇਨਕੁਆਇਰੀ ਕਰਵਾਏ । ਪਿੰਡ ਦੇ ਵਿੱਚ ਸਰਪੰਚ ਆਪਣੀ ਜ਼ਿੰਮੇਵਾਰੀ ਨਾਲ ਕੰਮ ਕਰਦੇ ਹਨ । ਉਸ ਨੂੰ ਕੋਈ ਵੀ ਬੈਨੀਫਿਟ ਨਹੀਂ ਹੁੰਦਾ । ਨਾ ਤਾਂ ਕੋਈ ਭੱਤਾ ਹੁੰਦਾ ਹੈ, ਨਾ ਪੈਨਸ਼ਨ ਹੁੰਦੀ ਹੈ ਅਤੇ ਨਾ ਹੀ ਕੋਈ ਹੋਰ ਬੈਨੀਫਿਟ ਹੁੰਦਾ ਹੈ । ਉਨਾਂ ਨੂੰ ਵੀ ਕੋਈ ਬੈਨੀਫਿਟ ਜ਼ਰੂਰ ਮਿਲਣਾ ਚਾਹੀਦਾ ਹੈ । ਸੋਸ਼ਲ ਵੈਲਫੇਅਰ ਦੇ ਮਹਿਕਮੇ ਦੀ ਡਿਮਾਂਡ ਵਿਚ ਸਭ ਤੋਂ ਘੱਟ ਪੈਸਾ ਰੱਖਿਆ ਗਿਆ ਹੈ । ਸੋਸ਼ਲ ਵੈਲਫੇਅਰ ਕਿਸੇ ਵੀ ਸਰਕਾਰ ਦਾ ਮਹੱਤਵਪੂਰਨ ਹਿੱਸਾ ਹੁੰਦਾ ਹੈ । ਇਸ ਦੇ ਵਿੱਚ ਕਈ ਤਰਾਂ ਦੇ ਮਹਿਕਮੇ ਆ ਜਾਂਦੇ ਹਨ । ਇਸ ਦੇ ਵਿੱਚ ਬੜਾ ਘੱਟ ਪੈਸਾ ਖਰਚ ਕੀਤਾ ਗਿਆ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਜੇਕਰ ਦੂਸਰੇ ਮਹਿਕਮਿਆਂ ਵਿੱਚ ਲੱਖਾਂ ਤੇ ਕਰੋੜਾਂ ਰੁਪਏ ਖਰਚ ਕੀਤੇ ਜਾਂਦੇ ਹਨ ਤਾਂ ਫਿਰ ਇਸ ਮਹਿਕਮੇ ਵਿੱਚ ਐਨਾਂ ਘੱਟ ਪੈਸਾ ਕਿਉਂ ਰੱਖਿਆ ਗਿਆ ਹੈ । ਇਸ ਮਹਿਕਮੇ ਵਿੱਚ ਬੁਢਾਪਾ ਪੈਨਸ਼ਨ ਮਿਲਦੀ ਹੈ, ਵਿਧਵਾ ਪੈਨਸ਼ਨ ਮਿਲਦੀ ਹੈ । ਜਦੋਂ ਜ਼ਿਲ੍ਹਾ ਭਲਾਈ ਅਫਸਰ ਕੋਲ ਜਾ ਕੇ ਪੁੱਛਦੇ ਹਾਂ ਤਾਂ ਉਹ ਕਹਿੰਦਾ ਹੈ ਕਿ ਸਰਕਾਰ ਵੱਲੋਂ ਪੈਸਾ ਹੀ ਨਹੀਂ ਆਇਆ । ਤੁਸੀਂ ਮੰਤਰੀ ਜੀ ਨੂੰ ਜਾ ਕੇ ਮਿਲੋ ਜਾਂ ਗੱਲ ਕਰੋ । ਮੈਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਤੇ ਸੁਜੈਸ਼ਨ ਵੀ ਦੇਣਾ ਚਾਹੁੰਦਾ ਹਾਂ ਕਿ ਜੇਕਰ ਗੁਆਂਢੀ ਰਾਜਾਂ ਵਿਚ ਸਾਰੇ 65 ਸਾਲ ਦੇ ਬੁਢਿਆਂ ਨੂੰ, ਦੋਨਾਂ ਤੀਵੀਂ-ਮਰਦ ਨੂੰ ਪੈਨਸ਼ਨ ਦਿੱਤੀ ਜਾ ਸਕਦੀ ਹੈ ਤਾਂ ਫਿਰ ਇਥੇ ਸਾਰਿਆਂ ਨੂੰ ਕਿਉਂ ਨਹੀਂ ਦਿਤੀ ਜਾ ਸਕਦੀ । ਸਾਡੇ ਪੰਜਾਬ ਵਿਚ ਭਾਵੇਂ ਇਸ ਤਰਾਂ ਸਾਰਿਆਂ ਨੂੰ ਪੈਨਸ਼ਨ ਨਹੀਂ ਦਿੱਤੀ ਗਈ ਪਰ ਫਿਰ ਵੀ ਜਿਹੜੀ ਬੁਢਾਪਾ ਪੈਨਸ਼ਨ ਹੈ ਜੇਕਰ ਉਹ ਸਿੰਗਲ ਹੈ ਅਤੇ ਉਸ ਦੀ ਆਮਦਨ 50 ਰੁਪਏ ਪ੍ਰਤੀ ਮਹੀਨਾ ਹੈ ਤਾਂ ਉਸ ਨੂੰ ਪੈਨਸ਼ਨ ਦਿੱਤੀ ਜਾਂਦੀ ਹੈ ਅਤੇ ਜੇਕਰ ਉਹ ਤੀਵੀਂ-ਮਰਦ ਦੋਵੇਂ ਬੁੱਢੇ ਹਨ ਤਾਂ ਉਨਾਂ ਦੀ ਪ੍ਰਤੀ ਮਹੀਨਾ ਆਮਦਨ 30 ਰੁਪਏ ਹੋਣੀ ਚਾਹੀਦੀ ਹੈ । ਇਹ ਜਿਹੜੇ ਰੂਲ ਹਨ ਇਹ ਬੜੇ ਗਲਤ ਰੂਲ ਹਨ । ਇਨਾਂ ਦੇ ਵਿੱਚ ਸੋਧ ਹੋਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਹਰਗੋਪਾਲ ਸਿੰਘ ਜੀ, ਸਪਲੀਮੈਂਟਰੀ ਡਿਮਾਂਡਜ਼ ਤੇ ਹੀ ਬੋਲੋ ।

**ਸਰਦਾਰ ਹਰਗੋਪਾਲ ਸਿੰਘ** : ਸਟੇਟ ਲੈਜਿਸਲੇਚਰ ਦੀ ਗੱਲ ਆਈ ਹੈ । ਪੰਜਾਬ ਵਿੱਚ ਮੰਤਰੀ ਦੌਰੇ ਤੇ ਜਾਂਦੇ ਹਨ । ਉਨਾਂ ਵਿਚ ਕੁਝ ਦੌਰੇ ਠੀਕ ਹੋ ਸਕਦੇ ਹਨ, ਕੁਝ ਗਲਤ ਵੀ ਹੋ ਸਕਦੇ ਹਨ । ਆਉਣ ਵਾਲੇ ਸਮੇਂ ਵਿਚ ਜਿਹੜਾ ਖਰਚ ਕਰਨਾ ਹੈ ਉਹ ਠੀਕ ਤਰੀਕੇ ਨਾਲ

ਹੋਣਾ ਚਾਹੀਦਾ ਹੈ ਜੇ ਬਜਟ ਵਿਚ ਠੀਕ ਤਰੀਕੇ ਨਾਲ ਸਰਕਾਰ ਪਹਿਲਾਂ ਹੀ ਅਨੁਮਾਨ ਤੋਂ ਜ਼ਿਆਦਾ ਪੈਸਾ ਰੱਖਦੀ ਹੈ ਤਾਂ ਇਹ ਸਪਲੀਮੈਂਟਰੀ ਡਿਮਾਂਡਜ਼ ਕਿਉਂ ਆਉਂਦੀਆਂ ਹਨ। ਖਾਸ ਕਰਕੇ ਜਦੋਂ ਮਾਰਚ ਦਾ ਮਹੀਨਾ ਆਉਂਦਾ ਹੈ ਤਾਂ ਸਪਲੀਮੈਂਟਰੀ ਡਿਮਾਂਡਜ਼ ਬਣਾ ਕੇ ਵੱਧ ਤੋਂ ਵੱਧ ਖਰਚਾ ਲੈ ਲਿਆ ਜਾਂਦਾ ਹੈ ਚਾਹੇ ਉਹ ਪੀ.ਡਬਲਿਊ. ਡੀ. ਮਹਿਕਮਾ ਹੋਵੇ, ਚਾਹੇ ਸਿਵਲ ਸਪਲਾਈ ਦਾ ਮਹਿਕਮਾ ਹੋਵੇ ਅਤੇ ਚਾਹੇ ਕੋਈ ਹੋਰ ਮਹਿਕਮਾ ਹੋਵੇ ਅਤੇ ਇਸ ਸਾਰੇ ਖਰਚੇ ਦੀ ਕੇਵਲ ਖਾਨਾ-ਪੂਰਤੀ ਹੀ ਕੀਤੀ ਜਾਂਦੀ ਹੈ ਅਤੇ ਸਾਰਾ ਪੈਸਾ ਇਧਰ-ਉਧਰ ਕਰ ਦਿੱਤਾ ਜਾਂਦਾ ਹੈ। ਜੋ ਕਿ ਠੀਕ ਨਹੀਂ ਹੈ। ਇਸ ਲਈ ਇਸ ਤਰ੍ਹਾਂ ਦੀ ਗੱਲ ਨਹੀਂ ਹੋਣੀ ਚਾਹੀਦੀ। ਇੱਕ ਪਾਸੇ ਪਾਵਰ ਅਤੇ ਈਰੀਗੇਸ਼ਨ ਦੀ ਗੱਲ ਹੈ, ਸਰਕਾਰ ਨੇ ਇਸ ਪਾਸੇ ਵੀ ਬਹੁਤ ਘੱਟ ਖਰਚਾ ਸ਼ੋਅ ਕੀਤਾ ਹੈ ਇਹ ਗੱਲ ਠੀਕ ਹੈ ਕਿ ਕਿਸਾਨਾਂ ਨੂੰ ਬਿਜਲੀ ਮਿਲਣੀ ਚਾਹੀਦੀ ਹੈ ਪਰ ਦੂਜੇ ਪਾਸੇ ਬਿਜਲੀ ਦਾ ਰੇਟ ਵਧਾ ਦਿਤਾ ਹੈ। ਕਿਸੇ ਹੋਰ ਤਰੀਕੇ ਨਾਲ ਵੀ ਸਹੂਲਤਾਂ ਦਿਤੀਆਂ ਜਾ ਸਕਦੀਆਂ ਹਨ। ਇੰਨਾਂ ਕਹਿੰਦਾ ਹੋਇਆ ਜੋ ਡੀਮਾਂਡਜ਼ ਰੱਖੀਆਂ ਗਈਆਂ ਹਨ ਮੈਂ ਉਨ੍ਹਾਂ ਦੇ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਜੋ ਵੀ ਬਜਟ ਦੇ ਸਮੇਂ ਡੀਮਾਂਡਜ਼ ਪੇਸ਼ ਕੀਤੀਆਂ ਜਾਂਦੀਆਂ ਹਨ ਉਹ ਸਹੀ ਹੁੰਦੀਆਂ ਹਨ ਪਰ ਬਾਅਦ ਵਿੱਚ ਜੋ ਪੇਸ਼ ਕੀਤੀਆਂ ਜਾਂਦੀਆਂ ਹਨ ਉਨ੍ਹਾਂ ਨੂੰ ਸਹੀ ਨਹੀਂ ਮੰਨਿਆ ਜਾ ਸਕਦਾ। ਜੈ ਭੀਮ, ਜੈ ਭਾਰਤ।

**Mr. Speaker :** Anybody wants to speak from Opposition? No. Satisfied? Yes, Mr. Joshan.

**ਸ੍ਰੀ ਹੰਸ ਰਾਜ ਜੋਸ਼ਨ (ਜਲਾਲਾਬਾਦ)** : ਸਪੀਕਰ ਸਾਹਿਬ, ਤੁਸੀਂ ਮੈਨੂੰ ਸਪਲੀਮਟਰੀ ਡੀਮਾਂ-ਡਜ਼ ਤੇ ਬੋਲਣ ਦਾ ਸਮਾਂ ਦਿਤਾ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ। ਜਿਥੇ ਆਪੋਜੀਸ਼ਨ ਦੇ ਬੈਂਚਾਂ ਵਲੋਂ ਬੜੀਆਂ ਗੱਲਾਂ ਹੁੰਦੀਆਂ ਰਹੀਆਂ ਹਨ ਕਿਉਂ ਜੋ ਸਪਲੀਮੈਂਟਰੀ ਡੀਮਾਂਡ ਵਿੱਚ ਪੁਲਿਸ ਦਾ ਖਰਚਾ ਹੈ ਉਹ ਵੱਧ ਕੀਤਾ ਗਿਆ ਹੈ, ਮੈਂ ਇਨ੍ਹਾਂ ਗੱਲਾਂ ਨਾਲ ਸੈਟਿਸਫਾਈ ਨਹੀਂ ਕਿਉਂਕਿ ਪੰਜਾਬ ਦੇ ਅੰਦਰ ਲਗਾਤਾਰ 10 ਸਾਲ ਹਾਲਾਤ ਬਹੁਤ ਖਰਾਬ ਰਹੇ ਔਰ ਪੰਜਾਬ ਦੇ ਉਹ ਹਾਲਾਤ ਰਹੇ ਜਦ ਕਿ ਕੋਈ ਵੀ ਬੰਦਾ ਬਾਹਰ ਨਹੀਂ ਸੀ ਨਿਕਲਦਾ। ਇਸ ਲਈ ਸਰਕਾਰ ਵਾਸਤੇ ਜ਼ਰੂਰੀ ਸੀ ਕਿ ਪੰਜਾਬ ਪੁਲਿਸ ਤੋਂ ਵੱਧ ਤੋਂ ਵੱਧ ਖਰਚ ਕਰਕੇ ਲੋਕਾਂ ਦੀ ਜਾਨ ਅਤੇ ਮਾਲ ਦੀ ਹਿਫਾਜ਼ਤ ਕਰੇ ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨ ਵਾਸਤੇ ਪੁਲਿਸ ਤੇ ਜੋ ਵੀ ਖਰਚਾ ਵਧਿਆ ਹੈ ਮੈਂ ਉਸ ਨੂੰ ਜਸਟੀਫਾਈ ਕਰਦਾ ਹਾਂ ਅਤੇ ਉਸਦੇ ਨਾਲ ਸਹਿਮਤ ਹਾਂ। ਇਸ ਦੇ ਨਾਲ ਹੀ ਕਿਸਾਨਾਂ ਨੂੰ ਫਰਟੇਲਾਈਜ਼ਰ ਅਤੇ ਛੋਟੇ ਕਿਸਾਨਾਂ ਨੂੰ ਸਬਸਿਡੀ ਦਿਤੀ ਗਈ ਹੈ, ਉਸ ਨਾਲ ਪੰਜਾਬ ਦੇ ਕਿਸਾਨਾਂ ਨੂੰ ਰਾਹਤ ਮਿਲੇਗੀ ਅਤੇ ਪ੍ਰੋਡੱਕਸ਼ਨ ਵੀ ਵਧੇਗੀ। ਇਸ ਲਈ ਮੈਂ ਸਪਲੀ-ਮੈਂਟਰੀ ਡੀਮਾਂਡਜ਼ ਦੇ ਹੱਕ ਵਿੱਚ ਹਾਂ। ਇਸੇ ਤਰ੍ਹਾਂ ਪੈਸਟੀਸਾਈਡ ਵਾਸਤੇ ਜੋ ਲੈਬਾਰਟਰੀ ਸਥਾਪਿਤ ਕੀਤੀ ਗਈ ਹੈ ਉਹ ਵੀ ਜ਼ਿੰਮੀਦਾਰਾਂ/ਕਿਸਾਨਾਂ ਲਈ ਬੜੀ ਜ਼ਰੂਰੀ ਹੈ ਕਿਉਂਕਿ ਉਸ ਦੀਆਂ ਦਵਾ-ਈਆਂ ਅਤੇ ਖਾਦਾਂ ਵਗੈਰਾ ਟਸਟ ਹੋ ਸਕਣਗੀਆਂ। ਇਸ ਲਈ ਮੈਂ ਸਮਝਦਾ ਹਾਂ ਕਿ ਜੋ ਖ਼ਾਦਾਂ

[ਸ੍ਰੀ ਹੰਸ ਰਾਜ ਜੋਸਨ]

ਅਤੇ ਦਵਾਈਆਂ ਦੀ ਟੈਸਟਿੰਗ ਲਈ ਇਹ ਖਰਚਾ ਕੀਤਾ ਗਿਆ ਹੈ ਇਹ ਬਿਲਕੁਲ ਜਸਟੀਫਾਈਡ ਹੈ। ਇਸ ਦੇ ਨਾਲ ਹੀ ਵੀਟ ਅਤੇ ਰਾਈਸ ਤੇ ਖਾਸ ਤੌਰ ਤੇ ਗਰੀਬਾਂ ਅਤੇ ਮਜ਼ਦੂਰਾਂ ਨੂੰ ਜੋ ਸਬਸਿਡੀ ਦਿਤੀ ਗਈ ਹੈ, ਇਹ ਗੱਲ ਵੀ ਬੜੀ ਜਸਟੀਫਾਈਡ ਹੈ। ਇਸ ਦੇ ਨਾਲ ਹੀ ਹਾਰਟੀ-ਕਲਚਰਲ ਅਤੇ ਐਗਰੀਕਲਚਰਲ ਬਾਰੇ ਮੈਂ ਕਹਾਂਗਾ ਕਿ ਬਾਰਡਰ ਏਰੀਏ ਵਿੱਚ ਜਿਹੜੇ ਨੌਜਵਾਨ ਗਲਤ ਨੀਤੀਆਂ ਦਾ ਸ਼ਿਕਾਰ ਹੋ ਗਏ ਸਨ ਇਹ ਪੈਸਾ ਉਨ੍ਹਾਂ ਦੀ ਡੀਵੈੱਲਪਮੈਂਟ ਲਈ ਰਖਿਆ ਹੈ, ਇਸ ਲਈ ਇਹ ਡੀਮਾਂਡ ਜਸਟੀਫਾਈਡ ਹੈ। ਮੈਂ ਫਿਰ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਸਪਲੀ-ਮੈਂਨਟਰੀ ਡੀਮਾਂਡਜ਼ ਦੇ ਹੱਕ ਵਿੱਚ ਪੂਰਾ ਸਮੱਰਥਨ ਪੇਸ਼ ਕਰਦਾ ਹਾਂ। ਧੰਨਵਾਦ।

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ)** : ਮਾਨਯੋਗ ਸਪੀਕਰ ਸਾਹਿਬ, ਅੱਜ ਇਸ ਸਦਨ ਵਿੱਚ ਸਾਲ 1993-94 ਲਈ 476 ਕਰੋੜ 65 ਲੱਖ 78 ਹਜ਼ਾਰ ਦੀ ਸਪਲੀਮੈਂਟਰੀ ਡੀਮਾਂਡਜ਼ ਪੇਸ਼ ਹੋਈਆਂ ਹਨ। ਮਾਨਯੋਗ ਮੈਂਬਰ ਸਾਹਿਬਾਨ ਨੇ ਆਪਣੇ ਖਿਆਲਾਤ ਦਾ ਇਜਹਾਰ ਕਰਦੇ ਹੋਏ ਜਿਸ ਤਰ੍ਹਾਂ ਤੁਸੀਂ ਫਰਮਾਇਆ ਸੀ ਕਿ ਡੀਮਾਂਡ ਨੰਬਰ ਬੋਲ ਕੇ ਉਸ ਤੇ ਹੀ ਵਿਚਾਰ ਦੱਸਣ, ਮੈਨੂੰ ਮਹਿਸੂਸ ਹੋਇਆ ਹੈ ਕਿ ਸ਼ਾਇਦ ਮੈਂਬਰ ਸਾਹਿਬਾਨ ਨੇ ਬਹੁਤ ਸਾਰੀਆਂ ਡੀਮਾਂਡਜ਼ ਨੂੰ ਦੇਖਣ ਦੀ ਕੋਸ਼ਿਸ਼ ਨਹੀਂ ਕੀਤੀ। ਕੁਝ ਇਹ ਵੀ ਤੌਖਲਾ ਜਿਹਾ ਕੀਤਾ ਕਿ ਵੱਧ ਡੀਮਾਂਡ ਰੱਖੀ ਹੈ ਔਰ ਇਹ ਦਰੁਸਤ ਵੀ ਹੈ ਕਿ ਪਿਛਲੇ ਸਾਲ ਨਾਲੋਂ ਜ਼ਿਆਦਾ ਹੈ। ਸਭ ਤੋਂ ਪਹਿਲਾਂ ਇਸ ਸਬੰਧ ਵਿੱਚ ਕਹਿਣਾ ਚਾਹੁੰਦਾ ਹਾਂ ਕਿ 476 ਕਰੋੜ ਵਾਕਿਆ ਹੀ ਬਹੁਤ ਵਡੀ ਰਕਮ ਹੈ ਪਰ ਜੇਕਰ ਇਸ ਦਾ ਐਨੇਲੇਸਿਜ਼ ਕਰੀਏ ਤਾਂ ਇਨ੍ਹਾਂ ਵਿੱਚ ਤਿੰਨ ਕਿਸਮ ਦਾ ਖਰਚਾ ਹੈ। ਇੱਕ ਖਰਚਾ ਹੈ ਜਿਹੜਾ ਸਟੇਟ ਨੇ ਝੱਲਣਾ ਹੈ, ਇੱਕ ਖਰਚਾ ਹੈ ਜਿਹੜਾ ਗੌਰਮਿੰਟ ਆਫ ਇੰਡੀਆ ਨੇ ਝੱਲਣਾ ਹੈ ਔਰ ਇੱਕ ਖਰਚਾ ਉਹ ਹੈ ਜਿਹੜਾ ਲੋਨ ਦੀ ਸ਼ਕਲ ਵਿੱਚ ਦੇਣਾ ਹੈ ਅਤੇ ਬਾਅਦ ਵਿੱਚ ਵਾਪਸ ਆ ਜਾਣਾ ਹੈ। ਇਸ ਗੱਲ ਨੂੰ ਦੱਸਦੇ ਹੋਏ ਮੈਂ ਸਭ ਤੋਂ ਪਹਿਲਾਂ ਉਹ ਅਮਾਊਂਟ ਲਵਾਂਗਾ ਜਿਹੜੀ ਕਿ ਰੀਕਵਰੇਬਲ ਹੈ, ਗੌਰਮਿੰਟ ਆਫ ਇੰਡੀਆ ਤੋਂ ਆ ਜਾਣੀ ਹੈ। ਇਨ੍ਹਾਂ ਵਿਚੋਂ ਸਭ ਤੋਂ ਪਹਿਲੀ ਆਈਟਮ ਗਰਾਂਟ ਨੰਬਰ ਇੱਕ ਵਿੱਚ ਆਈ ਹੈ। ਇਹ ਰਕਮ 33 ਕਰੋੜ 10 ਲੱਖ ਦੀ ਹੈ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਹਿੰਦੁਸਤਾਨ ਦੀ ਸਰਕਾਰ ਨੇ ਪਿਛਲੀ ਵਾਰੀ ਫਰਟੇਲਾਈਜ਼ਰ ਡੀ-ਕੰਟਰੋਲ ਕਰ ਦਿੱਤਾ ਸੀ ਔਰ ਕਹਿ ਦਿੱਤਾ ਸੀ ਕਿ ਸਬਸਿਡੀ ਖਤਮ ਕਰ ਦਿੱਤੀ ਜਾਂਦੀ ਹੈ। ਲੇਕਿਨ ਜਿਸ ਵੇਲੇ ਹਿੰਦੁਸਤਾਨ ਦੇ ਕਿਸਾਨਾਂ ਨੇ ਖਾਸ ਤੌਰ ਤੇ ਪੰਜਾਬ ਦੇ ਕਿਸਾਨਾਂ ਨੇ ਸਾਡੇ ਮੁੱਖ ਮੰਤਰੀ ਜੀ ਨੇ ਕਿਹਾ ਕਿ ਫਾਰਮਰਜ਼ ਲਈ ਸਬਸਿਡੀ ਬਹੁਤ ਜ਼ਰੂਰੀ ਹੈ, ਇਸ ਨੂੰ ਬੰਦ ਕਰਨਾ ਪੰਜਾਬ ਦੇ ਹਿੱਤ ਵਿਚ ਨਹੀਂ, ਹਿੰਦੁਸਤਾਨ ਦੇ ਹਿੱਤ ਵਿਚ ਨਹੀਂ। ਸਾਨੂੰ ਖੁਸ਼ੀ ਹੈ ਕਿ ਹਿੰਦੁਸਤਾਨ ਦੀ ਸਰਕਾਰ ਨੇ ਉਹ ਰਿਸਟੋਰ ਕਰ ਦਿੱਤੀ ਅਤੇ ਉਸ ਦੀ ਵਜ੍ਹਾ ਕਾਰਨ ਪੰਜਾਬ ਨੂੰ ਸਬਸਿਡੀ ਦੀ ਰਕਮ ਸਾਰੀ ਦੀ ਸਾਰੀ ਸੈਂਟਰ ਗੌਰਮਿੰਟ ਤੋਂ ਆਉਣੀ ਹੈ ਅਤੇ 33 ਕਰੋੜ ਦੀ ਸਬਸਿਡੀ ਸਾਲ 1993-94 ਵਿਚ ਕਿਸਾਨਾਂ ਨੂੰ ਦਿੱਤੀ ਗਈ। (ਥੰਪਿੰਗ)।

ਇਸ ਦੇ ਨਾਲ ਸਬਸਿਡੀ ਫੂਡਗਰੇਨ ਅਤੇ ਕਰਾਪਸ ਤੇ ਮਿਲੀ। ਉਸ ਦੇ ਵਾਸਤੇ ਵੀ ਹਿੰਦੁਸਤਾਨ ਦੀ ਸਰਕਾਰ ਨੇ 5 ਕਰੋੜ 58 ਲੱਖ ਰੁਪਏ ਪੰਜਾਬ ਸਰਕਾਰ ਨੂੰ ਦਿੱਤੇ। ਇਹ ਪੈਸਾ ਵੀ ਕਿਸਾਨਾਂ ਨੂੰ ਸਬਸਿਡੀ ਦੇ ਤੌਰ ਤੇ ਪੰਜਾਬ ਵਿਚ ਮਿਲਿਆ ਹੈ। ਇਸੇ ਤਰ੍ਹਾਂ ਫਿਊਲਵੁੱਡ ਐਂਡ ਫੌਡਰ ਪ੍ਰਾਜੈਕਟ ਹੈ। ਇਹ ਨਵੀਂ ਸਕੀਮ ਹੈ। ਉਸ ਉਤੇ ਵੀ ਤਿੰਨ ਕਰੋੜ ਰੁਪਿਆ ਮਿਲਿਆ। ਲੁਧਿਆਣੇ ਵਿਚ ਇੰਡਸਟਰੀਅਲ ਐਕਸਪੋਰਟ ਪਰਮੋਸ਼ਨ ਪਾਰਕ ਬਣਿਆ ਹੈ ਜਿਸ ਲਈ ਦਸ ਕਰੋੜ ਰੁਪਿਆ ਸੈਂਟਰ ਗੌਰਮਿੰਟ ਨੇ ਦਿੱਤਾ ਹੈ। ਇਸ ਨਾਲ ਇੰਡਸਟਰੀਅਲ ਗਰੋਥ ਵੱਧ ਸਕੇਗੀ ਸੀ.ਐਮ. ਸਾਹਿਬ ਨੇ ਸਵੇਰੇ ਇਸ ਦਾ ਜ਼ਿਕਰ ਕੀਤਾ ਹੈ। ਇਹ ਵੀ ਸੈਂਟਰ ਗੌਰਮਿੰਟ ਨੇ ਕਿੱਥੇ ਪੈਸਾ ਲਗਾਉਣਾ ਹੈ। ਮਿੰਨੀ ਮਾਈਕਰੋ ਹਾਈਡਲ ਪ੍ਰਾਜੈਕਟ ਹੈ। ਇਸ ਵਿਚ 14 ਕਰੋੜ 52 ਲੱਖ ਸੈਂਟਰ ਗੌਰਮਿੰਟ ਦਾ ਹੈ। ਇਹ ਡਿਮਾਂਡ 24 ਨੰਵਬਰ ਤੇ ਹੈ। ਇਸੇ ਤਰ੍ਹਾਂ 27ਵੀਂ ਡਿਮਾਂਡ ਟੈਕਨੀਕਲ ਐਜੂਕੇਸ਼ਨ ਬੋਰਡ ਨਾਲ ਹੈ ਜਿਹੜਾ ਪਹਿਲੀ ਵਾਰੀ ਪੰਜਾਬ ਵਿਚ ਬਣਿਆ ਹੈ ਔਰ ਸੀ.ਐਮ. ਸਾਹਿਬ ਨੇ ਬੜੀ ਕੋਸ਼ਿਸ਼ ਕੀਤੀ ਹੈ ਕਿ ਜਿੰਨੀ ਦੇਰ ਤੱਕ ਟੈਕਨੀਕਲ ਨਾਲੇਜ ਨਹੀਂ ਹੋਵੇਗੀ, ਸਾਇੰਸ ਔਰ ਟੈਕਨਾਲੋਜੀ ਪੰਜਾਬ ਵਿਚ ਨਹੀਂ ਹੋਵੇਗੀ। ਕੋਈ ਵੀ ਇੰਡਸਟਰੀਅਲ ਸੈਕਟਰ ਵਿਚ ਦਾਖਲ ਨਹੀਂ ਹੋ ਸਕਦਾ। ਇਸੇ ਕਰਕੇ ਇੱਥੇ ਟੈਕਨੀਕਲ ਐਜੂਕੇਸ਼ਨ ਬੋਰਡ ਦਾ ਬਣਨਾ ਜ਼ਰੂਰੀ ਹੈ ਔਰ ਟੈਕਨੀਕਲ ਐਜੂਕੇਸ਼ਨ ਬੋਰਡ ਬਣਨ ਦੇ ਨਾਲ ਨਾਲ ਸੈਂਟਰ ਦੀ ਸਰਕਾਰ ਨੇ ਸਾਨੂੰ 2 ਕਰੋੜ 21 ਲੱਖ ਰੁਪਏ ਦੀ ਗਰਾਂਟ ਦਿੱਤੀ ਔਰ ਇਸ ਦੇ ਨਾਲ ਇਥੇ 27 ਕਰੋੜ ਦਾ ਪ੍ਰਾਜੈਕਟ ਬਣਾਉਣ ਵਾਸਤੇ ਕਿਹਾ ਹੈ ਔਰ ਇਹ 27 ਕਰੋੜ ਦੀ ਗਰਾਂਟ ਵੀ ਉਥੋਂ ਹੀ ਮਿਲੇਗੀ।

ਇਹ ਸਾਰੀਆਂ ਗਰਾਂਟਾਂ ਸੈਂਟਰ ਗੌਰਮਿੰਟ ਦੀਆਂ ਹਨ ਔਰ ਇਸ ਦੇ ਨਾਲ ਹੀ ਦੋ ਚੀਜ਼ਾਂ ਹੋਰ, ਸਪੀਕਰ ਸਾਹਿਬ, ਦੱਸਣੀਆਂ ਚਾਹੁੰਦਾ ਹਾਂ ਕਿ ਲੰਪ-ਸਮ ਰੋਡ ਟੈਕਸ ਕੀਤਾ ਸੀ ਜਿਸ ਵਿਚ ਪੰਜਾਬ ਦੀ ਸਰਕਾਰ ਨੂੰ 27 ਕਰੋੜ 39 ਲੱਖ ਰੁਪਿਆ ਟਰਾਂਸਪੋਰਟ ਡਿਪਾਰਟਮੈਂਟ ਨੂੰ ਦੇਣਾ ਹੈ। ਇਹ ਇਕ ਪਾਸੇ ਤੋਂ ਦੂਜੇ ਪਾਸੇ ਵੱਲ ਦੇਣ ਦੀ ਗੱਲ ਹੈ, ਖਰਚੇ ਦੀ ਕੋਈ ਗੱਲ ਨਹੀਂ। ਇਹ ਐਡਜਸਟਮੈਂਟ ਹੀ ਹੈ। ਇਸੇ ਤਰ੍ਹਾਂ 98 ਕਰੋੜ 56 ਲੱਖ ਦੇ ਕਰੀਬ ਦਾ ਖਰਚਾ ਹੈ ਜਿਹੜਾ ਸੈਂਟਰ ਗੌਰਮਿੰਟ ਨੇ ਦੇਣਾ ਹੈ। ਇਹ ਰੁਪਿਆ ਆਉਣ ਵਿਚ ਦੇਰੀ ਹੁੰਦੀ ਹੈ ਪਰ ਬੁੱਕ ਟਰਾਂਸਫਰ ਕਰਨਾ ਬਹੁਤ ਜ਼ਰੂਰੀ ਹੈ। ਉਸ ਮੁਤਾਬਿਕ ਇਹ ਡਿਮਾਂਡ ਰੱਖੀ ਗਈ ਹੈ।

ਆਪਣੇ ਇੰਪਲਾਈਜ਼ ਨੂੰ ਹਾਊਸ ਬਿਲਡਿੰਗ ਐਡਵਾਂਸ ਦੇਣ ਵਾਸਤੇ ਬਜਟ ਵਿਚ ਇਹ ਅਮਾਊਂਟ 4 ਕਰੋੜ 50 ਲੱਖ ਰੁਪਿਆ ਰੱਖੀ ਹੈ। ਵੀਟ ਲੋਨ ਜਿਹੜਾ ਫੋਰਥ ਕਲਾਸ ਮੁਲਾਜ਼ਮਾਂ ਨੂੰ, ਗਰੀਬ ਮੁਲਾਜ਼ਮਾਂ ਨੂੰ ਮਿਲਦਾ ਹੈ, ਪੰਜਾਬ ਸਰਕਾਰ ਨੇ ਇਸ ਵਾਸਤੇ 10 ਕਰੋੜ 47 ਲੱਖ ਰੁਪਿਆ ਰੱਖਿਆ ਹੈ ਜਿਹੜਾ ਸਾਰੇ ਦਾ ਸਾਰਾ ਤਕਰੀਬਨ ਵਾਪਸ ਆਉਣ ਵਾਲਾ ਹੈ ਔਰ ਇੱਕ ਸਾਲ ਵਿਚ ਵਾਪਸ ਆ ਜਾਂਦਾ ਹੈ।

ਇਸੇ ਤਰ੍ਹਾਂ ਹੈਂਡਲੂਮ ਟੈਕਸਟਾਈਲ ਕਾਰਪੋਰੇਸ਼ਨ ਨੂੰ 33 ਲੱਖ ਰੁਪਿਆ ਲੋਨ ਦੇ ਤੌਰ ਤੇ ਮਿਲਿਆ ਹੈ ਔਰ ਹਾਊਸਿੰਗ ਬੋਰਡ ਨੂੰ 9 ਕਰੋੜ ਰੁਪਿਆ ਲੋਨ ਦੇ ਤੌਰ ਤੇ ਮਿਲਿਆ ਹੈ। ਇਹ 9 ਕਰੋੜ ਰੁਪਿਆ ਇਸ ਲਈ ਦਿੱਤਾ ਹੈ ਤਾਂ ਕਿ ਹਾਊਸਿੰਗ ਬੋਰਡ ਵੀਕਰ ਸੈਕਸ਼ਨ ਨੂੰ,

[ਵਿੱਤ ਮੰਤਰੀ]

ਗਰੀਬ ਲੋਕਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਮਕਾਨ ਮੁਹੱਈਆ ਕਰ ਸਕੇ ਔਰ ਸੀ.ਐਮ. ਸਾਹਿਬ ਦੀ ਖਾਹਿਸ਼ ਹੈ ਕਿ ਜਿਹੜੇ ਝੌਂਪੜੀਆਂ ਵਾਲੇ ਹਨ, ਇਹ ਪੰਜਾਬ ਤੇ ਇਕ ਐਸਾ ਧੱਬਾ ਹੈ ਜਿਸ ਨੂੰ ਦੂਰ ਕਰਨਾ ਬੜਾ ਜ਼ਰੂਰੀ ਹੈ। ਕਿੰਨਾ ਖਰਚ ਹੋ ਜਾਏ, ਝੌਂਪੜੀਆਂ ਵਿੱਚ ਰਹਿਣ ਵਾਲਿਆਂ ਗਰੀਬ ਲੋਕਾਂ ਨੂੰ ਮਕਾਨ ਬਣਾ ਕੇ ਦੇਣੇ ਬਹੁਤ ਜ਼ਰੂਰੀ ਹਨ। ਇਸ ਲਈ 9 ਕਰੋੜ ਰੁਪਏ ਦਿੱਤੇ ਗਏ। 25 ਕਰੋੜ 30 ਲੱਖ ਰੁਪਏ ਲੋਨ ਦੇ ਤੌਰ ਤੇ ਹੈ ਔਰ 98 ਕਰੋੜ 56 ਲੱਖ ਅਸੀਂ ਸੈਂਟਰ ਤੋਂ ਲੈਣੇ ਹਨ ਔਰ ਉਨ੍ਹਾਂ ਨੇ ਦੇਣੇ ਹਨ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਹਿੰਦੁਸਤਾਨ ਦੀ ਸਰਕਾਰ ਨੂੰ ਬਾਰ-ਬਾਰ ਸਾਡੇ ਮੁੱਖ ਮੰਤਰੀ ਜੀ ਵੀ ਔਰ ਪੰਜਾਬ ਦੀਆਂ ਦੂਜੀਆਂ ਪੁਲੀਟੀਕਲ ਪਾਰਟੀਆਂ ਇਸ ਸਬੰਧ ਵਿੱਚ ਕਹਿੰਦੀਆਂ ਆਈਆਂ ਕਿ ਪੰਜਾਬ ਨੇ ਪਰਾਕਸੀ ਵਾਰ ਪਾਕਿਸਤਾਨ ਦੇ ਖਿਲਾਫ ਲੜੀ ਹੈ। ਇਸ ਲਈ ਸਾਰੇ ਦਾ ਸਾਰਾ ਕਰਜ਼ਾ ਮੁਆਫ ਕਰ ਦਿੱਤਾ ਜਾਵੇ ਔਰ ਸਾਡੀ ਵੀ ਖਾਹਿਸ਼ ਹੈ ਕਿ ਪੰਜਾਬ ਨੇ ਸਰਦਾਰ ਬੇਅੰਤ ਸਿੰਘ ਦੀ ਰਹਿਨੁਮਾਈ ਥੱਲੇ ਹਿੰਦੁਸਤਾਨ ਦੀ ਏਕਤਾ ਅਤੇ ਅਖੰਡਤਾ ਵਾਸਤੇ ਲੜਾਈ ਲੜੀ ਔਰ ਉਸ ਲੜਾਈ ਲਈ ਜੋ ਖਰਚ ਹੋਇਆ, ਸਾਡੇ ਆਉਣ ਤੋਂ ਪਹਿਲੇ, ਪਾਪੂਲਰ ਗੌਰਮਿੰਟ ਬਣਨ ਤੋਂ ਪਹਿਲੇ ਜੋ ਕਰਜ਼ੇ ਦੇ ਤੌਰ ਤੇ ਲਿਆ ਉਹ ਸਾਰੇ ਦਾ ਸਾਰਾ ਮੁਆਫ ਕਰਨਾ ਚਾਹੀਦਾ ਹੈ। ਬਾਰ-ਬਾਰ ਅਸੀਂ ਕਿਹਾ ਅਤੇ ਪਹਿਲੇ ਸਾਲ ਸਾਨੂੰ ਖੁਸ਼ੀ ਹੈ ਕਿ ਉਨ੍ਹਾਂ ਨੇ ਕੋਈ ਕਿਸ਼ਤ ਔਰ ਸੂਦ ਨਹੀਂ ਲਿਆ। ਸਾਲ 1993-94 ਵਿਚ ਸੈਂਟਰ ਸਰਕਾਰ ਨੇ ਇੱਕ ਹੱਥ ਨਾਲ 939 ਕਰੋੜ ਸਾਨੂੰ ਦਿੱਤਾ ਔਰ ਦੂਸਰੇ ਹੱਥ ਨਾਲ ਸਾਡੇ ਤੋਂ 801 ਕਰੋੜ ਰੁਪਏ ਲੈ ਲਏ। ਮਗਰ 138 ਕਰੋੜ ਦੀ ਮੱਦਦ ਰਹੀ ਹੈ। ਲੇਕਿਨ ਸਾਡੇ ਏ.ਜੀ. ਦੀ ਡਾਇਰੈਕਸ਼ਨ ਦੇ ਮੁਤਾਬਿਕ ਇਹ 7 ਸੌਂ ਕਰੋੜ ਸੀ। 101 ਕਰੋੜ ਸਾਨੂੰ ਹੋਰ ਦੇਣਾ ਪਿਆ। ਇਹ ਵੱਡੀ ਰਕਮ ਡਿਮਾਂਡ ਨੰ: 8 ਥੱਲੇ ਦਿੱਤੀ ਹੈ। ਜਿਹੜੀ ਸੈਂਟਰਲ ਗੌਰਮਿੰਟ ਨੂੰ ਦਿੱਤੀ ਹੈ। ਇਹ ਜ਼ਰੂਰੀ ਵੀ ਸੀ, ਮਜਬੂਰੀ ਵੀ ਸੀ। ਇਸ ਕਰਕੇ ਕਿ ਜੋ ਪੈਸਾ ਉਨ੍ਹਾਂ ਨੇ ਰਿਲੀਜ਼ ਕਰਨਾ ਹੁੰਦਾ ਹੈ ਉਸ ਵਿਚੋਂ ਵਿਚ ਕੱਟ ਲੈਂਦੇ ਹਨ।

ਸਪੀਕਰ ਸਾਹਿਬ, ਮਾਨਯੋਗ ਮੈਂਬਰਾਂ ਦੀ ਨਜ਼ਰ ਥੱਲੇ 72 ਕਰੋੜ ਦੀ ਰਕਮ ਨਹੀਂ ਆਈ ਜਿਹੜੇ ਪੰਜਾਬ ਵਿਚ ਫਲੱਡ ਆਉਣ ਤੇ ਖਰਚ ਕੀਤੀ ਗਈ ਸੀ। ਨੈਚੁਰਲ ਕਲੈਮਟੀ ਦੇ ਇਹ ਪੈਸੇ ਹਰ ਸਾਲ ਸਾਨੂੰ 21 ਕਰੋੜ ਸੈਂਟਰਲ ਗੌਰਮਿੰਟ ਦਿੰਦੀ ਹੈ ਅਤੇ 7 ਕਰੋੜ ਅਸੀਂ ਆਪ ਪਾਉਣਾ ਹੁੰਦਾ ਹੈ। 28 ਕਰੋੜ ਦੀ ਰਕਮ ਨੈਚੁਰਲ ਕਲੈਮਟੀ ਦੇ ਤੌਰ ਤੇ ਇਕੱਠੀ ਹੁੰਦੀ ਰਹਿੰਦੀ ਹੈ।

ਪ੍ਰਾਈਮ ਮਨਿਸਟਰ ਸਾਹਿਬ ਇਥੇ ਆਏ ਸੀ ਔਰ ਪੰਜਾਬ ਦੇ ਮੁੱਖ ਮੰਤਰੀ ਜੀ ਨੇ ਉਨ੍ਹਾਂ ਨੂੰ ਆਪਣੇ ਤੌਰ ਤੇ ਆਖਿਆ ਸੀ। ਉਨ੍ਹਾਂ ਨੇ ਪੰਜਾਬ ਦੇ ਲੋਕਾਂ ਨਾਲ ਹਮਦਰਦੀ ਜ਼ਾਹਿਰ ਕੀਤੀ। ਇਸ ਸਾਲ ਦੇ ਪੈਸੇ ਵੀ ਦਿੱਤੇ ਔਰ ਆਉਣ ਵਾਲੇ ਸਾਲ ਦੇ ਪੈਸੇ ਵੀ ਉਨ੍ਹਾਂ ਨੇ ਸਾਨੂੰ ਪੇਸ਼ਗੀ ਦੇ ਦਿੱਤੇ ਕਿ ਤੁਸੀਂ ਨੈਚੁਰਲ ਕਲੈਮਟੀ ਵਾਸਤੇ 21 ਕਰੋੜ ਰੁਪਏ ਲੈ ਲਉ। ਇਸ ਤਰ੍ਹਾਂ 72 ਕਰੋੜ ਅਸੀਂ ਫਲੱਡ ਰਿਲੀਫ ਵਾਸਤੇ ਖਰਚੇ, ਲੋਕਾਂ ਦੀ ਭਲਾਈ ਲਈ ਖਰਚੇ। ਪਿਛਲੇ ਸਾਲਾਂ ਵਿੱਚ ਖਰਚ ਨਹੀਂ ਸੀ ਹੋਇਆ। ਪਰ ਇਸ ਸਾਲ 72 ਕਰੋੜ ਖਰਚ ਹੋਇਆ ਹੈ।

ਸਪੀਕਰ ਸਾਹਿਬ, ਮੈਨੂੰ ਇਹ ਗੱਲ ਦੱਸਣ ਦੀ ਖੁਸ਼ੀ ਹੈ ਕਿ ਇੰਡਸਟਰੀ ਵੱਲ ਵਧਣਾ, ਇੰਡਸਟਰੀਲਾਇਜੇਸ਼ਨ ਪੰਜਾਬ ਵਿਚ ਲਿਆਉਣਾ ਬਹੁਤ ਜ਼ਰੂਰੀ ਹੈ।ਅਗਰ ਸਿਰਫ ਅਸੀਂ ਖੇਤਾਂ ਵਿੱਚ ਜਾਂਦੇ ਰਹੇ, ਖੇਤਾਂ ਵਿੱਚ ਕੰਮ ਕਰਦੇ ਰਹੇ, ਅਨਾਜ ਤੇ ਹੀ ਨਿਰਭਰ ਰਹੇ ਤਾਂ ਅਸੀਂ ਤਰੱਕੀ ਨਹੀਂ ਕਰ ਸਕਦੇ ਪੰਜਾਬ ਸਰਕਾਰ ਦੀ ਖਾਹਿਸ਼ ਹੈ ਕਿ ਅਸੀਂ ਸਨਅੱਤੀ ਇਨਕਲਾਬ ਲਿਆਈਏ ਔਰ ਇਸ ਦੇ ਲਈ ਜ਼ਰੂਰੀ ਹੈ ਕਿ ਸਨਅੱਤਕਾਰਾਂ ਨੂੰ, ਜਿਹੜੇ ਸਾਡੇ ਪੰਜਾਬੀ ਭਰਾ ਬਾਹਰਲੇ ਮੁਲਕਾਂ ਵਿਚ ਬੈਠੇ ਹਨ ਉਨ੍ਹਾਂ ਨੂੰ ਇਥੇ ਸਨਅੱਤ ਲਗਵਾਈਏ। ਇਸ ਦੇ ਨਾਲ ਹੀ ਸਾਡੇ ਸਨਅੱਤਕਾਰ ਜੋ ਪੰਜਾਬ ਵਿੱਚ ਸੀ ਉਨ੍ਹਾਂ ਦਾ ਬੜਾ ਗਿਲਾ ਸੀ ਕਿ ਗੌਰਮਿੰਟ ਇਨਸੈਂਟਿਵ ਦਾ ਐਲਾਨ ਤਾਂ ਕਰ ਦਿੰਦੀ ਹੈ ਪਰ ਜਦੋਂ ਇੰਨਸੈਂਟਿਵ ਦੇ ਐਲਾਨ ਤੋਂ ਬਾਅਦ ਇੰਡਸਟਰੀ ਲਾਉਂਦੇ ਹਾਂ ਤਾਂ ਨਾ ਕੈਪੀਟਲ ਸਬਸਿਡੀ ਨਾ ਕੋਈ ਹੋਰ ਕਿਸਮ ਦੀ ਰਾਹਤ ਦਿੱਤੀ ਜਾਂਦੀ ਹੈ। ਲੇਕਿਨ ਪੰਜਾਬ ਦੇ ਮੁੱਖ ਮੰਤਰੀ ਜੀ ਨੇ ਇੰਡਸਟਰੀ ਲਈ ਪ੍ਰੇਰਿਤ ਕੀਤਾ। ਮੈਂ ਸਮਝਦਾ ਹਾਂ ਕਿ ਅਗਰ ਅਸੀਂ ਇੰਡਸਟਰੀ ਨੂੰ ਇਨਸੈਂਟਿਵ ਨਹੀਂ ਦੇਵਾਂਗੇ ਅਤੇ ਉਤਸ਼ਾਹਿਤ ਨਹੀਂ ਕਰਾਂਗੇ ਤਾਂ ਅਸੀਂ ਇੰਡਸਟਰੀ ਵਿਚ ਤਰੱਕੀ ਨਹੀਂ ਕਰ ਸਕਾਂਗੇ। ਪੰਜਾਬ ਦੇ ਜਿਹੜੇ ਨੌਜਵਾਨ ਹਨ ਉਨਾਂ ਨੂੰ ਇੰਡਸਟਰੀ ਵੱਲ ਨਹੀਂ ਲਿਆ ਸਕਾਂਗੇ ਔਰ ਪੰਜਾਬ ਸਿਰ ਕੱਢ ਸੂਬਾ ਇੰਡਸਟਰੀ ਵਿੱਚ ਨਹੀਂ ਬਣ ਸਕਦਾ। ਸਪੀਕਰ ਸਾਹਿਬ, ਮੈਨੂੰ ਇਹ ਸਦਨ ਨੂੰ ਦੱਸਣ ਵਿਚ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਪਿਛਲੇ ਇਨਸੈਂਟਿਵ ਦਾ ਬੈਕਲਾਗ ਜੋ ਸੀ ਜਿਹੜਾ 15-20 ਸਾਲ ਤੋਂ ਕਿਸੇ ਨੇ ਵੀ ਪੈਸਾ ਨਹੀਂ ਸੀ ਦਿੱਤਾ ਉਹ ਸਾਰੇ ਦਾ ਸਾਰਾ ਤਕਰੀਬਨ 40 ਕਰੋੜ ਰੁਪਿਆ ਇਨਸੈਂਟਿਵ ਦੇ ਤੌਰ ਤੇ ਅਸੀਂ ਇੰਡਸਟਰੀਅਲਿਸਟਸ ਨੂੰ ਦਿੱਤਾ ਹੈ ਤਾਂ ਕਿ ਕੋਈ ਕੋਰਟ ਵਿੱਚ ਨਾ ਜਾਵੇ ਜਾਂ ਕੋਈ ਹੋਰ ਉਸ ਨੂੰ ਪਰੇਸ਼ਾਨੀ ਨਾ ਹੋਵੇ।

ਸਪੀਕਰ ਸਾਹਿਬ, ਸ਼ਰਾਬ ਤੇ ਆਕਟਰਾਏ ਦੀ ਰਕਮ ਐਕਸਾਈਜ਼ ਵਾਲੇ ਇਕੱਠੀ ਕਰਦੇ ਹਨ ਲੇਕਿਨ ਜਿੰਨੀ ਸ਼ਰਾਬ ਸ਼ਹਿਰਾਂ ਵਿੱਚ ਜਾਂਦੀ ਹੈ ਉਸ ਤੇ ਜਿੰਨਾ ਮਹਿਸੂਲ ਬਣਦਾ ਹੈ ਉਸ ਵਿਚੋਂ ਉਹ ਮਿਊਂਸਪਲ ਕਮੇਟੀਆਂ ਨੂੰ ਦਿੰਦੇ ਹਨ ਔਰ ਇਸ ਦੇ ਮੁਤਾਬਿਕ 20 ਕਰੋੜ ਰੁਪਿਆ ਬਣਦਾ ਹੈ। ਇਹ ਸਾਰਾ ਰੁਪਿਆ ਮਿਲਾ ਕੇ ਜਿਸ ਦਾ ਮੈਂ ਵੇਰਵੇ ਨਾਲ ਜਿਕਰ ਕੀਤਾ ਹੈ 298 ਕਰੋੜ ਰੁਪਿਆ ਬਣਦਾ ਹੈ ਔਰ ਅਗਰ 305 ਕਰੋੜ ਰੁਪਿਆ ਜੋ ਟੋਟਲ ਹੈ ਉਸ ਵਿੱਚੋਂ ਇਹ 298 ਕਰੋੜ ਰੁਪਏ ਦੀ ਰਕਮ ਘਟਾ ਦਿੱਤੀ ਜਾਵੇ ਤਾਂ ਸਿਰਫ 7 ਕਰੋੜ ਰੁਪਿਆ ਰਹਿ ਜਾਂਦਾ ਹੈ।ਇਸ ਦੇ ਵਾਸਤੇ ਮਾਨਯੋਗ ਮੈਂਬਰ ਆਪਣੀ ਗੱਲ ਕਹਿ ਵੀ ਸਕਦਾ ਹੈ ਅਤੇ ਉਹ ਨੁਕਤਾਚੀਨੀ ਵੀ ਕਰ ਸਕਦੇ ਹਨ। ਮੈਨੂੰ ਦੱਸਣ ਵਿੱਚ ਇਹ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਇਤਨੀ ਵਡੀ ਰਕਮ ਵਿਚੋਂ ਜਿਹੜਾ ਮਿਲ ਰਿਹਾ ਹੈ ਉਸ ਵਿੱਚ ਜੋ ਐਕਸੈਸ ਖਰਚ ਹੋਇਆ ਉਸ ਨੂੰ ਜੇ ਜਸਟੀਫਾਈ ਕੀਤਾ ਜਾਵੇ ਜਿਸ ਤਰ੍ਹਾਂ ਕਿ ਮੈਂ ਦੱਸਿਆ ਹੈ ਤਾਂ ਇਹ 7 ਕਰੋੜ ਰੁਪਏ ਦੀ ਰਕਮ ਬਹੁਤ ਛੋਟੀ ਜਿਹੀ ਰਕਮ ਹੈ, ਇਹ ਜਿਹੜੀ ਸਪਲੀਮੈਂਟਰੀ ਡੀਮਾਂਡਜ਼ ਰਾਹੀਂ ਰਕਮ ਮੰਗੀ ਗਈ ਹੈ ਇਹ ਬਹੁਤ ਮਾਮੂਲੀ ਜਿਹੀ ਹੈ।ਸਾਰੇ ਸਾਲ ਵਿੱਚ ਜਿਸ ਵੇਲੇ 1250 ਕਰੋੜ ਰੁਪਏ ਪਲੈਨ ਤੇ ਖਰਚਿਆ ਔਰ 30 ਸੌ ਕਰੋੜ ਰੁਪਏ ਤੋਂ ਜ਼ਿਆਦਾ ਦਾ ਬਜਟ ਹੈ ਤਾਂ ਉਸ ਦੇ ਮੁਕਾਬਲੇ ਵਿੱਚ ਇਹ ਛੋਟੀ ਜਿਹੀ ਰਕਮ ਕੋਈ ਮਾਇਨੇ ਨਹੀਂ ਰਖਦੀ।

[ਵਿੱਤ ਮੰਤਰੀ]

ਸਪੀਕਰ ਸਾਹਿਬ, ਕੁਝ ਗੱਲਾਂ ਜਨਰਲ ਤੌਰ ਤੇ ਕਹੀਆਂ ਗਈਆਂ ਹਨ ਜਿਸ ਦੇ ਲਈ ਸਭ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹਾਂਗਾ ਕਿ ਮਾਨਯੋਗ ਮੈਂਬਰ ਨੇ ਕਿਹਾ ਹੈ ਕਿ ਓਲਡ ਏਜ ਪੈਨਸ਼ਨ ਲੋਕਾਂ ਨੂੰ ਨਹੀਂ ਮਿਲਦੀ, ਬਕਾਇਆ ਹਨ। ਇਹ ਠੀਕ ਹੈ ਕਿ 2 ਸਾਲ ਸਾਨੂੰ ਇਸ ਦੀ ਤਕਲੀਫ ਸੀ ਲੇਕਿਨ ਅੱਜ ਮੈਂ ਕਹਿ ਸਕਦਾ ਹਾਂ ਕਿ ਇਸ ਸਾਲ ਵਿਚ ਸਾਰਾ ਬੈਕਲਾਗ ਜਿੰਨਾ ਓਲਡ ਏਜ ਪੈਨਸ਼ਨ ਦਾ ਹੈ ਉਹ 31 ਮਾਰਚ ਤਕ ਪੰਜਾਬ ਸਰਕਾਰ ਨੇ ਦੇ ਦਿੱਤਾ ਹੈ। ਇਸ ਦੇ ਨਾਲ 2 ਲੱਖ ਬੈਨੀਫੀਸ਼ਰੀ ਨੂੰ ਫਾਇਦਾ ਪਹੁੰਚਿਆ ਹੈ ਔਰ 33 ਕਰੋੜ ਰੁਪਿਆ ਖਰਚ ਕੀਤਾ ਹੈ। ਇਸ ਸਬੰਧ ਵਿੱਚ ਕੋਈ ਗਿਲੇ ਦੀ ਗਲੱ ਨਹੀਂ ਹੈ ਔਰ ਪੰਜਾਬ ਸਰਕਾਰ ਚਾਹੁੰਦੀ ਹੈ ਕਿ ਅਸੀ ਜੋ ਕਰ ਸਕਦੇ ਹਾਂ ਉਹ ਵੱਧ ਤੋਂ ਵੱਧ ਕਰੀਏ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ** ** **

**Mr. Speaker :** This is no Point of Order. Sit down. I do not know where you were when there was time to speak.

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਕ ਚੀਜ਼ ਇਥੇ ਬਾਰ ਬਾਰ ਆਈ ਹੈ ਕਿ ਕੁਰੱਪਸ਼ਨ ਹੈ ਔਰ ਕੁਰੱਪਸ਼ਨ ਨੂੰ ਰੋਕਣਾ ਚਾਹੀਦਾ ਹੈ। ਮੈਂ, ਸਪੀਕਰ ਸਾਹਿਬ, ਇਸ ਹਾਊਸ ਦੇ ਵਿੱਚ ਇਸ ਗੱਲ ਨੂੰ ਕਹਿ ਕੇ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਮੈਂ ਵੀ ਪਿਛਲੇ 24-25 ਸਾਲਾਂ ਤੋਂ ਲੈਜਿਸਲੇਟਰ ਦੇ ਤੌਰ ਤੇ ਇਸ ਸਦਨ ਵਿੱਚ ਆਪਣੀ ਜ਼ਿਮੇਵਾਰੀ ਨਿਭਾਉਂਦਾ ਰਿਹਾ ਹਾਂ। ਪੰਜਾਬ ਵਿੱਚ ਵੀ ਸੇਵਾ ਕਰਨ ਦਾ ਮੈਨੂੰ ਮੌਕਾ ਮਿਲਿਆ ਹੈ ਲੇਕਿਨ ਮੈਂ ਪਹਿਲੀ ਵਾਰੀ ਦੇਖਿਆ ਹੈ ਕਿ ਇਸ ਸਰਕਾਰ ਨੇ ਔਰ ਇਸ ਸਰਕਾਰ ਦੇ ਮੁੱਖ ਮੰਤਰੀ ਸਾਹਿਬ ਨੇ ਕੁਰੱਪਸ਼ਨ ਦਾ ਅਹਿਸਾਸ ਕੀਤਾ ਹੈ ਕਿ ਇਹ ਖਤਮ ਹੋਣੀ ਚਾਹੀਦੀ ਹੈ(ਥੰਪਿੰਗ) ਔਰ ਅਹਿਸਾਸ ਕਰਦੇ ਹੋਏ ਬਕਾਇਦਾ ਕਦਮ ਉਠਾਏ ਹਨ। ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਇਹ ਕੁਰੱਪਸ਼ਨ ਜੋ ਫੈਲੀ ਹੋਈ ਹੈ ਜਿਸ ਦੇ ਲਈ ਜੋ ਕਦਮ ਚੁੱਕੇ ਗਏ ਹਨ, ਪਾਜ਼ੇਟਿਵ ਕਦਮ ਚੁੱਕੇ ਹਨ। ਕੀ ਮਾਨਯੋਗ ਮੈਂਬਰਜ਼ ਆਪਣੀਆਂ ਅੱਖਾਂ ਦੇ ਸਾਹਮਣੇ ਨਹੀਂ ਦੇਖਦੇ? ਮੈਨੂੰ ਯਾਦ ਹੈ ਕਿ ਜਿਸ ਵੇਲੇ ਮਨਿਸਟਰੀ ਬਣੀ ਸੀ ਤਾਂ ਸਭ ਤੋਂ ਪਹਿਲਾਂ ਇਹ ਫੈਸਲਾ ਹੋਇਆ ਸੀ ਕਿ ਟਰੈਫਿਕ ਪੁਲਿਸ ਜਿਹੜੀ ਹੈ ਉਹ ਪੰਜਾਬ ਵਿਚ ਖਤਮ ਕਰ ਦਿੱਤੀ ਜਾਵੇ। ਟਰੈਫਿਕ ਪੁਲਿਸ ਖਤਮ ਕਰਨ ਵਿਚ ਲੋਕ ਵੀ ਇਹ ਸਮਝਦੇ ਹਨ ਟਰੈਫਿਕ ਵਾਲੇ ਕਿੰਨੀ ਕੁਰਪਸ਼ਨ ਕਰਦੇ ਸਨ। 50 ਜਾਂ 100 ਰੁਪਏ ਹਰ ਗੱਡੀ ਤੋਂ ਲੈਂਦੇ ਸਨ। ਇਸ ਲਈ ਸਰਕਾਰ ਨੇ ਇਸ ਟਰੈਫਿਕ ਪੁਲਿਸ ਨੂੰ ਖਤਮ ਕਰ ਦਿੱਤਾ ਹੈ (ਵਿਘਨ)

**ਸ੍ਰੀ ਵਿਨੋ ਕੁਮਾਰ ਸਾਥੀ :** ਟਰੈਫਿਕ ਪੁਲਿਸ ਹਾਲੇ ਵੀ ਫਿਰਦੀ ਹੈ। (ਵਿਘਨ)

**Mr. Speaker :** You are disturbing unnecessarily. No logic. Please resume you seat. What logic you have ?

**ਵਿੱਤ ਮੰਤਰੀ:** ਸਪੀਕਰ ਸਾਹਿਬ, ਕੋਈ ਟਰੈਫਿਕ ਪੁਲਿਸ ਨਹੀਂ ਰਹਿ ਗਈ। ਕੁਰਪਸ਼ਨ ਬੰਦ ਕਰਨ ਵਾਸਤੇ, ਜਿਸ ਤਰ੍ਹਾਂ ਖੇਤ ਨੂੰ ਚਾਰੋ ਪਾਸੋਂ ਵਾੜ ਲਾਈ ਜਾਂਦੀ ਹੈ ਇਸੇ ਤਰ੍ਹਾਂ ਹੀ ਇਸ ਨੂੰ ਹਰ ਪੱਖ ਤੋਂ ਖਤਮ ਕਰਨ ਦੀ ਲੋੜ ਹੈ। ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਕੁਰੱਪਸ਼ਨ ਇਕ ਕੈਂਸਰ ਦੀ

**Expenged as ordered by the Chair.

ਬਿਮਾਰੀ ਹੈ ਔਰ ਅਸੀਂ ਸਾਰੇ ਮਿਲਕੇ ਇਸ ਬਿਮਾਰੀ ਨੂੰ ਖਤਮ ਕਰ ਸਕਦੇ ਹਾਂ। ਇਸ ਵਿਚ ਤੁਹਾਡੀ ਵੀ ਲੋੜ ਹੈ ਅਤੇ ਸਰਕਾਰ ਵੀ ਆਪਣੀ ਜ਼ਿਮੇਵਾਰੀ ਪੂਰੀ ਸਮਝਦੀ ਹੈ ਔਰ ਜਿਹੜੇ ਲੂਪ ਹੋਲਜ਼ ਹਨ ਉਨ੍ਹਾਂ ਨੂੰ ਪਲੱਗ ਕਰਨ ਦੀ ਕੋਸ਼ਿਸ਼ ਕਰ ਰਹੀ ਹੈ। ਦੂਸਰੀ ਗਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲੇ ਭੱਠਿਆਂ ਵਾਲੇ ਹਮੇਸ਼ਾਂ ਇਹ ਸ਼ਿਕਾਇਤ ਕਰਦੇ ਸਨ ਕਿ ਕਦੇ ਕੋਈ ਇੰਸਪੈਕਟਰ ਅਤੇ ਕਦੇ ਕੋਈ ਇੰਸਪੈਕਟਰ ਉਨ੍ਹਾਂ ਨੂੰ ਤੰਗ ਕਰਦਾ ਸੀ ਔਰ ਕੋਈ ਲੱਖ ਰੁਪਿਆ ਦੇ ਕਰੀਬ ਹਰ ਸਾਲ ਉਨ੍ਹਾਂ ਨੂੰ ਦੇਣਾ ਪੈਂਦਾ ਸੀ। ਇਸ ਤੋਂ ਵੀ ਲੋਕਾਂ ਨੂੰ ਰਾਹਤ ਦੇਣ ਲਈ ਸਰਕਾਰ ਨੇ ਫੈਸਲਾ ਲਿਆ ਅਤੇ ਇਨ੍ਹਾਂ ਭੱਠਿਆਂ ਤੇ ਲੰਪਸਮ ਟੈਕਸ ਲਾਉਣਾ ਸ਼ੁਰੂ ਕਰ ਦਿੱਤਾ ਤਾਂ ਕਿ ਕੋਈ ਕੁਰੱਪਸ਼ਨ ਨਾ ਹੋ ਸਕੇ ਇਸ ਤਰ੍ਹਾਂ ਪੈਸੰਜਰ ਟੈਕਸ ਵਿਚ ਵੀ ਬਹੁਤ ਚੋਰੀ ਹੁੰਦੀ ਸੀ ਉਸ ਨੂੰ ਵੀ ਲੰਪਸਮ ਕੀਤਾ ਗਿਆ ਹੈ ਸਿਨਮਿਆਂ ਤੇ ਜਿਹੜਾ ਟੈਕਸ ਲਗਦਾ ਸੀ ਉਸ ਨੂੰ ਵੀ ਲੰਪਸਮ ਕੀਤਾ ਹੈ ਤਾਂ ਕਿ ਲੋਕ ਇਹ ਮਹਿਸੂਸ ਕਰਨ ਕਿ ਪੰਜਾਬ ਵਿਚੋਂ ਕੁਰੱਪਸ਼ਨ ਖਤਮ ਹੋ ਰਹੀ ਹੈ। ਪੰਜਾਬ ਦੇ ਲੋਕ ਹੁਣ ਇਹ ਮਹਿਸੂਸ ਕਰਦੇ ਹਨ ਕਿ ਪੰਜਾਬ ਸਰਕਾਰ ਨੇ ਕੁਰੱਪਸ਼ਨ ਨੂੰ ਖਤਮ ਕਰਨ ਲਈ ਪੰਜਾਬ ਵਿਚੋਂ ਇਸ ਇੰਸਪੈਕਟਰੀ ਰਾਜ ਨੂੰ ਖਤਮ ਕੀਤਾ ਹੈ ਤਾਂ ਕਿ ਕੁਰੱਪਸ਼ਨ ਖਤਮ ਹੋ ਸਕੇ ਇਸ ਵੱਲ ਸਾਡੀ ਸਰਕਾਰ ਨੇ ਉਪਰਾਲੇ ਕੀਤੇ ਹਨ ਅਤੇ ਹੋਰ ਵੀ ਕਦਮ ਚੁੱਕੇ ਜਾ ਰਹੇ ਹਨ। ਮੈਂ ਫੇਰ ਇਥੇ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਠੀਕ ਹੈ ਕਿ ਜਿਹੜਾ ਕੋਈ ਕੰਮ ਕਰਦਾ ਹੈ ਨੁਕਤਾਚੀਨੀ ਵੀ ਉਸ ਦੀ ਹੁੰਦੀ ਹੈ। ਇਥੇ ਸਵੇਰੇ ਚੀਫ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ ਕਿ ਅਗਰ ਕੋਈ ਕੁਰੱਪਸ਼ਨ ਦਾ ਚਾਰਜ ਲਗਾਉਂਦਾ ਹੈ ਤਾਂ ਉਹ ਐਫੀਡੈਵਿਟ ਦੇ ਕੇ ਜਾਂ ਹੋਰ ਪੱਕੇ ਸਬੂਤ ਦੇ ਕੇ ਇਨਕੁਆਇਰੀ ਕਰਵਾ ਸਕਦਾ ਹੈ ਚਾਹੇ ਉਹ ਕਿੰਨਾ ਵੀ ਵੱਡਾ ਆਦਮੀ ਕਿਉਂ ਨਾ ਹੋਵੇ। ਅਸੀਂ ਉਸ ਦੇ ਖਿਲਾਫ ਐਕਸ਼ਨ ਲਵਾਂਗੇ ਅਤੇ ਉਸ ਨੂੰ ਸਜ਼ਾ ਦੇਵਾਂਗੇ। ਸਵੇਰੇ ਚੀਫ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਅਸੀਂ ਕਿੰਨੇ ਪੁਲਿਸ ਦੇ ਅਫਸਰਾਂ ਨੂੰ ਡਿਸਮਿਸ ਕੀਤਾ ਅਤੇ ਕਿੰਨਿਆਂ ਨੂੰ ਸਸਪੈਂਡ ਕੀਤਾ ਅਤੇ ਕਈਆਂ ਨੂੰ ਨੌਕਰੀਆਂ ਵਿਚੋਂ ਕੱਢ ਦਿੱਤਾ ਹੈ। ਮੈਂ ਬਜਟ ਸਪੀਚ ਵਿਚ ਦੱਸਾਂਗਾ ਕਿ ਕਿਸ ਤਰ੍ਹਾਂ ਅਸੀਂ ਐਕਸ਼ਨ ਲਵਾਂਗੇ ਅਤੇ ਸਾਰ ਫੈਕਟਸ ਐਂਡ ਫੀਗਰਜ਼ ਵੀ ਦੇਵਾਂਗੇ। ਪਿਛਲੇ 2 ਸਾਲਾਂ ਦੇ ਵਿਚ ਸਾਡੀ ਸਰਕਾਰ ਨੇ ਕੀ ਕੀ ਕਦਮ ਚੁੱਕੇ ਹਨ। ਅਸੀਂ ਪੰਜਾਬ ਵਿਚੋਂ ਕੁਰੱਪਸ਼ਨ ਨੂੰ ਖਤਮ ਕਰਨਾ ਚਾਹੁੰਦੇ ਹਾਂ ਔਰ ਅਸੀਂ ਸਰਦਾਰ ਬੇਅੰਤ ਸਿੰਘ ਦੀ ਸਫੈਦ ਪਗੜੀ ਨੂੰ ਬਿਲਕੁਲ ਦਾਗ ਨਹੀਂ ਲਗਣ ਦੇਵਾਂਗੇ। ਅਸੀਂ ਕੁਰਪੱਸ਼ਨ ਨੂੰ ਪੰਜਾਬ ਵਿਚੋਂ ਜੜ੍ਹ ਤੋਂ ਉਖਾੜ ਦੇਣਾ ਚਾਹੁੰਦੇ ਹਾਂ। ਇਸ ਦੇ ਲਈ ਸਾਨੂੰ ਤੁਹਾਡੇ ਸਹਿਯੋਗ ਦੀ ਲੋੜ ਹੈ ਅਤੇ ਪਬਲਿਕ ਦੇ ਸਹਿਯੋਗ ਦੀ ਲੋੜ ਹੈ ਤਦ ਹੀ ਅਸੀਂ ਕਾਮਯਾਬ ਹੋ ਸਕਦੇ ਹਾਂ। ਇਥੇ ਕਿਹਾ ਗਿਆ ਕਿ ਅਸੀਂ ਹੈਲੀਕਾਪਟਰ ਖਰੀਦ ਰਹੇ ਹਾਂ। ਇਸਨੂੰ ਖਰੀਦ ਨਹੀਂ ਰਹੇ ਬਲਕਿ ਇਸ ਨੂੰ ਅਸੀਂ ਲੋੜ ਅਨੁਸਾਰ ਕਿਰਾਏ ਤੇ ਲੈ ਰਹੇ ਹਾਂ ਕਿਉਂਕਿ ਜਿਸ ਤਰ੍ਹਾਂ ਕਾਫੀ ਤੇਜ਼ ਰਫਤਾਰ ਵਾਲੇ ਹਥਿਆਰ ਆ ਗਏ ਹਨ ਵਹੀਕਲ ਆ ਗਏ ਹਨ ਉਨ੍ਹਾਂ ਉਤੇ ਨਿਗਰਾਣੀ ਕਰਨ ਲਈ ਪਰਾਪਰ ਧਿਆਨ ਦੇਣ ਲਈ ਹੈਲੀਕਾਪਟਰ ਦੀ ਲੋੜ ਮਹਿਸੂਸ ਕੀਤੀ ਗਈ ਤਾਂ ਕਿ ਮੌਕੇ ਤੇ ਵੀ.ਵੀ.ਆਈ.ਪੀ ਦੀ ਪਹੁੰਚ ਜਲਦੀ ਹੋ ਸਕੇ ਔਰ ਦੇਰ ਨਾ ਲਗੇ। ਡੀ.ਜੀ.ਪੀ. ਵਲੋਂ ਪਰਾਪਰ ਨਿਗਰਾਨੀ ਰੱਖਣ ਲਈ ਇਸ ਦੀ ਲੋੜ ਮਹਿਸੂਸ ਕੀਤੀ ਗਈ ਸੀ ਤਾਂ ਕਿ ਉਹ ਸਾਰੇ ਪ੍ਰਬੰਧ ਕਰ

[ਵਿੱਤ ਮੰਤਰੀ]

ਮਕਣ। ਪੰਜਾਬ ਵਿਚ ਅਮਨ ਅਤੇ ਸ਼ਾਂਤੀ ਲਈ ਇਹ ਬੜਾ ਲਾਜ਼ਮੀ ਸੀ ਔਰ ਪੰਜਾਬ ਦੇ ਲੋਕਾਂ ਵਿਚ ਖੁਸ਼ੀ ਹੋਵੇ, ਸ਼ਾਂਤੀ ਹੋਵੇ ਅਤੇ ਨਚਣ ਗਾਉਣ ਦਾ ਵਾਤਾਵਰਣ ਹੋਵੇ। ਇਸ ਦੇ ਲਈ ਖਰਚ ਕਰਨਾ ਬੜਾ ਜ਼ਰੂਰੀ ਸੀ। ਇਨਸਾਨੀ ਜ਼ਿੰਦਗੀ ਲਈ ਇਹ ਖਰਚਾ ਬਹੁਤ ਥੋੜ੍ਹਾ ਹੈ। ਪੁਲਿਸ ਨੂੰ ਹਰ ਤਰ੍ਹਾਂ ਨਾਲ ਫਿੱਟ ਰਖਣ ਲਈ ਇਹ ਸਾਰਾ ਕੁਝ ਕੀਤਾ ਜਾ ਰਿਹਾ ਹੈ, ਤਾਂ ਕਿ ਪੁਲਿਸ ਲੋਕਾਂ ਦੀ ਜਾਨ ਅਤੇ ਮਾਲ ਦੀ ਸੁਰੱਖਿਆ ਕਰ ਸਕੇ। ਇਨਸਾਨੀ ਜ਼ਿੰਦਗੀ ਨਾਲੋਂ ਇਹ ਕੋਈ ਖਰਚਾ ਜ਼ਿਆਦਾ ਨਹੀਂ ਹੈ। ਮਿੱਤਲ ਸਾਹਿਬ ਨੇ ਵੀ 'ਹੂੰ' ਦੀ ਗੱਲ ਕੀਤੀ ਹੈ। ਇਥੇ ਮੈਂਬਰਾਂ ਵਲੋਂ ਗਲਤ ਫਹਿਮੀ ਪਾਉਣ ਦੀ ਕੋਸ਼ਿਸ਼ ਕੀਤੀ ਗਈ। ਪੁਲਿਸ ਦੇ ਕੰਮ ਦੀ ਸ਼ਲਾਘਾ ਚੀਫ ਮਨਿਸਟਰ ਸਾਹਿਬ ਨੇ ਵੀ ਕੀਤੀ ਹੈ ਅਤੇ ਇਹ ਬੜਾ ਜ਼ਰੂਰੀ ਸੀ। ਪੰਜਾਬ ਦੀ ਪੁਲਿਸ ਵੀ ਉਹੀ ਹੈ ਅਤੇ ਪੰਜਾਬ ਦੇ ਲੋਕ ਵੀ ਉਹੀ ਹਨ ਪਰ ਸਿਰਫ ਫਰਕ ਕੀ ਪਿਆ ਹੈ ਉਨ੍ਹਾਂ ਦਾ ਕਮਾਂਡਰ ਬਦਲ ਗਿਆ ਹੈ ਅਗਰ ਕਮਾਂਡਰ ਕਾਬਲ ਹੋਵੇ ਤਾਂ ਉਸ ਦੀ ਫੌਜ ਜਿੱਤਦੀ ਹੈ। ਸੋ ਇਹ ਕਾਮਯਾਬੀ ਸਾਡੇ ਬਹਾਦਰ ਜਰਨੈਲ ਸਰਦਾਰ ਬੇਅੰਤ ਸਿੰਘ ਦੀ ਹੈ ਜਿਸ ਦੀ ਅਗਵਾਈ ਥੱਲੇ ਪੰਜਾਬ ਸਰਕਾਰ ਨੇ ਕੰਮ ਕੀਤਾ ਅਤੇ ਲੋਕਾਂ ਦੇ ਸਹਿਯੋਗ ਦੇ ਨਾਲ ਇਨ੍ਹਾਂ ਨੇ ਅੱਤਵਾਦੀਆਂ ਉਤੇ ਜਿੱਤ ਪ੍ਰਾਪਤ ਕੀਤੀ ਅਤੇ ਇਨ੍ਹਾਂ ਨੇ 8-9 ਸਾਲ ਲਗਾਤਾਰ ਪੰਜਾਬ ਦੇ ਲੋਕਾਂ ਦੇ ਦੁੱਖਾਂ ਨੂੰ ਦੇਖਿਆ ਅਤੇ ਮਹਿਸੂਸ ਕੀਤਾ ਅਤੇ ਉਨ੍ਹਾਂ ਦੇ ਘਰ ਘਰ ਜਾ ਕੇ ਦੁੱਖ ਵਿਚ ਭਾਈਵਾਲ ਬਣੇ। ਇਸ ਮਹਾਨ ਲੀਡਰ ਨੇ ਕਾਂਗਰਸ ਪਾਰਟੀ ਦੀ ਸੇਵਾ ਕਰਦੇ ਹੋਏ ਅਤੇ ਜਨਤਾ ਦੀ ਸੇਵਾ ਕਰਦੇ ਹੋਏ ਨਾ ਮੁਮਕਿਨ ਨੂੰ ਮੁਮਕਿਨ ਵਿਚ ਬਦਲ ਦਿੱਤਾ। ਪੰਜਾਬ ਵਿਚ ਸ਼ਾਂਤੀ ਦਿੱਤੀ। ਪੁਲਿਸ ਵੀ ਉਹੀ ਹੈ ਐਡਮਨਿਸਟਰੇਸ਼ਨ ਵੀ ਉਹੀ ਹੈ, ਪੰਜਾਬ ਦੇ ਲੋਕ ਵੀ ਉਹੀ ਹਨ ਸਿਰਫ ਇਕ ਲੀਡਰ ਹੀ ਬਦਲਿਆ ਹੈ ਜਿਸ ਦੀ ਅਗਵਾਈ ਨੇ ਇਹ ਸਾਰਾ ਚਮਤਕਾਰ ਕੀਤਾ ਹੈ। ਇਹ ਸਰਦਾਰ ਬੇਅੰਤ ਸਿੰਘ ਦੀ ਦੇਣ ਹੈ ਇਹ ਕਾਂਗਰਸ ਪਾਰਟੀ ਵਿਚ ਹੋਣ ਕਰਕੇ ਹੋ ਸਕਿਆ ਹੈ ਅਤੇ ਕਾਂਗਰਸ ਪਾਰਟੀ ਦੇ ਆਦਰਸ਼ਾਂ ਅਤੇ ਅਸੂਲਾਂ ਕਰਕੇ ਇਹ ਆਪਣੇ ਮਕਸਦ ਵਿਚ ਕਾਮਯਾਬ ਹੋਏ ਹਨ ਅਤੇ ਇਨ੍ਹਾਂ ਨੇ ਆਪਣੇ ਸੀਨੇ ਵਿਚ ਲੋਕਾਂ ਦਾ ਦਰਦ ਰੱਖ ਕੇ, ਲੋਕਾਂ ਦੇ ਹੰਝੂਆਂ ਨੂੰ ਵੇਖਦੇ ਹੋਏ, ਅੱਖਾਂ ਵਿਚ ਦਰਦ ਦੇ ਹੰਝੂ ਇਨ੍ਹਾਂ ਨੇ ਦੇਖੇ ਸਨ। ਇਨ੍ਹਾਂ ਨੂੰ ਪੰਜਾਬ ਦੇ ਲੋਕਾਂ ਨੇ ਮੌਕਾ ਦਿੱਤਾ ਅਤੇ ਇਹ ਕਾਮਯਾਬ ਹੋਏ। ਇਨ੍ਹਾਂ ਨੇ ਸਵੇਰੇ ਵੀ ਇਹ ਕਿਹਾ ਸੀ ਕਿ 100 ਬਟਾਲੀਅਨ ਇਥੋਂ ਸੀ.ਆਰ.ਪੀ. ਦੀ ਵਾਪਿਸ ਚਲੀ ਗਈ ਹੈ ਅਤੇ ਮਿਲਟਰੀ ਵੀ ਵਾਪਿਸ ਚਲੀ ਗਈ ਹੈ। ਅਸੀਂ 5 ਬਟਾਲੀਅਨ ਕਮਾਂਡੋ ਦੀ ਤਿਆਰ ਕੀਤੀ ਹੈ ਜਿਸ ਦਾ ਖਰਚਾ ਸਾਲ 1993-94 ਵਿਚ ਪਵੇਗਾ। ਹੋਮ ਡਿਪਾਰਟਮੈਂਟ ਨੇ ਪੁਲਿਸ ਉਤੇ ਜੋ ਖਰਚ ਕੀਤਾ ਹੈ ਉਹ ਜਾਇਜ਼ ਹੈ ਅਤੇ ਅਸੀਂ ਇਸ ਨੂੰ ਠੀਕ ਸਮਝਦੇ ਹਾਂ। ਇਨਸਾਨੀ ਜ਼ਿੰਦਗੀ ਦੇ ਲਈ ਇਤਨਾ ਖਰਚ ਸਹਿਣਾ ਲਾਜ਼ਮੀ ਹੈ। ਜੇ ਜ਼ਿੰਦਗੀ ਹੋਵੇਗੀ, ਕਾਰਖਾਨੇ ਵੀ ਹੋਣਗੇ, ਸਕੂਲ ਵੀ ਹੋਣਗੇ, ਅਤੇ ਸਾਰਾ ਕੰਮ ਕਾਰ ਚਲਦਾ ਰਹੇਗਾ ਅਗਰ ਜ਼ਿੰਦਗੀ ਨਹੀਂ ਹੋਵੇਗੀ ਫੇਰ ਇਸ ਪੈਸੇ ਦੀ ਕੀ ਕਦਰ ਹੈ। ਇਸ ਲਈ ਅਸੀਂ ਇਹ ਪੈਸਾ ਇਨਸਾਨੀ ਜ਼ਿੰਦਗੀ ਦੀ ਹਿਫਾਜ਼ਤ ਲਈ ਖਰਚ ਕਰ ਰਹੇ ਹਾਂ। ਪੁਲਿਸ ਉਤੇ ਖਰਚਾ ਅਗਲੇ ਸਾਲ, ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ, ਕਿ ਘੱਟ ਹੋਵੇਗਾ। ਸਪੀਕਰ ਸਾਹਿਬ, ਇਨ੍ਹਾਂ ਨੂੰ ਹੈਰਾਨਗੀ ਹੋਵੇਗੀ ਕਿ ਸਾਡੀ ਸਰਕਾਰ ਨੇ ਨਾਨ-ਪਲਾਨ ਵਿਚ ਵੇਸਟਫੁੱਲ ਐਕਸਪੈਂਡੀਚਰ ਨੂੰ ਖਤਮ ਕੀਤਾ ਹੈ ਅਤੇ 10 ਪ੍ਰਤੀਸ਼ਤ ਕੱਟ ਲਗਾਕੇ ਕਾਫੀ ਵੱਡੀ ਬੱਚਤ ਕੀਤੀ ਹੈ। ਇਸ ਰਸਤੇ ਤੇ ਚਲ ਕੇ ਅਸੀਂ ਬੱਚਤ ਕਰ ਰਹੇ ਹਾਂ।

ਸਪੀਕਰ ਸਾਹਿਬ, ਜੋ ਮੈਂਬਰ ਸਾਹਿਬਾਨ ਵਲੋਂ ਸੁਝਾਅ ਆਏ ਹਨ ਅਤੇ ਜਿਹੜੇ ਸੁਝਾਅ ਕੰਸਟਰਕਟਿਵ ਹਨ, ਉਨ੍ਹਾਂ ਤੇ ਵਿਚਾਰ ਕਰਾਂਗੇ। ਪਰ ਜੇਕਰ ਕਿਸੇ ਮੈਂਬਰ ਵਲੋਂ ਸਿਰਫ ਨੁਕਤਾਚੀਨੀ ਹੀ ਕੀਤੀ ਗਈ "ਕਿ ਆਟਾ ਗੁੰਨਦੀ ਦਾ ਸਿਰ ਹਿਲਦਾ ਕਿਉਂ ਹੈ?" ਤਾਂ ਅਸੀਂ ਕੀ ਕਰ ਸਕਦੇ ਹਾਂ।

ਸਪੀਕਰ ਸਾਹਿਬ, ਕਈ ਭਰਾਵਾਂ ਨੂੰ ਤਕਲੀਫ ਬੜੀ ਹੈ ਕਿ ਕਾਂਗਰਸ ਸਰਕਾਰ ਪੰਜਾਬ ਵਿਚ ਬਣ ਗਈ ਹੈ। ਕਦੇ ਕਹਿੰਦੇ ਹਨ ਕਿ ਇਹ ਸਰਕਾਰ ਤਾਂ ਬਣੀ ਹੈ ਕਿਉਂਕਿ ਅਕਾਲੀਆਂ ਨੇ ਇਲੈਕਸ਼ਨਾਂ ਦਾ ਬਾਈਕਾਟ ਕੀਤਾ ਸੀ। (ਵਿਘਨ) ਸਪੀਕਰ ਸਾਹਿਬ, ਕਾਂਗਰਸ ਪਾਰਟੀ ਨੈਸ਼ਨਲ ਪਾਰਟੀ ਹੈ ਅਤੇ ਸਾਰੇ ਹਿੰਦੋਸਤਾਨ ਦੀ ਇਕ ਬਹੁਤ ਵੱਡੀ ਪਾਰਟੀ ਹੈ। ਕਾਂਗਰਸ ਪਾਰਟੀ ਦੇ ਸਦਕਾ ਹੀ ਪੰਜਾਬ ਦੇ ਲੋਕਾਂ ਨੇ ਕਾਂਗਰਸ ਨੂੰ ਫਤਵਾ ਦਿਤਾ ਹੈ। ਬੀ.ਜੇ.ਪੀ ਜਾਂ ਕਿਸੇ ਹੋਰ ਪਾਰਟੀ ਨੂੰ ਨਹੀ ਦਿਤਾ। ਸਪੀਕਰ ਸਾਹਿਬ, ਲੋਕਾਂ ਨੇ ਉਨ੍ਹਾਂ ਪਾਰਟੀਆਂ ਤੇ ਵਿਸ਼ਵਾਸ ਵੀ ਨਹੀਂ ਕੀਤਾ। ਕਾਂਗਰਸ ਇਕ ਆਦਰਸ਼ ਵਾਦੀ ਪਾਰਟੀ ਹੈ। ਕਾਂਗਰਸ ਇਕ ਸੈਕੂਲਰ ਪਾਰਟੀ ਹੈ।(ਥੰਪਿੰਗ) ਤੁਸੀਂ ਇਧਰ ਜਾਉ ਜਾਂ ਉਧਰ ਜਾਉ ਪਰ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਪੰਜਾਬ ਦੀ ਸੇਵਾ ਕਰ ਰਹੇ ਹਨ ਅਤੇ ਕਰਦੇ ਰਹਿਣਗੇ। ਅੰਤ ਵਿਚ ਮੈਂ ਚਾਹਵਾਂਗਾ ਕਿ ਜਿਹੜੀਆਂ ਸਪਲੀਮੈਂਟਰੀ ਡਿਮਾਂਡਜ਼ ਅੱਜ ਹਾਊਸ ਦੇ ਸਾਹਮਣੇ ਪੇਸ਼ ਹੋਈਆਂ ਹਨ ਉਹ ਪਾਸ ਕੀਤੀਆਂ ਜਾਣ ਜਿਹੜਾ ਥੋੜ੍ਹਾ ਤੌਖਲਾ ਮੈਂਬਰਾਂ ਦੇ ਦਿਲ ਵਿਚ ਹੈ ਉਹ ਤੌਖਲਾ ਅਸੀਂ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਜੋ ਪੈਸਾ ਸੈਂਟਰ ਤੋਂ ਮਿਲਿਆ ਹੈ ਜਾਂ ਮਿਲਣਾ ਹੈ ਉਸ ਬਾਰੇ ਹਾਊਸ ਵਿਚ ਪੂਰੀ ਜਸਟੀਫਿਕੇਸ਼ਨ ਦੱਸੀ ਗਈ ਹੈ।ਸਪੀਕਰ ਸਾਹਿਬ ਕੁਲ, 4,76,65,78,000 ਰੁਪਏ ਦੀਆਂ ਸਪਲੀਮੈਂਟਰੀ ਡਿਮਾਂਡਸ ਸਦਨ ਦੇ ਸਾਹਮਣੇ ਹਨ। ਸੋ ਮੈਂ ਕਹਾਂਗਾ ਕਿ ਜੋ ਗਿਲੋਟੀਨ 6.00 ਵਜੇ ਲਗਣਾ ਸੀ, ਉਹ ਬੇਸ਼ਕ ਪਹਿਲਾਂ ਲਗਾ ਦਿਤਾ ਜਾਵੇ ਅਤੇ ਇਹ ਡਿਮਾਂਡਜ਼ ਪਾਸ ਕੀਤੀਆਂ ਜਾਣ।

श्रीमती लक्ष्मी कांता चावला : अध्यक्ष महोदय, मैं कलैरीफिकेशन लेना चाहती हूं। मैं आप के माध्यम से वित्त मन्त्री महोदय से इतना निवेदन करना चाहती हूं कि इन्होंने जो कहा है कि 31 मार्च तक हो जायेगा वह तो ठीक है। 14 मार्च को दो दर्जन से ज्यादा लोग मुझे मिले हैं। 50/-, 50/- रुपए उन्होंने अपनी जेब से बैंक में जमा करवाए। पर सरकार की तरफ से पैनशन का एक पैसा भी जमा नहीं हुआ। जो काम की बात है उसके बारे में कहा जाता है कि "दूध का जला छाछ को भी फूंक फूंक कर पीता है।

अध्यक्ष महोदय 17 जुलाई, 1992 को पी.सी. एल. में इनक्वारी की मांग मैंने की थी। कोई जांच नहीं हुई : पर तीन अधिकारी जरूर नौकरी से निकाल दिये इस शक में कि विभागीय जानकारी उन से मुझे मिली।

ਸ੍ਰੀ ਸਪੀਕਰ : ਤੁਸੀਂ ਕੀ ਇਨਫਰਮੇਸ਼ਨ ਲੈਣਾ ਚਾਹੁੰਦੇ ਹੋ।

श्रीमती लक्ष्मी कांता चावला : अध्यक्ष महोदय इस संबंध में एफीडेविट दिया गया तो उसका क्या हुआ है वहां से तीन कर्मचारियों को नौकरी से निकाल दिया गया यह तो वही बात हुई कि वही कातिल, वही मुनसिफ़।

**Mr. Speaker :** Please resume your seat.

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਜਿਹੜੀਆਂ ਗੱਲਾਂ ਡਾਕਟਰ ਸਾਹਿਬ ਨੇ ਕਹੀਆਂ ਹਨ ਉਹ ਉਨ੍ਹਾਂ ਗੱਲਾਂ ਬਾਰੇ ਸਾਬਤ ਕਰ ਦੇਣ। ਸਾਡਾ ਹੱਕ ਬਣਦਾ ਹੈ ਕਿ ਅਸੀਂ ਕਲੈਰੀਫਿਕੇਸ਼ਨ ਲਈਏ। ਨੈਚੂਰਲ ਕਲੈਮਿਟੀ ਵਾਸਤੇ ਪੈਸਾ ਪੰਜਾਬ ਸਰਕਾਰ ਕੋਲ ਖਜ਼ਾਨੇ ਵਿਚ ਪਿਆ ਹੈ। ਇਸ ਵਿਚ ਸੈਂਟਰਲ ਸਰਕਾਰ ਵੀ ਆਪਣਾ ਹਿੱਸਾ ਦਿੰਦੀ ਹੈ, ਹਾਲੇ ਵੀ 28 ਕਰੋੜ ਰੁਪਿਆ ਪਿਆ ਹੋਇਆ ਹੈ। (ਵਿਘਨ)(ਸ਼ੋਰ)

**Mr. Speaker :** Please resume your seat. You are not asking anything. You are not seeking information. You are just giving something which is not relevant.

**ਵਿੱਤ ਮੰਤਰੀ :** ਸਪੀਕਰ ਸਾਹਿਬ, ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਕਿਹਾ ਹੈ ਕਿ ਜਿਹੜਾ ਦੁੱਧ ਦਾ ਜਲਿਆ ਹੋਇਆ ਹੁੰਦਾ ਹੈ, ਉਹ ਛਾਹ ਨੂੰ ਵੀ ਫੂਕ ਫੂਕ ਕੇ ਪੀਂਦਾ ਹੈ। ਇਨ੍ਹਾਂ ਨੂੰ ਡਰ ਹੈ ਕਿ ਸ਼ਾਇਦ ਕੋਈ ਐਫੀਡੇਵਿਟ ਦੇਵੇ...

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੈਂ ਪੀ.ਸੀ.ਐਲ. ਬਾਰੇ ਜਵਾਬ ਮੰਗਿਆ ਹੈ Don't mis-interpret me. Please reply to my information, which I am asking. Don't generalise.

**ਸ੍ਰੀ ਸਪੀਕਰ :** ਚਾਵਲਾ ਜੀ, ਤੁਸੀਂ ਬੈਠ ਜਾਉ। ਡਾਕਟਰ ਸਾਹਿਬ ਜਵਾਬ ਦੇ ਰਹੇ ਹਨ। Please resume your seat.

**ਵਿੱਤ ਮੰਤਰੀ :** ਅਗਰ ਕੋਈ ਐਫੀਡੇਵਿਟ ਦੇਵੇ ਤਾਂ ਉਸਤੇ ਕਾਰਵਾਈ ਨਾ ਹੋਵੇ ਜਾਂ ਗਲਤ ਹੋਵੇ ਇਹ ਉਸ ਵਕਤ ਹੁੰਦਾ ਹੋਵੇਗਾ ਜਦੋਂ ਇਨ੍ਹਾਂ ਦੀ ਬੀ.ਜੇ.ਪੀ. ਦੀ ਸਰਕਾਰ, ਅਕਾਲੀਆਂ ਦੀ ਸਰਕਾਰ ਹੁੰਦੀ ਸੀ। ਉਦੋਂ ਇਸ ਤਰ੍ਹਾਂ ਦੀ ਗੱਲ ਹੁੰਦੀ ਹੋਵੇਗੀ। ਇਸ ਵੇਲੇ ਮੈਂ ਸਦਨ ਦੇ ਮੈਂਬਰਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜਾ ਵੀ ਕੋਈ ਐਫੀਡੇਵਿਟ ਦੇਵੇਗਾ, ਉਸਤੇ ਬਾਕਾਇਦਾ ਇਨਕੁਆਇਰੀ ਹੋਵੇਗੀ। ਅਗਰ ਐਫੀਡੇਵਿਟ ਸੱਚਾ ਹੋਵੇਗਾ ਤਾਂ ਉਸ ਮੁਲਾਜ਼ਮ ਨੂੰ ਸਜ਼ਾ ਮਿਲੇਗੀ ਅਤੇ ਜੇ ਐਫੀਡੇਵਿਟ ਗਲਤ ਹੋਵੇਗਾ ਤਾਂ ਦੇਣ ਵਾਲੇ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ। ਦੂਸਰੀ ਗੱਲ ਓਲਡ ਏਜ ਪੈਨਸ਼ਨ ਬਾਰੇ ਕਹੀ ਹੈ। ਮੈਂ ਦੱਸਦਾ ਹਾਂ ਕਿ ਇਸ ਮੁਤੱਲਕ ਸੀ.ਐਮ. ਸਾਹਿਬ ਕੱਲ ਮੀਟਿੰਗ ਵਿਚ ਪ੍ਰੀਜ਼ਾਈਡ ਕਰ ਰਹੇ ਸਨ ਅਤੇ ਸੋਸ਼ਲ ਵੈਲਫੇਅਰ ਮਨਿਸਟਰ ਨੇ ਸਟੈਂਡ ਲਿਆ ਹੈ ਕਿ ਵਿਡੋ ਅਤੇ ਓਲਡ ਏਜ ਪੈਨਸ਼ਨਾਂ ਦਾ ਬੈਕਲਾਗ ਖਤਮ ਹੋਣਾ ਚਾਹੀਦਾ ਹੈ। ਹੁਣ ਕੈਬਨਿਟ ਵਿਚ ਡਿਸੀਜ਼ਨ ਹੋਇਆ ਹੈ ਕਿ ਸਾਰੇ ਦੇ ਸਾਰੇ ਪੈਸੇ ਬੈਕਲਾਗ ਦੇ ਰਿਲੀਜ਼ ਕਰ ਦਿੱਤੇ ਜਾਣਗੇ ਅਤੇ 31 ਮਾਰਚ ਤੱਕ ਕੋਈ ਵੀ ਐਸੀ ਵਿਧਵਾ ਅਤੇ ਐਸਾ ਬਜ਼ੁਰਗ ਨਹੀਂ ਰਹੇਗਾ ਜਿਹੜਾ ਕਹੇ ਕਿ ਮੈਨੂੰ ਪੈਨਸ਼ਨ ਨਹੀਂ ਮਿਲੀ। ਅਸੀਂ ਇਸ ਗੱਲ ਨੂੰ ਰੀਇਟਰੇਟ ਕਰਕੇ ਕਹਿੰਦੇ ਹਾਂ ਕਿ 31 ਮਾਰਚ ਤੋਂ ਪਹਿਲਾਂ ਪਹਿਲਾਂ ਸਾਰੀਆਂ ਭੈਣਾਂ ਨੂੰ ਅਤੇ ਬਜ਼ੁਰਗਾਂ ਨੂੰ

ਪੈਨਸ਼ਨ ਮਿਲ ਜਾਵੇਗੀ। ਜੇ ਕਿਸੇ ਨੂੰ ਫੇਰ ਵੀ ਕੋਈ ਸ਼ਿਕਾਇਤ ਰਹੇਗੀ ਜਾਂ ਪੈਨਸ਼ਨ ਨਾ ਮਿਲੇਗੀ ਤਾਂ ਕਸੂਰਵਾਰ ਮੁਲਾਜ਼ਮ ਦੀ ਵੀ ਇਨਕੁਆਇਰੀ ਕਰਾਂਗੇ ਅਤੇ ਸਜ਼ਾ ਦੇਵਾਂਗੇ। ਬਾਕੀ, ਸਪੀਕਰ ਸਾਹਿਬ, ਜਿਹੜੀ ਸਾਥੀ ਜੀ ਨੇ ਗੱਲ ਕੀਤੀ ਹੈ, ਉਸ ਸਬੰਧ ਵਿਚ ਮੈਂ ਕਹਾਂਗਾ ਕਿ ਹੈਲੀਕਾਪਟਰ ਦੇ ਕਿਰਾਏ ਦਾ ਖਰਚਾ ਇਕ ਕਰੋੜ ਜਾਂ ਕਿੰਨਾ ਬਣਦਾ ਹੈ। ਜਦੋਂ ਹੈਲੀਕਾਪਟਰ ਆਪਣਾ ਹੈ ਹੀ ਨਹੀਂ, ਤਾਂ ਉਸਦੀ ਮੁਰੰਮਤ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

**Mr. speaker** Now I put the Supplementary Demands for Grants to the vote of the House.

**Demand No. I**

**Mr. Speaker** : Question is—

That a Supplementary sum not exceeding Rs. 47,91,63,000 on account of Revenue Account be granted to the Governor to defray the charges that will come in course of payments for the year ending 31st March, 1994, in respect of Agriculture and Forests.

*The motion was carried.*

**Demand No. 2**

**Mr Speaker** : Question is—

That a Supplementary sum not exceeding Rs. 57,65,000 on account of Capital Account be granted to the Governor to defray the charges that will come in course of payments for the year ending 31st March, 1994, in respect of Animal Husbandary Fisheries.

*The motion was carried.*

**Mr Speaker** : Question is—

That a Supplementary sum not exceeding Rs. 3,30,30,000 on account of Revenue Account and Rs. 2,000 on account of Capital Account be granted to the Governor to defray the charges that will come in course of payments for the year ending 31st March, 1994, in rspect of Co-operation.

*The motion was carried.*

**Demand No 3**

**Mr Speaker** : Question is—

That a Supplementary sum not exceeding Rs. 1,000 on account of Revenue Account be granted to the Governor to defray the charges that will come in course of payments for the year ending 31st March, 1994, in respecet respect of Education.

*The motion was carried.*

**Demand No. 4**

**Mr. Speaker** : Questions—

[Mr. Speakar]

That a Supplementary sum not exceeding Rs. 1,31,96,000 on account of Revenue Account be granted to the Governor to defray the charges that will come in course of payments for the year in course payment for the year ending 31st March, 1994, in respect of Excise and Taxation.

*The motion was carried.*

**Demand No. 8**

**Mr Speaker** : Question is—

That a Supplementary sum not exceeding Rs. 14,96,80,000 on account of Capital Account be granted to the Governor to defray the charges that will come in course of payments for the year ending 31st March, 1994, in respect of Finance.

*The motion was carried.*

**Demand No. 10**

**Mr Speaker** : Question is—

That a Supplementary sum not exceeding Rs. to 2,46,44,000 on account of Revenue Account be granted to the Governor defray the charges that will come in course of payments for the year ending 31st March, 1994, in respect of General Administration

*The motion was carried.*

**Demand No. 11**

**Mr Speaker** : Question—

That a Supplementary sum not exceeding Rs. 2,000 on account of Revenue Account be granted to the Governor to defray the charges that will come in course of payments for the year ending 31st March, 1994, in respect of Health and Family Welfare.

*The motion was carried*

**Demand No. 12**

**Mr Speaker** : Question is—

That a Supplementary sum not exceeding Rs. 63,12,13,000 on account of Revenue Account and Rs. 1,50,000 on account of Capital Account be granted to the Governor to defray the charges that will come in conree of payments for the year ending 31st March, 1994, in respect of Home Affairs and Justice?

*The motion was carried.*

**Demand No. 13**

**Mr. Speaker** : Question is —

That a Supplementary sum not exceeding Rs. 40,49,86,000 on account of Revenue Account and Rs. 10,06,91,000 on account of Capital Account be granted to the Governor to defray the charges that will come in course of payments for the year ending 31st March, 1994, in respect of Industries.

*The motion was carried.*

**DemandNo. 15**

**Mr. Speaker** ; Question is—

That a Supplementary sum not exceeding Rs. 8,17,35,000 on account of Revenue Account and Rs. 11,91,40,000 on account of Capital Account be granted to the Governor to defray the charges tthat will come in course of payments for the year ending 31st March, 1994, in respect of Irrigation and Power.

*The motion was carried.*

**Demand No. 17**

**Mr. Speaker** : Question is—

That a Supplementary sum not exceeding Rs. 22,82,85,000 on account of Revenue Account and Rs. 9,00,00,000 on account of Capital Account be granted to the Governor to defray the charges that will come in course of payments for the year ending 31st March, 1994, in respect of Local Government, Housing and Urban Development.

*The motion was carried.*

**Demand No. 18**

**Mr. Speaker** : Question is—

That a Supplementary sum not exceeding Rs. 59,000 on account of Rvenue Account be granted to the Governor to defray the charges that will come in course of payments for the year ending 31st March, 1994, in respect of Personnel and Administrative Reforms.

*The motion was carried.*

**Demand No 22**

**Mr. Speaker** : Question is—

That a Supplementary sum not exceeding Rs. 75,86,98,000 on account of Revenue Account be granted to the Governor to defray the charges that will come in course of payments for the year ending 31st March, 1994, in respect of Revenue and Rehabilitation.

*The motion was carried.*

**Demand No. 23**

**Mr. Speaker** : Question is—

That a Supplementary sum not exceeding Rs.3 90,37,000 on account of Revenue Account be granted to the Governor to defray the charges that will come in course of payments for the year ending 31st March, 1994, in respect of Rural Development and Panchayats.

*The motion was carried.*

## Demand No. 24

**Mr. Speaker** : Question is—

That a Supplementary sum not exceeding Rs, 3,000 on account of Revenue Account and Rs. 14,59,16,000 on account of Capital Account be granted to the Governor to defray the charges that will come in course of payments for the year ending 31st March, 1994, in respect of Science and Technology.

*The motion was carried.*

## Demand No. 25

**Mr. Speaker** : Question is—

That a Supplementary sum not exceeding Rs. 5,000 on account of Revenue Account and Rs. 1,19,83,000 on account of Capital Account be granted to the Governor to defray the charges that will come in course of payments for the year ending 31st March, 1994, in respect of Social and Women's Welfare and Welfare of Scheduled Castes and Back ward Classes.

*The motion was carried.*

## Demand No. 27

**Mr. Speaker** : Question is—

That a Supplementary sum not exceeding Rs. 2,21,38,000 on account of Revenue Account be granted to the Governor to defray the charges that will come in course of payments for the year ending 31st March, 1994, in respect of Technical Education and Industrial Training.

*The motion was carried.*

## Demand No. 28

**Mr. Speaker** : Question is—

That a Supplementary sum not exceeding Rs. 8,90,000 on account of Revenue Account be granted to the Governor to defray the charges that will come in course of payments for the year ending 31st March, 1994, in respect of Toursim and Cultural Affairs.

*The motion was carried.*

## Demand No.29

**Mr. Speaker** : Question is—

That a Supplementary sum not exceeding Rs. 29,53,06,000 on account of Revenue Account and Rs. 12,05,00,000 on account of Capital Account be granted to the Governer to defray the charges that will come in course of payments for the year ending 31st March, 1994, in respect of Transport.

*The motion was carried.*

**Demand No. 30**

**Mr. Speaker** : Question is—

That a Supplementary sum not exceeding Rs. 86,000 on account of Revenue Account be granted to the Governor to defray the charges that will come in course of payments for the year ending 31st March, 1994, in respect of Vigilance.

*The motion was carried.*

## THE PUNJAB APPROPRIATION BILL, 1994

**Finance Minister** (Doctor Kewal Krishan) : Sir, I beg to introduce the Punjab Appropriation Bill. Sir, I beg to move—

That the Punjab Appropriation Bill be taken into consideration at once.

**Mr Speaker** : Motion moved—

That the Punjab Appropriation Bill be taken into consideration at once.

Discussion, if any.

श्रीमती लक्ष्मी कांता चावला (अमृतसर केंद्री) : अध्यक्ष महोदय, आप के माध्यम से इस सदन में कुछ मांगों के सम्बन्ध में मैं कुछ कहना चाहती हूं। यहां बहुत चर्चा हो रही है कि भ्रष्टाचार को नकेल डाल दी है लेकिन कोई सिपाही पकड़ लिया या कोई पटवारी पकड़ लिया, इस से तो भ्रष्टाचार खत्म नहीं होगा। यह तो अमर बेल है, यह नीचे से पकड़ने से काबू नहीं होती। देखना यह है कि किस के हाथ कितने लम्बे हैं। यह हाथ जंडियाला तक तक तो पहुंचते हैं, सुजानपुर तो पहुंचते हैं, सरहाली और कुराली में तो लोगों के सिर तोड़ देते हैं लेकिन यह जो भ्रष्टाचार है यहां तक इन के हाथ नहीं पहुंचते यहां भाव तो है लेकिन यह सम भाव नहीं, दुष भाव है। मैं यह सुन सुन कर हैरान हो रही थी कि अमृतसर में ही नहीं, पूरे पंजाब में हमारे जो महत्वपूर्ण व्यक्ति आते हैं, उन के लिये डाक्टरी सहायता देने वालों का काफिला साथ–साथ ही जाता है जैसे डाक्टर, गलूकोज, ब्लड यूनिट आदि। यह जो ब्लड है, पता नहीं कितने इन्सानों का खून व्यर्थ हो जाता है, वी.आई.पी. की सुरक्षा के लिये। वी.आई.पी को अगर ब्लड की जरूरत नहीं पड़ती तो उनके लिये सुरक्षित खून 21 दिन के बाद काम का नहीं रहता। फिर वह खून गंदी नाली में गिरा दिया जाता है वी.आई.पी. को इस खून की जरूरत नहीं पड़ और वी.ओ.पी. को यह खून मिल नहीं सकता क्योंकि यह सुरक्षित रखा होता है। हस्पतालो में लोग पर्चियां लिये घूमते हैं लेकिन उन को दवाई नहीं मिलती, सरिंज नहीं मिलती। पूरे 75 के वार्ड में एक नर्स मिलती है। सरदार लाल सिंह जब स्वास्थ्य मंत्री थे, उस वक्त वह खुद मानते थे कि अमृतसर में (हड्डयों) हड्डियों के वार्ड में 471 मरीज रखे गये थे। कल मैंने एक सच सुना जो सुनने में चुटकला

[श्रीमती लक्ष्मी कांता चावला]

लगता है कि वी.वी.आई.पी. जब आकाश मार्ग से जाते हैं तो डाक्टरी सहूलतें लिये गाड़ियां नीचे तैयार साथ-साथ चलती हैं। मैं हैरान हूं कि कैसे दूर से अप्रभावी यन्त्र द्वारा आकाश मार्ग में दवाई खिलाई जाती है या इन्जैक्शन दिये जाते हैं।

ਸ੍ਰੀ ਸਪੀਕਰ: ਕਿਹੜੀ ਡਿਮਾਂਡ ਤੇ ਬੋਲ ਰਹੇ ਹੋ

श्रीमती लक्ष्मी कांता चावला : कोई भी डिमांड जनता के पैसे से और जनता के लिये ही होती है।

तुलसी दास जी ने कहा है कि

मुखिया मुखी सों चाहिए---खान पान को एक।

पाले पोसे सकल अंग-तुलसी सहित विवेक।

घर में एक साधारण मां होती है वह भी अपने चार बच्चों को खिलाये बिना खाना नहीं खाती लेकिन यहां तो मुखिया अपने ही पेट पालने की ओर लगे हुये हैं। मेरी प्रार्थना है कि जो हस्पताल हैं, उनको दवाइयों से युक्त किया जाये गरीब आदमी को मुफ्त दवाई मिले। आज भी सदन में जानकारी दी गई है कि जो भट्ठे वाले हैं उन से जो एकबरगी ही टैक्स की बात है उस में भी पांच करोड़ रुपये का चक्कर है कोई छोटा मोटा नहीं। खादी बोर्ड में लूट है। कोई पूछता ही नहीं। लैदर कारपोरेशन में कर्ज कैसे दिये जा रहे हैं। यह सभी जानते हैं लैदर कारपोरेशन में अनेक घपले हैं। पहले कहा गया कि गोल्डन शेक हैंड के तहत रिटायर हो जाये इकट्ठा पैसा लेकर बेटी की शादी करो। तो फिर नियुक्ति पत्र ले लो। जैसे एक अन्धा बांटे रेवड़ियां फिर फिर अपनों को दे। मैं बेनती करना चाहती हूं कि मेरे एक साथी ने खूब कही कि अन्धा आंखों से रहित होता हुआ भी रेवड़ियां बांटते समय अपनों को पहचान लेता है तो हम आंखों वाले क्यों न पहचान कर बांटे। पर यहां सब का हाथ अपने अपने मुंह की तरफ जा रहा है।

सरकार और बहुत खर्च कर रही है। एक खर्च और कर दीजिये। जैसे लोक सेवा आयोग है वैसे ही एक वी.आई.पी. सेवा आयोग बना दीजिये। जिला स्तर पर एक एक आई.ए.एस. और आई.पी.एस. अफसर और दे दें जो केवल वी.आई.पीज. की सेवा कर सकें। जनता के अधिकारी जनता के लिये रहने दीजिये।

**Mr. Speaker** : You have not asked any information.

ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ) : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਇਹ ਅਰਜ਼ ਕਰਾਂਗਾ ਕਿ ਵੋਰਜ਼ ਐਲੀਗੇਸ਼ਨ ਪਰੋਸੀਡਿੰਗਜ਼ ਦਾ ਪਾਰਟ ਨਹੀਂ ਬਣਨਾ ਚਾਹੀਦਾ। ਦੂਸਰੀ ਗੱਲ ਇਹ ਹੈ

ਕਿ (ਵਿਘਨ) ਇਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਤੁਲਸੀ ਦਾਸ ਦਾ ਸਲੋਕ ਸੁਣਾਇਆ ਹੈ ਮੈਂ ਵੀ ਤੁਲਸੀ ਦਾਸ ਜੀ ਦੇ ਦੋਹੇ ਨਾਲ ਹੀ ਜਵਾਬ ਦੇ ਦਿੰਦਾ ਹਾਂ। ਉਨ੍ਹਾਂ ਨੇ ਕਿਹਾ ਹੈ ਕਿ "ਜਾਕੀ ਰਹੀ ਭਾਵਨਾ ਜੈਸੀ ਪ੍ਰਭੂ ਮੂਰਤਿ ਦੇਖੀ ਤਿਨ ਵੈਸੀ"

ਸਪੀਕਰ ਸਾਹਿਬ, ਪੰਜਾਬ ਸਰਕਾਰ ਨੂੰ ਆਪਣੇ ਆਪਣੇ ਨਜ਼ਰੀਏ ਦੇ ਨਾਲ ਹਰ ਇਕ ਦੇਖਦਾ ਹੈ ਔਰ ਸਾਇਦ ਇਨ੍ਹਾਂ ਨੂੰ ਇਹ ਗੱਲ ਚੰਗੀ ਨਹੀਂ ਲਗਦੀ ਕਿ ਜਿਸ ਵੇਲੇ ਪੰਜਾਬ ਦੇ ਵਿੱਚ ਲੋਕਾਂ ਨੂੰ ਅਗਵਾ ਕਰ ਲਿਆ ਜਾਂਦਾ ਸੀ, ਲੁੱਟ ਲਿਆ ਜਾਂਦਾ ਸੀ, ਦਿਨ ਦਿਹਾੜੇ ਪੰਜ ਪੰਜ, ਲੱਖ ਰੁਪਏ, 10, 10 ਲੱਖ ਰੁਪਏ ,25-25 ਲੱਖ ਰੁਪਏ, 50-50 ਲੱਖ ਰੁਪਏ ਤਕ ਵਸੂਲੇ ਜਾਂਦੇ ਸਨ ਕੀ ਉਹ ਕੁਰੱਪਸ਼ਨ ਨਹੀਂ ਸੀ। ਚਲਦੇ ਹੋਏ ਨਿਹੱਥੇ ਲੋਕਾਂ ਨੂੰ ਕਤਲ ਕਰ ਦੇਣਾ, ਘਰੋਂ ਬੇਘਰ ਕਰ ਦੇਣਾ, ਜੀਉਂਦੇ ਨੂੰ ਮਾਰ ਦੇਣਾ ਕੀ ਕੁਰੱਪਸ਼ਨ ਨਹੀਂ ਸੀ, ਜ਼ੁਲਮ ਨਹੀਂ ਸੀ? ਜਿਹੜੀ ਸਰਕਾਰ ਅਤਵਾਦ ਨੂੰ ਨੱਥ ਪਾ ਸਕਦੀ ਹੈ, ਕਿਲਿੰਗਜ਼ ਨੂੰ ਕਤਲੋ ਗਾਰਤ ਨੂੰ ਬੰਦ ਕਰ ਸਕਦੀ ਹੈ ਕਿਆ ਉਹ ਸਰਕਾਰ ਕੁਰੱਪਸ਼ਨ ਨੂੰ ਖਤਮ ਨਹੀਂ ਕਰ ਸਕਦੀ? ਸਪੀਕਰ ਸਾਹਿਬ ਦੁਨੀਆਂ ਝੁਕਤੀ ਹੈ ਲੇਕਿਨ ਝੁਕਾਨੇ ਵਾਲਾ ਚਾਹੀਏ। ਸਪੀਕਰ ਸਾਹਿਬ, ਪਿਛਲੇ ਹਫਤੇ ਅਸੀਂ ਲੋਕਾਂ ਨੂੰ ਇਕੱਤਰ ਕੀਤਾ ਲੋਕਾਂ ਨੂੰ ਦੱਸਣ ਦੀ ਖਾਤਰ ਕਿ ਪੰਜਾਬ ਸਰਕਾਰ ਨੇ ਦੋ ਸਾਲਾਂ ਦੇ ਵਿੱਚ ਕੀ ਕੀ ਪ੍ਰਾਪਤੀਆਂ ਕੀਤੀਆਂ ਹਨ। ਸਪੀਕਰ ਸਾਹਿਬ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਅੰਮ੍ਰਿਤਸਰ ਦੇ ਵਿੱਚ ਇੱਕ ਲੱਖ ਤੋਂ ਵੀ ਵੱਧ ਲੋਕ ਚਾਰ ਵਜੇ ਤਕ ਸੁਣਦੇ ਰਹੇ, ਧੁੱਪ ਵਿੱਚ ਬੈਠੇ ਰਹੇ। ਅੱਖਾਂ ਤੋਂ ਓਝਲ ਕਰਕੇ ਇਹ ਆਖੀ ਜਾਣਾ ਕਿ ਕੁਰੱਪਸ਼ਨ ਹੀ ਕੁਰੱਪਸ਼ਨ ਹੈ। ਸਪੀਕਰ ਸਹਿਬ, ਮੈਂ ਤੁਹਾਡੇ ਰਾਹੀਂ ਭੈਣ ਜੀ ਨੂੰ ਕਹਾਂਗਾ ਕਿ ਆਪਣੀਆਂ ਭਾਵਨਾਵਾਂ ਨੂੰ ਅੱਛਾ ਬਣਾਉਣ। "ਆਸ਼ਾ ਜੀਵਨ ਨਿਰਾਸ਼ਾ ਮਰਨ।" ਸਪੀਕਰ ਸਾਹਿਬ, ਜਿਹੜੀ ਨਿਰਾਸ਼ਾ ਹੈ ਇਹ ਮਾਯੂਸੀ ਦਾ ਆਲਮ ਹੈ ਜਿਹੜੀ ਕਿ ਹਮੇਸ਼ਾਂ ਹੀ ਗੁੱਸੇ ਵਿੱਚ ਰੱਖਦੀ ਹੈ, ਪਰੇਸ਼ਾਨ ਕਰਦੀ ਹੈ। ਤੁਸੀਂ ਹਮੇਸ਼ਾਂ ਆਸ਼ਾਵਾਦੀ ਬਣੋ। ਜੇ ਆਸ਼ਾ-ਵਾਦੀ ਹੋਵੋਗੇ ਤਾਂ ਕੁਝ ਕਰ ਵੀ ਸਕੋਗੇ ਜੇ ਨਿਰਾਸ਼ਾਵਾਦੀ ਹੋ ਗਏ ਤਾਂ ਦੁਖੀ ਹੋ ਜਾਓਗੇ।

ਮੇਰਾ ਖਿਆਲ ਹੈ ਕਿ ਇਸ ਸਦਨ ਦੇ ਵਿੱਚ ਜਿਹੜਾ ਵੀ ਮੈਂਬਰ ਸਾਹਿਬਾ ਨੇ ਆਪਣਾ ਯੋਗਦਾਨ ਪਾਇਆ ਹੈ ਉਹ ਅੰਮ੍ਰਿਤਸਰ ਤੋਂ ਬਾਹਰ ਬਹੁਤ ਘੱਟ ਹੀ ਨਿਕਲੇ ਹਨ ਅਤੇ ਅੰਮ੍ਰਿਤਸਰ ਦੀਆਂ ਗੱਲਾਂ ਹੀ ਕਰ ਰਹੇ ਹਨ। ਉਸ ਦੇ ਵਿੱਚ ਹਸਪਤਾਲ ਦਾ ਜ਼ਿਕਰ ਕੀਤਾ ਹੈ। ਇਹ ਠੀਕ ਹੈ ਕਿ ਹਸਪਤਾਲਾਂ ਵਿਚ ਮਰੀਜ਼ਾਂ ਨੂੰ ਤਕਲੀਫ ਹੁੰਦੀ ਹੈ। ਜਿਹੜੀਆਂ ਵੀ ਤਕਲੀਫਾਂ ਹਸਪਤਾਲ ਵਿੱਚ ਨਜ਼ਰ ਆਈਆਂ, ਆਉਣ ਵਾਲੇ ਸਾਲ ਦੇ ਵਿੱਚ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਕੱਲੇ ਅੰਮ੍ਰਿਤਸਰ ਦੇ ਹਸਪਤਾਲ ਵਿਚ ਹੀ ਨਹੀਂ ਬਲਕਿ ਪੰਜਾਬ ਦੇ ਸਾਰੇ ਹਸਪਤਾਲਾਂ ਵਿਚ ਬੜੀ ਭਾਰੀ ਤਬਦੀਲੀ ਹੋਵੇਗੀ। ਉਥੋਂ ਦੇ ਐਕਸਰੇ ਪਲਾਂਟ ਜਿਹੜੇ ਹਨ, ਲਬਾਰਟਰੀਜ਼ ਹਨ, ਲੱਖਾਂ ਰੁਪਏ ਦੀ ਜਿਹੜੀ ਮਸ਼ੀਨਰੀ ਹੈ ਉਹ ਕੰਮ ਨਹੀਂ ਕਰ ਰਹੀ, ਉਨ੍ਹਾਂ ਦੇ ਵਿੱਚ ਕੋਈ ਗੜਬੜ ਹੈ। ਉਨ੍ਹਾਂ ਨੂੰ ਠੀਕ ਕਰਨ ਦਾ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ, ਸਰਦਾਰ ਬੇਅੰਤ ਸਿੰਘ ਜੀ ਨੇ ਇਸ ਦੀ ਜ਼ਿਮੇਵਾਰੀ ਲਈ ਹੈ ਤਾਂਕਿ ਗਰੀਬਾਂ ਨੂੰ ਸਹੂਲਤ ਮਿਲ ਸਕੇ ਅਤੇ ਉਹ ਸਾਰੀ ਮਸ਼ੀਨਰੀ ਕੰਮ ਕਰ ਸਕੇ। ਅਸੀਂ ਦੇਖਾਂਗੇ ਕਿ ਉਸ ਨੂੰ ਕੌਣ ਕੰਮ ਨਹੀਂ ਕਰਨ ਦੇਂਦਾ। ਇਨ੍ਹਾਂ ਦਾ ਫਾਇਦਾ ਲੋਕਾਂ ਨੂੰ ਦੇਣ ਦੀ ਜ਼ਿਮੇਵਾਰੀ ਅਸੀਂ ਲੈਂਦੇ ਹਾਂ। ਆਉਣ ਵਾਲੇ ਸਾਲ

[ਵਿੱਤ ਮੰਤਰੀ]

ਵਿਚ ਇਹ ਸਾਰੀਆਂ ਗੱਲਾਂ ਵਿਚ ਬੜੀ ਵੱਡੀ ਤਬਦੀਲੀ ਆਵੇਗੀ ਕਿਉਂਕਿ ਆਉਣ ਵਾਲਾ ਸਾਲ ਵਿਕਾਸ ਦਾ ਸਾਲ ਹੈ ਔਰ ਜਿਸ ਤਰ੍ਹਾਂ ਮੈਂ ਪਹਿਲਾਂ ਵੀ ਕਿਹਾ ਹੈ ਕਿ ਇਹ ਸਾਲ ਕੁਰੱਪਸ਼ਨ ਨੂੰ ਦੂਰ ਕਰਨ ਦਾ ਸਾਲ ਹੋਵੇਗਾ।

**Mr. Speaker** : Question is—

That the Punjab Appropriation Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

**Clause 2**

**Mr. Speaker** : Question is—

That Clause 2 stand part of the Bill

*The motion was carried.*

**Clause 3**

**Mr. Speaker** : Question is—

That Clause 3 stand part of the Bill.

*The motion was carried.*

**THE SCHEDULE**

**Mr. Speaker** : Question is—

That the Schedule stand part of the Bill.

*The motion was carried.*

**Clause 1**

**Mr. Speaker** : Question is—

That Clause 1 stand part of the Bill.

*The motion was carried.*

**TITLE**

**Mr. Speaker** : Question is—

That Title be the Title of the Bill.

*The motion was carried.*

**Finance Minister (Doctor Kewal Krishan)** : Sir, I beg to move—

That the Punjab Appropriation Bill be passed.

**Mr. Speaker** : Motion moved.—

That the Punjab Appropriation Bill be passed.

**Mr. Speaker** : Question is—

That the Punjab Appropriation Bill be passed.

*The motion was carried.*

**Mr. Speaker** : The House stands adjourned till 9.00 A.M. on Thursday, the 17th March, 1994.

*5.19. P.M.

*(The Sabha then adjourned* till 9.00 A.M. on Thursday, the 17 March, 1994.)*

9491 PVS—Govt. Press, Chd.

7

# Punjab Vidhan Sabha
## Debates

*17th March, 1994*

**Vol. VII—No. 7**

OFFICIAL REPORT




CONTENTS

*Thursday, the 17th March, 1994*



Punjab Vidhan Sabha Secretariat, Chandigarh.

Price : Rs. 128-0

# PUNJAB VIDHAN SABHA

*Thursday, the 17th March,* 1994

*The Vidhan Sabha met in the Punjab Vidhan Sabha Hall, Vidhan Bhavan, Sector* 1, *Chandigarh, at* 9.00 *A.M. Mr. Speaker (Shri Harnam Das Johar) in the Chair,*

## STARRED QUESTIONS AND ANSWERS

### ਰਾਜ ਵਿਚ ਬੁਢਾਪਾ ਪੈਨਸ਼ਨ ਲੈਣ ਵਾਲੇ/ਵਾਲਿਆਂ ਦੀ ਗਿਣਤੀ

* **1704.** (1) **ਸਰਦਾਰ ਮਲਕੀਅਤ ਸਿੰਘ ਬਿਰਮੀ**
(2) **ਸਰਦਾਰ ਸਰਦੂਲ ਸਿੰਘ** } : ਕੀ ਸਮਾਜ ਭਲਾਈ

ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬੁਢਾਪਾ ਪੈਨਸ਼ਨ ਦੇਣ ਲਈ 31 ਦਸੰਬਰ, 1993 ਨੂੰ ਸਰਕਾਰ ਕੋਲ ਕਿੰਨੀਆਂ ਦਰਖਾਸਤਾਂ ਪੈਂਡਿੰਗ ਪਈਆਂ ਸਨ ਅਤੇ 31 ਦਸੰਬਰ, 1993 ਨੂੰ ਰਾਜ ਵਿਚ ਬੁਢਾਪਾ ਪੈਨਸ਼ਨ ਲੈਣ ਵਾਲਿਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਸੀ ?

**Chaudhary Jagjit Singh :** The district-wise number of applications pending with the Government for grant of Old Age pension and number of beneficiaries under this Scheme as on 31-12-93 is annexed.

**ANNEXURE**

| Serial No. | District | No. of applications lying pending | No. of beneficiaries |
|---|---|---|---|
| 1 | Amritsar | 8296 | 29625 |
| 2 | Bhatinda | 60 | 10433 |
| 3 | Faridkot | 584 | 12276 |
| 4 | Fatehgarh Sahib | .. | 1913 |
| 5 | Ferozepur | 569 | 9964 |
| 6 | Gurdaspur | 52 | 6987 |
| 7 | Hoshiarpur | 49 | 7735 |
| 8 | Jalandhar | 1044 | 14010 |
| 9 | Kapurthala | 50 | 7767 |
| 10 | Ludhiana | 161 | 6579 |
| 11 | Mansa | 181 | 7316 |
| 12 | Patiala | 396 | 10150 |
| 13 | Ropar | 181 | 8243 |
| 14 | Sangrur | 10605 | 13742 |

**ਸਰਦਾਰ ਮਲਕੀਅਤ ਸਿੰਘ ਬਿਰਮੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬੁਢਾਪਾ ਪੈਨਸ਼ਨ ਦੇ ਨਾਲ ਨਾਲ ਵਿੱਡੋ ਪੈਨਸ਼ਨ ਵੀ ਸਮਾਜ ਭਲਾਈ ਵਿਭਾਗ ਵਲੋਂ ਦਿਤੀ ਜਾਂਦੀ ਹੈ ਜਿਨ੍ਹਾਂ ਦੀ ਏਜ 50 ਸਾਲ ਜਾਂ ਇਸ ਤੋਂ ਉਪਰ ਹੁੰਦੀ ਹੈ, ਪਰ ਜਦੋਂ ਉਹ ਪੈਨਸ਼ਨ ਲੈਣ ਲਈ ਜਾਂਦੀਆਂ ਹਨ ਤਾਂ ਹਰ ਵਾਰ ਉਨ੍ਹਾਂ ਤੋਂ ਸਰਟੀਫਿਕੇਟ ਲਿਆ ਜਾਂਦਾ ਹੈ ਕਿ ਉਨ੍ਹਾਂ ਨੇ ਦੋਬਾਰਾ ਮੈਰਿਜ ਤਾਂ ਨਹੀਂ ਕੀਤੀ। ਸਪੀਕਰ ਸਾਹਿਬ ਕੀ ਇਹ ਸੋਚਿਆ ਜਾ ਸਕਦਾ ਹੈ ਕਿ ਉਹ 50 ਸਾਲ ਤੋਂ ਉਪਰ ਦੀ ਉਮਰ ਵਿੱਚ ਦੋਬਾਰਾ ਵਿਆਹ ਕਰਾਉਣਗੀਆਂ ਔਰ ਇੰਨੀ ਛੋਟੀ ਰਕਮ, ਜਿਸ ਨਾਲ ਇਕੱਲੇ ਦਾ ਗੁਜ਼ਾਰਾ ਨਹੀਂ ਹੋ ਸਕਦਾ, ਉਨ੍ਹਾਂ ਤੋਂ ਇਸ ਤਰ੍ਹਾਂ ਦਾ ਸਰਟੀਫਿਕੇਟ ਲੈਣਾ ਕਿਥੋਂ ਤੱਕ ਵਾਜਿਬ ਹੈ, ਕੀ ਮੰਤਰੀ ਜੀ ਦੱਸਣਗੇ?

**ਰਾਜ ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਬੁਢਾਪਾ ਪੈਨਸ਼ਨ ਬਾਰੇ ਸਵਾਲ ਪੁਛਿਆ ਸੀ। ਜਿਹੜੀ ਬੁਢਾਪਾ ਪੈਨਸ਼ਨ ਹੈ ਇਹ ਉਸ ਨੂੰ ਦਿੰਦੇ ਹਾਂ ਜਿਸਦੀ ਉਮਰ 50 ਸਾਲ ਤੋਂ ਉਪਰ ਹੁੰਦੀ ਹੈ। ਲੇਕਿਨ ਇਨ੍ਹਾਂ ਨੇ ਜੋ ਕਿਹਾ ਹੈ ਕਿ ਵਿੱਡੋ ਨੂੰ ਦੁਬਾਰਾ ਵਿਆਹ ਕਰਾਉਣ ਸਬੰਧੀ ਪੁਛਦੇ ਹਨ, ਮੇਰੇ ਖਿਆਲ ਵਿੱਚ ਅਜਿਹੀ ਕੋਈ ਗੱਲ ਨਹੀਂ ਹੈ ਇਸ ਵਿਚ ਮਹਿਸੂਸ ਕਰਨ ਵਾਲੀ। ਫਿਰ ਵੀ ਜੇ ਕੋਈ ਅਜਿਹੀ ਗੱਲ ਹੋਈ, ਤਾਂ ਦੇਖ ਲਵਾਂਗੇ।

**ਸ੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਮਾਜ ਭਲਾਈ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਦੇ ਦੌਰਾਨ ਜਿਹੜੀਆਂ ਬੁਢਾਪਾ ਅਤੇ ਵਿਧਵਾ ਪੈਨਸ਼ਨਾਂ ਦਿਤੀਆਂ ਜਾਂਦੀਆਂ ਸਨ, ਬਹੁਤ ਸਾਰੇ ਕੇਸਾਂ ਵਿੱਚ ਇਹ ਛੇ ਛੇ ਮਹੀਨੇ ਤੋਂ ਵੱਧ ਸਮੇਂ ਤੋਂ ਪੈਂਡਿੰਗ ਪਈਆਂ ਹਨ। ਕੀ ਮੰਤਰੀ ਜੀ ਦੱਸਣਗੇ ਕਿ ਇਹ ਪੈਨਸ਼ਨਾਂ ਕਦੋਂ ਤਕ ਕਲੀਅਰ ਕਰ ਦਿਤੀਆਂ ਜਾਣਗੀਆਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਕੱਲ ਮੁੱਖ ਮੰਤਰੀ ਜੀ ਨੇ ਵੀ ਭਰੋਸਾ ਦਿਵਾਇਆ ਸੀ, ਵਿੱਤ ਮੰਤਰੀ ਜੀ ਨੇ ਵੀ ਦੱਸਿਆ ਸੀ ਕਿ 31 ਮਾਰਚ, 1994 ਤੱਕ ਜਿਹੜੀਆਂ ਵੀ ਇਸ ਤਰ੍ਹਾਂ ਦੀਆਂ ਪੈਨਸ਼ਨਾਂ ਪੈਂਡਿੰਗ ਹਨ, ਉਹ ਕਲੀਅਰ ਕਰ ਦਿਤੀਆਂ ਜਾਣਗੀਆਂ।

**ਸਰਦਾਰ ਸਰਦੂਲ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਮਾਜ ਭਲਾਈ ਵਿਭਾਗ ਕੋਲ ਬਹੁਤ ਸਾਰੀਆਂ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ। ਕੀ ਮੰਤਰੀ ਜੀ ਕੋਈ ਟਾਈਮ ਨਿਸ਼ਚਿਤ ਕਰਨਗੇ ਕਿ ਕਦੋਂ ਤੱਕ ਇਨ੍ਹਾਂ ਦਾ ਨਿਪਟਾਰਾ ਕੀਤਾ ਜਾਵੇਗਾ ਅਤੇ ਪੈਨਸ਼ਨਾਂ ਦਿਤੀਆਂ ਜਾਣਗੀਆਂ ? ਸਾਲ ਸਾਲ ਤੋਂ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜਿਹੜੀਆਂ ਐਪਲੀਕੇਸ਼ਨਾਂ ਸਮਾਜ ਭਲਾਈ ਵਿਭਾਗ ਦੇ ਦਫਤਰਾਂ ਵਿੱਚ ਆ ਜਾਂਦੀਆਂ ਹਨ, ਉਹ ਸਾਰੀਆਂ ਦਰਜ ਹੋ ਜਾਂਦੀਆਂ ਹਨ। ਉਨ੍ਹਾਂ ਵਿਚੋਂ ਬਹੁਤ ਸਾਰੀਆਂ ਅਧੂਰੀਆਂ ਹੁੰਦੀਆਂ ਹਨ। ਕੁਝ ਦੀ ਵੈਰੀਫੀਕੇਸ਼ਨ ਕਰਾਉਣੀ ਹੁੰਦੀ ਹੈ ਐਸ.ਡੀ.ਐਮ. ਤੋਂ ਜਾਂ ਤਹਿਸੀਲਦਾਰ ਤੋਂ। ਉਹ ਵੈਰੀਫੀਕੇਸ਼ਨ ਲਈ ਚਲੀਆਂ ਜਾਂਦੀਆਂ ਹਨ ਅਤੇ ਕੁਝ ਐਸੀਆਂ ਹੁੰਦੀਆਂ ਹਨ ਜਿਹੜੀਆਂ ਬੈਨੀਫਿਸ਼ਰੀਜ਼ ਨੂੰ ਵਾਪਸ ਭੇਜੀਆਂ ਜਾਂਦੀਆਂ ਹਨ, ਇਸ ਤਰ੍ਹਾਂ ਦਾ ਪ੍ਰੋਸੈਸ ਹੁੰਦਾ ਹੈ। ਅਸੀਂ

ਫਿਰ ਵੀ ਆਪਣੇ ਭਲਾਈ ਅਫਸਰਾਂ ਨੂੰ ਕਿਹਾ ਹੈ ਕਿ ਜਲਦੀ ਤੋਂ ਜਲਦੀ ਪੈਂਡਿੰਗ ਐਪਲੀਕੇਸ਼ਨਾਂ ਦਾ ਨਿਪਟਾਰਾ ਕੀਤਾ ਜਾਵੇ, ਪਰ ਇਹ ਪ੍ਰੋਸੈਸ ਤਾਂ ਚਲਦਾ ਰਹਿਣਾ ਹੈ।

**ਸ੍ਰੀਮਤੀ ਵਿਮਲਾ ਡਾਂਗ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁਛਣਾ ਚਾਹੁੰਦੀ ਹਾਂ ਕਿ ਕੀ ਇਨ੍ਹਾਂ ਨੂੰ ਇਸ ਗੱਲ ਦਾ ਇਲਮ ਹੈ ਕਿ ਸਮਾਜ ਭਲਾਈ ਦਫਤਰ ਵਿੱਚ ਅਜੇ ਵੀ ਬਹੁਤ ਕੁਰੱਪਸ਼ਨ ਹੈ। ਬਹੁਤ ਸਾਰੇ ਲੋਕ ਜਿਨ੍ਹਾਂ ਦੇ ਚਾਰ ਚਾਰ ਪੁੱਤਰ ਗੌਰਮਿੰਟ ਇੰਪਲਾਈਜ਼ ਹਨ, ਉਨ੍ਹਾਂ ਨੂੰ ਪੈਨਸ਼ਨ ਲਗ ਗਈ ਹੈ ਪਰ ਜਿਨ੍ਹਾਂ ਦਾ ਕੋਈ ਪੁੱਤਰ ਜਾਂ ਧੀ ਨਹੀਂ ਹੈ, ਉਨ੍ਹਾਂ ਨੂੰ ਪੈਨਸ਼ਨ ਨਹੀਂ ਲਗੀ ਅਤੇ ਜਿਨ੍ਹਾਂ ਦੀਆਂ ਲੱਗੀਆਂ ਹੋਈਆਂ ਹਨ ਉਨਾਂ ਨੂੰ ਪਿਛਲੇ 11 ਮਹੀਨੇ ਤੋਂ ਪੈਨਸ਼ਨ ਨਹੀਂ ਮਿਲੀ। ਲਾਸਟ ਕੁਆਰਟਰ ਵਿੱਚ ਕਿੰਨਿਆਂ ਨੂੰ ਪੈਨਸ਼ਨਾਂ ਲੱਗੀਆਂ ਹਨ, ਕੀ ਮੰਤਰੀ ਜੀ ਇਹ ਇਨਫਰਮੇਸ਼ਨ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਰਕਾਰ ਦੇ ਨੋਟਿਸ ਵਿੱਚ ਅਜਿਹੀ ਕੋਈ ਇਨਫਰਮੇਸ਼ਨ ਨਹੀਂ ਹੈ। ਜੇ ਮੈਂਬਰ ਸਾਹਿਬਾਨ ਦੇ ਧਿਆਨ ਵਿੱਚ ਅਜਿਹੀ ਕੋਈ ਗਲ ਹੈ, ਤਾਂ ਸਾਨੂੰ ਦੱਸ ਦੇਣ, ਅਸੀਂ ਦੇਖ ਲਵਾਂਗੇ। ਵੈਸੇ ਅਸੀਂ 31 ਮਾਰਚ, 1994 ਤੱਕ ਜਿਹੜੀਆਂ ਵੀ ਪੈਨਸ਼ਨਾਂ ਪੈਂਡਿੰਗ ਹਨ ਉਹ ਕਲੀਅਰ ਕਰ ਦੇਵਾਂਗੇ।

**श्रीमती लक्ष्मी कांता चावला** : स्पीकर साहिब, मैं आपके द्वारा समाज भलाई मंत्री जी से पूछना चाहती हूं कि साल 1988 से 1994 तक जो प्रार्थना पत्र समाज भलाई विभाग में प्राप्त हुए हैं। उनमें से अभी तक कितने प्रार्थीयों को पेंशन दी गई ? क्या मन्त्री जी कोई समय निश्चित करने की घोषणा करेंगे, जिसके अन्दर सभी प्रार्थना पत्रों पर विचार कर लिया जाएगा ? क्या 6 महीने के अन्दर अन्दर यह काम हो जाएगा ? अभी तो यह हाल है कि पेंशन की प्रतीक्षा करते करते ही कई लोगों का राम नाम सत हो जाता है।

**ਸ੍ਰੀ ਸਪੀਕਰ** : ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਜਿਹੜੀਆਂ ਪੈਨਸ਼ਨਾਂ ਪੈਂਡਿੰਗ ਹਨ, ਉਹ 31 ਮਾਰਚ ਤੱਕ ਕੰਪਲੀਟ ਕਰ ਦਿਤੀਆਂ ਜਾਣਗੀਆਂ।

श्रीमती लक्ष्मी कांता चावला : स्पीकर साहिब, मेरा प्रश्न यह है कि क्या मन्त्री जी समय निश्चित करेंगे कि जो कोई ऐप्लीकेशन आती है, उस पर कार्यवाई हो जाएगी ? अभी तो महीनों नहीं वर्षों तक बृद्ध लोग पर्चियां हाथ में लिए घूमते हैं।

**ਰਾਜ ਮੰਤਰੀ** : ਇਹ ਟਾਈਮ-ਬਾਊਂਡ ਨਹੀਂ ਕੀਤਾ ਜਾ ਸਕਦਾ। ਬੈਨੀਫਿਸ਼ਰੀ ਐਪਲੀਕੇਸ਼ਨ ਰਾਹੀਂ ਅਪਲਾਈ ਕਰਦਾ ਹੈ। ਉਸ ਦਾ ਪ੍ਰਾਸੈਸ ਹੈ। ਇਹ ਉਸ ਦੀ ਹਿੰਮਤ ਹੈ ਕਿ ਉਹ ਆਪਣੀਆਂ ਜ਼ਰੂਰੀ ਲੋੜਾਂ ਉਸ ਫਾਰਮ ਵਿਚ ਪੂਰੀਆਂ ਕਰ ਦੇਵੇ। ਰਹਿਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ।

---

**ਰਾਜ ਵਿਚ ਬਾਲ ਵਿਕਾਸ ਪ੍ਰਾਜੈਕਟ ਅਫਸਰਾਂ ਦੀ ਗਿਣਤੀ**

*1736. **ਸ੍ਰੀ ਹੰਸ ਰਾਜ ਜੋਸਨ** : ਕੀ ਸਮਾਜ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਅਜਿਹੇ ਬਲਾਕਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਬਾਲ ਵਿਕਾਸ ਪ੍ਰਾਜੈਕਟ ਅਫਸਰ ਕੰਮ ਕਰ ਰਹੇ ਹਨ ਅਤੇ ਰਾਜ ਵਿਚ ਇਸ ਸਮੇਂ ਉਕਤ ਅਫਸਰਾਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਸਰਕਾਰ ਜਲਾਲਾਬਾਦ (ਪੱਛਮ), ਜ਼ਿਲ੍ਹਾ ਫਿਰੋਜ਼ਪੁਰ ਵਿਖੇ ਬਾਲ ਵਿਕਾਸ ਪ੍ਰਾਜੈਕਟ ਸ਼ੁਰੂ ਕਰਨ ਦਾ ਵਿਚਾਰ ਰੱਖਦੀ ਹੈ ?

**Chaudhary Jagjit Singh** ; (a) At present 62 I.C.D.S. blocks (Projects) are functioning in the State and 58 Child Development Project Officers are in position.

(b) This is a scheme of the Government of India and ultimately all blocks are to be covered under this scheme. The case of Jalalabad (West) has been sent to Government of India.

**ਸ੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਬਲਾਕਾਂ ਵਿਚ ਦਫਤਰ ਨਹੀਂ ਖੋਲੇ ਗਏ, ਕੀ ਗੌਰਮਿੰਟ ਉਥੇ ਆਈ.ਸੀ.ਡੀ.ਐਸ. ਦੇ ਦਫਤਰ ਖੋਲ੍ਹਣ ਦਾ ਵਿਚਾਰ ਰੱਖਦੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡੇ ਪ੍ਰੋਗਰਾਮ ਮੁਤਾਬਿਕ ਆਈ.ਸੀ.ਡੀ.ਐਸ. ਦੇ ਦਫਤਰ ਬਕਾਇਦਾ ਚਲ ਰਹੇ ਹਨ।

**ਸ੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੱਸਿਆ ਹੈ ਕਿ ਜਲਾਲਾਬਾਦ ਦਾ ਕੇਸ ਵਿਚਾਰ ਅਧੀਨ ਹੈ ਅੋਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਗੌਰਮਿੰਟ ਵੱਲੋਂ ਕਦੋਂ ਤੱਕ ਦਫਤਰ ਖੋਲ੍ਹ ਦਿੱਤਾ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ। ਅਸੀਂ ਜਲਾਲਾਬਾਦ ਦਾ ਨਾਂ ਰੀਕਮੈਂਡ ਕਰਕੇ ਗੌਰਮਿੰਟ ਆਫ ਇੰਡੀਆ ਨੂੰ ਭੇਜਿਆ ਹੈ। ਗੌਰਮਿੰਟ ਆਫ ਇੰਡੀਆ ਦਾ ਪ੍ਰੋਗਰਾਮ ਹੈ ਕਿ ਸਾਲ 2000 ਤੱਕ ਸਾਰੇ ਦੇ ਸਾਰੇ ਬਲਾਕ ਇਸ ਸਕੀਮ ਅਧੀਨ ਆ ਜਾਣੇ ਹਨ।

---

**ਗਰਾਮ ਸੇਵਕ ਅਤੇ ਗਰਾਮ ਸੇਵਕਾ ਦਾ ਅਹੁਦਾ ਬਦਲਣਾ**

*1591. (1) **ਸਰਦਾਰ ਰਣਜੀਤ ਸਿਘ ਛੱਜਲਵੱਡੀ**
(2) **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** } : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗਰਾਮ ਸੇਵਕ ਅਤੇ ਗਰਾਮ ਸੇਵਕਾ ਦਾ ਅਹੁਦਾ ਬਦਲਣ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਆਸਾਮੀ ਲਈ ਕਿਸ ਨਵੇਂ ਅਹੁਦੇ ਦੀ ਤਜਵੀਜ਼ ਹੈ ?

**ਮਾਸਟਰ ਜਗੀਰ ਸਿੰਘ** : ਜੀ ਹਾਂ। ਦੋਹਾਂ ਦਾ ਨਵਾਂ ਨਾਂ ਗਰਾਮ ਵਿਕਾਸ ਅਧਿਕਾਰੀ ਹੋਵੇਗਾ।

---

**ਪਿੰਡਾਂ ਨੂੰ ਬਿਜਲੀ ਦੀ 24 ਘੰਟੇ ਸਪਲਾਈ**

*1731. **ਸ੍ਰੀ ਹੰਸ ਰਾਜ ਜੋਸਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਰਾਜ ਬਿਜਲੀ ਬੋਰਡ ਦੀ ਰਾਜ ਦੇ ਪਿੰਡਾਂ ਨੂੰ ਗਰਮੀਆਂ ਵਿਚ ਥ੍ਰੀ-ਫੇਸ ਅਤੇ ਵਨ-ਫੇਸ ਪਾਵਰ 24 ਘੰਟੇ ਸਪਲਾਈ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਰਾਜ ਵਿਚ ਉਕਤ ਸਕੀਮ ਹੇਠ ਕਿੰਨੇ ਪਿੰਡਾਂ ਨੂੰ ਬਿਜਲੀ ਸਪਲਾਈ ਕੀਤੀ ਗਈ ਹੈ ਅਤੇ ਅਜਿਹੇ ਪਿੰਡ ਕਿੰਨੇ ਹਨ ਜਿਨ੍ਹਾਂ ਨੇ ਆਪਣੇ ਖਰਚੇ ਤੇ ਨਵੇਂ ਫੀਡਰ ਲਗਵਾਏ ਹਨ ਅਤੇ ਜਿਨ੍ਹਾਂ ਨੂੰ ਬਿਜਲੀ ਦੀ 24 ਘੰਟੇ ਦੀ ਸਪਲਾਈ ਕੀਤੀ ਗਈ ਹੈ ;

(ਅ) ਕੀ ਬਿਜਲੀ ਬੋਰਡ ਅਜਿਹੇ ਪਿੰਡਾਂ ,ਜਿਹੜੇ ਉਕਤ ਵਰਣਿਤ ਸਕੀਮ ਹੇਠ ਪੈਸਾ ਨਹੀਂ ਲਗਾ ਸਕਦੇ ਹਨ, ਨੂੰ ਵੀ ਬਿਜਲੀ ਦੀ 24 ਘੰਟੇ ਸਪਲਾਈ ਕਰਨ ਦਾ ਵਿਚਾਰ ਰੱਖਦਾ ਹੈ ?

**Sardar Beant Singh** : (a) Yes Sir. Under 3/1 phase 24 hours regular supply scheme, 50% of the expenditure is to be borne by village Panchayat and the balance 50% by Punjab Government 29 villages have deposited their 50% share of cost. 7 villages out of these have already been commissioned on urban supply ending 28-2-94 and the construction work in respect of remaining 22 villages is under progress. This facility is being extended throughout the year and not only during summer season.

(b) No Sir

**ਸ੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਇਨ੍ਹਾਂ ਨੇ 29 ਪਿੰਡਾਂ ਦੀ ਡਿਟੇਲ ਦਿੱਤੀ ਸੀ ਕਿ ਕੰਮ ਚਾਲੂ ਕੀਤਾ ਗਿਆ ਹੈ ਔਰ ਮੈਂ ਸੀ.ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਗਲੇ ਸਾਲ ਦੌਰਾਨ ਕੀ ਇਹ ਕੰਮ ਜਾਰੀ ਰੱਖਿਆ ਜਾਵੇਗਾ ਅਤੇ ਹੋਰ ਨਵੇਂ ਪਿੰਡ ਲਏ ਜਾਣਗੇ ਕਿਉਂਕਿ ਪਿੰਡਾਂ ਦੀ ਪੁਜ਼ੀਸ਼ਨ ਇਹ ਹੈ ਕਿ ਪੰਚਾਇਤਾਂ ਕੋਲੋਂ ਸ਼ੇਅਰ ਪਾਉਣ ਵਾਸਤੇ ਗਰਾਂਟ ਨਹੀਂ ਹੁੰਦੀ। ਕੀ ਗੌਰਮਿੰਟ ਉਨ੍ਹਾਂ ਨੂੰ 24 ਘੰਟੇ ਬਿਜਲੀ ਦੇ ਯੋਗ ਬਣਾਏਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਕੀਮ ਚਲਦੀ ਰਹੇਗੀ ਕਿਉਂਕਿ ਪੰਜਾਹ ਪਰਸੈਂਟ ਪੈਸਾ ਦੇਣਾ ਹੁੰਦਾ ਹੈ। ਲੇਕਿਨ ਜਨਰਲੀ ਇਹ ਨਹੀਂ ਕਰ ਸਕਦੇ ਕਿਉਂਕਿ ਬਿਜਲੀ ਦੀ ਬੜੀ ਘਾਟ ਹੈ। 181 ਪਿੰਡਾਂ ਨੇ ਹੋਰ ਅਪਲਾਈ ਕੀਤਾ ਹੈ ਅਤੇ ਅਸੀਂ ਨਵੇਂ ਸਿਰਿਓਂ ਇਸ ਨੂੰ ਦੇਣ ਨੂੰ ਤਿਆਰ ਹਾਂ। ਦੂਸਰੀ ਗੱਲ ਕਹੀ ਹੈ ਕਿ ਕੀ ਪੈਸਾ ਬਿਜਲੀ ਵਾਲਿਆਂ ਨੂੰ ਨਹੀਂ ਦਿੱਤਾ ਜਾ ਸਕਦਾ ? ਇਸ ਸਬੰਧੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਉਂਕਿ ਸੜਕਾਂ ਬਣਾਉਣੀਆਂ ਹਨ ਜਿਨ੍ਹਾਂ ਦੀ ਕਿ ਪਿੰਡਾਂ ਵਾਲਿਆਂ ਨੂੰ ਲੋੜ ਹੁੰਦੀ ਹੈ, ਬਿਜਲੀ ਵਾਸਤੇ ਕੋਈ ਪ੍ਰੋਵੀਜ਼ਨ ਮਾਰਕੀਟਿੰਗ ਬੋਰਡ ਵਿੱਚ ਨਹੀਂ ਹੈ।

**ਸਰਦਾਰ ਧਨਵੰਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਡੋਮੈਸਟਿਕ ਪਰਪਜ਼ ਲਈ ਕੀ ਇਹ ਐਸ਼ੋਰੈਂਸ ਦੇਣਗੇ ਕਿ ਜਿਨ੍ਹਾਂ ਸ਼ਹਿਰਾਂ ਅਤੇ ਪਿੰਡਾਂ ਵਿਚ ਬਿਜਲੀ ਦਾ ਕੱਟ ਲਗਦਾ ਹੈ, ਉਥੇ ਪੂਰੀ ਬਿਜਲੀ ਦਿੱਤੀ ਜਾਵੇਗੀ ?

**ਮੁੱਖ ਮੰਤਰੀ :** ਜਦੋਂ ਬਿਜਲੀ ਜ਼ਿਆਦਾ ਹੋਵੇਗੀ ਤਾਂ 24 ਘੰਟੇ ਦੇਵਾਂਗੇ।

**ਸਰਦਾਰ ਮਲਕੀਅਤ ਸਿੰਘ ਬਿਰਮੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਕੀਮ ਅੰਦਰ ਕਿਤਨੇ ਪਿੰਡ ਐਸੇ ਹਨ ਜਿਥੇ ਜ਼ਿਮੀਦਾਰ ਬਹੁਤ ਘੱਟ ਹਨ ਅਤੇ ਸ਼ਡਿਊਲਡ ਕਾਸਟਸ ਬਸਤੀਆਂ ਜ਼ਿਆਦਾ ਹਨ। ਉਨ੍ਹਾਂ ਕੋਲ ਪੈਸੇ ਦੇਣ ਦਾ ਕੋਈ ਹੀਲਾ-ਵਸੀਲਾ ਨਹੀਂ ਹੈ। ਕੀ ਸਰਕਾਰ ਦੇ ਖਿਆਲ ਵਿੱਚ ਇਸ ਸਕੀਮ ਦੇ ਅੰਦਰ ਐਸੇ ਅਕਸੈਪਸ਼ਨਲ ਕੇਸ ਐਗਜੰਪਟ ਕੀਤੇ ਜਾਣਗੇ ?

**ਮੁੱਖ ਮੰਤਰੀ :** ਇਸ ਦੇ ਬਾਰੇ ਸੋਚਾਂਗੇ।

---

**ਤਹਸੀਲ ਗੜ੍ਹਸ਼ੰਕਰ ਵਿਚ ਸਰਕਾਰੀ ਟਿਊਬਵੈਲਾਂ ਰਾਹੀਂ ਸਿੰਜਾਈ ਸਹੂਲਤਾਂ ਮੁਹੱਈਆ ਕਰਨਾ**

***1672. ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਰਕਾਰੀ ਟਿਊਬਵੈੱਲਾਂ ਦੀ ਗਿਣਤੀ ਕਿੰਨੀ ਹੈ; ਜਿਨ੍ਹਾਂ ਰਾਹੀਂ ਕਿਸਾਨਾਂ ਨੂੰ ਸਿੰਜਾਈ ਸਹੂਲਤਾਂ ਮੁਹੱਈਆਂ ਕੀਤੀ ਜਾਂਦੀ ਹੈ ਅਤੇ ਉਕਤ ਸਹੂਲਤ ਤੋਂ ਕਿੰਨੇ ਏਕੜ ਜ਼ਮੀਨ ਦੀ ਸਿੰਜਾਈ ਕੀਤੀ ਜਾ ਰਹੀ ਹੈ ਅਤੇ ਉਨ੍ਹਾਂ ਟਿਊਬਵੈੱਲਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਬੇਟ ਇਲਾਕੇ ਵਿਚ ਆਉਂਦੇ ਹਨ ਅਤੇ ਉਕਤ ਇਲਾਕੇ ਵਿਚ ਜ਼ਮੀਨ ਹੇਠ ਪਾਣੀ ਦਾ ਲੈਵਲ ਕਿੰਨਾ ਹੈ ?

**ਸਰਦਾਰ ਜਗਮੋਹਨ ਸਿੰਘ ਕੰਗ (ਰਾਜ ਮੰਤਰੀ, ਸਿੰਜਾਈ) :** ਇਸ ਸਮੇਂ ਗੜ੍ਹਸ਼ੰਗਰ ਤਹਿਸੀਲ ਵਿਚ ਕੁੱਲ 131 ਨੰਬਰ ਟਿਊਬਵੈੱਲ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਵਲੋਂ ਚਲਾਏ ਜਾ ਰਹੇ ਹਨ ਜਿਨ੍ਹਾਂ ਨਾਲ 1993-94 ਵਿੱਚ ਲਗਭਗ 24497 ਏਕੜ ਰਕਬੇ ਦੀ ਸਿੰਚਾਈ ਕੀਤੀ ਗਈ ਹੈ। ਗੜ੍ਹਸ਼ੰਕਰ ਤਹਿਸੀਲ ਵਿੱਚ ਕੋਈ ਬੇਟ ਦਾ ਇਲਾਕਾ ਨਹੀਂ ਹੈ। ਇਸ ਇਲਾਕੇ ਵਿੱਚ ਜ਼ਮੀਨ ਹੇਠ ਪਾਣੀ ਦਾ ਲੈਵਲ 75 ਫੁੱਟ ਤੋਂ 200 ਫੁੱਟ ਤੱਕ ਹੈ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਬੇਟ ਇਲਾਕਾ ਨਹੀਂ ਹੈ। ਇਹ ਕਲੈਰੀਕਲ ਮਿਸਟੇਕ ਉਨ੍ਹਾਂ ਵੱਲੋਂ ਹੈ ਨਾਂ ਕਿ ਮੇਰੇ ਵੱਲੋਂ। ਮੈਂ ਬੇਟ ਏਰੀਆ ਨਹੀਂ ਬੀਟ ਏਰੀਏ ਬਾਰੇ ਪੁੱਛਿਆ ਸੀ। ਬੀਟ ਇਲਾਕੇ ਦਾ ਮਤਲਬ ਪਹਾੜੀ ਇਲਾਕਾ ਹੈ। ਲਗਭਗ 22 ਪਿੰਡ ਹਨ ਬੀਟ ਏਰੀਏ ਵਿੱਚ, ਨਾ ਕਿ ਬੇਟ ਏਰੀਏ ਵਿੱਚ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੜ੍ਹ-ਸ਼ੰਕਰ ਤਹਿਸੀਲ ਵਿੱਚ ਕਿੰਨੇ ਬੀਟ ਏਰੀਏ ਵਿੱਚ ਟਿਊਬਵੈਲ ਕਾਰਪੋਰੇਸ਼ਨ ਵੱਲੋਂ ਚਲਾਏ ਗਏ।

**ਰਾਜ ਮੰਤਰੀ, ਸਿੰਜਾਈ**: ਮਾਨਯੋਗ ਸਪੀਕਰ ਸਾਹਿਬ, ਇਸ ਦੇ ਬਾਰੇ ਠੀਕ ਦੱਸਿਆ ਹੈ ਕਿ ਜਿਹੜਾ ਬੀਟ ਦਾ ਏਰੀਆ ਹੈ ਉਸ ਵਿੱਚ 20-22 ਪਿੰਡ ਪੈਂਦੇ ਹਨ। ਸੈਂਟਰਲ ਗਰਾਊਂਡ ਵਾਟਰ ਬੋਰਡ ਨੇ ਬੋਰ ਕਰਨਾ ਸ਼ੁਰੂ ਕੀਤਾ, 200 ਫੁੱਟ ਤੱਕ ਮਿੱਟੀ ਹੀ ਮਿੱਟੀ ਆ ਰਹੀ ਸੀ ਜਿਥੋਂ ਤੱਕ ਟਿਊਬ-ਵੈਲ ਲਗਾਉਣ ਦਾ ਜਾਂ ਜ਼ਮੀਨ ਦੀ ਸਿੰਚਾਈ ਦਾ ਸਵਾਲ ਹੈ ਉਥੇ ਲਿਫਟ ਇਰੀਗੇਸ਼ਨ ਸਕੀਮ ਵਾਸਤੇ ਐਗਜ਼ਾਮਿਨ ਕਰ ਰਹੇ ਹਾਂ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ**: ਮਾਨਯੋਗ ਸਪੀਕਰ ਸਾਹਿਬ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਮਹੀਨੇ ਬੀਟ ਏਰੀਏ ਦੇ ਦੇਬੋਵਾਲ ਪਿੰਡ ਵਿੱਚ ਇੱਕ ਪ੍ਰਾਈਵੇਟ ਫਰਮ ਨੇ ਬੋਰ ਕਰਕੇ ਲਗਭਗ 380 ਫੁੱਟ ਡੂੰਘਾਈ ਤੇ ਪਾਣੀ ਪ੍ਰਾਪਤ ਕੀਤਾ। 45-47 ਸਾਲ ਆਜ਼ਾਦੀ ਤੋਂ ਬਾਅਦ ਵੀ ਸਰਕਾਰ ਅਜੇ ਤੱਕ ਉਸ ਬੇਟ ਏਰੀਏ ਵਿੱਚ ਪਾਣੀ ਪ੍ਰਾਪਤ ਨਹੀਂ ਕਰਵਾ ਸਕੀ, ਜਦੋਂ ਕਿ ਪ੍ਰਾਈਵੇਟ ਫਰਮ ਨੇ ਪਾਣੀ ਬੋਰ ਕਰਕੇ ਪ੍ਰਾਪਤ ਕਰ ਲਿਆ। ਕੀ ਸਰਕਾਰ ਇਸ ਵੱਲ ਧਿਆਨ ਦੇਵੇਗੀ, ਇਸ ਗੱਲ ਨੂੰ ਮਹਿਸੂਸ ਕਰੇਗੀ ?

**ਰਾਜ ਮੰਤਰੀ**: ਸਪੀਕਰ ਸਾਹਿਬ ਮੈਂਬਰ ਸਾਹਿਬ ਜਨਰਲ ਗੱਲ ਕਰ ਰਹੇ ਹਨ ਜੇਕਰ ਕੋਈ ਖਾਸ ਉਦਾਹਰਣ ਹੋਵੇ ਤਾਂ ਉਹ ਸਾਡੇ ਨੋਟਿਸ ਵਿਚ ਲੈ ਆਉਣ। ਡੂੰਘੇ ਬੋਰ ਕਰਨ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਮਸ਼ੀਨਰੀ ਦੀ ਘਾਟ ਨਹੀਂ ਹੈ ਪ੍ਰੰਤੂ ਇਸ ਜਗ੍ਹਾ ਤੇ ਥੱਲੇ ਪਾਣੀ ਹੀ ਨਹੀਂ ਮਿਲਿਆ।

**ਸਰਦਾਰ ਸ਼ਮਸ਼ੇਰ ਸਿੰਘ ਰਾਏ**: ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹੋ ਜਿਹੇ ਟਿਊਬਵੈਲ ਤਕਰੀਬਨ ਇੱਕ ਸਾਲ ਤੋਂ ਕੰਡੀ ਏਰੀਏ ਦੇ ਪਿੰਡਾਂ ਵਿੱਚ ਚੱਲ ਨਹੀਂ ਰਹੇ। ਉਨ੍ਹਾਂ ਨਾਲ ਲੋਕਾਂ ਨੂੰ ਬਹੁਤ ਨੁਕਸਾਨ ਹੋ ਰਿਹਾ ਹੈ। ਕੀ ਮੰਤਰੀ ਜੀ ਉਨ੍ਹਾਂ ਟਿਊਬਵੈਲਾਂ ਨੂੰ ਸ਼ੁਰੂ ਕਰਨ ਬਾਰੇ ਭਰੋਸਾ ਦਿਵਾਉਣਗੇ ਅਤੇ ਉਹ ਕਿੰਨੇ ਚਿਰ ਵਿੱਚ ਸ਼ੁਰੂ ਕਰਨਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸਮੁੱਚੇ ਪੰਜਾਬ ਵਿੱਚ ਟਿਊਬਵੈਲ ਕਾਰਪੋਰੇਸ਼ਨ ਦੇ 1384 ਟਿਊਬਵੈਲ ਚੱਲ ਰਹੇ ਹਨ। ਅਤੇ ਲਗਭਗ 2 ਲੱਖ ਏਕੜ ਰਕਬਾ ਸਿੰਚਾਈ ਕਰ ਰਹੇ ਹਨ। ਜਿਹੜੇ ਵੀ ਕੋਈ ਟਿਊਬਵੈਲ ਖਰਾਬ ਸਨ ਉਹਨਾਂ ਨੂੰ ਜਲਦੀ ਠੀਕ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮੈਂ ਹਾਊਸ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਟਿਊਬਵੈਲ ਕਾਰਪੋਰੇਸ਼ਨ ਹਰ ਸਾਲ ਜ਼ਿਮੀਦਾਰਾਂ ਨੂੰ 14.75 ਕਰੋੜ ਦੀ ਸਬਸਿਡੀ ਦੇ ਰਹੀ ਹੈ। ਕਿਉਂਕਿ ਬਿਜਲੀ ਬੋਰਡ ਕਾਰਪੋਰੇਸ਼ਨ ਤੋਂ ਕਮਰਸ਼ੀਅਲ ਰੇਟ ਚਾਰਜ ਕਰਦਾ ਹੈ ਅਤੇ ਅਸੀਂ ਕਿਸਾਨ ਤੋਂ ਉਸਦੇ ਵਿਰੁੱਧ ਕਿਤੇ ਘੱਟ ਪੈਸੇ ਲੈਂਦੇ ਹਾਂ ਯਾਨੀ ਪੰਜਾਬ ਸਰਕਾਰ ਹਰ ਸਾਲ 14.75 ਕਰੋੜ ਰੁਪਏ ਦੀ ਸਬਸਿਡੀ ਕਿਸਾਨਾਂ ਨੂੰ ਦੇ ਰਹੀ ਹੈ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਕਿਹਾ ਹੈ ਕਿ ਅਗਰ ਸਾਡੀ ਜਾਣਕਾਰੀ ਵਿੱਚ ਉਦਾਹਰਣ ਆਵੇ ਤਾਂ ਉਸ ਦੇ ਲਈ ਇਹ ਐਗਜ਼ਾਮਿਨ ਕਰ ਸਕਦੇ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ

[ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ]

ਅਤੇ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਜਦੋਂ ਇਹ ਉਦਾਹਰਣਾਂ ਆ ਚੁੱਕੀ ਹੈ ਕਿ 380 ਫੁੱਟ ਤੇ ਪਾਣੀ ਪ੍ਰਾਪਤ ਹੋ ਚੁੱਕਾ ਹੈ ਤਾਂ ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਆਉਣ ਵਾਲੇ ਸਮੇਂ ਵਿੱਚ ਬੀਟ ਏਰੀਏ ਵਿੱਚ ਟਿਊਬਵੈੱਲ ਲਾ ਕੇ ਲੋਕਾਂ ਨੂੰ ਰਾਹਤ ਦਿੱਤੀ ਜਾਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕੀਤੀ ਹੈ ਕਿ ਜੇ ਕੋਈ ਪਰਟੀਕੂਲਰ ਕੇਸ ਹੈ ਤਾਂ ਐਗਜ਼ਾਮਿਨ ਕਰ ਸਕਦੇ ਹਾਂ ਪਰ ਸਾਡੀ ਰਿਸਰਚ ਦੇ ਮੁਤਾਬਿਕ ਉਥੇ ਪਾਣੀ ਨਹੀਂ ਨਿਕਲਿਆ।

**ਸ਼੍ਰੀ ਗੁਰਪਾਲ ਚੰਦ ਸਰੋਆ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਪੁਰਹੀਰਾਂ ਦੇ ਨਾਲ ਲਗਦੇ ਟਿਊਬਵੈਲਜ਼ ਕਾਫੀ ਦੇਰ ਤੋਂ ਖਰਾਬ ਹਨ, ਉਨ੍ਹਾਂ ਨੂੰ ਕਦੋਂ ਤਕ ਚਾਲੂ ਕੀਤਾ ਜਾ ਸਕਦਾ ਹੈ ਕਿਉਂਕਿ ਜੋ ਕਿਸਾਨ ਭਰਾ ਹਨ ਉਨ੍ਹਾਂ ਨੂੰ ਪਾਣੀ ਨਹੀਂ ਮਿਲ ਰਿਹਾ। ਉਨ੍ਹਾਂ ਨੂੰ ਪਾਣੀ ਮੁਹੱਈਆ ਹੋ ਸਕੇ ਅਤੇ ਉਨ੍ਹਾਂ ਦੀਆਂ ਫਸਲਾਂ ਨੂੰ ਲਗ ਸਕੇ, ਮੰਤਰੀ ਜੀ ਇਹ ਦੱਸਣਗੇ ਕਿ ਉਥੇ ਕਦੋਂ ਤੱਕ ਟਿਊਬਵੈਲ ਚਾਲੂ ਕਰਾ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਟਿਊਬਵੈਲਜ਼ ਦੱਸੇ ਹਨ ਜੋ ਸਾਡੇ ਨੋਟਿਸ ਵਿੱਚ ਹਨ, ਅਸੀਂ ਜਲਦੀ ਠੀਕ ਕਰਵਾ ਦੇਵਾਂਗੇ। ਮਾਨਯੋਗ ਮੁੱਖ ਮੰਤਰੀ ਜੀ ਨੇ ਹਦਾਇਤਾਂ ਕੀਤੀਆਂ ਹਨ ਕਿ ਲੋਕਲ ਸਰਪੰਚ ਅਤੇ ਐਸ.ਡੀ.ਐਮ. ਵੈਰੀਫਾਈ ਕਰਕੇ ਦੱਸਣ ਕਿ ਟਿਊਬਵੈਲ ਕਿਥੇ ਕਿਥੇ ਖਰਾਬ ਹਨ, ਉਸ ਦੇ ਮੁਤਾਬਿਕ ਅਸੀਂ ਐਕਸ਼ਨ ਲਵਾਂਗੇ।

---

## ਜ਼ਿਲ੍ਹਾ ਅੰਮ੍ਰਿਤਸਰ ਵਿਚ ਹਸਪਤਾਲਾ/ਡਿਸਪੈਂਸਰੀਆਂ ਵਿਚ ਡਾਕਟਰਾਂ ਦੀਆਂ ਖਾਲੀ ਆਸਾਮੀਆਂ

*1639 **ਸ਼੍ਰੀ ਫਕੀਰ ਚੰਦ ਸ਼ਰਮਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਇਸ ਸਮੇਂ ਸਰਕਾਰੀ ਹਸਪਤਾਲਾਂ/ਸਿਵਲ ਡਿਸਪੈਂਸਰੀਆਂ ਵਿਚ ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਕਤ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕਰਨ ਦੀ ਤਜਵੀਜ਼ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ** : ਆਸਾਮੀਆਂ ਦੀ ਗਿਣਤੀ 69 ਹੈ।

ਇਹਨਾਂ ਖਾਲੀ ਆਸਾਮੀਆਂ ਨੂੰ ਪੰਜਾਬ ਲੋਕ ਸੇਵਾ ਕਮਿਸ਼ਨ ਪਾਸੋਂ ਚੁਣੇ ਉਮੀਦਵਾਰਾਂ ਦੀ ਸਿਫਾਰਸ਼ ਪ੍ਰਾਪਤ ਹੋਣ ਤੇ ਸ਼ੀਘਰ ਹੀ ਭਰਿਆ ਜਾਵੇਗਾ। ਜਿਨ੍ਹਾਂ ਨੂੰ ਸਰਕਾਰ ਵਲੋਂ ਮੰਗ ਪੱਤਰ ਮਹੀਨਾਂ ਸਤੰਬਰ, 1993 ਨੂੰ ਭੇਜਿਆ ਗਿਆ ਸੀ।

---

## ਜ਼ਿਲ੍ਹਾ ਗੁਰਦਾਸਪੁਰ ਵਿਚ ਹਸਪਤਾਲਾਂ/ਡਿਸਪੈਂਸਰੀਆਂ ਵਿਚ ਡਾਕਟਰਾਂ ਦੀਆਂ ਖਾਲੀ ਆਸਾਮੀਆਂ

*1655. (1) **ਸ਼੍ਰੀ ਰਘੂਨਾਥ ਸਹਾਏ ਪੁਰੀ**
(2) **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ**
(3) **ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ**
(4) **ਸ਼੍ਰੀ ਕਿਸ਼ਨ ਚੰਦ** } : ਕੀ ਸਿਹਤ ਅਤੇ

ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਦੇ ਸਰਕਾਰੀ ਹਸਪਤਾਲਾਂ/ਸਿਵਲ ਡਿਸਪੈਂਸਰੀਆਂ ਵਿਚ ਇਸ ਸਮੇਂ ਡਾਕਟਰਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ

ਹੁਨ ਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ/ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ** : ਆਸਾਮੀਆਂ ਦੀ ਗਿਣਤੀ 103 ਹੈ।

ਇਨ੍ਹਾਂ ਖਾਲੀ ਆਸਾਮੀਆਂ ਨੂੰ ਪੰਜਾਬ ਲੋਕ ਸੇਵਾ ਕਮਿਸ਼ਨ ਪਾਸੋਂ ਚੁਣੇ ਉਮੀਦਵਾਰਾਂ ਦੀ ਸਿਫਾਰਸ਼ ਪ੍ਰਾਪਤ ਹੋਣ ਤੇ ਸ਼ੀਘਰ ਹੀ ਭਰਿਆ ਜਾਵੇਗਾ, ਜਿਨ੍ਹਾਂ ਨੂੰ ਸਰਕਾਰ ਵਲੋਂ ਮੰਗ ਪੱਤਰ ਮਹੀਨਾ ਸਤੰਬਰ, 1993 ਵਿਚ ਭੇਜਿਆ ਗਿਆ ਸੀ।

**ਸ੍ਰੀ ਰਘੂਨਾਥ ਸਹਾਏ ਪੁਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਕੀ ਹੈਲਥ ਮਨਿਸਟਰ ਸਾਹਿਬ ਦੱਸਣਗੇ ਕਿ ਪੋਸਟਾਂ ਜਲਦੀ ਭਰਨ ਲਈ ਉਹ ਕੀ ਉਪਰਾਲੇ ਕਰਨਗੇ ਕਿਉਂਕਿ ਇਹ ਸਤੰਬਰ ਦੀ ਰਿਕੁਜ਼ੀਸ਼ਨ ਭੇਜੀ ਹੋਈ ਹੈ ਅਤੇ ਹਸਪਤਾਲ ਖਾਲੀ ਪਏ ਹਨ, ਜਿਸ ਕਰਕੇ ਲੋਕਾਂ ਨੂੰ ਪ੍ਰਾਬਲਮ ਹੁੰਦੀ ਹੈ ?

**ਮੰਤਰੀ** : ਰਿਕੁਜੀਸ਼ਨ ਭੇਜੀ ਹੋਈ ਹੈ ਉਸ ਤੇ ਵਕਤ ਤਾਂ ਲਗਦਾ ਹੀ ਹੈ। ਹੁਣ ਇੰਟਰਵਿਊ ਚਲ ਰਹੀ ਹੈ। ਜਦੋਂ ਲਿਸਟ ਆਵੇਗੀ ਤਾਂ ਲਾ ਦੇਵਾਂਗੇ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਅੰਮ੍ਰਿਤਸਰ ਦੇ ਸਿਵਿਲ ਹਸਪਤਾਲ ਵਿੱਚ ਕਿੰਨੀਆਂ ਵੇਕੈਂਸੀਜ਼ ਹਨ ਔਰ ਕੀ ਇਹ ਹਕੀਕਤ ਹੈ ਕਿ ਅੰਮ੍ਰਿਤਸਰ ਦੇ ਹਸਪਤਾਲ ਤੋਂ 9 ਪੋਸਟਾਂ ਪਟਿਆਲੇ ਵਿੱਚ ਸ਼ਿਫਟ ਕਰ ਦਿੱਤੀਆਂ ਗਈਆਂ ਹਨ ?

**ਮੰਤਰੀ** : ਉਹ ਤੁਸੀਂ ਵੱਖਰਾ ਨੋਟਿਸ ਦੇ ਦਿਓ, ਤੁਹਾਨੂੰ ਰੀਜ਼ਨਜ਼ ਦੱਸ ਦੇਵਾਂਗੇ।

**श्रीमती लक्ष्मी कांता चावला** : अध्यक्ष महोदय, मैं आपके माध्यम से मंत्री जी से जानना चाहती हूं कि जितनी देर हस्पताल बिना डाक्टर के खाली पड़ा रहता है उस समय के लिए रोगियों के लिए कोई वैकल्पिक चिकित्सा प्रबन्ध किया जाता है या राम भरोसे ही छोड़ा जाता है ?

**ਮੰਤਰੀ** : ਸਪੀਕਰ ਸਾਹਿਬ, ਅਜੇ ਤੱਕ ਕਿਸੇ ਮਰੀਜ਼ ਨੇ ਸ਼ਿਕਾਇਤ ਨਹੀਂ ਕੀਤੀ ਕਿ ਹਸਪਤਾਲ ਵਿੱਚ ਕਿਸੇ ਡਾਕਟਰ ਨੇ ਅਟੈਂਡ ਨਹੀਂ ਕੀਤਾ। (ਵਿਘਨ) ਵਿੱਚ ਨਾ ਬੋਲੋ। ਡਾਕਟਰ ਨਾ ਹੋਵੇ ਤਾਂ ਫਾਰਮਾਸਿਸਟ ਤੋਂ ਵੀ ਮਰੀਜ਼ ਦਵਾਈ ਲੈ ਲੈਂਦਾ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜਦੋਂ ਡਾਕਟਰ ਨਹੀਂ ਹੈ, ਤੁਹਾਨੂੰ ਪਤਾ ਹੈ, ਤਾਂ ਤੁਸੀਂ ਉਸ ਦੀ ਜਗ੍ਹਾ ਕੀ ਪ੍ਰਬੰਧ ਕੀਤਾ ਹੋਇਆ ਹੈ? ਮਰੀਜ਼ ਨੂੰ ਕਿਸ ਦੇ ਭਰੋਸੇ ਛੱਡ ਦਿੱਤਾ ਹੈ ?

**ਸ੍ਰੀ ਸਪੀਕਰ** : ਸਿਹਤ ਮੰਤਰੀ ਸਾਹਿਬ, ਜਵਾਬ ਦੇ ਦਿਓ।

**ਮੰਤਰੀ** : ਸਵਾਲ ਦੱਸ ਦੇਣ ਦੋਬਾਰਾ।

**श्रीमती लक्ष्मी कांता चावला** : मेरा प्रश्न यह है कि जब हस्पताल में डाक्टर नहीं होते तो उनकी जगह मरीजों का इलाज करने के लिए क्या प्रबन्ध किया जाता है। कई बार तो महीनों तक हस्पताल में कोई डाक्टर नहीं रहता।

**ਮੰਤਰੀ** : ਜੋ ਸਵਾਲ ਪੁੱਛਿਆ ਹੈ ਕਿ ਜੇ ਡਾਕਟਰ ਨਹੀਂ ਹੁੰਦੇ ਤਾਂ ਕੀ ਪ੍ਰਬੰਧ ਹੈ, ਜੇ ਡਾਕਟਰ ਨਹੀਂ ਹੁੰਦਾ ਤਾਂ ਉਥੇ ਜਿਹੜਾ ਫਾਰਮਾਸਿਸਟ ਹੁੰਦਾ ਹੈ, ਉਹ ਦਵਾਈ ਦੇ ਦਿੰਦਾ ਹੈ, ਔਰ ਜੇ ਕੋਈ ਸੀਰੀਅਸ ਕੇਸ ਹੋਵੇ ਤਾਂ ਉਸ ਨੂੰ ਕਿਸੇ ਹੋਰ ਹਸਪਤਾਲ ਵਿੱਚ ਭੇਜ ਦਿੱਤਾ ਜਾਂਦਾ ਹੈ। (ਵਿਘਨ)

**Shrimati Laxmi Kanta Chawla** : Pharmacist is no substitute for a doctor.

**Minister** : Yes, I admit that.... ਇਸੇ ਵਾਸਤੇ ਅਸੀਂ 500-700 ਡਾਕਟਰਜ਼ ਦੀ ਰਿਕੁਜ਼ੀਸ਼ਨ ਭੇਜੀ ਹੋਈ ਹੈ।

(ਇਸ ਵੇਲੇ ਕਈ ਮੈਂਬਰ ਸਾਹਿਬਾਨ ਆਪਸ ਵਿਚ ਗੱਲਾਂ ਕਰਨ ਲਗ ਪਏ।) (ਵਿਘਨ)

**ਸ੍ਰੀ ਸਪੀਕਰ** : ਜੇ ਤੁਸੀਂ ਆਪਸ ਵਿਚ ਹੀ ਗੱਲਾਂ ਕਰਨੀਆਂ ਹਨ ਤਾਂ ਦਫਤਰ ਵਿਚ ਜਾ ਕੇ ਕਰ ਲਓ। ਜੇ ਇਥੇ ਕੋਈ ਗੱਲ ਕਰਨੀ ਹੈ ਤਾਂ ਮੇਰੇ ਥਰੂ ਕੀਤੀ ਜਾਵੇ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਬਹੁਤ ਸਾਰੇ ਡਾਕਟਰ ਪ੍ਰਾਈਵੇਟ ਪ੍ਰੈਕਟਿਸ ਕਰਦੇ ਹਨ, ਇਸ ਨਾਲ ਗਰੀਬ ਲੋਕਾਂ ਨੂੰ ਬਹੁਤ ਮੁਸ਼ਕਲ ਆਉਂਦੀ ਹੈ ਕਿਉਂਕਿ ਜਿਸ ਵੇਲੇ ਉਨ੍ਹਾਂ ਕੋਲ ਕੋਈ ਮਰੀਜ਼ ਜਾਂਦਾ ਹੈ ਤਾਂ ਉਹ ਕਹਿ ਦਿੰਦੇ ਹਨ ਕਿ ਮੇਰੇ ਕਲੀਨਿਕ ਵਿਚ ਆ ਜਾਣਾ। ਕੀ ਸਰਕਾਰ ਉਨ੍ਹਾਂ ਡਾਕਟਰਾਂ ਦੇ ਖਿਲਾਫ ਕੋਈ ਐਕਸ਼ਨ ਲਵੇਗੀ ?

**ਮੰਤਰੀ** : ਸਪੀਕਰ ਸਾਹਿਬ, ਸਰਕਾਰ ਇਹ ਮਾਮਲਾ ਸੰਜੀਦਗੀ ਨਾਲ ਸੋਚ ਰਹੀ ਹੈ ਜਿਹੜੀ ਪ੍ਰਾਈਵੇਟ ਪ੍ਰੈਕਟਿਸ ਬੰਦ ਕੀਤੀ ਹੈ ਉਨ੍ਹਾਂ ਨੂੰ ਇਸ ਦੇ ਬਦਲੇ ਅਲਾਊਂਸ ਦਿੱਤਾ ਜਾਂਦਾ ਹੈ, ਪਰ ਫਿਰ ਵੀ ਕਈ ਡਾਕਟਰ ਪ੍ਰੈਕਟਿਸ ਕਰਦੇ ਹਨ। ਸਰਕਾਰ ਸੋਚ ਰਹੀ ਹੈ ਕਿ ਉਨ੍ਹਾਂ ਦਾ ਅਲਾਊਂਸ ਬੰਦ ਕਰਕੇ ਪ੍ਰਾਈਵੇਟ ਪ੍ਰੈਕਟਿਸ ਅਲਾਓ ਕਰ ਦਿੱਤੀ ਜਾਵੇ।

---

## ਵਿਸ਼ੇਸ਼ ਅੰਨ ਉਗਾਓ ਪ੍ਰੋਗਰਾਮ ਅਧੀਨ ਸਬਸਿਡੀ

*1853. 1. ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ
2. ਸ੍ਰੀ ਰਘੂਨਾਥ ਸਹਾਏ ਪੁਰੀ
} : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1991-92, 1992-93 ਅਤੇ 1993-94 ਦੇ ਦੌਰਾਨ ਰਾਜ ਵਿਚ ਵਿਸ਼ੇਸ਼ ਅੰਨ ਉਗਾਓ ਪ੍ਰੋਗਰਾਮ ਅਧੀਨ ਕਣਕ ਅਤੇ ਮੱਕੀ ਤੇ ਸਬਸਿਡੀ ਵਜੋਂ ਕਿਸਾਨਾਂ ਨੂੰ ਕੁੱਲ ਕਿੰਨੀ ਕਿੰਨੀ ਰਕਮ ਦਿੱਤੀ ਗਈ ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ :** ਕਿਸਾਨਾਂ ਨੂੰ ਕੁੱਲ ਉਪਦਾਨ ਤੇ ਦਿੱਤੀ ਗਈ ਰਕਮ:-

( ਰਕਮ ਲੱਖਾਂ ਵਿੱਚ )

| ਸਾਲ | ਕਣਕ | ਮੱਕੀ |
|---|---|---|
| 1991-92 | 221.70 | ਸਕੀਮ ਲਾਗੂ ਨਹੀਂ ਸੀ |
| 1992-93 | 533.77 | 5.00 |
| 1993-94 | 1356.621 (ਟੈਂਟੇਟਿਵ) | 80.00 (ਟੈਂਟੇਟਿਵ) |

(2) **ਸ੍ਰੀ ਰਘੂਨਾਥ ਸਹਾਏ ਪੁਰੀ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1994-95 ਵਿਚ ਕਿੰਨੀ ਸਬਸਿਡੀ ਦੇਣ ਦਾ ਪਰੋਵੀਜ਼ਨ ਹੈ?

**ਮੰਤਰੀ :** 1994-95 ਦੀ ਫਸਲ ਆਏਗੀ ਤਾਂ ਉਹ ਵੀ ਵੇਖ ਲਵਾਂਗੇ।

**ਸ੍ਰੀ ਰਘੂਨਾਥ ਸਹਾਏ ਪੁਰੀ:** ਪਰੋਪੋਜ਼ਲ ਕਿੰਨੀ ਹੈ?

**ਮੰਤਰੀ :** ਫਸਲ ਆਉਣ ਤੋਂ ਬਾਅਦ ਵੇਖਾਂਗੇ।

## ਰਾਜ ਦੀਆਂ ਮੰਡੀਆਂ ਵਿਚ ਕਣਕ ਦੀ ਆਮਦ

*1854. (1) **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ**
(2) **ਸ੍ਰੀ ਰਘੂਨਾਥ ਸਹਾਏ ਪੁਰੀ** } : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1991-92, 1992-93 ਅਤੇ 1993-94 ਦੇ ਦੌਰਾਨ ਰਾਜ ਦੀਆਂ ਮੰਡੀਆਂ ਵਿਚ ਕੁੱਲ ਕਿੰਨੀ ਕਿੰਨੀ ਕਣਕ ਆਈ ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ:** ਰਾਜ ਦੀਆਂ ਮੰਡੀਆਂ ਵਿਚ ਸਾਲ 1991-92, 1992-93 ਅਤੇ 1993-94 ਦੌਰਾਨ ਕਣਕ ਦੀ ਆਮਦ ਹੇਠ ਲਿਖੇ ਅਨੁਸਾਰ ਹੈ:--

| ਲੜੀ ਨੰ: | ਸਾਲ | ਆਮਦ ਲੱਖ ਮੀਟ੍ਰਿਕ ਟਨਾਂ ਵਿਚ |
|---|---|---|
| (ੳ) | 1991-92 | 64.28 |
| (ਅ) | 1992-93 | 57.72 |
| (ੲ) | 1993-94 (31 ਜਨਵਰੀ, 1994 ਤੱਕ) | 68.35 |

**ਸ੍ਰੀ ਰਘੂਨਾਥ ਸਹਾਏ ਪੁਰੀ :** ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾ ਹਾਂ ਕਿ 1994-95 ਵਿਚ ਕਿੰਨੀ ਗੰਦਮ ਆਉਣ ਦਾ ਅਨੁਮਾਨ ਹੈ ?

**ਮੰਤਰੀ :** ਸਪੀਕਰ ਸਾਹਿਬ, ਜੇ ਕੁਦਰਤ ਨੇ ਮਿਹਰ ਰੱਖੀ ਤਾਂ ਇਸ ਸਾਲ ਰਿਕਾਰਡ ਪੈਦਾਵਾਰ ਹੋਵੇਗੀ ।

---

### ਚੰਡੀਗੜ੍ਹ ਦੇ ਆਲੇ ਦੁਆਲੇ ਇਕ ਨਵਾਂ ਸ਼ਹਿਰ ਵਸਾਉਣਾ

*1624. **ਸਰਦਾਰ ਹਰਨੇਕ ਸਿੰਘ ਖਰੜ :** ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਦੀ ਚੰਡੀਗੜ੍ਹ ਦੇ ਆਲੇ-ਦੁਆਲੇ ਇਕ ਨਵਾਂ ਸ਼ਹਿਰ ਵਸਾਉਣ ਦੀ ਕੋਈ ਤਜਵੀਜ਼ ਹੈ ਜੇ ਹੈ ; ਤਾਂ ਉਸਦੇ ਵੇਰਵੇ ਕੀ ਹਨ?

**ਸ੍ਰੀ ਬਾਲ ਮੁਕੰਦ ਸ਼ਰਮਾ :** ਚੰਡੀਗੜ੍ਹ ਦੇ ਆਲੇ ਦੁਆਲੇ ਇੱਕ ਨਵਾਂ ਸ਼ਹਿਰ ਵਸਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਕਿਉਂ ਜੋ ਅਜੇ ਤੱਕ ਕੋਈ ਅੰਤਿਮ ਫੈਸਲਾ ਨਹੀਂ ਲਿਆ ਗਿਆ ਹੈ, ਇਸ ਲਈ ਇਸ ਦੀ ਕੋਈ ਜਾਣਕਾਰੀ ਦੇਣੀ ਸੰਭਵ ਨਹੀਂ ਹੈ।

**ਸਰਦਾਰ ਹਰਨੇਕ ਸਿੰਘ ਖਰੜ :** ਸਪੀਕਰ ਸਾਹਿਬ, ਚੰਡੀਗੜ੍ਹ ਦੇ ਆਲੇ ਦੁਆਲੇ ਤਾਂ ਬਹੁਤ ਦੂਰ ਦੀ ਗੱਲ ਹੈ। ਇਹ ਕੋਈ ਪਰਟੀਕੂਲਰ ਜਗ੍ਹਾ ਹੀ ਦੱਸ ਦੇਣ ਜਿਥੇ ਇਹ ਬਨਾਉਣਾ ਚਾਹੁੰਦੇ ਹਨ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਚੰਡੀਗੜ੍ਹ ਦੇ ਨਾਲ ਜਗ੍ਹਾ ਹੈ ਇਸ ਦੇ ਵਾਸਤੇ ਪਿਛਲੇ 15-16 ਸਾਲਾਂ ਤੋਂ ਤਜਵੀਜ਼ ਚਲੀ ਆ ਰਹੀ ਹੈ ਕਿ ਇਥੇ ਕੋਈ ਨਵਾਂ ਸ਼ਹਿਰ ਬਣਾਇਆ ਜਾਵੇ ਲੇਕਿਨ ਉਸ ਵੇਲੇ ਇਤਨੀ ਜ਼ਰੂਰਤ ਨਹੀਂ ਸੀ। ਹੁਣ ਇਹ ਮਾਮਲਾ ਸਰਕਾਰ ਤੇ ਵਿਚਾਰ ਅਧੀਨ ਹੈ। ਹੋਰ ਹਾਲੇ ਕੋਈ ਗੱਲ ਨਹੀਂ ਦੱਸ ਸਕਦਾ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾ ਹਾਂ ਕਿ ਉਸ ਸ਼ਹਿਰ ਦਾ ਨਾਂ ਕੀ ਰਖਿਆ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਉਹ ਗੱਲ ਹੋ ਗਈ ਮਾਂ ਜੰਮੀ ਨਹੀਂ, ਪੁੱਤ ਬਨੇਰੇ ਤੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਜੋ ਮੈਂਬਰ ਸਾਹਿਬਾਨ ਨੇ ਹਾਊਸ ਵਿਚ ਪੁਛਿਆ ਹੈ ਉਸ ਦਾ ਸਹੀ ਉੱਤਰ ਨਹੀਂ ਦਿੱਤਾ ਗਿਆ। ਇਹ ਮਾਮਲਾ ਬੜਾ ਸੀਰੀਅਸ ਹੈ ਅਤੇ ਇਹ ਗੱਲ ਗਵਰਨਰ ਐਡਰਸ ਵਿਚ ਵੀ ਆਈ ਹੈ। ਚੰਡੀਗੜ੍ਹ ਦੇ ਆਲੇ ਦੁਆਲੇ ਪਿੰਡਾਂ ਨੂੰ ਅਤੇ ਜ਼ੀਰਕ-ਪੁਰ ਏਰੀਆ ਵਿਚ ਜਿਥੇ ਕਾਫੀ ਪ੍ਰਾਈਵੇਟ ਕੰਸਟ੍ਰਕਸ਼ਨ ਕੀਤੀ ਹੋਈ ਹੈ, ਉਥੇ ਸਰਕਾਰ ਵਲੋਂ ਨੋਟਿਸ ਦਿੱਤੇ ਜਾ ਰਹੇ ਹਨ। ਇਨ੍ਹਾਂ ਨੇ ਨਵਾਂ ਸ਼ਹਿਰ ਵਸਾਉਣ ਲਈ ਕੋਈ ਏਰੀਆ ਈਅਰ-ਮਾਰਕ ਤਾਂ ਕੀਤਾ ਹੋਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਪਿਛਲੀਆਂ ਸਰਕਾਰਾਂ ਨੇ ਇਸ ਦੀ ਤਜਵੀਜ਼ ਰਖੀ ਹੋਈ ਸੀ। ਮੈਂ ਉਨ੍ਹਾਂ ਸਰਕਾਰਾਂ ਦਾ ਨਾਂ ਨਹੀਂ ਲੈਣਾ ਚਾਹੁੰਦਾ। ਮੈਂ ਸਾਰੀ ਫਾਈਲ ਨੂੰ ਵੇਖਿਆ ਹੈ। ਉਸ ਦੇ ਵਿਚ ਇਹ ਏਰੀਆ ਨੌਰਥ ਸਾਈਡ ਸੈਕਟਰੀਏਟ ਦੇ ਨਾਲ ਲਗਦੀ ਜ਼ਮੀਨ ਹੈ। ਇਥੇ ਲੋਕਾਂ ਨੇ ਨਜਾਇਜ਼ ਤਰੀਕੇ ਨਾਲ ਅਤੇ ਮਸ਼ਰੂਮ ਤਰੀਕੇ ਨਾਲ ਗਰੋਥ ਕੀਤੀ ਹੈ ਔਰ ਇਸ ਨੇ ਚੰਡੀਗੜ੍ਹ ਦੀ ਖੂਬਸੂਰਤੀ ਨੂੰ ਖਰਾਬ ਕੀਤਾ ਹੈ। ਇਸ ਲਈ ਇਹ ਏਰੀਆ ਡਿਵੈਲਪ ਨਹੀਂ ਹੋ ਰਿਹਾ। ਇਥੇ ਗਲਤ ਤਰੀਕੇ ਨਾਲ ਕਾਲੋਨੀਜ਼ ਅਤੇ ਮਕਾਨ ਬਣਾਏ ਜਾ ਰਹੇ ਹਨ। ਇਸ ਏਰੀਏ ਨੂੰ ਚੰਗੇ ਤਰੀਕੇ ਨਾਲ ਡਿਵੈਲਪ ਕਰਨ ਦੀ ਲੋੜ ਹੈ ਤਾਂ ਕਿ ਚੰਡੀਗੜ੍ਹ ਦੀ ਹਵਾ ਠੀਕ ਆ ਸਕੇ ਅਤੇ ਸਕੱਤਰੇਤ ਅਤੇ ਵਿਧਾਨ ਸਭਾ ਵਿਚ ਹਵਾ ਠੀਕ ਆ ਸਕੇ। ਮੈਂ ਹੋਰ ਦੱਸਦਾ ਹਾਂ ਕਿ ਇਹ ਏਰੀਆ 8-9 ਹਜ਼ਾਰ ਏਕੜ ਸਬ-ਮਾਊਂਟੇਨੀਅਸ ਦਾ ਏਰੀਆ ਹੈ। ਮੈਂ ਚਾਹੁੰਦਾ ਹਾਂ ਕਿ ਇਸ ਏਰੀਆ ਨੂੰ ਡਿਵੈਲਪ ਕਰਕੇ ਚੰਡੀਗੜ੍ਹ ਦੇ ਆਲੇ ਦੁਆਲੇ ਨੂੰ ਹੋਰ ਖੂਬਸੂਰਤ ਬਣਾਇਆ ਜਾਵੇ।

**श्रीमती लक्ष्मी कांता चावला** : अध्यक्ष महोदय, मंत्री महोदय ने काफी प्रयास किया है तथ्य छिपाने का और कुछ बताया नहीं है। मेरा अधिकार पूछने का है, बताने का नहीं है चण्डीगढ़ के निकट जो नया चण्डीगढ़ बन रहा है, क्या वह जीरकपुर के पास तो नहीं होगा और इस का नाम बेअन्त नगर तो नहीं रखा जा रहा है। जीरकपुर और चण्डीगढ़ के पास कुछ मकान मालिकों को नोटिस भी दिये गए हैं, उसके लिये कौन जिम्मेदार है? क्या मंत्री महोदय इस के बारे में बतायेंगे? मन्त्री जी ने तो कह दिया कि बेटा पैदा नहीं हुआ और नाम कैसा। पर मेरी जानकारी है कि बेटा चाहे पैदा हुआ हो या नहीं, पर उसका नाम रख लिया है।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਬੜੀ ਹੀ ਪ੍ਰੀਮੈਚਿਓਰ ਔਰ ਖਿਆਲੀ ਪੁਲਾਓ ਹੈ। ਇਸ ਦਾ ਤਾਂ ਅਜੇ ਸਵਾਲ ਪੈਦਾ ਨਹੀਂ ਹੁੰਦਾ ਔਰ ਇਸ ਲਈ ਕਾਫੀ ਸਮਾਂ ਲਗੇਗਾ। ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਤੇ ਫਰਦਰ ਸਵਾਲ ਨਾ ਪੁੱਛੇ ਜਾਣ।

---

## ਮੁਹਾਲੀ ਦੇ ਵਿਸਥਾਪਿਤ ਵਿਅਕਤੀਆਂ ਨੂੰ ਪਲਾਟ ਅਲਾਟ ਕਰਨਾ

***1625. ਸਰਦਾਰ ਹਰਨੇਕ ਸਿੰਘ ਘੜੂੰਆਂ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :--

(ੳ) ਅਜਿਹੇ ਵਿਸਥਾਪਿਤ ਵਿਅਕਤੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਐਸ.ਏ.ਐਸ. ਨਗਰ ਵਿਚ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ ਲਈ ਬਿਆਨੇ ਦੀ ਰਕਮ ਜਮ੍ਹਾਂ ਕਰਵਾਈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਅਕਤੀਆਂ ਵਿਚੋਂ ਅਜਿਹੇ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਅਜੇ ਤੱਕ ਪਲਾਟ ਅਲਾਟ ਨਹੀਂ ਕੀਤੇ ਗਏ ; ਅਤੇ ਇਸ ਦੇ ਕੀ ਕਾਰਣ ਹਨ?

**Shri Bal Mukand Sharma**: (a) A total of 410 oustees had submitted their applications alongwith earnest money for the allotment of plots under the oustee s category out of which only 279 applicants were found to be eligible under the policy of the Govt. for allotment of land under the Oustees category.

(b) Out of the 279 applicants who were issued notices to complete the formalities in the month of February/March, 1993. 90 applicants completed the formalities and have been allotted plots. Out of the balance 189 applicants, 81 applicants have yet to complete the formalities viz. submission of land acquisition certificate and affidavit etc. and the remaining 108 applicants have not responded.

**ਸਰਦਾਰ ਹਰਨੇਕ ਸਿੰਘ ਖਰੜ** : ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਫਿਗਰਜ਼ ਦਿਤੀਆਂ ਹਨ ਕਿ 81 ਐਪਲੀਕੈਂਟਾਂ ਦੀਆਂ ਅਰਜ਼ੀਆਂ ਅਯੋਗ ਕਰਾਰ ਕਰ ਦਿਤੀਆਂ ਗਈਆਂ ਹਨ। ਕੀ ਮੰਤਰੀ ਜੀ ਦਸਣਗੇ ਕਿ ਕਿਸ ਪਾਲਿਸੀ ਕਰਕੇ ਇਹ ਅਯੋਗ ਕਰਾਰ ਦਿਤੀਆਂ ਗਈਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਵਿਚ ਪਹਿਲਾਂ ਅਪਲਾਈ ਕਰਨਾ ਹੁੰਦਾ ਹੈ ਅਤੇ ਫਿਰ ਲੈਂਡ ਐਕੁਈਜ਼ੀਸ਼ਨ ਸਰਟੀਫੀਕੇਟ ਅਤੇ ਐਫੀਡੇਵਿਟ ਸਬਮਿਟ ਕਰਨਾ ਹੁੰਦਾ ਹੈ। ਜਦੋਂ ਉਹ ਫਾਰਮਲੇਟੀਜ਼ ਪੂਰੀਆਂ ਕਰ ਦੇਣਗੇ ਤਾਂ ਉਨ੍ਹਾਂ ਦੇ ਕੇਸਿਜ਼ ਵੀ ਨਿਪਟਾ ਦਿਤੇ ਜਾਣਗੇ।

**ਸਰਦਾਰ ਹਰਨੇਕ ਸਿੰਘ ਖਰੜ** : ਸਪੀਕਰ ਸਾਹਿਬ, ਮੈਨੂੰ ਜਾਣਕਾਰੀ ਮਿਲੀ ਹੈ ਕਿ ਜਿਸ ਦੀ ਜ਼ਮੀਨ 4 ਕਨਾਲ ਤੋਂ ਘੱਟ ਹੈ, ਉਸ ਵਿਅਕਤੀ ਨੂੰ ਪਲਾਟ ਨਹੀਂ ਮਿਲੇਗਾ। ਕੀ ਉਸ ਪਾਲਿਸੀ ਦੇ ਤਹਿਤ ਇਹ ਵਿਅਕਤੀ ਸ਼ਿਕਾਰ ਹੋਏ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਦੋਬਾਰਾ ਸਵਾਲ ਰਿਪੀਟ ਕਰ ਦੇਣ।

**ਸਰਦਾਰ ਹਰਨੇਕ ਸਿੰਘ ਖਰੜ** : ਸਪੀਕਰ ਸਾਹਿਬ, ਮੈਨੂੰ ਜਾਣਕਾਰੀ ਮਿਲੀ ਹੈ ਕਿ 4 ਕਨਾਲ, ਜਾਂ 1 ਕਨਾਲ ਜਾਂ 2 ਕਨਾਲ ਜਿਸਦੀ ਜ਼ਮੀਨ ਹੋਵੇਗੀ, ਉਸ ਨੂੰ ਪਲਾਟ ਨਹੀਂ ਮਿਲੇਗਾ। ਕੀ ਇਸ ਪਾਲਿਸੀ ਦੇ ਤਹਿਤ ਤਾਂ ਇਹ ਵਿਅਕਤੀ ਨਹੀਂ ਆ ਰਹੇ ?

ਮੰਤਰੀ : ਸਪੀਕਰ ਸਾਹਿਬ, ਇਹ ਜਿਹੜੀ ਪਾਲਿਸੀ ਹੈ ਇਹ 1983 ਦੀ ਹੈ। ਇਹ ਇਕ ਨਵੀਂ ਗੱਲ ਹੈ ਅਤੇ ਇਹ ਸਾਡੇ ਨੋਟਿਸ ਵਿਚ ਲੈ ਆਉਣ ਤਾਂ ਅਸੀਂ ਇਸਤੇ ਦੋਬਾਰਾ ਗੌਰ ਕਰ ਲਵਾਂਗੇ।

---

## ਰਾਜ ਵਿਚ ਸਹਿਕਾਰੀ ਖੰਡ ਮਿੱਲਾਂ ਦਾ ਨਿੱਜੀਕਰਣ

*1713. **ਕਾਮਰੇਡ ਤਰਸੇਮ ਜੋਧਾਂ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਰਾਜ ਵਿਚ ਉਨ੍ਹਾਂ ਸਹਿਕਾਰੀ ਖੰਡ ਮਿੱਲਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਸਰਕਾਰ ਜਨਵਰੀ, 1990 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਪ੍ਰਾਈਵੇਟ ਸੈਕਟਰ ਨੂੰ ਸੌਂਪਣ ਦੀ ਤਜਵੀਜ਼ ਰੱਖਦੀ ਸੀ ਅਤੇ ਇਸ ਦੇ ਕਾਰਨ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਖੰਡ ਮਿੱਲਾਂ ਵਿਚ 1990 ਤੱਕ ਕੁੱਲ ਕਿੰਨੀ ਰਕਮ ਦੀ ਪੂੰਜੀ ਲਗਾਈ ਗਈ ਅਤੇ 1988 ਤੋਂ ਇਨ੍ਹਾਂ ਮਿਲਾਂ ਨੂੰ ਸਾਲ-ਵਾਰ ਕਿੰਨਾ ਕਿੰਨਾ ਘਾਟਾ ਪਿਆ ?

**ਸ਼੍ਰੀ ਸੱਜਣ ਕੁਮਾਰ ਜਾਖੜ :** (ੳ) (1) ਤਿੰਨ ਪ੍ਰੋਜੈਕਟਾਂ ਦਸੂਹਾ, ਪਾਤੜਾਂ ਅਤੇ ਅਮਲੋਹ ਪੀ.ਐਸ.ਆਈ.ਡੀ.ਸੀ. ਨੂੰ ਜੁਆਇੰਟ/ਅਸਿਸਟਿਡ ਸੈਕਟਰ ਵਿੱਚ ਲਗਾਉਣ ਖਾਤਰ ਦਿੱਤੀਆਂ ਜਾ ਚੁੱਕੀਆਂ ਹਨ। ਇਹ ਪ੍ਰੋਜੈਕਟ ਪੀ.ਅਸ.ਆਈ.ਡੀ.ਸੀ ਨੂੰ ਦਿੱਤੇ ਜਾਣ ਦਾ ਮੁੱਖ ਕਾਰਨ ਫਾਈਨੈਸ਼ਨ ਇੰਨਸਟੀ-ਚੁਸ਼ਨਜ਼ ਵਲੋਂ ਕਰਜ਼ੇ ਦੇਣ ਤੋਂ ਮਨਾਹੀ ਸੀ ਕਿਉਂਕਿ ਸਾਡੀਆਂ ਨਵੀਆਂ ਚਾਰ ਸਹਿਕਾਰੀ ਖੰਡ ਮਿੱਲਾਂ ਬੁਢਲਾਡਾ, ਫਰੀਦਕੋਟ, ਜਗਰਾਉਂ ਅਤੇ ਅਜਨਾਲਾ ਲਗਾਤਾਰ ਡਿਫਾਲਟ ਵਿੱਚ ਹਨ।

(2) ਇਹ ਫੈਸਲਾ ਕੀਤਾ ਗਿਆ ਹੈ ਕਿ ਬੁਢਲਾਡਾ, ਫਰੀਦਕੋਟ, ਜਗਰਾਉਂ ਅਤੇ ਅਜਨਾਲਾ ਦੀਆਂ ਚਾਰੇ ਖੰਡ ਮਿੱਲਾਂ ਨੂੰ ਨਿੱਜੀ ਖੇਤਰ ਵਿੱਚ ਦੇ ਦਿੱਤਾ ਜਾਵੇ। ਇਹ ਚਾਰੇ ਖੰਡ ਮਿੱਲਾਂ ਬੁਢਲਾਡਾ, ਫਰੀਦਕੋਟ, ਜਗਰਾਓਂ ਅਤੇ ਅਜਨਾਲਾ ਦੀਆਂ ਜ਼ਿੰਮੇਵਾਰੀਆਂ ਬਹੁਤ ਵੱਧ ਗਈਆਂ ਹਨ। ਇਹ ਸੰਭਾਵਨਾ ਹੈ ਕਿ ਫਾਈਨੈਂਸ਼ਲ ਇੰਸਟੀਚੂਸ਼ਨਜ਼ ਆਪਣੇ ਕਰਜ਼ੇ ਅਤੇ ਵਿਆਜ਼ ਦੀ ਨਾ ਵਸੂਲੀ ਹੋਣ ਕਰਕੇ ਸਰਕਾਰ ਵਲੋਂ ਦਿੱਤੀ ਗਈ ਗਰੰਟੀ ਨੂੰ ਇਨਵੋਕ ਕਰਨ। ਇਸ ਕਰਕੇ ਇਹਨਾਂ ਮਿੱਲਾਂ ਨੂੰ ਵੇਚਕੇ ਲੈਣਦਾਰਾਂ ਦਾ ਭੁਗਤਾਨ ਕਰਨਾ ਜ਼ਰੂਰੀ ਹੈ। ਇਸ ਤੋਂ ਉਪਰੰਤ ਬਾਕੀ ਰਕਮ ਨੂੰ ਸ਼ੂਗਰਫੈੱਡ ਰਹਿੰਦੀਆਂ ਕਮਜ਼ੋਰ ਮਿੱਲਾਂ ਨੂੰ ਮਜ਼ਬੂਤ ਬਣਾਉਣ ਲਈ ਵਰਤ ਸਕਦੀ ਹੈ।

(ਅ) ਹਿੱਸਾ ਪੂੰਜੀ ਅਤੇ ਘਾਟਿਆਂ ਦੀ ਸੂਚੀ ਹੇਠ ਲਿਖੇ ਅਨੁਸਾਰ ਹੈ :—

| | ਹਿਸਾ ਪੂੰਜੀ 31-3-93 ਤੱਕ (ਰੁਪਏ ਕਰੋੜਾਂ ਵਿੱਚ) | | | ਕੁੱਲ ਘਾਟਾ (ਰੁਪਏ ਕਰੋੜਾਂ ਵਿੱਚ) | | | | |
|---|---|---|---|---|---|---|---|---|
| | ਰਾਜ ਸਰਕਾਰ | ਜਿਮੀ-ਦਾਰ ਅਤੇ ਸਭਾਵਾਂ | ਕੁੱਲ | 90-91 | 91-92 | 92-93 | 93-94 (ਸੰਭਾਵਿਤ) | ਜੋੜ |
| (1) **ਪ੍ਰੋਜੈਕਟਸ :** | | | | | | | | |
| ਦਸੂਹਾ | 11.38 | 0.05 | 11.43 | ਇਹ ਲਾਗੂ ਨਹੀਂ ਹੈ ਕਿਉਂਕਿ ਇਹ ਪ੍ਰੋਜੈਕਟ ਫਾਈਨੈਂਸ਼ਲ ਇਨਸਟੀਚੂਸ਼ਨਜ਼ ਵਲੋਂ ਕਰਜ਼ੇ ਦੇਣ ਦੀ ਮਨਾਹੀ ਕਰਕੇ ਪੂਰੇ ਨਹੀਂ ਹੋ ਸਕੇ ਸੀ। | | | | |
| ਪਾਤੜਾਂ | 11.26 | 0.19 | 11.45 | | | | | |
| ਅਮਲੋਹ | 11.26 | 0.67 | 11.93 | | | | | |
| **ਜੋੜ :** | 33.90 | 0.91 | 34.81 | | | | | |

[ਸਹਿਕਾਰਤਾ ਮੰਤਰੀ]

(2) **ਨਵੀਆਂ ਖੰਡ ਮਿੱਲਾਂ :**

| | ਹਿੱਸਾ ਪੂੰਜੀ 31-3-93 ਤੱਕ (ਰੁਪਏ ਕਰੋੜਾਂ ਵਿੱਚ) | | | ਕੁੱਲ ਘਾਟਾ (ਰੁਪਏ ਕਰੋੜਾਂ ਵਿਚ) | | | | |
|---|---|---|---|---|---|---|---|---|
| | ਰਾਜ ਸਰਕਾਰ | ਜਿਮੀਦਾਰ ਅਤੇ ਸਭਾਵਾਂ | ਕੁੱਲ | 90-91 | 91-92 | 92-93 | 93-94 (ਸਵਾਭਿਤ) | ਜੋੜ |
| ਪ੍ਰੋਜੈਕਟਸ | | | | | | | | |
| ਬੁਢਲਾਡਾ | 10.47 | 0.25 | 10.72 | —4.30 | —6.61 | —8.18 | —7.88 | —26.97 |
| ਫਰੀਦਕੋਟ | 11.32 | 0.33 | 11.65 | - | —7.01 | —8.25 | —6.89 | —22.15 |
| ਅਜਨਾਲਾ | 10.99 | 0.43 | 11.42 | —8.46 | —8.88 | —8.37 | —6.54 | —32.25 |
| ਜਗਰਾਓਂ | 10.65 | 0.35 | 11.00 | —9.30 | —7.26 | —4.65 | —6.50 | —27.71 |
| ਜੋੜ | 44.43 | 1.36 | 45.79 | 22.00 | 29.76 | -29.45 | -27.81 | -109.08 |

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਪੰਜਾਬ ਦੇ ਲੋਕਾਂ ਵਾਸਤੇ ਉਹ ਬੜਾ ਚਿੰਤਾਜਨਕ ਹੈ। ਪੰਜਾਬ ਦੇ ਲੋਕ ਪ੍ਰਾਈਵੇਟਾਈਜ਼ੇਸ਼ਨ ਦੀ ਵਿਰੋਧਤਾ ਕਰ ਰਹੇ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ 3 ਮਿੱਲਾਂ ਵੇਚ ਦਿੱਤੀਆਂ ਗਈਆਂ ਹਨ, 4 ਮਿੱਲਾਂ ਦਾ ਫੈਸਲਾ ਹੋ ਗਿਆ ਹੈ। ਇਨ੍ਹਾਂ ਨੂੰ ਜੋ ਘਾਟਾ ਦਰਸਾਇਆ ਗਿਆ ਹੈ, ਉਸਦੇ ਕੀ ਕਾਰਣ ਹਨ ਅਤੇ ਉਸ ਘਾਟੇ ਲਈ ਕੌਣ ਲੋਕ ਜ਼ਿੰਮੇਵਾਰ ਹਨ? ਇਸਦੇ ਨਾਲ ਹੀ ਮੰਤਰੀ ਜੀ ਇਹ ਵੀ ਦੱਸਣ ਕਿ ਸਰਕਾਰ ਨੇ ਇਸ ਘਾਟੇ ਨੂੰ ਦੂਰ ਕਰਨ ਵਾਸਤੇ ਕੀ ਸਟੇਪ ਲਏ ਅਤੇ ਜਿਹੜੇ ਲੋਕ ਇਸ ਲਈ ਜ਼ਿੰਮੇਵਾਰ ਹਨ, ਉਨ੍ਹਾਂ ਦੇ ਖਿਲਾਫ ਕੀ ਐਕਸ਼ਨ ਲਿਆ ਗਿਆ ਹੈ। ਇਹ ਮੰਤਰੀ ਜੀ ਜਵਾਬ ਦੇ ਦੇਣ।

**ਮੰਤਰੀ** : ਇਹ ਜੀ ਮਸਲਾ ਜਿਹੜਾ ਹੈ, ਉਹ ਘਾਟੇ ਦਾ ਹੈ। ਇਹ ਮਸਲਾ ਘਾਟੇ ਦਾ 3-4 ਕਾਰਣਾਂ ਕਰਕੇ ਹੈ। ਪਹਿਲਾਂ ਤਾਂ ਹੈ late commissioning of these Mills ਇਨ੍ਹਾਂ ਮਿੱਲਾਂ ਦੀ 11 ਤੋਂ 13 ਮਹੀਨੇ ਲੇਟ ਕਮਿਸ਼ਨਿੰਗ ਹੋਈ ਹੈ। ਇਸ ਲਈ ਓਵਰ-ਰਨ ਦਾ

ਖਰਚਾ 7.62 ਕਰੋੜ ਤੋਂ ਜ਼ਿਆਦਾ ਪੈ ਗਿਆ। ਦੂਜਾ ਕਾਰਣ inadequate supply of sugar-cane ਗੰਨੇ ਦੀ ਪੂਰੀ ਸਪਲਾਈ ਨਹੀਂ ਹੋਈ। ਮਿੱਲਾਂ ਨੂੰ 600 ਲੱਖ ਟਨ ਸ਼ੂਗਰਕੇਨ ਦੀ ਸਪਲਾਈ ਚਾਹੀਦੀ ਸੀ ਜਿਹੜੀ ਕਿ ਸਿਰਫ 144 ਲੱਖ ਟਨ ਮਿਲੀ। ਇਸ ਲਈ ਇਨ੍ਹਾਂ ਦੀ ਜੋ availability of sugarcane ਸੀ, ਉਹ 24 ਪ੍ਰਤੀਸ਼ਤ ਹੀ ਰਹੀ। ਫਿਰ ਅਗਲਾ ਪੁਆਇੰਟ ਆਉਂਦਾ ਹੈ discouragement by police to sugarcane growers ਪਿਛੇ ਹਾਲਾਤ ਐਸੇ ਸਨ ਕਿ ਪੁਲਿਸ ਵਲੋਂ ਵੀ ਕਿਸਾਨਾਂ ਨੂੰ ਗੰਨਾ ਬੀਜਣ ਤੋਂ ਰੋਕਿਆ ਜਾਂਦਾ ਰਿਹਾ ਕਿਉਂਕਿ ਗੰਨੇ ਦੇ ਖੇਤਾਂ ਵਿਚ ਉਗਰਵਾਦੀ ਛੁਪ ਜਾਂਦੇ ਸਨ। ਇਸ ਦੇ ਬਾਵਜੂਦ ਵੀ ਗੰਨਾਂ ਦੂਜੇ ਏਰੀਆਜ਼ ਤੋਂ ਜਦੋਂ ਲੈ ਕੇ ਸਪਲਾਈ ਕੀਤਾ ਗਿਆ ਤਾਂ ਉਸਦੀ ਐਕਸੈਸ ਟਰਾਂਸਪੋਰਟੇਸ਼ਨ ਪੈ ਗਈ ਅਤੇ ਜਿਸਦੇ ਨਤੀਜੇ ਵਜੋਂ ਰਿਕਵਰੀ ਘੱਟ ਹੋ ਗਈ। ਜਿਸ ਕਰਕੇ ਮਿੱਲਾਂ ਨੂੰ ਲਾਸ ਹੋਇਆ।

**ਕਾਮਰੇਡ ਤਰਸੇਮ ਜੋਧਾਂ**: ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਕਾਰਣ ਦੱਸੇ ਹਨ, ਉਨ੍ਹਾਂ ਵਿਚੋਂ ਇਕ ਤਾਂ ਗੰਨੇ ਦੀ ਇਨਐਡੀਕੁਏਟ ਸਪਲਾਈ ਦੱਸੀ ਹੈ, ਦੂਜਾ ਪੁਲਿਸ ਦਾ ਦਖਲ ਅਤੇ ਫੇਰ ਟਰਾਂਸਪੋਰਟੇਸ਼ਨ ਦਾ ਵਾਧੂ ਖਰਚਾ। ਅੱਜ ਜਦੋਂ ਕਿ ਹਾਲਾਤ ਠੀਕ ਹੋ ਚੁੱਕੇ ਹਨ, ਪੁਲਿਸ ਦਾ ਦਖਲ ਵੀ ਬੰਦ ਹੋ ਚੁੱਕਾ ਹੈ ਅਤੇ ਸ਼ੂਗਰਕੇਨ ਦੀ ਸਪਲਾਈ ਵਾਸਤੇ ਵੀ ਸਰਕਾਰ ਦਾ ਬਿਆਨ ਆ ਚੁੱਕਾ ਹੈ ਕਿ ਕਿਸਾਨਾਂ ਨੂੰ ਇਹ ਗੰਨੇ ਦੀ ਬਿਜਾਈ ਵਾਸਤੇ ਪ੍ਰੋਤਸਾਹਨ ਦੇ ਰਹੇ ਹਨ। ਇਕ ਪਾਸੇ ਤਾਂ ਸਰਕਾਰ ਬਿਆਨ ਦੇ ਰਹੀ ਹੈ ਅਤੇ ਦੂਸਰੇ ਪਾਸੇ ਮਿੱਲਾਂ ਨੂੰ ਬੰਦ ਕਰਨ ਦਾ ਫੈਸਲਾ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਇਹ ਜੋ ਕਾਰਵਾਈ ਕੀਤੀ ਜਾ ਰਹੀ ਹੈ ਕਿਧਰੇ ਵਰਲਡ ਬੈਂਕ ਦੀ ਕਿਸੇ ਨੀਤੀ ਥੱਲੇ ਤਾਂ ਕੋਈ ਗੋਲਮਾਲ ਨਹੀਂ ਹੋ ਰਿਹਾ ਕਿ ਸਭ ਕੁਝ ਖਤਮ ਕਰ ਦਿਓ। ਇਨ੍ਹਾਂ ਦੀ ਇਸ ਸਬੰਧੀ ਕੀ ਨੀਤੀ ਹੈ?

**ਸ੍ਰੀ ਸਪੀਕਰ**: ਜੋਧਾਂ ਜੀ, ਤੁਸੀਂ ਸਵਾਲ ਪੁੱਛੋ।

**ਕਾਮਰੇਡ ਤਰਸੇਮ ਜੋਧਾਂ**: ਮੈਂ ਇਨ੍ਹਾਂ ਦੀ ਨੀਤੀ ਬਾਰੇ ਪੁੱਛਿਆ ਹੈ।

**ਸ੍ਰੀ ਸਪੀਕਰ**: ਤੁਸੀਂ ਕੁਝ ਗੋਲਮਾਲ ਵੀ ਕਹਿ ਰਹੇ ਸੀ।

**ਮੰਤਰੀ**: ਮੈਂ ਜੀ, ਸਪੀਕਰ ਸਾਹਿਬ, ਤੁਹਾਡੇ ਥਰੂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਗੰਨੇ ਦੀ ਕਾਸ਼ਤ ਹੇਠ ਜੋ ਪਿਛਲੇ ਸਾਲ ਏਰੀਆ ਸੀ, ਉਹ 1992-93 ਵਿਚ 1 ਲੱਖ 20 ਹਜ਼ਾਰ ਹੈਕਟੇਅਰ ਸੀ ਜਿਹੜਾ ਕਿ ਹੁਣ ਘੱਟ ਕੇ 84 ਹਜ਼ਾਰ ਹੈਕਟੇਅਰ ਰਹਿ ਗਿਆ ਹੈ। ਜਿਸ ਕਰਕੇ ਮਿੱਲਾਂ ਨੂੰ ਵੀ ਗੰਨਾ ਘੱਟ ਮਿਲਿਆ ਹੈ। ਇਕ ਚੌਥਾ ਕਾਰਣ ਘਾਟੇ ਦਾ ਇਹ ਵੀ ਰਿਹਾ ਕਿ ਗੰਨੇ ਦੀ ਕੰਪੀਟੀਟਿਵ ਪ੍ਰਾਈਸ ਪੈਡੀ ਅਤੇ ਵੀਟ ਦੇ ਮੁਕਾਬਲੇ ਕਾਫੀ ਘੱਟ ਰਹੀ, ਜਿਸ ਕਰਕੇ ਕਿਸਾਨ ਇਸਨੂੰ ਨਹੀਂ ਬੀਜਦੇ ਸਨ। ਪੀ.ਏ.ਯੂ. ਦੇ ਵਾਈਸ ਚਾਂਸਲਰ ਨੇ ਵੀ ਫਿਗਰ ਦਿਤੇ ਹਨ ਕਿ ਗੰਨਾਂ ਬੀਜਣ ਨਾਲ ਵੀਟ ਅਤੇ ਪੈਡੀ ਦੇ ਮੁਕਾਬਲੇ ਕਿਸਾਨ ਨੂੰ 9184 ਰੁਪਏ ਦਾ ਨੁਕਸਾਨ ਹੁੰਦਾ ਹੈ। ਹੁਣ ਸਰਦਾਰ ਬੇਅੰਤ ਸਿੰਘ ਨੇ ਕਿਸਾਨਾਂ ਨੂੰ ਗੰਨੇ ਦਾ ਰੇਟ 62 ਰੁਪਏ ਦਿੱਤਾ ਹੈ ਜੋ ਕਿ ਸਾਰੇ ਹਿੰਦੁਸਤਾਨ ਵਿਚ ਸਭ ਤੋਂ ਜ਼ਿਆਦਾ ਹੈ (ਥੰਪਿੰਗ) ਹੁਣ ਗੰਨੇ ਦਾ ਕਾਸ਼ਤ ਯੋਗ ਰਕਬਾ ਵੀ 1 ਲੱਖ 24 ਹਜ਼ਾਰ ਹੈਕਟੇਅਰ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

ਸ੍ਰੀ **ਵਿਜੇ ਕੁਮਾਰ ਸਾਥੀ** : ਜਿਹੜਾ ਮਿੱਲਾਂ ਦਾ ਨਿਜੀਕਰਣ ਕੀਤਾ ਹੈ, ਉਸ ਵਿਚ ਜਿਹੜੇ ਇੰਪਲਾਈਜ ਜਾਂ ਮਜਦੂਰ ਕੰਮ ਕਰਦੇ ਹਨ, ਉਨ੍ਹਾਂ ਦੇ ਭਵਿਖ ਬਾਰੇ ਸਰਕਾਰ ਨੇ ਕੁਝ ਸੋਚਿਆ ਹੈ ਕਿ ਉਨ੍ਹਾਂ ਦਾ ਹੁਣ ਕੀ ਕਰਨਾ ਹੈ। ਨਿੱਜੀਕਰਣ ਕਰਨ ਦੇ ਨਾਲ ਉਨ੍ਹਾਂ ਦੀਆਂ ਨੌਕਰੀਆਂ ਚਲੀਆਂ ਜਾਣਗੀਆਂ। ਮੁੱਖ ਮੰਤਰੀ ਜੀ ਨੇ ਕਮਾਦ ਦਾ ਭਾਅ ਵਧਾ ਦਿਤਾ ਲੇਕਿਨ ਜਦੋਂ ਗੰਨੇ ਦਾ ਭਾਅ ਵਧਾ ਦਿੱਤਾ ਤਾਂ ਮਿਲਾਂ ਦੀ ਪ੍ਰਾਈਵੇਟਾਈਜੇਸ਼ਨ ਕਰ ਦਿੱਤੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਈਵੇਟਾਈਜੇਸ਼ਨ ਕਰਨ ਤੋਂ ਬਾਦ ਜਿਹੜੀਆਂ ਪ੍ਰਾਈਵੇਟ ਕੰਪਨੀਆਂ ਇਹ ਮਿੱਲਾਂ ਖਰੀਦਣਗੀਆਂ ਜੇਕਰ ਉਹ ਇਨ੍ਹਾਂ ਮਿੱਲਾਂ ਦਾ ਨਫਾ ਵਿਖਾ ਦੇਣ ਤਾਂ ਫਿਰ ਕੀ ਸਰਕਾਰ ਕਸੂਰਵਾਰ ਠਹਿਰਾਈ ਜਾਵੇਗੀ ਜਾਂ ਨਹੀਂ।

**मंत्री** : स्पीकर साहिब, इन मिलों को प्राईवेट सैक्टर में देने का कारण इन 4 मिलों का 109 करोड़ रुपये का घाटा होना है। इन की 146 करोड़ रुपये की टोटल लायबिलटी है। यह मिलें सरकार के लिये गैंगरीन की बिमारी बन गई थीं। जिसके कारण इन मिलों को प्राईवेट सैक्टर में देने का फैसला किया गया है। जैसे किसी अंगुली पर गैंगरीन की बिमारी लग जाये तो उस अंगुली को काटना ही पड़ता है नहीं तो वह बिमारी सारे शरीर में फैल जायेगी। यही हालत इन मिलों की भी है। इन मिलों का घाटा पूरा किया नहीं जा सकता था। फाईनेंशल इंस्टीच्यूशन्ज ने कर्जा देना बंद कर दिया था। इस वक्त शूगरफैड की जो पुजीशन है, वह सरदार बेअंत सिंह जी की सरकार की नीति के कारण सही काम कर रही है। इस वक्त इसकी जो परफारमैंस है, वह बहुत अच्छी है।

ਸਰਦਾਰ **ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਸਾਡੇ ਜਗਰਾਉਂ ਸ਼ੂਗਰ ਮਿੱਲ ਲਗੀ ਸੀ। ਪਹਿਲਾਂ ਅੱਤਵਾਦ ਦਾ ਜੋਰ ਸੀ ਜਿਸ ਕਰਕੇ ਕਿਸਾਨਾਂ ਨੇ ਗੰਨਾ ਪੱਟ ਦਿੱਤਾ। ਹੁਣ ਪਿਛਲੇ ਸਾਲ ਕਿਸਾਨਾਂ ਨੇ ਬਹੁਤ ਗੰਨਾ ਲਾਇਆ ਸੀ ਲੇਕਿਨ ਐਤਕੀ ਖੰਡ ਮਿਲ ਚਲੀ ਨਹੀਂ ਅਤੇ ਬੰਦ ਕਰ ਦਿੱਤੀ ਗਈ ਕਿਸਾਨਾਂ ਦੀ ਜਮੀਨ ਐਕਵਾਇਰ ਕਰਕੇ ਉਥੇ ਮਿਲ ਲਗਾਈ ਸੀ ਅਤੇ ਮਜਦੂਰ ਰੱਖੇ ਸਨ ਪਰ ਮਿੱਲ ਬੰਦ ਹੋ ਗਈ। ਹੁਣ ਉਹ ਮਜ਼ਦੂਰ ਕਿਧਰ ਜਾਣਗੇ? ਮੇਰੀ ਬੇਨਤੀ ਹੈ ਕਿ ਇਸ ਮਿਲ ਨੂੰ ਪ੍ਰਾਈਵੇਟਾਈਜ ਨਾ ਕੀਤਾ ਜਾਵੇ। ਸਾਡੇ ਇਲਾਕੇ ਵਿਚ ਕਮਾਦ ਬਹੁਤ ਲੱਗਿਆ ਹੋਇਆ ਹੈ। ਨਹੀਂ ਤਾਂ ਸਾਡਾ ਬਹੁਤ ਨੁਕਸਾਨ ਹੋਵੇਗਾ।

**मंत्री** : स्पीकर साहिब, इस का जवाब मैंने पहले जोधां जी को दे दिया है। इस मिल में जितना गन्ना चाहिये था, उतना नहीं है। गन्ना कम है। इस का टोटल नुकसान बहुत हो चुका है। अगर गन्ना पूरा न मिलने के कारण यह नुकसान हो रहा है। जब तक यह मिल सही हाथों में नहीं जायेगी, यह मिल चल नहीं सकती। इस घाटे वाली मिलों की 146 करोड़ रुपये की लायबिलटी है। अगर हम इस घाटे को स्थिर रख लें, आगे बढ़ने न दें तो भी पहले वाले घाटे के ऊपर 25 करोड़ रुपये का तो ब्याज ही पड़ जायेगा। यह

फैसला मजबूरी की हालत में ही लिया गया है। अब शूगरफैड की हालत बहुत अच्छी है। इस साल हमारा एक करोड़ रुपये का प्राफिट है। हमें पूरा विश्वास है कि सीजन खत्म होने पर शूगरफैड को हम प्राफिट में ले आएंगे।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਦਸਿਆ ਹੈ ਕਿ 109 ਕਰੋੜ ਰੁਪਏ ਦਾ ਨਾਸ ਹੋ ਚੁੱਕਿਆ ਹੈ ਅਤੇ ਇਸ ਦੇ ਵਾਸਤੇ ਜਿਹੜੇ ਰੀਜਨਜ਼ ਇਨ੍ਹਾਂ ਨੇ ਦਸੇ ਹਨ, ਉਨ੍ਹਾਂ ਵਾਸਤੇ ਕੇਨ ਗਰੋਅਰਜ਼ ਬਿਲਕੁਲ ਜ਼ਿੰਮੇਵਾਰ ਨਹੀਂ ਹਨ। ਇਨ੍ਹਾਂ ਨੇ ਦਸਿਆ ਹੈ ਕਿ ਟੈਰੋਰਿਜ਼ਮ ਕਰਕੇ ਗੰਨਾ ਘਟ ਬੀਜਿਆ ਗਿਆ ਇਸ ਵਿਚ ਕਿਸਾਨਾਂ ਦਾ ਕੋਈ ਕਸੂਰ ਨਹੀਂ ਹੈ। ਸਰਕਾਰ ਦੀ ਗਲਤ ਨੀਤੀ ਹੀ ਇਸ ਦੇ ਲਈ ਜ਼ਿੰਮੇਵਾਰ ਹੈ ਇਸੇ ਨੀਤੀ ਕਾਰਣ ਸੀਰਾ ਖਰੀਦਣ ਵਾਲੇ ਤਾਂ ਮਾਲਾ ਮਾਲ ਹੋ ਗਏ ਪਰ ਮਿੱਲਾਂ ਘਾਟੇ ਵਿਚ ਚਲੀਆਂ ਗਈਆਂ। ਅਫਸਰਾਂ ਅਤੇ ਪ੍ਰਾਈਵੇਟ ਇੰਡਸਟਰੀਅਲਿਸਟਾਂ ਦੀ ਪੂਰੀ ਲਾਬੀ ਬਣੀ ਹੋਈ ਹੈ। ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਮਿਲਾਂ ਪ੍ਰਾਈਵੇਟ ਹੱਥਾਂ ਵਿਚ ਦੇਣ ਤੋਂ ਬਿਨਾ ਹੋਰ ਕੋਈ ਆਲਟਰਨੇਟਿਵ ਨਹੀਂ ਹੈ। ਇਹ ਪਬਲਿਕ ਸੈਕਟਰ ਸਾਡਾ ਬੜਾ ਇੰਪਾਰਟੈਂਟ ਸੈਕਟਰ ਹੈ। ਸਾਨੂੰ ਇਹ ਮਿੱਲਾਂ ਵੇਚਣੀਆਂ ਨਹੀਂ ਚਾਹੀਦੀਆਂ। ਇਨ੍ਹਾਂ ਨੂੰ ਪ੍ਰਾਫਿਟ ਵਿਚ ਲਿਆਉਣ ਵਾਸਤੇ ਕੋਈ ਹੋਰ ਵਾਇਆ ਮੀਡੀਆ ਲੱਭਣਾ ਚਾਹੀਦਾ ਹੈ।

**मंत्री** : स्पीकर साहिब, सरकार ने यह फैसला पूरी तरह से सोच समझ कर लिया है। इन मिलों की 146 करोड़ रुपये की लायबिलटी हो चुकी थी। हमने पैसों के लिये एन.डी.सी. को भी अपरोच किया, कोआपरेटिव बैंक को भी अपरोच किया और दूसरी फाइनैंशियल इंस्टीच्यूशन को भी अपरोच किया लेकिन इस पैसे का इन्तजाम हो नहीं सका। हमें डर था कि जो सरकार की गारन्टी है, कहीं वह भी रिवोक न हो जाये। अगले साल से हम शूगरफैड को प्राफिट में ले आयेंगे।

(At this stage some hon. Members of the Opposition Parties were demanding more supplementary questions) (Interruptions)

**Mr. Speaker** : Next question. Sufficient suppelmentary questions have already been permitted. You can give new question.

Faqir Chand Sharma Ji, next question. (Noise) Please resume your seats. Sufficient supplementaries have been replied and I have already called for the next question.

---

## WALK-OUT

(At the stage, the Hon'ble Members belonging to the Janata Dal, Communist Party of India (Marxist), Communist Party of India and the Bhartiya Janata Party, present in the House, staged a walk out in protest. They were raising ** ** slogans while going out of the House).

**Not recorded as ordered by the Chair.

**Mr. Speaker** : Slogans are not to form part of the record.

---

## STARRED QUESTIONS AND ANSWERS
(*Resumption*)

### ਜ਼ਿਲ੍ਹਾ ਅੰਮ੍ਰਿਤਸਰ ਵਿਚ ਪ੍ਰਾਇਮਰੀ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

*1638. **ਸ੍ਰੀ ਫਕੀਰ ਚੰਦ ਸ਼ਰਮਾ**: ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਇਸ ਸਮੇਂ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਖਾਲੀ ਪਈਆਂ ਜੇ.ਬੀ.ਟੀ. ਅਧਿਆਪਕਾਂ ਦੀਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਕਰਨ ਦੀ ਤਜਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ**: ਜ਼ਿਲ੍ਹਾ ਅੰਮ੍ਰਿਤਸਰ ਵਿੱਚ ਇਸ ਸਮੇਂ 163 ਜੇ.ਬੀ.ਟੀ. ਟੀਚਰਾਂ ਦੀਆਂ ਆਸਾਮੀਆਂ ਖਾਲੀ ਹਨ। ਇਨ੍ਹਾਂ ਵਿਚੋਂ 65 ਤੇ ਪਹਿਲਾਂ ਹੀ ਈ.ਟੀ.ਟੀ. ਸਿੱਖਿਅਤ ਉਮੀਦਵਾਰਾਂ ਨੂੰ ਕੱਚੇ ਤੌਰ ਤੇ 89 ਦਿਨਾਂ ਲਈ ਨਿਯੁਕਤ ਕੀਤਾ ਜਾ ਚੁੱਕਾ ਹੈ। ਵਿਭਾਗੀ ਚੋਣ ਕਮੇਟੀ ਦੁਆਰਾਂ ਚੁਣੇ ਗਏ ਹੋਰ ਉਮੀਦਵਾਰ ਖਾਲੀ ਆਸਾਮੀਆਂ ਤੇ ਛੇਤੀ ਲਗਾਏ ਜਾ ਰਹੇ ਹਨ।

**ਸ੍ਰੀ ਫਕੀਰ ਚੰਦ ਸ਼ਰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ੍ਹਾ ਹੈ ਕਿ ਗੌਰਮਿੰਟ ਸਕੂਲਾਂ ਦੇ ਵਿੱਚ ਵੀ ਟ੍ਰੇਂਡ ਟੀਚਰ ਹੁੰਦੇ ਹਨ ਔਰ ਪ੍ਰਾਈਵੇਟ ਸਕੂਲਾਂ ਵਿੱਚ ਵੀ ਟੀਚਰ ਹੁੰਦੇ ਹਨ। ਗੌਰਮਿੰਟ ਸਕੂਲਾਂ ਦੇ ਸਟਾਫ ਨੂੰ ਅਧਿਆਪਕਾਂ ਨੂੰ ਸਰਕਾਰ ਪੈਸੇ ਵੀ ਪੂਰੇ ਦਿੰਦੀ ਹੈ ਔਰ ਉਹ ਕੁਆਲੀਫਾਈਡ ਵੀ ਹਨ ਲੇਕਿਨ ਆਮ ਤੌਰ ਤੇ ਦੇਖਿਆ ਗਿਆ ਹੈ ਕਿ ਬੱਚਿਆਂ ਦੇ ਪੇਰੈਂਟਸ ਆਪਣੇ ਬੱਚਿਆਂ ਨੂੰ ਗੌਰਮਿੰਟ ਰੰਨ ਸਕੂਲਾਂ ਦੇ ਵਿੱਚ ਘੱਟ ਹੀ ਭੇਜਦੇ ਹਨ। ਕੀ ਸਰਕਾਰ ਦੀ ਅਜਿਹੀ ਕੋਈ ਤਜਵੀਜ਼ ਹੈ ਜਿਸ ਨਾਲ ਗੌਰਮਿੰਟ ਸਕੂਲਾਂ ਦੇ ਮਿਆਰ ਨੂੰ ਉਚਾ ਕੀਤਾ ਜਾ ਸਕੇ ?

**ਮੰਤਰੀ**: ਸਪੀਕਰ ਸਾਹਿਬ, ਜੇ.ਬੀ.ਟੀ. ਟੀਚਰਾਂ ਦੀਆਂ ਕੁਝ ਪੋਸਟਾਂ ਖਾਲੀ ਰਹਿੰਦੀਆਂ ਹਨ। ਪਿਛਲੇ ਸਮੇਂ ਵਿੱਚ ਟੀਚਰਾਂ ਦੀ ਕਮੀ ਸੀ। ਜ਼ਿਲ੍ਹਾ ਅੰਮ੍ਰਿਤਸਰ ਵਿੱਚ ਜੋ 163 ਪੋਸਟਾਂ ਇਸ ਸਾਲ ਖਾਲੀ ਹਨ ਮੈਂ ਅਰਜ਼ ਕੀਤੀ ਹੈ ਕਿ ਉਥੇ 65 ਟੀਚਰ ਆਰਜ਼ੀ ਤੌਰ ਤੇ ਲਾਏ ਜਾ ਚੁੱਕੇ ਹਨ। ਲੇਕਿਨ ਸਿਲੈਕਸ਼ਨ ਕਮੇਟੀ ਵੱਲੋਂ ਚੁਣੇ ਹੋਏ 238 ਉਮੀਦਵਾਰ ਇਸ ਸਾਲ ਵਿੱਚ ਹੋਰ ਭੇਜ ਦਿੱਤੇ ਜਾਣਗੇ। 163 ਇਹ ਪੂਰ ਕਰਕੇ ਨਾਲ ਹੀ ਜਿਹੜੇ ਹੋਰ ਸਕੂਲ ਅਪਗਰੇਡ ਹੋਣੇ ਹਨ ਉਹ ਵੀ ਭਰ ਦਿੱਤੇ ਜਾਣਗੇ। ਅਰਜ਼ ਇਹ ਹੈ ਕਿ ਪਿਛਲੇ ਸਮੇਂ ਵਿੱਚ ਅੱਤਵਾਦ ਦੇ ਕਾਰਣ ਬਾਰਡਰ ਦੇ ਜਿਲ੍ਹਿਆਂ ਦੇ ਵਿਚ ਪੜ੍ਹਾਈ ਦਾ ਬੜਾ ਨੁਕਸਾਨ ਹੋਇਆ ਹੈ। ਟੀਚਰ ਵੀ ਸਕੂਲਾਂ ਦੇ ਵਿੱਚ ਘੱਟ ਗਏ ਅਤੇ ਬੱਚੇ ਘੱਟ ਗਏ ਲੇਕਿਨ ਸਰਦਾਰ ਬੇਅੰਤ ਸਿੰਘ ਜੀ ਦੀ ਕ੍ਰਿਪਾ ਨਾਲ ਅੱਜ ਲਾਅ ਐਂਡ ਆਰਡਰ ਦੀ ਸਥਿਤੀ ਸੁਧਰੀ ਹੈ। ਇਸ ਕਰਕੇ ਹੁਣ ਸਕੂਲ ਵੀ ਲੱਗ ਰਹੇ ਹਨ ਅਤੇ ਅਧਿਆਪਕ ਵੀ ਡਿਊਟੀ ਤੇ ਜਾਂਦੇ ਹਨ। ਸਰਕਾਰ ਯਤਨਸ਼ੀਲ ਹੈ ਕਿ ਟੀਚਰਾਂ ਦੀ ਗਿਣਤੀ ਪੂਰੀ ਕਰਕੇ ਨਵੇਂ ਸਾਲ ਤੋਂ ਇਨ੍ਹਾਂ ਅਧਿਆਪਕਾਂ ਤੋਂ ਪੂਰਾ ਕੰਮ ਲਿਆ ਜਾਵੇ ਔਰ ਉਨ੍ਹਾਂ ਨੂੰ ਖਾਸ ਤੌਰ ਤੇ ਕਿਹਾ ਗਿਆ ਹੈ ਕਿ ਰੈਗੂਲੈਰਿਟੀ ਔਰ ਪੰਕਚੂਐਲਟੀ ਐਨਸ਼ਿਓਰ ਕੀਤੀ ਜਾਵੇ। ਸਾਰੇ ਅਫਸਰ ਵੀ ਉਨ੍ਹਾਂ ਦੀ ਪਰਾਪਰ ਸੁਪਰਵੀਜ਼ਨ ਕਰ ਰਹੇ ਹਨ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ**: ਮਾਨਯੋਗ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮਾਨਯੋਗ ਵਿਦਿਆ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਅੰਮ੍ਰਿਤਸਰ ਔਰ ਗੁਰਦਾਸਪੁਰ ਜ਼ਿਲ੍ਹਿਆਂ ਦੇ ਵਿੱਚ ਵਿਦਿਆ ਦਾ ਕਾਫੀ ਮਾੜਾ ਹਾਲ ਰਿਹਾ ਪਰੰਤੂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਜ਼ਿਲ੍ਹੇ ਦੇ ਵਿੱਚ ਗੜ੍ਹਸ਼ੰਕਰ ਬੇਟ ਏਰੀਆ ਦੇ ਵਿੱਚ ਔਰ ਇਸ ਦੇ ਨਾਲ 42 ਪਿੰਡਾਂ ਦੇ ਅੰਦਰ ਸਕੂਲਾਂ ਦੇ ਵਿੱਚ 80 ਪ੍ਰਤੀਸ਼ਤ ਸਟਾਫ ਨਹੀਂ ਹੈ। ਨਗੋਰੀ ਪਿੰਡ ਦੇ ਹਾਈ ਸਕੂਲ ਵਿੱਚ ਹੈਡਮਾਸਟਰ ਸਮੇਤ 3 ਟੀਚਰ ਹਨ। ਟਿੱਬਾ ਸਕੂਲ ਅਤੇ ਕੰਬਾਲਾ ਸਕੂਲ ਤਾਂ ਬਿਨਾਂ ਸਟਾਫ ਤੋਂ ਹੀ ਚੱਲ ਰਹੇ ਹਨ। ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਚਾਲੂ ਮਾਲੀ ਸਾਲ ਵਿੱਚ ਇਨ੍ਹਾਂ ਸਕੂਲਾਂ ਦੇ ਅੰਦਰ ਜਿਹੜੀ ਇਹ ਸਟਾਫ਼ ਦੀ ਕਮੀ ਹੈ, ਕੀ ਇਹ ਪੂਰੀ ਕਰ ਦਿੱਤੀ ਜਾਵੇਗੀ ?

**ਮੰਤਰੀ**: ਸਪੀਕਰ ਸਾਹਿਬ, ਜੋ ਅਧਿਆਪਕਾਂ ਦੀ ਘਾਟ ਸੀ ਉਹ ਬੜੀ ਤੇਜ਼ੀ ਦੇ ਨਾਲ ਪੂਰੀ ਕੀਤੀ ਜਾ ਰਹੀ ਹੈ ਔਰ ਕੋਸ਼ਿਸ਼ ਕੀਤੀ ਜਾਏਗੀ ਕਿ ਆਉਣ ਵਾਲੇ ਅਕਾਦਮਿਕ ਸੈਸ਼ਨ ਦੇ ਸ਼ੁਰੂ ਹੋਣ ਤੇ ਹੀ ਸਾਰੇ ਸਕੂਲਾਂ ਦੇ ਵਿੱਚ ਪੂਰੇ ਅਧਿਆਪਕ ਦੇ ਦਿੱਤੇ ਜਾਣ।

---

## ਜ਼ਿਲ੍ਹਾ ਗੁਰਦਾਸਪੁਰ ਵਿਚ ਸਰਕਾਰੀ ਸਕੂਲਾਂ ਨੂੰ ਅਪਗ੍ਰੇਡ ਕਰਨਾ

*1658. (1) **ਸ੍ਰੀ ਰਘੂਨਾਥ ਸਹਾਏ ਪੁਰੀ**

(2) **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ**

(3) **ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ**

(4) **ਸ੍ਰੀ ਕਿਸ਼ਨ ਚੰਦ**

: ਕੀ ਸਿੱਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਵਿੱਤੀ ਸਾਲ 1994-95 ਦੇ ਦੌਰਾਨ ਜ਼ਿਲ੍ਹਾ ਗੁਰਦਾਸਪੁਰ ਵਿਚ ਕਿਸੇ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲ ਨੂੰ ਕ੍ਰਮਵਾਰ ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਪੱਧਰ ਤੱਕ ਅਪਗਰੇਡ ਕਰਨ ਦੀ ਤਜਵੀਜ਼ ਹੈ; ਜੇ ਹੈ, ਤਾਂ ਉਨ੍ਹਾਂ ਦੀ ਵੱਖ ਵੱਖ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ**: ਸਾਲ 1994-95 ਦੌਰਾਨ ਸਰਕਾਰ ਵਲੋਂ 300 ਪ੍ਰਾਇਮਰੀ ਸਕੂਲ ਤੋਂ ਮਿਡਲ ਸਕੂਲ 120 ਮਿਡਲ ਸਕੂਲਾਂ ਤੋਂ ਹਾਈ ਅਤੇ 120 ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਦਾ ਪੱਧਰ ਉਚਾ ਕਰਨ ਦੀ ਤਜਵੀਜ਼ ਹੈ। ਇਹਨਾਂ ਸਕੂਲਾਂ ਦੀ ਜ਼ਿਲਾਵਾਰ ਵੰਡ ਬਾਰੇ ਅਜੇ ਤੱਕ ਕੋਈ ਫੈਸਲਾ ਨਹੀਂ ਲਿਆ ਗਿਆ।

**ਸ੍ਰੀ ਰਘੂਨਾਥ ਸਹਾਏ ਪੁਰੀ**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਗੱਲ ਦਾ ਵਿਸ਼ਵਾਸ ਦਿਲਾਉਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਜਿਹੜਾ ਬਾਰਡਰ ਦਾ ਏਰੀਆ ਹੈ ਅਤੇ 10 ਸਾਲ ਅੱਤਵਾਦ ਦੀ ਲਪੇਟ ਵਿਚ ਰਿਹਾ ਹੈ ਅਤੇ ਪਛੜਿਆ ਹੋਇਆ ਜ਼ਿਲ੍ਹਾ ਹੈ, ਕੀ ਮੰਤਰੀ ਜੀ ਉਥੇ ਜ਼ਿਆਦਾ ਸਕੂਲ ਅਪਗਰੇਡ ਕਰਨ ਦਾ ਯਕੀਨ ਦਿਵਾਉਣਗੇ?

**ਮੰਤਰੀ**: ਬਾਕੀ ਜ਼ਿਲ੍ਹਿਆਂ ਦੇ ਨਾਲੋਂ ਜ਼ਿਆਦਾ ਸਕੂਲ ਅਪਗਰੇਡ ਕਰਨ ਦੀ ਐਸ਼ੋਰੈਂਸ ਤਾਂ ਨਹੀਂ ਦਿੱਤੀ ਜਾ ਸਕਦੀ। ਕੀ ਪਤਾ ਕਿਹੜੇ ਜ਼ਿਲ੍ਹੇ ਵਿਚ ਜ਼ਿਆਦਾ ਮੰਗ ਨਿਕਲ ਆਵੇ ਕਿਹੜੇ ਏਰੀਏ ਵਿਚ ਜ਼ਿਆਦਾ ਲੋੜ ਹੋਵੇ ਲੇਕਿਨ ਇਨ੍ਹਾਂ ਦੀ ਲੋੜ ਪੂਰੀ ਕੀਤੀ ਜਾਵੇਗੀ।

**ਸਰਦਾਰ ਧਨਵੰਤ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਜ਼ਿਲਾ ਤਾਂ 10 ਸਾਲਾਂ ਤੋਂ ਅੱਤਵਾਦ ਦੀ ਲਪੇਟ ਵਿਚ ਰਿਹਾ ਹੈ। ਕਈ ਬੈਕਵਰਡ ਜ਼ਿਲ੍ਹੇ ਵੀ ਹਨ ਜਿਵੇਂ ਸੰਗਰੂਰ ਅਤੇ ਬਠਿੰਡਾ। ਇਹ ਜ਼ਿਲ੍ਹੇ ਅਕਾਲੀਆਂ ਦੇ ਅੱਤਵਾਦ ਥੱਲੇ 1947 ਤੋਂ ਹੀ ਚੱਲੇ ਆ ਰਹੇ ਹਨ। ਉਥੇ ਸਭ ਤੋਂ ਘੱਟ ਸਕੂਲ ਹਨ ਅਤੇ ਡਿਸਪੈਂਸਰੀਆਂ ਵੀ ਘੱਟ ਹਨ। ਜੋ ਵੀ ਡਿਵੈਲਪਮੈਂਟ ਦਾ ਕੰਮ ਹੁੰਦਾ ਹੈ, ਉਸ ਵਿਚ ਸੰਗਰੂਰ ਜ਼ਿਲਾ ਬੈਕਵਰਡ ਹੁੰਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਇਹ ਐਸ਼ੋਰੈਂਸ ਦੇਣਗੇ?

**ਸ੍ਰੀ ਸਪੀਕਰ** : ਧਨਵੰਤ ਸਿੰਘ ਜੀ, ਤੁਸੀਂ ਸਕੂਲਾਂ ਦੇ ਬਾਰੇ ਸਵਾਲ ਪੁੱਛੋ।

**ਸਰਦਾਰ ਧਨਵੰਤ ਸਿੰਘ** : ਸਰ, ਮੈਂ ਸਕੂਲਾਂ ਦੇ ਬਾਰੇ ਹੀ ਪੁੱਛਣ ਲੱਗਾ ਹਾਂ। ਕੀ ਮੰਤਰੀ ਜੀ ਐਸ਼ੋਰੈਂਸ ਦਿਲਾਉਣਗੇ ਕਿ ਇਹ ਸੰਗਰੂਰ ਜਿਲ੍ਹੇ ਵਿਚ ਵੀ ਜ਼ਿਆਦਾ ਸਕੂਲ ਅੱਪਗਰੇਡ ਕਰਨਗੇ ਜਾਂ ਕਿ ਕੇਵਲ ਆਪਣੇ ਜ਼ਿਲ੍ਹੇ ਵਿਚ ਹੀ ਜ਼ਿਆਦਾ ਸਕੂਲ ਅੱਪਗਰੇਡ ਕਰਨਗੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸ ਚੁੱਕਾ ਹਾਂ ਕਿ ਇਸ ਵਿੱਚ ਜ਼ਿਲ੍ਹਿਆਂ ਦਾ ਕੋਈ ਸਵਾਲ ਨਹੀਂ ਹੈ। ਇਸ ਗੱਲ ਦਾ ਕੋਈ ਫੈਸਲਾ ਨਹੀਂ ਕੀਤਾ ਗਿਆ। ਲੇਕਿਨ ਇਸ ਵਿੱਚ ਏਰੀਏ ਦੀ ਲੋੜ ਨੂੰ ਮੁੱਖ ਰਖ ਕੇ ਔਰ ਜਿਥੇ ਐਜੂਕੇਸ਼ਨ ਦੀ ਘਾਟ ਹੈ, ਉਸ ਨੂੰ ਸਾਹਮਣੇ ਰੱਖ ਕੇ ਹੀ ਫੈਸਲਾ ਕੀਤਾ ਜਾਵੇਗਾ।

**ਸਰਦਾਰ ਮਲਕੀਅਤ ਸਿੰਘ ਬਿਰਮੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਦੇ ਦੌਰਾਨ ਪਲਾਨਿੰਗ ਬੋਰਡ ਦੇ ਜ਼ਰੀਏ ਮੈਂਬਰ ਸਾਹਿਬਾਨ ਕੋਲੋਂ ਚਾਰ-ਚਾਰ ਸਕੂਲਾਂ ਦੇ ਨਾਂ ਅਪਗਰੇਡ ਕਰਨ ਲਈ ਮੰਗੇ ਗਏ ਸਨ। ਪਰ ਉਨ੍ਹਾਂ ਵਿਚੋਂ ਕਈ ਜਗ੍ਹਾ ਇਕ ਵੀ ਸਕੂਲ ਅੱਪਗਰੇਡ ਨਹੀਂ ਕੀਤਾ ਗਿਆ। ਇਸ ਦੇ ਕੀ ਕਾਰਣ ਹਨ ?

**ਮੰਤਰੀ**: ਸਪੀਕਰ ਸਾਹਿਬ, ਹਾਊਸ ਨੂੰ ਪਹਿਲਾਂ ਵੀ ਦੱਸਿਆ ਜਾ ਚੁੱਕਾ ਹੈ ਕਿ ਪਿਛਲੇ ਸਾਲ ਵਿੱਚ ਸਕੂਲਾਂ ਨੂੰ ਅੱਪਗਰੇਡ ਕਰਨ ਦੀ ਪਾਵਰ ਸਰਕਾਰ ਕੋਲ ਸੀ ਅਤੇ ਉਸੇ ਨੀਤੀ ਤੇ ਅਮਲ ਕੀਤਾ ਗਿਆ ਹੈ।

**ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ** : ਸਪੀਕਰ ਸਾਹਿਬ, ਮੇਰੀ ਕੰਸਟੀਚਿਊਐਂਸੀ ਬਾਰਡਰ ਤੋਂ ਕੇਵਲ 3-4 ਕਿਲੋਮੀਟਰ ਦੂਰ ਹੀ ਪੈਂਦੀ ਹੈ ਅਤੇ ਮੇਰੀ ਕੰਸਟੀਚਿਊਐਂਸੀ ਬੜੀ ਪਛੜੀ ਹੋਈ ਹੈ। ਸੀ.ਐਮ. ਸਾਹਿਬ ਵੀ ਉਥੇ ਜਾ ਕੇ ਆਏ ਹਨ ਅਤੇ ਉਨ੍ਹਾਂ ਨੇ ਵੀ ਵੇਖਿਆ ਹੈ ਕਿ ਕਿਸ ਤਰ੍ਹਾਂ ਲੋਕ ਪਛੜੇ ਹੋਏ

ਹਨ। ਕਈ ਕੰਸਟੀਚਿਊਐਂਸੀਜ਼ ਦੇ ਵਿੱਚ ਤਾਂ 8-10 ਸਕੂਲ ਅੱਪਗ੍ਰੇਡ ਕੀਤੇ ਗਏ ਹਨ ਪਰ ਮੇਰੀ ਕੰਸਟੀਚਿਊਐਂਸੀ ਵਿੱਚ ਕੇਵਲ ਇਕ ਪ੍ਰਾਇਮਰੀ ਸਕੂਲ ਨੂੰ ਅਪਗ੍ਰੇਡ ਕਰਕੇ ਪਲੱਸ ਟੂ ਦਾ ਕੀਤਾ ਗਿਆ ਹੈ। ਉਥੇ ਬੱਚਿਆਂ ਨੂੰ 10-10 ਕਿਲੋਮੀਟਰ ਦੂਰ ਪੜ੍ਹਨ ਜਾਣਾ ਪੈਂਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਏਰੀਏ ਵਿਚ ਕੋਈ ਨਵੇਂ ਸਕੂਲ ਖੋਲ੍ਹਣ ਦਾ ਇਨ੍ਹਾਂ ਦਾ ਵਿਚਾਰ ਹੈ?

**ਮੰਤਰੀ**: ਸਪੀਕਰ ਸਾਹਿਬ, ਸਕੂਲ ਖੋਲ੍ਹਣ ਵਾਸਤੇ ਕੰਸਟੀਚਿਊਐਂਸੀ ਕੋਈ ਮਿਆਰ ਨਹੀਂ ਹੈ। ਜੋ ਨਾਰਮਜ਼ ਬਣੇ ਹੋਏ ਹਨ ਉਹ ਪਹਿਲਾਂ ਹੀ ਹਾਊਸ ਵਿੱਚ ਦੱਸੇ ਜਾ ਚੁੱਕੇ ਹਨ। ਜਿਥੇ ਪਹਿਲਾਂ ਪਛੜਿਆ ਇਲਾਕਾ ਹੁੰਦਾ ਹੈ, ਉਸ ਦਾ ਖਿਆਲ ਜ਼ਰੂਰ ਰੱਖਿਆ ਜਾਂਦਾ ਹੈ। ਇਸ ਏਰੀਏ ਦਾ ਵੀ ਜ਼ਰੂਰ ਖਿਆਲ ਰੱਖਿਆ ਜਾਵੇਗਾ।

**ਸਰਦਾਰ ਨਿਰਮਲ ਸਿੰਘ ਨਿੰਮਾ**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਿਦਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੁਝ ਸਕੂਲ ਸਡਿਊਲਡ ਕਾਸਟ ਜਾਂ ਦਲਿਤ ਵਰਗਾਂ ਦੀਆਂ ਬਸਤੀਆਂ ਵਿਚ ਵੀ ਬਣੇ ਹੁੰਦੇ ਹਨ। ਜਦੋਂ ਸਕੂਲ ਅਪਗ੍ਰੇਡ ਕੀਤੇ ਜਾਂਦੇ ਹਨ ਤਾਂ ਕੀ ਉਨ੍ਹਾਂ ਬਸਤੀਆਂ ਵਿੱਚ ਕੋਈ ਰਿਜ਼ਰਵੇਸ਼ਨ ਦੇ ਆਧਾਰ ਤੇ ਪਰੈਫਰੈਂਸ ਦਿੱਤੀ ਜਾਂਦੀ ਹੈ ਜਾਂ ਨਹੀਂ।

**ਸ੍ਰੀ ਸਪੀਕਰ**: ਹਰ ਜਗ੍ਹਾ ਉਤੇ ਹੀ ਜਾਤ-ਪਾਤ ਨਾਲ ਰਿਜ਼ਰਵੇਸ਼ਨ ਦੀ ਗੱਲ ਨਹੀਂ ਕਰਨੀ ਚਾਹੀਦੀ।

**ਮੰਤਰੀ**: ਸਪੀਕਰ ਸਾਹਿਬ, ਨਾਰਮਜ਼ ਪਹਿਲਾਂ ਦੱਸੇ ਜਾ ਚੁੱਕੇ ਹਨ ਔਰ ਇਸ ਵਿੱਚ ਸ਼ੈਡਿਊਲਡ ਕਾਸਟਸ ਵਾਸਤੇ ਕੋਈ ਉਚੇਚੀ ਗੱਲ ਨਹੀਂ। ਪੜ੍ਹਾਈ ਵਿੱਚ ਪਛੜਿਆ ਪਨ ਵੇਖਿਆ ਜਾਂਦਾ ਹੈ।

**ਸ੍ਰੀ ਸਿੰਗਾਰਾ ਰਾਮ ਸਹੂੰਗੜਾ**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਗੜ੍ਹਸ਼ੰਕਰ ਦੇ ਬੀਟ ਏਰੀਏ ਦੇ 22 ਪਿੰਡ ਹਨ, ਜਿੰਨ੍ਹਾਂ ਵਿਚੋਂ ਕੇਵਲ ਇਕ ਪਿੰਡ ਬੀੜੇਵਾਲ ਵਿਖੇ ਪਲੱਸ ਟੂ ਤੱਕ ਦਾ ਸਕੂਲ ਹੈ ਜਦ ਕਿ ਉਹ 22 ਪਿੰਡਾਂ ਨੂੰ ਕਵਰ ਨਹੀਂ ਕਰ ਸਕਦਾ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਿੰਡ ਮਹਿਦਬਾਈ ਅਤੇ ਹੈਬੋਵਾਲ ਵਿਖੇ ਪਲੱਸ ਟੂ ਸਕੂਲ ਬਣਾਉਣ ਦਾ ਸਰਕਾਰ ਵਿਚਾਰ ਰੱਖਦੀ ਹੈ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਸਪੈਸ਼ਲ ਸਕੂਲਾਂ ਬਾਰੇ ਦੱਸਿਆ ਹੈ, ਅਸੀਂ ਵੇਖ ਲਵਾਂਗੇ। ਜਿੱਥੋਂ ਤੱਕ ਅੱਪਗ੍ਰੇਡੇਸ਼ਨ ਦੀ ਮੰਗ ਦਾ ਸਬੰਧ ਹੈ, ਸਕੂਲਾਂ ਦੀ ਅਪਗ੍ਰੇਡੇਸ਼ਨ ਦੀ ਬਹੁਤ ਮੰਗ ਹੈ, ਕਿਉਂਕਿ ਕਈ ਸਾਲਾਂ ਬਾਅਦ ਇਸੇ ਸਾਲ 425 ਸਕੂਲ ਅਪਗ੍ਰੇਡ ਕੀਤੇ ਗਏ ਹਨ, 10 ਸਾਲਾਂ ਦੇ ਕਰੀਬ ਕਮੀ ਰਹੀ ਹੈ। ਇਸ ਲਈ ਅਗਲੇ ਸਾਲ ਵੀ, ਸਰਕਾਰ ਨੇ ਫੈਸਲਾ ਕੀਤਾ ਹੈ ਕਿ 540 ਸਕੂਲ ਅਪਗ੍ਰੇਡ ਕੀਤੇ ਜਾਣਗੇ ਤਾਂ ਕਿ ਉਹ ਕਮੀ ਦੂਰ ਹੋ ਸਕੇ।

**ਰਾਜ ਤੋਂ ਬਾਹਰ ਡਿਊਟੀ ਸਮੇਂ ਟਰਾਂਸਪੋਰਟ ਵਿਭਾਗ ਦੇ ਕਰਮਚਾਰੀਆਂ ਲਈ ਪ੍ਰਬੰਧ**

*1554. (1) **ਸਰਦਾਰ ਗੁਰਚਰਨ ਸਿੰਘ ਪੰਜਗਰਾਈਂ**
(2) **ਸਰਦਾਰ ਅਵਤਾਰ ਸਿੰਘ ਬਰਾੜ** } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਰਾਜ ਤੋਂ ਬਾਹਰ ਡਿਊਟੀ ਸਮੇਂ ਟਰਾਂਸਪੋਰਟ ਵਿਭਾਗ ਦੇ ਕਰਮਚਾਰੀਆਂ ਲਈ ਰਾਜ ਸਰਕਾਰ ਦੁਆਰਾ ਕੀਤੇ ਗਏ ਪ੍ਰਬੰਧਾਂ ਦਾ ਵੇਰਵਾ ਕੀ ਹੈ?

**Sardar Beant Singh** : Employees of the Transport Department are paid TA/DA under rules while on duty outside the State.

**ਸਰਦਾਰ ਗੁਰਚਰਨ ਸਿੰਘ ਪੰਜਗਰਾਈਂ** : ਸਪੀਕਰ ਸਾਹਿਬ, ਟਰਾਂਸਪੋਰਟ ਦੇ ਕਰਮਚਾਰੀਆਂ ਨੂੰ ਬੜੇ ਲੰਮੇ ਰੂਟ ਤੇ ਜਾਣਾ ਪੈਂਦਾ ਹੈ ਅਤੇ ਲੰਮੇ ਰੂਟ ਤੇ ਜਾਣ ਨਾਲ ਉਨ੍ਹਾਂ ਨੂੰ ਥਕਾਵਟ ਵੀ ਹੁੰਦੀ ਹੈ। ਕੀ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਕੋਈ ਸਕੀਮ ਹੈ ਕਿ ਉਨ੍ਹਾਂ ਦੇ ਰਹਿਣ ਲਈ ਕੋਈ ਪ੍ਰਬੰਧ ਕੀਤਾ ਜਾਵੇ ਜਿੱਥੇ ਉਹ ਨੀਂਦ ਪੂਰੀ ਕਰਕੇ ਰੂਟ ਤੇ ਚਲ ਸਕਣ। ਇਸਦੇ ਨਾਲ ਐਕਸੀਡੇਂਟ ਵੀ ਘਟਣਗੇ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪੀ.ਆਰ ਟੀ.ਸੀ. ਨੇ ਇਹ ਬੰਦੋਬਸਤ ਕੀਤਾ ਹੈ। ਉਨ੍ਹਾਂ ਨੇ ਕਈ ਥਾਵਾਂ ਤੇ ਦਿੱਲੀ, ਹਰਦੁਆਰ ਅਤੇ ਕਾਲਕਾ ਆਦਿ ਵਿਖੇ ਰਿਹਾਇਸ਼ ਦਾ ਪ੍ਰਬੰਧ ਕੀਤਾ ਹੈ, ਲੇਕਿਨ ਪੰਜਾਬ ਗੋਰਮਿੰਟ ਨੇ ਨਹੀਂ। ਅਸੀਂ ਵੀ ਅਗਜ਼ਾਮਿਨ ਕਰ ਲੈਂਦੇ ਹਾਂ। ਇਸ ਸਮੇਂ ਉਨ੍ਹਾਂ ਨੂੰ ਟੀ.ਏ./ਡੀ.ਏ. ਮਿਲਦਾ ਹੈ।

---

### ਜ਼ਿਲ੍ਹਾ ਸਦਰ ਮੁਕਾਮਾਂ ਤੇ ਹਵਾਈ ਅੱਡੇ ਸਥਾਪਤ ਕਰਨਾ

*1552.(1) **ਸਰਦਾਰ ਗੁਰਚਰਨ ਸਿੰਘ ਪੰਜਗਰਾਈਂ**
(2) **ਸਰਦਾਰ ਅਵਤਾਰ ਸਿੰਘ ਬਰਾੜ**
} : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਹਰ ਇਕ ਜ਼ਿਲ੍ਹਾ ਸਦਰ ਮੁਕਾਮ ਤੇ ਹਵਾਈ ਅੱਡੇ ਸਥਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦਾ ਵੇਰਵਾ ਕੀ ਹੈ ਅਤੇ ਜੇਕਰ ਨਹੀਂ, ਤਾਂ ਉਸ ਦੇ ਕਾਰਣ ਕੀ ਹਨ?

**Sardar Beant Singh** : No, Sir.

Punjab being a small state the district headquarters are not far off from each other. Therefore, the establishment of airports at each district headquarter may not be technically and operationally feasible.

**ਸਰਦਾਰ ਗੁਰਚਰਨ ਸਿੰਘ ਪੰਜਗਰਾਈਂ** : ਸਪੀਕਰ ਸਾਹਿਬ, ਫਰੀਦਕੋਟ ਵਿਖੇ ਮਹਾਰਾਜਾ ਫਰੀਦਕੋਟ ਦਾ ਏਅਰ-ਪੋਰਟ ਹੈ। ਫਿਰੋਜ਼ਪੁਰ ਦਾ ਏਅਰ-ਪੋਰਟ 40 ਕਿਲੋਮੀਟਰ ਹੈ ਅਤੇ ਦੂਜਾ ਭੀਸੀਆਣਾ ਦਾ 100 ਕਿਲੋਮੀਟਰ ਪੈਂਦਾ ਹੈ ਅਤੇ ਲੁਧਿਆਣਾ ਵੀ ਦੂਰ ਪੈਂਦਾ ਹੈ ਅਤੇ ਜਿਹੜਾ ਮਹਾਰਾਜਾ ਫਰੀਦਕੋਟ ਦਾ ਏਅਰ-ਪੋਰਟ ਹੈ, ਉਥੇ ਮਿਲਟਰੀ ਦੇ ਹੈਲੀਕਾਪਟਰ ਅਤੇ ਜਹਾਜ਼ ਉਤਰਦੇ ਰਹਿੰਦੇ ਹਨ ਕੀ ਪੰਜਾਬ ਸਰਕਾਰ ਉਸ ਏਅਰ-ਪੋਰਟ ਨੂੰ ਆਪਣੇ ਹੱਥ ਵਿੱਚ ਲੈਕੇ, ਆਪਣੇ ਢੰਗ ਨਾਲ ਬਣਾ ਕੇ, ਜਨਤਾ ਲਈ ਏਅਰ-ਫਲਾਈਟਸ ਦਾ ਪ੍ਰਬੰਧ ਕਰਨ ਦਾ ਵਿਚਾਰ ਰੱਖਦੀ ਹੈ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਸਵਾਲ ਤਾਂ ਇਹ ਹੈ ਕਿ ਵੇਖਣਾ ਇਹ ਹੈ ਕਿ ਫਰੀਦਕੋਟ ਤੋਂ ਕਿੰਨੀਆਂ ਕੁ ਸਵਾਰੀਆਂ ਬਾਈ-ਏਅਰ ਜਾਣਗੀਆਂ। ਦੂਸਰੀ ਗੱਲ ਹੈ ਉਹ ਮਹਾਰਾਜੇ ਦਾ ਆਪਣਾ ਜ਼ਾਤੀ ਏਅਰ-ਪੋਰਟ ਹੈ ਅਤੇ ਉਸਦੇ ਨਾਲ ਗੱਲਬਾਤ ਕਰਨ ਤੋਂ ਬਾਅਦ ਹੀ ਪਤਾ ਲਗ ਸਕਦਾ ਹੈ ਕਿ ਉਹ ਦੇਣ ਲਈ ਤਿਆਰ ਹੈ ਜਾਂ ਨਹੀਂ।

**ਸਰਦਾਰ ਮਲਕੀਅਤ ਸਿੰਘ ਬਿਰਮੀ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਜ਼ਿਲ੍ਹਾ ਪੰਜਾਬ ਦਾ ਸੱਭ ਤੋਂ ਵੱਡਾ ਇੰਡਸਟਰੀਅਲ ਜ਼ਿਲ੍ਹਾ ਹੈ। ਜਿਸ ਦੇ ਅੰਦਰ ਨੈਸ਼ਨਲ ਫਲਾਈਟਸ ਦਾ ਕੋਈ ਪ੍ਰਬੰਧ ਨਹੀਂ ਹੈ। ਕੀ ਸਰਕਾਰ ਇਹ ਸ਼ੁਰੂ ਕਰਨ ਦਾ ਵਿਚਾਰ ਰੱਖਦੀ ਹੈ ?

**ਮੁੱਖ ਮੰਤਰੀ:** ਇਹ ਵਿਚਾਰ ਅਧੀਨ ਹੈ।

**ਸ੍ਰੀ ਸਤਨਾਮ ਸਿੰਘ ਕੈਂਥ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਦੋਆਬਾ ਦੇ ਮੈਕਸੀਮਮ ਲੋਕ ਬਾਹਰ ਗਏ ਹੋਏ ਹਨ। ਕੀ ਦੁਆਬੇ ਦੇ ਅੰਦਰ ਕੋਈ ਏਅਰ-ਪੋਰਟ ਉਨ੍ਹਾਂ ਲੋਕਾਂ ਦੀ ਸੁਵਿਧਾ ਲਈ ਸਥਾਪਤ ਕਰਨ ਦਾ ਸਰਕਾਰ ਵਿਚਾਰ ਰੱਖਦੀ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੀਂ ਅੰਮ੍ਰਿਤਸਰ ਤੋਂ ਇੰਟਰ-ਨੈਸ਼ਨਲ ਫਲਾਈਟ ਦਾ ਬੰਦੋ-ਬਸ਼ਤ ਕੀਤਾ ਹੈ। ਹਫਤੇ ਵਿੱਚ ਦੋ ਦਿਨ ਇੰਟਰ-ਨੈਸ਼ਨਲ ਫਲਾਈਟਿਸ ਚਲਦੀਆਂ ਹਨ। ਇਸ ਦੇ ਨਾਲ ਕੋਚਿਜ਼ ਦਾ ਜਲੰਧਰ ਤੋਂ ਪ੍ਰਬੰਧ ਕੀਤਾ ਗਿਆ ਹੈ ਅਤੇ ਜਿਹੜੇ ਬਾਈ ਏਅਰ ਜਾਣ ਵਾਲੇ ਹਨ, ਉਨ੍ਹਾਂ ਨੂੰ ਲਿਜਾਇਆ ਜਾਵੇਗਾ ਪਰ ਦੂਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਇਸ ਨੂੰ ਬਣਾਉਣ ਵਾਸਤੇ ਬਹੁਤ ਜ਼ਿਆਦਾ ਜ਼ਮੀਨ ਚਾਹੀਦੀ ਹੈ। ਅਸੀਂ ਪਹਿਲਾਂ ਕੋਸਿਸ਼ ਕੀਤੀ ਸੀ ਕਿ ਕੁੱਝ ਕਰੀਏ ਲੇਕਿਨ ਉਹ ਗੱਲ ਸਿਰੇ ਨਹੀਂ ਚੜ੍ਹੀ। ਕਪੂਰਥਲੇ ਜ਼ਿਲ੍ਹੇ ਵਿਚ ਇਕ ਏਅਰਪੋਰਟ ਬਣ ਰਿਹਾ ਹੈ। ਇਹ ਦੁਆਬਾ ਹੀ ਹੈ ਅਤੇ ਇਹ ਵੀ ਯਤਨ ਕੀਤਾ ਜਾ ਰਿਹਾ ਹੈ ਕਿ ਡਿਫੈਂਸ ਮਨਿਸਟਰੀ ਨਾਲ ਗੱਲ ਕਰਕੇ ਆਦਮ-ਪੁਰ ਦੇ ਏਅਰਪੋਰਟ ਦਾ ਚੰਡੀਗੜ੍ਹ ਦੀ ਤਰ੍ਹਾਂ ਬੰਦੋਬਸਤ ਕਰੀਏ। (ਥੰਪਿੰਗ)।

---

**ਤਹਿਸੀਲ ਸਦਰ ਮੁਕਾਮਾਂ ਤੇ 25 ਬਿਸਤਰਿਆਂ ਵਾਲੇ ਹਸਪਤਾਲ ਮੁਹੱਈਆ ਕਰਨਾ**

***1703. (1) ਸਰਦਾਰ ਮਲਕੀਅਤ ਸਿੰਘ ਬਿਰਮੀ**
**(2) ਸਰਦਾਰ ਸਰਦੂਲ ਸਿੰਘ** : ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੇ ਵਿਚਾਰ ਅਧੀਨ ਰਾਜ ਦੇ ਸਾਰੇ ਤਹਿਸੀਲ ਸਦਰ ਮੁਕਾਮਾਂ ਤੇ 25 ਬਿਸਤਰਿਆਂ ਵਾਲੇ ਹਸਪਤਾਲ ਮੁਹੱਈਆ ਕਰਨ ਦੀ ਕੋਈ ਤਜਵੀਜ਼ ਹੈ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ?

**Sardar Harcharan Singh Brar** : Yes Sir, we have already provided the 25 bed facility at 52 of the 55 Tehsil Headquarters.

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਰਾਜ ਵਿਚ ਸ਼ਰੀਰਕ ਸਿਖਿਆ ਦੇ ਕਾਲਜਾਂ ਦੀ ਗਿਣਤੀ

*1714. **ਕਾਮਰੇਡ ਤਰਸੇਮ ਜੋਧਾਂ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਰਾਜ ਵਿਚ ਇਸ ਸਮੇਂ ਸ਼ਰੀਰਕ ਸਿਖਿਆ ਦੇ ਸਰਕਾਰੀ ਅਤੇ ਪ੍ਰਾਈਵੇਟ ਕਾਲਜਾਂ ਦੀ ਕੁਲ ਗਿਣਤੀ ਕਿੰਨੀ ਹੈ ਅਤੇ ਉਕਤ ਕਾਲਜ ਕਿਹੜੀ ਕਿਹੜੀ ਯੂਨੀਵਰਸਿਟੀ ਨਾਲ ਸਬੰਧਤ ਹਨ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਇਸ ਸਮੇਂ ਰਾਜ ਵਿਚ ਸਰੀਰਕ ਸਿਖਿਆ ਦੇ ਦੋ ਕਾਲਜ ਹਨ। ਇਨ੍ਹਾਂ ਵਿਚੋਂ ਇਕ ਸਰਕਾਰੀ ਅਤੇ ਇਕ ਗੈਰ-ਸਰਕਾਰੀ ਏਡਿਡ ਕਾਲਜ ਹੈ। ਇਹ ਦੋਵੇਂ ਕਾਲਜ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨਾਲ ਸਬੰਧਤ ਹਨ।

---

### ਚੋਆਂ ਤੇ ਪੁਲ ਬਣਾਉਣਾ

*1673. **ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :--

(ੳ) ਇਸ ਸਮੇਂ ਅਜਿਹੇ ਕਿੰਨੇ ਚੋਅ ਹਨ ਜੋ ਗੜ੍ਹਸ਼ੰਕਰ ਨੰਗਲ (ਝੂੰਗੀ ਸੜਕ) ਤੇ ਪੈਂਦੇ ਹਨ, ਅਤੇ ਅਜਿਹੇ ਕਿੰਨੇ ਚੋਅ ਹਨ। ਜਿਨ੍ਹਾਂ ਤੇ ਪੁਲ ਬਣਾ ਦਿੱਤੇ ਗਏ ਹਨ ;

(ਅ) ਕੀ ਸਰਕਾਰ ਦੀ ਉਨ੍ਹਾਂ ਚੋਆਂ ਤੇ ਜਿਨ੍ਹਾਂ ਤੇ ਅਜੇ ਤੱਕ ਪੁਲ ਨਹੀਂ ਬਣਾਏ ਗਏ, ਪੁਲ ਬਣਾਉਣ ਦੀ ਤਜਵੀਜ਼ ਹੈ?

**ਸਰਦਾਰ ਬੇਅੰਤ ਸਿੰਘ :** (ੳ) ਪੰਜਾਬ ਰਾਜ ਦੀ ਹੱਦ ਅੰਦਰ ਪੈਂਦੀ ਗੜ੍ਹਸੰਕਰ-ਨੰਗਲ (ਝੂੰਗੀ ਸੜਕ) ਨੂੰ ਚਾਰ (4) ਚੋਅ ਪਾਰ ਕਰਦੇ ਹਨ। ਇੰਨ੍ਹਾਂ ਚੋਆਂ ਉਤੇ ਕੋਈ ਪੁਲ ਨਹੀਂ ਬਣਾਇਆ ਗਿਆ।

(ਅ) ਹਾਲ ਦੀ ਘੜੀ ਇਹਨਾਂ ਚੋਆਂ ਉਤੇ ਪੁਲ ਕਾਜਵੇਜ਼ ਬਣਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਨਹੀਂ ਹੈ ਕਿਉਂਕਿ ਫੰਡਾਂ ਦੀ ਘਾਟ ਹੈ।

---

### ਮੁਅੱਤਲ ਕੀਤੇ ਗਏ ਬੱਸ ਰੂਟ

*1757. (1) **ਸ਼੍ਰੀ ਰਮਨ ਕੁਮਾਰ ਭੱਲਾ**
(2) **ਡਾਕਟਰ ਰਮੇਸ਼ ਦੱਤ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਦੋ ਸਾਲਾਂ ਦੇ ਦੌਰਾਨ ਹਰ ਇਕ ਜ਼ਿਲ੍ਹੇ ਵਿਚ ਸਾਲ-ਵਾਰ ਕਿੰਨੇ ਕਿੰਨੇ ਬੱਸ ਰੂਟ ਮੁੰਅੱਤਲ ਕੀਤੇ ਗਏ ਅਤੇ ਉਨ੍ਹਾਂ ਦੇ ਕਾਰਨ ਕੀ ਹਨ ?

**ਸਰਦਾਰ ਬੇਅੰਤ ਸਿੰਘ:** ਕੋਈ ਨਹੀਂ ਜੀ।

(ਇਸ ਸਮੇਂ ਸਦਨ ਵਿਚ ਬਹੁਤ ਸਾਰੇ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸ੍ਰੀ ਸਪੀਕਰ** : ਹਾਂ ਜੀ, ਸਾਥੀ ਜੀ। ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ?

**ਸ੍ਰੀ ਵਿਜੇ ਕੁਮਾਰ ਸਾਥੀ** ** ** **

**Mr. Speaker** : This is no Point of Order. Please resume your seat. (*Interruption*) Resume your seat.

**ਕਾਮਰੇਡ ਤਰਸੇਮ ਜੋਧਾਂ** : ** ** **

**Mr. Speaker**: This is no Point of Order. Please resume your seat.

**ਸ੍ਰੀ ਸਤਨਾਮ ਸਿੰਘ ਕੈਂਥ** : ** ** **

**Mr. Speaker**: This is no Point of Order.

**ਸ੍ਰੀਮਤੀ ਵਿਮਲਾ ਡਾਂਗ** : ** ** **

**Mr. Speaker**: This is no Point of Order. Please resume your seat.

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ** ** **

**Mr. Speaker** : This is no point of Order

(At this stage Members belonging to Opposition were standing in their seats and speaking ** ** without the permission of the Chair.)

Please resume your seats. Nothing is to be recorded which is being spoken without my persmission. Please resume your seats.

---

## WALK-OUT

(At this stage Members belonging to BSP, BJP, CPI, CPI (M), J D., present in the House, walked out in protest. They were raising slogans** while going out of the House).

**Mr. Speaker** : Slogans are not to be recorded. These slogans should not go to the Press. Presentation of Report. Sardar Jasbir Singh.

**Expunged nat recorded as ordered by the Chair.

## PRESENTATION OF FORTY-FOURTH REPORT OF THE COMMITTEE ON PUBLIC UNDERTAKINGS

**Chairman, Committee on Public Undertakings (Sardar Jasbir Singh) :** Sir, I beg to present the Forty-Fourth Report of the Committee on Public Undertakings relating to the General Working of the Pepsu Road Transport Corporation.

---

## RESOLUTION RE- TAKING STEPS TO PREPARE AND EXECUTE A MASTER PLAN TO TACKLE THE MENACE OF FLOODS IN THE STATE

**ਸਰਦਾਰ ਗੁਰਚਰਨ ਸਿੰਘ ਪੰਜਗਰਾਈਆਂ, ਐਸ.ਸੀ.** : ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਰਾਜ ਵਿਚ ਹੜ੍ਹਾਂ ਦੇ ਖਤਰੇ ਦਾ ਸਾਹਮਣਾ ਕਰਨ ਲਈ ਇੱਕ ਮਾਸਟਰ ਪਲੈਨ ਤਿਆਰ ਕਰਨ ਅਤੇ ਲਾਗੂ ਕਰਨ ਲਈ ਕਾਰਵਾਈ ਕਰੇ।"

ਸਪੀਕਰ ਸਾਹਿਬ, ਇਹ ਜੋ ਪੰਜਾਬ ਵਿੱਚ ਹੜ੍ਹਾਂ ਦਾ ਆਉਣਾ ਹੈ, ਇਸ ਦੇ ਮੇਰੀਆਂ ਨਜ਼ਰਾਂ ਵਿੱਚ 2-3 ਕਾਰਣ ਹਨ। ਇੱਕ ਸਾਡੇ ਜਿਹੜੇ ਤਿੰਨ ਦਰਿਆ ਸਤਲੁਜ, ਬਿਆਸ ਤੇ ਰਾਵੀ ਹਨ ਅਤੇ ਇਨ੍ਹਾਂ ਨਾਲ ਥੀਨ ਡੈਮ ਦਾ ਪਾਣੀ ਵਾਰ-ਵਾਰ ਟੁੱਟਣਾ, ਉਹ ਵੀ ਬਹੁਤ ਵੱਡਾ ਕਾਰਣ ਹੈ ਔਰ ਨਾਲ ਹੀ ਬਹੁਤ ਜ਼ਿਆਦਾ ਬਾਰਸ਼ਾਂ ਹੋਣ ਕਾਰਣ ਜੋ ਇਸ ਵਾਰੀ ਪਿਛੇ ਫਲੱਡ ਆਏ ਸਾਡੇ ਪੰਜਾਬ ਵਿੱਚ ਜਿਥੇ ਦੁਕਾਨਾਂ ਦਾ ਨੁਕਸਾਨ ਹੋਇਆ, ਫਸਲਾਂ ਦਾ ਨੁਕਸਾਨ ਹੋਇਆ, ਸਾਡੇ ਬਹੁਤ ਜ਼ਿਆਦਾ ਧਨ ਦਾ ਨੁਕਸਾਨ ਹੋਇਆ, ਸਾਡੀਆਂ ਇਨਸਾਨੀ ਜ਼ਿੰਦਗੀਆਂ ਦਾ ਵੀ ਨੁਕਸਾਨ ਹੋਇਆ ਉਹ ਅਸੀਂ ਕਦੇ ਪੂਰਾ ਨਹੀਂ ਕਰ ਸਕਦੇ। ਜਿਥੇ ਸਾਨੂੰ ਇਹ ਨੁਕਸਾਨ ਉਠਾਉਣਾ ਪਿਆ, ਉਥੇ ਪੰਜਾਬ ਸਰਕਾਰ ਨੂੰ ਉਨ੍ਹਾਂ ਨੂੰ ਮੇਨਟੇਨ ਕਰਨ ਲਈ, ਉਨ੍ਹਾਂ ਕਿਸਾਨਾਂ ਨੂੰ, ਉਨ੍ਹਾਂ ਪਰਿਵਾਰਾਂ ਨੂੰ ਜਿਹੜੇ ਇਨ੍ਹਾਂ ਹੜ੍ਹਾਂ ਦੇ ਦੌਰਾਨ ਬਰਬਾਦ ਹੋ ਗਏ, ਸਰਕਾਰ ਨੂੰ ਮੁਆਵਜ਼ਾ ਦੇਣਾ ਪਿਆ। ਸਰਕਾਰ ਤੇ ਦੂਹਰਾ ਬੋਝ ਪਿਆ ਹੈ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਸਾਡੇ ਬਹੁਤ ਸਾਰੇ ਕੰਮ ਹਨ, ਜੋ ਸਰਕਾਰ ਨੇ ਏਨੀ ਜਲਦੀ ਕੀਤੇ ਅਤੇ ਹੜ੍ਹਾਂ ਦੀ ਰੋਕਥਾਮ ਲਈ ਕੀਤੇ, ਪਰ ਉਸ ਦੇ ਵਿੱਚ ਮੈਂ ਦੱਸਣਾ ਚਾਹਾਂਗਾ ਕਿ ਕੁਝ ਚੀਜ਼ਾਂ ਐਸੀਆਂ ਹਨ ਜਿਨ੍ਹਾਂ ਨੂੰ ਕਰਨਾ ਅਤਿ ਜ਼ਰੂਰੀ ਹੈ। ਸਾਨੂੰ ਇਸ ਵਾਰ ਬਾਰਸ਼ਾਂ ਕਾਰਣ ਦਰਿਆਵਾਂ ਦੇ ਪਾਸੇ ਪੱਕੇ ਕਰਨ ਦੇ ਪ੍ਰਬੰਧ ਕਰਨੇ ਚਾਹੀਦੇ ਹਨ। ਉਥੇ ਪਹਿਲਾਂ ਪੱਥਰ ਲਾਇਆ ਜਾਂਦਾ ਹੈ, ਪੱਥਰ ਲਾਉਣ ਤੋਂ ਬਾਅਦ ਲੋਹੇ ਦਾ ਜਾਲ ਵਿਛਾਇਆ ਜਾਂਦਾ ਹੈ, ਲੋਹੇ ਦਾ ਜਾਲ ਵਿਛਾਉਣ ਤੋਂ ਬਾਅਦ ਇੱਕ ਹੋਰ ਲੇਪ ਪੱਥਰਾਂ ਦਾ ਲਾਇਆ ਜਾਂਦਾ ਹੈ। ਲੇਕਿਨ ਮੈਨੂੰ ਸਮਝ ਨਹੀਂ ਆਉਂਦੀ ਕਿ ਏਨੇ ਮਜ਼ਬੂਤ ਹੋਣ ਦੇ ਬਾਵਜੂਦ ਉਹ ਵਾਰ-ਵਾਰ ,ਹਰ ਵਾਰੀ, ਹਰ ਸਾਲ ਕਿਉਂ ਲੀਕ ਹੋ ਜਾਂਦੇ ਹਨ। ਹੜ੍ਹਾਂ ਦੇ ਕਾਰਣ ਪੰਜਾਬ ਦਾ ਜਿਹੜਾ ਜਾਨੀ, ਮਾਲੀ ਅਤੇ ਫਸਲਾਂ ਦਾ ਨੁਕਸਾਨ ਹੁੰਦਾ ਹੈ ਉਸ ਦਾ ਯੋਗ ਪ੍ਰਬੰਧ ਹੋਣਾ ਚਾਹੀਦਾ ਹੈ ਤਾਂ ਜੋ ਅੱਗੇ ਤੋਂ ਇਹ ਨੁਕਸਾਨ ਨਾ ਹੋਵੇ। ਇਸ ਦੇ ਪੂਰੇ ਪ੍ਰਬੰਧ ਕਰਨੇ ਚਾਹੀਦੇ ਹਨ। ਸਾਡੇ ਡਰੇਨੇਜ ਮਹਿਕਮੇ ਨੂੰ ਇਸ ਦੇ ਪ੍ਰਬੰਧ ਕਰਨੇ ਚਾਹੀਦੇ ਹਨ। ਪੰਜਾਬ ਸਰਕਾਰ ਦਾ ਇਹ ਫੈਸਲਾ ਹੈ ਕਿ ਹੜ੍ਹਾਂ

ਦੀ ਰੋਕਥਾਮ ਲਈ ਮਹਿਕਮਾ ਡਰੇਨੇਜ ਇਰੀਗੇਸ਼ਨ ਅਤੇ ਹੋਰ ਜੋ ਸਬੰਧਤ ਮਹਿਕਮੇ ਹਨ, ਉਹ ਜਿਨੇ ਪੈਸੇ ਮੰਗਦੇ ਹਨ, ਸਰਕਾਰ ਉਨਾਂ ਨੂੰ ਦੇਣ ਲਈ ਤਿਆਰ ਹੈ। ਪਿਛਲੇ ਸਾਲ 9 ਕਰੋੜ ਰੁਪਿਆ ਪੰਜਾਬ ਸਰਕਾਰ ਨੇ ਚਾਹੇ ਉਹ ਡਰੇਨਾਂ ਨੂੰ ਸਾਫ ਕਰਨ ਦਾ ਕੰਮ ਹੈ ਤੇ ਚਾਹੇ ਬਰਾਂਚਾਂ ਨੂੰ ਬੰਦ ਕਰਨ ਦਾ ਕੰਮ ਹੈ, ਉਨ੍ਹਾਂ ਨੂੰ ਠੀਕ ਕਰਨ ਦੇ ਲਈ ਦਿੱਤਾ ਹੈ ਲੇਕਿਨ ਅਫਸੋਸ ਦੀ ਗੱਲ ਹੈ ਕਿ 9 ਕਰੋੜ ਰੁਪਿਆ ਸਰਕਾਰ ਨੇ ਡਰੇਨੇਜ਼ ਵਾਲਿਆਂ ਨੂੰ ਦੇ ਦਿਤਾ ਲੇਕਿਨ ਸਾਡੇ ਪੰਜਾਬ ਦੀ ਹਾਲਤ ਹੜ੍ਹਾਂ ਨਾਲ ਅਗੇ ਨਾਲੋਂ ਵੀ ਭੈੜੀ ਹੋ ਗਈ। ਪਿਛਲੇ 10 ਸਾਲਾਂ ਤੋਂ ਅਸੀਂ ਅਤਿਵਾਦ ਦੇ ਦੌਰ ਤੋਂ ਗੁਜ਼ਰ ਰਹੇ ਸੀ ਅਤੇ ਫਿਰ ਇਸ ਕੁਦਰਤੀ ਆਫਤ ਦੀ ਮਾਰ ਥੱਲੇ ,ਹੜ੍ਹਾਂ ਦੀ ਮਾਰ ਥੱਲੇ ਇਸ ਮਹਿਕਮੇਂ ਦੀ ਵਜਾ ਕਰਕੇ ਆ ਗਏ। ਮੈਂ ਪੁਰਜ਼ੋਰ ਅਪੀਲ ਕਰਦਾ ਹਾਂ ਕਿ ਅਗੇ ਤੋਂ ਡੀਜ਼ਾਈਨ ਮੁਤਾਬਿਕ ਜੋ ਪਲੈਨ ਬਣਦਾ ਹੈ ਉਸ ਦੇ ਮੁਤਾਬਿਕ ਕੰਮ ਪੂਰਾ ਕਰਨਾ ਚਾਹੀਦਾ ਹੈ ਅਤੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਸਹੀ ਢੰਗ ਨਾਲ ਹੋਣਾ ਚਾਹੀਦਾ ਹੈ ਤਾਂ ਕਿ ਪੰਜਾਬ ਦਾ ਹੜ੍ਹਾਂ ਦੇ ਨਾਲ ਨੁਕਸਾਨ ਨਾ ਹੋ ਸਕੇ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਮੁਕੇਰੀਆਂ ਹਾਈਡਲ ਪ੍ਰੋਜੈਕਟ ਮੁਕੰਮਲ ਹੋਇਆ ਹੈ ਔਰ ਉਸ ਤੇ 9 ਸੌ ਕਰੋੜ ਰੁਪਿਆ ਲੱਗ ਚੁੱਕਿਆ ਹੈ ਜਿਹੜਾ ਕਿ ਅਸਲੀ ਐਸਟੀਮੇਟ ਤੋਂ 3 ਗੁਣਾਂ ਵੱਧ ਲੱਗ ਗਿਆ ਹੈ, ਲੇਕਿਨ ਸੀਪੇਜ ਬੰਦ ਨਹੀਂ ਹੋਈ। ਇਸ ਦੇ ਕਾਰਣ ਲਭੇ ਜਾਣ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਦੀ ਇਨਕੁਆਇਰੀ ਕਰਵਾਈ ਜਾਵੇ ਅਤੇ ਇਹ ਦੇਖਿਆ ਜਾਵੇ ਕਿ ਕੀ ਕਾਰਣ ਹਨ ਕਿ ਤਿੰਨ ਗੁਣਾਂ ਪੈਸਾ ਲੱਗ ਕੇ ਵੀ ਸੀਪੇਜ਼ ਬੰਦ ਨਹੀਂ ਹੋਈ। ਆਖਿਰਕਾਰ ਇਸ ਮਹਿਕਮੇਂ ਨੂੰ ਬਿਜਲੀ ਬੋਰਡ ਦੇ ਹਵਾਲੇ ਕਰ ਦਿੱਤਾ ਗਿਆ ਹੈ। ਜੇ ਪੰਜਾਬ ਸਰਕਾਰ ਉੱਚਿਤ ਸਮਝੇ ਤਾਂ ਇਸ ਦੀ ਇਨਕੁਆਇਰੀ ਕਰਵਾ ਲਈ ਜਾਣੀ ਚਾਹੀਦੀ ਹੈ।

ਇਸੇ ਤਰ੍ਹਾਂ ਸਪੀਕਰ ਸਾਹਿਬ, ਸਾਡੇ ਜੋ ਡੈਮ ਪੰਜਾਬ ਵਿੱਚ ਮੁਕੰਮਲ ਹੋਣੇ ਹਨ ਇਨ੍ਹਾਂ ਤੋਂ ਵੀ ਹੜ੍ਹਾਂ ਦਾ ਵੱਧ ਖਤਰਾ ਹੈ। ਜਿੰਨੇ ਹਾਈਡਲ ਪ੍ਰੋਜੈਕਟ ਹਨ' ਜਿਸ ਤਰ੍ਹਾਂ ਰਣਜੀਤ ਸਾਗਰ ਡੈਮ ਹੈ, ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਇਸ ਦੇ ਲਈ ਸਮਾਂਬੱਧ ਕੀਤਾ ਜਾਵੇ ਤਾਂ ਕਿ ਉਸ ਸਮੇਂ ਤੱਕ ਉਹ ਮੁਕੰਮਲ ਹੋ ਸਕੇ। ਇਹ ਡੈਮ ਟਾਈਮ ਸਿਰ ਮੁਕੰਮਲ ਨਾ ਹੋਣ ਕਾਰਣ ਹੜ੍ਹਾਂ ਦਾ ਬਹੁਤ ਵੱਡਾ ਕਾਰਣ ਬਣੇ ਹਨ। ਲੇਕਿਨ ਹੁਣ ਪੰਜਾਬ ਸਰਕਾਰ ਪਿਛਲੇ 2 ਸਾਲਾਂ ਵਿੱਚ ਜਿਸ ਤੇਜ਼ੀ ਨਾਲ, ਜਿਸ ਰਫਤਾਰ ਨਾਲ ਅਤੇ ਖੁੱਲੇ ਦਿਲ ਨਾਲ ਪੈਸਾ ਖਰਚ ਕਰ ਰਹੀ ਹੈ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਹੜ੍ਹਾਂ ਦੀ ਮਾਰ ਤੋਂ ਬਚਾਇਆ ਜਾ ਸਕੇ, ਇਹ ਇਕ ਬਹੁਤ ਸ਼ਲਾਘਾ ਯੋਗ ਗੱਲ ਹੈ। ਪੰਜਾਬ ਵਿੱਚ ਤਿੰਨ ਦਰਿਆ ਵਗਦੇ ਹਨ -ਬਿਆਸ, ਰਾਵੀ ਅਤੇ ਸਤਲੁੱਜ। ਇਸ ਦੇ ਨਾਲ ਹੀ ਘੱਗਰ ਨਦੀ ਅਤੇ ਸ਼ਿਵਾਲਿਕ ਦੀਆਂ ਪਹਾੜੀਆਂ ਦੇ ਨਾਲ ਚੋਅ ਪੈਂਦੇ ਹਨ। ਹਿਮਾਚਲ ਦੇ ਨਾਲ ਸ਼ਿਵਾਲਿਕ ਪਹਾੜੀਆਂ ਦੇ ਨਾਲ ਨਾਲ ਜੋ ਚੋਅ ਹਨ ਉਨ੍ਹਾਂ ਦਾ ਪਾਣੀ ਵੀ ਸਾਡੇ ਨਦੀਆਂ, ਨਾਲਿਆਂ ਵਿਚੋਂ ਹੋ ਕੇ ਗੁਜ਼ਰਦਾ ਹੈ। ਉਸ ਦੇ ਨਾਲ ਸੇਮ ਹੁੰਦੀ ਹੈ ਜਿਸਨੇ ਸਾਡੀਆਂ ਨਦੀਆਂ, ਨਾਲਿਆਂ ਵਿੱਚ ਸਿਲਟ ਪੈਦਾ ਕਰ ਦਿਤੀ ਹੈ ਜਿਸ ਨਾਲ ਪਾਣੀ ਦਾ ਲੈਵਲ ਉੱਚਾ ਹੋ ਗਿਆ ਹੈ। ਜਿਸ ਤਰ੍ਹਾਂ ਜਿਥੇ ਪਹਿਲਾਂ 10 ਫੁੱਟ ਤੱਕ ਹੇਠਲੀ

[ਸਰਦਾਰ ਗੁਰਚਰਨ ਸਿੰਘ ਪੰਜਗਰਾਈਂ]

ਸਤ੍ਹਾ ਤੇ ਪਾਣੀ ਰਹਿੰਦਾ ਸੀ, ਉਹ ਹੁਣ ਉਪਰ ਉਠ ਕੇ 7 ਜਾਂ 8 ਫੁੱਟ ਤੇ ਰਹਿ ਗਿਆ ਹੈ ਅਤੇ ਇਹ ਵੀ ਹੜ੍ਹਾਂ ਦਾ ਇਕ ਕਾਰਣ ਹੈ। ਮੈਂ ਪੰਜਾਬ ਸਰਕਾਰ ਨੂੰ ਸੁਝਾਵ ਦੇ ਤੌਰ ਤੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਲਈ ਮਹਿਕਮੇ ਨੂੰ ਸੁਚੇਤ ਕੀਤਾ ਜਾਵੇ ਅਤੇ ਇਨ੍ਹਾਂ ਨਦੀਆਂ, ਨਾਲਿਆਂ ਦੇ ਵਿੱਚ ਜੋ ਸਿਲਟ ਹੈ ਉਹ ਕਲੀਅਰ ਕਰਕੇ ਉਨ੍ਹਾਂ ਦੇ ਵਿੱਚ ਪਾਣੀ ਦੀ ਸਤ੍ਹਾ ਅਤੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਪੂਰਾ ਕੀਤਾ ਜਾਵੇ। ਸਪੀਕਰ ਸਾਹਿਬ, ਪੰਜਾਬ ਵਿੱਚ 50 ਲੱਖ ਹੈਕਟੇਅਰ ਜ਼ਮੀਨ ਵਿਚੋਂ 5 ਲੱਖ ਹੈਕਟੇਅਰ ਜ਼ਮੀਨ ਜਿਹੜੀ ਹੈ ਉਹ ਹੜ੍ਹਾਂ ਦੀ ਮਾਰ ਥੱਲੇ ਹੈ। ਪਿਛਲੇ ਸਾਲ ਇਸ ਕੰਮ ਦੇ ਲਈ ਪੰਜਾਬ ਸਰਕਾਰ ਦੀ ਕਾਰਕਰਦਗੀ ਕੁਸ਼ਲਪੂਰਵਕ ਹੋਣ ਕਾਰਣ ਤਕਰੀਬਨ 22 ਲੱਖ ਹੈਕਟੇਅਰ ਜ਼ਮੀਨ ਨੂੰ ਹੜ੍ਹਾਂ ਦੀ ਮਾਰ ਤੋਂ ਅਤੇ ਸੇਮ ਤੋਂ ਬਚਾਇਆ ਗਿਆ ਹੈ ਜਦ ਕਿ ਪਹਿਲਾਂ 16.66 ਲੱਖ ਹੈਕਟੇਅਰ ਨੂੰ ਰੋਕਣ ਵਾਸਤੇ ਪ੍ਰਬੰਧ ਸੀ।

ਸਪੀਕਰ ਸਾਹਿਬ, ਪਿਛਲੇ ਸਾਲ ਜੁਲਾਈ ਦੇ ਮਹੀਨੇ ਵਿਚ ਬਾਰਸ਼ਾਂ ਹੋਣ ਕਾਰਣ ਹੜ੍ਹ ਆਏ ਤਾਂ ਉਹ ਕੁਦਰਤੀ ਆਫਤ ਸੀ, ਕਿਸੇ ਕੋਲੋਂ ਇਸ ਦਾ ਇਲਾਜ ਨਹੀਂ ਸੀ, ਨਾ ਸਰਕਾਰ ਕੋਲ ਇਸ ਦਾ ਇਲਾਜ ਸੀ ਅਤੇ ਨਾ ਕਿਸੇ ਹੋਰ ਕੋਲ ਸੀ। ਜਿਹੜੀ ਬਾਰਸ਼ 60 ਦਿਨਾਂ ਵਿਚ ਹੋਣੀ ਸੀ, ਉਹ 3 ਦਿਨਾਂ ਵਿਚ ਹੀ ਪੈ ਗਈ। ਇਸ ਤੋਂ ਨਾ ਕੋਈ ਨਦੀ ਬਚੀ, ਨਾ ਕੋਈ ਨਾਲਾ ਬਚਿਆ, ਅਤੇ ਨਾ ਹੀ ਕੁਝ ਹੋਰ ਬਚ ਸਕਿਆ। ਇਹ ਬਾਰਸ਼ਾਂ ਹੋਣ ਨਾਲ ਜੋ ਨੁਕਸਾਨ ਹੋਇਆ ਉਹ ਕਦੇ ਪੂਰਾ ਨਹੀਂ ਹੋ ਸਕਦਾ। ਸਪੀਕਰ ਸਾਹਿਬ, ਵੇਖਣ ਵਿਚ ਆਇਆ ਹੈ ਕਿ ਜਦੋਂ ਵੀ ਹੜ੍ਹ ਆਉਂਦੇ ਹਨ, ਉਸ ਵੇਲੇ ਲੋਕਾਂ ਦੀ ਮਦਦ ਵਾਸਤੇ ਹਰ ਇਕ ਨੂੰ ਅਪੀਲ ਕੀਤੀ ਜਾਂਦੀ ਹੈ, ਸੈਂਟਰ ਗੌਰਮਿੰਟ ਨੂੰ ਵੀ ਕੀਤੀ ਜਾਂਦੀ ਹੈ ਵਰਲਡ ਬੈਂਕ ਵੀ ਅਜਿਹੇ ਮੌਕੇ ਤੇ ਪੂਰੀ ਮਦਦ ਕਰਦਾ ਹੈ ਤਾਂ ਕਿ ਲੋਕਾਂ ਨੂੰ ਹੜ੍ਹਾਂ ਦੀ ਮਾਰ ਤੋਂ ਬਚਾਇਆ ਜਾ ਸਕੇ।

ਪਿਛਲੇ ਸਾਲ 1993 ਵਿਚ ਦਰਿਆ ਰਾਵੀ ਵਿਚ ਧਰਮਕੋਟ ਸਾਈਟ ਤੋਂ 5,40,000 ਕਿਊਸਕ, ਬਿਆਸ ਤੋਂ 1,00,000 ਕਿਊਸਕ, ਦਰਿਆ ਸਤਲੁਜ ਰੋਪੜ ਹੈੱਡ ਵਰਕਸ ਤੋਂ 1,95,176 ਕਿਊਸਕ ਪਾਣੀ ਦਾ ਡਿਸਚਾਰਜ ਹੋਇਆ ਅਤੇ ਘੱਗਰ ਦਰਿਆ ਤੋਂ 80,000 ਕਿਊਸਕ ਡਿਸਚਾਰਜ ਹੋਇਆ। ਇਸ ਤੋਂ ਇਲਾਵਾ ਹੋਰ ਨਦੀ, ਨਾਲਿਆਂ ਤੇ ਚੋਆਂ ਦਾ ਡਿਸਚਾਰਜ ਜ਼ਿਆਦਾ ਹੋਇਆ। ਇਸ ਤੋਂ ਬਾਅਦ ਜਦੋਂ ਪੰਜਾਬ ਵਿਚ ਹੜ੍ਹ ਆਏ ਤਾਂ ਪੰਜਾਬ ਸਰਕਾਰ ਨੇ ਉਪਰਾਲੇ ਕਰਕੇ ਜਲਦੀ ਪ੍ਰਬੰਧ ਕਰਨ ਦੀ ਕੋਸ਼ਿਸ਼ ਕੀਤੀ ਸੀ, ਪਰ ਫਿਰ ਵੀ ਮੈਂ ਸਮਝਦਾ ਹਾਂ ਕਿ ਉਸ ਵੇਲੇ ਜਿੰਨੇ ਪ੍ਰਬੰਧ ਹੋਣੇ ਚਾਹੀਦੇ ਸੀ ਉਹ ਨਹੀਂ ਹੋਏ। ਮੇਰੀ ਬੇਨਤੀ ਹੈ ਕਿ ਪੰਜਾਬ ਸਰਕਾਰ ਨੇ ਔਰ ਮਹਿਕਮੇ ਨੇ ਜੋ ਵੀ ਕੰਮ ਕੀਤੇ ਹਨ ਜੇ ਉਹ ਡਿਜ਼ਾਇਨ ਦੇ ਮੁਤਾਬਿਕ ਕੀਤੇ ਜਾਂਦੇ ਤਾਂ ਲੋਕਾਂ ਨੂੰ ਹੜ੍ਹਾਂ ਦੀ ਮਾਰ ਤੋਂ ਬਚਾਇਆ ਜਾ ਸਕਦਾ ਸੀ।

ਸਪੀਕਰ ਸਾਹਿਬ, ਪਹਾੜੀ ਏਰੀਆ ਦਾ ਵੀ ਬਾਰਸ਼ਾਂ ਦਾ ਪਾਣੀ ਪੰਜਾਬ ਦੀਆਂ ਨਦੀਆਂ ਵਿਚ ਆ ਜਾਂਦਾ ਹੈ ਔਰ ਇਹ ਹਰ ਸਾਲ ਵਧਦਾ ਜਾ ਰਿਹਾ ਹੈ। ਇਸ ਲਈ ਜਿਹੜੇ ਸਰਕਾਰ ਉਪਰਾਲੇ ਕਰਦੀ ਹੈ ਉਹ ਪੂਰੇ ਨਹੀਂ ਹਨ। ਜਿਹੜੇ ਮਿੱਟੀ ਪਾ ਕੇ ਬੰਧ ਬਣਾਏ ਜਾਂਦੇ ਹਨ ਉਹ ਰੁੜ੍ਹ ਜਾਂਦੇ

ਹਨ। ਜਦੋਂ ਬਾਰਸ਼ਾਂ ਆਉਂਦੀਆਂ ਹਨ ਤਾਂ ਇਨ੍ਹਾਂ ਦਾ ਪਾਣੀ ਖੇਤਾਂ ਵਿਚ ਜਾ ਕੇ ਨੁਕਸਾਨ ਕਰਦਾ ਹੈ ਅਤੇ ਹੋਰਵੀ ਜਾਨ ਅਤੇ ਮਾਲ ਦੀ ਹਾਨੀ ਹੁੰਦੀ ਹੈ। ਇਸ ਲਈ ਸਰਕਾਰ ਨੂੰ ਇਸ ਨੂੰ ਰੋਕਣ ਵਾਸਤੇ ਕੋਈ ਸਮਾਂ ਬੱਧ ਯੋਜਨਾ ਬਣਾ ਕੇ ਇਨ੍ਹਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਗਰੀਬ ਲੋਕਾਂ ਨੂੰ ਨੁਕ-ਸਾਨ ਹੋਣ ਤੋਂ ਬਚਾਇਆ ਜਾ ਸਕੇ।

ਸ਼ਿਵਾਲਿਕ ਦੀਆਂ ਪਹਾੜੀਆਂ ਦਾ ਪਾਣੀ ਵੀ ਸਾਰੀਆਂ ਨਦੀਆਂ ਵਿਚ ਪੈਂਦਾ ਹੈ। ਇਸ ਪਾਣੀ ਦੇ ਨਾਲ ਹੀ ਜਿਹੜਾ ਰੇਤਾ ਅਤੇ ਸਿਲਟ ਸਾਡੇ ਨਦੀਆਂ ਨਾਲਿਆਂ ਵਿਚ ਪੈਂਦਾ ਹੈ, ਉਸ ਨਾਲ ਉਨ੍ਹਾਂ ਦਾ ਤਲ ਉਚਾ ਹੋ ਜਾਂਦਾ ਹੈ, ਅਤੇ ਜਿਸ ਕਾਰਣ ਇਨ੍ਹਾਂ ਨਾਲਿਆਂ ਵਿਚੋਂ ਪਾਣੀ ਦਾ ਜਿਨਾ ਨਿਕਾਸ ਹੋਣਾ ਚਾਹੀਦਾ ਹੈ ਉਹ ਨਹੀਂ ਹੁੰਦਾ। ਬੁਧਕੀ ਨਦੀ ਅਤੇ ਸਿਸਵਾਂ ਨਦੀ ਵਿਚ ਬ੍ਰਾਚਾਂ ਵੀ ਪੈ ਜਾਂਦੀਆਂ ਹਨ। ਸਰਕਾਰ ਨੂੰ ਇਸ ਦਾ ਵੀ ਯੋਗ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਲੋਕਾਂ ਦਾ ਕੋਈ ਨੁਕਸਾਨ ਨਾ ਹੋਵੇ। ਨਹਿਰਾਂ ਦੇ ਵਿਚ ਜਿਹੜੇ ਬ੍ਰੀਚਜ਼ ਹੋ ਜਾਂਦੇ ਹਨ ਉਹ ਵੀ ਹੜ੍ਹ ਦਾ ਕਾਰਣ ਬਣਦੇ ਹਨ। ਸਾਡੇ ਰੋਪੜ ਨਹਿਰ ਦੇ ਵਿਚ ਵੀ ਇਸੇ ਤਰ੍ਹਾਂ ਹੋਇਆ ਜਿਸ ਕਾਰਣ ਰੋਪੜ ਵਿਚ ਮਾਲ ਅਤੇ ਜਾਨ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ। ਪੰਜਾਬ ਸਰਕਾਰ ਦਾ ਮੈਂ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਸਾਡੀ ਪੂਰੀ ਮਦਦ ਕੀਤੀ। ਅੱਗੇ ਵਾਸਤੇ ਵੀ ਸਾਨੂੰ ਇਸ ਦੇ ਉਪਰਾਲੇ ਕਰਨੇ ਚਾਹੀਦੇ ਹਨ। ਇਸੇ ਤਰ੍ਹਾਂ ਐਸ. ਵਾਈ.ਐਲ. ਦੀ ਕਰਾਸ ਡਰੇਨ ਹੈ ਜਿਥੇ ਕੰਮ ਅਧੂਰਾ ਪਿਆ ਹੋਇਆ ਹੈ, ਇਸ ਨੂੰ ਜਲਦੀ ਤੋਂ ਜਲਦੀ ਪੂਰਾ ਕੀਤਾ ਜਾਵੇ ਤਾਂ ਕਿ ਜਿਹੜਾ ਹੜ੍ਹਾਂ ਦਾ ਪਾਣੀ ਹੈ, ਉਹ ਇਸ ਦੇ ਵਿਚ ਜਾ ਸਕੇ। ਸਾਨੂੰ ਕਰਾਸ-ਡਰੇਨਜ਼ ਬਨਾਉਣੀਆਂ ਚਾਹੀਦੀਆਂ ਹਨ ਤਾਂ ਕਿ ਇਕ ਨਹਿਰ ਦਾ ਪਾਣੀ ਦੂਜੀ ਨਹਿਰ ਵਿਚ ਆ ਜਾ ਸਕੇ। ਜਿਸ ਤਰ੍ਹਾਂ ਫਲੱਡ ਦੇ ਵਕਤ ਪਟਿਆਲਾ ਨਦੀ ਦਾ ਪਾਣੀ ਰਾਓ ਨਦੀ ਵਿਚ ਅਤੇ ਜੈਂਤੀ ਨਦੀ ਦਾ ਪਾਣੀ ਪਟਿਆਲਾ ਨਦੀ ਵਿਚ ਆ ਗਿਆ ਸੀ ਅਤੇ ਐਸ.ਵਾਈ.ਐਲ. ਦੇ ਕਿਨਾਰੇ ਤੋਂ ਹੁੰਦਾ ਹੋਇਆ ਬਾਹਰ ਨਿਕਲ ਗਿਆ। ਇਸ ਦਾ ਨਿਕਾਸ ਐਸ.ਵਾਈ.ਐਲ. ਰਾਹੀਂ ਕੀਤਾ ਜਾਣਾ ਚਾਹੀਦਾ ਹੈ। ਜਿਹੜੀਆਂ ਨਹਿਰ ਦੀਆਂ ਬਰੀਚਿਜ਼ ਹਨ, ਉਨ੍ਹਾਂ ਨੂੰ ਕੰਪਲੀਟ ਕੀਤਾ ਜਾਵੇ ਤਾਂ ਕਿ ਹੜ੍ਹਾਂ ਦਾ ਪਾਣੀ ਬਾਹਰ ਨਾ ਜਾਵੇ। ਪਿਛੇ ਫਲੱਡ ਦੇ ਵਕਤ ਰਾਜਪੁਰਾ ਦਾ ਪਾਣੀ ਪਟਿਆਲਾ ਨਹਿਰ ਦੇ ਬਾਹਰੋਂ ਨਿਕਲ ਗਿਆ। ਰਾਜਪੁਰਾ ਅਤੇ ਪਟਿਆਲਾ ਨਹਿਰ ਦਾ ਪਾਣੀ ਘੱਗਰ ਦਰਿਆ ਵਿਚ ਪਾਇਆ ਜਾਵੇ ਤਾਂ ਕਿ ਜਿਹੜਾ ਪਹਿਲੇ ਨੁਕਸਾਨ ਹੋ ਗਿਆ ਹੈ ਉਹ ਦੁਬਾਰਾ ਨਾ ਹੋਵੇ। ਐਸ.ਵਾਈ.ਐਲ. ਦੀਆਂ ਬਰੀਚਿਜ਼ ਨੂੰ ਕੰਪਲੀਟ ਕੀਤਾ ਜਾਵੇ ਅਤੇ ਕਰਾਸ ਡਰੇਨੇਜ਼ ਨੂੰ ਕੰਪਲੀਟ ਕੀਤਾ ਜਾਵੇ ਤਾਂ ਕਿ ਐਸੀ ਸਥਿਤੀ ਫਿਰ ਪੈਦਾ ਨਾ ਹੋਵੇ। ਜਿਸ ਤਰ੍ਹਾਂ ਪਾਕਿਸਤਾਨ ਸਰਕਾਰ ਨੇ ਫਲੱਡ ਪ੍ਰੋਟਕਸ਼ਨ ਵਰਕਜ਼ ਬਣਾਇਆ ਹੋਇਆ ਹੈ ਜਦੋਂ ਰਾਵੀ ਦਾ ਪਾਣੀ ਚੜ੍ਹ ਆਉਂਦਾ ਹੈ ਉਸ ਵੇਲੇ ਰਾਵੀ ਦਾ ਪਾਣੀ ਜੋ ਹੜ੍ਹਾਂ ਦੀ ਮਾਰ ਕਰਦਾ ਹੈ ਇਨ੍ਹਾਂ ਹੜ੍ਹਾਂ ਦਾ ਨੁਕਸਾਨ ਸਾਡੇ ਗੁਰਦਾਸਪੁਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਨੂੰ ਹੁੰਦਾ ਹੈ। ਇਨ੍ਹਾਂ ਜ਼ਿਲ੍ਹਿਆਂ ਦੇ ਵਿਚ ਇੰਡਸਟਰੀ ਅਤੇ ਬਿਜ਼ਨੈਸ ਕਾਫੀ ਹੈ, ਉਸ ਦਾ ਨੁਕਸਾਨ ਹੁੰਦਾ ਹੈ। ਸੈਂਟਰਲ ਗੋਰਮਿੰਟ ਦੇ ਨਾਲ ਮਿਲ ਕੇ ਕੋਈ ਐਸੀ ਸਕੀਮ ਪੰਜਾਬ ਸਰਕਾਰ ਨੂੰ ਵੀ ਬਨਾਉਣੀ ਚਾਹੀਦੀ ਹੈ, ਜਿਸ ਦੇ ਨਾਲ ਫਲੱਡ ਨਾਲ ਸਾਰੇ ਪਾਸੇ ਨੁਕਸਾਨ ਨਾ ਹੋਵੇ। ਸਾਡੇ ਇਹ ਦੋ ਜ਼ਿਲ੍ਹੇ ਗੁਰਦਾਸਪੁਰ ਅਤੇ

[ਸਰਦਾਰ ਗੁਰਚਰਨ ਸਿੰਘ ਪੰਜਗਰਾਈਂ]

ਅੰਮ੍ਰਿਤਸਰ ਫਲੱਡ ਦੀ ਮਾਰ ਹੇਠ ਬਹੁਤ ਆਉਂਦੇ ਹਨ। ਇਨ੍ਹਾਂ ਨੂੰ ਬਚਾਉਣ ਲਈ ਸਰਕਾਰ ਵੱਲੋਂ ਕੋਈ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ। ਇਹ ਬਹੁਤ ਜ਼ਰੂਰੀ ਹੈ। 1993-94 ਵਿਚ ਫਲੱਡ ਕੰਟਰੋਲ ਡਰੇਨੇਜ਼ ਤੇ 4 ਕਰੋੜ ਰੁਪਿਆ ਖਰਚ ਕੀਤਾ ਗਿਆ ਅਤੇ ਬ੍ਰੀਚਿਜ਼ ਨੂੰ ਬੰਦ ਕਰਨ ਲਈ 6 ਕਰੋੜ ਰੁਪਿਆ ਖਰਚ ਕੀਤਾ ਗਿਆ। ਜਿਹੜਾ ਸਾਡਾ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਉਸ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ਅਤੇ ਗਿਣਤੀ ਨਹੀਂ ਕੀਤੀ ਜਾ ਸਕਦੀ । ਅਗਰ ਡਰੇਨਜ਼, ਵੱਲ ਖਾਸ ਧਿਆਨ ਦਿੱਤਾ ਜਾਵੇ ਤਾਂ ਅਸੀਂ ਫਲੱਡ ਦੇ ਨਾਲ ਹੋਣ ਵਾਲੇ ਨੁਕਸਾਨ ਤੋਂ ਬੱਚ ਸਕਦੇ ਹਾਂ, ਅਤੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਜਿਹੜੀ ਖੁੱਲ੍ਹ ਦਿਲੀ ਦੇ ਨਾਲ ਖਰਚ ਕਰਦੀ ਹੈ ਉਸ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਪੰਜਾਬ ਵਿਚ ਅਮਨ ਅਤੇ ਸ਼ਾਂਤੀ ਲਈ ਕਾਫੀ ਪੈਸਾ ਖਰਚ ਕੀਤਾ ਹੈ, ਇਸ ਕੰਮ ਉਤੇ ਵੀ ਖਰਚ ਕਰ ਦੇਣਾ ਚਾਹੀਦਾ ਹੈ। ਜਿਹੜੀਆਂ ਨਹਿਰਾਂ ਇਨਕੰਪਲੀਟ ਪਈਆਂ ਹੋਈਆਂ ਹਨ ਉਨ੍ਹਾਂ ਨੂੰ ਕੰਪਲੀਟ ਕੀਤਾ ਜਾਵੇ ਅਤੇ ਜਿਹੜੇ ਡਰੇਨੇਜ਼ ਡਿਪਾਰਟਮੈਂਟ ਵਲੋਂ ਡੀਜ਼ਾਈਨ ਬਣਾਏ ਜਾਂਦੇ ਹਨ ਉਨ੍ਹਾਂ ਨੂੰ ਪੂਰੀ ਤਰ੍ਹਾਂ ਦੇ ਨਾਲ ਇੰਪਲੀਮੈਂਟ ਕਰਨਾ ਚਾਹੀਦਾ ਹੈ। ਇਸ ਦੇ ਵਿਚ ਅਣਗਹਿਲੀ ਨਹੀਂ ਵਰਤਣੀ ਚਾਹੀਦੀ। ਡੀਜ਼ਾਈਨ ਦੇ ਮੁਤਾਬਿਕ ਕੰਮ ਕੀਤਾ ਜਾਣਾ ਚਾਹੀਦਾ ਹੈ, ਕਮਿਸ਼ਨਾਂ ਵੱਲ ਨਹੀਂ ਜਾਣਾ ਚਾਹੀਦਾ ਅਤੇ ਕੰਮਾਂ ਨੂੰ ਅਧੂਰਾ ਨਹੀਂ ਛੱਡਣਾ ਚਾਹੀਦਾ। ਇਸ ਲਈ ਪੰਜਾਬ ਸਰਕਾਰ ਨੂੰ ਮੈਂ ਬੇਨਤੀ ਕਰਦਾ ਹਾਂ ਕਿ ਡਰੇਨੇਜ਼ ਮਹਿਕਮੇਂ ਵਾਲਿਆਂ ਤੋਂ ਆਪਣਾ ਕੰਮ ਡੀਜ਼ਾਈਨ ਦੇ ਮੁਤਾਬਿਕ ਕੰਪਲੀਟ ਕਰਾਉਣ ਤਾਂ ਕਿ ਫਲੱਡ ਦੇ ਨਾਲ ਜਾਨੀ ਅਤੇ ਮਾਲੀ ਨੁਕਸਾਨ ਨਾ ਹੋ ਸਕੇ। ਉਹ ਬ੍ਰੀਚਿਜ਼ ਨੂੰ ਸਾਫ ਕਰਕੇ ਮੁਰੰਮਤ ਟਾਈਮ ਸਿਰ ਕਰਕੇ ਰੱਖਣ ਅਤੇ ਕੱਚੇ ਖਾਲੇ ਜਿਹੜੇ ਹਨ ਉਨ੍ਹਾਂ ਨੂੰ ਵੀ ਪੱਕਾ ਕੀਤਾ ਜਾਵੇ। ਸਰਕਾਰ ਵਲੋਂ ਕੋਈ ਐਸਾ ਫਲੱਡ ਰਿਲੀਫ ਕੰਟਰੋਲ ਬੋਰਡ ਬਣਾਇਆ ਜਾਣਾ ਚਾਹੀਦਾ ਹੈ ਅਤੇ ਹਰ ਡਿਸਟ੍ਰਿਕਟ ਲੈਵਲ ਤੇ ਇਨ੍ਹਾਂ ਦਾ ਆਪਸ ਵਿਚ ਤਾਲਮੇਲ ਹੋਣਾ ਚਾਹੀਦਾ ਹੈ। ਮੌਸਮ ਵਿਭਾਗ ਦੇ ਨਾਲ ਮਿਲ ਕੇ ਜੋ ਕੋਈ ਫਲੱਡ ਦੀ ਸਥਿਤੀ ਹੋਵੇ, ਹੈਡਕੁਆਟਰਜ਼ ਤੇ ਇਹ ਇਨ-ਫਰਮੇਸ਼ਨ ਸਪਲਾਈ ਕਰਿਆ ਕਰਨ ਤਾਂ ਕਿ ਲੋਕਾਂ ਦਾ ਬਚਾਓ ਹੋ ਸਕੇ ਅਤੇ ਉਨ੍ਹਾਂ ਦਾ ਕੋਈ ਨੁਕਸਾਨ ਨਾ ਹੋਵੇ। ਸਪੀਕਰ ਸਾਹਿਬ, ਪੰਜਾਬ ਵਿਚ ਜਦੋਂ 1988 ਵਿਚ ਵੀ ਹੜ੍ਹ ਆਏ ਸਨ ਤਾਂ ਉਸ ਵਲੇ ਲੋਕੀ ਸੁਤੇ ਪਏ ਸੀ ਅਤੇ ਬਹੁਤ ਸਾਰੇ ਘਰ, ਪਸ਼ੂ ਅਤੇ ਲੋਕਾਂ ਦਾ ਜਾਨੀ ਨੁਕਸਾਨ ਹੋਇਆ ਸੀ। ਲੇਕਿਨ ਇਹ ਗੱਲ ਬੜੇ ਫਖਰ ਵਾਲੀ ਹੈ ਕਿ ਪੰਜਾਬ ਦੇ ਬਹਾਦੁਰ ਲੋਕਾਂ ਨੇ ਹੜ੍ਹ ਵਿਚ ਆਏ ਲੋਕਾਂ ਦੀ ਹਰ ਤਰ੍ਹਾਂ ਦੇ ਨਾਲ ਸੇਵਾ ਕੀਤੀ ਅਤੇ ਆਪਣੀ ਪਰੰਪਰਾ ਨੂੰ ਕਾਇਮ ਰਖਦਿਆਂ ਹੋਇਆਂ ਹੜ੍ਹ ਪੀੜਤ ਲੋਕਾਂ ਲਈ ਖਾਣ ਪੀਣ ਵਾਲੀਆਂ ਵਸਤਾਂ ਅਤੇ ਕੈਂਪ ਲਗਾਕੇ ਹਰ ਤਰ੍ਹਾਂ ਦੇ ਨਾਲ ਉਨ੍ਹਾਂ ਦਾ ਸਾਥ ਦਿੱਤਾ ਇਸ ਵਾਰ ਵੀ ਜੁਲਾਈ ਵਿਚ ਪੰਜਾਬ ਦੇ ਲੋਕਾਂ ਨੇ ਫਿਰ ਪਿੰਡਾਂ ਵਿਚੋਂ ਆ ਕੇ ਨਿੱਜੀ ਤੌਰ ਤੇ ਚੀਜਾਂ ਮੁਹਈਆ ਕੀਤੀਆਂ। ਮਾਚਸਾਂ ਤਕ ਵੀ ਉਨ੍ਹਾਂ ਨੂੰ ਦਿਤੀਆਂ ਗਈਆਂ । ਇਸ ਤੋਂ ਇਲਾਵਾ ਦਾਲਾਂ, ਕਪੜੇ, ਸਾਬਣ ਦੁੱਧ, ਚਾਹ, ਅਤੇ ਹੋਰ ਹਰ ਤਰ੍ਹਾਂ ਦਾ ਸਾਮਾਨ ਪਿੰਡਾਂ ਵਿਚ ਦੋ,ਦੋ ਟਰੱਕ ਭਰਕੇ ਹੜ੍ਹ ਪੀੜ੍ਹਤਾਂ ਵਾਸਤੇ ਲਿਆਂਦਾ ਗਿਆ। ਹੜ੍ਹ ਪੀੜ੍ਹਤਾਂ ਨੇ ਕਿਹਾ ਕਿ ਸਾਨੂੰ ਹੋਰ ਸਾਮਾਨ ਨਹੀਂ ਚਾਹੀਦਾ ਜਦੋਂ ਕਿਸੇ ਕਿਸਮ ਦੀ ਕੁਦਰਤੀ ਆਫਤ ਆਉਂਦੀ ਹੈ ਤਾਂ ਪੰਜਾਬ ਦੇ ਬਹਾਦੁਰ ਲੋਕ ਇਕ ਦੂਜੇ ਤੋਂ ਵੱਧ ਚੜ੍ਹ ਕੇ ਉਨ੍ਹਾਂ ਦੀ ਮਦਦ ਕਰਦੇ ਹਨ। ਹੜ੍ਹ ਪੀੜਤ ਲੋਕਾਂ ਨੂੰ ਮਹਿਸੂਸ ਹੀ ਨਹੀਂ ਹੋਣ ਦਿਤਾ ਕਿ

ਅਸੀਂ ਬਿਪਤਾ ਵਿਚ ਫਸੇ ਹੋਏ ਹਾਂ। ਫਰੀਦਕੋਟ, ਫਿਰੋਜ਼ਪੁਰ, ਅਤੇ ਬਠਿੰਡਾ ਦੀਆਂ ਡਰੇਨਾਂ ਵਿਚ ਸਫਾਈ ਨਹੀਂ ਹੁੰਦੀ। ਮਹਿਕਮਾ ਡਰੇਨੇਜ਼ ਵਾਲੇ ਕਹਿ ਦਿੰਦੇ ਹਨ ਕਿ ਉਸ ਦੀ ਸਫਾਈ ਹੋ ਚੁੱਕੀ ਹੈ। ਸਪੀਕਰ ਸਾਹਿਬ ਕਾਗਜ਼ਾਂ, ਵਿਚ ਸਫਾਈ ਹੋ ਚੁੱਕੀ ਹੁੰਦੀ ਹੈ ਪਰ ਪ੍ਰੈਕਟੀਕਲੀ ਸਫਾਈ ਨਹੀਂ ਹੁੰਦੀ। (ਥੱਪਿੰਗ) ਕਰਮਚਾਰੀਆਂ ਨੂੰ ਆਪਣੀ ਇਮਾਨਦਾਰੀ ਦੇ ਨਾਲ ਅਤੇ ਤਨਦੇਹੀ ਦੇ ਨਾਲ ਪੰਜਾਬ ਦੇ ਲੋਕਾਂ ਦੀ ਰਾਖੀ ਲਈ ਸੇਵਾ ਕਰਨੀ ਚਾਹੀਦੀ ਹੈ। ਉਨ੍ਹਾਂ ਮਹਿਕਮੇਂ ਵਾਲਿਆਂ ਨੂੰ ਸੋਚਣਾ ਚਾਹੀਦਾ ਹੈ ਕਿ ਜੋ ਉਨ੍ਹਾਂ ਦੀ ਡਿਊਟੀ ਬਣਦੀ ਹੈ, ਉਹ ਉਨ੍ਹਾਂ ਨੂੰ ਨਿਭਾਉਣੀ ਚਾਹੀਦੀ ਹੈ ਤਾਂਕੇ ਲੋਕਾਂ ਨੂੰ ਕਿਸੇ ਕਿਸਮ ਦੀ ਮੁਸ਼ਕਲ ਪੇਸ਼ ਨਾ ਆਵੇ।

ਸਪੀਕਰ ਸਾਹਿਬ, ਡਰੇਨੇਜ ਮਹਿਕਮੇ ਬਾਰੇ ਅਤੇ ਇਰੀਗੇਸ਼ਨ ਮਹਿਕਮੇਂ ਬਾਰੇ ਕਿਸੇ ਵਿਅਕਤੀ ਨੂੰ ਵੀ ਕੋਈ ਸ਼ਿਕਾਇਤ ਨਹੀਂ ਹੋਣੀ ਚਾਹੀਦੀ। ਪੰਜਾਬ ਸਰਕਾਰ ਨੂੰ ਵੀ ਇਨ੍ਹਾਂ ਮਹਿਕਮਿਆਂ ਵੱਲ ਧਿਆਣ ਦੇਣਾ ਚਾਹੀਦਾ ਹੈ। ਇਨ੍ਹਾਂ ਮਹਿਕਮਿਆਂ ਕੋਲ ਪੈਸਾ ਹੋਵੇ, ਸਮੱਗਰੀ ਹੋਵੇ ਤਾਂ ਕਿ ਉਹ ਚੰਗੀ ਤਰ੍ਹਾਂ ਦੇ ਨਾਲ ਆਪਣੇ ਕੰਮ ਵੱਲ ਧਿਆਨ ਦੇ ਸਕਣ। ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਜੀ ਨੇ ਦਿਲ ਖੋਲ੍ਹ ਕੇ ਹੜ੍ਹ ਪੀੜਤਾਂ ਵਾਸਤੇ ਪੈਸਾ ਦਿੱਤਾ ਹੈ। ਜੋ ਪੈਸਾ ਸਰਕਾਰ ਨੇ ਦਿਤਾ ਹੈ ਉਸ ਦੀ ਦੁਰ-ਵਰਤੋਂ ਨਾ ਹੋਵੇ। ਜੇਕਰ ਪੰਜਾਬ ਦੇ ਕਿਸਾਨ ਦੀ, ਪੰਜਾਬ ਦੇ ਲੋਕਾਂ ਦੀ ਰਾਖੀ ਨਹੀਂ ਕੀਤੀ ਜਾ ਸਕਦੀ ਤਾਂ ਇਹ ਇਕ ਬਹੁਤ ਹੀ ਮਾੜੀ ਗੱਲ ਹੋਵੇਗੀ। ਮੇਰੀ ਬੇਨਤੀ ਹੈ ਕਿ ਮਹਿਕਮਾ ਡਰੇਨੇਜ਼ ਅਤੇ ਮਹਿਕਮਾ ਇਰੀਗੇਸ਼ਨ ਆਪਣਾ ਕੰਮ ਇਮਾਨਦਾਰੀ ਅਤੇ ਤਨਦੇਹੀ ਦੇ ਨਾਲ ਪੂਰਾ ਕਰਨ। ਜੇਕਰ ਕੋਈ ਚੰਗਾ ਕੰਮ ਕਰੇਗਾ ਤਾਂ ਉਸ ਦੀ ਸ਼ਲਾਘਾ ਵੀ ਕਰਾਂਗੇ। ਸਪੀਕਰ ਸਾਹਿਬ, ਪੰਜੇ ਉਂਗਲਾਂ ਬਰਾਬਰ ਨਹੀਂ ਹੁੰਦੀਆਂ। ਇਹ ਠੀਕ ਨਹੀਂ ਹੈ ਕਿ ਸਭ ਜਗ੍ਹਾ ਗਲਤ ਕੰਮ ਹੁੰਦਾ ਹੈ। ਬਹੁਤ ਜਗ੍ਹਾ ਤੇ ਚੰਗਾ ਅਤੇ ਠੀਕ ਕੰਮ ਵੀ ਹੋ ਰਿਹਾ ਹੈ। ਪੰਜਾਬ ਵਿਚ ਪਿਛਲੇ ਹੜ੍ਹਾਂ ਕਾਰਣ ਅਤੇ ਬਾਰਸ਼ਾਂ ਕਾਰਣ ਜੋ ਨੁਕਸਾਨ ਹੋਇਆ ਹੈ, ਉਸ ਵਿਚ 44 ਸ਼ਹਿਰਾਂ ਅਤੇ ਕਸਬਿਆਂ ,4741 ਪਿੰਡਾਂ ਵਿਚ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ ਹੈ। ਨਦੀਆਂ, ਨਾਲਿਆਂ, ਚੋਆਂ ਤੇ ਬਣਾਏ ਗਏ ਹੜ੍ਹ ਰੋਕੂ ਮਿੱਟੀ ਦੇ ਬੰਧਾਂ ਵਿਚ ਕੁਲ 263 ਜਗ੍ਹਾਂ ਤੇ ਪਾੜੇ ਪੈ ਗਏ। ਸਾਰੇ ਨੈੱਟ ਵਰਕ ਦੀ ਦੇਖਭਾਲ ਅਤੇ ਮੁਰੰਮਤ ਅਤਿ ਜ਼ਰੂਰੀ ਹੈ। ਸਪੀਕਰ ਸਾਹਿਬ, ਜਿਥੇ ਵੀ ਬੰਧ ਬਨਾਉਣਾ ਹੋਵੇ, ਉਹ ਠੀਕ ਢੰਗ ਦੇ ਨਾਲ ਬਣਾਇਆ ਜਾਵੇ। ਲੋਕਾਂ ਤੋਂ ਕਿਸੇ ਕਿਸਮ ਦੀ ਸ਼ਿਕਾਇਤ ਨਾ ਮਿਲੇ ਕਿ ਇਹ ਬੰਧ ਟੁੱਟ ਗਿਆ ਹੈ। ਸਪੀਕਰ ਸਾਹਿਬ, ਧੁੱਸੀ ਬੰਧ ਦਾ ਡਿਜ਼ਾਇਨ ਕੀ ਹੈ, ਇਹ ਪਤਾ ਨਹੀਂ ਹੁੰਦਾ ਉਸ ਵਿੱਚ ਜ਼ਾਲ ਨਹੀਂ ਪਾਇਆ ਜਾਂਦਾ, ਦੂਸਰੇ ਪੱਥਰ ਨਹੀਂ ਲਾਏ ਜਾਂਦੇ ਬਾਹਰ ਜਾਲ ਦੇ ਉਪਰ, ਕਿਉਂਕਿ ਬਾਹਰਲੇ ਪਾਸਿਉਂ ਧੁੱਸੀ ਬੰਧ ਕੱਚਾ ਰਹਿ ਜਾਂਦਾ ਹੈ। ਫੇਰ ਚੂਹਿਆਂ ਦੀਆਂ ਖੁੱਡਾਂ ਨਾਲ ਵੀ ਅਸਰ ਪੈਂਦਾ ਹੈ ਕਿਉਂਕਿ ਜਦ ਉਹ ਪੱਥਰ ਤੱਕ ਪਹੁੰਚਦੇ ਹਨ ਤਾਂ ਪਾਣੀ ਸਿੰਮਣ ਲੱਗ ਜਾਂਦਾ ਹੈ ਅਤੇ ਲੋਕਾਂ ਦੇ ਖੇਤਾਂ ਘਰਾਂ ਵਿਚ ਜਾ ਕੇ ਜਾਨੀ ਮਾਲੀ ਅਤੇ ਫਸਲਾਂ ਦਾ ਨੁਕਸਾਨ ਕਰਦਾ ਹੈ। ਮੈਂ ਕਹਾਂਗਾ ਕਿ ਧੁੱਸੀ ਬੰਧ ਦਾ ਜੋ ਡਿਜ਼ਾਈਨ ਹੈ, ਪਹਿਲਾਂ ਪੱਥਰ ਲਾਉਣਾ ਹੈ, ਫੇਰ ਦਰਿਆ ਵਾਲੇ ਪਾਸੇ ਲੋਹੇ ਦਾ ਜ਼ਾਲ ਵਿਛਾਉਣਾ ਹੈ ਅਤੇ ਫੇਰ ਪੱਥਰ ਦੀ ਲੇਹ ਲਾਉਣੀ ਹੈ ਜੇ ਇਸ ਤਰ੍ਹਾਂ ਦਾ ਡਿਜ਼ਾਇਨ ਸਹੀ ਢੰਗ ਨਾਲ ਮੁਕੰਮਲ ਕਰ ਦਿਤਾ ਜਾਵੇ ਤਾਂ ਧੁੱਸੀ ਬੰਧ ਦੇ ਟੁੱਟਣ ਦਾ ਖਤਰਾ ਟਲ ਸਕਦਾ ਹੈ। ਪਰ ਇਸ ਤਰ੍ਹਾਂ ਨਹੀਂ ਹੁੰਦਾ। ਡਰੇਨੇਜ

[ਸਰਦਾਰ ਗੁਰਚਰਨ ਸਿੰਘ ਪੰਜਗਰਾਈਂ]

ਡਿਪਾਰਟਮੈਂਟ ਦੇ ਇੰਜੀਨੀਅਰਾਂ ਨੂੰ ਇਸ ਵੱਲ ਧਿਆਨ ਦੇ ਕੇ ਧੁੱਸੀ ਬੰਧ ਬਣਾਉਣਾ ਚਾਹੀਦਾ ਹੈ। ਇਸ ਨੂੰ ਸਹੀ ਢੰਗ ਨਾਲ ਨਾ ਬਣਾ ਕੇ ਧੁੱਸੀ ਤੇ ਸਿਰਫ ਮਿੱਟੀ ਪਾ ਕੇ ਹੀ ਗੁਜ਼ਾਰਾ ਕਰ ਦਿੱਤਾ ਜਾਂਦਾ ਹੈ ਅਤੇ ਕਾਗਜ਼ਾਂ ਵਿਚ ਰਿਪੋਰਟਾਂ ਹੋ ਜਾਂਦੀਆਂ ਹਨ ਕਿ ਪੱਕਾ ਕਰ ਦਿੱਤਾ ਗਿਆ ਹੈ। ਪਰ ਇਹ ਸਾਨੂੰ ਪਤਾ ਹੈ ਕਿ ਅਸਲ ਵਿਚ ਕੀ ਹੁੰਦਾ ਹੈ, ਸਿਰਫ ਮਿੱਟੀ ਪਾ ਕੇ ਹੀ ਗੁਜ਼ਾਰਾ ਕਰ ਦਿੱਤਾ ਜਾਂਦਾ ਹੈ। ਸਪੀਕਰ ਸਾਹਿਬ, ਅੱਗੇ ਤੋਂ ਤਾਂ ਬਚਿਆ ਜਾ ਸਕਦਾ ਹੈ, ਪਰ ਪਾਣੀ ਦੀ ਮਾਰ ਐਸੀ ਹੈ ਜਿਸ ਤੋਂ ਕੋਈ ਵੀ ਇਨਸਾਨ ਨਹੀਂ ਬਚ ਸਕਦਾ। ਇਸ ਨਾਲ ਜ਼ਮੀਨ ਤਬਾਹ ਹੁੰਦੀ ਹੈ, ਉਸ ਵਿਚ ਸਿਲਟ ਪੈਦਾ ਹੋ ਜਾਂਦਾ ਹੈ ਜਿਥੇ ਫੇਰ ਅੱਗੋਂ ਫਸਲ ਨਹੀਂ ਹੁੰਦੀ ਅਤੇ ਇਸਦੇ ਨਾਲ ਨਾਲ ਜਾਨੀ ਮਾਲੀ ਨੁਕਸਾਨ ਵੀ ਹੁੰਦਾ ਹੈ ਅਤੇ ਮਕਾਨਾਂ ਦਾ ਨੁਕਸਾਨ ਵੀ ਹੁੰਦਾ ਹੈ। ਜੇ ਸਹੀ ਢੰਗ ਨਾਲ, ਸਹੀ ਤਰੀਕੇ ਨਾਲ ਇੰਜੀਨੀਅਰਾਂ ਦੁਆਰਾ ਬਣਾਏ ਗਏ ਡਿਜ਼ਾਈਨ ਅਨੁਸਾਰ ਹੀ ਕੰਮ ਠੀਕ ਕੀਤਾ ਜਾਵੇ ਤਾਂ ਪੰਜਾਬ ਨੂੰ ਅੱਗੋਂ ਤੋਂ ਇਨ੍ਹਾਂ ਕੁਦਰਤੀ ਆਫ਼ਤਾਂ ਦਾ, ਹੜ੍ਹਾਂ ਦਾ ਸ਼ਿਕਾਰ ਨਾ ਹੋਣਾ ਪਵੇ ਔਰ ਪੰਜਾਬ ਜਿੰਨੀ ਤਰੱਕੀ ਕਰ ਸਕਦਾ ਹੈ, ਉਸ ਤੋਂ ਵੱਧ ਤਰੱਕੀ ਕਰ ਸਕੇ।

ਸਪੀਕਰ ਸਾਹਿਬ, ਮੈਂ ਆਖਿਰ ਵਿਚ ਇਹੀ ਬੇਨਤੀ ਕਰਾਂਗਾ ਤੁਹਾਡੇ ਰਾਹੀਂ ਕਿ ਜਿੰਨੀ ਜਲਦੀ ਹੋ ਸਕੇ, ਇਕ ਮਾਸਟਰ ਪਲਾਨ ਤਿਆਰ ਕੀਤਾ ਜਾਵੇ ਔਰ ਉਸਨੂੰ ਸਮਾਂ-ਬੱਧ ਯੋਜਨਾ ਨਾਲ ਲਾਗੂ ਕਰਵਾਇਆ ਜਾਵੇ ਤਾਂ ਕਿ ਪੰਜਾਬ ਵਿਚ ਇਸ ਮਾਰੂ ਰੋਗ ਤੋਂ, ਹੜ੍ਹਾਂ ਦੀ ਮਾਰ ਤੋਂ ਲੋਕਾਂ ਨੂੰ ਬਚਾਇਆ ਜਾ ਸਕੇ। ਆਖਿਰ ਵਿਚ, ਸਪੀਕਰ ਸਾਹਿਬ, ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਸ ਰੈਜ਼ੋਲਿਊਸ਼ਨ ਨੂੰ ਸਰਬ-ਸੰਮਤੀ ਨਾਲ ਪਾਸ ਕਰਨ ਦੀ ਕ੍ਰਿਪਾਲਤਾ ਕੀਤੀ ਜਾਵੇ। ਧੰਨਵਾਦ।

**Mr. Speaker** : Motion moved—

"This House recommends to the State Government to take steps to prepare and execute a Master Plan to tackle the menace of floods in the State."

**ਸਰਦਾਰ ਈਸ਼ਰ ਸਿੰਘ (ਕੁੰਮ ਕਲਾਂ, ਐਸ.ਸੀ.)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਜੋ ਅੱਜ ਇਸ ਮਹਾਨ ਸਦਨ ਵਿਚ ਹੜ੍ਹਾਂ ਦੀ ਰੋਕਥਾਮ ਲਈ ਕੋਈ ਮਾਸਟਰ ਪਲਾਨ ਤਿਆਰ ਕਰਨ ਬਾਰੇ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਜੀ ਨੇ ਰੈਜ਼ੋਲਿਊਸ਼ਨ ਰਖਿਆ ਹੈ, ਉਸਦੇ ਹੱਕ ਵਿਚ ਆਪ ਜੀ ਨੇ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਸਪੀਕਰ ਸਹਿਬ, ਜਿਥੇ ਇਸ ਪੰਜਾਬ ਵਿਚ ਸ਼ਾਂਤੀ ਬਹਾਲ ਹੋਈ, ਉਸਦੇ ਨਾਲ ਨਾਲ ਡਿਵੈਲਪਮੈਂਟ ਦੇ ਕੰਮ ਵੀ ਸਟੇਟ ਵਿਚ ਚਲੇ। ਚਾਹੇ ਉਹ ਸਾਡੇ ਪਿੰਡਾਂ ਦੀਆਂ ਲਿੰਕ ਰੋਡਾਂ ਦੀ ਰਿਪੇਅਰ ਹੋਵੇ, ਚਾਹੇ ਉਹ ਪਿੰਡਾਂ ਦੀਆਂ ਗਲੀਆਂ ਨਾਲੀਆਂ ਦੀ ਨਵੀਂ ਬਣਤਰ ਹੋਵੇ, ਚਾਹੇ ਹੋਰ ਵੀ ਜਿਹੜੇ ਵਿਕਾਸ ਦੇ ਕਮ ਹੋਣ, ਉਹ ਬੜੇ ਅੱਛੇ ਢੰਗ ਨਾਲ ਚਲ ਰਹੇ ਸਨ। ਜੁਲਾਈ 1993 ਦੇ ਸਮੇਂ ਬਾਰਸ਼ਾਂ ਦੇ ਸਮੇਂ ਏਨਾਂ ਪਾਣੀ ਇਕੱਠਾ ਹੋਇਆ ਕਿ ਸਾਡੇ ਪੰਜਾਬ ਦੇ 13 ਜ਼ਿਲ੍ਹੇ ਹੜ੍ਹਾਂ ਦੀ ਪ੍ਰਕੋਪੀ ਤੋਂ ਪ੍ਰਭਾਵਤ ਹੋਏ ਔਰ ਹੜ੍ਹਾਂ ਦੀ ਮਾਰ ਦੇ ਨਾਲ ਸਾਡੀਆਂ ਬੜੀਆਂ ਕੀਮਤੀ ਜਾਨਾਂ ਵੀ ਗਈਆਂ। ਸਾਡਾ ਜੋ ਪਸ਼ੂ ਧਨ ਹੈ, ਉਸਦਾ ਬਹੁਤ ਨੁਕਸਾਨ ਹੋਇਆ ਅਤੇ

ਸਾਡੇ ਕਿਸਾਨਾਂ ਦੀ ਫ਼ਸਲ ਦਾ ਨੁਕਸਾਨ ਹੋਇਆ। ਸਾਡੇ ਪਿੰਡਾਂ ਔਰ ਸ਼ਹਿਰਾਂ ਦੇ ਜੋ ਬਸ਼ਿੰਦੇ ਸਨ, ਉਨ੍ਹਾਂ ਦੇ ਘਰਾਂ ਦਾ ਵੀ ਬਹੁਤ ਨੁਕਸਾਨ ਹੋਇਆ। ਇਹ ਕੁਦਰਤ ਵਲੋਂ ਕੀਤੀ ਗਈ ਕਰੋਪੀ ਸੀ। ਇਸ ਕਰੋਪੀ ਦੇ ਦੌਰਾਨ ਸਾਡੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਬੜੀ ਦ੍ਰਿੜ੍ਹਤਾ ਅਤੇ ਦਲੇਰੀ ਤੋਂ ਕੰਮ ਲਿਆ ਅਤੇ ਹਵਾਈ ਜਹਾਜ਼ ਰਾਹੀਂ ਸਾਰੇ ਪ੍ਰਭਾਵਤ ਇਲਾਕਿਆਂ ਦਾ ਸਰਵੇਖਣ ਕੀਤਾ। ਜ਼ਿਲ੍ਹਾ ਪਧਰ ਤੇ ਜਿਹੜੇ ਕੰਟਰੋਲ ਰੂਮ ਸਥਾਪਤ ਕੀਤੇ ਹੋਏ ਸਨ, ਉਨ੍ਹਾਂ ਨੂੰ ਸਪੀਡ-ਅਪ ਕੀਤਾ। ਸਾਰੀ ਸਰਕਾਰੀ ਮਸ਼ੀਨਰੀ ਹਰਕਤ ਵਿਚ ਲਿਆਂਦੀ ਗਈ। ਪੰਜਾਬ ਸਰਕਾਰ ਦੇ ਸਾਰੇ ਮੰਤਰੀ ਸਾਹਿਬਾਨ, ਐਮ.ਐਲ.ਏ. ਸਾਹਿਬਾਨ ਔਰ ਪਿੰਡਾਂ ਅਤੇ ਸ਼ਹਿਰਾਂ ਦੇ ਸੋਸ਼ਲ ਵਰਕਰ ਜੋ ਸਨ, ਉਨ੍ਹਾਂ ਸਾਰਿਆਂ ਨੇ ਇਨ੍ਹਾਂ ਹੜ੍ਹ ਪੀੜਤਾਂ ਦੀ ਸਹਾਇਤਾ ਦੇ ਲਈ ਬਹੁਤ ਤਕੜਿਆਂ ਹੋ ਕੇ ਕੰਮ ਕੀਤਾ। ਮੇਰੇ ਸਾਥੀ ਐਮ.ਐਲ.ਏ. ਸਾਹਿਬਾਨ ਜਿਹੜੇ ਇਥੇ ਬੈਠੇ ਹਨ, ਉਹ ਵੀ ਉਨ੍ਹਾਂ ਵਿਚ ਸ਼ਾਮਲ ਸਨ ਕਿਉਂ ਕਿ ਕੁਦਰਤੀ ਕਰੋਪੀ ਦੇ ਵਕਤ ਰਾਹਤ ਦੇਣੀ ਹਰ ਇਕ ਦਾ ਫਰਜ਼ ਬਣਦਾ ਹੈ।

ਸਪੀਕਰ ਸਾਹਿਬ, ਇਨ੍ਹਾਂ ਹੜ੍ਹਾਂ ਦੇ ਦੌਰਾਨ ਪਿੰਡਾਂ ਦੇ ਲੋਕ ਵੀ ਇਕ ਦੂਜੇ ਦੀ ਸਹਾਇਤਾ ਕਰਨ ਤੋਂ ਪਿਛੇ ਨਹੀਂ ਰਹੇ। ਉਨ੍ਹਾਂ ਨੇ ਬੜੀ ਦਲੇਰੀ ਅਤੇ ਬਹਾਦਰੀ ਤੋਂ ਕੰਮ ਲਿਆ। ਜਿਥੇ ਕਿਤੇ ਵੀ ਕੋਈ ਬੰਨ ਟੁੱਟਣ ਦਾ ਖਤਰਾ ਨਜ਼ਰ ਆਇਆ, ਵਾਲੰਟਰੀ ਤੌਰ ਤੇ ਉਹ ਉਥੇ ਆਪਣੇ ਟਰੈਕਟਰ ਅਤੇ ਟਰਾਲੀਆਂ ਲੈ ਕੇ ਆਏ। ਉਨ੍ਹਾਂ ਡੇਅ ਐਂਡ ਨਾਈਟ ਕੰਮ ਕੀਤਾ ਅਤੇ ਮਿੱਟੀ ਦਾ ਉਥੇ ਪ੍ਰਬੰਧ ਕੀਤਾ। ਇਸ ਤੋਂ ਇਲਾਵਾ ਡਰੇਨੇਜ਼ ਦਾ ਮਹਿਕਮਾ, ਸਾਰੇ ਜ਼ਿਲ੍ਹੇ ਦੀ ਮਸ਼ੀਨਰੀ, ਡੀ.ਸੀ., ਐਸ.ਡੀ.ਐਮ. ਅਤੇ ਖਾਸ ਕਰਕੇ ਪੁਲਿਸ ਇਨ੍ਹਾਂ ਸਾਰਿਆਂ ਨੇ ਹੜ੍ਹਾਂ ਵਿਚ ਲੋਕਾਂ ਦੀ ਬਹੁਤ ਮਦਦ ਕੀਤੀ। ਇਸ ਮਾਮਲੇ ਵਿਚ ਪੁਲਿਸ ਦਾ ਰੋਲ ਵੀ ਬੜਾ ਵਧੀਆ ਰਿਹਾ ਕਿਉਂਕਿ ਉਨ੍ਹਾਂ ਕੋਲ ਜਿਹੜੇ ਵਾਇਰਲੈਸ ਸੈਟ ਸਨ, ਜਿਹੜੇ ਉਨ੍ਹਾਂ ਕੋਲ ਟੈਲੀਕਮਿਊਨੀਕੇਸ਼ਨ ਦੇ ਸਾਧਨ ਸਨ, ਉਹ ਉਸ ਵਕਤ ਬਹੁਤ ਕੰਮ ਆਏ। ਜਿਸ ਤਰ੍ਹਾਂ ਅੱਤਵਾਦ ਖਤਮ ਕਰਨ ਵਾਸਤੇ ਪੁਲਿਸ ਦੇ ਇਹ ਸਾਧਨ ਬਹੁਤ ਕੰਮ ਆਏ, ਉਸੇ ਤਰ੍ਹਾਂ ਹੀ ਹੜ੍ਹ ਪੀੜਤ ਲੋਕਾਂ ਦੀ ਸਹਾਇਤਾ ਵਾਸਤੇ ਇਨ੍ਹਾਂ ਟੈਲੀਕਮਿਊਨੀਕੇਸ਼ਨ ਦੇ ਸਾਧਨਾਂ ਨੇ ਬਹੁਤ ਚੰਗਾ ਕੰਮ ਕੀਤਾ। ਜਿਥੇ ਕਿਤੇ ਵੀ ਮਹਿਸੂਸ ਹੋਇਆ ਕਿ ਇਸ ਜਗ੍ਹਾਂ ਤੇ ਬੰਨ੍ਹ ਟੁੱਟਣ ਵਾਲਾ ਹੈ, ਜਿਥੇ ਕਿਤੇ ਵੀ ਮਹਿਸੂਸ ਹੋਇਆ ਕਿ ਕੋਈ ਪਿੰਡ ਪਾਣੀ ਵਿਚ ਘਿਰ ਗਿਆ ਹੈ ਤਾਂ ਉਥੇ ਪੁਲਿਸ ਨੇ ਆਪਣੇ ਇਨ੍ਹਾਂ ਸਾਧਨਾਂ ਦਾ ਇਸਤੇਮਾਲ ਕਰਕੇ ਲੋਕਾਂ ਦੀ ਜਾਨ ਮਾਲ ਦੀ ਰਾਖੀ ਕੀਤੀ। ਉਨ੍ਹਾਂ ਨੇ ਹਰ ਤਰੀਕੇ ਨਾਲ ਲੋਕਾਂ ਦੀ ਸਹਾਇਤਾ ਕੀਤੀ ਚਾਹੇ ਉਹ ਕਿਸ਼ਤੀਆਂ ਹੋਣ, ਚਾਹੇ ਰਾਸ਼ਨ ਪਾਣੀ ਹੋਵੇ ਅਤੇ ਚਾਹੇ ਡਾਕਟਰੀ ਸਹੂਲਤਾਂ ਦਾ ਪ੍ਰਬੰਧ ਕਰਨ ਦਾ ਮਸਲਾ ਹੋਵੇ। ਇਸ ਕੰਮ ਵਿਚ ਜਿਥੇ ਸਾਡੀ ਪੰਜਾਬ ਪੁਲਿਸ ਨੇ ਬਹੁਤ ਵਧੀਆ ਕੰਮ ਕੀਤਾ, ਉਥੇ ਮਿਲਟਰੀ ਅਤੇ ਬੀ.ਐਸ.ਐਫ. ਨੇ ਵੀ ਬਹੁਤ ਚੰਗਾ ਕੰਮ ਕੀਤਾ। ਜਿਥੇ ਕਿਤੇ ਪਾਣੀ ਬਹੁਤ ਆ ਗਿਆ ਸੀ ਅਤੇ ਲੋਕ ਪਾਣੀ ਵਿਚ ਘਿਰ ਗਏ ਹੋਏ ਸਨ, ਉਥੇ ਪਹੁੰਚ ਕੇ ਇਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਪਾਣੀ ਵਿਚੋਂ ਬਾਹਰ ਕੱਢਿਆ। ਇਹ ਕੰਮ ਕਰਦੇ ਹੋਏ ਪੰਜਾਬ ਪੁਲਿਸ, ਬੀ.ਐਸ.ਐਫ. ਅਤੇ ਸੀ.ਆਰ.ਪੀ.ਐਫ. ਦੇ ਬਹੁਤ ਸਾਰੇ ਨੌਜਵਾਨਾਂ ਨੂੰ ਆਪਣੀਆਂ ਜਾਨਾਂ ਦੀ ਵੀ ਕੁਰਬਾਨੀ ਦੇਣੀ ਪਈ। ਇਸ ਕੰਮ ਵਿਚ ਜਿਥੇ ਇਨ੍ਹਾਂ ਜਵਾਨਾਂ ਨੇ ਲੋਕਾਂ ਦੀ ਪੂਰੀ ਪੂਰੀ ਸਹਾਇਤਾ ਕੀਤੀ, ਉਥੇ ਸਰਕਾਰ ਨੇ ਹਰ ਪਹਿਲੂ ਤੋਂ ਲੋਕਾਂ ਦੀ ਮਦਦ ਕੀਤੀ। ਸਰਕਾਰ ਨੇ ਲੋਕਾਂ ਨੂੰ ਡਾਕਟਰੀ ਸੇਵਾਵਾਂ ਮੁਹਈਆ

[ਸਰਦਾਰ ਈਸ਼ਰ ਸਿੰਘ]

ਕੀਤੀਆਂ, ਰਾਸ਼ਨ ਪਾਣੀ ਦਾ ਪ੍ਰਬੰਧ ਕੀਤਾ ਅਤੇ ਜਿਹੜਾ ਧੁੱਸੀ ਬੰਨ ਟੁੱਟਣ ਵਾਲਾ ਹੋਇਆ ਪਿਆ ਸੀ, ਉਸ ਦੇ ਵਾਸਤੇ ਇਕ ਦਮ ਮੈਟੀਰੀਅਲ ਮੁਹੱਈਆ ਕੀਤਾ-ਚਾਹੇ ਮਿੱਟੀ ਦਾ ਮਸਲਾ ਹੋਵੇ ਅਤੇ ਚਾਹੇ ਬੋਰੀਆਂ ਸਪਲਾਈ ਕਰਨ ਦਾ ਮਸਲਾ ਹੋਵੇ। ਇਸ ਕਰੋਪੀ ਨਾਲ ਨਿਪਟਣ ਲਈ ਸਰਕਾਰ ਨੇ ਹਰ ਸਾਧਨ ਵਰਤਿਆ। ਇਨ੍ਹਾਂ ਮਾੜੇ ਦਿਨਾਂ ਵਿਚ ਸਾਡੇ ਮੁੱਖ ਮੰਤਰੀ ਜੀ ਨੇ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਸ੍ਰੀ ਪੀ.ਵੀ. ਨਰਸਿਮਹਾ ਰਾਓ ਜੀ ਨੂੰ ਵੀ ਆਖਿਆ ਕਿ ਤੁਸੀਂ ਆ ਕੇ ਸਰਵੇਖਣ ਕਰੋ ਅਤੇ ਜਿੰਨੀ ਵੀ ਵੱਧ ਤੋਂ ਵੱਧ ਮਦਦ ਤੁਸੀਂ ਸਾਨੂੰ ਦੇ ਸਕਦੇ ਹੋ, ਦਿਓ। ਮੁੱਖ ਮੰਤਰੀ ਜੀ ਨੇ ਆਪ ਪ੍ਰਧਾਨ ਮੰਤਰੀ ਜੀ ਨਾਲ ਹੜ੍ਹਾਂ ਦਾ ਸਰਵੇਖਣ ਕੀਤਾ। ਪ੍ਰਧਾਨ ਮੰਤਰੀ ਜੀ ਨੇ ਆਪਣੇ ਰਾਹਤ ਫੰਡ ਵਿਚੋਂ ਇਮੀਜੀਏਟਲੀ 1 ਕਰੋੜ 63 ਲੱਖ ਰੁਪਿਆ ਦੇ ਕੇ ਕਿਹਾ ਕਿ ਜੋ ਲੋਕ ਇਸ ਪ੍ਰਕੋਪੀ ਦੇ ਦੌਰਾਨ ਆਪਣੀਆਂ ਜਾਨਾਂ ਤੋਂ ਵਾਂਝੇ ਹੋ ਗਏ ਹਨ ਜਾਂ ਕਿਸੇ ਦਾ ਕੋਈ ਪਸ਼ੂ ਧੰਨ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਇਮੀਜੀਏਟ ਰਲੀਫ਼ ਦਿੱਤੀ ਜਾਵੇ। ਉਹ ਰਿਲੀਫ਼ ਜਿਹੜੀ ਪਹਿਲਾਂ 20 ਹਜ਼ਾਰ ਰੁਪਏ ਸੀ ਅਗਰ ਕੋਈ ਜਾਨੀ ਨੁਕਸਾਨ ਹੁੰਦਾ ਸੀ ਉਸ ਨੂੰ ਸਾਡੀ ਸਰਕਾਰ ਨੇ ਵਧਾ ਕੇ 50 ਹਜ਼ਾਰ ਰੁਪਏ ਐਕਸ-ਗਰੇਸ਼ੀਆ ਗਰਾਂਟ ਕਰ ਦਿੱਤਾ। ਅਗਰ ਉਸ ਵਕਤ ਕਿਸੀ ਇਨਸਾਨ ਦਾ ਕੋਈ ਅੰਗ ਕੱਟ ਗਿਆ ਤਾਂ ਉਸ ਨੂੰ 10 ਹਜ਼ਾਰ ਰੁਪਏ ਤੋਂ ਵਧਾ ਕੇ ਸਾਡੀ ਸਰਕਾਰ ਨੇ 20 ਹਜ਼ਾਰ ਰੁਪਏ ਰਿਲੀਫ ਕਰ ਦਿੱਤੀ ਔਰ ਇਹ ਰਾਹਤ ਇਕ ਹਫ਼ਤੇ ਦੇ ਅੰਦਰ ਅੰਦਰ ਲੋਕਾਂ ਨੂੰ ਦਿੱਤੀ ਗਈ ਜਿਥੇ ਸਪੀਕਰ ਸਾਹਿਬ ਲੋਕਾਂ ਨੂੰ ਇਹ ਇਮੀਜੀਏਟ ਰੀਲੀਫ ਦਿੱਤੀ ਗਈ, ਉਥੇ ਸਰਕਾਰ ਨੇ ਆਪਣੀ ਮਸ਼ੀਨਰੀ ਨੂੰ ਲਾ ਕੇ ਸਰਵੇ ਵੀ ਕਰਵਾਇਆ ਕਿ ਪਿੰਡ ਪਿੰਡ ਵਿੱਚ ਕਿੰਨੀਆਂ ਜਾਨਾਂ ਦਾ ਨੁਕਸਾਨ ਹੋਇਆ, ਕਿੰਨਾ ਪਸ਼ੂ ਧਨ ਦਾ ਨੁਕਸਾਨ ਜਾਂ ਕਿਸਾਨਾਂ ਦੀ ਖੇਤੀ ਦਾ ਕਿਤਨਾ ਨੁਕਸਾਨ ਹੋਇਆ ਔਰ ਲੋਕਾਂ ਦੇ ਕਿੰਨੇ ਮਕਾਨ ਬਹਿ ਗਏ। ਇਹ ਸਰਵੇ ਕਰਾਉਣ ਤੋਂ ਬਾਅਦ ਉਸਦਾ ਐਸਟੀਮੇਟ ਲਗਾ ਕੇ ਜੋ ਵੀ ਪੈਸਾ ਬਣਿਆ ਲਗਭਗ 41.63 ਕਰੋੜ ਰੁਪਏ ਦਾ ਉਨ੍ਹਾਂ ਨੂੰ ਫੌਰੀ ਤੌਰ ਤੇ ਰਿਲੀਫ ਦਿੱਤਾ ਗਿਆ ਇਸ ਰਿਲੀਫ ਦੇ ਵਿੱਚ ਸਾਡੇ ਪੰਜਾਬ ਦੇ ਜੋ ਬਹਾਦਰ ਲੋਕ ਹਨ, ਉਨ੍ਹਾਂ ਨੇ ਵੀ ਆਪਣਾ ਯੋਗਦਾਨ ਪਾਇਆ। ਪੇਂਡੂ ਏਰੀਏ ਦੇ ਵਿੱਚ ਲੋਕਾਂ ਨੇ ਆਪਣੇ ਘਰਾਂ ਤੋਂ ਰਾਸ਼ਨ ਸਮੱਗਰੀ ਤੋਂ ਲੈ ਕੇ ਮੈਡੀਕਲ ਕੈਂਪ ਤੱਕ ਲਗਾ ਕੇ ਸਿਹਤ ਸੇਵਾਵਾਂ ਦਾ ਉਚਿਤ ਪ੍ਰਬੰਧ ਕੀਤਾ ਅਤੇ ਮੁੱਖ ਮੰਤਰੀ ਰਿਲੀਫ ਫੰਡ ਦੇ ਵਿੱਚ ਵੀ ਲਗਭੱਗ 15 ਕਰੋੜ ਰੁਪਏ ਦੀ ਆਪਣੀ ਕੰਟਰੀਬਿਊਸ਼ਨ ਪਾਈ ਤਾਂ ਕਿ ਹੜ੍ਹ ਪੀੜਤ ਲੋਕਾਂ ਨੂੰ ਮਦਦ ਮਿਲ ਸਕੇ ਅਤੇ ਜਿਹੜਾ ਪੰਜਾਬ ਦੇ ਲੋਕਾਂ ਦਾ ਨੁਕਸਾਨ ਹੋਇਆ ਹੈ ਉਸ ਨੂੰ ਕੰਪਨਸੇਟ ਕੀਤਾ ਜਾ ਸਕੇ।

ਸਪੀਕਰ ਸਾਹਿਬ, ਇਹ ਜੋ ਹੜ੍ਹਾਂ ਦੀ ਕੁਦਰਤੀ ਆਫਤ ਆਈ ਸੀ, ਇਸ ਦੇ ਬਾਰੇ ਮੈਂ ਤੁਹਾਡੇ ਰਾਹੀਂ ਡਰੇਨੇਜ਼ ਵਿਭਾਗ ਦੇ ਅਧਿਕਾਰੀਆਂ ਨੂੰ ਵੀ ਬੇਨਤੀ ਕਰਾਂਗਾ ਕਿ ਚਾਹੇ ਧੁੱਸੀ ਬੰਨ੍ਹ, ਸਤਲੁਜ ਦਰਿਆ ਦਾ ਹੋਵੇ, ਚਾਹੇ ਧੁੱਸੀ ਬੰਨ੍ਹ ਰਾਵੀ ਦਾ ਹੋਵੇ ਔਰ ਚਾਹੇ ਬਿਆਸ ਦਾ ਹੋਵੇ, ਉਸ ਦੇ ਨਾਲ ਡਰੇਨ ਦੀ ਸਫਾਈ ਕਰਨਾ ਬਹੁਤ ਹੀ ਜ਼ਰੂਰੀ ਹੈ ਕਿਉਂਕਿ ਉਸ ਸਮੇਂ ਜੋ ਬਾਰਸ਼ਾਂ ਹੋਈਆਂ ਉਹ ਹਿੱਲੀ ਏਰੀਆ ਦੇ ਵਿੱਚ ਕੁਝ ਘੱਟ ਹੋਈਆਂ ਪਰ ਮੈਦਾਨੀ ਏਰੀਏ ਦੇ ਵਿੱਚ ਬਹੁਤ ਜ਼ਿਆਦਾ ਹੋਈਆਂ। ਜਿਹੜਾ ਭਾਖੜਾ ਡੈਮ ਦਾ ਕੈਚਮੈਂਟ ਏਰੀਆ ਹੈ ਉਥੇ ਵੀ ਕੁਝ ਘੱਟ ਬਾਰਸ਼ ਪਈ ਪਰ ਫੁੱਟ ਹਿਲ

ਏਰੀਆ ਵਿੱਚ ਬਹੁਤ ਮੀਂਹ ਪਏ। ਸਪੀਕਰ ਸਾਹਿਬ, ਡਰੇਨੇਜ਼ ਵਿੱਚ ਸਿਲਟ ਹੋਣ ਕਾਰਨ, ਉਨ੍ਹਾਂ ਡਰੇਨੇਜ਼ ਦੀ ਪਰਾਪਰ ਸਫ਼ਾਈ ਨਾ ਹੋਣ ਕਰਕੇ ਉਥੇ ਪਾਣੀ ਇਕੱਠਾ ਹੋ ਗਿਆ ਜਿਸ ਨਾਲ ਕਿ ਹੜ੍ਹ ਦੀ ਕਰੋਪੀ ਬਣ ਗਈ। ਮੈਂ ਡਰੇਨੇਜ਼ ਵਿਭਾਗ ਨੂੰ ਸਿਫਾਰਸ਼ ਕਰਦਾ ਹਾਂ ਕਿ ਜਿੰਨੇ ਵੀ ਮੇਨ ਡਰੇਨੇਜ਼ ਹਨ, ਚਾਹੇ ਉਹ ਲੁਧਿਆਣੇ ਵਿੱਚ, ਮਾਛੀਵਾੜੇ ਵਿੱਚ ਹੋਵੇ ਜਾਂ ਸਿਧਵਾਂ ਬਲਾਕ ਵਿੱਚ ਹੋਵੇ, ਇਹ ਸਾਰੇ ਬਲਾਕ ਸਤਲੁਜ ਦਰਿਆ ਨਾਲ ਪੈਂਦੇ ਹਨ, ਔਰ ਨਾਲ ਦੀ ਨਾਲ ਜਿਹੜੇ ਡਰੇਨੇਜ਼ ਹਨ ਉਨ੍ਹਾਂ ਵਿੱਚ ਮਿੱਟੀ ਹੋਣ ਕਰਕੇ ਉਹ ਬਾਰਸ਼ਾਂ ਦਾ ਪਾਣੀ ਕੰਟਰੋਲ ਨਹੀਂ ਕਰ ਸਕਦੇ ਔਰ ਓਵਰ ਫਲੋਅ ਹੋਣ ਕਰਕੇ ਫ਼ਸਲਾਂ ਦਾ ਨੁਕਸਾਨ, ਲੋਕਾਂ ਦੇ ਘਰਾਂ ਦਾ ਨੁਕਸਾਨ ਹੁੰਦਾ ਹੈ ਔਰ ਉਹ ਡਰੇਨੇਜ਼ ਵਧੇਰੇ ਬਾਰਸ਼ਾਂ ਨੂੰ ਸੰਭਾਲ ਨਹੀਂ ਸਕਦੇ ਔਰ ਉਹ ਹੜ੍ਹਾਂ ਦਾ ਕਾਰਣ ਬਣਦੇ ਹਨ। ਸਪੀਕਰ ਸਾਹਿਬ, ਜਦੋਂ ਪਾਣੀ ਇਕੱਠਾ ਹੋ ਕੇ ਚਲਦਾ ਹੈ ਤਾਂ ਪਾਣੀ ਭਾਵੇਂ ਨੈਸ਼ਨਲ ਹਾਈਵੇ ਅਤੇ ਭਾਵੇਂ ਧੁੱਸੀ ਬੰਨ੍ਹ ਹੋਣ ਉਨ੍ਹਾਂ ਨੂੰ ਤੋੜ ਜਾਂਦਾ ਹੈ। ਇਸ ਲਈ ਜ਼ਰੂਰੀ ਹੈ ਕਿ ਡਰੇਨੇਜ਼ ਦੀ ਸਫਾਈ ਸਮੇਂ ਸਮੇਂ ਜ਼ਰੂਰ ਕੀਤੀ ਜਾਵੇ ਔਰ ਜਦੋਂ ਧੁੱਸੀ ਬੰਨ੍ਹ ਬਣਾਏ ਜਾਂਦੇ ਹਨ, ਇਹ ਦੇਖਣਾ ਲਾਜ਼ਮੀ ਹੈ ਕਿ ਕੀ ਉਹ ਸਟੈਂਡਰਡ ਸਪੈਸੀਫਿਕੇਸ਼ਨਾਂ ਅਨੁਸਾਰ ਬਣ ਰਹੇ ਹਨ, ਉਪਰਲੇ ਸਿਰੇ ਤੋਂ ਚੌੜਾਈ ਵਗੈਰਾ ਠੀਕ ਹੈ ਜਾਂ ਨਹੀਂ। ਉਨ੍ਹਾਂ ਦੀ ਕੰਪੈਕਸ਼ਨ ਪਰਾਪਰ ਹੈ ਜਾ ਨਹੀਂ। ਜਦੋਂ ਹੜ੍ਹ ਆਏ ਤਾਂ ਸਪੀਕਰ ਸਾਹਿਬ, ਆਪ ਜੀ ਮੇਰੇ ਨਾਲ ਸੀ। ਜਦੋਂ ਆਪਾਂ ਘੁਮਾਣਾ ਤੋਂ ਦੂਲੇਵਾਲ ਵੱਲ ਨੂੰ ਗਏ ਤਾਂ ਸਾਡੀ ਕਾਰ ਵੀ ਉਥੇ ਤੱਕ ਨਹੀਂ ਜਾ ਸਕੀ ਔਰ ਜਿਹੜਾ ਬੰਨ੍ਹ ਸੀ ਉਹ ਟੁਟਿਆ ਹੋਇਆ ਸੀ ਅਤੇ ਉਹ ਕਾਰ ਦਾ ਭਾਰ ਵੀ ਨਹੀਂ ਚੁੱਕ ਸਕਿਆ। ਇਸ ਦਾ ਕਾਰਣ ਵੀ ਇਹੀ ਸੀ ਕਿ ਬੰਨ੍ਹ ਦੀ ਕੰਪੈਕਸ਼ਨ ਠੀਕ ਨਹੀਂ ਸੀ। ਹੜ੍ਹਾਂ ਕਾਰਣ ਲੋਕਾਂ ਦੀ ਹਾਲਤ ਬਹੁਤ ਮਾੜੀ ਸੀ। ਜਿਹੜਾ ਦੂਲੇਵਾਲ ਪਿੰਡ ਹੈ ਵੈਸੇ ਤਾਂ ਇਹ ਡਿਸਟ੍ਰਿਕਟ ਜਲੰਧਰ ਨੂੰ ਬੀਲੌਂਗ ਕਰਦਾ ਹੈ ਪਰ ਇਹ ਲੁਧਿਆਣੇ ਦੇ ਖੱਬੇ ਪਾਸੇ ਹੋਣ ਕਰਕੇ ਇਹ ਧੁੱਸੀ ਬੰਨ ਲੁਧਿਆਣਾ ਦੇ ਨਾਲ ਲਗਦਾ ਹੈ, ਜਦੋਂ ਇਹ ਬੰਨ ਟੁੱਟਿਆ ਤਾਂ ਲੋਕਾਂ ਦੀਆਂ ਫਸਲਾਂ ਦਾ ਬਹੁਤ ਨੁਕਸਾਨ ਹੋਇਆ। ਕਿਸਾਨਾਂ ਦੀ ਫਸਲ ਜੋ ਲਗਭਗ 30-40 ਏਕੜ ਦਰਿਆ ਦੇ ਨੇੜੇ ਲਗਦੀ ਸੀ ਉਹ ਨਸ਼ਟ ਹੋ ਗਈ। ਉਨ੍ਹਾਂ ਸਾਰਿਆਂ ਨੇ ਡੀ.ਸੀ. ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਉਨ੍ਹਾਂ ਨੂੰ ਕੰਪਨਸੇਸ਼ਨ ਜ਼ਰੂਰ ਦਿੱਤਾ ਜਾਵੇ। ਉਨ੍ਹਾਂ ਨੇ ਮਿੱਟੀ ਪਾ ਕੇ ਰਿੰਗ ਬੰਨ ਬਣਾਇਆ ਅਤੇ ਲੁਧਿਆਣੇ ਸ਼ਹਿਰ ਨੂੰ ਜਿਹੜਾ ਕਿ ਲੱਖਾਂ ਦੀ ਅਬਾਦੀ ਵਾਲਾ ਸ਼ਹਿਰ ਹੈ, ਉਸ ਨੂੰ ਬਚਾਇਆ ਅਤੇ ਉਥੋਂ ਦੇ ਲੋਕਾਂ ਨੂੰ ਬਚਾਇਆ। ਉਨ੍ਹਾਂ ਨੇ ਰਿੰਗ ਬੰਨ ਬਣਾ ਕੇ ਪਾਣੀ ਦੀ ਰੋਕਥਾਮ ਕਰ ਦਿੱਤੀ ਅਤੇ ਰੋਕਥਾਮ ਹੋ ਵੀ ਗਈ। ਅੱਜ ਉਹ ਡੈਪੂਟੇਸ਼ਨ ਲੈ ਕੇ ਮੈਨੂੰ ਮਿਲਦੇ ਹਨ। ਮੈਂ ਉਨ੍ਹਾਂ ਦੀ ਐਪਲੀਕੇਸ਼ਨ ਸੀ.ਐਮ. ਸਾਹਿਬ ਤੋਂ ਮਾਰਕ ਕਰਵਾ ਕੇ ਡੀ.ਸੀ ਜਲੰਧਰ ਨੂੰ ਦਿੱਤੀ। ਪਰ ਅੱਜ ਤੱਕ ਉਨ੍ਹਾਂ ਨੂੰ ਕੋਈ ਵੀ ਕੰਪਨਸੇਸ਼ਨ ਨਹੀਂ ਮਿਲਿਆ। ਉਹ ਲੋਕ ਦਰਿਆ ਦੇ ਕਿਨਾਰੇ ਤੇ ਰਹਿੰਦੇ ਹਨ ਅਤੇ ਮਾੜੇ ਹਾਲਾਤ ਦੇ ਵਿੱਚ ਉਨ੍ਹਾਂ ਨੇ ਆਪਣੀਆਂ ਫ਼ਸਲਾਂ ਕੁਰਬਾਨ ਕਰ ਦਿੱਤੀਆਂ। ਉਨ੍ਹਾਂ ਨੇ ਆਪਣੇ ਖੇਤਾਂ ਵਿਚੋਂ 5-6 ਫੁੱਟ ਮਿੱਟੀ ਪੁੱਟ ਕੇ ਰਿੰਗ-ਬੰਨ ਬਣਾਇਆ। ਉਨ੍ਹਾਂ ਨੂੰ ਉਨ੍ਹਾਂ ਦੀ ਖਰਾਬ ਹੋਈ ਜ਼ਮੀਨ ਦਾ ਮੁਆਵਜ਼ਾ ਜ਼ਰੂਰ ਮਿਲਣਾ ਚਾਹੀਦਾ ਹੈ।

ਇਸ ਦੇ ਨਾਲ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਤੁਸੀਂ ਬੰਨ ਦੀ ਕੰਪੈਕਸ਼ਨ ਦੀ ਗੱਲ ਹੈ, ਇਹ ਬਾਰਸ਼ਾਂ ਤੋਂ ਪਹਿਲਾਂ ਪਹਿਲਾਂ ਹੋ ਜਾਣੀ ਚਾਹੀਦੀ ਹੈ ਤਾਂ ਜੋ ਜਿਥੇ ਕਿਤੇ ਪਾਣੀ ਦੀ

[ਸਰਦਾਰ ਈਸ਼ਰ ਸਿੰਘ]

ਡਾਈਵਰਸ਼ਨ ਹੈ, ਉਹ ਠੀਕ ਢੰਗ ਨਾਲ ਹੋ ਸਕੇ। ਜਿਹੜੇ ਸਟੱਡ ਤੇ ਸੱਪਰ ਬਣਾਏ ਜਾਂਦੇ ਹਨ, ਉਸ ਦਾ ਸਾਰਾ ਠੇਕਾ ਤਾਂ ਠੇਕੇਦਾਰ ਨੂੰ ਦੇ ਦਿੱਤਾ ਜਾਂਦਾ ਹੈ ਪਰ ਜਿਹੜੀ ਤਾਰ ਹੈ ਉਹ ਮਹਿਕਮਾ ਸਪਲਾਈ ਕਰਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਕੀ ਦਾ ਸਾਰਾ ਮਾਲ ਤਾਂ ਠੇਕੇਦਾਰ ਲਿਆਵੇ ਅਤੇ ਲਾਵੇ ਤਾਂ ਫਿਰ ਮਹਿਕਮਾ ਤਾਰ ਕਿਉਂ ਦੇਵੇ ਉਹ ਵੀ ਠੇਕੇਦਾਰ ਨੂੰ ਲਿਆਉਣ ਦਿੱਤੀ ਜਾਵੇ ਤਾਂ ਜੋ ਜਦੋਂ ਕਦੀ ਪਤਾ ਲੱਗੇ ਕਿ ਸਪੱਰ ਸਟੱਡ ਐਂਡ ਹੱਪਰ ਠੀਕ ਨਹੀਂ ਬਣੇ, ਉਨ੍ਹਾਂ ਦੀ ਕੁਆਲਟੀ ਮਾੜੀ ਹੈ ਤਾਂ ਫਿਰ ਇਕ ਦਾ ਕਸੂਰ ਤਾਂ ਨਿਕਲ ਸਕੇ। ਹੁਣ ਦੋਨਾਂ ਨੂੰ ਕਸੂਰਵਾਰ ਠਹਿਰਾਇਆ ਜਾਂਦਾ ਹੈ ਅਤੇ ਜਾਂ ਫਿਰ ਜਿਹੜਾ ਡਰੇਨੇਜ਼ ਮਹਿਕਮਾ ਹੈ ਉਹ ਫੁੱਲ ਮਾਲ ਸਪਲਾਈ ਕਰੇ ਠੇਕੇਦਾਰ ਨੂੰ ਅਤੇ ਉਸ ਕੋਲੋਂ ਕੰਸਟਰਕਸ਼ਨ ਕਰਵਾਵੇ। ਜੇਕਰ ਕੋਈ ਅਣਗਹਿਲੀ ਪਾਈ ਜਾਵੇ ਜਾਂ ਨਜ਼ਰ ਆਵੇ ਤਾਂ ਫਿਰ ਉਸ ਦੇ ਖਿਲਾਫ ਕਾਰਵਾਈ ਹੋਵੇ। ਜੇਕਰ ਆਪਣਾ ਮਹਿਕਮਾ ਕਸੂਰਵਾਰ ਨਿਕਲੇ ਤਾਂ ਫਿਰ ਉਸ ਦੇ ਖਿਲਾਫ ਵੀ ਕਾਰਵਾਈ ਹੋਵੇ। ਸਟੱਡ ਐਂਡ ਸਪੱਰ ਬੰਨ੍ਹ ਬਣਾਏ ਜਾਣ ਤੋਂ ਬਾਅਦ ਇਕ ਨਵਾਂ ਸਿਸਟਮ ਸ਼ੁਰੂ ਹੋਇਆ ਹੈ, ਹੜ੍ਹਾਂ ਤੋਂ ਬਾਅਦ ਕਿ ਸਾਡੀ ਸਰਕਾਰ ਨੇ ਸਟੇਟ ਪੱਧਰ ਤੇ ਇਕ ਡਿਜ਼ਾਈਨ ਸੈਲ ਨਵਾਂ ਖੋਲ੍ਹਿਆ ਹੈ। ਪਹਿਲਾਂ ਤਾਂ ਸਟੇਟ ਪੱਧਰ ਤੇ ਸਟੱਡ ਐਂਡ ਸੱਪਰ ਦੇ ਐਸਟੀਮੇਟ ਬਣਾਏ ਜਾਣਗੇ ਅਤੇ ਫਿਰ ਉਹ ਡਿਜ਼ਾਈਨ ਸੈਲ ਕੋਲ ਜਾਣਗੇ ਕਿ ਇਹ ਡਿਜ਼ਾਈਨ ਦੇ ਮੁਤਾਬਿਕ ਹਨ ਜਾਂ ਨਹੀਂ, ਜਦੋਂ ਕਿ ਚੀਫ ਇੰਜੀਨੀਅਰ ਦੇ ਦਫਤਰ ਵਿੱਚ ਡਿਜ਼ਾਈਨ ਸੈਲ ਪਹਿਲਾਂ ਹੀ ਬਣਿਆ ਹੋਇਆ ਹੈ। ਸਟੱਡ ਐਂਡ ਸੱਪਰ ਦਾ ਇਕ ਸਟੈਂਡਰਡ ਸਾਈਜ਼ ਹੁੰਦਾ ਹੈ ਕਿ ਜੇਕਰ ਸਟੱਡ ਇੰਨਾ ਚੌੜਾ ਹੈ ਤਾਂ ਸੱਪਰ ਜਿਹੜਾ ਹੈ ਇੰਨੇ ਫੁੱਟ ਲੰਮਾ ਬਣਨਾ ਹੀ ਬਣਨਾ ਹੈ। ਨਵਾਂ ਡਿਜਾਈਨ ਸੈਲ ਖੋਲ੍ਹਣ ਨਾਲ ਅਨ-ਨਸੈਸਰੀ ਡਿਲੇਅ ਹੋਇਆ ਕਰੇਗੀ। ਆਮ ਕਰਕੇ ਜਿਹੜੇ ਐਸਟੀਮੇਟ ਹਨ ਉਹ ਸਤੰਬਰ ਦੇ ਲਾਸਟ ਵਿੱਚ ਜਾਂ ਅਕਤੂਬਰ ਦੇ ਫਸਟ ਵੀਕ ਵਿੱਚ ਬਣਾਏ ਜਾਂਦੇ ਹਨ, ਮੌਨਸੂਨ ਦੇ ਸੀਜ਼ਨ ਤੋਂ ਬਾਅਦ। ਫਿਰ ਇਹ ਅਕਤੂਬਰ ਵਿੱਚ ਡਿਜ਼ਾਈਨ ਸੈਲ ਕੋਲ ਜਾਵੇਗਾ, ਫਿਰ ਉਹ ਕੋਈ ਕਿਊਰੀ ਲਗਾਉਣਗੇ ਅਤੇ ਵਾਪਸ ਕਰ ਦੇਣਗੇ ਅਤੇ 2-3 ਮਹੀਨੇ ਦਾ ਸਮਾਂ ਆਮ ਕਰਕੇ ਲਗ ਜਾਵੇਗਾ। ਫਿਰ ਫੰਡ ਉਤਨੇ ਹੀ ਜ਼ਿਆਦਾ ਲੇਟ ਮਿਲਿਆ ਕਰਨਗੇ। ਸਪੀਕਰ ਸਾਹਿਬ, ਮੇਰੇ ਹਿਸਾਬ ਨਾਲ ਇਹ ਜਿਹੜੇ ਫੰਡ ਹਨ ਉਹ 31 ਮਾਰਚ ਤੱਕ ਮਿਲ ਜਾਣੇ ਚਾਹੀਦੇ ਹਨ ਅਤੇ ਉਨ੍ਹਾਂ ਦੀ ਕੰਸਟਰਕਸ਼ਨ 31 ਮਈ ਤੱਕ ਕੰਪਲੀਟ ਹੋ ਜਾਣੀ ਚਾਹੀਦੀ ਹੈ। ਆਮ ਕਰਕੇ ਫੰਡ ਲੇਟ ਮਿਲਦੇ ਹਨ ਅਤੇ ਜੂਨ ਦੇ ਮਹੀਨੇ ਵਿਚ ਕੰਮ ਸ਼ੁਰੂ ਕੀਤਾ ਜਾਂਦਾ ਹੈ। ਉਸ ਵਕਤ ਉਪਰ ਪਹਾੜੀ ਏਰੀਏ ਦੇ ਵਿੱਚ ਬਾਰਸ਼ ਪੈਣੀ ਸ਼ੁਰੂ ਹੋ ਜਾਂਦੀ ਹੈ। ਇਸ ਤਰ੍ਹਾਂ ਜਿਹੜਾ ਕੰਮ ਸਰਕਾਰ ਚਾਹੁੰਦੀ ਹੈ ਜਾਂ ਲੋਕ ਚਾਹੁੰਦੇ ਹਨ, ਉਹ ਉਸ ਤਰੀਕੇ ਨਾਲ ਸਿਰੇ ਨਹੀਂ ਚੜ੍ਹਦਾ। ਮੇਰੀ ਸੁਜੈਸ਼ਨ ਹੈ ਕਿ ਡਿਜ਼ਾਈਨ ਸੈਲ ਨਵਾਂ ਕਰੀਏਟ ਨਾ ਕੀਤਾ ਜਾਵੇ। ਇਸ ਦੀ ਬਜਾਏ ਜਿਹੜਾ ਚੀਫ ਇੰਜਨੀਅਰ ਦੇ ਦਫਤਰ ਵਿਚ ਡਿਜ਼ਾਈਨ ਸੈਲ ਹੈ, ਉਸ ਵਿੱਚ ਹੀ ਕੋਈ ਨਵੇਂ ਬੰਦੇ ਰੱਖ ਕੇ ਕੰਮ ਕਰਨਾ ਚਾਹੀਦਾ ਹੈ।

ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਸਰਕਾਰ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਥੇ ਉਨ੍ਹਾਂ ਨੇ ਸੜਕਾਂ ਦਾ ਜਾਲ ਵਿਛਾਇਆ ਹੈ, ਸੜਕਾਂ ਦੀ ਰਿਪੇਅਰ 80 ਪ੍ਰਤੀਸ਼ਤ ਤੱਕ ਕਰ ਦਿੱਤੀ ਹੈ, ਹੜ੍ਹਾਂ ਕਾਰਨ ਸੜਕਾਂ ਟੁੱਟਣ ਕਰਕੇ ਉਹ ਰਿਪੇਅਰ ਹੁਣ ਦੁਬਾਰਾ ਕੀਤੀ ਗਈ ਹੈ, ਕੀਤੀ ਜਾ ਰਹੀ ਹੈ।

ਅਤੇ ਦੂਜੇ ਪਾਸੇ ਇਸੇ ਤਰ੍ਹਾਂ ਜਿੰਨੀਆਂ ਵੀ ਲਿੰਕ ਸੜਕਾਂ ਹਨ, ਉਹ ਧੁੱਸੀ ਬੰਨ੍ਹ ਨਾਲ ਕੁਨੈਕਟਿਡ ਹਨ। ਜਿਹੜੇ ਕੱਚੇ ਰਾਹ ਹਨ, ਹੜ੍ਹਾਂ ਦੌਰਾਨ ਤਬਾਹ ਹੋ ਗਏ ਅਤੇ ਸਾਨੂੰ ਸਪੀਕਰ ਸਾਹਿਬ ਸਮੱਗਰੀ ਹੜ-ਪੀੜਤਾਂ ਤੱਕ ਪਹੁੰਚਾਉਣ ਲਈ ਰਸਤੇ ਨਹੀਂ ਮਿਲੇ। ਧੁੱਸੀ ਬੰਨ੍ਹ ਭਾਰ ਨਹੀਂ ਸੀ ਝਲਦਾ ਇਸ ਲਈ ਜਿੰਨੀਆਂ ਵੀ ਲਿੰਕ-ਰੋਡਜ਼ ਹਨ ਜਾਂ ਕੱਚੇ ਰਸਤੇ ਹਨ ਜੋ ਧੁੱਸੀ-ਬੰਨ ਨੂੰ ਕੁਨੈਕਟ ਕਰਦੇ ਹਨ ਉਨ੍ਹਾਂ ਨੂੰ ਪੱਕਾ ਕੀਤਾ ਜਾਵੇ ਤਾਂ ਕਿ ਇਹੋ ਜਿਹੇ ਮਾੜੇ ਸਮੇਂ ਕਰੋਪੀ ਦੇ ਸਮੇਂ ਵਿੱਚ ਧੁੱਸੀ ਬੰਨ੍ਹ ਤੇ ਲੋਕਾਂ ਤੱਕ ਸਮੱਗਰੀ ਪਹੁੰਚਾਈ ਜਾ ਸਕੇ। ਜਿਥੇ ਸੜਕਾਂ ਦਾ ਸਬੰਧ ਹੈ, ਉਥੇ ਕਲਵਰਟ ਵੀ ਆਉਂਦੇ ਹਨ ਅਤੇ ਕੁਝ ਨਿਕਾਸੀ ਨਾਲੇ ਬਣੇ ਹੋਏ ਹਨ। ਜਦੋਂ ਫਲੱਡ ਵਗੈਰਾ ਆਉਂਦੇ ਹਨ ਤਾਂ ਕਈ ਪਿੰਡ ਇਕ ਦੂਜੇ ਨਾਲੋਂ ਕੱਟ-ਆਫ ਹੋ ਜਾਂਦੇ ਹਨ, ਉਥੇ ਜਾਣ ਦਾ ਸਾਧਨ ਨਹੀਂ ਰਹਿੰਦਾ। ਉਨ੍ਹਾਂ ਵਿੱਚ ਕਈ ਪਿੰਡ ਜੋ ਖਾਸ ਕਰਕੇ ਦਰਿਆ ਦੇ ਕਿਨਾਰੇ ਜੋ ਹਨ ਜਾਂ ਧੁੱਸੀ ਬੰਨ੍ਹ ਦੇ ਕਿਨਾਰੇ ਹਨ ਉਨ੍ਹਾਂ ਨਾਲ ਲਗਦੇ ਕਲਵਰਟਾਂ ਨੂੰ ਬਣਾਇਆ ਜਾਵੇ ਤਾਂ ਜੋ ਔਖੇ ਸਮੇਂ ਵਿੱਚ ਸਮੱਗਰੀ ਉਥੇ ਪਹੁੰਚਾਈ ਜਾ ਸਕੇ।

ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਅਤੇ ਮੈਂ ਆਪ ਜੀ ਦੇ ਰਾਹੀਂ ਜੋ ਉਪਰ ਪੁਆਇੰਟਸ ਦੱਸੇ ਹਨ, ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਲਿਆ ਜਾਵੇ। ਲੁਧਿਆਣੇ ਜ਼ਿਲ੍ਹੇ ਵਿੱਚ ਬੜਾ ਧੁੱਸੀ-ਬੰਨ੍ਹ ਨੂੰ ਕੱਟ ਲੱਗਿਆ ਹੈ ਅਤੇ ਜੋ ਇਸ ਵੇਲੇ ਸਾਈਟ ਹਨ, ਮੈਂ ਖੁਦ ਜਾ ਕੇ ਦੇਖੇ ਹਨ। ਸਾਡੀ ਸਬ-ਕਮੇਟੀ ਦੇ ਸਰਦਾਰ ਦਰਸ਼ਨ ਸਿੰਘ ਬਰਾੜ, ਐਮ.ਐਲ.ਏ. ਚੇਅਰਮੈਨ ਸਨ। ਅਸੀਂ ਉਨ੍ਹਾਂ ਦੇ ਨਾਲ ਗਏ। ਸਾਡੇ ਨਾਲ ਡਰੇਨੇਜ਼ ਵਿਭਾਗ ਦੇ ਅਫ਼ਸਰ ਵੀ ਸਨ ਅਤੇ ਏ.ਡੀ.ਸੀ (ਡੀਵੈਲਪਮੈਂਟ) ਵੀ ਗਿਆ। ਉਥੇ ਜੋ ਸਾਈਟ ਵੇਖੇ ਹਨ, ਉਥੇ ਇੰਜ ਲਗਦਾ ਹੈ ਕਿ ਜੇ ਥੋੜ੍ਹਾ ਬਹੁਤ ਵੀ ਪਾਣੀ ਆ ਗਿਆ ਤਾਂ ਉਹ ਜਗ੍ਹਾ ਨਹੀਂ ਰਹਿ ਸਕਦੀ। ਸਪੀਕਰ ਸਾਹਿਬ, ਮੈਂ ਉਹ ਸਾਈਟ ਉਂਗਲਾਂ ਤੇ ਗਿਣ ਸਕਦਾ ਹਾਂ। ਮਾਨਯੋਗ ਮੰਤਰੀ ਜੀ ਬੈਠੇ ਹਨ ਔਰ ਮੈਂ ਬੇਨਤੀ ਕਰਦਾ ਹਾਂ ਕਿ ਉਹ ਆਪਣੇ ਵਿਭਾਗ ਵਿੱਚ ਸਕੀਮਾਂ ਨੂੰ ਛੇਤੀ ਐਕਸਪੀਡਾਈਟ ਕਰਨ ਤਾਂ ਕਿ ਇਨ੍ਹਾਂ ਦੀ ਜਲਦੀ ਤੋਂ ਜਲਦੀ ਰੀਪੇਅਰ ਹੋ ਸਕੇ। ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਉਸ ਸਾਈਟ ਤੇ ਜੋ ਟੇਲ ਐਂਡ ਆਉਂਦਾ ਹੈ ਰੋਪੜ ਦਾ, ਜਿਥੋਂ ਲੁਧਿਆਣਾ ਜ਼ਿਲ੍ਹਾ ਸ਼ੁਰੂ ਹੁੰਦਾ ਹੈ, ਜਿਸ ਨੂੰ ਮੱਖੋਵਾਲ ਜਾਂ ਵੱਸੇਵਾਲ ਕਹਿੰਦੇ ਹਾਂ ਉਹ ਬਹੁਤ ਮਾੜੀ ਸੀ। ਤੁਸੀਂ ਸਪੀਕਰ ਸਾਹਿਬ ਨਾਲ ਹੀ ਸੀ ਤੁਹਾਨੂੰ ਖੁਦ ਨੂੰ ਵੀ ਪਤਾ ਹੈ ਕਿ ਉਸਨੂੰ ਕੋਈ ਕਲੇਮ ਨਹੀਂ ਸੀ ਕਰਦਾ। ਲੁਧਿਆਣੇ ਵਾਲੇ ਰੌਲਾ ਪਾ ਰਹੇ ਸਨ ਕਿ ਦਰਿਆ ਦਾ ਧੁੱਸੀ ਬੰਨ੍ਹ ਟੁੱਟ ਰਿਹਾ ਹੈ ਇਸ ਨੂੰ ਸੰਭਾਲੋ, ਪਰ ਰੋਪੜ ਵਾਲੇ ਕਹਿੰਦੇ ਸਨ ਕਿ ਉਹ ਲੁਧਿਆਣੇ ਵਿੱਚ ਆਉਂਦਾ ਹੈ ਅਤੇ ਉਹ ਖੁਦ ਸੰਭਾਲਣ। ਤੁਸੀਂ ਵੀ ਨਾਲ ਗਏ ਡਿਪਟੀ ਕਮਿਸ਼ਨਰ ਵੀ ਨਾਲ ਗਿਆ ਅਤੇ ਮੁੱਖ ਮੰਤਰੀ ਸਾਹਿਬ ਨੇ ਸਾਰੀ ਮਸ਼ੀਨਰੀ ਨੂੰ ਗੀਅਰ-ਅੱਪ ਕੀਤਾ। ਫਿਰ ਡਿਪਟੀ ਕਮਿਸ਼ਨਰ ਰੋਪੜ ਆਪਣਾ ਅਮਲਾ-ਫੈਲਾ ਲੈ ਕੇ ਗਿਆ ਤਾਂ ਜਾ ਕੇ ਉਨ੍ਹਾਂ ਨੇ ਇਸ ਨੂੰ ਕਲੇਮ ਕੀਤਾ। ਉਹ ਸਭ ਤੋਂ ਵੱਧ ਖਤਰਨਾਕ ਸਾਈਟ ਹੈ। ਇਸ ਤੋਂ ਅੱਗੇ ਸ਼ੇਰਗੜ੍ਹ ਦਾ ਸਾਈਟ ਆਉਂਦਾ ਹੈ, ਦੂਲੇਵਾਲ ਦਾ ਸਾਈਟ ਆਉਂਦਾ ਹੈ ਜਿਸ ਦਾ ਕੰਮ ਹੋਣ ਵਾਲਾ ਹੈ। ਉਸ ਤੋਂ ਅੱਗੇ ਘਮਾਣੋ ਤੋਂ ਚੌਂਤਾਂ ਪਿੰਡ ਸਾਈਟ ਹੈ। ਉਸ ਤੋਂ ਤਕਰੀਬਨ ਇੱਕ ਕਿਲੋਮੀਟਰ ਧੁੱਸੀ ਬੰਨ੍ਹ ਸਾਈਟ ਅੰਦਰ ਤੋਂ ਬਿਲਕੁਲ ਟੁੱਟ ਗਿਆ ਅਤੇ ਉਥੋਂ

[ਸਰਦਾਰ ਈਸ਼ਰ ਸਿੰਘ]

ਕੇਵਲ 40 ਫੁੱਟ ਧੁੱਸੀ -ਬੰਨ੍ਹ ਰਹਿੰਦਾ ਹੈ। ਤੁਸੀਂ ਖੁਦ ਅੰਦਾਜ਼ਾ ਲਗਾ ਸਕਦੇ ਹੋ ਕਿ ਜੇ ਧੁਸੀ-ਬੰਨ੍ਹ ਤੋਂ ਦਰਿਆ 40 ਫੁੱਟ ਰਹਿ ਗਿਆ ਹੈ ਤਾਂ ਉਹ ਧੁੱਸੀ-ਬੰਨ੍ਹ ਪਾਣੀ ਨਹੀਂ ਝੱਲੇਗਾ। ਇਸ ਤੋਂ ਅੱਗੇ ਮੱਤੇ-ਵਾੜਾ ਸਾਈਟ ਹੈ ਜਿਥੇ ਹਰ ਸਾਲ ਖਤਰਾ ਬਣਦਾ ਹੈ। ਉਥੇ ਪੱਥਰ ਲਗਾਇਆ ਗਿਆ, ਐਪਰਨ ਲਗਾਏ ਗਏ ਅਤੇ ਜਾਲ ਵੀ ਵਿਛਾਇਆ ਗਿਆ। ਇਸ ਤੋਂ ਬਾਅਦ ਕਾਸਾਵਾਲ ਸਾਈਟ ਆਉਂਦਾ ਹੈ, ਉਸਨੇ ਸਾਰਾ ਲੁਧਿਆਣਾ ਡੋਬ ਦਿਤਾ ਸੀ, ਉਹ ਵੀ ਬੜਾ ਡੇਂਨਜਰਸ ਸਾਈਟ ਹੈ। ਕਾਸਾਵਾਲ ਸਾਈਟ ਤੇ ਇਸ ਕਰਕੇ ਜ਼ੋਰ ਪੈਂਦਾ ਹੈ ਕਿਉਂਕਿ ਰੇਲਵੇ ਦਾ ਜੋ ਪੁੱਲ ਹੈ ਨੈਸ਼ਨਲ ਹਾਈਵੇਜ਼ ਦਾ ਔਰ ਜੀ.ਟੀ ਰੋਡ ਦਾ ਜੋ ਪੁਲ਼ ਹੈ ਉਥੇ ਸਮੱਸਿਆ, ਸਪੀਕਰ ਸਾਹਿਬ, ਇਹ ਹੈ ਕਿ ਜਿੰਨੇ ਵੀ ਪੁੱਲ ਦੇ ਰਸਤੇ ਬਣੇ ਹੋਏ ਸਨ ਉਹ ਸਾਰੇ ਖਾਲੀ ਨਹੀਂ ਹਨ। ਸਾਡੀ ਕਮੇਟੀ ਵੀ ਬਣੀ ਸੀ ਅਤੇ ਉਸ ਨੇ ਵੀ ਆਪਣੀ ਰਿਪੋਰਟ ਦਿਤੀ ਡਰੇਨੇਜ਼ ਵਿਭਾਗ ਨੂੰ ਅਤੇ ਪਲੈਨਿੰਗ ਬੋਰਡ ਲੁਧਿਆਣਾ ਨੂੰ ਵੀ ਅਤੇ ਬੜੀ ਵਾਰ ਡਿਸਕਸ਼ਨ ਵੀ ਹੋਈ ਹੈ ਕਿ ਜਿੰਨੇ ਵੀ ਚੋਅ ਹਨ ਉਨ੍ਹਾਂ ਨੂੰ ਖਾਲੀ ਕਰਵਾਇਆ ਜਾਵੇ ਤਾਂ ਜੋ ਪਾਣੀ ਦੀ ਫਾਹ ਨਾ ਲਗੇ, ਉਸਨੂੰ ਨਿਕਲਦਾ ਕਰੋ। ਜਿਸ ਕਰਕੇ ਧੁੱਸੀ-ਬੰਨ੍ਹ ਤੇ ਪਰੈਸ਼ਰ ਪੈਂਦਾ ਹੈ ਔਰ ਕਾਸਾਵਾਲ ਬੰਨ੍ਹ ਟੁੱਟਦਾ ਹੈ। ਉਹ ਚੋਅ ਖਾਲੀ ਕਰਵਾਏ ਜਾਣ ਅਤੇ ਪਾਣੀ ਨਾਰਮਲ ਚੱਲੇ ਅਤੇ ਫਾਹ ਨਾ ਲਗੇ। ਇਸਦੇ ਬਾਦ ਖਰਾ ਬੇਟ ਆਉਂਦਾ ਹੈ। ਉਸਦਾ ਸਾਈਟ ਵੀ ਬੜਾ ਖਤਰਨਾਕ ਹੈ, ਜਿਹੜਾ ਕਿ 1992 ਦੇ ਦੌਰਾਨ ਵੀ ਟੁੱਟ ਗਿਆ ਸੀ ਅਤੇ ਉਥੇ ਐਪਰਨ ਲਗਾਏ ਗਏ ਅਤੇ ਉਹ ਟੁੱਟ ਵੀ ਗਿਆ ਸੀ। ਇਸਦੇ ਬਾਅਦ ਮੁੰਡੇਪੁਰ ਹੈ ਜੋ ਸਾਡੇ ਜਗਰਾਉਂ ਹਲਕੇ ਵਿੱਚ ਪੈਂਦਾ ਹੈ ਔਰ ਬਿਲਕੁਲ ਲੁਧਿਆਣੇ ਦਾ ਟੇਲ ਐਂਡ ਹੈ। ਮੈਂ ਉਥੇ ਵੀ ਦੌਰਾ ਕੀਤਾ। ਮੇਰੇ ਹਿਸਾਬ ਨਾਲ ਉਥੇ 20,000 ਬੰਦਾ ਲੱਗਿਆ ਹੋਇਆ ਸੀ। ਇਹ ਸਾਰੇ ਡੇਂਜ਼ਰਸ ਹਨ। ਇਨ੍ਹਾਂ ਸਾਰੀਆਂ ਜਗ੍ਹਾਂ ਦਾ ਐਸਟੀਮੇਟ ਬਣਾਇਆ ਗਿਆ ਜੋ 9 ਕਰੋੜ ਬਣਿਆ, ਲੇਕਿਨ ਫੰਡਜ਼ ਰੱਖੇ ਗਏ 2.80 ਲੱਖ। ਇਸ ਸਬੰਧੀ ਇਕ ਮੀਟਿੰਗ ਹੋਈ ਅਤੇ ਇਸ ਤੋਂ ਪਹਿਲਾਂ ਜੋ ਫਲੱਡ ਕੰਟਰੋਲ ਬੋਰਡ ਬਣਿਆ ਹੈ, ਉਸਦੀ ਮੀਟਿੰਗ ਸੀ.ਐਮ. ਸਾਹਿਬ ਨੇ ਕੀਤੀ। ਉਨ੍ਹਾਂ ਨੇ ਸਾਡੇ ਹਰ ਜ਼ਿਲ੍ਹਾ-ਵਾਰ ਜੋ ਵੀ ਮੈਂਬਰ ਸੀ, ਜਿਸ ਇਲਾਕੇ ਵਿੱਚ ਵੀ ਫਲੱਡ ਆਏ ਸੀ, ਸਾਡੀ ਰਾਏ ਲਈ ਔਰ ਸੀ.ਐਮ. ਸਾਹਿਬ ਨੇ ਭਰੋਸਾ ਦਿਵਾਇਆ ਕਿ ਜਿੰਨੇ ਵੀ ਪੈਸੇ ਲੱਗਣ ਅਸੀਂ ਲਾਵਾਂਗੇ। ਇਨ੍ਹਾਂ ਨੇ ਦੋਬਾਰਾ ਘੋਖੇ। ਡਿਪਟੀ ਕਮਿਸ਼ਨਰ ਲੁਧਿਆਣਾ ਨੇ ਦੋਬਾਰਾ ਘੋਖਣ ਲਈ ਮੀਟਿੰਗ ਬੁਲਾਈ। ਫੇਰ ਕਮੇਟੀ ਨੇ ਕਿਹਾ ਕਿ ਤਕਰੀਬਨ ਚਾਰ ਕਰੋੜ ਰੁਪਿਆ ਘੱਟ ਤੋਂ ਘੱਟ ਦਿੱਤਾ ਜਾਵੇ। ਮੈਂ ਬੇਨਤੀ ਕਰਦਾ ਹਾਂ ਕਿ ਜੇ ਨੌਂ ਕਰੋੜ ਰੁਪਿਆ ਜ਼ਿਆਦਾ ਹੈ ਤਾਂ ਘੱਟੋ ਘੱਟ ਇੰਨਾ ਜ਼ਰੂਰ ਦਿਓ ਤਾਂ ਕਿ ਬਰਸਾਤ ਦੇ ਦੌਰਾਨ ਜੇ ਪਾਣੀ ਵੱਧ ਆ ਜਾਵੇ ਤਾਂ ਦਰਿਆ ਉਸ ਨੂੰ ਕੰਟਰੋਲ ਕਰ ਸਕੇ। ਸਾਡੇ ਲੋਕਾਂ ਦੀ ਜਾਨ ਮਾਲ ਦੀ ਰਾਖੀ ਹੋ ਸਕੇ। ਮੈਨੂੰ ਪੂਰਨ ਭਰੋਸਾ ਹੈ ਔਰ 100 ਪ੍ਰਤੀਸ਼ਤ ਯਕੀਨ ਹੈ ਕਿ ਇਸ ਕਰੋਪੀ ਤੋਂ ਬਚਣ ਵਾਸਤੇ ਜਿੰਨਾ ਐਸਟੀਮੇਟ ਬਣੇਗਾ, ਸੀ. ਐਮ. ਸਾਹਿਬ ਵੱਧ ਤੋਂ ਵੱਧ ਫੰਡ ਦੇਣਗੇ ਔਰ ਐਕਸ਼ਨ ਲਿਆ ਜਾਵੇਗਾ ਅਤੇ ਜੋ ਮਤਾ ਸਰਦਾਰ ਗੁਰਚਰਨ ਸਿੰਘ ਪੰਜ ਗਰਾਈਂ ਜੀ ਨੇ ਮਾਸਟਰ ਪਲਾਨ ਬਾਰੇ ਪੇਸ਼ ਕੀਤੀ ਹੈ ਮੈਂ ਉਸ ਦੀ ਪਰੋੜਤਾ ਕਰਦਾ ਹਾਂ।

**ਸ੍ਰੀ ਸਤਨਾਮ ਸਿੰਘ ਕੈਂਥ** (ਬੰਗਾ, ਐਸ.ਸੀ.): ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਮਾਨਯੋਗ ਮੈਂਬਰ ਸਾਹਿਬ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਦੁਆਰਾ ਜੋ ਮਤਾ ਪੇਸ਼ ਕੀਤਾ ਗਿਆ ਹੈ ਕਿ ਸਰਕਾਰ ਨੂੰ ਮਾਸਟਰ ਪਲਾਨ ਬਣਾਉਣਾ ਚਾਹੀਦਾ ਹੈ ਤਾਂ ਕਿ ਫਿਊਚਰ ਵਿਚ ਜੇ ਹੜ੍ਹ ਆਉਂਦੇ ਹਨ ਤਾਂ ਹੜ੍ਹਾਂ ਦੌਰਾਨ ਕੋਈ ਜਾਨੀ, ਮਾਲੀ ਨੁਕਸਾਨ ਨਾ ਹੋ ਸਕੇ ਔਰ ਲੋਕਾਂ ਨੂੰ ਭਾਰੀ ਕੁਦਰਤੀ ਕਰੋਪੀ ਤੋਂ ਬਚਾਇਆ ਜਾਵੇ ਕਿਉਂਕਿ ਪਿਛਲੇ ਸਮੇਂ ਦੌਰਾਨ ਪੰਜਾਬ ਵਿਚ ਬੜੇ ਭਾਰੀ ਹੜ੍ਹ ਆਏ। 1988 ਵਿਚ ਵੀ ਬੜੇ ਭਾਰੀ ਹੜ੍ਹ ਆਏ। ਲੋਕਾਂ ਦਾ ਵੱਡੇ ਪੈਮਾਨੇ ਤੇ ਜਾਨੀ ਤੇ ਮਾਲੀ ਨੁਕਸਾਨ ਹੋਇਆ। ਉਸ ਵੇਲੇ ਪੰਜਾਬ ਅੰਦਰ ਗਵਰਨਰੀ ਰਾਜ ਸੀ। ਕੋਈ ਇਹੋ ਜਿਹਾ ਪਲੇਟਫਾਰਮ ਨਹੀਂ ਸੀ ਜਿੱਥੇ ਕਿ ਲੋਕਾਂ ਦੇ ਬੜੇ ਗੰਭੀਰ ਇਸ਼ੂ ਨੂੰ ਡਿਸਕਸ ਕੀਤਾ ਜਾਂਦਾ। ਲੇਕਿਨ ਪਿਛਲੇ ਸਾਲ ਜੁਲਾਈ, 1993 ਵਿਚ ਪੰਜਾਬ ਅੰਦਰ ਬੜੇ ਭਿਆਨਕ ਹੜ੍ਹ ਆਏ ਔਰ ਜਿਨ੍ਹਾਂ ਕਾਰਣ ਪੰਜਾਬ ਦੇ ਬਹੁਤ ਸਾਰੇ ਲੋਕਾਂ ਦਾ ਜਾਨੀ ਤੇ ਮਾਲੀ ਔਰ ਇਕਨਾਮਿਕ ਆਸਪੈਕਟ ਤੇ ਭਾਰੀ ਨੁਕਸਾਨ ਹੋਇਆ। ਪਟਿਆਲਾ, ਰੋਪੜ, ਮਾਨਸਾ ਅਤੇ ਇਸ ਦੇ ਨਾਲ ਨਾਲ ਪੰਜਾਬ ਦਾ ਲਗਭੱਗ ਬਹੁਤ ਵੱਡਾ ਹਿੱਸਾ ਹੜ੍ਹਾਂ ਦੀ ਮਾਰ ਥੱਲੇ ਆਇਆ ਔਰ ਮੈਂ ਸਮਝਦਾ ਹਾਂ ਕਿ ਹੜ੍ਹਾਂ ਦੀ ਮਾਰ ਤੋਂ ਬਾਅਦ ਵੀ ਪੰਜਾਬ ਸਰਕਾਰ ਕੋਈ ਪ੍ਰੀਵੈਂਟਿਵ ਮਈਅਰ ਨਹੀਂ ਲੈ ਸਕੀ ਕਿ ਫਿਊਚਰ ਵਿਚ ਐਸ਼ਿਓਰ ਕੀਤਾ ਜਾਵੇ, ਤਾਂਕਿ ਜੇ ਫਿਊਚਰ ਵਿਚ ਹੜ੍ਹ ਆਉਂਦੇ ਹਨ ਤਾਂ ਲੋਕਾਂ ਨੂੰ ਭਾਰੀ ਨੁਕਸਾਨ ਤੋਂ ਬਚਾਇਆ ਜਾ ਸਕੇ, ਕਿਉਂਕਿ ਹੜ੍ਹ ਆਏ ਅਤੇ ਹੜ੍ਹਾਂ ਦੇ ਆਉਣ ਨਾਲ ਪੰਜਾਬ ਅੰਦਰ ਇੱਕ ਬੜੀ ਭਾਰੀ ਹੋੜ ਲੱਗੀ। ਹਰ ਮਨਿਸਟਰ ਨੇ, ਹਰ ਚੇਅਰਮੈਨ ਨੇ ਆਪਣੇ ਥੱਲੇ ਵਿਭਾਗਾਂ ਨੂੰ ਕਿਹਾ ਕਿ ਇੰਨੇ ਲੱਖ ਰੁਪਿਆ ਇਕੱਠਾ ਕਰਕੇ ਦਿਓ ਔਰ ਪੰਜਾਬ ਦੇ ਲੋਕਾਂ ਨੂੰ ਦੂਹਰੀ ਮਾਰ ਸਹਿਣੀ ਪਈ। ਮੈਨੂੰ ਯਾਦ ਹੈ ਕਿ ਸਾਡੇ ਬੀ.ਡੀ.ਓ. ਸਾਹਿਬਾਨਾਂ ਨੂੰ ਹੁਕਮ ਦਿੱਤੇ ਗਏ ਕਿ ਤੁਸੀਂ ਇੱਕ-ਇੱਕ ਲੱਖ ਰੁਪਿਆ ਦਿਓ। ਮੈਂ ਦੇਖ ਕੇ ਦੰਗ ਰਹਿ ਗਿਆ ਕਿ ਬੀ.ਡੀ.ਓਜ਼. ਨੇ ਆਪਣੇ ਆਪਣੇ ਢੰਗ ਨਾਲ ਇੱਕ-ਇੱਕ ਲੱਖ ਰੁਪਿਆ ਇਕੱਠਾ ਕੀਤਾ ਔਰ ਪੰਜਾਬ ਅੰਦਰ ਜ਼ਿਲ੍ਹਾ ਪੱਧਰ ਤੇ ਕਮੇਟੀਆਂ ਬਣਾਈਆਂ ਗਈਆਂ ਮੇਰਾ ਖਿਆਲ ਹੈ ਕਿ ਹਰ ਐਮ.ਐਲ.ਏ. ਮੈਂਬਰ ਰੱਖਿਆ ਗਿਆ ਔਰ ਮੇਰਾ ਇਹ ਵੀ ਖਿਆਲ ਹੈ ਕਿ ਕਿਸੇ ਨੂੰ ਵੀ ਮੀਟਿੰਗ ਵਿਚ ਨਹੀਂ ਬੁਲਾਇਆ ਗਿਆ ਕਿ ਕਿਵੇਂ ਡਿਸਟਰੀਬਿਊਸ਼ਨ ਹੋਈ। ਸਪੀਕਰ ਸਾਹਿਬ, ਸਟੇਟ ਪੱਧਰ ਤੇ ਜਿਹੜੀ ਕਮੇਟੀ ਬਣੀ ਹੈ, ਉਸ ਵਿਚ ਕਿੰਨੇ ਕਰੋੜ ਰੁਪਿਆ ਫੰਡ ਇਕੱਠਾ ਹੋਇਆ, ਕਿਵੇਂ ਡਿਸਟਰੀਬਿਊਸ਼ਨ ਹੋਈ, ਇਸ ਬਾਰੇ ਲੋਕਾਂ ਵਿਚ ਸ਼ੰਕੇ ਹਨ।

ਸਪੀਕਰ ਸਾਹਿਬ, ਡਰੇਨੇਜ ਡਿਪਾਰਟਮੈਂਟ ਬਾਰੇ ਐਮ.ਐਲ.ਏ. ਸਾਹਿਬ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਔਰ ਸਰਦਾਰ ਈਸ਼ਰ ਸਿੰਘ ਨੇ ਜ਼ਿਕਰ ਕੀਤਾ ਹੈ। ਡਰੇਨੇਜ ਡਿਪਾਰਟਮੈਂਟ ਇੰਨਾ ਕੁਰੱਪਟ ਹੈ ਕਿ ਇਸ ਦਾ ਧਿਆਨ ਹੀ ਨਹੀਂ ਕਿ ਪੈਸਾ ਕਿਸ ਕੰਮ ਤੇ ਅਤੇ ਕਿਸ ਵੇਲੇ ਲਗਾਉਣਾ ਹੈ। ਜਦੋਂ ਹੜ੍ਹ ਆਉਣ ਵਾਲੇ ਹੁੰਦੇ ਹਨ ਜਾਂ ਆ ਜਾਂਦੇ ਹਨ ਤਾਂ ਉਸ ਮੌਕੇ ਤੇ ਪੈਸਾ ਡਰਾਅ ਕੀਤਾ ਜਾਂਦਾ ਹੈ, ਮਾਰਚ ਦੇ ਮਹੀਨੇ ਔਰ ਜੂਨ, ਜੁਲਾਈ ਵਿਚ ਖ਼ਰਚ ਕੀਤਾ ਜਾਂਦਾ ਹੈ ਅਤੇ ਫਿਰ ਰੇਤੇ ਦੀਆਂ ਬੋਰੀਆਂ ਰੱਖ ਦਿੱਤੀਆਂ ਜਾਂਦੀਆਂ ਹਨ ਜੋ ਵਗ ਜਾਂਦੀਆਂ ਹਨ।

**ਸਰਦਾਰ ਗੁਲਜ਼ਾਰ ਸਿੰਘ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ। ਇਨ੍ਹਾਂ ਨੇ ਕਿਹਾ ਹੈ ਕਿ ਫਲੱਡ ਵਿੱਚ ਬੀ.ਡੀ.ਓਜ਼. ਨੇ ਇੱਕ ਇੱਕ ਲੱਖ ਰੁਪਏ ਇਕੱਠੇ ਕੀਤੇ, ਇਹ ਵੇਗ ਐਲੀਗੇਸ਼ਨ ਹੈ ਇਹ ਰਿਕਾਰਡ ਵਿਚੋਂ ਕੱਢਣਾ ਚਾਹੀਦਾ ਹੈ।

**ਸ਼੍ਰੀ ਸਤਨਾਮ ਸਿੰਘ ਕੈਂਥ**: ਵੇਗ ਨਹੀਂ ਮੈਂ ਜੋ ਡਿਪਾਰਟਮੈਂਟ ਬਾਰੇ ਕਿਹਾ ਹੈ, ਸਹੀ ਕਿਹਾ ਹੈ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਡਰੇਨੇਜ਼ ਡਿਪਾਰਟਮੈਂਟ ਹੈ, ਇਸ ਤਰ੍ਹਾਂ ਦਾ ਸਟੈਪ ਚੁੱਕੇ ਕਿ ਪੰਜਾਬ ਵਿੱਚ ਡਰੇਨਜ਼ ਦੀ ਸਫ਼ਾਈ ਕੀਤੀ ਜਾਵੇ। ਮੈਂ ਬਲਾਚੌਰ ਬਾਰੇ ਦੱਸਦਾ ਹਾਂ ਕਿ ਜਿਥੇ ਵੱਡੇ ਪੈਮਾਨੇ ਤੇ ਸੜਕਾਂ ਟੁੱਟੀਆਂ। ਹੜ੍ਹ ਆਉਣ ਤੋਂ ਦੋ ਦਿਨ ਪਹਿਲਾਂ ਮੇਰੇ ਨਾਲ ਇੱਕ ਅਫ਼ਸਰ ਸੀ, ਅਸੀਂ ਗਏ। ਉਸਨੇ ਕਿਹਾ ਕਿ ਜੇਕਰ ਹੜ੍ਹ ਆਇਆ ਤਾਂ ਇਹ ਸਾਇਫਨ ਟੁੱਟੇਗਾ। ਜਦੋਂ ਹੜ੍ਹ ਆਏ ਤਾਂ ਉਹ ਸਾਇਫਨ ਟੁੱਟ ਗਿਆ, ਕਿਉਂਕਿ ਉਸ ਦੀ ਸਫ਼ਾਈ ਨਹੀਂ ਸੀ ਹੋਈ, ਉਹ ਰੇਤੇ ਨਾਲ ਭਰਿਆ ਹੋਇਆ ਸੀ। ਇਸ ਦੇ ਨਾਲ ਨਾਲ ਜਿਸ ਤਰ੍ਹਾਂ ਮੇਰੇ ਆਪਣੇ ਹਲਕੇ ਬੰਗਾ ਦਾ ਹੀਉ ਪਿੰਡ ਹੈ। ਉਥੋਂ ਦੀ ਡਰੇਨ ਲੰਘਦੀ ਹੈ। ਉਸਨੇ ਬਰਸਾਤਾਂ ਦੇ ਦਿਨਾਂ ਵਿੱਚ ਤਾਂ ਭਰਨਾ ਹੀ ਹੈ ਪਰ ਉਥੇ ਬਰਸਾਤਾਂ ਤੋਂ ਬਗੈਰ ਹੀ ਹੜ੍ਹ ਆਇਆ ਰਹਿੰਦਾ ਹੈ। ਅਜੇ ਤੱਕ ਉਸ ਦੀ ਸਫ਼ਾਈ ਨਹੀਂ ਕੀਤੀ ਗਈ। ਲੋਕਾਂ ਨੇ ਐਸ.ਡੀ.ਐਮ. ਸਾਹਿਬ ਨੂੰ ਕਿਹਾ ਕਿ ਤੁਸੀਂ ਸਾਡੇ ਇਲਾਕੇ ਦਾ ਦੌਰਾ ਕਰੋ, ਡਰੇਨ ਭਰੀ ਹੋਈ ਹੈ, ਲੋਕਾਂ ਦੀਆਂ ਫਸਲਾਂ ਦਾ ਭਾਰੀ ਨੁਕਸਾਨ ਹੋ ਰਿਹਾ ਹੈ।

ਫੇਰ, ਸਪੀਕਰ ਸਾਹਿਬ, ਜਿਹੜਾ ਲੋਕਾਂ ਦਾ ਮਾਲੀ ਅਤੇ ਜਾਨੀ ਨੁਕਸਾਨ ਹੋਇਆ ਉਸ ਵਿੱਚ ਹਜ਼ਾਰਾਂ ਲੋਕ ਮੁਆਵਜ਼ੇ ਤੋਂ ਵਾਂਝੇ ਰਹਿ ਗਏ ਹਨ। ਇਹ ਮੁਆਵਜ਼ਾ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ ਜਿਨ੍ਹਾਂ ਦਾ ਕਲੀਅਰ ਕੱਟ ਨੁਕਸਾਨ ਹੋਇਆ ਹੈ। ਐਸ.ਡੀ.ਐਮ. ਆਪਣੇ ਢੰਗ ਨਾਲ ਮੁਆਵਜ਼ਾ ਦੇਣ ਦਾ ਕਰਾਈਟੇਰੀਆ ਬਣਾਉਂਦਾ ਹੈ, ਕਿਸੇ ਹੋਰ ਨੇ ਆਪਣੇ ਢੰਗ ਨਾਲ ਬਣਾਇਆ ਹੈ। ਇਸ ਮੌਕੇ ਤੇ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਪਿੰਡ ਸੰਗੋਵਾਲ, ਧੌਂਗੜ ਆਦਿ ਦੇ ਵਿਕਾਸ ਲਈ 45-45 ਲੱਖ ਰੁਪਏ ਦਿੱਤੇ ਗਏ। ਉਸ ਵੇਲੇ ਮੌਕੇ ਤੇ ਮਿਨਿਸਟਰ ਸਾਹਿਬ ਗਏ, ਉਨ੍ਹਾਂ ਦੀ ਕਮਿਟਮੈਂਟ ਸੀ ਕਿ ਇਹ ਪੈਸਾ ਪਰਾਪਰ ਯੂਟੇਲਾਈਜ਼ ਨਹੀਂ ਹੋਇਆ, ਇਸ ਦਾ ਪਰਾਪਰ ਹਿਸਾਬ ਕਿਤਾਬ ਨਹੀਂ ਹੋਇਆ। ਇਸ ਲਈ ਇਸ ਵਾਸਤੇ ਮਾਸਟਰ ਪਲਾਨ ਬਣਾਉਣੀ ਚਾਹੀਦੀ ਹੈ ਇਕ ਵਾਰੀ ਮਾਸਟਰ ਪਲਾਨ ਬਣਾਈ ਜਾਵੇ ਕਿ ਕਿੰਨੇ ਕਰੋੜ ਰੁਪਏ ਖਰਚ ਹੋਣਗੇ, ਤਾਂ ਕਿ ਉਸ ਪੈਸੇ ਦੀ ਗਲਤ ਯੂਟੇਲਾਈਜ਼ੇਸ਼ਨ ਨਾ ਹੋਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਮਤੇ ਨਾਲ ਸਹਿਮਤ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਟਰਾਂਗ ਸਟੈਪ ਲੈ ਕੇ ਫਿਊਚਰ ਵਾਸਤੇ ਹੜ੍ਹਾਂ ਦੀ ਰੋਕਥਾਮ ਕਰਨ ਵਾਸਤੇ ਮਾਸਟਰ ਪਲਾਨ ਤਿਆਰ ਕਰਨੀ ਚਾਹੀਦੀ ਹੈ। ਜੈ ਭੀਮ, ਜੈ ਭਾਰਤ।

**ਸਰਦਾਰ ਮਲਕੀਤ ਸਿੰਘ ਬਿਰਮੀ (ਲੁਧਿਆਣਾ ਦਿਹਾਤੀ)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਇਸ ਮਤੇ ਤੇ ਜੋ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਜੀ ਨੇ ਇਸ ਪਵਿੱਤਰ ਸਦਨ ਵਿੱਚ ਰੱਖਿਆ ਹੈ ਬੋਲਣ ਦੀ ਆਗਿਆ ਦਿੱਤੀ ਹੈ। ਸਪੀਕਰ ਸਾਹਿਬ ਇਹ ਬਿਲਕੁਲ ਸਹੀ ਹੈ ਕਿ ਹਰ ਆਏ ਸਾਲ ਦੌਰਾਨ ਪੰਜਾਬ ਦੇ ਵਿੱਚ ਫਲੱਡ ਆਉਂਦਾ ਹੈ। ਭਾਰੀਆਂ

ਬਾਰਸ਼ਾਂ ਕਾਰਣ ਸਤਲੁਜ ਦਰਿਆ ਜੋ ਬਿਲਕੁਲ ਲੁਧਿਆਣਾ ਦੇ ਨੇੜੇ ਹੈ, ਜਲੰਧਰ ਲੁਧਿਆਣਾ ਵਿਚੋਂ ਨਿਕਲਦਾ ਹੈ, ਇਹ ਟੁੱਟ ਜਾਣ ਨਾਲ ਕਾਫੀ ਭਾਰੀ ਨੁਕਸਾਨ ਹੁੰਦਾ ਰਿਹਾ। ਇਕੱਲਾ ਲੁਧਿਆਣਾ ਹੀ ਨਹੀਂ, ਬਲਕਿ ਪੂਰੇ ਪੰਜਾਬ ਅੰਦਰ, ਡਿਸਟ੍ਰਿਕਟ ਮਾਨਸਾ ਵਿੱਚ ਵੀ ਬਹੁਤ ਭਾਰੀ ਮਾਲੀ ਤੇ ਜਾਨੀ ਨੁਕਸਾਨ ਹੋਇਆ। ਇਸੇ ਤਰ੍ਹਾਂ ਪਟਿਆਲਾ ਦੇ ਅੰਦਰ, ਰੋਪੜ, ਲੁਧਿਆਣਾ, ਬਲਕਿ ਪੂਰੇ ਪੰਜਾਬ ਦੇ ਅੰਦਰ ਇਹ ਨੁਕਸਾਨ ਹੋਇਆ। ਇਹ ਠੀਕ ਹੈ ਕਿ ਨੁਕਸਾਨ ਹੋਇਆ ਪਰ ਸਰਕਾਰ ਨੇ ਇਨ੍ਹਾਂ ਹੜ੍ਹਾਂ ਦੇ ਦੌਰਾਨ ਇੱਕ ਬੜਾ ਹੀ ਅੱਛਾ ਕੰਮ ਕੀਤਾ ਹੈ। ਆਪਣਾ ਫਰਜ਼ ਅਦਾ ਕੀਤਾ ਹੈ। ਦੇਖਣ ਵਿੱਚ ਆਇਆ ਹੈ ਕਿ ਜਦੋਂ ਜ਼ਿਲ੍ਹਿਆਂ ਦੇ ਵਿੱਚ 5-5 ਤੋਂ ਲੈ ਕੇ 11-11 ਫੁੱਟ ਤੱਕ ਪਾਣੀ ਕਈ ਜਗ੍ਹਾ ਤੇ ਚੱਲ ਰਿਹਾ ਸੀ ਮੈਂ ਆਪ ਦੇਖਿਆ ਕਿ ਜਿਥੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜਗ੍ਹਾ ਜਗ੍ਹਾ ਉਤੇ ਜਾ ਕੇ ਮਾਲੀ ਤੇ ਜਾਨੀ ਨੁਕਸਾਨ ਦਾ, ਹੜ੍ਹਾਂ ਦੇ ਹੋਏ ਨੁਕਸਾਨ ਦਾ ਜਾਇਜ਼ਾ ਲੈਂਦੇ ਰਹੇ ਉਸ ਦੇ ਨਾਲ-ਨਾਲ ਉਨ੍ਹਾਂ ਨੇ ਲੋਕਾਂ ਨੂੰ ਸੁਰੱਖਿਆ ਦਿਵਾਉਣ ਵਾਸਤੇ ਪੂਰੀਆਂ ਕੋਸ਼ਿਸ਼ਾਂ ਕੀਤੀਆਂ। ਉਥੇ ਉਨ੍ਹਾਂ ਦੀਆਂ ਹਦਾਇਤਾਂ ਅਨੁਸਾਰ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਜ਼ ਅਡੀਸ਼ਨਲ ਡਿਪਟੀ ਕਮਿਸ਼ਨਰਜ਼ ਅਤੇ ਹੋਰ ਅਫ਼ਸਰ ਸਾਹਿਬਾਨ ਮੈਂ ਆਪ ਦੇਖੇ ਹਨ 4-4 ਫੁੱਟ ਪਾਣੀ ਵਿੱਚ ਵੜਕੇ ਅਤੇ ਲੋਕਾਂ ਨੂੰ ਸੁਰੱਖਿਆ ਪ੍ਰਦਾਨ ਕਰਨ ਵਾਸਤੇ ਉਨ੍ਹਾਂ ਨੂੰ ਖਾਣਾ ਦੇਣ ਵਾਸਤੇ ਆਪ ਕਿਸ਼ਤੀਆਂ ਤੇ ਬੈਠ ਕੇ ਪਾਣੀ ਵਿੱਚ ਰਾਤ ਦਿਨ ਘੁੰਮਦੇ ਰਹੇ।

ਜਿਥੇ ਜਿਥੇ ਇਹ ਅਹਿਮ ਰੋਲ ਅਦਾ ਕੀਤਾ ਐਡਮਨਿਸਟਰੇਸ਼ਨ ਨੇ, ਉਥੇ ਉਥੇ ਪੰਜਾਬ ਦੀ ਬਹਾਦਰ ਪੁਲਿਸ ਨੇ ਵੀ ਐਤਕੀ ਇਨ੍ਹਾਂ ਫਲੱਡਾਂ ਵਿੱਚ ਆਪਣੀਆਂ ਜਾਨਾਂ ਦੀ ਪ੍ਰਵਾਹ ਨਾ ਕਰਦੇ ਹੋਏ ਤੇਜ਼ ਬਹਾਓ ਵਾਲੇ ਪਾਣੀ ਵਿੱਚ ਜਾ ਜਾ ਕੇ, ਡੂੰਘੇ ਪਾਣੀਆਂ ਵਿਚ ਜ਼ਾ ਜਾ ਕੇ ਕਈ ਲੋਕ ਜੋ ਦਰੱਖਤਾਂ ਤੇ ਚੜ੍ਹੇ ਹੋਏ ਸੀ, ਕਈ ਘਰਾਂ ਦੀਆਂ ਛੱਤਾਂ ਤੇ ਜੋ ਬੈਠੇ ਹੋਏ ਸਨ ਉਨ੍ਹਾਂ ਨੂੰ ਪਾਣੀਆਂ ਵਿਚੋਂ ਕਢਣ ਵਾਸਤੇ ਇਕ ਬਹੁਤ ਹੀ ਅੱਛਾ ਰੋਲ ਅਦਾ ਕੀਤਾ। ਅਸੀਂ ਰੋਜ਼ ਅਖ਼ਬਾਰਾਂ ਵਿੱਚ ਵੀ ਪੜ੍ਹਦੇ ਰਹੇ ਹਾਂ ਅਤੇ ਸਰਕਾਰ ਦੇ ਰਿਕਾਰਡ ਵਿੱਚ ਵੀ ਇਹ ਗੱਲ ਹੈ ਕਿ ਕਿੰਨੇ ਪੁਲਿਸ ਦੇ ਜਵਾਨਾਂ ਨੇ, ਕੰਸਟੇਬਲਜ਼ ਨੇ ਪੁਲਿਸ ਅਫ਼ਸਰਾਂ ਨੇ ਲੋਕਾਂ ਨੂੰ ਬਚਾਉਂਦੇ ਹੋਏ ਆਪਣੀਆਂ ਜਾਨਾਂ ਵਾਰੀਆਂ। ਰਹੀ ਗੱਲ, ਸਪੀਕਰ ਸਾਹਿਬ, ਫਲੱਡ ਦੇ ਇੰਤਜ਼ਾਮ ਦੀ ਬਹੁਤ ਸਾਲਾਂ ਤੋਂ ਹਰ ਆਏ ਸਾਲ ਪਾਣੀ ਦਾ ਬਹਾਓ ਤੇਜ਼ ਹੁੰਦਾ ਹੈ ਸ਼ਹਿਰਾਂ ਦੇ ਵਿੱਚ ਵੀ ਅਤੇ ਧੁੱਸੀ ਬੰਧ ਜਿਥੇ ਹੋਵੇ ਜਾਂ ਕੋਈ ਹੋਰ ਬੰਧ ਜਿਥੇ ਹੋਵੇ ਉਥੇ ਵੀ। ਪਰ ਮੈਂ ਇੱਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਥੇ ਬਹੁਤ ਜ਼ੋਰ ਸ਼ੋਰ ਨਾਲ ਮੈਂਬਰ ਸਾਹਿਬਾਨ ਨੇ ਕਿਹਾ ਹੈ ਹੈ ਕਿ ਇਸ ਦੇ ਲਈ ਪਰਮਾਨੈਂਟ ਇੰਤਜ਼ਾਮ ਹੋਣਾ ਚਾਹੀਦਾ ਹੈ। ਮੈਂ ਇਸ ਗੱਲ ਨਾਲ ਸਹਿਮਤ ਹਾਂ ਪਰ ਇਕ ਚੀਜ਼ ਨੂੰ ਧਿਆਨ ਵਿੱਚ ਰਖਣਾ ਚਾਹੀਦਾ ਹੈ ਕਿ ਜਦੋਂ 2 ਸਾਲ ਪਹਿਲਾਂ ਸਾਡੀ ਸਰਕਾਰ ਬਣੀ ਤਾਂ ਉਸ ਸਮੇਂ ਸਰਕਾਰ ਦੀ ਤਜੋਰੀ ਦੇ ਵਿਚ ਮੁਲਾਜ਼ਮਾਂ ਨੂੰ ਇਕ ਮਹੀਨੇ ਦੀ ਤਨਖਾਹ ਦੇਣ ਵਾਸਤੇ ਵੀ ਪੈਸੇ ਨਹੀਂ ਸਨ। ਇਧਰ ਆਤੰਕਵਾਦ ਦਾ ਜ਼ੋਰ ਸੀ ਜਿਸ ਤੇ ਬਹੁਤ ਖ਼ਰਚਾ ਹੋ ਰਿਹਾ ਸੀ ਅਤੇ ਉਸ ਦੇ ਨਾਲ ਵਿਕਾਸ ਦੇ ਕੰਮ ਵੀ ਹੋਣੇ ਸਨ ਔਰ ਪੰਜਾਬ ਦੇ ਅੰਦਰ ਫਲੱਡਜ਼ ਦੇ ਨਾਲ ਸੜਕਾਂ ਦੀ ਵੀ ਜੋ ਹਾਲਤ ਸੀ ਉਹ ਬਹੁਤ ਬੁਰੀ ਸੀ, ਪੂਰੇ ਪੰਜਾਬ ਦੀਆਂ ਸੜਕਾਂ ਟੁੱਟੀਆਂ ਹੋਈਆਂ ਸਨ।

[ਸਰਦਾਰ ਮਲਕੀਅਤ ਸਿੰਘ ਬਿਰਮੀ]

ਜਿਥੇ ਸਰਕਾਰ ਨੇ ਇਕ ਬੜੇ ਅੱਛੇ ਤੇ ਸੁਚੱਜੇ ਤਰੀਕੇ ਨਾਲ ਪੰਜਾਬ ਦੀ ਸਥਿਤੀ ਨੂੰ ਕੰਟਰੋਲ ਕੀਤਾ ਉਥੇ ਸਭ ਤੋਂ ਪਹਿਲਾਂ ਸੜਕਾਂ ਦੀ ਰਿਪੇਅਰ ਕਰਵਾਈ। ਅਗਰ ਅੱਜ ਦੇਖਿਆ ਜਾਵੇ ਤਾਂ ਸੱਤਲੁਜ ਦਰਿਆ ਦੇ ਨਾਲ ਧੁੱਸੀ ਬੰਧ ਕਈ ਜਗ੍ਹਾ ਤੇ ਬਹੁਤ ਕਮਜ਼ੋਰ ਹੈ ਔਰ ਆਏ ਸਾਲ ਟੁੱਟਦਾ ਜਾਂਦਾ ਹੈ। ਮੇਰਾ ਸੁਝਾਉ ਹੈ ਕਿ ਅਗਰ ਉਸ ਬੰਧ ਦਾ ਪਰਮਾਨੈਂਟ ਤੌਰ ਤੇ ਕੋਈ ਪ੍ਰਬੰਧ ਨਹੀਂ ਕਰਦੇ ਔਰ ਹਰ ਆਏ ਸਾਲ ਡੇਢ, ਦੋ, ਤਿੰਨ ਜਾਂ 4 ਕਰੋੜ ਰੁਪਿਆ ਲਾਇਆ ਜਾਵੇਗਾ ਤਾਂ ਉਹ ਪੈਸਾ ਪਾਣੀ ਵਿੱਚ ਲਗਦਾ ਰਹੇਗਾ ਅਤੇ ਉਸ ਦਾ ਪਰਮਾਨੈਂਟ ਫਾਇਦਾ ਨਹੀਂ ਹੋਣਾ। ਪਿੱਛੇ ਜਿਹੇ ਪਲੈਨਿੰਗ ਬੋਰਡ ਲੁਧਿਆਣਾਂ ਦੇ ਵਿੱਚ ਗੱਲ ਚਲ ਰਹੀ ਸੀ ਔਰ ਉਥੇ 9 ਕਰੋੜ ਰੁਪਿਆ ਲੈਣ ਦਾ ਮਸਲਾ ਉਠਾਇਆ ਗਿਆ ਸੀ। ਉਥੇ ਵੀ ਮੈਂ ਜ਼ਿਕਰ ਕਰਦਿਆਂ ਕਿਹਾ ਸੀ ਕਿ 9 ਕਰੋੜ ਰੁਪਿਆ ਚਾਹੇ ਲਗਾ ਦਿੱਤਾ ਜਾਵੇ ਅਤੇ ਬੰਧ ਤੇ ਵੱਡੇ ਵੱਡੇ ਦਰੱਖਤ ਵੀ ਚਾਹੇ ਲਗਾ ਦਿੱਤੇ ਜਾਣ, ਚਾਹੇ ਮਿੱਟੀ ਵੀ ਲਗਾ ਦਿੱਤੀ ਜਾਵੇ ਪਰ ਜਦੋਂ ਪਾਣੀ ਆਉਂਦਾ ਹੈ, ਉਸ ਦਾ ਵਹਾਓ ਇਤਨਾ ਤੇਜ਼ ਹੁੰਦਾ ਹੈ ਕਿ ਉਹ ਸਾਰੀ ਮਿੱਟੀ ਨੂੰ ਵਹਾ ਕੇ ਲੈ ਜਾਂਦਾ ਹੈ ਅਤੇ ਸਾਡਾ ਸਾਰਾ ਪੈਸਾ ਪਾਣੀ ਵਿੱਚ ਵਹਿ ਜਾਂਦਾ ਹੈ। ਉਥੇ ਸਾਡੀ ਪਲੈਨਿੰਗ ਬੋਰਡ ਦੇ ਚੇਅਰਮੈਨ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਜੀ ਵੀ ਸਨ। ਮੇਰੀ ਇਕ ਸੁਜੈਸ਼ਨ ਹੈ ਕਿ ਅਗਰ ਉਸ ਬੰਧ ਨੂੰ ਪੱਕਾ ਕਰਨ ਤੇ ਇਤਨਾ ਪੈਸਾ ਲਗਾ ਦੇਵੋ 60, 70 ਜਾਂ 100 ਕਰੋੜ ਰੁਪਿਆ ਤਾਂ ਇਸ ਦਾ ਬੈਨੀਫਿਟ ਹੈ ਔਰ ਅਗਰ 9 ਕਰੋੜ ਰੁਪਿਆ ਜਾਂ ਹੋਰ ਪੈਸਾ ਆਏ ਸਾਲ ਲਗਾਇਆ ਜਾਂਦਾ ਹੈ ਤਾਂ ਉਸ ਦਾ ਕੋਈ ਬੈਨੀਫਿਟ ਨਹੀਂ ਹੈ। ਪਾਣੀ ਦਾ ਜੋ ਵਹਾਓ ਹੈ ਉਹ ਤੇਜ਼ ਹੁੰਦਾ ਹੈ, ਪਾਣੀ ਆਪਣੀ ਮਰਜ਼ੀ ਨਾਲ ਚਲਦਾ ਹੈ ਅਤੇ ਇਸ ਦੇ ਲਈ ਸਾਨੂੰ ਕੁਝ ਪਰਮਾਨੈਂਟਲੀ ਸੋਚਣਾ ਚਾਹੀਦਾ ਹੈ। ਮੇਰੀ ਸੁਜੈਸ਼ਨ ਹੈ ਕਿ ਜਲੰਧਰ ਵਾਲੀ ਸਾਈਡ ਤੇ ਲੁਧਿਆਣੇ ਵੱਲ ਨੂੰ ਦਰਿਆ ਦੇ ਨਾਲ ਥੋੜ੍ਹੀ ਜ਼ਮੀਨ ਹੋਰ ਲਈ ਜਾਵੇ ਤਾਂ ਕਿ ਉਥੇ ਇਕ ਹੋਰ ਅਡੀਸ਼ਨਲ ਬੰਧ ਬਣਾ ਸਕੀਏ ਜਿਸ ਨਾਲ ਫਾਇਦਾ ਹੋਵੇਗਾ। ਜਿੰਨੀ ਜ਼ਮੀਨ ਐਕੁਆਇਰ ਕਰੋਗੇ, ਉਤਨੀ ਜ਼ਮੀਨ ਦਰਿਆ ਨੇ ਦੂਜੇ ਪਾਸੇ ਛੱਡਦੇ ਜਾਣਾ ਹੈ ਜਿਸ ਤੇ ਖ਼ਰਚ ਵੀ ਘੱਟ ਹੋਵੇਗਾ ਔਰ ਪਰਮਾਨੈਂਟ ਹੱਲ ਵੀ ਹੋਵੇਗਾ। ਇਕ ਹੋਰ ਬੰਧ ਦੂਜਾ, ਉੱਚਾ ਤਕੜਾ ਬਣਾ ਦਿੱਤਾ ਜਾਵੇ। ਅਗਰ ਅਗਲਾ ਬੰਧ ਕਿਸੇ ਟਾਈਮ ਟੁੱਟ ਜਾਂਦਾ ਹੈ ਤਾਂ ਉਸ ਦਾ ਪਾਣੀ ਦਾ ਬਹਾਓ ਪਿਛੇ ਨੂੰ ਨਹੀਂ ਹੋਵੇਗਾ, ਜਿਸ ਨਾਲ ਅਬਾਦੀ ਵਾਲੇ ਪਾਸੇ ਨੁਕਸਾਨ ਨਹੀਂ ਹੋਵੇਗਾ। ਇਹ ਮੇਰੀ ਪਹਿਲੀ ਸੁਜੈਸ਼ਨ ਹੈ।

ਦੂਜੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਕੋਈ ਬੰਧ ਟੁੱਟ ਜਾਂਦਾ ਹੈ ਔਰ ਲੋਕਾਂ ਨੂੰ ਔਖ ਹੁੰਦੀ ਹੈ ਤਾਂ ਉਸ ਇਲਾਕੇ ਵਿਚ ਸਰਕਾਰ ਲੋਕਾਂ ਦੀ ਮਦਦ ਕਰਨ ਵਾਸਤੇ ਡਾਕਟਰੀ ਸਹੂਲਤਾਂ ਖਾਣ ਪੀਣ ਦੀਆਂ ਚੀਜ਼ਾਂ ਆਦਿ ਪਹੁੰਚਾਉਣ ਵਾਸਤੇ ਇਥੇ ਇਕ ਸੁਜੈਸ਼ਨ ਆਈ ਸੀ ਕਿ ਇਸ ਵਾਸਤੇ ਇਕ ਸਪੈਸ਼ਲ ਸੜਕ ਬਣਾਈ ਜਾਵੇ ਜਿਹੜੀ ਸਿਰਫ ਇਸ ਪਰਪਜ਼ ਵਾਸਤੇ ਹੋਵੇ ਕਿ ਜਦੋਂ ਹੜ੍ਹ ਆ ਜਾਣ ਤਾਂ ਉਸ ਸੜਕ ਰਾਹੀਂ ਲੋਕਾਂ ਨੂੰ ਸਮਾਨ ਪਹੁੰਚਾਇਆ ਜਾ ਸਕੇ। ਪਰ ਮੈਂ ਇਸ ਗੱਲ ਦੇ ਨਾਲ ਸਹਿਮਤ ਨਹੀਂ ਹਾਂ। ਜਦੋਂ ਹੜ੍ਹ ਆਉਣਗੇ ਤਾਂ ਸੜਕ ਦੇ ਥੱਲੇ ਦੀ ਮਿਟੀ ਰੁੜ੍ਹ ਜਾਵੇਗੀ ਔਰ ਉਹ ਸੜਕ ਟੁੱਟ ਜਾਵੇਗੀ ਅਤੇ ਉਸ ਮਿੱਟੀ ਦੇ ਨਾਲ ਸੜਕ ਤੇ ਖ਼ਰਚਿਆ ਪੈਸਾ ਵੀ ਰੁੜ੍ਹ

ਜਾਵੇਗਾ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਜਿਹੜੀਆਂ ਪਿੰਡਾਂ ਦੀਆਂ ਲਿੰਕ ਰੋਡਜ਼ ਹਨ ਉਨ੍ਹਾਂ ਨੂੰ ਪੱਕਾ ਕੀਤਾ ਜਾਵੇ ਤਾਂ ਕਿ ਵੇਲੇ ਸਿਰ ਉਹ ਕੰਮ ਆ ਸਕਣ।

ਬਾਕੀ, ਸਪੀਕਰ ਸਾਹਿਬ, ਲੁਧਿਆਣਾ ਦੇ ਬਾਰੇ ਮੈਂ ਵੀ ਵੇਖਿਆ ਹੈ ਅਤੇ ਮੇਰੇ ਨਾਲ ਜਾ ਕੇ ਤੁਸੀਂ ਵੀ ਵੇਖਿਆ ਹੈ ਕਿ ਉਥੇ ਐਸੇ ਲੋ ਲਾਇੰਗ ਏਰੀਆਜ ਹਨ ਜਿਥੇ 5 ਫੁੱਟ ਤੋਂ 10 ਫੁੱਟ ਤਕ ਪਾਣੀ ਖੜਾ ਹੋ ਜਾਂਦਾ ਹੈ। ਮੇਰੇ ਹਲਕੇ ਵਿਚ ਵੀ ਅਤੇ ਸ਼੍ਰੀ ਰਾਕੇਸ਼ ਪਾਂਡੇ ਜੀ ਦੇ ਹਲਕੇ ਵਿਚ ਵੀ ਕਈ ਕਾਲੋਨੀਜ਼ ਔਰ ਇੰਡਸਟਰੀਜ਼ ਪਾਣੀ ਨਾਲ ਡੁੱਬ ਜਾਂਦੀਆਂ ਹਨ। ਇਸ ਦਾ ਮੇਨ ਕਾਰਨ ਇਹ ਹੈ ਕਿ ਜਦੋਂ ਨਵੀਆਂ ਕਾਲੋਨੀਆਂ ਬਨਣ ਲਗੀਆਂ ਤਾਂ ਲੋਕਾਂ ਨੇ ਆਪਣੀ ਮਰਜ਼ੀ ਨਾਲ ਖੱਡਾਂ ਵਿਚ ਵੀ ਅਤੇ ਲੋ ਲਾਇੰਗ ਏਰੀਆਜ਼ ਵਿਚ ਵੀ ਅਨਆਥੋਰਾਈਜ਼ਡ ਕਨਸਟਰਕਸ਼ਨ ਕਰ ਲਈ ਹੈ। ਜਿਹੜਾ ਆਲਰੇਡੀ ਸ਼ਹਿਰ ਦਾ ਸੀਵਰੇਜ਼ ਪਿਆ ਹੈ ਉਸ ਦੇ ਬਾਟਮ ਤੋਂ ਵੀ ਥਲੇ ਕੰਨਸਟਰਕਸ਼ਨ ਕਈ ਜਗ੍ਹਾ ਹੋਈ ਹੈ। ਇਸ ਨਾਲ ਜਦੋਂ ਬਾਰਸ਼ਾਂ ਆਉਂਦੀਆਂ ਹਨ ਤਾਂ ਸੀਵਰੇਜ਼ ਦਾ ਪਾਣੀ ਵੀ ਨਿਕਲ ਕੇ ਲੋ ਲਾਇੰਗ ਏਰੀਆਜ ਵਿਚ ਚਲਾ ਜਾਂਦਾ ਹੈ। ਇਸ ਤੋਂ ਬਚਣ ਵਾਸਤੇ ਇਕੋ ਇਕ ਉਥੇ ਬੁੱਢਾ ਦਰਿਆ ਹੈ, ਜਿਥੇ ਲੋ ਲਾਇੰਗ ਏਰੀਆ ਦਾ ਪਾਣੀ ਜਾਂਦਾ ਸੀ ਔਰ ਉਸ ਪਾਣੀ ਦਾ ਨਿਕਾਸ ਹੋ ਜਾਂਦਾ ਸੀ ਪਰ ਹੁਣ ਉਸ ਦੀ ਹਾਲਤ ਵੀ ਇਹ ਹੋ ਗਈ ਹੈ ਅਤੇ ਉਥੇ ਐਨਕਰੋਚਮੈਂਟ ਇਤਨੀ ਹੋ ਚੁੱਕੀ ਹੈ ਕਿ ਉਹ ਇਕ ਛੋਟਾ ਜਿਹਾ ਨਾਲਾ ਬਣ ਕੇ ਰਹਿ ਗਿਆ ਹੈ। ਲੋਕਾਂ ਨੇ ਉਸ ਦੇ ਨਾਲ ਨਾਲ ਕਿਧਰੇ ਮਕਾਨ ਬਣਾ ਲਏ ਹਨ ਅਤੇ ਕਿਧਰੇ ਇੰਡਸਟਰੀ ਬਣਾ ਲਈ ਹੈ। ਇਸ ਨਾਲ ਜਿੰਨੀ ਪਾਣੀ ਦੇ ਨਿਕਾਸ ਦੀ ਕਪੈਸਿਟੀ ਇਸ ਦਰਿਆ ਦੀ ਸੀ, ਉਹ ਨਹੀਂ ਰਹਿ ਗਈ। ਇਸ ਕਾਰਣ ਪਾਣੀ ਕਾਲੋਨੀਆਂ ਵਿਚ ਇਕੱਠਾ ਹੋ ਜਾਂਦਾ ਹੈ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਐਨਾ ਖਰਚ ਕਰਦੀ ਹੈ ਪਰ ਕੋਈ ਫਾਇਦਾ ਨਹੀਂ ਹੁੰਦਾ, ਇਸ ਲਈ ਜੇ ਪਹਿਲੇ ਜਿਹੜੀ ਐਨਕਰੋਚਮੰਟ ਹੋਈ ਹੈ ਚਾਹੇ ਉਹ ਵੱਡੀਆਂ ਬਿਲਡਿੰਗਾਂ ਹਨ ਜਾਂ ਛੋਟੀਆਂ ਹਨ, ਜੇ ਉਹ ਐਨਕਰੋਚਮੈਂਟ ਹਟਾ ਦਿੱਤੀ ਜਾਵੇ ਔਰ ਇਸ ਦਰਿਆ ਦੀ ਸਫਾਈ ਕਰਵਾਈ ਜਾਵੇ ਤਾਂ ਇਸ ਦਰਿਆ ਵਿਚੋਂ ਪਾਣੀ ਦਾ ਨਿਕਾਸ ਹੋ ਸਕਦਾ ਹੈ ਔਰ ਜਿਹੜਾ ਨੁਕਸਾਨ ਹੁੰਦਾ ਹੈ ਅਸੀਂ ਉਸ ਤੋਂ ਬਚ ਸਕਦੇ ਹਾਂ।

ਸੈਕਿੰਡ ਪਰਾਬਲਮ ਇਹ ਹੈ ਕਿ ਸ਼ਹਿਰ ਵਿਚ ਜਿਹੜਾ ਪੁਰਾਣਾ ਸੀਵਰੇਜ਼ ਪਾਇਆ ਹੋਇਆ ਹੈ ਉਹ ਬਲਾਕ ਹੋ ਚੁੱਕਾ ਹੈ। ਇਸ ਦਾ ਕਾਰਣ ਇਹ ਵੀ ਹੈ ਕਿ ਜਿਹੜੀਆਂ ਪਾਈਪਾਂ ਪਾਈਆਂ ਹੋਈਆਂ ਸਨ, ਉਹ ਬਹੁਤ ਛੋਟੀਆਂ ਹਨ ਅਤੇ ਹੁਣ ਅਬਾਦੀ ਦੇ ਵੱਧਣ ਨਾਲ ਜਿੰਨਾ ਪਾਣੀ ਦਾ ਨਿਕਾਸ ਹੋਣਾ ਚਾਹੀਦਾ ਹੈ ਉਹ ਨਹੀਂ ਕਰ ਸਕਦੀਆਂ। ਇਸ ਕਰਕੇ ਕਈ ਵਾਰ ਪਾਣੀ ਕਾਲੋਨੀਆਂ ਵਿਚ ਚਲਾ ਜਾਂਦਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਸਭ ਤੋਂ ਪਹਿਲਾਂ ਤਾਂ ਕਾਰਪੋਰੇਸ਼ਨ ਨੂੰ ਇਹ ਹਦਾਇਤ ਕਰਨੀ ਚਾਹੀਦੀ ਹੈ ਕਿ ਜੇ ਹਾਲ ਦੀ ਘੜੀ ਇਹ ਪਾਈਪਾਂ ਵੱਡੀਆਂ ਨਹੀਂ ਪਾਈਆਂ ਜਾ ਸਕਦੀਆਂ ਤਾਂ ਇਨ੍ਹਾਂ ਪਾਈਪਾਂ ਦੀ ਸਫਾਈ ਦਾ ਰੈਗੂਲਰ ਪ੍ਰਬੰਧ ਕੀਤਾ ਜਾਵੇ, ਤਾਂ ਕਿ ਪਾਣੀ ਦਾ ਜਿਹੜਾ ਨਿਕਾਸ ਹੈ ਉਹ ਠੀਕ ਤਰ੍ਹਾਂ ਹੋ ਸਕੇ।

[ਸਰਦਾਰ ਮਲਕੀਅਤ ਸਿੰਘ ਬਿਰਮੀ]

ਦੂਸਰਾ ਜਿਹੜਾ ਇਥੇ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਵੀ ਕਿਹਾ ਹੈ ਕਿ ਇਸ ਦਾ ਪੱਕਾ ਇੰਤ-ਜ਼ਾਮ ਕਰਨ ਵਾਸਤੇ ਉਹ ਇਹ ਮਾਮਲੇ ਡਿਸਕਸ ਕਰਨਗੇ। ਇਹ ਜਿਹੜੇ ਬੰਧ ਬਣਾਏ ਜਾਂਦੇ ਹਨ, ਇਹ ਜਲਦੀ ਟੁੱਟ ਜਾਂਦੇ ਹਨ। ਫਾਰਨ ਵਿਚ ਵੀ ਇਹ ਬੰਧ ਬਣਾਏ ਜਾਂਦੇ ਹਨ ਅਤੇ ਹਿੰਦੁਸਤਾਨ ਵਿਚ ਵੀ ਬਣਦੇ ਹਨ, ਕਈ ਅਜਿਹੇ ਬੰਧ ਹਨ ਜਿਹੜੇ 20 ਸਾਲ ਤੋਂ ਅਜੇ ਤੱਕ ਪੱਕੇ ਖੜੇ ਹਨ। ਸਪੀਕਰ ਸਾਹਿਬ, ਇਨ੍ਹਾਂ ਦਾ ਇਸ ਤਰੀਕੇ ਨਾਲ ਪ੍ਰਬੰਧ ਕੀਤਾ ਜਾਵੇ ਜਿਸ ਤਰ੍ਹਾਂ ਪਹਿਲੇ ਥੱਲੇ ਪੱਕੀ ਮਿੱਟੀ ਪਾਈ ਜਾਵੇ, ਉਸ ਦੇ ਉਪਰ ਪੱਥਰ ਲਗਾਇਆ ਜਾਵੇ ਅਤੇ ਉਸ ਦੇ ਉਪਰ ਨੈਟ ਵਾਇਰ ਲਗਾਈ ਜਾਵੇ ਅਤੇ ਫੇਰ ਉਸ ਦੇ ਉਪਰ ਪੱਥਰ ਲਗਾਇਆ ਜਾਵੇ। ਇਸ ਤਰੀਕੇ ਨਾਲ ਪਾਣੀ ਬਾਹਰ ਨਹੀਂ ਨਿਕਲ ਸਕਦਾ, ਬੇਸ਼ੱਕ ਤੁਸੀਂ ਇਸ ਨੂੰ ਕਨਕਰੀਟ ਨਾ ਵੀ ਕਰੋ ਫੇਰ ਵੀ ਕੰਮ ਚਲ ਜਾਵੇਗਾ। ਕਿਉਂਕਿ ਇਕ ਪੱਥਰ ਦੂਜੇ ਪੱਥਰ ਨੂੰ ਫੜੀ ਰਖਦਾ ਹੈ ਅਤੇ ਕਿਧਰੇ ਨਹੀਂ ਜਾਂਦਾ। ਇਸ ਤਰ੍ਹਾਂ ਦਰਿਆਵਾਂ ਉਤੇ ਬੰਨ੍ਹ ਦਾ ਕੰਮ ਕੀਤਾ ਜਾਵੇ ਔਰ ਇਹ ਕੰਮ ਪਰਮਾਨੈਂਟ ਤਰੀਕੇ ਨਾਲ ਕਰਨਾ ਚਾਹੀਦਾ ਹੈ। ਇਹ ਨਹੀਂ ਹੋਣਾ ਚਾਹੀਦਾ ਕਿ ਹਰ ਸਾਲ ਬਰਸਾਤ ਤਾਂ ਆਉਣੀ ਹੀ ਹੈ, ਉਸ ਦੇ ਉਤੇ ਹੀ ਅਸੀਂ 7-8 ਕਰੋੜ ਰੁਪਿਆ ਹਰ ਸਾਲ ਖਰਚ ਕਰਦੇ ਰਹੀਏ। ਸਪੀਕਰ ਸਾਹਿਬ, ਅੰਤ ਵਿੱਚ ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਸ਼ੇਰ ਸਿੰਘ ਗੱਗੋਵਾਲ (ਮਾਨਸਾ)** : ਸਤਿਕਾਰਯੋਗ ਸਪੀਕਰ ਸਾਹਿਬ, ਇਹ ਜਿਹੜਾ ਮਤਾ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਨੇ ਇਸ ਹਾਊਸ ਵਿਚ ਲਿਆਂਦਾ ਹੈ, ਮੈਂ ਉਸ ਦੀ ਪ੍ਰੋੜਤਾ ਕਰਨ ਲਈ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਪਿਛਲੇ ਸਾਲ ਬੜੇ ਭਿਆਨਕ ਫਲੱਡਜ਼ ਆਏ ਅਤੇ ਇਸ ਤੋਂ ਪਹਿਲਾਂ 1988 ਵਿਚ ਵੀ ਬੜੇ ਭਿਆਨਕ ਫਲੱਡਜ਼ ਆਏ ਸਨ ਅਤੇ ਇਸ ਤੋਂ ਪਹਿਲੇ ਵੀ ਫਲੱਡਜ਼ ਆਉਂਦੇ ਰਹੇ ਹਨ। ਪਰ ਜਿਹੜੇ ਪਿਛਲੇ ਸਾਲ ਫਲੱਡਜ਼ ਪੰਜਾਬ ਵਿਚ ਆਏ, ਇਨ੍ਹਾਂ ਫਲੱਡਜ਼ ਦਾ ਸਰਵੇਖਣ ਸਰਦਾਰ ਬੇਅੰਤ ਸਿੰਘ ਨੇ ਹਰ ਜ਼ਿਲ੍ਹੇ ਦੇ ਵਿਚ ਜਾ ਕੇ ਖੁਦ ਕੀਤਾ ਅਤੇ ਹਰ ਪੁਆਇੰਟ ਤੇ ਤਬਾਹੀ ਫਲੱਡਜ਼ ਦੇ ਨਾਲ ਕਿਹੜੀ ਹੋਈ ਉਸ ਨੂੰ ਵੇਖਿਆ ਅਤੇ ਲੋਕਾਂ ਨਾਲ ਮੌਕੇ ਤੇ ਜਾ ਕੇ ਵੇਖਿਆ ਅਤੇ ਲੋਕਾਂ ਨੂੰ ਮੌਕੇ ਤੇ ਰਾਹਤ ਦਿੱਤੀ, ਇਹ ਇਕ ਬੜਾ ਹੀ ਸ਼ਲਾਘਾਯੋਗ ਕਦਮ ਸੀ। ਸਪੀਕਰ ਸਾਹਿਬ, ਫਲੱਡਜ਼ ਬਹੁਤ ਜ਼ਿਆਦਾ ਬਾਰਸ਼ਾਂ ਆਉਣ ਕਰਕੇ ਆਉਂਦੇ ਹਨ ਅਤੇ ਦੂਜੇ ਸਬੰਧਤ ਮਹਿਕਮੇ ਦੀਆਂ ਅਣਗਹਿਲੀਆਂ ਦੇ ਕਾਰਣ ਫਲੱਡਜ਼ ਆਉਂਦੇ ਹਨ। ਪਿਛਲੀ ਵਾਰੀ ਅਸੀਂ ਵੇਖਿਆ ਅਤੇ ਮੈਂ ਖੁਦ ਐਸ.ਈ. ਅਤੇ ਚੀਫ ਇੰਜੀਨੀਅਰ ਡਰੇਨੇਜ਼ ਨੂੰ ਮਿਲ ਕੇ ਵਾਰ ਵਾਰ ਕਿਹਾ ਕਿ ਜਿਹੜਾ ਡਰੇਨੇਜ਼ ਵਿਚ ਬੂਟੀ ਫੈਲੀ ਹੋਈ ਹੈ, ਇਸ ਨੂੰ ਹਟਾਉਣ ਦਾ ਕੋਈ ਯਤਨ ਕਰੋ ਨਹੀਂ ਤਾਂ ਇਸ ਨੇ ਪਾਣੀ ਦਾ ਪੂਰਾ ਨਿਕਾਸ ਨਹੀਂ ਹੋਣ ਦੇਣਾ, ਪਰ ਇਸ ਪਾਸੇ ਮਹਿਕਮੇਂ ਵਲੋਂ ਕੋਈ ਧਿਆਨ ਨਹੀਂ ਦਿੱਤਾ ਗਿਆ। ਜਿਸ ਦਾ ਨਤੀਜਾ ਇਹ ਹੋਇਆ ਕਿ ਪੰਜਾਬ ਵਿਚ ਫਲੱਡਜ਼ ਆਏ ਅਤੇ ਇਹ ਪਾਣੀ ਓਵਰਫਲੋ ਹੋ ਗਿਆ। ਨਦੀਆਂ ਅਤੇ ਨਹਿਰਾਂ ਦਾ ਪਾਣੀ ਬਾਹਰ ਨਿਕਲ ਕੇ ਲੋਕਾਂ ਦੀਆਂ ਕਾਲੋਨੀਜ਼ ਵਿਚ ਵੜਿਆ ਅਤੇ ਲੋਕਾਂ ਦਾ ਜਾਨੀ ਅਤੇ ਮਾਲੀ ਬਹੁਤ ਜ਼ਿਆਦਾ ਨੁਕਸਾਨ ਹੋਇਆ। ਲੋਕਾਂ ਨੇ ਪਾਣੀ ਦੇ ਨਿਕਾਸ ਲਈ ਆਪ ਪ੍ਰਬੰਧ ਕੀਤੇ ਅਤੇ ਜਿਹੜੀ ਬੂਟੀ ਸੀ ਉਸ ਨੂੰ ਆਪ ਵੱਢਿਆ

ਇਹ ਬੂਟੀ ਜਿਹੜੀ ਪੁਲਾਂ ਦੇ ਵਿਚ ਫੱਸੀ ਹੋਈ ਸੀ ਉਸ ਨੂੰ ਵੱਢਿਆ । ਲੋਕਾਂ ਨੇ ਆਪਣੀਆਂ ਜਾਨਾਂ ਤਲੀ ਤੇ ਰੱਖ ਕੇ ਕੰਮ ਕੀਤਾ ਅਤੇ ਦਿਨ ਰਾਤ ਕੰਮ ਕੀਤਾ। ਸਾਡੇ ਇਕ ਬਾਰੋਵਾਲ ਪਿੰਡ ਹੈ, ਜਿਥੇ ਜਿਥੇ ਮੁੱਖ ਮੰਤਰੀ ਸਾਹਿਬ ਨੇ ਪੁੱਲ ਤੇ ਜਾ ਕੇ ਵੇਖਿਆ ਕਿ 4 ਬੰਦਿਆਂ ਨੂੰ ਬੂਟੀ ਕੱਟਦੇ ਹੋਏ ਸੱਪ ਲੜ ਗਿਆ, ਸਪੀਕਰ ਸਾਹਿਬ, ਇਹ ਮਹਿਕਮੇਂ ਦੀ ਅਣਗਹਿਲੀ ਕਰਕੇ ਕਾਫੀ ਮਾਤਰਾ ਵਿਚ ਸਾਡਾ ਮਾਲੀ ਅਤੇ ਜਾਨੀ ਨੁਕਸਾਨ ਪਿਛਲੇ ਫਲੱਡਜ਼ ਵਿਚ ਹੋਇਆ ਸੀ।

ਮੇਰੇ ਤੋਂ ਪਹਿਲਾਂ ਸਰਦਾਰ ਈਸ਼ਰ ਸਿੰਘ ਨੇ ਫਲੱਡਜ਼ ਦਾ ਜ਼ਿਕਰ ਇਥੇ ਕਾਫੀ ਕੀਤਾ ਹੈ ਅਤੇ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਨੇ ਮਤਾ ਪੇਸ਼ ਕਰਦੇ ਹੋਏ ਦਸਿਆ ਸੀ ਕਿ ਪੰਜਾਬ ਵਿਚ ਪਿਛੇ ਬਹੁਤ ਭਿਆਨਕ ਫਲੱਡਜ਼ ਆਏ ਅਤੇ ਇਸ ਦਾ ਸਾਰਿਆਂ ਨਾਲੋਂ ਜ਼ਿਆਦਾ ਨੁਕਸਾਨ ਸਾਡੇ ਮਾਨਸਾ ਜ਼ਿਲ੍ਹੇ ਦਾ ਹੋਇਆ। ਮਾਨਸਾ ਜ਼ਿਲ੍ਹਾ ਹਮੇਸ਼ਾ ਹੜ੍ਹਾਂ ਦੀ ਮਾਰ ਥੱਲੇ ਆਉਂਦਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਫਲੱਡ ਦਾ ਪਾਣੀ ਹਾਲੇ ਵੀ ਸਾਡੇ ਮਾਨਸਾ ਜ਼ਿਲ੍ਹੇ ਵਿਚ ਰੁਕਿਆ ਹੋਇਆ ਹੈ ਅਤੇ ਇਸ ਦੀ ਇਤਨੀ ਮਾਰ ਹੋਈ ਹੈ ਕਿ ਅਸੀਂ ਕੋਈ ਵੀ ਫਸਲ ਇਸ ਸਾਲ ਨਹੀਂ ਬੀਜ ਸਕੇ ਕਿਉਂਕਿ ਹਾਲੇ ਵੀ ਸਾਡੀਆਂ ਜ਼ਮੀਨਾਂ ਦੇ ਵਿਚ ਪਾਣੀ ਖੜ੍ਹਾ ਹੈ। ਫਸਲ ਤਾਂ ਬਹੁਤ ਦੂਰ ਦੀ ਗੱਲ ਹੈ। ਇਸ ਦੀ ਵਜ੍ਹਾ ਇਹ ਹੈ ਕਿ ਸਾਡੇ ਮਾਨਸਾ ਜ਼ਿਲ੍ਹੇ ਵਿਚ ਇਹ ਪਾਣੀ ਰੋਪੜ ਤੋਂ ਨਿਕਾਸ ਹੋ ਕੇ ਪਟਿਆਲਾ ਅਤੇ ਪਟਿਆਲਾ ਤੋਂ ਹੋ ਕੇ ਸੰਗਰੂਰ ਨੂੰ ਮਾਰ ਕਰਦਾ ਹੋਇਆ ਸਾਡੇ ਜ਼ਿਲ੍ਹਾ ਮਾਨਸਾ ਵਿਚ ਪਹੁੰਚਦਾ ਹੈ। ਜਿਸ ਕਾਰਣ ਭਾਰੀ ਨੁਕਸਾਨ ਸਾਡੇ ਜ਼ਿਲ੍ਹੇ ਮਾਨਸਾ ਦਾ ਹੁੰਦਾ ਹੈ। ਸਭ ਨਾਲੋਂ ਜ਼ਿਆਦਾ ਮਾਰ ਸਾਡੇ ਜ਼ਿਲ੍ਹੇ ਮਾਨਸਾ ਉਤੇ ਪੈਂਦੀ ਹੈ।

ਸਪੀਕਰ ਸਾਹਿਬ, ਘੱਗਰ, ਸਰਹੰਦ ਅਤੇ ਸਾਹੋਕੇ ਇਹ ਤਿੰਨ ਛੋਟੀਆਂ ਛੋਟੀਆਂ ਡਰੇਨਾਂ ਹਨ ਜੋ ਕਿ ਮਾਨਸਾ ਵਿਚੋਂ ਗੁਜ਼ਰਦੀਆਂ ਹਨ । ਜਿਹੜੀ ਘੱਗਰ ਨਦੀ ਹੈ, ਉਹ ਹਰਿਆਣੇ ਵਿਚ ਦੀ ਗੁਜ਼ਰਦੀ ਹੈ। (ਵਿਘਨ) ਜਦੋਂ ਪਾਣੀ ਦਾ ਫਲੌਅ ਜ਼ਿਆਦਾ ਹੋ ਜਾਂਦਾ ਹੈ ਤਾਂ ਇਸ ਦਾ ਪਾਣੀ ਹਰਿਆਣੇ ਵਿਚ ਨੁਕਸਾਨ ਕਰਦਾ ਹੈ। ਸਪੀਕਰ ਸਾਹਿਬ, ਇਸ ਤੇ ਜਿਹੜੇ ਸਾਈਫਨ ਬਣਾਏ ਗਏ ਹਨ ਉਹ ਤੰਗ ਹਨ। ਸਰਦਾਰ ਜਗਮੋਹਨ ਸਿੰਘ ਕੰਗ ਜੀ ਨੇ ਮੌਕੇ ਤੇ ਜਾ ਕੇ ਉਥੇ ਸਰਵੇਖਣ ਵੀ ਕੀਤਾ ਸੀ ਜਿਸ ਕਰਕੇ ਉਥੋਂ ਪਾਣੀ ਚੰਗੀ ਤਰ੍ਹਾਂ ਕਰਾਸ ਨਹੀਂ ਕਰ ਸਕਦਾ। (ਵਿਘਨ) ਜਦੋਂ ਹਰਿਆਣੇ ਵਾਲਿਆਂ ਨੂੰ ਪਾਣੀ ਦਾ ਖਤਰਾ ਹੁੰਦਾ ਹੈ ਤਾਂ ਉਹ ਪਾਣੀ ਨੂੰ ਪੰਜਾਬ ਵੱਲ ਮੋੜ ਦਿੰਦੇ ਹਨ ਅਤੇ ਇਸ ਤਰ੍ਹਾਂ ਪੰਜਾਬ ਦੇ ਸੈਂਕੜੇ ਪਿੰਡਾਂ ਦਾ ਨੁਕਸਾਨ ਹੁੰਦਾ ਹੈ। ਸਰਹਿੰਦ ਡਰੇਨ ਹੈ ਉਹ ਮਾਨਸਾ ਵਿਚ ਦੀ ਹੁੰਦੀ ਹੋਈ ਹਰਿਆਣੇ ਦੀ ਘੱਗਰ ਨਦੀ ਵਿਚ ਪੈਂਦੀ ਹੈ। ਮੈਂ ਸਪੀਕਰ ਸਾਹਿਬ, ਮਾਨਸਾ ਜ਼ਿਲ੍ਹੇ ਵਾਸਤੇ ਸਰਕਾਰ ਨੂੰ ਦੁਬਾਰਾ ਬੇਨਤੀ ਕਰਾਂਗਾ ਕਿ ਹਰਿਆਣਾ ਦੀ ਸਰਕਾਰ ਨਾਲ ਇਹ ਮਸਲਾ ਉਠਾਇਆ ਜਾਵੇ ਅਤੇ ਇਸ ਦਾ ਕੋਈ ਪੰਜਾਬ ਸਰਕਾਰ ਵਲੋਂ ਪੱਕਾ ਪ੍ਰਬੰਧ ਕੀਤਾ ਜਾਵੇ ਤਾਂ ਕਿ ਮਾਨਸਾ ਜ਼ਿਲ੍ਹੇ ਦੇ ਲੋਕਾਂ ਨੂੰ ਨੁਕਸਾਨ ਦਾ ਸਾਹਮਣਾ ਨਾ ਕਰਨਾ ਪਵੇ। ਜਿਹੜੀ ਸਾਹੋਕੇ ਡਰੇਨ ਹੈ, ਸਪੀਕਰ ਸਾਹਿਬ ਮਾਨਯੋਗ ਮੰਤਰੀ ਜੀ ਨੇ ਉਥੇ ਜਾ ਕੇ ਮੌਕਾ ਵੀ ਵੇਖਿਆ ਹੈ ਕਿ ਉਸ ਵਿੱਚ ਕਿਤਨੀ ਮਿੱਟੀ ਪਈ ਹੋਈ ਹੈ ਅਤੇ ਜ਼ਿਆਦਾ ਵਹਾਓ ਨਾਲ ਪਾਣੀ ਦਾ ਬੰਧ ਟੁੱਟ ਜਾਂਦਾ ਹੈ ਅਤੇ ਪਿੰਡਾਂ ਨੂੰ ਬਹੁਤ ਜ਼ਿਆਦਾ

[ਸਰਦਾਰ ਸ਼ੇਰ ਸਿੰਘ ਗੱਗੋਵਾਲ]

ਨੁਕਸਾਨ ਕਰਦਾ ਹੈ ਅਤੇ ਸ਼ਹਿਰਾਂ ਨੂੰ ਵੀ ਨੁਕਸਾਨ ਕਰਦਾ ਹੈ। ਸਪੀਕਰ ਸਾਹਿਬ, ਇਸ ਦੇ ਨਾਲ ਸਿੱਧੀ ਲਲਸਾਰਾ ਡਰੇਨ ਹੈ। ਉਥੇ ਪੰਜਾਬ ਸਰਕਾਰ ਦੇ ਇੰਜੀਨੀਅਰਾਂ ਨੇ ਨਾ-ਸਹਿਮਤੀ ਪ੍ਰਗਟ ਕਰਦੇ ਹੋਏ ਕਿਹਾ ਹੈ ਕਿ ਇਹ ਇਸ ਥਾਂ ਤੋਂ ਉਚੀ ਹੈ ਔਰ ਫਲਾਣੀ ਜਗ੍ਹਾ ਤੋਂ ਨੀਵੀਂ ਹੈ, ਇਸ ਕਰਕੇ ਬੜੀ ਮੁਸ਼ਕਲ ਹੈ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਇਸ ਦਾ ਕੋਈ ਹੱਲ ਕਢਿਆ ਜਾਵੇ ਤਾਂ ਕਿ ਪੰਜਾਬ ਦੇ ਲੋਕਾਂ ਦਾ ਨੁਕਸਾਨ ਨਾ ਹੋ ਸਕੇ। ਸਪੀਕਰ ਸਾਹਿਬ, ਮੈਂ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਨੂੰ ਵਧਾਈ ਵੀ ਦਿੰਦਾ ਹਾਂ ਜਿਨ੍ਹਾਂ ਨੇ ਫਲੱਡ ਕੰਟਰੋਲ ਬੋਰਡ ਪਹਿਲੀ ਵਾਰ ਬਣਾਇਆ ਹੈ ਔਰ ਇਸ ਤੋਂ ਪਹਿਲਾਂ ਕਿਸੇ ਹੋਰ ਸਰਕਾਰ ਨੇ ਇਹ ਫਲੱਡ ਕੰਟਰੋਲ ਬੋਰਡ ਨਹੀਂ ਸੀ ਬਣਾਇਆ। (ਥੰਪਿੰਗ) ਇਸ ਤੋਂ ਪਹਿਲਾਂ ਕੋਈ ਫਲੱਡ ਕੰਟਰੋਲ ਬੋਰਡ ਨਹੀਂ ਸੀ ਜਿਹੜਾ ਇਨ੍ਹਾਂ ਕੁਦਰਤੀ ਆਫਤਾਂ ਤੋਂ ਸਾਡੀ ਦੇਖਭਾਲ ਕਰੇ ਅਤੇ ਉਨ੍ਹਾਂ ਦੀ ਨਿਗਰਾਨੀ ਕਰੇ। ਮੈਂ ਬੇਨਤੀ ਕਰਦਾ ਹਾਂ ਕਿ ਹੁਣੇ ਤੋਂ ਹੀ ਸਰਕਾਰ ਨੂੰ ਜੰਗੀ ਪੱਧਰ ਤੇ ਨਾਲਿਆਂ ਦੀ ਡਰੇਨਾਂ ਦੀ ਸਫਾਈ ਕਰਨੀ, ਇਨ੍ਹਾਂ ਦੇ ਬੰਨ੍ਹਾਂ ਨੂੰ ਮਜ਼ਬੂਤ ਕਰਨਾ ਅਤੇ ਜਿਥੇ ਕੋਈ ਹੋਰ ਸੁਝਾਓ ਹਨ, ਉਨ੍ਹਾਂ ਤੇ ਅਮਲ ਕਰਨਾ ਚਾਹੀਦਾ ਹੈ ਤਾਂ ਕਿ ਅਗੇ ਤੋਂ ਆਉਣ ਵਾਲੀਆਂ ਜਿਹੜੀਆਂ ਬਾਰਸ਼ਾਂ ਹਨ, ਉਨ੍ਹਾਂ ਵਿਚ ਪੰਜਾਬ ਦੇ ਲੋਕਾਂ ਨੂੰ ਨੁਕਸਾਨ ਤੋਂ ਬਚਾਇਆ ਜਾ ਸਕੇ। ਏਨੇ ਸ਼ਬਦ ਕਹਿ ਕੇ ਆਪਣੀ ਜਗ੍ਹਾ ਲੈਂਦਾ ਹਾਂ। ਧੰਨਵਾਦ।

*11.25 ਪੂਰਵ ਦੁਪਹਿਰ | (ਇਸ ਸਮੇਂ *ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸ੍ਰੀ ਡਿਪਟੀ ਸਪੀਕਰ**: ਹਾਂ ਜੀ, ਜੋਧਾਂ ਜੀ।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ)**: ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਹੜ੍ਹਾਂ ਲਈ ਮਾਸਟਰ ਪਲਾਨ ਤਿਆਰ ਕਰਨ ਵਾਸਤੇ ਜੋ ਰੈਜ਼ੋਲਿਉਸ਼ਨ ਮਾਨਯੋਗ ਐਮ.ਐਲ.ਏ. ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਜੀ ਨੇ ਰਖਿਆ ਹੈ, ਉਸਤੇ ਬੋਲਣ ਦਾ ਮੌਕਾ ਦਿੱਤਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਅਸੀਂ ਸਾਰੇ ਜਾਣਦੇ ਹਾਂ ਕਿ ਜਿਹੜੇ ਹੜ੍ਹ ਹਨ, ਇਹ ਦੁਨੀਆਂ ਭਰ ਵਿਚ ਆਉਂਦੇ ਹਨ ਤੇ ਆਪਣੇ ਨਾਲ ਤਬਾਹੀ ਲੈ ਕੇ ਆਉਂਦੇ ਹਨ। ਹੜ੍ਹ ਕੁਝ ਲੋਕਾਂ ਲਈ ਤਬਾਹੀ ਸਾਬਤ ਹੁੰਦੇ ਹਨ ਅਤੇ ਕੁਝ ਲਈ ਵਰਦਾਨ ਸਾਬਤ ਹੁੰਦੇ ਹਨ। ਰੈਜੋਲਿਊਸ਼ਨ ਵਿਚ ਜਿਹੜੀ ਮਾਸਟਰ ਪਲਾਨ ਦੀ ਗੱਲ ਕੀਤੀ ਗਈ ਹੈ ਕਿ ਇਹ ਬਣਾਇਆ ਜਾਣਾ ਚਾਹੀਦਾ ਹੈ, ਇਸਦੀ ਮੈਂ ਪੂਰੀ ਤਰ੍ਹਾਂ ਨਾਲ ਹਰ ਪੱਖ ਤੋਂ ਅਤੇ ਹਰ ਵਰਗ ਦੇ ਲੋਕਾਂ ਦੀ ਟੈਕਨੀਕਲ ਰਾਏ ਮਾਸਟਰ ਪਲਾਨ ਬਣਾ ਕੇ, ਟਾਈਮ ਬਾਊਂਡ ਕਰਕੇ, ਇਸਨੂੰ ਤਿਆਰ ਕੀਤਾ ਜਾਵੇ, ਇੰਪਲੀਮੈਂਟ ਕੀਤਾ ਜਾਵੇ, ਇਸ ਨਾਲ ਸਹਿਮਤੀ ਪ੍ਰਗਟ ਕਰਦਾ ਹਾਂ। ਪਰ ਸਾਡਾ ਤਜਰਬਾ ਦੱਸਦਾ ਹੈ, ਡਿਪਟੀ ਸਪੀਕਰ ਸਾਹਿਬ, ਕਿ ਮਾਸਟਰ ਪਲਾਨਾਂ ਬਣਦੀਆਂ ਹਨ ਪਰ ਧਰੀਆਂ ਦੀਆਂ ਧਰੀਆਂ ਹੀ ਰਹਿ ਜਾਂਦੀਆਂ ਹਨ। ਮਾਨਯੋਗ, ਡਿਪਟੀ ਸਪੀਕਰ ਸਾਹਿਬ, ਜੋ ਗੱਲ ਹੈ ਮਾਸਟਰ ਪਲਾਨ ਤਿਆਰ ਕਰਨ ਦੀ, ਉਸਦੀ ਮੈਂ ਡੱਟ ਕੇ ਪ੍ਰੋੜ੍ਹਤਾ ਕਰਦਾ ਹਾਂ ਪਰ ਇਸਦੇ ਨਾਲ ਮੈਂ ਸਰਕਾਰ ਨੂੰ ਇਹ ਵੀ

ਬੇਨਤੀ ਕਰਦਾ ਹਾਂ ਕਿ ਜੋ ਧਨ ਇਸ ਲਈ ਰਖਿਆ ਜਾਣਾ ਹੈ, ਖਰਚ ਕੀਤਾ ਜਾਣਾ ਹੈ, ਉਸਨੂੰ ਠੀਕ ਢੰਗ ਨਾਲ ਵਰਤਿਆ ਜਾਵੇ ਕਿਉਂਕਿ ਅਸੀਂ ਦੇਖਦੇ ਹਾਂ ਕਿ ਪਿਛਲੇ ਸਮੇਂ ਵਿਚ ਹੜ੍ਹ ਆਏ ਅਤੇ ਉਨ੍ਹਾਂ ਨੇ ਲੋਕਾਂ ਦੀ ਬੜੀ ਤਬਾਹੀ ਕੀਤੀ। ਡੰਗਰ, ਪਸ਼ੂ, ਜਾਨ ਮਾਲ, ਫਸਲਾਂ ਅਤੇ ਮਕਾਨ ਰੁੜ੍ਹੇ। ਜਿਥੇ ਇਕ ਪਾਸੇ ਲੋਕਾਂ ਦੀ ਤਬਾਹੀ ਹੋਈ, ਉਥੇ ਦੂਜੇ ਪਾਸੇ ਜਿਹੜਾ ਮਹਿਕਮਾ ਡਰੇਨੇਜ਼ ਹੈ, ਇਸਨੇ ਅੰਨ੍ਹਾਂ ਧਨ ਕਮਾਇਆ ਡਿਪਟੀ ਸਪੀਕਰ ਸਾਹਿਬ, ਮੈਂ ਉਸਦੀਆਂ ਉਦਾਹਰਣਾਂ ਤੁਹਾਡੇ ਸਾਹਮਣੇ ਪੇਸ਼ ਕਰਾਂਗਾ। ਜਦੋਂ ਬਾਰਸ਼ਾਂ ਜ਼ਿਆਦਾ ਹੁੰਦੀਆਂ ਹਨ, ਤਾਂ ਜਿਹੜਾ ਪਹਾੜਾਂ ਤੋਂ ਪਾਣੀ ਆਉਂਦਾ ਹੈ, ਉਹ ਜ਼ਿਆਦਾ ਆਉਂਦਾ ਹੈ ਅਤੇ ਬੜੀ ਤੇਜ਼ੀ ਨਾਲ ਥੱਲੇ ਆਉਂਦਾ ਹੈ। ਉਹ ਪਾਣੀ ਫੇਰ ਨਦੀਆਂ, ਨਾਲਿਆਂ ਰਾਹੀਂ ਦਰਿਆਵਾਂ ਵਿਚੋਂ ਵੀ ਬੰਨ ਤੋੜ ਕੇ ਲੋਕਾਂ ਦੇ ਖੇਤਾਂ ਵਿਚ ਅਤੇ ਆਬਾਦੀ ਵਿਚ ਜਾ ਵੜਦਾ ਹੈ। ਇਸ ਲਈ ਉਸਨੂੰ ਕੰਟਰੋਲ ਕਰਨ ਵਾਸਤੇ ਜ਼ਰੂਰੀ ਹੈ ਕਿ ਜਿਥੋਂ ਪਾਣੀ ਚਲਦਾ ਹੈ ਪਹਾੜਾਂ ਦੇ ਉਤੋਂ, ਉਥੋਂ ਪਲਾਨ ਸ਼ੁਰੂ ਕੀਤੀ ਜਾਵੇ। ਸ਼ਿਵਾਲਿਕ ਦੀਆਂ ਪਹਾੜੀਆਂ ਦੇ ਉਤੇ ਸੰਘਣੇ ਜੰਗਲਾਤ ਲਾਏ ਜਾਣ। ਉਥੋਂ ਨਦੀਆਂ ਨਾਲੇ ਆਉਂਦੇ ਹਨ। ਉਨ੍ਹਾਂ ਪਹਾੜੀਆਂ ਦੇ ਉਤੋਂ ਸ਼ੁਰੂ ਕਰਕੇ ਉਨ੍ਹਾਂ ਨਦੀਆਂ ਨਾਲਿਆਂ ਦੇ ਦੋਨੋਂ ਪਾਸੇ ਵੀ 100-100 ਮੀਟਰ ਦੀ ਦੂਰੀ ਤੇ ਜੰਗਲ ਲਾਇਆ ਜਾਵੇ। ਫੇਰ ਜਦੋਂ ਪਾਣੀ ਤੇਜ਼ੀ ਨਾਲ ਆਉਂਦਾ ਹੈ ਤਾਂ ਪਾਣੀ ਨੂੰ ਰੋਕਣ ਵਾਸਤੇ ਬੇਰੀਅਰ ਖੜੇ ਕੀਤੇ ਜਾਣੇ ਚਾਹੀਦੇ ਹਨ ਅਤੇ ਛੋਟੇ ਛੋਟੇ ਚੈਕ ਡੈਮ ਬਣਾਏ ਜਾਣੇ ਚਾਹੀਦੇ ਹਨ। ਤਾਂ ਕਿ ਪਾਣੀ ਦੀ ਰਫਤਾਰ ਨੂੰ ਤੋੜਿਆ ਜਾ ਸਕੇ, ਅਤੇ ਜਿਹੜਾ ਪਾਣੀ ਤੇਜ਼ੀ ਨਾਲ ਆ ਕੇ ਤਬਾਹੀ ਕਰਦਾ ਹੈ, ਅਸੀਂ ਇਸ ਢੰਗ ਨਾਲ ਉਸਨੂੰ ਰੋਕਣ ਵਿਚ ਸਹਾਈ ਹੋ ਸਕੀਏ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਾਡਾ ਡਰੇਨੇਜ ਮਹਿਕਮਾ ਵੀ ਇਕ ਬੜਾ ਅਜੀਬ ਮਹਿਕਮਾ ਹੈ। ਮੈਂ ਇਸ ਦੀ ਤੁਲਨਾ ਕਰਦਾ ਹਾਂ ਕਿ ਇਕ ਸਾਧੂ ਸੀ ਅਤੇ ਉਸ ਕੋਲ ਇੱਕ ਟੱਟੂ ਸੀ। ਉਸ ਕੋਲ ਸਰਦੀ ਦੇ ਦਿਨਾਂ ਵਿਚ ਰਜਾਈ ਨਹੀਂ ਸੀ। ਰਾਤ ਨੂੰ ਜਦੋਂ ਰੋਜ਼ ਉਸਨੂੰ ਸਰਦੀ ਲਗਦੀ ਸੀ ਤਾਂ ਉਸ ਨੇ ਸੋਚਣਾ ਕਿ ਟੱਟੂ ਵੇਚ ਦੇਣਾ ਹੈ ਅਤੇ ਰਜਾਈ ਲੈਣੀ ਹੈ। ਪਰ ਸਵੇਰੇ ਜਦੋਂ ਸੂਰਜ ਦੀਆਂ ਕਿਰਣਾਂ ਪੈਣੀਆਂ ਤਾਂ ਫੇਰ ਸਾਧੂ ਨੇ ਟੱਟੂ ਤੇ ਸਵਾਰ ਹੋ ਕੇ ਤੁਰ ਪੈਣਾ। ਇਹ ਹਾਲ ਡਰੇਨੇਜ਼ ਮਹਿਕਮੇ ਦਾ ਹੈ। ਇਹ ਉਸ ਸਮੇਂ ਹਰਕਤ ਵਿਚ ਆਉਂਦਾ ਹੈ ਜਦੋਂ ਹੜ੍ਹ ਆ ਜਾਂਦੇ ਹਨ, ਤਬਾਹੀ ਮਚਾਉਂਦੇ ਹਨ। ਡਿਪਟੀ ਸਪੀਕਰ ਸਹਿਬ, ਇਕ ਪਰੀਵੈਂਨਟਿਵ ਮਈਯਰਜ਼ ਹੁੰਦੇ ਹਨ ਅਤੇ ਇਕ ਰੈਮੇਡੀਆਲ ਮਈਯਰਜ਼ ਹੁੰਦੇ ਹਨ। ਇਸ ਮਹਿਕਮੇ ਦੁਆਰਾ ਪਰੀਵੈਂਨਟਿਵ ਮਈਯਰਜ਼ ਬਹੁਤ ਘੱਟ ਲਏ ਜਾਂਦੇ ਹਨ, ਅਤੇ ਇਹ ਰੈਮੇਡੀਅਲ ਮਈਯਰਜ਼ ਹੀ ਲੈਂਦੇ ਹਨ। ਉਹ ਵੀ ਉਸ ਸਮੇਂ ਜਦੋਂ ਹਲਕਾ ਮਾੜਾ ਛਕਿਆ ਛਕਾਇਆ ਜਾਂਦਾ ਹੋਵੇ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਸਾਡਾ ਡਰੇਨੇਜ਼ ਡਿਪਾਰਟਮੈਂਟ ਹੈ, ਉਹ ਕੀ ਕਰਦਾ ਹੈ? ਜੋ ਸਾਡਾ ਦਰਿਆਵਾਂ ਦਾ, ਨਦੀਆਂ ਦਾ, ਨਾਲਿਆਂ ਦਾ ਬੈੱਡ ਹੈ, ਉਸ ਨੂੰ ਤੰਗ ਕੀਤਾ ਜਾ ਰਿਹਾ ਹੈ। ਇਨ੍ਹਾਂ ਦੇ ਬੈੱਡ ਨੂੰ ਤੰਗ ਕਰਨ ਨਾਲ ਇਹ ਹੜ੍ਹ ਨਹੀਂ ਰੋਕੇ ਜਾ ਸਕਦੇ। ਜਿਸ ਤਰ੍ਹਾਂ ਅਤਵਾਦ ਨੂੰ ਡੰਡੇ ਨਾਲ ਖਤਮ ਕਰਨ ਦੀ ਗੱਲ ਕੀਤੀ ਜਾ ਰਹੀ ਹੈ ਪਰ ਇਹ ਅੱਤਵਾਦ ਡੰਡੇ ਨਾਲ

[ਕਾਮਰੇਡ ਤਰਸੇਮ ਜੋਧਾਂ]

ਖਤਮ ਨਹੀਂ ਹੋ ਸਕਦਾ, ਇਸ ਤਰ੍ਹਾਂ ਹੀ ਨਦੀਆਂ ਨਾਲਿਆਂ ਅਤੇ ਦਰਿਆਵਾਂ ਦੇ ਬੈਡ ਤੰਗ ਕਰਕੇ ਹੜ੍ਹਾਂ ਨੂੰ ਰੋਕਿਆ ਨਹੀਂ ਜਾ ਸਕਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਬੈੱਡ ਨੂੰ ਤੰਗ ਨਾ ਕੀਤਾ ਜਾਵੇ, ਉਸ ਨੂੰ ਖੁਲ੍ਹਾ ਰਖਿਆ ਜਾਵੇ। ਜਿਸ ਢੰਗ ਦੇ ਨਾਲ ਉਥੇ ਬੈੱਡ ਤੇ ਬੰਨ੍ਹ ਲਾਏ ਜਾਂਦੇ ਹਨ, ਉਹ ਬੰਨ੍ਹ ਨਾ ਲਾਏ ਜਾਣ। ਇਸ ਦੀ ਬਜਾਏ ਇਹ ਜਿਹੜੇ ਬੰਨ੍ਹ ਹਨ, ਇਹ ਪਿਛੇ ਕਰਕੇ ਹਟ ਕੇ ਲਗਾਏ ਜਾਣ ਤਾਂ ਕਿ ਪਾਣੀ ਫਰੀਲੀ ਚਲ ਸਕੇ। ਇਸ ਤੋਂ ਇਲਾਵਾ ਪਾਣੀ ਨੂੰ ਰੋਕਣ ਵਾਸ ਤੇ ਜਿਹੜੇ ਪੱਥਰ ਪਾਏ ਜਾਂਦੇ ਹਨ, ਸਟੱਡ ਬਣਾਏ ਜਾਂਦੇ ਹਨ, ਇਹ ਹਰ ਸਾਲ ਹੜ੍ਹਾਂ ਵਿਚ ਰੁੜ੍ਹ ਜਾਂਦੇ ਹਨ। ਹੜ੍ਹਾਂ ਨੂੰ ਰੋਕਣ ਵਾਸਤੇ ਜਿਹੜੀ ਮਿੱਟੀ ਪਾਈ ਜਾਂਦੀ ਹੈ, ਉਹ ਵੀ ਹਰ ਸਾਲ ਰੁੜ੍ਹ ਜਾਂਦੀ ਹੈ। ਇਸ ਪੱਥਰ ਪਾਉਣ ਦਾ ਅਤੇ ਮਿੱਟੀ ਪਾਉਣ ਦਾ ਕੋਈ ਲੇਖਾ ਜੋਖਾ ਨਹੀਂ ਹੈ। ਇਸ ਕਰਕੇ ਇਸ ਦੇ ਵਾਸਤੇ ਪ੍ਰੀਵੈਂਨਟਿਵ ਮਈਅਰਜ਼ ਬਹੁਤ ਜ਼ਰੂਰੀ ਹਨ। ਜਦ ਤਕ ਇਹ ਪ੍ਰੀਵੈਂਨਟਿਵ ਮਈਅਰਜ਼ ਨਹੀਂ ਲਏ ਜਾਣਗੇ, ਤਦ ਤਕ ਹਰ ਸਾਲ ਅਸੀਂ ਪੈਸਾ ਖਰਚ ਕਰਦੇ ਰਹਾਂਗੇ ਪਰ ਲੋਕਾਂ ਦੀ ਇਸ ਤਰ੍ਹਾਂ ਹੀ ਤਬਾਹੀ ਹੁੰਦੀ ਰਹੇਗੀ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਪ੍ਰੀਵੈਂਨਟਿਵ ਮਈਅਰਜ਼ ਵਾਲੇ ਪਾਸੇ ਧਿਆਨ ਦੇਵੇ। ਇਸ ਦੇ ਵਾਸਤੇ ਮਾਸਟਰ ਪਲੈਨ ਤਿਆਰ ਕਰੇ। ਹੜ੍ਹਾਂ ਨੂੰ ਰੋਕਣ ਵੱਲ ਪੂਰਾ ਧਿਆਨ ਦੇਵੇ ਅਤੇ ਜਿਹੜੇ ਕੁਰੱਪਟ ਅਫਸਰ ਹਨ, ਉਨ੍ਹਾਂ ਨੂੰ ਲਾਜ਼ਮੀ ਤੌਰ ਤੇ ਲੋਕਾਂ ਦੇ ਸਾਹਮਣੇ ਖੜ੍ਹਾ ਕੀਤਾ ਜਾਵੇ। ਜਿਸ ਤਰ੍ਹਾਂ ਜੱਟ ਕਾਂ ਨੂੰ ਮਾਰ ਕੇ ਉਪਰ ਟੰਗ ਦਿੰਦਾ ਹੈ ਤਾਂ ਕਿ ਹੋਰ ਕਾਂ ਉਥੇ ਨਾ ਆਉਣ ਉਸ ਤਰ੍ਹਾਂ ਕੁਰੱਪਟ ਅਫਸਰਾਂ ਨੂੰ ਵੀ ਲੋਕਾਂ ਦੇ ਸਾਹਮਣੇ ਖੜ੍ਹਾ ਕੀਤਾ ਜਾਵੇ ਤਾਂ ਜੋ ਦੂਜੇ ਅਫਸਰਾਂ ਨੂੰ ਵੀ ਇਸ ਤੋਂ ਸਬਕ ਮਿਲ ਸਕੇ।

ਡਿਪਟੀ ਸਪੀਕਰ ਸਾਹਿਬ, ਮੈਂ ਫਾਰੈਸਟ ਡਿਪਾਰਟਮੈਂਟ ਦੀ ਗੱਲ ਵੀ ਕਰਨੀ ਚਾਹੁੰਦਾ ਹਾਂ। ਇਹ ਮਹਿਕਮਾ ਕਿਸ ਤਰ੍ਹਾਂ ਹੇਰਾਫਰੀ ਕਰਦਾ ਹੈ, ਉਸ ਦੀ ਇਕ ਮਿਸਾਲ ਮੈਂ ਦੇਣੀ ਚਾਹੁੰਦਾ ਹਾਂ ਜੇ.ਬੀ.ਸੀ. ਡਿਪੂ ਸੰਗਰੂਰ ਤੋਂ ਅਬਲੋਵਾਲ ਡਿਪੂ ਪਟਿਆਲਾ ਵਾਸਤੇ ਲੱਕੜ ਮਿਤੀ 4 ਅਗਸਤ, 1993 ਨੂੰ ਚਲੀ। ਇਸ ਤੋਂ ਪਹਿਲਾਂ ਕਿਉਂਕਿ ਹੜ੍ਹ ਆਏ ਹੋਏ ਸੀ, ਇਸ ਕਰਕੇ ਇਸ ਦਾ ਫਾਇਦਾ ਉਠਾਉਣ ਦੀ ਕੋਸ਼ਿਸ਼ ਨਾਲ ਉਥੋਂ ਦਾ ਜਿਹੜਾ ਇਨਚਾਰਜ ਸੀ, ਉਸ ਨੇ ਅਬਲੋਵਾਲ ਡਿਪੂ ਵਿਚ ਮਿਤੀ 4 ਜੁਲਾਈ, 1993 ਨੂੰ ਇਹ ਲੱਕੜ ਪਹੁੰਚੀ ਸ਼ੋਅ ਕਰ ਦਿੱਤੀ। ਉਸ ਨੇ ਹੇਰਾਫਰੀ ਕਰਨ ਵਾਸਤੇ ਇਸ ਲੱਕੜ ਦੀ ਪਹੁੰਚ ਇਕ ਮਹੀਨਾ ਪਹਿਲਾਂ ਹੀ ਸ਼ੋਅ ਕਰ ਦਿੱਤੀ। ਲੱਕੜ ਖਰਾਬ ਹੋ ਗਈ ਦਿਖਾ ਦਿੱਤੀ ਗਈ ਇਸ ਸਬੰਧ ਵਿਚ 3 ਰਿਪੋਰਟਾਂ ਸਰਕਾਰ ਨੂੰ ਪਹੁੰਚੀਆਂ। ਜਿਹੜੀ ਪਹਿਲੀ ਰਿਪੋਰਟ ਪ੍ਰਾਜੈਕਟ ਅਫਸਰ, ਪਟਿਆਲਾ ਅਤੇ ਮੰਡਲ ਮੈਨੇਜਰ ਮੁਹਾਲੀ ਨੇ ਭੇਜੀ, ਉਸ ਵਿਚ ਸਰਕਾਰ ਦਾ ਨੁਕਸਾਨ 51 ਹਜ਼ਾਰ ਰੁਪਏ ਦਾ ਵਿਖਾਇਆ ਗਿਆ। ਜੀ.ਐਮ. ਤਕਨੀਕੀ ਵਲੋਂ ਇਸ ਤੋਂ ਬਾਅਦ ਜਿਹੜੀ ਦੂਸਰੀ ਰਿਪੋਰਟ ਭੇਜੀ ਗਈ, ਉਸ ਵਿਚ ਇਹ ਨੁਕਸਾਨ 1 ਲੱਖ 50 ਹਜ਼ਾਰ ਰੁਪਏ ਦਾ ਵਿਖਾਇਆ ਗਿਆ। ਇਸ ਤੋਂ ਬਾਅਦ ਮਿਤੀ 26 ਅਗਸਤ, 1993 ਨੂੰ ਮੈਨੇਜਿੰਗ ਡਾਇਰੈਕਟਰ ਕਾਰਪੋਰੇਸ਼ਨ ਵਲੋਂ ਤਿਆਰ ਕਰਕੇ ਜਿਹੜੀ ਰਿਪੋਰਟ ਸਰਕਾਰ ਨੂੰ ਭੇਜੀ ਗਈ, ਉਸ ਵਿਚ ਇਹ ਨੁਕਸਾਨ 3 ਲੱਖ 72 ਹਜ਼ਾਰ ਰੁਪਏ ਦਾ ਦਸਿਆ ਗਿਆ। ਵਾਰੇ ਵਾਰੇ ਜਾਈਏ ਸਰਕਾਰ ਦੇ ਇਸ ਮਹਿਕਮੇ ਦੇ। ਪਹਿਲੀ ਤੋਂ ਦੂਸਰੀ ਅਤੇ ਦੂਸਰੀ ਤੋਂ ਤੀਸਰੀ ਰਿਪੋਰਟ ਵਿਚ ਇਕ ਨੁਕਸਾਨ ਵਧਦਾ ਚਲਾ ਗਿਆ। 3 ਲੱਖ 72 ਹਜ਼ਾਰ ਰੁਪਏ ਦੀ ਹੇਰਾਫੇਰੀ

ਕਰਨ ਵਾਸਤੇ ਲੱਕੜ ਚਲਦੀ ਇਕ ਮਹੀਨਾ ਪਿਛੋਂ ਹੈ ਪਰ ਪਹੁੰਚਦੀ ਇਕ ਮਹੀਨਾ ਪਹਿਲਾਂ ਹੈ ਪਰ ਇਹ ਮਿਸਾਲ ਤਾਂ ਆਟੇ ਵਿਚ ਲੂਣ ਵਾਲੀ ਗੱਲ ਹੈ। ਸਰਦਾਰ ਦਿਲਬਾਗ ਸਿੰਘ ਜੀ ਇਸ ਵਕਤ ਇਥੇ ਬੈਠੇ ਨਹੀਂ ਹਨ। ਮੈਂ ਉਨ੍ਹਾਂ ਦੀ ਪਿੱਠ ਪਿੱਛੇ ਉਨ੍ਹਾਂ ਦੀ ਤਾਰੀਫ ਕਰਦਾ ਹਾਂ ਕਿ ਉਨ੍ਹਾਂ ਨੇ ਉਡਣ ਦਸਤੇ ਬਣਾਏ। ਫਿਰ ਵੀ ਬਹੁਤ ਜ਼ਿਆਦਾ ਚੌਕਸੀ ਦੀ ਲੋੜ ਹੈ। ਡਰਨੇਜ਼ ਡਿਪਾਰਟਮੈਂਟ ਦੇ ਜਿਹੜੇ ਲੋਕ ਲੱਖਾਂ ਰੁਪਏ ਦੀ ਮਿੱਟੀ ਛੱਕ ਜਾਂਦੇ ਹਨ, ਪਤਾ ਨਹੀਂ ਉਨ੍ਹਾਂ ਦਾ ਹਾਜ਼ਮਾਂ ਕੀ ਹੈ? ਉਹ ਮਿੱਟੀ ਛੱਕ ਜਾਂਦੇ ਹਨ, ਪੱਥਰ ਛੱਕ ਜਾਂਦੇ ਹਨ। ਅਜਿਹੇ ਲੋਕਾਂ ਨੂੰ ਲਾਜ਼ਮੀ ਤੌਰ ਤੇ ਲੋਕਾਂ ਦੇ ਸਾਹਮਣੇ ਖੜ੍ਹਾ ਕੀਤਾ ਜਾਣਾ ਚਾਹੀਦਾ ਹੈ।

ਹੜ੍ਹਾਂ ਨੂੰ ਰੋਕਣ ਵਾਸਤੇ ਇਕ ਮਾਸਟਰ ਪਲੈਨ ਲਾਜ਼ਮੀ ਬਣਾਈ ਜਾਵੇ ਅਤੇ ਉਸ ਤੇ ਚੰਗੀ ਤਰ੍ਹਾਂ ਅਮਲ ਕੀਤਾ ਜਾਵੇ। ਉਸ ਦੇ ਅਮਲ ਨੂੰ ਸਮਾਂਬੱਧ ਕੀਤਾ ਜਾਵੇ। ਇਸ ਮਾਮਲੇ ਵਿਚ ਲੋਕਾਂ ਦੀ ਇਨਵਾਲਵਮੈਂਟ ਵੀ ਬਹੁਤ ਜ਼ਰੂਰੀ ਹੈ। ਮੇਰਾ ਆਪਣਾ ਤਜ਼ਰਬਾ ਦਸਦਾ ਹੈ। ਮੇਰੇ ਇਲਾਕੇ ਵਿਚ ਇਕ ਖੈਰਾ ਪਿੰਡ ਹੈ। ਉਥੇ ਹੜ੍ਹਾਂ ਦਾ ਪਾਣੀ ਆ ਗਿਆ। ਮੇਰੇ ਕੋਲ 4 ਸਰਪੰਚ ਆਏ ਅਤੇ ਕਹਿਣ ਲੱਗੇ ਕਿ ਠੇਕੇਦਾਰ ਲੋਕਾਂ ਨੂੰ ਮਿੱਟੀ ਨਹੀਂ ਪਾਉਣ ਦਿੰਦਾ। ਉਥੇ ਡੀ.ਸੀ. ਵੀ ਬੈਠਾ ਸੀ, ਕੁੰਮ ਕਲਾਂ ਹਲਕੇ ਦਾ ਐਮ.ਐਲ.ਏ. ਵੀ ਬੈਠਾ ਸੀ, ਐਸ.ਐਸ.ਪੀ. ਵੀ ਬੈਠਾ ਸੀ ਅਤੇ ਸਾਡੇ ਪਹਿਲੇ ਐਜੂਕੇਸ਼ਨ ਮਨਿਸਟਰ ਸਾਹਿਬ ਵੀ ਬੈਠੇ ਸਨ। ਅਸੀਂ ਰਾਤ ਨੂੰ ਲੋਕਾਂ ਕੋਲ ਗਏ। ਸਵੇਰੇ 150 ਟਰੈਕਟਰ ਲੈ ਕੇ ਲੋਕ ਆ ਪਹੁੰਚੇ। ਲੋਕ ਕਹਿਣ ਲੱਗੇ ਕਿ ਤੁਸੀਂ ਮਿੱਟੀ ਪਾ ਤਾਂ ਰਹੇ ਹੋ, ਲੇਕਿਨ ਮਹਿਕਮੇ ਵਾਲਿਆਂ ਨੇ ਇਹ ਮਿੱਟੀ ਖਾ ਜਾਣੀ ਹੈ। ਅਸੀਂ ਬੰਨ੍ਹ ਬੰਨ੍ਹ ਦਿੱਤਾ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਦੀ ਇਨਵਾਲਵਮੈਂਟ ਬਹੁਤ ਜ਼ਰੂਰੀ ਹੈ। ਲੋਕਾਂ ਦੀ ਇਨਵਾਲਵਮੈਂਟ ਜਿੰਨੀ ਜ਼ਿਆਦਾ ਹੋਵੇਗੀ, ਉਨ੍ਹਾਂ ਹੀ ਚੰਗਾ ਹੋਵੇਗਾ।

ਅੰਤ ਵਿੱਚ, ਡਿਪਟੀ ਸਪੀਕਰ ਸਾਹਿਬ, ਮੈਂ ਇਸ ਮਤੇ ਦੀ ਆਪਣੀ ਪਾਰਟੀ ਵੱਲੋਂ ਆਪਣੇ ਗਰੁੱਪ ਵੱਲੋਂ ਡਟਵੀਂ ਪ੍ਰੋੜ੍ਹਤਾ ਕਰਦਾ ਹਾਂ ਔਰ ਆਸ ਕਰਦਾ ਹਾਂ ਕਿ ਪੰਜਾਬ ਦੀ ਸਰਕਾਰ ਪਹਾੜਾਂ ਤੋਂ ਸ਼ੁਰੂ ਕਰਕੇ ਥੱਲੇ ਤੱਕ ਇਸ ਕੰਮ ਲਈ ਉਚਿਤ ਪੈਸਾ ਮੁਹੱਈਆ ਕਰਕੇ ਕੁਰੱਪਸ਼ਨ ਨੂੰ ਕਰੜੀ ਹੱਥੀ ਲਏਗੀ ਤਾਂ ਕਿ ਪੰਜਾਬ ਦੇ ਲੋਕਾਂ ਦੀ ਜਾਨ ਮਾਲ, ਲੋਕਾਂ ਦੇ ਘਰਾਂ ਅਤੇ ਉਨ੍ਹਾਂ ਦੇ ਪਸ਼ੂ ਅਤੇ ਡੰਗਰਾਂ ਦੀ ਰਾਖੀ ਕੀਤੀ ਜਾ ਸਕੇ। ਜਿਸ ਢੰਗ ਦੇ ਨਾਲ ਚੀਨ ਨੇ, ਕਿਉਂਕਿ ਚੀਨ ਬੜਾ ਬਦਨਾਮ ਸੀ ਉਥੇ ਵੀ ਬੜੇ ਹੜ੍ਹ ਆਉਂਦੇ ਸਨ, ਉਨ੍ਹਾਂ ਨੇ ਇਸ ਢੰਗ ਦੇ ਨਾਲ ਹੜ੍ਹਾਂ ਨੂੰ ਕਾਬੂ ਕੀਤਾ ਜਿਵੇਂ ਕਿ ਪਿੰਡਾਂ ਦੇ ਵਿੱਚ ਇਕ ਕਿਸਾਨ ਬਲਦ ਨੂੰ ਨੱਥ ਪਾ ਕੇ ਫਿਰ ਜਿੱਥੇ ਉਸਦਾ ਦਿਲ ਕਰੇ ਉਸ ਨੂੰ ਲੈ ਜਾਂਦਾ ਹੈ। ਇਸੇ ਤਰ੍ਹਾਂ ਸਾਨੂੰ ਵੀ ਚੀਨ ਤੋਂ ਸਿੱਖਿਆ ਲੈਣੀ ਚਾਹੀਦੀ ਹੈ ਔਰ ਪੰਜਾਬ ਦੇ ਵਿੱਚ ਉਹੀ ਢੰਗ ਤਰੀਕੇ ਅਪਨਾਉਣੇ ਚਾਹੀਦੇ ਹਨ ਤਾਂ ਕਿ ਹੜ੍ਹਾਂ ਦੀ ਮਾਰ ਤੋਂ ਪੰਜਾਬ ਨੂੰ ਬਚਾਇਆ ਜਾ ਸਕੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨ-ਵਾਦ ਕਰਦਾ ਹਾਂ ਅਤੇ ਆਪਣੇ ਗਰੁੱਪ ਵੱਲੋ ਜੋ ਮਾਨਯੋਗ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਜੀ ਨੇ ਪੰਜਾਬ ਦੇ ਵਿੱਚ ਸਰਕਾਰੀ ਤੌਰ ਤੇ ਹੜ੍ਹਾਂ ਨੂੰ ਰੋਕਣ ਵਾਸਤੇ ਜੋ ਮਾਸਟਰ ਪਲਾਨ ਦੀ ਤਜਵੀਜ਼ ਪੇਸ਼ ਕਰਨ ਦਾ ਮਤਾ ਪੇਸ਼ ਕੀਤਾ ਹੈ ਉਸ ਦੀ ਪ੍ਰੋੜ੍ਹਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਦੀ ਪ੍ਰੋੜ੍ਹਤਾ ਇਸ ਕਰਕੇ ਕਰਨੀ ਜ਼ਰੂਰੀ ਹੈ ਕਿਉਂਕਿ ਜੇ ਅਸੀਂ ਪੰਜਾਬ ਦੇ ਵਿੱਚ ਹੜ੍ਹਾਂ ਦੇ ਇਤਿਹਾਸ ਤੇ ਨਜ਼ਰ ਮਾਰੀਏ ਸਾਡੇ ਪੰਜਾਬ ਦੇ ਵਿੱਚ 1958 ਤੋਂ 1993 ਤੱਕ ਜੋ ਹੜ੍ਹ ਆਏ ਹਨ ਉਨ੍ਹਾਂ ਨੇ ਸਾਡਾ ਬਹੁਤ ਭਾਰੀ ਨੁਕਸਾਨ ਕੀਤਾ ਹੈ। ਪਹਿਲੀਆਂ ਸਾਰੀਆਂ ਸਰਕਾਰਾਂ ਅਜਿਹੇ ਮਤੇ ਇਥੇ ਹਾਊਸ ਵਿੱਚ ਲਿਆਉਂਦੀਆਂ ਰਹੀਆਂ ਹਨ ਪਰ ਪਿਛੇ ਸਰਕਾਰਾਂ ਦੀ ਇਹ ਰਵਾਇਤ ਰਹੀ ਹੈ ਕਿ ਉਨ੍ਹਾਂ ਮਤਿਆਂ ਤੇ ਬਹਿਸ ਕਰਕੇ ਉਥੇ ਹੀ ਛੱਡ ਦਿੱਤਾ ਜਾਂਦਾ ਰਿਹਾ ਹੈ। ਲੇਕਿਨ ਅੱਜ ਹਾਊਸ ਦੇ ਵਿੱਚ ਸਾਡੇ ਸਤਿਕਾਰਤ ਮਨਿਸਟਰ ਸਾਹਿਬ ਬੈਠੇ ਹਨ, ਸੀ.ਐਮ. ਸਾਹਿਬ ਵੀ ਸਮਾਪਤੀ ਤੱਕ ਆ ਜਾਣਗੇ। ਮੇਰੀ ਬੇਨਤੀ ਹੈ ਕਿ ਜੋ ਮਾਸਟਰ ਪਲਾਨ ਦੀ ਤਜਵੀਜ਼ ਆਈ ਹੈ, ਉਸ ਦੀ ਰੋਸ਼ਨੀ ਵਿੱਚ ਜਵਾਬ ਦੇ ਕੇ ਇਸ ਨੂੰ ਸਰਬ-ਸੰਮਤੀ ਦੇ ਨਾਲ ਪਾਸ ਕਰਕੇ ਇਸ ਨੂੰ ਅਮਲੀ ਰੂਪ ਦੇਣਾ ਚਾਹੀਦਾ ਹੈ। ਕਿਉਂਕਿ 1988 ਵਿੱਚ ਜਿਹੜੀ ਪੰਜਾਬ ਸਰਕਾਰ ਨੇ ਕੇਂਦਰ ਨੂੰ ਰਿਪੋਰਟ ਭੇਜੀ ਸੀ, ਉਸ ਵਿੱਚ 1726 ਕਰੋੜ ਰੁਪਏ ਦਾ ਇਕੱਲੇ ਪੰਜਾਬ ਦਾ ਹੀ ਨੁਕਸਾਨ ਤਜਵੀਜ਼ ਕੀਤਾ ਸੀ ਔਰ ਜੁਲਾਈ 1993 ਵਿੱਚ ਜੋ ਹੜ੍ਹ ਆਏ ਹਨ ਉਨ੍ਹਾਂ ਕਰਕੇ 47 ਦੇ ਕਰੀਬ ਕਸਬੇ ਔਰ ਲਗਭਗ 4741 ਪਿੰਡ ਹਨ ਜਿੱਥੇ ਕਿ ਬਹੁਤ ਹੀ ਭਾਰੀ ਮਾਲੀ ਔਰ ਜਾਨੀ ਨੁਕਸਾਨ ਹੋਇਆ, ਮਨੁੱਖੀ ਜਾਨਾਂ ਦਾ ਨੁਕਸਾਨ ਹੋਇਆ, ਲੱਖਾਂ ਹੈਕਟੇਅਰ ਕਿਸਾਨਾਂ ਦੀ ਬੀਜੀ ਹੋਈ ਫਸਲ ਦਾ ਨੁਕਸਾਨ ਹੋਇਆ, ਸਰਕਾਰੀ ਪ੍ਰਾਪਰਟੀ ਦਾ ਨੁਕਸਾਨ ਵੀ ਹੋਇਆ। ਇਸ ਤੋਂ ਇਲਾਵਾ ਵੀ ਹੋਰ ਅਜਿਹੀਆਂ ਬਹੁਤ ਸਾਰੀਆਂ ਚੀਜ਼ਾਂ ਹਨ ਜਿਨ੍ਹਾਂ ਦਾ ਮੁਆਵਜ਼ਾ ਨਹੀਂ ਦਿੱਤਾ ਜਾਂਦਾ, ਜਿਵੇਂ ਕਿ ਕਿਸਾਨਾਂ ਦੇ ਖੇਤਾਂ ਵਿੱਚ ਟਿਊਬਵੈਲ ਰੁੜ੍ਹ ਗਏ, ਲੋਕਾਂ ਦੇ ਕੋਠੇ ਢਹਿ ਗਏ। ਇਸ ਸਬੰਧ ਵਿੱਚ ਮੈਂ ਬੇਨਤੀ ਕਰਦਾ ਹਾਂ ਕਿ ਜਿਹੜਾ ਇਹ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ ਹੈ ਇਸ ਨੂੰ ਸਰਬ-ਸੰਮਤੀ ਦੇ ਨਾਲ ਪਾਸ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਜੇਕਰ ਹੜ੍ਹਾਂ ਦੇ ਕਾਰਣਾਂ ਤੇ ਮੋਟੀ ਜਿਹੀ ਨਜ਼ਰ ਮਾਰੀਏ ਤਾਂ ਇਨ੍ਹਾਂ ਦੇ ਤਿੰਨ ਮੋਟੇ ਜਿਹੇ ਕਾਰਣ ਹਨ, ਜਿੰਨ੍ਹਾਂ ਤੇ ਸਰਕਾਰ ਨੂੰ ਗੌਰ ਕਰਨਾ ਚਾਹੀਦਾ ਹੈ। ਸੱਭ ਤੋਂ ਪਹਿਲਾਂ ਤਾਂ ਹਨ ਬਾਰਸ਼ਾਂ। ਦੋ ਚਾਰ ਸਾਲਾਂ ਵਿੱਚ ਹਰ ਵਾਰ ਬਹੁਤ ਭਾਰੀ ਬਾਰਸ਼ ਆਉਂਦੀ ਹੈ ਜਿਸ ਨਾਲ ਪੰਜਾਬ ਦੇ ਕਈ ਖੇਤਰ ਹੜ੍ਹਾਂ ਨਾਲ ਪਰਭਾਵਤ ਹੋ ਜਾਂਦੇ ਹਨ ਔਰ ਦੂਸਰਾ ਕਾਰਣ ਹੈ ਪੰਜਾਬ ਵਿੱਚ ਰਿਵਰਜ਼। ਭਾਵੇਂ ਮੁੱਖ ਤੌਰ ਤੇ ਪੰਜਾਬ ਦੇ ਵਿੱਚ ਦੋ ਹੀ ਦਰਿਆ ਹਨ ਸਤਲੁਜ ਤੇ ਬਿਆਸ ਅਸੀਂ ਮਹਿਕਮੇਂ ਵੱਲੋਂ ਕੀਤੀ ਗਈ ਗੱਲ ਤੇ ਪੂਰੀ ਦੀ ਪੂਰੀ ਸੰਤੁਸ਼ਟੀ ਨਹੀਂ ਪ੍ਰਗਟਾ ਸਕਦੇ ਕਿ ਸਾਰੇ ਦਾ ਸਾਰਾ ਹੜ੍ਹਾਂ ਦਾ ਕਾਰਨ ਰਿਵਰਜ਼ ਹੀ ਬਣਦੇ ਹਨ ਔਰ ਮੈਨੂੰ ਇਸ ਗੱਲ ਦੀ ਵੀ ਹੈਰਾਨੀ ਹੈ ਕਿ ਪੰਜਾਬ ਦੇ ਵਿੱਚ ਕੋਈ ਬ੍ਰਹਮਪੁੱਤਰ ਵਰਗਾ ਦਰਿਆ ਹੀ ਨਹੀਂ। ਦੂਸਰੀਆਂ ਸਟੇਟਾਂ ਦੇ ਵਿੱਚ ਸੈਂਕੜੇ ਕਿਲੋਮੀਟਰ ਲੰਮੇ ਦਰਿਆ ਹਨ ਲੇਕਿਨ ਸਾਡੇ ਏਥੇ ਉਸ ਤਰ੍ਹਾਂ ਦਾ ਕੋਈ ਦਰਿਆ ਨਹੀਂ ਹੈ। ਸਾਡੇ ਇਥੇ ਸੱਭ ਤੋਂ ਲੰਮੀਂ ਲੈਂਥ ਅਗਰ ਹੋ ਸਕਦੀ ਹੈ ਤਾਂ ਉਹ 200 ਕਿਲੋਮੀਟਰ ਵੱਧ ਨਹੀਂ। ਫਿਰ ਪੰਜਾਬ ਵਿੱਚ ਲੈਂਥ ਘੱਟ ਹੋਣ ਦੇ ਬਾਵਜੂਦ ਵੀ ਸਾਡਾ ਮਹਿਕਮਾ ਇਨ੍ਹਾਂ ਦਰਿਆਵਾਂ ਦੇ ਬਹਾਓ ਨੂੰ ਕੰਟਰੋਲ ਨਹੀਂ ਕਰ ਸਕਦਾ। ਇਸ ਲਈ ਜੋ ਅੱਜ ਮਾਸਟਰ ਪਲਾਨ ਦੀ ਤਜਵੀਜ਼ ਸਾਡੇ ਸਾਹਮਣੇ ਆਈ ਹੈ, ਇਸ

ਨੂੰ ਫੁਲੀ ਸਪੋਰਟ ਕਰਕੇ ਇਸ ਲਈ ਪੱਕੇ ਪ੍ਰਬੰਧ ਕੀਤੇ ਜਾਣੇ ਚਾਹੀਦੇ ਹਨ। ਜਦੋਂ ਵੀ ਹੜ੍ਹਾਂ ਦੀ ਕੁਦਰਤੀ ਆਫਤ ਆਉਂਦੀ ਹੈ ਉਸ ਸਮੇਂ ਹੀ ਮਹਿਕਮਾ ਹਰਕਤ ਵਿੱਚ ਆਉਂਦਾ ਅਤੇ ਪਰਪੋਜ਼ਲਾਂ ਬਣਦੀਆਂ ਹਨ, ਅਖਬਾਰਾਂ ਵਿੱਚ ਸਟੇਟਮੈਂਟਾਂ ਦਿੱਤੀਆਂ ਜਾਂਦੀਆਂ ਹਨ ਔਰ ਜਿਸ ਵੇਲੇ ਪਾਣੇ ਦੀ ਗੰਭੀਰਤਾ ਘਟਦੀ ਜਾਂਦੀ ਹੈ ਉਦੋਂ ਇਸ ਨੂੰ ਉਥੇ ਹੀ ਛੱਡ ਦਿੱਤਾ ਜਾਂਦਾ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ 1956 ਵਿੱਚ ਹੜ੍ਹ ਆਏ ਤਾਂ ਉਸ ਵੇਲੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਟ੍ਰੇਂਡ ਔਰ ਐਕਸਪਰਟ ਇੰਜੀਨੀਅਰ ਮਿਸਟਰ ਉੱਪਲ ਦੀ ਅਗਵਾਈ ਹੇਠ ਇਕ ਕਮੇਟੀ ਦੀ ਸਥਾਪਨਾ ਕੀਤੀ ਔਰ ਜਿਹੜਾ ਮਾਸਟਰ ਪਲਾਨ ਉਨ੍ਹਾਂ ਨੇ ਪੰਜਾਬ ਦੀ ਸਰਕਾਰ ਨੂੰ ਦਿੱਤਾ, ਉਹ ਪੰਜਾਬ ਦੀ ਅਸੈਂਬਲੀ ਦੇ ਵਿੱਚ ਵੀ ਲੇਅ ਹੋਇਆ। ਅਗਰ ਉਸ ਤੇ ਵੀ ਅਮਲ ਕਰ ਲੈਂਦੇ ਤਾਂ ਬਾਅਦ ਵਿੱਚ ਜੋ ਹੜ੍ਹ ਆਏ ਉਹ ਘੱਟ ਨੁਕਸਾਨ ਕਰਦੇ ਪਰ ਉਸ ਕਮੇਟੀ ਦੀਆਂ ਰਿਕੁਮੈਂਡੇਸ਼ਨਜ਼ ਸਰਕਾਰ ਦੀਆਂ ਕਿਤਾਬਾਂ ਵਿੱਚ ਹੀ ਪਈਆਂ ਰਹਿ ਗਈਆਂ। ਉਨ੍ਹਾਂ ਵਿਚੋਂ ਇਕ-ਅੱਧੀ ਨੂੰ ਛੱਡ ਕੇ ਕਿਸੇ ਨੂੰ ਵੀ ਅਮਲੀ ਰੂਪ ਨਹੀਂ ਦਿੱਤਾ ਗਿਆ। ਜੇਕਰ ਉਨ੍ਹਾਂ ਨੂੰ ਅਮਲੀ ਰੂਪ ਦੇ ਦਿੱਤਾ ਜਾਂਦਾ ਤਾਂ ਪੰਜਾਬ ਨੂੰ ਹੜ੍ਹਾਂ ਦੀ ਕਰੋਪੀ ਤੋਂ ਬਚਿਆ ਜਾ ਸਕਦਾ ਸੀ ਅਤੇ ਜਿਹੜਾ ਅਰਬਾਂ ਰੁਪਿਆਂ ਦਾ ਨੁਕਸਾਨ ਹੋਇਆ ਹੈ, ਉਸ ਤੋਂ ਵੀ ਬਚਿਆ ਜਾ ਸਕਦਾ ਸੀ। ਤੀਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਉਹ ਹੈ ਬਿਨਾਂ ਕਿਸੇ ਪਲਾਨਿੰਗ ਤੋਂ ਕੰਮ ਕਰਨ ਦੀ। ਇਹ ਜਿਹੜੇ ਕਨਸਰਨਡ ਮਹਿਕਮੇਂ ਹਨ ਉਨ੍ਹਾਂ ਵਿੱਚ ਕੋਈ ਆਪਸੀ ਕੋ-ਆਪ-ਰੇਸ਼ਨ ਨਹੀਂ, ਕੋਆਰਡੀਨੇਸ਼ਨ ਨਹੀਂ। ਜਿਵੇਂ ਰੇਲ ਦੀਆਂ ਲਾਈਨਾਂ ਹਨ, ਸੜਕਾਂ ਹਨ, ਕੈਨਾਲਜ਼ ਹਨ ਉਨ੍ਹਾਂ ਮਹਿਕਮਿਆਂ ਵੱਲੋਂ ਡਰੇਨੇਜ਼ ਡਿਪਾਰਟਮੈਂਟ ਦੇ ਨਾਲ ਕੋਈ ਵੀ ਕੋਆਰਡੀਨੇਸ਼ਨ ਨਹੀਂ ਕੀਤੀ ਜਾਂਦੀ ਤਾਂ ਜੋ ਜਿਹੜਾ ਨੈਚੁਰਲ ਪਾਣੀ ਦਾ ਬਹਾਓ ਹੈ ਉਸ ਨੂੰ ਧਿਆਨ ਵਿੱਚ ਰੱਖਿਆ ਜਾਵੇ ਅਤੇ ਲੋੜ ਅਨੁਸਾਰ ਪਰਾਪਰ ਤੌਰ ਤੇ ਸਾਈਫਨ ਬਣਾਏ ਜਾ ਸਕਣ। ਜਿਸ ਵੇਲੇ ਪੰਜਾਬ ਵਿ,ਚ ਫਲੱਡਜ਼ ਆਉਂਦੇ ਹਨ, ਤਾਂ ਆਮ ਕਰਕੇ ਵੇਖਿਆ ਜਾਂਦਾ ਹੈ ਕਿ ਜਿਹੜੀਆਂ ਸੜਕਾਂ ਹਨ ਉਹ ਪਾਣੀ ਦੇ ਵਹਾਓ ਵਿਚ ਰੁਕਾਵਟ ਦਾ ਕਾਰਣ ਬਣਦੀਆਂ ਹਨ। ਜਿਹੜੀਆਂ ਜੀ.ਟੀ.ਰੋਡ ਹੈ, ਉਸ ਨੇ ਦੂਰ ਦੂਰ ਤੱਕ ਆਪਣੇ ਦੋਵੇਂ ਪਾਸੇ ਪਾਣੀ ਇਕੱਠਾ ਕਰਕੇ ਰੋਕਿਆ ਹੁੰਦਾ ਹੈ। ਇਸ ਮਾਮਲੇ ਵੱਲ ਧਿਆਨ ਦੇਣ ਦੀ ਲੋੜ ਹੈ। ਇਸ ਗੱਲ ਵੱਲ ਵਿਸ਼ੇਸ਼ ਧਿਆਨ ਰੱਖਿਆ ਜਾਵੇ ਕਿ ਜਿਹੜੀ ਜਿਹੜੀਆਂ ਸੜਕਾਂ ਰੁਕਾਵਟ ਪੈਦਾ ਕਰਕੇ ਪਾਣੀ ਖੜਾ ਕਰਦੀਆਂ ਹਨ ਉਥੇ ਪਾਣੀ ਦਾ ਬਹਾਓ ਠੀਕ ਹੋਵੇ ਅਤੇ ਪਰਾਪਰ ਕਪੈਸਿਟੀ ਦੇ ਵਿੱਚ ਹੋਵੇ।

ਡਿਪਟੀ ਸਪੀਕਰ ਸਾਹਿਬ, ਜਿਥੇ ਹੋਰ ਬਹੁਤ ਕੁਝ ਕਰਨਾ ਜ਼ਰੂਰੀ ਹੈ, ਉਥੇ ਮੈਂ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਇਹ ਸਾਡੇ ਪੰਜਾਬ ਦੀ ਬੜੀ ਵੱਡੀ ਬਦਕਿਸਮਤੀ ਹੈ ਕਿ ਜਿਥੇ ਪੰਜਾਬ ਵਿੱਚ ਹੜ੍ਹਾਂ ਦੀ ਰੋਕਥਾਮ ਲਈ ਮਾਸਟਰ-ਪਲਾਨ ਨੂੰ ਧਿਆਨ ਵਿੱਚ ਰੱਖਦੇ ਹੋਏ ਪੰਜਾਬ ਸਰਕਾਰ ਨੂੰ ਕੇਂਦਰ ਦੀ ਸਰਕਾਰ ਨਾਲ ਮਿਲਕੇ ਸੀਰੀਅਸ ਐਫਰਟਸ ਕਰਨੇ ਚਾਹੀਦੇ ਹਨ ਅਤੇ ਕਹਿਣਾ ਚਾਹੀਦਾ ਹੈ ਕਿ ਜਿਹੜਾ ਬੀ.ਬੀ.ਐਮ.ਬੀ. ਦਾ ਕੰਟਰੋਲ ਹੈ ਇਹ ਪੰਜਾਬ ਦੇ ਪੁਨਰਗਠਨ ਤੋਂ ਪਹਿਲਾਂ ਪੰਜਾਬ ਦੇ ਕੋਲ ਸੀ, ਲੇਕਿਨ ਪੰਜਾਬ ਦੇ ਨਾਲ ਬੜੀ ਬੇਇਨਸਾਫੀ ਹੋਈ ਹੈ ਕਿ ਪੁਨਰਗਠਨ ਸਮੇਂ 1966 ਤੋਂ ਬਾਅਦ ਇਸ ਦਾ ਪ੍ਰਬੰਧ ਕੇਂਦਰ ਨੇ ਆਪਣੇ ਹੱਥਾਂ ਵਿੱਚ ਲੈ ਲਿਆ। ਕੇਵਲ ਪੰਜਾਬ ਤੇ ਹਰਿਆਣਾ ਦੇ 2-2 ਮੈਂਬਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਤਿੰਨ-ਤਿੰਨ ਸਾਲ ਵਾਸਤੇ ਨਾਮਜ਼ਦ ਕਰਨ ਦੀ ਪ੍ਰੋਵੀਜ਼ਨ ਕਰ ਦਿੱਤੀ। ਜਿਹੜਾ ਪੰਜਾਬ ਦਾ ਕਨਸਰਨਡ ਡਿਪਾਰਟਮੈਂਟ ਹੈ, ਉਹ ਇਸ ਬਾਰੇ ਕਿੰਨਾ ਕੁ ਸੰਜੀਦਗੀ ਨਾਲ ਸੋਚਦਾ ਹੈ। ਉਹ ਇਸ ਗੱਲ ਤੋਂ ਪਤਾ ਲਗਦਾ ਹੈ ਕਿ ਹਰਿਆਣੇ ਦਾ ਮੈਂਬਰ ਤਾਂ ਆਪਣੀ ਤਿੰਨ ਸਾਲ ਦੀ ਪੂਰੀ ਟਰਮ ਕੱਟੇ ਅਤੇ ਪੰਜਾਬ ਆਪਣੇ ਮੈਂਬਰ ਵਾਸਤੇ ਨਾਮ ਹੀ ਨਾ ਭੇਜੇ ਅਤੇ ਜੇਕਰ ਭੇਜੇ ਤਾਂ ਉਹ ਵੀ ਕੇਵਲ ਇਕ ਸਾਲ ਵਾਸਤੇ। ਇਸ ਤੋਂ ਸੰਜੀਦਗੀ ਦਾ ਪਤਾ ਲਗਦਾ ਹੈ। ਹੁਣ ਪੰਜਾਬ ਸਟੇਟ ਦਾ ਇਸ ਉਤੇ ਕੋਈ ਕੰਟਰੋਲ ਨਹੀਂ ਹੈ। ਪਿਛਲੇ 1988 ਵਿਚ ਜਦੋਂ ਹੜ੍ਹ ਆਏ ਸਨ ਤਾਂ ਉਸ ਦੇ ਵਿੱਚ ਇਕ ਵੱਡਾ ਕਾਰਣ ਇਹ ਸੀ ਕਿ ਭਾਖੜਾ ਤੋਂ ਲੋੜ ਤੋਂ ਵੱਧ ਪਾਣੀ ਛੱਡਿਆ ਗਿਆ ਅਤੇ ਉਸ ਨੇ ਜ਼ਿਆਦਾ ਤਬਾਹੀ ਮਚਾਈ। ਜੇਕਰ ਕੰਟਰੋਲ ਸਾਡੇ ਕੋਲ ਹੁੰਦਾ ਤਾਂ ਅਸੀਂ ਲੋੜ ਮੁਤਾਬਿਕ ਹੀ ਪਾਣੀ ਛੱਡਦੇ। ਜੇਕਰ ਇਹ ਸਾਰੇ ਫੈਕਟਸ ਵੇਖੇ ਜਾਣ ਤਾਂ ਇਸ ਗੱਲ ਦਾ ਪਤਾ ਲਗਦਾ ਹੈ ਕਿ ਸਾਡੇ ਕੋਲ ਇਸ ਦਾ ਕੋਈ ਕੰਟਰੋਲ ਨਹੀਂ ਹੈ। ਜਿਸ ਤਰ੍ਹਾਂ ਤਜਵੀਜ਼ ਕੀਤਾ ਹੈ ਕਿ ਸਤੰਬਰ ਤੋਂ ਲੈ ਕੇ ਮਈ ਤੱਕ ਇਸ ਡੈਮ ਵਿਚੋਂ ਪਾਣੀ ਖਾਲੀ ਕਰਨਾ ਹੁੰਦਾ ਹੈ, ਤਾਂ ਜੋ ਜੁਲਾਈ ਅਤੇ ਅਗਸਤ ਵਿਚ ਹੋਣ ਵਾਲੀਆਂ ਬਾਰਸ਼ਾਂ ਵਿਚ ਇਹ ਦੁਬਾਰਾ ਭਰਿਆ ਜਾਵੇ, ਜੇਕਰ ਇਸ ਦਾ ਕੰਟਰੋਲ ਸਾਡੇ ਆਪਣੇ ਪਾਸ ਹੋਵੇ ਤਾਂ ਲੋੜ ਦੇ ਮੁਤਾਬਿਕ ਪਾਣੀ ਦੇ ਵਹਾਓ ਦੀ ਮਾਤਰਾ ਨੂੰ ਠੀਕ ਰੱਖਿਆ ਜਾ ਸਕਦਾ ਹੈ ਅਤੇ ਉਨਾਂ ਹੀ ਪਾਣੀ ਡਿਸਚਾਰਜ ਕੀਤਾ ਜਾਵੇ ਜਿਤਨੇ ਦੀ ਲੋੜ ਹੈ। ਮਾਸਟਰ ਪਲਾਨ ਨੂੰ ਬਣਾਉਣ ਵੇਲੇ ਇਨ੍ਹਾਂ ਗੱਲਾਂ ਨੂੰ ਜ਼ਰੂਰ ਧਿਆਨ ਵਿੱਚ ਰੱਖਣਾ ਚਾਹੀਦਾ ਹੈ।

ਪਿਛਲੇ ਸਾਲਾਂ ਦੇ ਤਜਰਬੇ ਦੇ ਆਧਾਰ ਤੇ ਮੈਂ ਫਿਰ ਇਸ ਗੱਲ ਨੂੰ ਪ੍ਰੈਸ ਕਰਨਾ ਚਾਹੁੰਦਾ ਹਾਂ ਕਿ ਜਿੰਨੇ ਵੀ ਪੰਜਾਬ ਦੇ ਰਿਵਰਜ਼ ਹਨ, ਉਨ੍ਹਾਂ ਬਾਰੇ ਉਪਲ ਕਮੇਟੀ ਨੇ ਰਿਕੁਮੈਂਡੇਸ਼ਨਜ਼ ਦਿੱਤੀਆਂ ਸਨ ਕਿ ਉਨ੍ਹਾਂ ਦੇ ਪਾਣੀ ਦੇ ਵਹਾਓ ਨੂੰ ਚੈਨੇਲਾਈਜ਼ ਕਰਨਾ ਬਹੁਤ ਹੀ ਜ਼ਰੂਰੀ ਹੈ। ਪਰ ਉਸ ਤਜਵੀਜ਼ ਉਤੇ ਕਦੀ ਵੀ ਅਮਲ ਨਹੀਂ ਕੀਤਾ ਗਿਆ। ਬਲਕਿ ਟੈਂਪਰੇਰੀ ਪ੍ਰਬੰਧ ਜ਼ਰੂਰ ਕੀਤੇ ਜਾਂਦੇ ਹਨ ਕਿ ਧੁੱਸੀ ਬੰਨ੍ਹ ਬਣਾ ਦਿਓ, ਅਤੇ ਉਹ ਕੁਦਰਤੀ ਤੌਰ ਤੇ ਜਦੋਂ ਜ਼ਿਆਦਾ ਪਾਣੀ ਆਉਂਦਾ ਹੈ ਤਾਂ ਟੁੱਟ ਜਾਂਦੇ ਹਨ। ਜਦੋਂ ਮਾਮਲਾ ਭੱਖਦਾ ਹੈ ਤਾਂ ਅਸੀਂ ਸਾਰੇ ਗੰਭੀਰਤਾ ਨਾਲ ਲੈਂਦੇ ਹਾਂ ਪਰ ਜਦੋਂ ਮਾਮਲਾ ਠੰਡਾ ਪੈ ਜਾਂਦਾ ਹੈ ਤਾਂ ਅਸੀਂ ਵੀ ਉਤਨੀ ਪ੍ਰਵਾਹ ਨਹੀਂ ਕਰਦੇ। ਡਰੇਨੇਜ਼ ਡਿਪਾਰਟਮੈਂਟ ਨੇ ਦੱਸਿਆ ਹੈ ਕਿ ਪਿਛਲੇ ਹੜ੍ਹਾਂ ਵਿੱਚ 263 ਬਰੀਚਿਜ਼ ਸਾਰੇ ਪੰਜਾਬ ਵਿੱਚ ਹੋਈਆਂ ਹਨ। ਮੈਂ ਹੈਰਾਨ ਹਾਂ ਡਿਪਟੀ ਸਪੀਕਰ ਸਾਹਿਬ, ਕਿ ਉਸ ਵਿਚੋਂ 80 ਪ੍ਰਤੀਸ਼ਤ ਬਰੀਚਿਜ਼ ਉਹ ਹੋਈਆਂ ਹਨ ਜਿਹੜੀਆਂ ਪਿਛੇ ਪਲੱਗ ਕੀਤੀਆਂ ਗਈਆਂ ਸਨ ਅਤੇ ਉਨ੍ਹਾਂ ਉਤੇ ਕਰੋੜਾਂ ਰੁਪਏ ਖਰਚ ਕੀਤੇ ਗਏ ਸਨ। ਹਕੀਕਤ ਇਹ ਹੈ ਕਿ ਸਾਰੀਆਂ ਦੀਆਂ ਸਾਰੀਆਂ ਬਰੀਚਿਜ਼ ਨੂੰ ਜਿਸ ਤਰ੍ਹਾਂ ਪਲੱਗ ਕਰਨਾ ਚਾਹੀਦਾ ਸੀ ਉਸ ਤਰ੍ਹਾਂ ਨਹੀਂ ਕੀਤਾ ਗਿਆ। ਕੇਵਲ ਘਾਟਾਂ ਅਤੇ ਝਾੜੀਆਂ ਤੇ ਫੂਸ ਪਾ ਕੇ ਤੇ ਪੋਚਾ-ਪਾਚੀ ਕਰਕੇ ਸਾਰ ਦਿੱਤਾ ਗਿਆ। ਕੁਦਰਤੀ ਤੌਰ ਤੇ ਜਦੋਂ ਜ਼ਿਆਦਾ ਪਾਣੀ ਆਉਂਦਾ ਹੈ ਤਾਂ ਐਸੇ ਬੰਨ੍ਹ ਵੀ ਟਿਕ ਨਹੀਂ ਸਕਦੇ। ਮੇਰੇ ਦੂਜੇ ਆਨਰੇਬਲ ਮੈਂਬਰਾਂ ਨੇ ਵੀ ਕਿਹਾ ਹੈ ਕਿ ਡਰੇਨੇਜ਼ ਡਿਪਾਰਟਮੈਂਟ ਨੇ ਇਹ ਬਰੀਚਿਜ਼ ਠੀਕ ਨਹੀਂ ਭਰਵਾਏ ਅਤੇ ਢੁਕਵੇਂ ਸਟੈਪਸ ਨਹੀਂ ਲਏ। ਇਥੇ ਇਹ ਗੱਲਾਂ ਉਭਰ ਕੇ ਸਾਹਮਣੇ ਆਈਆਂ ਹਨ ਕਿ ਇਸ ਮਹਿਕਮੇਂ ਵਿੱਚ ਕਿੰਨੀ ਕੁਰੱਪਸ਼ਨ ਹੋ ਰਹੀ ਹੈ।

ਡਿਪਟੀ ਸਪੀਕਰ ਸਾਹਿਬ, ਇਕ ਡਿਪਟੀ ਕਮਿਸ਼ਨਰ ਨੇ ਇਕ ਮੀਟਿੰਗ ਦੇ ਵਿੱਚ ਸਪਸ਼ਟ ਸ਼ਬਦਾਂ ਵਿੱਚ ਰਿਵਿਊਜ਼ ਕਰ ਦਿੱਤਾ ਕਿ ਮੈਂ ਡਰਨੇਜ਼ ਵਿਭਾਗ ਨੂੰ ਪੈਸੇ ਨਹੀਂ ਦੇਣੇ ਕਿਉਂਕਿ ਜੋ ਪੈਸਾ ਉਨ੍ਹਾਂ ਨੂੰ ਦਿੱਤਾ ਜਾਵੇਗਾ, ਉਹ ਹਜ਼ਮ ਹੋ ਜਾਵੇਗਾ। ਇਸ ਦੇ ਨਾਲੋਂ ਤਾਂ ਜ਼ਿਆਦਾ ਬਿਹਤਰ ਇਹ ਹੈ ਕਿ ਫਲੱਡ ਰਿਲੀਫ ਦੀ ਸ਼ਕਲ ਵਿੱਚ ਲੋਕਾਂ ਨੂੰ ਸਿੱਧੀ ਰਾਹਤ ਦਿੱਤੀ ਜਾਵੇ। ਇਸ ਲਈ ਮੈਂ ਕਹਿੰਦਾ ਹਾਂ ਕਿ ਡਰੇਨੇਜ਼ ਵਿਭਾਗ ਦਾ ਪੁਨਰਗਠਨ ਕਰੋ ਅਤੇ ਇਹ ਸਰਕਾਰ ਦੀ ਡਿਊਟੀ ਹੈ, ਇਸ ਨੂੰ ਨਿਭਾਇਆ ਜਾਣਾ ਚਾਹੀਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿੱਛੇ ਅਸੀਂ ਵੇਖਿਆ, ਸਾਡਾ ਕੌੜਾ ਤਜ਼ਰਬਾ ਹੈ ਅਤੇ ਮੇਰੇ ਮਾਨਯੋਗ ਮੈਂਬਰ ਨੇ ਇਥੇ ਬੁੱਢੇ-ਨਾਲੇ ਦੀ ਗੱਲ ਕੀਤੀ ਹੈ ਅਤੇ ਪਟਿਆਲੇ ਵਿਖੇ ਨਦੀ ਦੀ ਗੱਲ ਕੀਤੀ ਹੈ। ਕਿਹਾ ਗਿਆ ਕਿ ਇੱਥੇ ਬਹੁਤ ਤਬਾਹੀ ਹੋਈ, ਇਹ ਤਬਾਹੀ ਕਿਉਂ ਹੋਈ ? ਮੈਂ ਸਮਝਦਾ ਹਾਂ ਕਿ ਸੱਭ ਤੋਂ ਵੱਡਾ ਇਸ ਦਾ ਕਾਰਣ ਇਹ ਹੈ ਕਿ ਲੁਧਿਆਣਾ ਵਿਚ ਬੁੱਢਾ ਨਾਲਾ ਅਤੇ ਪਟਿਆਲੇ ਇਸ ਨਦੀ ਦੇ ਨਾਲ ਕਾਫੀ ਗੈਰ-ਕਾਨੂੰਨੀ ਕਲੋਨੀਆਂ ਹਨ ਅਤੇ ਤਕਰੀਬਨ 5 ਲੱਖ ਦੀ ਆਬਾਦੀ ਉਥੇ ਰਹਿੰਦੀ ਹੈ। ਡਿਪਟੀ ਸਪੀਕਰ ਸਾਹਿਬ, ਮਜ਼ੇ ਦੀ ਗੱਲ ਇਹ ਹੈ ਕਿ ਉਹ ਕਾਰਪੋਰੇਸ਼ਨ ਅਤੇ ਮਿਊਂਸੀਪਲ ਕਮੇਟੀ ਤੋਂ ਬਕਾਇਦਾ ਨਕਸ਼ੇ ਮੰਨਜ਼ੂਰ ਕਰਵਾ ਕੇ ਬੈਠੇ ਹਨ। ਜੇਕਰ ਇਨ੍ਹਾਂ ਨਾਲਿਆਂ ਦੇ ਆਲੇ ਦੁਆਲੇ ਮਿੱਟੀ ਨਾ ਪਾਈ ਗਈ ਤਾਂ ਇਹ ਕੁਦਰਤੀ ਹੈ ਕਿ ਜਦੋਂ ਪਾਣੀ ਆਵੇਗਾ ਤਾਂ ਉਥੇ ਸਭ ਤੋਂ ਜ਼ਿਆਦਾ ਨੁਕਸਾਨ ਹੋਵੇਗਾ।

**ਸ੍ਰੀ ਡਿਪਟੀ ਸ਼ਪੀਕਰ :** ਅਰਸ਼ੀ ਜੀ, ਵਾਈਂਡ ਅੱਪ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਡਿਪਟੀ ਸਪੀਕਰ ਸਾਹਿਬ, ਮੈਂ ਅਗਲੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਪਿਛਲੇ ਹੜ੍ਹ ਆਏ, ਇਹ ਠੀਕ ਹੈ ਅਤੇ ਸਰਕਾਰ ਦੀ ਡਿਊਟੀ ਵੀ ਬਣਦੀ ਹੈ ਕਿ ਹੜ੍ਹ ਪੀੜਤ ਨੂੰ ਰਾਹਤ ਦਿੱਤੀ ਜਾਵੇ, ਪਰ ਸਰਕਾਰ ਨੇ ਹਕੀਕਤ ਵਿੱਚ ਕੀ ਲੋਕਾਂ ਦੀ ਮੱਦਦ ਕੀਤੀ। ਡਿਪਟੀ ਸਪੀਕਰ ਸਾਹਿਬ, ਜੇ ਪੰਜਾਬ ਦੇ ਲੋਕ ਹੜ੍ਹਾਂ ਵਿੱਚ ਘਿਰੇ ਲੋਕਾਂ ਦੀ ਮੱਦਦ ਲਈ ਨਾ ਜਾਂਦੇ ਤਾਂ ਬਹੁਤ ਜ਼ਿਆਦਾ ਤਬਾਹੀ ਹੋਣੀ ਸੀ। ਪੰਜਾਬ ਦੇ ਲੋਕਾਂ ਨੇ ਹੀ ਲੋਕਾਂ ਨੂੰ ਬਚਾਇਆ ਅਤੇ ਸਰਕਾਰ ਨੇ ਫੌਰੀ ਤੌਰ ਤੇ ਕੋਈ ਕਾਰਵਾਈ ਨਹੀਂ ਕੀਤੀ। ਮੈਨੂੰ ਹੈਰਾਨੀ ਹੈ ਕਿ ਇੱਥੇ ਕਿਹਾ ਗਿਆ ਹੈ ਕਿ ਪੰਜਾਬ ਦੀ ਸਰਕਾਰ ਨੇ ਫੌਰੀ ਤੌਰ ਤੇ ਸਾਰੇ ਬੰਧ ਮੁੜ ਕੇ ਬਣਵਾ ਦਿੱਤੇ। ਖੈਰ ਮੈਂ ਤਾਂ ਡਿਪਟੀ ਸਪੀਕਰ ਸਾਹਿਬ, ਨਹੀਂ ਕਹਿ ਸਕਦਾ, ਸਾਰੇ ਜ਼ਿਲ੍ਹਿਆਂ ਬਾਰੇ ਤਾਂ ਮੈਂ ਨਹੀਂ ਦੱਸ ਸਕਦਾ ਪਰ ਮੈਂ ਆਪਣੇ ਜ਼ਿਲ੍ਹੇ ਮਾਨਸਾ ਬਾਰੇ ਦੱਸ ਸਕਦਾ ਹਾਂ ਕਿ ਜਿੰਨੀਆਂ ਵੀ ਬਰੀਚਿਜ਼ ਹੋਈਆਂ, ਮੈਂ ਤਜ਼ਰਬੇ ਦੀ ਗੱਲ ਕਰਦਾ ਹਾਂ ਕਿ ਲੋਕਾਂ ਨੇ ਆਪਣੀਆਂ ਟਰਾਲੀਆਂ ਦੇ ਨਾਲ ਉਨ੍ਹਾਂ ਤੇ ਮਿੱਟੀ ਪਾਈ ਅਤੇ ਆਪਣੇ ਪੰਪ ਸੈੱਟਾਂ ਦੇ ਨਾਲ ਨਾਲਿਆਂ ਵਿਚੋਂ ਪਾਣੀ ਕੱਢਿਆ। ਉਨ੍ਹਾਂ ਨੇ ਆਪਣੇ ਕੋਲੋਂ ਡੀਜ਼ਲ ਆਦਿ ਦਾ ਖਰਚਾ ਕੀਤਾ ਅਤੇ ਉਨ੍ਹਾਂ ਨੂੰ ਇਕ ਸਿੰਗਲ -ਡਰਾਪ ਵੀ ਡੀਜ਼ਲ ਦਾ ਨਹੀਂ ਦਿੱਤਾ ਗਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਮਿੱਟੀ ਪਾਉਣ ਅਤੇ ਪਾਣੀ ਕੱਢਣ ਲਈ ਆਪਣੇ ਕੋਲੋਂ ਡੀਜ਼ਲ ਦਾ ਖਰਚਾ ਕੀਤਾ ਹੈ ਇਸ ਲਈ ਉਨ੍ਹਾਂ ਨੂੰ ਮਾਲੀ ਸਹਾਇਤਾ ਮਿਲਣੀ ਚਾਹੀਦੀ ਹੈ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਇੱਥੇ ਸਰਦਾਰ ਜਗਮੋਹਨ ਸਿੰਘ ਜੀ ਕੰਗ, ਸਿੰਚਾਈ ਅਤੇ ਬਿਜਲੀ ਮੰਤਰੀ ਬੈਠੇ ਹਨ, ਇਹ ਵੀ ਵਿਜ਼ਿਟ ਕਰਕੇ ਆਏ ਹਨ। ਇਨ੍ਹਾਂ ਨੇ ਵੀ ਖੁਦ ਫਲੱਡ ਦੌਰਾਨ ਹਾਲ ਵੇਖਿਆ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਟੈਕਨੀਕਲ ਐਕਸਪਰਟ ਬੁਲਾਓ ਅਤੇ ਉਨ੍ਹਾਂ ਤੋਂ ਰਾਏ ਲਵੋ। ਡਿਪਟੀ ਸਪੀਕਰ ਸਾਹਿਬ, ਵੈਸੇ ਹਰਿਆਣੇ ਦੇ ਜਿੰਨੇ ਨਾਲੇ ਹਨ ਉਹ ਪੰਜਾਬ ਵਿੱਚ ਨੁਕਸਾਨ ਕਰਦੇ ਹਨ। ਜਿਵੇਂ ਘੱਗਰ ਹੈ ਉਹ ਹਰਿਆਣੇ ਵਿਚੋਂ ਨਿਕਲਦਾ ਹੈ ਅਤੇ ਫਿਰ ਪੰਜਾਬ ਦੇ ਅੰਦਰੋਂ ਦੀ ਹੁੰਦਾ ਹੋਇਆ ਹਰਿਆਣੇ ਵਿੱਚ ਜਾਂਦਾ ਹੈ । ਇਹ ਪਟਿਆਲਾ, ਮਾਨਸਾ ਹੁੰਦਾ ਹੋਇਆ ਸਿਰਸਾ ਵਿੱਚ ਜਾਂਦਾ ਹੈ। ਇਹ ਪੰਜਾਬ ਦੇ ਇਲਾਕਿਆਂ ਵਿੱਚ ਮਾਰ ਕਰਦਾ ਹੈ ਅਤੇ ਤਬਾਹੀ ਕਰਦਾ ਹੈ। ਹਰਿਆਣੇ ਵਾਲੇ ਇਸ ਤੇ ਗੌਰ ਨਹੀਂ ਕਰਦੇ ਕਿਉਂਕਿ ਇਹ ਤਬਾਹੀ ਪੰਜਾਬ ਵਿੱਚ ਕਰਦਾ ਹੈ । ਇਸ ਲਈ ਸਾਨੂੰ ਹਰਿਆਣਾ ਸਰਕਾਰ ਨਾਲ ਇਹ ਮਾਮਲਾ ਟੇਕ-ਅੱਪ ਕਰਨਾ ਚਾਹੀਦਾ ਹੈ, ਕਿਉਂਕਿ ਇਹ ਹਰਿਆਣੇ ਵਿਚੋਂ ਆਉਂਦੇ ਹਨ ਅਤੇ ਸਾਡੇ ਲਈ ਤਬਾਹੀ ਦਾ ਕਾਰਣ ਬਣਦੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਪੰਜਾਬ ਸਰਕਾਰ ਨੂੰ ਇਹ ਮਾਮਲਾ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ । ਮੈਂ ਅਖੀਰ ਵਿੱਚ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਦੇ ਜੋ ਰਿਵਰਜ਼ ਹਨ, ਜੋ ਹੜ੍ਹਾਂ ਦਾ ਕਾਰਣ ਬਣਦੇ ਹਨ, ਉਨ੍ਹਾਂ ਤੋਂ ਬਿਜਲੀ ਵੀ ਪੈਦਾ ਹੋ ਸਕਦੀ ਹੈ ਅਤੇ ਸਿੰਜਾਈ ਲਈ ਵੀ ਉਨ੍ਹਾਂ ਦਾ ਪਾਣੀ ਵਰਤਿਆ ਜਾ ਸਕਦਾ ਹੈ । ਇਸ ਲਈ ਇਹ ਵੀ ਹੋ ਸਕਦਾ ਕਿ ਟੈਕਨੀਕਲ ਐਕਸਪਰਟ ਨੂੰ ਬੁਲਾ ਕੇ ਇਨ੍ਹਾਂ ਤੇ ਸਮਾਲ ਡੈਮ ਬਣਾਉਣ ਬਾਰੇ ਰਾਏ ਲਈ ਜਾਵੇ ਅਤੇ ਇਸ ਤਰ੍ਹਾਂ ਡੈਮ ਬਣਨ ਨਾਲ ਇਕ ਤਾਂ ਪੰਜਾਬ ਦੇ ਲੋਕਾਂ ਨੂੰ ਬਿਜਲੀ ਮਿਲੇਗੀ, ਦੂਸਰਾ ਹੜ੍ਹਾਂ ਦੀ ਮਾਰ ਤੋਂ ਬਚਾਓ ਹੋ ਸਕੇਗਾ ਅਤੇ ਤੀਸਰਾ ਇਹ ਪਾਣੀ ਸਿੰਚਾਈ ਦੇ ਕੰਮ ਵੀ ਆ ਸਕੇਗਾ।

ਡਿਪਟੀ ਸਪੀਕਰ ਸਾਹਿਬ, ਅਖੀਰ ਵਿੱਚ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਰਕਾਰ ਨੂੰ ਲੋਕਾਂ ਦਾ ਵਿਸ਼ਵਾਸ ਪ੍ਰਾਪਤ ਕਰਨਾ ਚਾਹੀਦਾ ਹੈ, ਲੋਕਾਂ ਦਾ ਸਹਿਯੋਗ ਪ੍ਰਾਪਤ ਕਰਨਾ ਚਾਹੀਦਾ ਹੈ ਕਿਉਂਕਿ ਲੋਕਾਂ ਦੇ ਸਹਿਯੋਗ ਤੋਂ ਬਿਨਾਂ ਕੋਈ ਵੀ ਸਰਕਾਰ ਸਹੀ ਤਰੀਕੇ ਨਾਲ ਨਹੀਂ ਚਲ ਸਕਦੀ। ਜਿਥੇ ਲੋਕਾਂ ਨੇ ਸਿੱਧੇ ਤੌਰ ਤੇ ਹੜ੍ਹ-ਪੀੜਤਾਂ ਦੀ ਮੱਦਦ ਕੀਤੀ ਉਥੇ ਪੰਜਾਬ ਸਰਕਾਰ ਦੇ ਕਰਮਚਾਰੀਆਂ ਨੇ ਅਤੇ ਆਫੀਸਰਜ਼ ਨੇ ਅਤੇ ਹੋਰ ਸਮਾਜਿਕ ਜੱਥੇਬੰਦੀਆਂ/ਸੰਸਥਾ ਨੇ ਕਰੋੜਾਂ ਰੁਪਏ ਮੁੱਖ ਮੰਤਰੀ ਸਾਹਿਬ ਦੇ ਫਲੱਡ ਰਿਲੀਫ ਫੰਡ ਵਿੱਚ ਦਿਤੇ। ਲੇਕਿਨ ਥੱਲੇ ਲੋਕਾਂ ਵਿੱਚ ਇਸ ਗੱਲ ਦਾ ਪ੍ਰਸ਼ਨ ਚਿਨ੍ਹ ਲਗ ਰਿਹਾ ਹੈ ਕਿ ਉਹ ਪੈਸਾ ਕਿੱਥੇ ਗਿਆ ਹੈ, ਕੋਈ ਪਤਾ ਨਹੀਂ ਅਗਰ ਲੋਕਾਂ ਦਾ ਵਿਸ਼ਵਾਸ ਬਹਾਲ ਨਹੀਂ ਹੈ ਤਾਂ ਗੌਰਮਿੰਟ ਜੋ ਕੰਮ ਕਰਨਾ ਚਾਹੁੰਦੀ ਹੈ, ਉਸ ਵਿਚ ਉਸ ਨੂੰ ਲੋਕਾਂ ਦਾ ਸਹਿਯੋਗ ਨਹੀਂ ਮਿਲ ਸਕਦਾ।

**ਸ੍ਰੀ ਡਿਪਟੀ ਸਪੀਕਰ :** ਅਰਸ਼ੀ ਜੀ, ਵਾਈਂਡ ਅੱਪ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਅਖੀਰ ਵਿਚ ਮੈਂ ਆਪਣੇ ਗਰੁੱਪ ਵੱਲੋਂ ਇਸ ਮਤੇ ਦੀ ਪ੍ਰੋੜਤਾ ਕਰਦਾ ਹੋਇਆ ਇਹ ਮੰਗ ਫਿਰ ਦੁਹਰਾਉਂਦਾ ਹਾਂ ਜੋ ਮੈਂ ਸ਼ੁਰੂ ਵਿਚ ਕਹੀ ਕਿ ਇਸ ਬਹਿਸ ਨੂੰ ਇੱਥੇ ਹੀ ਨਾ ਛੱਡ ਦਿੱਤਾ ਜਾਵੇ, ਬਲਕਿ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ਤਾਂ ਕਿ ਇਸ ਨੂੰ ਅੱਗੇ ਅਮਲ ਵਿਚ ਲਿਆਂਦਾ ਜਾ ਸਕੇ। ਬਹੁਤ ਬਹੁਤ ਧੰਨਵਾਦ।

**ਸ੍ਰੀ ਡਿਪਟੀ ਸਪੀਕਰ :** ਸਰਦਾਰ ਸ਼ਮਸ਼ੇਰ ਸਿੰਘ ਰਾਏ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਨੂੰ ਵੀ ਟਾਇਮ ਦਿਓ।

**ਸ੍ਰੀ ਡਿਪਟੀ ਸਪੀਕਰ :** ਭੈਣ ਜੀ, ਤੁਸੀਂ ਹੁਣ ਹੀ ਆਏ ਹੋ। ਬਾਅਦ ਵਿਚ ਟਾਈਮ ਲੈ ਲੈਣਾ। ਸਰਦਾਰ ਸ਼ਮਸ਼ੇਰ ਸਿੰਘ ਰਾਏ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** (ਚਮਕੌਰ ਸਾਹਿਬ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਜੀ ਵੱਲੋਂ ਜਿਹੜਾ ਰੈਜ਼ੋਲਿਊਸ਼ਨ ਮੂਵ ਕੀਤਾ ਗਿਆ ਹੈ, ਮੈਂ ਉਸ ਦੀ ਪ੍ਰੋੜਤਾ ਕਰਨ ਲਈ ਖੜ੍ਹਾ ਹੋਇਆ ਹਾਂ ਕਿਉਂਕਿ 1993 ਵਿਚ ਜਿਹੜੇ ਹੜ੍ਹ ਆਏ, ਉਨ੍ਹਾਂ ਨਾਲ ਪੰਜਾਬ ਵਿਚ ਬਹੁਤ ਵੱਡੀ ਕਰੋਪੀ ਆਈ ਹੈ। ਇਸ ਨੇ 14 ਜ਼ਿਲ੍ਹਿਆਂ ਵਿਚੋਂ 13 ਜ਼ਿਲਿਆਂ ਨੂੰ ਆਪਣੀ ਲਪੇਟ ਵਿਚ ਲਿਆ ਹੈ। ਇਹ ਭਾਵੇਂ ਕੁਦਰਤੀ ਕਰੋਪੀ ਸੀ ਪਰ ਮੇਰੇ ਆਪੋਜੀਸ਼ਨ ਦੇ ਸਾਥੀ ਇਸ ਗੱਲ ਨੂੰ ਇਸ ਤਰ੍ਹਾਂ ਪਰੈਜ਼ੇਂਟ ਕਰਦੇ ਹਨ ਜਿਵੇਂ ਇਹ ਕਿਸੇ ਇਨਸਾਨ ਨੇ ਬਣਾਈ ਹੋਈ ਹੁੰਦੀ ਹੈ। ਜਿਹੜੀ ਬਾਰਸ਼ ਸਾਰੇ ਸਾਲ ਵਿਚ, ਸਾਰੇ ਸੀਜ਼ਨ ਵਿਚ ਪੈਂਦੀ ਸੀ, ਉਸ ਦਾ 66 ਪ੍ਰਤੀਸ਼ਤ ਦਿਨਾਂ ਵਿਚ ਪਈ ਅਤੇ ਬਾਰਸ਼ ਪੈਣ ਨਾਲ ਇਹ ਕਰੋਪੀ ਪੰਜਾਬ ਵਿਚ ਆਈ ਹੈ ਔਰ ਇਸ ਕਰੋਪੀ ਕਾਰਣ ਪੰਜਾਬ ਨੇ ਬੜੇ ਮੁਸ਼ਕਲ ਵਿਚ ਦਿਨ ਕੱਢੇ ਹਨ। ਮੈਨੂੰ ਯਾਦ ਹੈ ਕਿ ਮੁੱਖ ਮੰਤਰੀ ਜੀ ਇਨ੍ਹਾਂ ਹੜ੍ਹਾਂ ਤੋਂ ਦੋ ਦਿਨ ਬਾਅਦ ਸਾਡੇ ਸ਼ਹਿਰ ਰੋਪੜ ਵਿਚ ਆਏ ਸਨ ਅਤੇ ਉਨ੍ਹਾਂ ਦੀਆਂ ਅੱਖਾਂ ਵਿਚ ਪਾਣੀ ਸੀ ਅਤੇ ਮਨੁੱਖਤਾ ਵਾਸਤੇ ਦਰਦ ਸੀ। ਸਰਦਾਰ ਬੇਅੰਤ ਸਿੰਘ ਜੀ ਨੇ ਸਾਰਾ ਪੰਜਾਬ ਵੇਖਿਆ ਲੋਕਾਂ ਦੀ ਹਾਲਤ ਵੇਖੀ, ਉਹ ਥਾਵਾਂ ਦੇਖੀਆਂ ਜਿੱਥੇ ਹੜ੍ਹ ਆਏ ਸਨ ਅਤੇ ਉਨ੍ਹਾਂ ਥਾਵਾਂ ਦੇ ਨਾਲ ਨਾਲ ਬਰੀਚਿਜ਼ ਵੀ ਦੇਖੇ। ਇਸ ਕਰੋਪੀ ਨੂੰ ਠੀਕ ਕਰਨ ਲਈ ਸਾਡੀ ਸਰਕਾਰ ਨੇ ਪੂਰਾ ਜ਼ੋਰ ਲਗਾਇਆ ਹੈ, ਉਸ ਦੇ ਵਾਸਤੇ ਅਸੀਂ ਮੁੱਖ ਮੰਤਰੀ ਜੀ ਦੇ ਧੰਨਵਾਦੀ ਹਾਂ। ਉਨ੍ਹਾਂ ਦੇ ਨਾਲ ਨਾਲ ਸਵੈ-ਸੇਵੀ ਜਥੇਬੰਦੀਆਂ ਨੇ ਵੀ ਸ਼ਹਿਰਾਂ ਅਤੇ ਪਿੰਡਾਂ ਵਿਚ ਉਪਰਾਲੇ ਕੀਤੇ ਅਤੇ ਜਿਨ੍ਹਾਂ ਨੂੰ ਰੋਟੀ ਮੁਹੱਈਆ ਨਹੀਂ ਹੋ ਸਕੀ, ਜਿਨ੍ਹਾਂ ਕੋਲ ਕਣਕ ਅਤੇ ਆਟਾ ਖਤਮ ਹੋ ਗਿਆ ਸੀ, ਇਨ੍ਹਾਂ ਸਵੇ-ਸੇਵੀ ਜਥਬੰਦੀਆਂ ਨੇ ਆਪਣੇ ਵੱਲੋਂ ਪ੍ਰਬੰਧ ਕਰਕੇ ਉਨ੍ਹਾਂ ਨੂੰ ਖਾਣ-ਪੀਣ ਦਾ ਸਮਾਨ ਮੁਹੱਈਆ ਕੀਤਾ। ਡਿਪਟੀ ਸਪੀਕਰ ਸਾਹਿਬ, ਇਹ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਜਿੱਥੇ ਮੁੱਖ ਮੰਤਰੀ ਜੀ ਨੇ ਆਪਣਾ ਸਾਰਾ ਟਾਈਮ ਇਨ੍ਹਾਂ ਦਿਨਾਂ ਵਿਚ ਲੋਕਾਂ ਵਾਸਤੇ ਲਗਾਇਆ ਹੈ, ਉਥੇ ਸਾਡੇ ਗੌਰਮਿੰਟ ਦੇ ਨੁਮਾਇੰਦੇ ਅਤੇ ਪੁਲਿਸ ਨੇ ਖਾਸ ਕਰਕੇ ਬੜੀ ਮਦਦ ਕੀਤੀ ਹੈ, ਮਿਲਟਰੀ ਨੇ ਬੜੀ ਮਦਦ ਕੀਤੀ ਹੈ। ਉਨ੍ਹਾਂ ਨੇ ਲੋਕਾਂ ਨੂੰ ਬਚਾਉਣ ਵਾਸਤੇ, ਉਨ੍ਹਾਂ ਦੇ ਮਾਲ ਨੂੰ ਬਚਾਉਣ ਵਾਸਤੇ ਅਤੇ ਲੋਕਾਂ ਦਾ ਸਾਥ ਦੇਣ ਵਾਸਤੇ ਮਦਦ ਕੀਤੀ ਹੈ ਜਿਹੜੀ ਕਿ ਬਹੁਤ ਹੀ ਸ਼ਲਾਘਾਯੋਗ ਹੈ ਲੇਕਿਨ ਕਈ ਮੇਰੇ ਵੀਰ ਇਸ ਗੱਲ ਨੂੰ ਕਹਿੰਦੇ ਨਹੀਂ ਪਰ ਜਿਹੜੀ ਗੱਲ ਸੱਚੀ ਹੈ, ਉਹ ਕਹਿਣੀ ਚਾਹੀਦੀ ਹੈ ਔਰ ਇਸ ਕਰਕੇ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇੰਨੀ ਵੱਡੀ ਕਰੋਪੀ ਵਿਚ 5017 ਪਿੰਡ ਅਤੇ 45 ਸ਼ਹਿਰ ਆ ਗਏ ਔਰ ਤਕਰੀਬਨ 359

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਮੌਤਾਂ ਹੋਈਆਂ। ਕਿਸੇ ਇਨਸਾਨ ਦਾ ਚਲੇ ਜਾਣਾ ਬਹੁਤ ਵੱਡੀ ਗੱਲ ਹੈ ਔਰ ਦਰਦਨਾਕ ਗੱਲ ਹੈ। ਇਸ ਤਰ੍ਹਾਂ ਦੀਆਂ ਵੀ ਮੌਤਾਂ ਹੋਈਆਂ ਹਨ ਜਿਹੜੀਆਂ ਦੇਖੀਆਂ ਨਹੀਂ ਜਾ ਸਕਦੀਆਂ। ਰੋਪੜ ਦਾ ਇੱਕ ਵਾਕਿਆ ਹੈ। ਇੱਕ ਤਿੰਨ ਮੰਜ਼ਲਾ ਮਕਾਨ ਜਿਸ ਵਿਚ ਲੋਕ ਸਨ, ਉਸ ਨੂੰ ਹੜ੍ਹ ਵਿਚ ਵਹਿ ਜਾਂਦੇ ਵੇਖਿਆ ਹੈ। ਲੋਕ ਚੀਖਾਂ ਮਾਰਦੇ ਸਨ। ਉਹ ਦਰਦ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਪ੍ਰਮਾਤਮਾ ਵੱਲੋਂ ਜੋ ਕਰੋਪੀ ਹੋਈ ਹੈ, ਉਸ ਵਿਚ ਜਿੱਥੇ ਸਾਡੀ ਸਰਕਾਰ ਨੇ ਉਪਰਾਲੇ ਕੀਤੇ ਹਨ, ਉਥੇ ਨਾਲ ਹੀ ਜਲਦੀ ਤੋਂ ਜਲਦੀ ਬਰੀਚਿਜ਼ ਨੂੰ ਭਰਨ ਦੀ ਕੋਸ਼ਿਸ਼ ਵੀ ਕੀਤੀ ਹੈ। ਇਸ ਤੋਂ ਇਲਾਵਾ ਬਰੀਚਿਜ਼ ਭਰਨ ਵਾਸਤੇ ਹਲਕਿਆਂ ਦੇ ਲੋਕਾਂ ਨੇ ਵੀ ਵੱਡਾ ਯੋਗਦਾਨ ਪਾਇਆ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਦਾ ਹਾਲ ਇਹ ਸੀ ਜਿਹੜੇ ਹੜ੍ਹਾਂ ਨਾਲ ਪ੍ਰਭਾਵਿਤ ਹੋਏ ਸਨ ਕਿ, ਜਦੋਂ ਵੀ ਰਾਤ ਨੂੰ ਬੱਦਲ ਗਰਜਦਾ ਸੀ, ਬਿਜਲੀ ਲਿਸ਼ਕਦੀ ਸੀ ਤਾਂ ਉਹ ਲੋਕ ਸਾਰਾ ਪਰਿਵਾਰ ਬਾਹਰ ਨਿਕਲ ਜਾਂਦਾ ਸੀ, ਬਾਹਰ ਜਾ ਕੇ ਕੋਠੇ ਤੇ ਚੜ੍ਹ ਜਾਂਦੇ ਸਨ। ਏਡਾ ਵੱਡਾ ਇੰਨਾ ਲੋਕਾਂ ਵਿੱਚ ਡਰ ਪੈਦਾ ਹੋ ਗਿਆ ਸੀ। ਲੋਕਾਂ ਨੇ ਇਨ੍ਹਾਂ ਦਿਨਾਂ ਵਿੱਚ, ਮੈਂ ਇਹ ਗੱਲ ਕਹਿਣੀ ਜ਼ਰੂਰ ਸਮਝਦਾ ਹਾਂ ਕਿ ਕਿਸੇ ਵੀ ਕਿਸਮ ਦਾ ਕੋਈ ਧਰਮ, ਜਾਤ, ਫਿਰਕਾ ਨਹੀਂ ਦੇਖਿਆ। ਇਹ ਬਹਾਦਰੀ ਹੈ ਇਨ੍ਹਾਂ ਲੋਕਾਂ ਦੀ। ਸਭ ਕੁਝ ਆਪਣਾ ਕੁਰਬਾਨ ਕਰਦੇ ਹੋਏ ਇਨ੍ਹਾਂ ਲੋਕਾਂ ਨੇ ਹੜ੍ਹ ਪੀੜਤਾਂ ਦੀ ਸਹਾਇਤਾ ਕੀਤੀ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਲੋਕਾਂ ਤੇ ਹੜ੍ਹ ਦਾ ਇਫੈਕਟ ਨਹੀਂ ਹੋਇਆ ਸੀ, ਉਨ੍ਹਾਂ ਨੇ ਜਿਤਨਾ ਵੀ ਘਰ ਵਿੱਚ ਆਟਾ ਸੀ, ਸਾਰਾ ਲੋਕਾਂ ਵਿੱਚ ਵੰਡ ਦਿੱਤਾ ਅਤੇ ਬਾਅਦ ਵਿੱਚ ਆਪ ਮੁੱਲ ਲੈ ਕੇ ਖਾਂਦੇ ਰਹੇ ਅਤੇ ਹੁਣ ਤੱਕ ਮੁੱਲ ਲੈ ਕੇ ਖਾਂਦੇ ਹਨ। ਇਨ੍ਹਾਂ ਲੋਕਾਂ ਦੀ ਬਹੁਤ ਵੱਡੀ ਕੁਰਬਾਨੀ ਹੈ। ਮੈਂ ਇਸ ਗੱਲ ਦੀ ਸ਼ਲਾਘਾ ਕਰਦਾ ਹਾਂ। ਇਸ ਸਿਲਸਿਲੇ ਵਿੱਚ ਮੈਂ ਜਨਾਬ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਹੜ੍ਹਾਂ ਦੇ ਕਾਰਨ ਜ਼ਮੀਨ ਬਹੁਤ ਬਰਬਾਦ ਹੋਈ ਹੈ। 2.81 ਲੱਖ ਹੈਕਟੇਅਰ ਜ਼ਮੀਨ ਦਾ ਨੁਕਸਾਨ ਮੇਰੇ ਹਲਕੇ ਚਮਕੌਰ ਸਾਹਿਬ ਵਿੱਚ ਹੋਇਆ ਹੈ। ਜੇਕਰ ਹਲਕੇ ਵਾਈਜ਼ ਦੇਖਿਆ ਜਾਵੇ, ਡਿਪਟੀ ਸਪੀਕਰ ਸਾਹਿਬ, ਤਾਂ ਮੇਰੇ ਹਲਕੇ ਵਿੱਚ ਸਭ ਤੋਂ ਵੱਧ ਨੁਕਸਾਨ ਹੋਇਆ। ਮੇਰੇ ਹਲਕੇ ਵਿੱਚ ਤਿੰਨ ਨਦੀਆਂ ਸੀਸਵਾਂ, ਬੁਧਕੀ ਸਧਰਾਓ ਪੈਂਦੀਆਂ ਹਨ। ਇਨ੍ਹਾਂ ਨਦੀਆਂ ਵਿੱਚ ਜਦੋਂ ਹੜ੍ਹ ਆਉਂਦਾ ਹੈ ਤਾਂ ਇਹ ਓਵਰ ਫਲੋਅ ਹੋ ਕੇ ਸਾਡੀਆਂ ਜ਼ਮੀਨਾਂ ਨੂੰ ਬਰਬਾਦ ਕਰਨਾ ਸ਼ੁਰੂ ਕਰ ਦਿੰਦੀਆਂ ਹਨ। ਇਨ੍ਹਾਂ ਦੇ ਵਾਸਤੇ ਬੜੇ ਵੱਡੇ ਉਪਰਾਲੇ ਹੋਏ ਹਨ। ਪਿਛੇ ਜਿਹੇ ਜਦੋਂ ਹੜ੍ਹ ਆਏ ਤਾਂ ਅਸੀਂ ਮੁੱਖ ਮੰਤਰੀ ਜੀ ਕੋਲ ਗਏ, ਉਨ੍ਹਾਂ ਨੇ ਸਾਨੂੰ ਸਹਿਯੋਗ ਦੇ ਨਾਲ ਨਾਲ ਵਧੇਰੇ ਸਹਾਇਤਾ ਦੇਣ ਵਾਸਤੇ ਭਰੋਸਾ ਦਿਵਾਇਆ। ਡਿਪਟੀ ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਮੇਰੇ ਨਾਲ ਗਏ, ਸਰਦਾਰ ਜਗਮੋਹਨ ਸਿੰਘ ਕੰਗ, ਇਰੀਗੇਸ਼ਨ ਮਨਿਸਟਰ ਵੀ ਨਾਲ ਗਏ। ਅਸੀਂ ਲੋਕਾਂ ਨੂੰ ਹਰ ਕਿਸਮ ਦਾ ਭਰੋਸਾ ਦਿਵਾਇਆ। ਕੰਗ ਸਾਹਿਬ ਨੇ ਸਰਕਾਰ ਵੱਲੋਂ ਹਰ ਕਿਸਮ ਦਾ ਭਰੋਸਾ ਦਿੱਤਾ ਕਿ ਮੈਂ ਤੁਹਾਡੇ ਨਾਲ ਸਹਿਮਤ ਹਾਂ। ਮੁੱਖ ਮੰਤਰੀ ਜੀ ਦਾ ਆਦੇਸ਼ ਹੈ ਕਿ ਜੋ ਵੀ ਲੋਕਾਂ ਦੀਆਂ ਲੋੜਾਂ ਹਨ, ਉਨ੍ਹਾਂ ਦੀਆਂ ਤਕਲੀਫਾਂ ਹਨ, ਜਲਦੀ ਤੋਂ ਜਲਦੀ ਦੂਰ ਕਰੋ। ਇਸ ਗੱਲ ਦੀ ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਸ ਮੌਕੇ ਤੇ ਬਹੁਤ ਕੰਮ ਕੀਤੇ।

ਉਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਪੈਸੇ ਵੀ ਦਿੱਤੇ। ਜਦੋਂ ਇਹ ਲੋਕ ਆਪਣੇ ਆਪ ਹੀ ਬਰੀਚਿਜ਼ ਨੂੰ ਭਰ ਰਹੇ ਸਨ, ਟਰੈਕਟਰ ਲੱਗੇ ਹੋਏ ਸਨ, ਲੋਕਾਂ ਨੇ ਕੋਈ ਪੈਸਾ ਨਹੀਂ ਲਿਆ। ਮੈਂ ਦੱਸਦਾ ਹਾਂ ਕਿ ਮੇਰੇ ਹਲਕੇ ਵਿੱਚ ਪੰਜ ਲੱਖ ਰੁਪਏ ਕੰਗ ਸਾਹਿਬ ਦੇ ਕੇ ਆਏ। ਟਰੈਕਟਰਾਂ ਵਾਸਤੇ ,ਤੇਲ ਵਾਸਤੇ ਮੋਬਲ ਆਇਲ ਵਾਸਤੇ ਤੇ ਟਰੈਕਟਰ ਚਲਾਉਣ ਵਾਲਿਆਂ ਨੂੰ ਇੱਕ-ਇੱਕ ਦਿਨ ਅਨੁਸਾਰ ਜਿੰਨੀਆਂ ਦਿਹਾੜੀਆਂ ਸਨ, ਉਨ੍ਹਾਂ ਦੇ ਪੈਸੇ ਕੰਗ ਸਾਹਿਬ ਆਪ ਦੇ ਕੇ ਆਏ ਸਨ ਅਤੇ ਮੈਂ ਨਾਲ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਬਹੁਤ ਉਪਰਾਲੇ ਕੀਤੇ ਹਨ।

ਦੂਸਰੀ ਗੱਲ ਵੱਲ ਮੈਂ ਜਨਾਬ ਦੇ ਜਰੀਏ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਪਹਾੜੀਆਂ ਦੇ ਅੰਦਰ ਨਵੇਂ ਕੈਚਮੈਂਟ ਬਣਾਉਣ ਦੀ ਪ੍ਰੋਪੋਜ਼ਲ ਬਣਾਈ ਹੈ। ਪਹਾੜੀਆਂ ਦੇ ਥੱਲੇ ਕੈਚਮੈਂਟ ਬਣਾਉਣ ਨਾਲ, ਉਥੇ ਬਰਸਾਤ ਤੋਂ ਆਇਆ ਹੋਇਆ ਪਾਣੀ ਇਕੱਠਾ ਕਰਕੇ ਉਸ ਤੋਂ ਇਰੀਗੇਸ਼ਨ ਦਾ ਕੰਮ ਲਿਆ ਜਾਵੇਗਾ। ਇਸ ਦੇ ਬਣਾਉਣ ਨਾਲ ਜਿਥੇ ਹੜ੍ਹ ਰੁਕਣਗੇ, ਉਥੇ ਫਸਲਾਂ ਨੂੰ ਵੀ ਪਾਣੀ ਮਿਲੇਗਾ। ਇਹ ਸਰਕਾਰ ਦੀ ਬੜੀ ਅੱਛੀ ਸਕੀਮ ਹੈ। ਇਹ ਸਭ ਤੋਂ ਵੱਡੀ ਗੱਲ ਹੈ ਅਤੇ ਇਸ ਨੂੰ ਸਿਰੇ ਚੜ੍ਹਾਉਣਾ ਚਾਹੀਦਾ ਹੈ ਤਾਂ ਕਿ ਆਉਣ ਵਾਲੇ ਸੀਜ਼ਨ ਵਿਚ ਸਾਡੇ ਲੋਕ ਫਿਰ ਹੜ੍ਹਾਂ ਤੋਂ ਇਫੈਕਟਿਡ ਨਾ ਹੋ ਸਕਣ।

ਇਕ ਹੋਰ ਗੱਲ ਇਹ ਹੈ ਕਿ ਇਹ ਜਿਹੜੀਆਂ ਤਿੰਨ ਨਦੀਆਂ ਹਨ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨਦੀਆਂ ਵਿੱਚ ਲੋਕਾਂ ਨੇ ਐਨਕਰੋਚਮੈਂਟ ਕੀਤੀ ਹੈ, ਲੋਕਾਂ ਨੇ ਜ਼ਮੀਨ ਪਰਚੇਜ਼ ਕੀਤੀ ਹੋਈ ਹੈ ਇਸ ਕਿਸਮ ਦੀ ਇਹ ਸਭ ਤੋਂ ਵੱਡੀ ਸਮੱਸਿਆ ਹੈ। ਉਨ੍ਹਾਂ ਦੀ ਫਸਲ ਖੜ੍ਹੀ ਹੈ, ਫਸਲ ਖੜ੍ਹੀ ਹੋਣ ਨਾਲ, ਐਨਕਰੋਚਮੈਂਟ ਹੋਣ ਨਾਲ ਬਹੁਤ ਨੁਕਸਾਨ ਹੋ ਰਿਹਾ ਹੈ। ਇਸ ਕਾਰਣ ਨਦੀ ਦਾ ਪਾਣੀ ਪੂਰਾ ਫਲੋਅ ਨਹੀਂ ਲੈ ਸਕਦਾ, ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਪਾਣੀ ਓਵਰ ਫਲੋਅ ਕਰਕੇ ਲੋਕਾਂ ਦੀਆਂ ਫਸਲਾਂ ਬਰਬਾਦ ਕਰਦਾ ਹੈ ,ਲੋਕਾਂ ਦੀਆਂ ਜਾਨਾਂ ਬਰਬਾਦ ਹੁੰਦੀਆਂ ਹਨ। ਇਸ ਲਈ ਐਨਕਰੋਚਮੈਂਟ ਨੂੰ ਦੂਰ ਕਰਨਾ ਬਹੁਤ ਜ਼ਰੂਰੀ ਹੈ ਔਰ ਸਰਕਾਰ ਨੂੰ ਪਹਿਲ ਕਦਮੀ ਕਰਕੇ ਸਭ ਤੋਂ ਪਹਿਲਾਂ ਐਨਕਰੋਚਮੈਂਟ ਦੂਰ ਕਰਨੀ ਚਾਹੀਦੀ ਹੈ। ਲੋਕਾਂ ਨੇ ਮਿਲ ਕੇ ਵੀ ਇਸ ਐਨਕਰੋਚਮੈਂਟ ਨੂੰ ਦੂਰ ਕਰਨ ਲਈ ਉਪਰਾਲੇ ਕੀਤੇ ਸਨ ਲੇਕਿਨ ਕਈ ਲੋਕਾਂ ਨੇ ਉਸ ਤੋਂ ਬਾਅਦ ਫਿਰ ਐਕਨਕਰੋਚਮੈਂਟ ਕਰ ਲਈ ਹੈ। ਮੈਂ ਸਰਕਾਰ ਦਾ ਧਿਆਨ ਇਸ ਗੱਲ ਵੱਲ ਦਿਵਾਉਂਦਾ ਹੋਇਆ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੁਣ ਫਿਰ ਜੋ ਐਨਕਰੋਚਮੈਂਟ ਹੋ ਰਹੀ ਹੈ ਇਸ ਨੂੰ ਦੂਰ ਕੀਤਾ ਜਾਵੇ।

ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨਦੀਆਂ ਦੇ ਬੰਨ੍ਹ ਟੁੱਟਣ ਨਾਲ ਸਾਡੀ ਜ਼ਮੀਨ ਵਿੱਚ ਚਾਰ ਚਾਰ ਫੁੱਟ ਰੇਤਾ ਪੈ ਗਿਆ ਹੈ ਅਤੇ ਕਈ ਲੋਕਾਂ ਦੇ ਮਕਾਨ ਢਹਿ ਗਏ ਹਨ। ਲੋਕੀਂ ਆਪਣੀਆਂ ਜ਼ਮੀਨਾਂ ਉਥੇ ਦੇਖ ਦੇਖ ਕੇ ਰੋ ਰਹੇ ਸਨ ਅਤੇ ਹੁਣ ਵੀ ਰੋ ਰਹੇ ਹਨ। ਉਨ੍ਹਾਂ ਦਾ ਕੋਈ ਗੁਜ਼ਾਰਾ ਨਹੀਂ ਅਤੇ ਉਨ੍ਹਾਂ ਦਾ ਫਿਊਚਰ ਡਾਰਕ ਹੈ। ਇਸ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ। ਹੜ੍ਹਾਂ ਦੇ ਦਿਨਾਂ ਦੇ ਵਿੱਚ, ਡਿਪਟੀ ਸਪੀਕਰ ਸਾਹਿਬ, ਕਈ ਗਲਤ ਗੱਲਾਂ ਵੀ ਹੋਈਆਂ। ਕਈ ਥਾਵਾਂ ਤੇ ਦੇਖਿਆ ਗਿਆ ਹੈ ਕਿ ਲੋਕਾਂ ਨੂੰ ਤਿੰਨ ਰੁਪਏ ਦਾ ਚੈਕ ਦਿੱਤਾ ਗਿਆ ਹੈ। ਮੇਰਾ ਮਤਲਬ ਹੈ ਕਿ ਇਹੋ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਜਿਹੀਆਂ ਗਲਾਂ ਵੀ ਦੇਖਣੀਆਂ ਚਾਹੀਦੀਆਂ ਹਨ। ਤਿੰਨ ਰੁਪਏ ਦਾ ਚੈਕ ਦੇਣਾ ਇਕ ਹਾਸੋ ਹੀਣੀ ਗੱਲ ਹੋਈ ਹੈ। ਇਸ ਤਰ੍ਹਾਂ ਦੀਆਂ ਗੱਲਾਂ ਕਈ ਹੇਠਲੇ ਲੈਵਲ ਦੇ ਅਫਸਰ ਕਰਦੇ ਹਨ, ਉਹ ਵੀ ਦੇਖਣੀਆਂ ਚਾਹੀਦੀਆਂ ਹਨ। ਕਈ ਅਫਸਰ ਆਪਣੇ ਲੈਵਲ ਤੇ ਕੰਮ ਕਰ ਦਿੰਦੇ ਹਨ ਅਤੇ ਉਪਰਲੇ ਅਫਸਰਾਂ ਦੀ ਜਾਂ ਮਨਿਸਟਰ ਸਾਹਿਬ ਦੀ ਨਾਲਿਜ ਵਿੱਚ ਨਹੀਂ ਹੁੰਦਾ। ਸਾਡਾ ਫਰਜ਼ ਹੈ ਕਿ ਇਨ੍ਹਾਂ ਚੀਜ਼ਾਂ ਨੂੰ ਮੱਦੇ ਨਜ਼ਰ ਰਖਦੇ ਹੋਏ ਜੋ ਵੀ ਅਫਸਰ ਕੋਈ ਗਲਤ ਕੰਮ ਕਰਦੇ ਹਨ, ਉਨ੍ਹਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਫਲੱਡ ਦੇ ਕਾਰਣ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜੋ ਕੈਚਮੈਂਟਸ ਬਣਾਈਆਂ ਗਈਆਂ ਹਨ, ਉਹ ਠੀਕ ਨਹੀਂ ਹਨ। ਕੈਚਮੈਂਟਸ ਇਸ ਕਿਸਮ ਦੀਆਂ ਹੋਣੀਆਂ ਚਾਹੀਦੀਆਂ ਹਨ ਕਿ ਉਹ ਟੁੱਟ ਨਾ ਸਕਣ। ਇਹ ਵੀ ਸਰਕਾਰ ਨੂੰ ਜ਼ਰੂਰ ਧਿਆਨ ਰਖਣਾ ਚਾਹੀਦਾ ਹੈ ਕਿ ਜੋ ਕੈਚਮੈਂਟ ਫਾਰੈਸਟ ਡੀਪਾਰਟਮੈਂਟ ਵਲੋਂ ਬਣਾਏ ਜਾਂਦੇ ਹਨ, ਉਹ ਪੱਕੇ ਹੋਣੇ ਚਾਹੀਦੇ ਹਨ ਅਤੇ ਲੋਕਾਂ ਨੂੰ ਇਸ ਗੱਲ ਦਾ ਭਰੋਸਾ ਹੋਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਕਈ ਕਿਸਮ ਦੀਆਂ ਇਥੇ ਗੱਲਾਂ ਕੀਤੀਆਂ ਗਈਆਂ ਹਨ। ਜਿਸ ਤਰ੍ਹਾਂ ਮੇਰੇ ਇਥੇ ਇਕ ਦੋਸਤ ਨੇ ਕਿਹਾ ਹੈ ਕਿ ਜੋ ਪੈਸਾ ਹੜ੍ਹਾਂ ਦੇ ਵਾਸਤੇ ਇਕੱਠਾ ਕੀਤਾ ਗਿਆ ਹੈ ਉਹ ਠੀਕ ਥਾਂ ਨਹੀਂ ਗਿਆ। ਮੇਰੇ ਦੋਸਤ ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਲੋਕਾਂ ਵਿੱਚ ਪਰਚਾਰ ਗਲਤ ਕਰ ਰਹੇ ਹਨ। ਲੋਕ ਸਾਡੇ ਹੜ੍ਹੇ ਜਾ ਰਹੇ ਸਨ ਔਰ ਦੂਸਰੇ ਲੋਕਾਂ ਨੇ ਇਹ ਮਹਿਸੂਸ ਕਰਦੇ ਹੋਏ ਕਿ ਸਾਡੇ ਲੋਕ ਕਈ ਹੜ੍ਹੇ ਜਾ ਰਹੇ ਹਨ, ਉਨ੍ਹਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਦੀ ਮਦੱਦ ਵਾਸਤੇ ਉਨ੍ਹਾਂ ਨੇ ਪੈਸਾ ਦਿੱਤਾ ਅਤੇ ਹੋਰ ਕਈ ਕਿਸਮ ਦੀ ਮਦਦ ਕੀਤੀ। ਲੋਕਾਂ ਨੇ ਪੈਸਾ ਚੀਫ ਮਨਿਸਟਰ ਰਿਲੀਫ ਫੰਡ ਵਿੱਚ ਦਿੱਤਾ ਅਤੇ ਇਸ ਦੇ ਨਾਲ ਉਨ੍ਹਾਂ ਨੇ ਉਨ੍ਹਾਂ ਮੁਸੀਬਤ ਵਿੱਚ ਫਸੇ ਲੋਕਾਂ ਦੀ ਮਦਦ ਕੀਤੀ। ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਲੋਕਾਂ ਦੀ ਮਦਦ ਕੀਤੀ ਅਤੇ ਉਨ੍ਹਾਂ ਨੂੰ ਮੁਸੀਬਤ ਵਿੱਚੋਂ ਕੱਢਣ ਲਈ ਹਰ ਉਪਰਾਲਾ ਕੀਤਾ। ਸ਼ਾਇਦ ਸਾਡੇ ਮਾਨਯੋਗ ਮੈਂਬਰ ਸਾਹਿਬ ਨੂੰ ਇਸ ਗੱਲ ਦਾ ਪਤਾ ਨਹੀਂ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਪੈਸਾ ਜਿਹੜਾ ਚੀਫ ਮਨਿਸਟਰ ਰਿਲੀਫ ਫੰਡ ਵਿੱਚ ਇਕੱਠਾ ਹੋਇਆ ਸੀ ਉਹ ਸਾਰਾ ਪੈਸਾ ਪਲੈਨਿੰਗ ਬੋਰਡ ਵਿੱਚ ਜਾ ਚੁੱਕਾ ਹੈ ਅਤੇ ਵਰਤਿਆ ਜਾ ਰਿਹਾ ਹੈ ਜਿਥੇ ਕੋਈ ਬਰੀਚ ਹੋਈ ਹੈ ਜਾਂ ਬੰਨ੍ਹ ਬਣਨਾ ਹੈ ਜਾਂ ਡਰੇਨ ਦੀ ਖੁਦਾਈ ਹੋਣੀ ਹੈ ਉਨ੍ਹਾਂ ਕੰਮਾਂ ਵਾਸਤੇ ਇਹ ਪੈਸੇ ਲਗਾਏ ਜਾ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਟੋਟਲ 45.21 ਕਰੋੜ ਰੁਪਿਆ ਸਰਕਾਰ ਦਾ ਹੜ੍ਹਾਂ ਦੇ ਸਬੰਧ ਵਿੱਚ ਖਰਚ ਹੋਇਆ ਹੈ। ਜੇ ਹੜ੍ਹਾਂ ਦੀ ਇਹ ਕਰੋਪੀ ਨਾ ਹੁੰਦੀ ਤਾਂ ਇਹ ਸਾਰਾ ਸਾਡਾ ਪੈਸਾ ਡੀਵੈਲਪਮੈਂਟ ਤੇ ਲਗਦਾ। ਸਾਡੀ ਸਰਕਾਰ ਪਹਿਲਾਂ ਅਤਿਵਾਦ ਨੂੰ ਖਤਮ ਕਰਨ ਲਈ ਯਤਨ ਕਰਦੀ ਰਹੀ ਜਿਸ ਤੇ ਬਹੁਤ ਖਰਚਾ ਹੋਇਆ ਹੈ, ਔਰ ਉਸ ਤੋਂ ਬਾਅਦ ਇਹ ਕੁਦਰਤ ਦੀ ਕਰੋਪੀ ਆ ਗਈ ਔਰ ਇਸ ਕਰੋਪੀ ਦੌਰਾਨ ਲੋਕਾਂ ਦੀ ਮਦਦ ਵਾਸਤੇ ਸਰਕਾਰ ਦਾ ਬਹੁਤ ਪੈਸਾ ਖਰਚ ਹੋਇਆ ਹੈ। ਮੈਂ ਜੋ ਮੈਂਬਰ ਸਾਹਿਬਾਨ ਇਥੇ ਬੈਠੇ ਹਨ, ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਗੱਲ ਸਰਕਾਰ ਦੀ ਚੰਗੀ ਹੋਵੇ ਉਸ ਦੀ ਸ਼ਲਾਘਾ ਕਰਨੀ ਚਾਹੀਦੀ ਹੈ। ਮੈਂ ਇਥੇ ਹੀ ਨਹੀਂ, ਸਾਰੇ ਪੰਜਾਬ ਵਿੱਚ ਇਹ ਗੱਲ ਕਰਨੀ ਚਾਹੁੰਦਾ ਹਾਂ ਕਿ ਜਿਸ ਪੀਰੀਅਡ ਵਿੱਚੋਂ ਪੰਜਾਬ ਲੰਘਿਆ ਹੈ ਸਾਰੇ ਪੰਜਾਬੀਆਂ ਨੇ ਮਿਲ ਕੇ ਸਰਕਾਰ ਦੀ ਮਦਦ ਕੀਤੀ ਹੈ।

ਅੰਤ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਬਰੀਚਿਜ਼ ਹਨ, ਉਨ੍ਹਾਂ ਨੂੰ ਪੱਕਾ ਕੀਤਾ ਜਾਵੇ ਤਾਂ ਕਿ ਫਿਰ ਜਦੋਂ ਹੜ੍ਹ ਆਉਣ ਤਾਂ ਲੋਕਾਂ ਦਾ ਕੋਈ ਨੁਕਸਾਨ ਨਾ ਹੋਵੇ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ।

**श्रीमती लक्ष्मी कांता चावला** (अमृतसर केन्द्रीय) : आज सदन के सामने यह प्रस्ताव है कि बाढ़ नियंत्रण के लिये पंजाब में कोई बड़ी योजना तैयार की जाए। यह अच्छी बात है प्यास लगने पर कुआं खोदना कोई बद्धिमानी की बात नहीं होती। जिस ढंग से यह काम होना चाहिये, उस ढंग से यह काम नहीं हो रहा है। अगर बाढ़ आती है तो किसी एक समुदाय या जाति पर इसका असर नहीं होता किसी भी जाति या समाज के लोग हों, बाढ़ का असर तो सब पर होता है। लेकिन यहां पर कुछ बातें ऐसी हो रही हैं कि जब प्रशंसा करने की आदत पड़ जाये तो उसे बदलना मुश्किल होता है। बाढ़ कुदरत का प्रकोप है इस में मुख्य मन्त्री ने कुछ नहीं करना। पर प्रशंसा मुख्य मंत्री की की जाती है। यहां देखा गया है कि बाढ़ आने से पहले हम राम भरोसे बैठ जाते हैं, बाढ़ के लिये कोई उपाय नहीं करते। जैसे कल मैंने सवाल किया तो कहा गया कि जब मरीज आयेंगे तो देख लेंगे। मैं कहती हूं कि जब बिमारी आनी है उस का कोई समय नहीं, पर डाक्टर का इंतजाम हमने करना है। आग लग जाती है उस का कोई पता नहीं, पर उस के लिये फायर ब्रिगेड का प्रबन्ध करना हमारा काम है। पर इस की ओर कोई ध्यान नहीं दिया जाता। जैसे 1988 में बाढ़ आई तो बहुत नुकसान हुआ ढिलवां के पास जो पुल टूटा वह आज तक नहीं बना। उस समय थोड़ा अस्थाई इंतजाम कर दिया पर आज उसके बाद 6 साल हो गये हैं वहां जो पुल टूटा था वह आज तक पूरा नहीं बना। अब फिर बाढ़ आई तो फिर बहुत नुकसान होगा। मैं यह कहना चाहती हूं कि जो सड़कें हर वर्ष बाढ़ से प्रभावित होती हैं उनका निश्चित प्रबन्ध किया जाये। रोपड़ से बलाचौर के मध्य नहर के किनारे की सड़क थोड़ी सी भी वर्षा और बाढ़ से टूट जाती है, नहरों के सभी किनारे बह जाते हैं, उस क्षेत्र की जनता को तथा सभी यात्रियों को बहुत कठिनाई का सामना करना पड़ता है, पर आज तक उस सड़क को सुरक्षित रखने का कोई निश्चित प्रबन्ध नहीं हुआ। जब बाढ़ आए तो थोडा बहुत प्रबन्ध कर दिया, कुछ पैसा इकट्ठा किया, कुछ बांट लिया पर उस के बाद कोई ध्यान नहीं दिया जाता।

इसी तरह अमृतसर में रामबाग के आस पास, लाहौरी गेट के आस पास और गिलवाले गेट के आस पास वर्षा और बाढ़ का पानी कई दिन घरों के अन्दर भरा रहा। अमृतसर से जो सड़क जंडियाला की तरफ से जालंधर को जाती है इस सड़क पर जिस ढंग से नुकसान हो रहा है वह बहुत चिन्ताजनक

[श्रीमती लक्ष्मी कांता चावला]

है। देखा गया है कि मुख्य राष्ट्रीय मार्ग की सड़क ऊंची होने के कारण पानी का बहाव शहर की ओर ही वापिस हो जाता है और काफी नुकसान करता है। अमृतसर नगर निगम के हाथों शहर की दुर्दशा की बात मैं भारी मन से कह रही हूं इसकी ओर ध्यान शीघ्र ही सरकार दे। अगर वहां पर किश्तियों का प्रबंध होता, तो वह भी वहां पर चलाई जा सकती थीं। शहर के बाहर की सड़कों को ऊंचा कर दिया और शहर के अन्दर की सड़कें नीचे हो गई हैं। इस तरीके से शहर के लोगों ने डूबना है। यह प्रशासन की गलत नीतियों का नतीजा है। अमृतसर में अजनाला के पास जो रावी, दरिया का पानी आता है पिछले वर्ष बहुत अधिक वर्षा होने से रावी नदी की बाढ़ से जिला अमृतसर में बहुत तबाही हुई। 1955 56 में, 1988 में और फिर 1993 में बाढ़ आई जिस से बहुत ज्यादा नुकसान लोगों का हुआ। प्रकृति ने अपना क्रोध दिखाया प्रकृति के साथ लड़ना हमारा फर्ज है और हमें इसके लिये हमेशा तैयार रहना चाहिये। पूरे पंजाब में फलडज आये, और राहत के लिये पैसे इक्ट्ठे किये गये। जिस तरह तुलसी दास जी ने कहा है 'का वर्षा जब कृषि मुखानी' अर्थात् खेती सूक जाये तब वर्षा का क्या फायदा, सरकार जनता से बाढ़ राहत कार्यों के लिये पैसे इकट्ठे क्यों करती है, अगर जनता को ठीक समय पर सहायता, नहीं देनी। अमृतसर की हवेली जमादार में एक मकान गिरने से तीन लोग मर गये। उन के बच्चों को अभी तक सरकार की तरफ से कोई सहायता रकम नहीं पहुंची है। सब से बड़े बच्चे की आयु 6–7 साल की होगी। इस बात को सरकार देखे कि जो पैसे लोगों में बांटे जा रहे हैं वह सही लोगों तक पहुंचे भी हैं कि नहीं। यह सरकार की जिम्मेवारी है। अमृतसर शहर का सीवरेज सिस्टम बहुत ही गन्दा है। गन्दा नाला शहर के लिये बड़ी समस्या है इस को ठीक करने की जरूरत है। इस गन्दे नाले पर कुछ लोग बस गये हैं, किन लोगों ने उन को बसाया है, इस बात को मैं नहीं जाना चाहती। जो लोग वहां गन्दे नाले पर बस गये, उन्होंने अपनी बस्ती की सुरक्षा के लिये देश की एक महान महिला के नाम पर बस्ती का नाम रख दिया। उस महान महिला का नाम गन्दे नाले पर लगना कोई अच्छी बात नहीं है। इस तरह गन्दे नाले की सफाई नहीं होती। शहर के अन्दर पानी खड़ा होगा और लोग डूबेंगे और बर्षा का पानी शहर में आयेगा। इस लिये सरकार को नहर के किनारों को पक्का करना चाहिये। यह सरकार की जिम्मेदारी है और हमारी सब की जिम्मेदारी है। शहर के बाहर की सड़कें ऊंची की जा रही हैं, अन्दर नगर की सड़कें नीचे हो गई, पानी बाहर कैसे निकलेगा। आप स्वयं आकर हालात देखें प्रत्यक्ष को प्रमाण क्यों? अमृतसर के लाहौरी गेट में हरिजनों के 200 मकानों की छतें गिर गई, उन को अभी तक राहत कोष से कोई रकम नहीं दी गई एक पैसा भी नहीं पहुंचा है। यह मैं इस लिये कह रही हूं कि यह मन्त्री महोदय का फर्ज

है और जिम्मेदारी है कि वह देखें कि पैसा जो इकट्ठा हुआ था और जो बांटा गया है, वह कहां पर बांटा गया है और कहां नहीं बांटा गया। जनता मुख्य मन्त्री राहत कोष में खुले दिल से दान देती है जिसे वह अपना कर्त्तव्य और धर्म समझती है और वह जनता चाहती है कि हमारा पैसा उन गरीब लोगों तक पहुंचा या नहीं जिन को इस की जरूरत है। मैं, पूरी जिम्मेदारी के साथ कह सकती हूं कि इस सबके शुरु होने से 1–2 दिन पहले पैसे दिये हैं और अभी थोड़े लोगों को मिले हैं। यहां खेतीबाड़ी मन्त्री जी ने कहा था कि एक हजार रुपये प्रति एकड़ रिलीफ दिया गया है, पर मैं दावे के साथ कहती हूं कि एक हजार रुपया किसी को भी अमृतसर में नहीं मिला है कहीं–कहीं जो 250 रुपए प्रति एकड़ का फसल का मुआवजा दिया गया है। Prevention is always better than the cure. इस का उपचार करना चाहिए ताकि आने वाले सालों में हम बाढ़ से बचाव कर सकें। कुदरत का किसी के साथ मुकाबला नहीं हो सकता जब बारिश होती है तब हम पानी को रोक नहीं सकते नया छाता लगा सकती है पानी को रोकने के लिये, पर यहां बाढ़ नियंत्रण की हालत यह है कि बूए आई जंज, विनों कुड़ी दे कन्न"। बाढ़ नियन्त्रण का काम सरकार को ईमानदारी के साथ करना चाहिये।

उपाध्यक्ष महोदय, आखिर में एक बात मैं और कहना चाहती हूं कि ऐसी योजना बनाई जाए जिससे जिनको अभी तक सहायता नहीं मिली, उनको 30 दिनों के अन्दर अन्दर सहायता दी जाए। इसके साथ ही आपका बहुत–बहुत धन्यवाद।

**Mr. Deputy Speaker** : Sardar Gurmail Singh.

**ਸ਼੍ਰੀ ਫਕੀਰ ਚੰਦ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਚਾਵਲਾ ਜੀ ਨੇ ਗੰਦੇ ਨਾਲੇ ਦਾ ਜ਼ਿਕਰ ਕੀਤਾ ਹੈ। ਜਿਸ ਵੇਲੇ ਵਿੱਤ ਮੰਤਰੀ ਸਾਹਿਬ, ਅੰਮ੍ਰਿਤਸਰ ਗਏ ਸੀ (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਮੈਂ ਤੁਹਾਨੂੰ ਬੋਲਣ ਲਈ ਟਾਈਮ ਨਹੀਂ ਦਿਤਾ। I have called upon Sardar Gurmail Singh. (*Interruptions*)

**ਸ਼੍ਰੀ ਫਕੀਰ ਚੰਦ ਸ਼ਰਮਾ** : ਚਾਵਲਾ ਜੀ, ਤੁਸੀਂ ਪੜ੍ਹੇ ਲਿਖੇ ਹੋ, ਪ੍ਰੋਫੈਸਰ ਹੋ। what teaching were you giving to the students ? This is a wrong thing. (*Interruptions*)

**Mr. Deputy Speaker** : Please address the Chair. (*Interruptions*) Please resume your seat.

**ਸ਼੍ਰੀ ਫਕੀਰ ਚੰਦ ਸ਼ਰਮਾ** : ਮੈਂ ਸੁਣ ਸੁਣ ਕੇ ਤੰਗ ਆ ਗਿਆ ਹਾਂ। ਤੁਸੀਂ ਕਿਹਾ ਹੈ ਕਿ ਕਿਤੇ ਕੋਈ ਡਾਕਟਰ ਹਸਪਤਾਲ ਵਿਚ ਨਹੀਂ ਮਿਲਦਾ। ਹਸਪਤਾਲਾਂ ਵਿਚ ਇਤਨੇ ਅਪਰੇਸ਼ਨ ਰੋਜ਼ ਹੋ ਰਹੇ

[ਸ੍ਰੀ ਫਕੀਰ ਚੰਦ ਸ਼ਰਮਾ]

ਹਨ। ਮੈਨੂੰ ਨਹੀਂ ਪਤਾ ਕਿ ਤੁਹਾਡੇ ਕਿਹੜੇ ਨੰਬਰ ਦੀ ਐਨਕ ਲਗੀ ਹੋਈ ਹੈ। ਮੈਂ ਕਹਾਂਗਾ ਕਿ ਜੋ ਜ਼ਿਆਦਾ ਬੋਲਦੇ ਹਨ, ਉਨ੍ਹਾਂ ਦੀ ਮਹੱਤਤਾ ਘੱਟ ਜਾਂਦੀ ਹੈ ਅਤੇ ਜੋ ਥੋੜਾ ਬੋਲਦੇ ਹਨ ਉਨ੍ਹਾਂ ਦੀ ਮਹੱਤਤਾ ਜ਼ਿਆਦਾ ਹੁੰਦੀ ਹੈ। (ਵਿਘਨ)

**Mr. Deputy Speaker** : Please address the Chair. (*Interruption*) Please resume your seat.

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਡਿਪਟੀ ਸਪੀਕਰ ਸਾਹਿਬ, ਜੇ ਮੇਰੀ ਕਹੀ ਹੋਈ ਗੱਲ ਗਲਤ ਸਾਬਤ ਹੋਈ, ਤਾਂ ਮੈਂ ਅਸੈਂਬਲੀ ਵਿਚੋਂ ਅਸਤੀਫਾ ਦੇ ਦਿਆਂਗੀ। ਅਗਰ ਠੀਕ ਸਾਬਤ ਹੋਈ ਤਾਂ ਇਹ ਅਸਤੀਫਾ ਦੇਣ। (ਵਿਘਨ)

**Mr. Deputy Speaker** : Please address the Chair. (*Interruptions*) Please resume your seat, Bhain Ji. Sardar Gurmail Singh Cheema.

**ਸਰਦਾਰ ਗੁਰਮੇਲ ਸਿੰਘ ਚੀਮਾ (ਸੁਲਤਾਨਪੁਰ)** : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿਤਾ ਹੈ। ਕਾਫੀ ਮਾਨਯੋਗ ਮੈਂਬਰ ਸਾਹਿਬਾਨ ਨੇ ਆਪਣੇ ਆਪਣੇ ਵਿਚਾਰ ਇਸ ਮਤੇ ਉਪਰ ਰਖੇ ਹਨ। ਡਿਪਟੀ ਸਪੀਕਰ ਸਾਹਿਬ, 1947 ਵਿਚ ਅਸੀਂ ਪਾਕਿਸਤਾਨ ਵਿਚੋਂ ਆਏ ਸੀ ਅਤੇ ਸੁਲਤਾਨਪੁਰ ਸੈਟਲ ਹੋ ਗਏ। 1947 ਤੋਂ ਲੈ ਕੇ 1955 ਤਕ ਹੜ੍ਹ ਆਉਂਦੇ ਰਹੇ ਅਤੇ ਬਹੁਤ ਜ਼ਿਆਦਾ ਨੁਕਸਾਨ ਹੁੰਦਾ ਰਿਹਾ। ਉਸ ਵੇਲੇ ਖਾਣ ਲਈ ਕਣਕ ਹੁੰਦੀ ਸੀ। ਇਸ ਤੋਂ ਇਲਾਵਾ ਮਿਰਚਾ ਅਤੇ ਮੱਕੀ ਹੁੰਦੀ ਸੀ। ਸਾਰੀਆਂ ਫਸਲਾਂ ਹੜ੍ਹਾਂ ਦੇ ਨਾਲ ਤਬਾਹ ਹੋ ਜਾਂਦੀਆਂ ਸਨ। ਡਿਪਟੀ ਸਪੀਕਰ ਸਾਹਿਬ, 1955-56 ਵਿਚ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਧੁੱਸੀ ਬੰਧ ਦਾ ਪ੍ਰਬੰਧ ਕੀਤਾ। ਸਰਦਾਰ ਪ੍ਰਤਾਪ ਸਿੰਘ ਕੈਰੋਂ ਨੂੰ ਅਸੀਂ ਉਥੋਂ ਦੇ ਲੋਕ ਅੰਨ-ਦਾਤਾ ਕਹਿੰਦੇ ਸੀ। ਇਸ ਬੰਧ ਨਾਲ ਕੁਝ ਬਚਾਉ ਹੋਇਆ। ਇਸ ਤੋਂ ਬਾਅਦ 8-10 ਸਾਲ ਫਿਰ ਹੜ੍ਹ ਨਹੀਂ ਆਏ। ਡਿਪਟੀ ਸਪੀਕਰ ਸਾਹਿਬ, 1988 ਦਾ ਹੜ੍ਹ ਭਿਆਨਕ ਰੂਪ ਵਿਚ ਆਇਆ ਸੀ ਅਤੇ ਉਸਨੇ ਕਪੂਰਥਲੇ ਦਾ ਬਹੁਤ ਜ਼ਿਆਦਾ ਨੁਕਸਾਨ ਕੀਤਾ ਸੀ। ਇਸ ਭਿਆਨਕ ਹੜ੍ਹ ਕਾਰਣ 50 ਮੌਤਾਂ ਹੋਈਆਂ ਸਨ ਅਤੇ ਲੋਕਾਂ ਨੇ ਦਰਖਤਾਂ ਤੇ ਚੜ੍ਹ ਕੇ ਆਪਣੀਆਂ ਜਾਨਾਂ ਬਚਾਈਆਂ ਸਨ। ਡਿਪਟੀ ਸਪੀਕਰ ਸਾਹਿਬ, ਅਸੀਂ ਇਕ ਮਹੀਨਾ ਡੀ.ਸੀ ਦੇ ਨਾਲ ਘੁੰਮਦੇ ਰਹੇ ਅਤੇ ਸੇਵਾ ਕਰਦੇ ਰਹੇ। ਉਸ ਵੇਲੇ ਸਰਦਾਰ ਬੇਅੰਤ ਸਿੰਘ ਜੀ ਕਾਂਗਰਸ ਦੇ ਪ੍ਰਧਾਨ ਸਨ ਅਤੇ ਉਨ੍ਹਾਂ ਨੇ ਸ੍ਰੀ ਰਾਜੀਵ ਗਾਂਧੀ ਜੀ ਨੂੰ ਸੁਲਤਾਨਪੁਰ ਲਿਆਂਦਾ ਔਰ ਸਾਰਾ ਕੁਝ ਦਿਖਾਇਆ ਮੇਰੇ ਆਪਣੇ ਫਾਰਮ ਵਿਚ, ਆਪਣੀ ਕੋਠੀ ਵਿਚ 10-10 ਫੁੱਟ ਪਾਣੀ ਫਿਰ ਰਿਹਾ ਸੀ। ਉਦੋਂ ਰਾਜੀਵ ਗਾਂਧੀ ਜੀ ਨੇ ਸਾਡੇ ਪਿੰਡ ਜਾ ਕੇ ਆਪ ਸਾਡਾ ਇਲਾਕਾ ਦੇਖਿਆ। ਉਥੇ ਮੱਝਾਂ, ਡੰਗਰ ਮਰੇ ਪਏ ਸਨ ਅਤੇ ਬਹੁਤ ਬਦਬੂ ਆ ਰਹੀ ਸੀ। ਉਨ੍ਹਾਂ ਨੇ ਉਥੇ ਜਾਨੀ ਅਤੇ ਮਾਲੀ ਨੁਕਸਾਨ ਦੇਖਿਆ ਅਤੇ ਕਿਹਾ ਕਿ ਆਸਾਮ ਵਿਚ ਹਰ ਵਾਰ ਲੋਕ ਕਹਿੰਦੇ ਹਨ ਕਿ ਹੜ੍ਹ ਆ ਗਿਆ। ਉਥੇ ਕੀ ਹੜ੍ਹ ਨੇ ਕਰਨਾ ਹੈ। ਉਥੇ ਤਾਂ ਹੈ ਹੀ ਝੁੱਗੀਆਂ, ਜਿਹੜੀਆਂ ਰੁੜ ਜਾਂਦੀਆਂ ਹਨ। ਅਸਲੀ ਹੜ੍ਹ ਤਾਂ ਪੰਜਾਬ ਵਿਚ ਆਇਆ ਹੈ ਜਿਥੇ ਏਨਾ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਹੈ। ਮੇਰੇ ਆਪਣੇ ਘਰ ਅੰਦਰ

ਫਰਿਜ਼ ਅਤੇ ਟੈਲੀਵੀਜ਼ਨ ਸਭ ਰੁੜ ਗਏ ਸਨ। ਰਾਜੀਵ ਗਾਂਧੀ ਜੀ ਨੇ ਉਸੇ ਦਿਨ ਹੀ ਸ਼ਾਮ ਨੂੰ ਚੰਡੀਗੜ੍ਹ ਆ ਕੇ ਇਕ ਕਰੋੜ ਰੁਪਏ ਦਾ ਮੁਆਵਜ਼ਾ ਦਿੱਤਾ ਸੀ ਅਤੇ ਇਕ ਸ਼ੂਗਰ ਮਿੱਲ ਦਾ ਐਲਾਨ ਕੀਤਾ ਸੀ। ਫੇਰ 90 ਵਿਚ ਹੜ੍ਹ ਆਇਆ। ਉਦੋਂ ਵੀ ਲੋਕਾਂ ਨੇ ਪ੍ਰਭਾਵਤ ਇਲਾਕੇ ਵਿਚ ਜਾ ਕੇ ਕਾਫੀ ਮਦਦ ਕੀਤੀ ਅਤੇ ਸਰਕਾਰ ਨੇ ਵੀ ਬਹੁਤ ਇਮਦਾਦ ਦਿੱਤੀ। ਹੜ੍ਹਾਂ ਤੋਂ ਬਾਅਦ ਸਿਰਫ ਕਣਕ ਹੀ ਹੋ ਸਕਦੀ ਹੈ। ਬਾਕੀ ਸਭ ਫਸਲਾਂ ਮਰ ਜਾਂਦੀਆਂ ਹਨ। 1992 ਵਿਚ ਫੇਰ ਹੜ੍ਹ ਆਇਆ। ਉਦੋਂ ਜੌਹਰ ਸਾਹਿਬ ਸਾਡੇ ਐਜੂਕੇਸ਼ਨ ਮਨਿਸਟਰ ਸੀ। ਮੈਂ, ਮੁਲਤਾਨੀ ਜੀ ਅਤੇ ਜੌਹਰ ਸਾਹਿਬ ਤਿੰਨ ਦਿਨ ਤੱਕ ਉਨੇ ਪਾਣੀ ਵਿਚ ਕਿਸ਼ਤੀਆਂ ਵਿਚ ਫਿਰ ਫਿਰ ਕੇ ਲੋਕਾਂ ਦੀ ਮਦਦ ਕਰਦੇ ਰਹੇ। ਡਿਪਟੀ ਸਪਕੀਰ ਸਾਹਿਬ, ਫੇਰ 1993 ਵਿਚ ਹੜ੍ਹ ਆਇਆ। ਸਾਡੇ ਇਲਾਕੇ ਦੇ ਅੰਦਰ ਟਾਹਲੀ ਤੋਂ ਲੈ ਕੇ ਆਹਲੀ ਤੱਕ 30 ਹਜ਼ਾਰ ਏਕੜ ਜ਼ਮੀਨ ਹਰ ਸਾਲ ਹੜ੍ਹਾਂ ਦੀ ਮਾਰ ਹੇਠ ਆ ਜਾਂਦੀ ਹੈ। ਹਰ ਸਾਲ ਸਰਕਾਰ ਮੁਆਵਜ਼ਾ ਦੇਂਦੀ ਹੈ। ਉਥੇ ਸਾਡੇ ਇਲਾਕੇ ਦਾ ਨੁਕਸਾਨ ਬਹੁਤ ਹੁੰਦਾ ਹੈ। ਕਿਉਂਕਿ ਉਪਰੋਂ ਸਤਲੁੱਜ ਅਤੇ ਬਿਆਸ ਨਿਕਲਕੇ ਹਰੀਕੇਪੱਤਨ ਵਿਖੇ ਇਕੱਠੇ ਹੁੰਦੇ ਹਨ ਅਤੇ ਇਕ ਬੇਈ ਨਿਕਲਦੀ ਹੈ। ਸੁਲਤਾਨਪੁਰ ਵਿਚ ਬੇਈਂ ਕਰਕੇ ਬਹੁਤ ਤਬਾਹੀ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਉਥੇ ਲੋਕਾਂ ਦਾ ਬਹੁਤ ਬੁਰਾ ਹਾਲ ਹੈ ਕਿਉਂਕਿ ਫਸਲ ਕੋਈ ਇਕ ਅੱਧ ਹੀ ਹੁੰਦੀ ਹੈ ਅਤੇ ਉਹ ਵੀ ਤਬਾਹ ਹੋ ਜਾਂਦੀ ਹੈ। ਲੋਕ ਬੜੇ ਗਰੀਬ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਹੜ੍ਹਾਂ ਨੂੰ ਰੋਕਣ ਸਬੰਧੀ ਕੁਝ ਸੁਝਾਉ ਦੇਣੇ ਹਨ, ਜਿਨ੍ਹਾਂ ਤੇ ਉਹ ਗੌਰ ਕਰ ਲੈਣ। ਸਾਡੇ ਉਥੇ ਗੋਇੰਦਵਾਲ ਪੁਲ ਹੈ, ਦਰਿਆ ਵਾਲੇ ਪਾਸੇ, ਉਥੇ ਦਰਿਆ ਦਾ ਪਾਣੀ ਬਿਲਕੁਲ ਬੰਦ ਹੋ ਚੁੱਕਾ ਹੈ ਅਤੇ ਕਾਈ ਹੀ ਕਾਈ ਫੈਲੀ ਪਈ ਹੈ। ਉਸ ਜਗ੍ਹਾਂ ਤੋਂ ਸਿਲਟ ਦੂਰ ਕਰਕੇ ਅਤੇ ਕਾਈ ਵੱਢ ਕੇ ਦਰਿਆ ਨੂੰ ਡੂੰਘਾ ਕੀਤਾ ਜਾਵੇ ਤਾਂ ਪਾਣੀ ਦਾ ਕਾਫੀ ਠੀਕ ਨਿਕਾਸ ਹੋ ਸਕਦਾ ਹੈ। ਹਰੀਕੇ ਪੱਤਨ ਉਤੇ ਪੁਲ ਹੈ। ਉਥੇ ਵੀ 3-4 ਫੁੱਟ ਸਿਲਟ ਜੰਮ ਚੁਕੀ ਹੈ: ਸਿਲਟ ਨੂੰ ਕੱਢ ਕੇ ਸਾਰੀ ਜਗ੍ਹਾ ਦੀ ਸਫਾਈ ਕੀਤੀ ਜਾਵੇ ਤਾਂ ਕਿ ਜਿਹੜਾ ਪਾਣੀ ਖੇਤਾਂ ਵਿਚ ਵੜ ਜਾਂਦਾ ਹੈ, ਉਹ ਨਾ ਵੜੇ। ਹਰ ਸਾਲ ਬੰਨ੍ਹ ਟੁਟਦੇ ਹਨ, ਹਾਲਾਂਕਿ ਗੌਰਮਿਟ ਕਾਫੀ ਉਪਾਓ ਕਰਦੀ ਹੈ। 93 ਵਿਚ ਬਹੁਤ ਹੜ੍ਹ ਆਇਆ। ਪੰਜਾਬ ਦੇ ਬਹਾਦੁਰ ਲੋਕਾਂ ਨੇ ਟਰੈਕਟਰ ਅਤੇ ਟਰਾਲੀਆਂ ਕੱਢ ਕੇ ਰਾਤ ਦਿਨ ਕੰਮ ਕੀਤਾ। ਐਸ.ਡੀ.ਐਮ. ਡੀ.ਸੀ. ਮਿਲਟਰੀ ਅਤੇ ਪੁਲਿਸ ਨੇ ਵੀ ਕਾਫੀ ਕੰਮ ਕੀਤਾ। ਲੋਕਾਂ ਦੀਆਂ ਕਾਫੀ ਜਾਨਾਂ ਬਚਾਈਆਂ ਪਰ ਅੰਦਰ ਦੀਆਂ ਫਸਲਾਂ ਬਰਬਾਦ ਹੋ ਗਈਆਂ। ਸਰਕਾਰ ਨੇ ਬੜੀ ਮਦਦ ਕੀਤੀ। ਐਤਕੀਂ 93 ਵਿਚ ਮੇਰੇ ਹਲਕੇ. ਵਿਚ 5 ਬੰਦੇ ਮਾਰੇ ਗਏ ਅਤੇ ਕਪੂਰਥਲਾ ਜ਼ਿਲ੍ਹੇ ਸਾਰੇ ਵਿਚ 10 ਬੰਦੇ ਮਾਰੇ ਗਏ। 88 ਦੇ ਹੜ੍ਹ ਵਿਚ 55 ਬੰਦੇ ਮਾਰੇ ਗਏ ਸਨ। ਮੇਰਾ ਸੁਝਾਓ ਹੈ ਕਿ ਸਰਕਾਰ ਸਿਲਟਾਂ ਨੂੰ ਦੂਰ ਕਰਵਾਏ। ਕੁਝ ਸਾਡੀ ਵੀ ਗਲਤੀ ਹੈ। ਅਸੀਂ ਨੇਚੁਰਲ ਪਾਥ ਬੰਦ ਕਰ ਦੇਂਦੇ ਹਾਂ। ਨਦੀਆਂ ਨੂੰ ਬੰਦ ਕਰਕੇ ਪੱਧਰਾ ਕਰਕੇ ਫਸਲਾਂ ਬੀਜ ਦੇਂਦੇ ਹਾਂ। ਸੁਲਤਾਨਪੁਰ ਵਿਚ ਲੋਕ ਕਹਿ ਰਹੇ ਹਨ ਕਿ ਸਾਡੇ ਕੋਲੋਂ ਸਰਕਾਰ ਜਿੰਨੀ ਵੀ ਥਾਂ ਕਢਾਉਣਾ ਚਾਹੁੰਦੀ ਹੈ, ਕਢਾ ਲਵੇ। ਬੇਈਆਂ ਨੂੰ ਸਾਫ ਕਰਕੇ ਰਾਹ ਠੀਕ ਕੀਤਾ ਜਾਵੇ। ਲੋਕ

[ਸਰਦਾਰ ਗੁਰਨੇਕ ਸਿੰਘ ਚੀਮਾ]

ਆਪ ਤਿਆਰ ਹਨ ਜ਼ਮੀਨ ਦੇਣ ਨੂੰ, ਆਪ ਕੰਮ ਕਰਨ ਨੂੰ ਅਤੇ 2000 ਰੁਪਿਆ ਪਰ ਕਿੱਲਾ ਖਰਚਣ ਨੂੰ ਅਤੇ ਇਹ ਵੀ ਕਹਿੰਦੇ ਹਨ ਕਿ ਜਿਹੜਾ ਹੜ੍ਹ ਆਉਣ ਤੋਂ ਬਾਅਦ ਸਾਨੂੰ ਮੁਆਵਜ਼ਾ ਦਿੱਤਾ ਜਾਂਦਾ ਹੈ ਉਹ ਨਾ ਦਿੱਤਾ ਜਾਵੇ, ਏਥੇ ਹੜ੍ਹ ਨਾ ਆਉਣ ਦਾ ਹੀ ਪੱਕਾ ਪ੍ਰਬੰਧ ਹੋਣਾ ਚਾਹੀਦਾ ਹੈ। ਸਾਨੂੰ ਇੰਜੀ-ਨੀਅਰ ਦੇ ਦਿਉ, ਅਸੀਂ ਆਪ ਹੀ ਰਲ ਮਿਲ ਕੇ ਕੰਮ ਕਰਾ ਲਵਾਂਗੇ। ਲੋਕਾਂ ਕੋਲ 150 ਦੇ ਕਰੀਬ ਟਰੈਕਟਰ ਹਨ। ਸਭ ਆਪ ਕੰਮ ਕਰਨ ਨੂੰ ਤਿਆਰ ਹਨ। ਅਸੀਂ ਉਥੇ ਐਡਵਾਂਸ ਬੰਨ੍ਹ ਲਾ ਸਕੀਏ ਤਾਂ ਕਿ 30-35 ਹਜ਼ਾਰ ਏਕੜ ਜ਼ਮੀਨ ਦਾ ਬਚਾਉ ਹੋ ਸਕੇ। ਮੈਂ ਬੇਨਤੀ ਕਰਦਾ ਹਾਂ ਕਿ ਐਡਵਾਂਸ ਬੰਨ੍ਹ ਉਥੇ ਜ਼ਰੂਰ ਬਣਾ ਦਿੱਤਾ ਜਾਵੇ ਚਾਹੇ ਉਹ ਤਿੰਨਾਂ ਹਿੱਸਿਆਂ ਵਿਚ ਉਸਰੇ। ਪਹਿਲਾ ਹਿੱਸਾ ਮੁੰਡੀ ਮੋੜ ਤੱਕ ਬਣ ਜਾਵੇ, ਫੇਰ ਤਲਵੰਡੀ ਚੌਧਰੀਆਂ ਤੱਕ ਅਤੇ ਫੇਰ ਆਹਲੀ ਤੱਕ ਲਾ ਦਿਉ। ਤਿੰਨਾਂ ਹਿੱਸਿਆਂ ਵਿਚ ਲਾ ਦਿਉ। ਸਾਡੇ ਇਲਾਕੇ ਦੇ ਐਸ.ਐਸ.ਪੀ. ਸਾਹਿਬ ਵੀ ਬਹਾਦੁਰ ਹਨ ਅਤੇ ਲੋਕਾਂ ਨਾਲ ਕੰਮ ਮੁਕੰਮਲ ਕਰਾਉਣ ਨੂੰ ਤਿਆਰ ਹਨ। ਸਾਡਾ ਇਹ ਬੰਨ੍ਹ ਪੱਕਾ ਹੋ ਜਾਵੇ ਤਾਂ ਕਿ ਹੜ੍ਹਾਂ ਤੋਂ ਸਰਕਾਰ ਲੋਕਾਂ ਦੀ ਮਦਦ ਕਰ ਸਕੇ।

ਹੜ੍ਹਾਂ ਦੇ ਦੌਰਾਨ ਬਹੁਤ ਸਾਰੇ ਲੋਕਾਂ ਨੇ ਇਕ ਦੂਸਰੇ ਦੀ ਸਹਾਇਤਾ ਕੀਤੀ। ਸਾਡੇ ਇਕ ਮੁਖਤਿਆਰ ਸਿੰਘ ਰਜਿਸਟਰੀ ਕਲਰਕ ਹੈ, ਉਸ ਨੇ 400 ਆਦਮੀ ਬਚਾਏ। ਅਸੀਂ ਵੱਖਰੇ ਵੱਖਰੇ ਬੈਠੇ ਸੀ ਉਸ ਨੇ ਸਾਰਿਆਂ ਨੂੰ ਇਕ ਥਾਂ ਤੇ ਇਕੱਠਾ ਕੀਤਾ। ਉਸ ਵਕਤ ਉਥੇ ਸੈਂਟਰ ਦਾ ਇਕ ਜਾਇੰਟ ਸੈਕਟਰੀ ਐਗਰੀਕਲਚਰ ਵੀ ਆਇਆ ਸੀ ਅਤੇ ਰਾਤ ਦੇ ਇਕ ਵਜੇ ਤੱਕ ਉਹ ਮੌਕਾ ਵੇਖਦਾ ਰਿਹਾ। ਲੋਕਾਂ ਦੇ ਕੰਮ ਤੋਂ ਅਤੇ ਹੜ੍ਹਾਂ ਤੋਂ ਉਹ ਬਹੁਤ ਪ੍ਰਭਾਵਤ ਹੋਇਆ। ਸੋ, ਇਹ ਐਡਵਾਂਸ ਬੰਨ੍ਹ ਸਾਡੀ ਵੱਡੀ ਮੰਗ ਹੈ। ਇਸ ਦਾ 16 ਕਰੋੜ ਰੁਪਏ ਦਾ ਖਰਚਾ ਹੈ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ 16 ਕਰੋੜ ਰੁਪਿਆ ਇਸ ਬੰਨ੍ਹ ਵਾਸਤੇ ਸੈਂਕਸ਼ਨ ਕੀਤਾ ਜਾਵੇ ਅਤੇ ਇਸ ਤੋਂ ਉਪਰ ਜੋ ਕੋਈ ਖਰਚਾ ਹੋਵੇਗਾ ਤਾਂ ਉਹ ਅਸੀਂ ਆਪਣੇ ਕੋਲੋਂ ਪਾਵਾਂਗੇ ਤਾਂ ਕਿ ਇਹ ਬੰਨ੍ਹ ਬਣਾਇਆ ਜਾ ਸਕੇ। ਵੈਸੇ ਤਾਂ ਸਰਕਾਰ ਇਸ ਮੌਕੇ ਤੇ ਲੋਕਾਂ ਦੀ ਬਹੁਤ ਮਦਦ ਕਰਦੀ ਹੈ। ਪਹਿਲਾਂ ਹੜ੍ਹਾਂ ਵਿਚ ਮਰੇ ਇਕ ਵਿਅਕਤੀ ਵਾਸਤੇ ਸਰਕਾਰ 25 ਹਜ਼ਾਰ ਰੁਪਿਆ ਦਿੰਦੀ ਸੀ ਪਰ ਹੁਣ ਸਰਕਾਰ ਨੇ ਇਹ ਰਕਮ 50 ਹਜ਼ਾਰ ਰੁਪਿਆ ਕਰ ਦਿੱਤੀ ਹੈ। ਇਹ ਬੜੀ ਚੰਗੀ ਗੱਲ ਕੀਤੀ ਹੈ। ਸਾਡੇ ਉਥੇ 5 ਬੱਚੇ ਮਰੇ ਸਨ ਅਤੇ ਉਨ੍ਹਾਂ ਵਾਸਤੇ ਢਾਈ ਲੱਖ ਰੁਪਿਆ ਸਰਕਾਰ ਨੇ ਦੇ ਦਿੱਤਾ। ਇਹ ਬੜੀ ਵੱਡੀ ਰਾਹਤ ਸਰਕਾਰ ਨੇ ਦਿੱਤੀ ਹੈ। ਸੋ, ਅਸੀਂ ਚਾਹੁੰਦੇ ਹਾਂ ਕਿ ਸਰਕਾਰ ਸਾਨੂੰ ਐਕਸੀਐਨ, ਐਸ.ਡੀ.ਓ. ਹੋਰ ਅਮਲਾ ਲੈ ਦੇਵੇ, ਅਸੀਂ ਆਪ ਨਾਲ ਲੱਗ ਕੇ ਇਹ ਬੰਨ ਬਣਾ ਲਵਾਂਗੇ। 16 ਕਰੋੜ ਰੁਪਿਆ ਇਸ ਬੰਨ ਵਾਸਤੇ ਸਰਕਾਰ ਦੇ ਦੇਵੇ ਅਤੇ ਬਾਕੀ ਅਸੀਂ ਆਪਣੇ ਕੋਲੋਂ ਪਾ ਲਵਾਂਗੇ। ਮੇਰੇ ਇਲਾਕੇ ਦੀ ਇਹ ਬਹੁਤ ਵੱਡੀ ਮੰਗ ਹੈ। ਇਸ ਬੰਨ੍ਹ ਦੇ ਬਣਨ ਨਾਲ 30 ਹਜ਼ਾਰ ਏਕੜ ਜ਼ਮੀਨ ਬਚ ਸਕਦੀ ਹੈ। ਇਸ ਜ਼ਮੀਨ ਵਿਚ ਕਿੰਨੀ ਵਧੀਆ ਫਸਲ ਹੁੰਦੀ ਹੈ ਪਰ ਹੜ੍ਹ ਦੇ ਕਾਰਣ ਇਹ ਸਾਰੀ ਫਸਲ ਮਾਰੀ ਜਾਂਦੀ ਹੈ। ਝੋਨਾਂ ਮਾਰਿਆ ਜਾਂਦਾ ਹੈ, ਮੱਕੀ ਮਾਰੀ ਜਾਂਦੀ ਹੈ, ਤੋਰੀਆ ਮਾਰਿਆ ਜਾਂਦਾ ਹੈ। ਇਸ ਲਈ ਮੈਂ ਸਰਕਾਰ ਨੂੰ ਪੁਰਜ਼ੋਰ ਅਪੀਲ ਕਰਾਂਗਾ ਕਿ ਇਹ ਬੰਨ੍ਹ ਬਣਾਉਣ ਦਾ ਜਲਦੀ ਉਪਰਾਲਾ ਕੀਤਾ ਜਾਵੇ। ਸੀ.ਐਮ. ਸਾਹਿਬ ਆਪ ਦੋ ਵਾਰ ਉਥੇ ਜਾ ਕੇ ਆਏ ਹਨ। ਕੰਗ ਸਾਹਿਬ ਵੀ ਆਪਣੀ ਅੱਖੀਂ ਮੌਕਾ ਵੇਖ ਕੇ ਆਏ ਹਨ। ਇਸ

ਤੋਂ ਇਲਾਵਾ ਡਰੇਨੇਜ਼ ਦੀਆਂ ਜਿਹੜੀਆਂ ਪੁਲੀਆਂ ਹਨ, ਉਹ ਬਹੁਤ ਛੋਟੀਆਂ ਅਤੇ ਨੀਵੀਆਂ ਹਨ। ਜਦੋਂ ਹੜ੍ਹਾਂ ਦਾ ਪਾਣੀ ਆਉਂਦਾ ਹੈ ਤਾਂ ਇਨ੍ਹਾਂ ਪੁਲੀਆਂ ਵਿਚ ਘਾਸ ਫੂਸ ਜਾਂ ਬੂਟੀ ਆਦਿ ਧੱਸ ਜਾਂਦੇ ਹਨ, ਜਿਸ ਕਰਕੇ ਪਾਣੀ ਦਾ ਠੀਕ ਤਰੀਕੇ ਨਾਲ ਨਿਕਾਸ ਨਹੀਂ ਹੁੰਦਾ ਅਤੇ ਪਾਣੀ ਉਥੇ ਇਕੱਠਾ ਹੋ ਜਾਂਦਾ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਹ ਪੁਲੀਆਂ ਉਚੀਆਂ ਅਤੇ ਚੌੜੀਆਂ ਕੀਤੀਆਂ ਜਾਣ ਤਾਂ ਕਿ ਬੂਟੀ ਅਤੇ ਘਾਹ ਫੂਸ ਉਥੋਂ ਲੰਘ ਜਾਵੇ ਅਤੇ ਪਾਣੀ ਉਥੇ ਇਕੱਠਾ ਨਾ ਹੋ ਸਕੇ। ਇਸ ਤਰ੍ਹਾਂ ਕਰਨ ਨਾਲ ਹੜ੍ਹਾਂ ਦਾ ਖਤਰਾ ਟਲਿਆ ਰਹੇਗਾ। ਕਾਂਜਲੀ ਦਾ ਜਿਹੜਾ ਸੈਰਗਾਹ ਹੈ, ਉਥੋਂ ਬੂਟੀ ਕਢ ਕੇ ਬਾਹਰ ਕਰਨੀ ਚਾਹੀਦੀ ਹੈ। ਸਰਕਾਰ ਨੂੰ ਮੇਰੀ ਬੇਨਤੀ ਹੈ ਕਿ ਉਹ ਐਸ.ਐਸ.ਪੀ. ਨੂੰ ਹੁਕਮ ਦੇਵੇ। ਐਸ.ਐਸ.ਪੀ. ਸਾਡਾ ਸਾਥ ਦੇਵੇ, ਅਸੀਂ ਜਨਤਾ ਨੂੰ ਨਾਲ ਲੈ ਕੇ ਇਹ ਕੰਮ ਆਪ ਕਰਵਾ ਲਵਾਂਗੇ। ਇਸ ਕੰਮ ਵਾਸਤੇ ਅਸੀਂ 2-2 ਹਜ਼ਾਰ ਰੁਪਿਆ ਪ੍ਰਤੀ ਕਿੱਲਾ ਦੇਣ ਨੂੰ ਤਿਆਰ ਹਾਂ। ਮੈਂ ਫਿਰ ਬੇਨਤੀ ਕਰਾਂਗਾ ਕਿ ਐਡਵਾਂਸ ਬੰਨ੍ਹ ਸਾਡੀ ਬੜੀ ਵੱਡੀ ਮੰਗ ਹੈ, ਇਸ ਨੂੰ ਪੂਰਾ ਕੀਤਾ ਜਾਵੇ ਅਤੇ ਡਰੇਨਾਂ ਦੇ ਉਪਰ ਜਿਹੜੀਆਂ ਪੁਲੀਆਂ ਹਨ, ਉਨ੍ਹਾਂ ਨੂੰ ਵੀ ਉਚਾ ਅਤੇ ਚੌੜਿਆਂ ਕੀਤਾ ਜਾਵੇ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ (ਕੋਟਕਪੂਰਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਸਰਦਾਰ [illegible] ਸਿੰਘ [illegible], ਐਮ.ਐਲ.ਏ. ਵਲੋਂ ਮੂਵ ਕੀਤੇ ਰੈਜ਼ੋਲਿਊਸ਼ਨ ਦੀ ਪੜਤਾਲ ਕਰਨ ਲਈ ਤੁਸੀਂ ਮੈਨੂੰ ਸਮਾਂ ਦਿੱਤਾ ਹੈ। ਪਿਛਲੇ 10-12 ਸਾਲਾਂ ਵਿਚ ਪੰਜਾਬ ਬੜੇ ਅਜੀਬੋ ਗਰੀਬ ਹਾਲਾਤ ਵਿਚੋਂ ਨਿਕਲਿਆ। ਪਰ ਹੁਣ ਇਥੇ ਅਮਨ ਬਹਾਲ ਹੋਇਆ ਹੈ, ਸ਼ਾਂਤੀ ਸਥਾਪਤ ਹੋਈ ਹੈ। ਪੰਜਾਬ ਫਿਰ ਤਰੱਕੀ ਵੱਲ ਵਧਣ ਲੱਗਾ ਏ, ਮਗਰ ਪਹਿਲੀ ਨਜ਼ਰ ਹਾਲੇ ਉਤਰੀ ਨਹੀਂ ਸੀ ਕਿ ਦੂਸਰੀ ਨਜ਼ਰ ਲੱਗ ਗਈ। ਇਥੇ ਕੁਦਰਤ ਦੀ ਕਰੋਪੀ ਹੋਈ। ਪੰਜਾਬ ਦੇ ਲੋਕ ਜੋ ਸੋਹਣੇ ਢੰਗ ਨਾਲ ਰਹਿਣ ਲੱਗੇ ਸਨ, ਉਨ੍ਹਾਂ ਨੂੰ ਹੜ੍ਹਾਂ ਕਾਰਣ ਹੋਈ ਕੁਦਰਤੀ ਕਰੋਪੀ ਦਾ ਸ਼ਿਕਾਰ ਹੋਣਾ ਪਿਆ। ਇਸ ਕੁਦਰਤੀ ਕਰੋਪੀ ਤੇ ਬੋਲਦਿਆਂ ਹੋਇਆ ਇਥੇ ਬੈਠੇ ਮੇਰੇ ਸਾਥੀਆਂ ਨੇ ਬੜੀ ਡਿਟੇਲ ਵਿਚ ਦਸਿਆ ਹੈ। ਪਰ ਇਕ ਗੱਲ ਜੋ ਜ਼ਿਆਦਾ ਤਵੱਜੋਂ ਮੰਗਦੀ ਹੈ, ਉਹ ਇਹ ਹੈ ਕਿ ਸਾਡੇ ਪਾਸ ਐਡੇ ਵੱਡੇ ਵੱਡੇ ਕੁਆਲੀਫਾਈਡ ਇੰਜੀਨੀਅਰਜ਼ ਹਨ, ਜਿਹੜੇ ਇਸ ਫੀਲਡ ਵਿਚ ਬੜੀ ਮੁਹਾਰਤ ਰੱਖਦੇ ਹਨ, ਫਿਰ ਵੀ ਇਸ ਕੁਦਰਤੀ ਆਫਤ ਦਾ ਸਾਹਮਣਾ ਕਰਨ ਦੇ ਅਸੀਂ ਸਮਰੱਥ ਕਿਉਂ ਨਹੀਂ ਹੋ ਸਕੇ? ਅਸੀਂ ਕੋਈ ਐਸਾ ਪਰਮਾਨੈਂਟ ਸਿਸਟਮ ਕਿਉਂ ਨਹੀਂ ਬਣਾ ਸਕੇ ਜਿਸ ਨਾਲ ਅਸੀਂ ਆਪਣੇ ਲੋਕਾਂ ਦੇ ਜਾਨ ਮਾਨ ਦੀ ਰਾਖੀ ਕਰ ਸਕੀਏ। ਸੋ, ਉਹ ਸਿਸਟਮ ਦੇ ਅੰਦਰ ਜਿੱਥੇ ਫਾਲਟ ਹੈ? ਉਸ ਦੀ ਡੂੰਘਾਈ ਦੇ ਵਿੱਚ ਜਾਣਾ ਅਤਿ ਜ਼ਰੂਰੀ ਹੈ। ਦੂਸਰਾ ਸਾਡਾ ਇਕ ਵੈਲ ਲੇਡ-ਆਊਟ ਡਰੇਨੇਜ ਸਿਸਟਮ ਹੈ ਉਸਦੇ ਵਿਚ ਜੋ ਕਮਜ਼ੋਰੀਆਂ ਹਨ, ਉਨ੍ਹਾਂ ਨੂੰ ਵੀ ਪਲੱਗ ਕਰਨਾ ਅਤਿ ਜ਼ਰੂਰੀ ਹੈ। ਕਿਉਂਕਿ ਆਮ ਦੇਖਣ ਵਿੱਚ ਆਉਂਦਾ ਹੈ ਕਿ ਜੋ ਉਨ੍ਹਾਂ ਦਾ ਮਕਸਦ ਹੈ, ਉਹ ਉਸਨੂੰ ਪੂਰਾ ਨਹੀਂ ਕਰਦਾ। ਤੀਸਰੀ ਜਿਹੜੀ ਗੱਲ ਬੜੀ ਤਵਜੋਂ ਮੰਗਦੀ ਹੈ, ਉਹ ਇਹ ਹੈ ਕਿ ਪਾਰਲੀਮੈਂਟ ਦੀਆਂ ਚੋਣਾਂ ਦੇ ਦੌਰਾਨ ਜਦੋਂ ਜਲੰਧਰ ਦੇ ਵਿੱਚ ਪਾਰਲੀਮੈਂਟ ਦੀ ਚੋਣ ਹੋਈ ਤਾਂ ਕੁਝ ਸਮਾਂ ਕਪੂਰਥਲਾ ਵਿਖੇ ਗੁਜ਼ਾਰਨ ਦਾ ਮੌਕਾ ਮਿਲਿਆ। ਉਥੇ ਇਕ ਸੀਨੀਅਰ ਅਫਸਰ ਦੇ ਨਾਲ ਵਿਚਾਰ ਕਰਨ ਦਾ ਵੀ ਮੈਨੂੰ ਮੌਕਾ ਮਿਲਿਆ ਤਾਂ ਉਨ੍ਹਾਂ ਨੇ ਆਪਣੇ ਮਨ ਦਾ ਖਦਸ਼ਾ ਦੱਸਿਆ, ਆਪਣੇ ਵਿਚਾਰਾਂ ਦਾ ਇਜ਼ਹਾਰ ਕੀਤਾ। ਕਿਉਂਕਿ ਏਥੇ ਸਾਡੇ ਇਕ

[ਸ਼੍ਰੀ ਉਪਿੰਦਰ ਕੁਮਾਰ ਸ਼ਰਮਾ]

ਕਪੂਰਥਲੇ ਦੇ ਐਮ.ਐਲ.ਏ. ਸਾਥੀ ਬੈਠੇ ਹਨ, ਸ਼ਾਇਦ ਉਨ੍ਹਾਂ ਨੂੰ ਵੀ ਪਤਾ ਹੋਵੇਗਾ ਕਿ ਉਥੇ ਵੀ ਨੈਚੁਰਲ ਕੋਰਸਿਜ਼ ਤੇ ਐਨਕਰੋਚਮੈਂਟ ਕੀਤੀ ਗਈ ਹੋਈ ਹੈ, ਜਿਹੜੀ ਸਰਕਾਰ ਦੀ ਜਗ੍ਹਾ ਹੈ, ਉਸ ਤੇ ਕਿਸੇ ਨੇ ਕਬਜਾ ਕੀਤਾ ਹੋਇਆ ਹੈ, ਅਤੇ ਪਟਿਆਲੇ ਦੇ ਵਿੱਚ ਜੋ ਹੜ੍ਹਾਂ ਕਾਰਣ ਏਨੀ ਵੱਡੀ ਕਰੋਪੀ ਦਾ ਸਾਹਮਣਾ ਕਰਨਾ ਪਿਆ ......(ਵਿਘਨ......)

**ਸ਼੍ਰੀ ਭਗਵਾਨ ਦਾਸ ਅਰੋੜਾ :** ਡਿਪਟੀ ਸਪੀਕਰ ਸਾਹਿਬ. ਪੁਆਇੰਟ ਆਫ ਆਰਡਰ। ਕਈ ਮੈਂਬਰ ਸਾਹਿਬਾਨ (ਵਿਰੋਧੀ ਧਿਰ ਵੱਲ ਇਸ਼ਾਰਾ) ਇਸ ਵੇਲੇ ਹਾਊਸ ਦੇ ਅੰਦਰ ਅਖਬਾਰ ਪੜ੍ਹ ਰਹੇ ਹਨ ਉਨ੍ਹਾਂ ਨੂੰ ਰੋਕਿਆ ਜਾਵੇ ਜੀ।

**Mr. Deputy Speaker** : Please take your seat.

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ :** ਦੋ ਦੋ ,ਚਾਰ ਚਾਰ ਕਨਾਲ ਵਿੱਚ ਆਪਣੀਆਂ ਕੋਠੀਆਂ ਬਣਾਈਆਂ ਹੋਈਆਂ ਹਨ, ਅਗਰ ਉਹ ਨੈਚੁਰਲ ਕੋਰਸਿਜ਼ ਤੇ ਐਨਕਰੋਚਮੈਂਟ ਨਾ ਹੁੰਦੀ ਤਾਂ ਸ਼ਾਇਦ ਏਨਾ ਭਾਰੀ ਨੁਕਸਾਨ ਨਾ ਹੁੰਦਾ। ਇਸ ਐਨਕਰੋਚਮੈਂਟ ਨੂੰ ਹਟਾਇਆ ਜਾਣਾ ਚਾਹੀਦਾ ਹੈ। ਭਾਵੇਂ ਰੈਵੇਨਿਊ ਰਿਕਾਰਡ ਵਿੱਚ ਉਹ ਨਿਯਮਤ ਤੌਰ ਤੇ ਜਗ੍ਹਾ ਨੈਚੁਰਲ ਕੋਰਸਿਜ਼ ਹੈ, ਔਰ ਅਧੀਨ ਹੈ, ਭਾਵੇਂ ਕੋਈ ਕਾਨੂੰਨ ਬਣਾਇਆ ਜਾਵੇ ਲੇਕਿਨ ਕੋਰਸਿਜ਼ ਤੇ ਕੋਈ ਐਨਕਰੋਚਮੈਂਟ ਬਿਲਕੁਲ ਨਹੀਂ ਹੋਣੀ ਚਾਹੀਦੀ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਹੜ੍ਹਾਂ ਦੀ ਇਸ ਕੁਦਰਤੀ ਆਫਤ ਤੋਂ ਬਚਣ ਦੀ ਖਾਤਰ ਇਕ ਫਲੱਡ ਕੰਟਰੋਲ ਬੋਰਡ ਬਣਾਇਆ ਹੈ। ਮੇਰੀ ਰਾਏ ਹੈ ਜਿਥੇ ਜਿਥੇ ਵੀ ਹੜ੍ਹ ਆਉਂਦੇ ਰਹੇ, ਹਨ ਔਰ ਅਜਿਹੀਆਂ ਪ੍ਰਸਥਿਤੀਆਂ ਕਾਰਨ ਲੋਕਾਂ ਨੂੰ ਨੁਕਸਾਨ ਵੀ ਉਠਾਉਣਾ ਪਿਆ, ਉਨ੍ਹਾਂ ਤਜਰਬਿਆਂ ਨੂੰ ਸਾਹਮਣੇ ਰਖਦੇ ਹੋਏ ਐਕਸਪਰਟਸ ਦੀ ਰਾਏ ਲੈ ਕੇ ਕੋਈ ਪਰਮਾਨੈਂਟ ਫੂਲ ਪਰੂਫ ਸਿਸਟਮ ਬਣਾਇਆ ਜਾਵੇ। ਬੇਸ਼ੱਕ ਕੁਦਰਤ ਦੀ ਕਰੋਪੀ ਤੋਂ ਬਚਣਾ ਤਾਂ ਮੁਸ਼ਕਲ ਹੈ, ਭਾਵੇਂ ਅਸੀਂ ਕਿੰਨੇ ਵੀ ਪ੍ਰਬੰਧ ਕਰ ਲਈਏ। ਏਥੇ ਮੇਰੇ ਇਕ ਦੋਸਤ ਨੇ ਹੁਣੇ ਹੀ ਕਿਹਾ ਸ੍ਰੀ ਕਿ ਪੰਜਾਬ ਦੀ ਸਰਕਾਰ ਨੇ ਹੜ੍ਹਾਂ ਦੌਰਾਨ ਕੁਝ ਵੀ ਨਹੀਂ ਕੀਤਾ, ਲੇਕਿਨ ਮੈਂ ਉਸ ਦੋਸਤ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਹੀ ਦਿਨਾਂ ਦੇ ਵਿੱਚ ਅਮਰੀਕਾ ਦੇ ਇਕ ਸਟੇਟ ਵਿੱਚ ਫਲੱਡ ਆਏ ਸਨ, ਪਰ ਅਮਰੀਕਾ ਦੀ ਐਡਮਨਿਸਟਰੇਸ਼ਨ ਉਥੇ ਪਹੁੰਚ ਤੱਕ ਨਹੀਂ ਸਕੀ। ਪਰ ਦੂਜੇ ਪਾਸੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੇ ਐਮ.ਐਲ.ਏ. ਅਤੇ ਮੰਤਰੀ ਉਸ ਸਮੱਸਿਆ ਵਿੱਚ ਆਪ ਜੂਝਦੇ ਰਹੇ। ਸਾਡੇ ਕਈ ਐਡਮਨਿਸਟਰੇਸ਼ਨ ਦੇ ਮੁਲਾਜ਼ਮਾਂ ਦਾ ਵੀ ਨੁਕਸਾਨ ਹੋਇਆ, ਸਾਡੀ ਪੁਲਿਸ ਦੇ ਜਵਾਨ ਵੀ ਲੋਕਾਂ ਨੂੰ ਹੜ੍ਹਾਂ ਤੋਂ ਬਚਾਉਂਦੇ ਸਮੇਂ ਮਾਰੇ ਗਏ। ਪਟਿਆਲੇ ਵਿੱਚ ਸਾਡੇ ਸ੍ਰੀ ਬ੍ਰਹਮ ਮਹਿੰਦਰਾ ਜੀ, ਮਾਨਯੋਗ ਮੰਤਰੀ ਕਿਸ਼ਤੀਆਂ ਦੇ ਵਿੱਚ ਬੈਠ ਕੇ ਆਪ ਲੋਕਾਂ ਨੂੰ ਮਿਲਦੇ ਰਹੇ ਅਤੇ ਲੋਕਾਂ ਦੇ ਨਾਲ ਸਹਾਨੁਭੂਤੀ ਦਿਖਾਉਂਦੇ ਰਹੇ। ਲੋਕਾਂ ਨੂੰ ਆਪ ਪਾਣੀ ਵਿੱਚੋਂ ਕਢਦੇ ਰਹੇ। ਹੜ੍ਹਾਂ ਦੇ ਦੌਰਾਨ ਸਾਡੇ ਪੰਜਾਬ ਦੇ ਕੇਵਲ ਦੋ ਜ਼ਿਲ੍ਹੇ ਹੀ ਅਜਿਹੇ ਸਨ, ਬਠਿੰਡਾ ਔਰ ਫਰੀਦਕੋਟ, ਜਿੰਨ੍ਹਾਂ ਤੇ ਹੜ੍ਹਾਂ ਨੇ ਅਸਰ ਨਹੀਂ ਕੀਤਾ ਲੇਕਿਨ ਬਾਕੀ ਸਮੁੱਚਾ ਪੰਜਾਬ ਹੜ੍ਹਾਂ ਦੀ

ਗ੍ਰਿਫਤ ਵਿੱਚ ਸੀ। ਪਰ ਫਿਰ ਵੀ ਲੋਕਾਂ ਨੇ ਖੁਦ ਸਰਕਾਰ ਨੂੰ ਕੋਆਪਰੇਸ਼ਨ ਦਿੱਤਾ, ਫਰੀਦਕੋਟ ਔਰ ਬਠਿੰਡਾ ਦੀ ਮੰਡੀ ਦੇ ਵਿੱਚੋਂ ਰਾਹਤਾਂ ਭੇਜੀਆਂ ਗਈਆਂ। ਕੋਈ ਵੀ ਪੰਜਾਬ ਦੇ ਅੰਦਰ ਅਜਿਹੇ ਲੋਕ ਨਹੀਂ ਸਨ, ਜਿਸ ਨੇ ਆਪਣਾ ਇਸ ਪਾਪੂਲਰ ਸਰਕਾਰ ਨੂੰ ਯੋਗਦਾਨ ਨਹੀਂ ਦਿੱਤਾ। ਏਥੇ ਇਹ ਵੀ ਇਕ ਦੋਸਤ ਰਾਹੀਂ ਕਿਹਾ ਗਿਆ ਹੈ ਕਿ ਲੋਕਾਂ ਨੇ ਉਤਸ਼ਾਹ ਨਹੀਂ ਦਿਖਾਇਆ। ਮੈਂ ਕਹਿੰਦਾ ਹਾਂ ਕਿ ਜਿਹੜਾ ਲੋਕਾਂ ਨੇ ਸਹਿਯੋਗ ਦਿੱਤਾ ਉਹ ਪੰਜਾਬ ਦੀ ਸਰਕਾਰ ਦੀ ਪਾਪੂਲੈਰਿਟੀ ਕਰਕੇ ਕੀਤਾ, ਲੋਕਾਂ ਨੇ ਆਪ ਪੈਸੇ ਇਕੱਤਰ ਕਰਕੇ ਸਾਡੇ ਹਰਮਨ ਪਿਆਰੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੂੰ ਦਿੱਤੇ ਔਰ ਲੋਕਾਂ ਨੇ ਵੱਧ ਚੜ੍ਹ ਕੇ ਇਸ ਕੰਮ ਵਿੱਚ ਸਹਾਨੂਭੂਤੀ ਦਿਖਾਈ। ਅਕੀਦਤ ਦਾ ਜੈਸਚਰ ਦਿਤਾ। ਚਾਹੇ ਉਹ ਪਿੰਡਾਂ ਦੀਆਂ ਪੰਚਾਇਤਾਂ ਹੋਣ, ਚਾਹੇ ਮਿਊਂਸਪੈਲਿਟੀ ਦਾ ਪ੍ਰਧਾਨ ਹੋਵੇ, ਜਾਂ ਐਮ. ਸੀ. ਹੋਣ ਚਾਹੇ ਸਰਕਾਰ ਦੇ ਮੁਲਾਜ਼ਮ ਹੋਣ, ਚਾਹੇ ਸਾਡੇ ਪੈਰਾ ਮਿਲਟਰੀ ਫੋਰਸਿਜ਼ ਦੇ ਜਵਾਨ ਹੋਣ ਅਤੇ ਅਫਸਰ ਹੋਣ, ਚਾਹੇ ਸਾਡੇ ਪੁਲਿਸ ਦੇ ਮੁਲਾਜ਼ਮ ਹੋਣ, ਸਾਡੇ ਸਿਵਲ ਐਡਮਨਿਸਟਰੇਸ਼ਨ ਦੇ ਮੁਲਾਜ਼ਮ ਹੋਣ, ਅਫਸਰ ਹੋਣ ਉਹ ਸਾਰੇ ਆਪਣੀਆਂ ਸੈਲਰੀਜ਼ ਦੇ ਚੈਕ ਲੈ ਕੇ ਆਏ। ਇਕੱਲੇ ਪੰਜਾਬ ਦੇ ਲੋਕ ਹੀ ਨਹੀਂ, ਚਾਹੇ ਉਹ ਸੀ.ਆਰ.ਪੀ.ਐਫ. ਦੇ ਨਾਲ ਤੁਅੱਲਕ ਰਖਦੇ ਸੀ, ਚਾਹੇ ਬੀ.ਐਸ.ਐਫ. ਦੇ ਨਾਲ ਅਤੇ ਚਾਹੇ ਆਰਮੀ ਨਾਲ ਤੁਅੱਲਕ ਰੱਖਦੇ ਸੀ, ਉਨ੍ਹਾਂ ਸਾਰਿਆਂ ਨੇ ਅਕੀਦਤ ਦੇ ਫੁੱਲ ਭੇਂਟ ਕੀਤੇ। ਇਥੇ ਇਹ ਗੱਲ ਕਹੀ ਗਈ ਹੈ ਕਿ ਉਸ ਇਕੱਠੇ ਹੋਏ ਪੈਸੇ ਦਾ ਪਤਾ ਨਹੀਂ ਲਗਦਾ। ਸ਼ਾਇਦ ਮੇਰੇ ਦੋਸਤ ਇਸ ਗੱਲ ਨੂੰ ਨਹੀਂ ਜਾਣਦੇ ਕਿ ਇਕ-ਇਕ ਪੈਸੇ ਦੀ ਰਸੀਦ ਡਾਕ ਦੇ ਜ਼ਰੀਏ ਭੇਜੀ ਗਈ, ਜਿਨ੍ਹਾਂ-ਜਿਨ੍ਹਾਂ ਨੇ ਵੀ ਕੰਟਰੀਬਿਊਸ਼ਨ ਦਿੱਤੀ ਹੈ। So this is accounted for money. ਕਿਸੇ ਨੂੰ ਵੀ ਇਸ ਗੱਲ ਉਤੇ ਕਿੰਤੂ-ਪ੍ਰੰਤੂ ਨਹੀਂ ਹੋਣਾ ਚਾਹੀਦਾ।

ਕੁਝ ਦੋਸਤਾਂ ਨੇ ਹੋਰ ਗੱਲ ਕਹੀ ਹੈ ਕਿ ਹਰਿਆਣੇ ਵਿੱਚ ਇਕ ਘੱਗਰ ਦਰਿਆ ਵਗਦਾ ਹੈ ਅਤੇ ਸਾਰੀ ਕਰੋਪੀ ਉਥੋਂ ਹੀ ਆਉਂਦੀ ਹੈ ਅਤੇ ਹਰਿਆਣਾ ਸਰਕਾਰ ਨੂੰ ਕੋਈ ਫਿਕਰ ਨਹੀਂ ਹੈ। ਸ਼ਾਇਦ ਉਹ ਲੋਕ ਭੁੱਲ ਗਏ ਹਨ, ਜਿਥੇ ਹੜ੍ਹਾਂ ਦੀ ਮਾਰ ਵਿੱਚ ਪੰਜਾਬ ਦੇ ਪਿੰਡ ਆਏ ਹਨ, ਉਥੇ ਹਰਿਆਣੇ ਦੇ ਪਿੰਡਾਂ ਵਿਚ ਵੀ ਕਾਫੀ ਮਾਰ ਪਈ ਹੈ। ਦੋਸਤਾਂ ਦੀ ਇਹ ਗੱਲ ਤਾਂ ਠੀਕ ਹੈ ਕਿ ਹਰਿਆਣੇ ਦੇ ਨਾਲ ਤਾਲਮੇਲ ਪੈਦਾ ਕੀਤਾ ਜਾਵੇ। ਜਿਹੜਾ ਫਲੱਡ ਕੰਟਰੋਲ ਬੋਰਡ ਹੈ, ਉਸ ਨੂੰ ਇਨ੍ਹਾਂ ਪ੍ਰਸਥਿਤੀਆਂ ਨੂੰ ਸਾਹਮਣੇ ਰੱਖ ਕੇ ਬਣਾਇਆ ਹੈ ਕਿ ਉਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿੱਚ ਰਖਿਆ ਜਾਵੇ। ਹਰਿਆਣਾ ਸਰਕਾਰ ਨੂੰ ਵੀ ਉੱਨਾਂ ਫਿਕਰ ਹੈ ਜਿੰਨ੍ਹਾਂ ਕਿ ਪੰਜਾਬ ਨੂੰ ਆਪਣੇ ਪਿੰਡਾਂ ਦਾ ਹੈ। ਮੈਂ ਇਸ ਰੈਜ਼ੋਲਿਊਸ਼ਨ ਦਾ ਸਮਰਥਨ ਕਰਦਾ ਹੋਇਆ ਕਹਿੰਦਾ ਹਾਂ ਕਿ ਇਸ ਮਸਲੇ ਨੂੰ ਫੂਲ-ਪਰੂਫ ਬਣਾਇਆ ਜਾਵੇ ਤਾਂ ਜੋ ਸਾਨੂੰ ਪੁਰਾਣੇ ਤਜਰਬਿਆਂ ਦਾ ਸਾਹਮਣਾ ਨਾ ਕਰਨਾ ਪਵੇ ਅਤੇ ਇਹ ਜਿਹੜਾ ਜਾਨ-ਮਾਲ ਦਾ ਨੁਕਸਾਨ ਹੁੰਦਾ ਹੈ ਇਹ ਨਾ ਹੋਵੇ। ਜਿਹੜਾ ਹਿਊਮਨ ਲੌਸ ਹੁੰਦਾ ਹੈ, ਕੈਟਲ ਲੌਸ ਹੁੰਦਾ ਹੈ ਉਸ ਨੂੰ ਅਸੀਂ ਪੈਸਾ ਦੇ ਕੇ ਬਚਾ ਨਹੀਂ ਸਕਦੇ। ਸਾਨੂੰ ਇਹ ਸਿਸਟਮ ਸਾਰਾ ਫੂਲ-ਪਰੂਫ ਕਰਨਾ ਚਾਹੀਦਾ ਹੈ ਭਾਵੇਂ ਇਸ ਵਾਸਤੇ ਹਰ ਹਰਬਾ ਵਰਤਣ ਦੀ ਲੋੜ ਕਿਉਂ ਨਾ ਪਵੇ। ਚਾਹੇ ਉਹ ਟੈਕਨੀਕਲ-ਨੋ-ਹਾਊ ਹੈ, ਜਾਂ ਬੰਨ੍ਹ ਬਨਾਉਣ ਦੀ ਲੋੜ ਹੈ। ਮੈਂ ਦਰਖਾਸਤ ਕਰਦਾ ਹਾਂ ਇਸ ਰੇਜ਼ੋਲਿਊਸ਼ਨ ਦਾ

[ਸ਼੍ਰੀ ਉਪਿੰਦਰ ਕੁਮਾਰ ਸ਼ਰਮਾ]

ਸਮਰਥਨ ਕਰਦਾ ਹੋਇਆ ਸਰਕਾਰ ਨੂੰ ਕਿ ਇਨ੍ਹਾਂ ਸਾਰੀਆਂ ਗੱਲਾਂ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ।

**ਸ਼੍ਰੀ ਰਾਜਿੰਦਰ ਕੁਮਾਰ (ਆਦਮਪੁਰ)** : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਅੱਜ ਹੜ੍ਹਾਂ ਦੇ ਮਸਲੇ ਉਤੇ ਬੋਲਣ ਲਈ ਸਮਾਂ ਦਿੱਤਾ ਹੈ। ਜੋ ਮਤਾ ਹੜ੍ਹਾਂ ਦੇ ਸਬੰਧ ਵਿਚ ਲਿਆਂਦਾ ਗਿਆ ਹੈ, ਇਹ ਇਕ ਸਰਕਾਰ ਲਈ ਗੰਭੀਰ ਸਮੱਸਿਆ ਹੈ ਕਿਉਂਕਿ ਹਰ ਸਾਲ ਹੀ ਪੰਜਾਬ ਦੇ ਵਿੱਚ ਕਰੋੜਾਂ ਰੁਪਏ ਦੀ ਬਰਬਾਦੀ ਹੋ ਜਾਂਦੀ ਹੈ ਅਤੇ ਕਾਫੀ ਜਾਨ-ਮਾਲ ਦਾ ਨੁਕਸਾਨ ਵੀ ਹੁੰਦਾ ਹੈ। ਇਸ ਦੇ ਵਿਚ ਕਾਫੀ ਕਮੀਆਂ ਪਾਈਆਂ ਜਾਂਦੀਆਂ ਹਨ। ਕਦੀ ਵੀ ਕਿਸੇ ਸਰਕਾਰ ਨੇ ਹੜਾਂ ਨੂੰ ਕੰਟਰੋਲ ਕਰਨ ਲਈ ਗੰਭੀਰਤਾ ਨਾਲ ਨਹੀਂ ਵਿਚਾਰਿਆ। 1988 ਦੇ ਵਿੱਚ ਵੀ ਹੜ੍ਹਾਂ ਨਾਲ ਕਾਫੀ ਨੁਕਸਾਨ ਹੋਇਆ ਸੀ। ਉਸ ਤੋਂ ਬਾਅਦ ਸਾਲ 1993 ਵਿੱਚ ਵੀ ਹੜ੍ਹ ਆਏ ਅਤੇ ਬੜਾ ਨੁਕਸਾਨ ਹੋਇਆ। ਬਾਰ-ਬਾਰ ਹੜ੍ਹਾਂ ਦੇ ਨਾਲ ਪੰਜਾਬ ਵਿਚ ਨੁਕਸਾਨ ਹੋ ਰਿਹਾ ਹੈ। ਇਸ ਦੇ ਨਾਲ ਜੋ ਡਰੇਨੇਜ਼ ਮਹਿਕਮਾ ਸਬੰਧਤ ਹੈ, ਉਸ ਦੇ ਵਿੱਚ ਕਾਫੀ ਕੁਰੱਪਸ਼ਨ ਪਾਈ ਜਾਂਦੀ ਹੈ। ਡਰੇਨੇਜ਼ ਡਿਪਾਰਟਮੈਂਟ ਨੇ ਉਨ੍ਹਾਂ ਨਾਲੀਆਂ ਅਤੇ ਦਰਿਆਵਾਂ ਉਤੇ ਬਨ੍ਹਾਂ ਨੂੰ ਸਹੀ ਤਰੀਕੇ ਨਾਲ ਮਜ਼ਬੂਤ ਨਹੀਂ ਕੀਤਾ ਕਿਉਂਕਿ ਡਰੇਨੇਜ਼ ਡਿਪਾਰਟਮੈਂਟ ਵਾਲੇ ਜਿਸ ਵੇਲੇ ਹੜ੍ਹ ਆਉਣ ਦਾ ਖਦਸ਼ਾ ਹੁੰਦਾ ਹੈ ਉਸ ਵੇਲੇ ਫੰਡਾਂ ਦੀ ਵਰਤੋਂ ਸ਼ੁਰੂ ਕਰ ਦਿੰਦੇ ਹਨ ਅਤੇ ਕੁਝ ਦਿਨਾਂ ਪਿਛੋਂ ਜਦੋਂ ਹੜ੍ਹ ਆ ਜਾਂਦੇ ਹਨ ਤਾਂ ਉਹ ਕਹਿ ਦਿੰਦੇ ਹਨ ਕਿ ਮਿੱਟੀ ਭਰੀ ਸੀ ਉਹ ਰੁੜ ਗਈ ਹੈ। ਪੱਥਰ ਪਾਏ ਸੀ ਉਹ ਧਰਤੀ ਵਿਚ ਧੱਸ ਗਏ ਹਨ। ਇਸ ਕਰਕੇ ਜੋ ਡਰੇਨੇਜ਼ ਵਿਭਾਗ ਵਲੋਂ ਹੜ੍ਹ ਆਉਣ ਤੋਂ ਕੁਝ ਦਿਨ ਪਹਿਲਾਂ ਕੰਮ ਸ਼ੁਰੂ ਕੀਤਾ ਜਾਂਦਾ ਹੈ, ਉਹ ਕੰਮ 8-9 ਮਹੀਨੇ ਪਹਿਲਾਂ ਸ਼ੁਰੂ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਡਰੇਨੇਜ਼ ਵਿਭਾਗ ਵਲੋਂ ਜੋ ਕੰਮ ਕੀਤਾ ਜਾਂਦਾ ਹੈ, ਉਸਦੀ ਨਿਗਰਾਨੀ ਵੀ ਕੀਤੀ ਜਾ ਸਕੇ। ਜੇਕਰ ਹੜ੍ਹ ਆਉਣ ਤੋਂ ਥੋੜ੍ਹੇ ਦਿਨ ਪਹਿਲਾਂ ਕੰਮ ਸ਼ੁਰੂ ਕੀਤਾ ਜਾਵੇਗਾ ਤਾਂ ਉਸਦੀ ਸਹੀ ਨਿਗਰਾਨੀ ਵੀ ਨਹੀਂ ਹੋ ਸਕੇਗੀ ਅਤੇ ਕੰਮ ਵੀ ਸਹੀ ਤਰੀਕੇ ਨਾਲ ਨਹੀਂ ਹੋ ਸਕੇਗਾ।

ਡਿਪਟੀ ਸਪੀਕਰ ਸਾਹਿਬ, ਜੋ ਬਹੁਤ ਸਾਰੇ ਬਰਸਾਤੀ ਨਾਲੇ ਹਨ, ਉਨ੍ਹਾਂ ਉਪਰ ਕਿਸਾਨਾਂ ਨੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ ਅਤੇ ਉਨ੍ਹਾਂ ਨਾਲਿਆਂ ਦੀ ਜ਼ਮੀਨ ਨੂੰ ਆਪਣੇ ਖੇਤਾਂ ਨਾਲ ਰਲਾਇਆ ਹੋਇਆ ਹੈ, ਜਿਸ ਦੇ ਨਾਲ ਪਾਣੀ ਦੇ ਕੁਦਰਤੀ ਬਹਾਓ ਵਿੱਚ ਰੁਕਾਵਟ ਆਉਂਦੀ ਹੈ। ਬਾਕੀ ਜੇ ਸਰਕਾਰ ਹੜ੍ਹਾਂ ਨੂੰ ਕੰਟਰੋਲ ਕਰਨਾ ਚਾਹੁੰਦੀ ਹੈ ਤਾਂ ਉਸਦੇ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਸ਼ਿਵਾਲਿਕ ਦੀਆਂ ਪਹਾੜੀਆਂ ਦੇ ਨਾਲ-ਨਾਲ ਪਾਣੀ ਨੂੰ ਡੈਮ ਬਣਾ ਕੇ ਰੋਕਿਆ ਜਾਵੇ, ਜਿਸ ਤੋਂ ਬਿਜਲੀ ਵੀ ਪੈਦਾ ਹੋਵੇਗੀ ਔਰ ਹੜ੍ਹਾਂ ਤੇ ਵੀ ਕੰਟਰੋਲ ਹੋ ਜਾਵੇਗਾ। ਇਸਦੇ ਨਾਲ ਜੋ ਸਾਡੀ ਜ਼ਮੀਨ ਬਾਰ-ਬਾਰ ਬੇਕਾਰ ਹੋ ਰਹੀ ਹੈ ਅਤੇ ਖੇਤੀ ਕਰਨ ਦੇ ਯੋਗ ਨਹੀਂ ਰਹਿੰਦੀ ਉਹ ਵੀ ਖੇਤੀ ਯੋਗ ਬਣਾਉਣ ਵਿੱਚ ਮੱਦਦ ਮਿਲੇਗੀ। ਕਈ ਵਾਰ ਵੇਖਣ ਵਿੱਚ ਆਇਆ ਹੈ ਕਿ ਜਿਸ ਪਲੈਨਿੰਗ ਬੋਰਡ ਤੋਂ ਵੀ ਫੰਡਜ਼ ਪਾਣੀ ਦੀ ਰੋਕਥਾਮ ਲਈ ਜਾਂ ਹੋਰ ਕੰਮਾਂ ਲਈ ਡਰੇਨੇਜ਼ ਵਿਭਾਗ ਨੂੰ ਅਲਾਟ ਹੁੰਦੇ ਹਨ ਤਾਂ ਉਸਦਾ ਕਾਫੀ ਹਿੱਸਾ, ਜੋ ਸਬੰਧਤ ਅਫਸਰ ਹਨ ਉਹ ਫਰਜੀ ਬਿਲ ਬਣਾ ਕੇ ਰਿਲੀਜ਼ ਕਰਵਾ

ਲੈਂਦੇ ਹਨ ਅਤੇ ਇਸ ਤਰ੍ਹਾਂ ਸਾਲ 1993 ਵਿੱਚ ਨਸਰਾਲਾ ਚੋਅ ਤੇ ਡਰੋਲੀ ਕਲਾਂ ਵਿੱਚ ਜੋ ਨਹਿਰ ਬਿਸਤਦੁਆਬ ਲੰਘਦੀ ਹੈ, ਉਸਦੇ ਦਰਰੇ ਨੂੰ ਸਾਫ ਕਰਨ ਲਈ ਪੈਸਾ ਅਲਾਟ ਕੀਤਾ ਗਿਆ ਸੀ ਪਰ ਜੋ ਉਹ ਪੈਸਾ ਅਲਾਟ ਕੀਤਾ ਗਿਆ ਸੀ, ਉਸਨੂੰ ਖਰਚਿਆਂ ਉਸ ਵੇਲੇ ਜਦੋਂ ਕੁਝ ਹੀ ਦਿਨਾਂ ਬਾਅਦ ਉਥੇ ਹੜ੍ਹ ਆ ਗਿਆ ਸੀ, ਜਿਸ ਦੇ ਨਾਲ ਉਹ ਦਰਰਾ ਫਿਰ ਹੜ੍ਹਾਂ ਦੇ ਦੌਰਾਨ ਰੇਤੇ ਨਾਲ ਭਰ ਗਿਆ ਅਤੇ ਪਾਣੀ ਦੇ ਨਿਕਾਸ ਲਈ ਰੁਕਾਵਟ ਬਣਿਆ। ਇਸੇ ਤਰ੍ਹਾਂ ਹੋਰ ਛੋਟੇ-ਛੋਟੇ ਨਾਲੇ ਲੰਘਦੇ ਹਨ, ਰੋਪੜ ਵਿਖੇ ਵੀ ਜੋ ਨਾਲੇ ਲੰਘਦੇ ਹਨ, ਉਨ੍ਹਾਂ ਦਾ ਪਾਣੀ ਜਿਹੜਾ ਹੈ ਉਹ ਨਹਿਰ ਵਿੱਚ ਜਾ ਕੇ ਰਲਦਾ ਹੈ ਅਤੇ ਉਹ ਦੁਆਬੇ ਵਿੱਚ ਜਾ ਕੇ ਨੁਕਸਾਨ ਕਰਦਾ ਹੈ । ਸੱਭ ਤੋਂ ਪਹਿਲਾਂ ਨੁਕਸਾਨ ਆਦਮਪੁਰ ਦੇ ਇਲਾਕੇ ਵਿੱਚ ਹੁੰਦਾ ਹੈ ਕਿਉਂਕਿ ਸਾਰਾ ਪਾਣੀ ਨਹਿਰ ਦਾ ਜਾ ਕੇ ਉਥੇ ਇਕੱਠਾ ਹੁੰਦਾ ਹੈ। ਪਿਛੇ ਪਟਿਆਲਾ, ਮਾਨਸਾ ਅਤੇ ਅੰਮ੍ਰਿਤਸਰ ਦੇ ਇਲਾਕਿਆਂ ਵਿੱਚ ਵੀ ਕਾਫੀ ਨੁਕਸਾਨ ਹੋਇਆ। ਜਿਥੇ ਸਰਕਾਰ ਵਲੋਂ ਹੜ੍ਹਾਂ ਦੀ ਰੋਕਥਾਮ ਲਈ ਕਾਫੀ ਕੋਸ਼ਿਸ਼ ਕੀਤੀ ਜਾ ਰਹੀ ਹੈ ਉਥੇ ਸਮਾਜ-ਸੇਵੀ ਜੱਥੇਬੰਦੀਆਂ ਹੋਰ ਵੀ ਅੱਗੇ ਲੰਘ ਜਾਂਦੀਆਂ ਹਨ, ਕਿਉਂਕਿ ਸਰਕਾਰ ਵਲੋਂ ਜੋ ਏਡ ਮਿਲਣੀ ਹੁੰਦੀ ਹੈ, ਉਸ ਵਿੱਚ ਸਮਾਂ ਲਗ ਜਾਂਦਾ ਹੈ ਪਰ ਸਮਾਜ-ਸੇਵੀ ਜੱਥੇਬੰਦੀਆਂ ਮੌਕੇ ਤੇ ਹੀ ਉਨ੍ਹਾਂ ਲੋਕਾਂ ਦੀ ਮੱਦਦ ਲਈ ਪਹੁੰਚ ਜਾਂਦੀਆਂ ਹਨ। ਕਿਉਂਕਿ ਜਿੰਨ੍ਹਾਂ ਲੋਕਾਂ ਨੂੰ ਅਨਾਜ ਦੀ ਜਾਂ ਕਪੜਿਆਂ ਦੀ ਲੋੜ ਹੁੰਦੀ ਹੈ, ਉਹ ਸਮਾਜ-ਸੇਵੀ ਜੱਥੇਬੰਦੀਆਂ ਹੀ ਸਪਲਾਈ ਕਰਦੀਆਂ ਹਨ।

ਪੈਸੇ ਦੀ ਗੱਲ ਆਈ ਹੈ ਕਿ ਚੀਫ-ਮਨਿਸਟਰ ਫੰਡ ਲਈ ਪੈਸਾ ਇਕੱਠਾ ਕੀਤਾ ਗਿਆ ਸੀ, ਪਰ ਅਜੇ ਕਾਫੀ ਸਮਾਂ ਬੀਤਣ ਦੇ ਬਾਵਜੂਦ ਵੀ ਪੈਸਾ ਜ਼ਰੂਰਤ-ਮੰਦ ਲੋਕਾਂ ਕੋਲ ਨਹੀਂ ਪੁੱਜਿਆ ਜਦ ਕਿ ਉਨ੍ਹਾਂ ਲੋਕਾਂ ਨੂੰ ਜ਼ਰੂਰਤ ਸੀ। ਹੁਣ ਸਾਡੇ ਇਕ ਸਾਥੀ ਨੇ ਦਸਿਆ ਕਿ ਪਲੈਨਿੰਗ ਬੋਰਡ ਨੂੰ ਇਹ ਪੈਸਾ ਜਾ ਚੁਕਿਆ ਹੈ। ਪਰ ਸ਼ਾਇਦ ਇਸਦਾ ਕਾਫੀ ਵੱਡਾ ਹਿੱਸਾ ਕੁਰੱਪਸ਼ਨ ਦੇ ਤੌਰ ਤੇ ਖਰਚ ਹੋ ਜਾਵੇਗਾ, ਕਿਉਂਕਿ ਪਿਛਲੇ ਸਮੇਂ ਵਿੱਚ ਵੀ ਦੇਖਣ ਵਿੱਚ ਆਇਆ ਸੀ ਕਿ ਜਿੰਨ੍ਹਾਂ ਦਾ ਨੁਕਸਾਨ ਹੋਇਆ ਸੀ ਉਨ੍ਹਾਂ ਨੂੰ 5-5, 6-6, ਰੁਪਏ ਦੇ ਚੈਕ ਦਿਤੇ ਗਏ ਸਨ ਜੋ ਕਿ ਉਨ੍ਹਾਂ ਲੋਕਾਂ ਦੇ ਨਾਲ ਇਕ ਮਜ਼ਾਕ ਹੈ। ਸੋ ਬਾਰ-ਬਾਰ ਜੋ ਹੜ੍ਹਾਂ ਦੇ ਨਾਲ ਪੰਜਾਬ ਦਾ ਨੁਕਸਾਨ ਹੋ ਰਿਹਾ ਹੈ। ਉਸ ਨੂੰ ਰੋਕਣ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਅਜਿਹੀ ਸਕੀਮ ਤਿਆਰ ਕਰੇ ਜਿਸ ਨਾਲ ਸਰਕਾਰ ਦੇ ਪੈਸੇ ਦੀ ਵੇਸਟੇਜ਼ ਰੁਕ ਸਕੇ ਅਤੇ ਇਨ੍ਹਾਂ ਕੰਮਾਂ ਤੇ ਜੋ ਪੈਸਾ ਖਰਚ ਕਰਦੇ ਹਾਂ, ਉਸ ਦਾ ਲੋਕਾਂ ਨੂੰ ਪੂਰਾ-ਪੂਰਾ ਫਾਇਦਾ ਮਿਲੇ। ਇਸ ਤੋਂ ਇਲਾਵਾ, ਮੇਰੇ ਅਸੰਬਲੀ ਹਲਕੇ ਵਿਚੋਂ ਨਸਲਾ ਚੋਅ ਗੁਜ਼ਰਦਾ ਹੈ। ਉਸ ਨਾਲ ਇਲਾਕੇ ਦਾ ਕਾਫੀ ਨੁਕਸਾਨ ਹੁੰਦਾ ਹੈ। ਹੁਸ਼ਿਆਰਪੁਰ ਦਾ ਤਕਰੀਬਨ ਕਾਫੀ ਇਲਾਕਾ ਉਸ ਤੋਂ ਪ੍ਰਭਾਵਿਤ ਹੈ ਕਿਉਂਕਿ ਉਹ ਜਿਸ ਨਹਿਰ ਤੋਂ ਗੁਜ਼ਰਦਾ ਹੈ, ਜਿਸ ਵੇਲੇ ਮਾਮੂਲੀ ਜਿਹਾ ਹੜ੍ਹ ਆਉਂਦਾ ਹੈ ਤਾਂ ਪਾਣੀ ਦੇ ਨਿਕਾਸ ਵਾਲੀ ਜਗ੍ਹਾ ਤੇ ਰੇਤਾ ਭਰ ਜਾਂਦਾ ਹੈ ਜਿਸ ਨਾਲ ਹੁਸ਼ਿਆਰਪੁਰ ਤੋਂ ਲੈ ਕੇ ਆਦਮਪੁਰ ਤੱਕ ਦਾ ਕਾਫੀ ਇਲਾਕਾ ਪ੍ਰਭਾਵਿਤ ਹੁੰਦਾ ਹੈ ਅਤੇ ਜਿਸ ਨਾਲ ਆਦਮਪੁਰ ਏਅਰ ਫੋਰਸ ਸਟੇਸ਼ਨ ਦਾ ਵੀ ਕਾਫੀ ਨੁਕਸਾਨ ਹੁੰਦਾ ਹੈ। ਦੋਵੇਂ ਹੜ੍ਹਾਂ ਵਾਰੀ ਆਦਮਪੁਰ ਏਅਰ ਫੋਰਸ ਸਟੇਸ਼ਨ ਪਾਣੀ ਵਿਚ ਡੁੱਬ ਗਿਆ। ਇਸ ਕਰਕੇ ਇਹ ਜ਼ਰੂਰੀ ਹੈ ਕਿ ਜੋ ਨਹਿਰ ਡਰੋਲੀ ਕਲਾਂ ਕੋਲੋਂ ਗੁਜ਼ਰਦੀ ਹੈ।

[ਸ਼੍ਰੀ ਰਾਜਿੰਦਰ ਕੁਮਾਰ]

ਉਸ ਨੂੰ ਜ਼ਮੀਨ ਦੇ ਥੱਲੇ ਕੀਤਾ ਜਾਵੇ ਤਾਂ ਕਿ ਇਸ ਇਲਾਕੇ ਦੀ ਬਰਬਾਦੀ ਨੂੰ ਰੋਕਿਆ ਜਾ ਸਕੇ। ਇਸ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜੋ ਫੰਡ ਡਰੇਨੇਜ਼ ਡਿਪਾਰਟਮੈਂਟ ਨੂੰ ਅਲਾਟ ਕੀਤੇ ਜਾਂਦੇ ਹਨ, ਉਨ੍ਹਾਂ ਨੂੰ ਕੰਟਰੋਲ ਕਰਨ ਲਈ ਜਾਂ ਉਨ੍ਹਾਂ ਨੂੰ ਚੈਕ ਕਰਨ ਲਈ ਡਿਸਟ੍ਰਿਕਟ ਲੈਵਲ ਤੇ ਕਮੇਟੀਆਂ ਬਣਾਈਆਂ ਜਾਣ ਜੋ ਮੌਕੇ ਤੇ ਜਾ ਕੇ ਚੈਕ ਕਰਨ ਅਤੇ ਜੋ ਰਕਮ ਦੀ ਅਲਾਟਮੈਂਟ ਕੀਤੀ ਜਾਂਦੀ ਹੈ......

**ਸਰਦਾਰ ਅਵਤਾਰ ਸਿੰਘ ਬਰਾੜ:** ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ।

**ਸ਼੍ਰੀ ਡਿਪਟੀ ਸਪੀਕਰ:** ਹਾਂ ਜੀ, ਬਰਾੜ ਸਾਹਿਬ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ?

**ਸਰਦਾਰ ਅਵਤਾਰ ਸਿੰਘ ਬਰਾੜ:** ** ** **

**Mr. Deputy Speaker:** Please resume your seat. (Interruption) Please resume your seat. This is no Point of Order.

**ਸ਼੍ਰੀ ਰਾਜਿੰਦਰ ਕੁਮਾਰ:** ਕਮੇਟੀਆਂ ਬਣਾ ਕੇ ਡਰੇਨੇਜ਼ ਡਿਪਾਰਟਮੈਂਟ ਦੇ ਕੰਮ ਨੂੰ ਚੈਕ ਕੀਤਾ ਜਾਣਾ ਚਾਹੀਦਾ ਹੈ ਅਤੇ ਦੇਖਿਆ ਜਾਣਾ ਚਾਹੀਦਾ ਹੈ ਕਿ ਪੈਸਾ ਸਹੀ ਵਰਤਿਆ ਗਿਆ ਹੈ ਜਾਂ ਨਹੀਂ, ਤਾਂ ਹੀ ਅਸੀਂ ਪੰਜਾਬ ਦੇ ਲੋਕਾਂ ਨੂੰ ਹੜ੍ਹਾਂ ਦੀ ਕਰੋਪੀ ਤੋਂ ਬਚਾ ਸਕਾਂਗੇ ਅਤੇ ਪੰਜਾਬ ਦੇ ਲੋਕਾਂ ਦੀ ਜਾਨ ਮਾਲ ਦੀ ਰਖਵਾਲੀ ਕਰ ਸਕਾਂਗੇ। ਇਸ ਦੇ ਨਾਲ ਹੀ ਮੈਂ ਰਜ਼ਾ ਲੈਂਦਾ ਹਾਂ। ਜੈ ਭੀਮ। ਜੈ ਭਾਰਤ।

**ਸ਼੍ਰੀ ਵਿਜੇ ਕੁਮਾਰ ਸਾਥੀ:** ਡਿਪਟੀ ਸਪੀਕਰ ਸਾਹਿਬ, ਮੈਨੂੰ ਵੀ ਵਾਰੀ ਦਿਓ।

**ਸ਼੍ਰੀ ਡਿਪਟੀ ਸਪੀਕਰ:** ਤੁਹਾਡੀ ਵਾਰੀ ਵੀ ਆਵੇਗੀ। ਪੇਸ਼ੇਂਸ ਰੱਖੋ। ਸਰਦਾਰ ਗੁਲਜ਼ਾਰ ਸਿੰਘ ਜੀ, ਤੁਸੀਂ ਬੋਲੋ।

**ਸਰਦਾਰ ਗੁਲਜ਼ਾਰ ਸਿੰਘ** (ਕਪੂਰਥਲਾ): ਡਿਪਟੀ ਸਪੀਕਰ ਸਾਹਿਬ, ਹੜ੍ਹਾਂ ਦੇ ਖਤਰੇ ਦਾ ਸਾਹਮਣਾ ਕਰਨ ਲਈ ਮਾਸਟਰ ਪਲਾਨ ਤਿਆਰ ਕਰਨ ਅਤੇ ਉਸ ਨੂੰ ਲਾਗੂ ਕਰਨ ਲਈ ਜਿਹੜਾ ਮਤਾ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਨੇ ਰੱਖਿਆ ਹੈ, ਮੈਂ ਉਸ ਦਾ ਸਮਰਥਨ ਕਰਨ ਲਈ ਖੜ੍ਹਾ ਹੋਇਆ ਹਾਂ।

ਹੜ੍ਹ ਇੱਕ ਬਹੁਤ ਵੱਡੀ ਆਫਤ ਹੁੰਦੀ ਹੈ ਔਰ ਪੰਜਾਬ ਵਿਚ ਉਨ੍ਹਾਂ ਨੇ ਬੜੀ ਤਬਾਹੀ ਮਚਾਈ ਹੈ। ਪਹਿਲਾਂ ਪੰਜਾਬ ਨੂੰ ਖੁਦਾ ਦੇ ਬੰਦਿਆਂ ਦੀ ਕਰੋਪੀ ਦਾ ਸਾਹਮਣਾ ਕਰਨਾ ਪਿਆ ਔਰ ਹੁਣ ਕੁਦਰਤ ਦੀ ਮਾਰ ਪੰਜਾਬ ਤੇ ਪਈ। 9 ਜੁਲਾਈ ਤੋਂ 11 ਜੁਲਾਈ ਤੱਕ ਬਹੁਤ ਜ਼ਿਆਦਾ ਮੀਂਹ ਪਿਆ ਔਰ ਜ਼ਿੰਨਾ ਮੀਂਹ ਸਾਰੇ ਸਾਲ ਵਿਚ ਪੈਣਾ ਸੀ, ਉਸ ਤੋਂ ਅੱਧਾ ਮੀਂਹ ਇਨ੍ਹਾਂ ਦਿਨਾਂ ਵਿਚ ਪਿਆ। 30

**Expunged as ordered by the Chair.

ਪ੍ਰਤੀਸ਼ਤ ਤੋਂ 58 ਪ੍ਰਤੀਸ਼ਤ ਤੱਕ ਬਾਰਸ਼ ਇਨ੍ਹਾਂ ਤਿੰਨਾਂ ਦਿਨਾਂ ਵਿਚ ਪਈ । ਇੰਝ ਲੱਗਦਾ ਸੀ ਕਿ ਜਿਵੇਂ ਕੋਈ ਦਿਓ ਫਿਰਿਆ ਹੁੰਦਾ ਹੈ।

"ਸ਼ਾਮ ਥੀ ਧੂੰਆਂ-ਧੂੰਆਂ,
ਰਾਤ ਥੀ ਉਦਾਸ ਉਦਾਸ ।
ਦਿਨ ਕੋ ਕਈ ਕਹਾਨੀਆਂ,
ਯਾਦ ਸੀ ਆਕਰ ਰਹਿ ਗਈਂ ।"

ਮੈਂ ਬੇਨਤੀ ਕਰ ਰਿਹਾ ਸੀ ਕਿ ਹੜ੍ਹਾਂ ਨੇ ਬੜੀ ਤਬਾਹੀ ਮਚਾਈ ਔਰ 263 ਬਰੀਚਿਜ਼ ਹੋਈਆਂ ਔਰ ਇਸ ਦੇ ਨਾਲ ਹੀ 44 ਸ਼ਹਿਰ, 4741 ਪਿੰਡ ਇਸ ਦੇ ਨਾਲ ਇਫੈਕਟ ਹੋਏ। ਉਦੋਂ ਲਗਦਾ ਸੀ, ਜਿਵੇਂ ਕਰਤਾਰ ਸਿੰਘ ਪੰਜਾਬੀ ਯੂਨੀਵਰਸਿਟੀ ਵਿਚ ਫਾਰਸੀ ਪੜ੍ਹਾਇਆ ਕਰਦੇ ਸਨ, ਮੈਂ ਉਨ੍ਹਾਂ ਦੀਆਂ ਗੱਲਾਂ ਸੁਣੀਆਂ, ਜਿਵੇਂ ਉਹ ਕਿਹਾ ਕਰਦੇ ਸਨ :

"ਹਰ ਦਿਲ ਮੇਂ ਤਪਸ਼, ਹਰ ਲਬ ਮੇਂ ਦੁਆ ।
ਹਰ ਸਮਤ ਜਲਨ, ਹਰ ਸਮਤ ਧੂੰਆਂ।
ਦੁਨੀਆਂ ਕੇ ਨਜ਼ਾਰੇ ਸੇ ਬੜ੍ਹਕਰ,
ਦੋਜ਼ਖ ਕਾ ਨਜ਼ਾਰਾ ਕਿਆ ਹੋਗਾ।"

ਸੋ ਇਸ ਤਰ੍ਹਾਂ ਨਾਲ 359 ਜ਼ਿੰਦਗੀਆਂ ਹੜ੍ਹਾਂ ਦੀ ਲਪੇਟ ਵਿੱਚ ਆਈਆਂ। ਇਸ ਦੇ ਨਾਲ ਹੀ ਸਾਢੇ ਅੱਠ ਹਜ਼ਾਰ ਤੋਂ ਜ਼ਿਆਦਾ ਪਸ਼ੂ ਮਾਰੇ ਗਏ। ਬਹੁਤ ਜਾਨੀ ਨੁਕਸਾਨ ਹੋਇਆ । ਇਸ ਕੰਮ ਵਿੱਚ ਫੌਜ ਨੂੰ ਲਾਇਆ, ਉਨ੍ਹਾਂ ਨੇ ਬਹਾਦਰੀ ਨਾਲ ਰਾਤ-ਦਿਨ ਕੰਮ ਕੀਤਾ। ਲੋਕਾਂ ਦੇ ਮਨਾਂ ਵਿੱਚ ਫੌਜ ਬਾਰੇ ਜੋ ਗਲਤ ਫਹਿਮੀ ਸੀ, ਦੂਰ ਹੋਈ। ਫੌਜ, ਪੁਲਿਸ, ਬੀ.ਐਸ.ਐਫ. ਅਤੇ ਸਾਡੇ ਜ਼ਿਲ੍ਹੇ ਵਿੱਚ ਅਕੈਡਮੀ ਹੈ, ਉਥੋਂ ਦੇ ਵਿਦਿਆਰਥੀ ਬੰਨ੍ਹ ਨੂੰ ਬਚਾਉਣ ਲੱਗੇ ਰਹੇ। ਸਰਦਾਰ ਜੀ ਨੇ ਪਹਿਲਾਂ ਅੱਤਵਾਦ ਦਾ ਖਾਤਮਾ ਕੀਤਾ ਸੀ। ਹੁਣ ਫਲੱਡ ਕੰਟਰੋਲ ਬੋਰਡ ਬਣਾਕੇ ਹੜ੍ਹਾਂ ਦੀ ਮਾਰ ਨੂੰ ਹੱਲ ਕਰਨ ਲਈ ਉਚੇਚੇ ਯਤਨ ਕੀਤੇ ਹਨ ।

"ਸੁਨਾ ਹੈ ਕਿ ਲੋਕ ਬਦਲਤੇ ਰਹੇ ਜ਼ਮਾਨਾ,
ਮਰਦ ਵੋਹ ਹੈ ਜੋ ਜ਼ਮਾਨੇ ਕੋ ਬਦਲ ਦੇਤਾ ਹੈ।"

ਸਾਨੂੰ ਪੂਰੀ ਉਮੀਦ ਹੈ ਕਿ ਸਰਦਾਰ ਜੀ ਹੜ੍ਹਾਂ ਦੀ ਮਾਰ ਤੋਂ ਪੰਜਾਬ ਨੂੰ ਬਚਾ ਲੈਣਗੇ। ਪੰਜਾਬ ਵਿੱਚ 50 ਲੱਖ ਹੈਕਟੇਅਰ ਜ਼ਮੀਨ ਹੈ। ਉਸ ਵਿਚੋਂ 10-12 ਲੱਖ ਹੈਕਟੇਅਰ ਧਰਤੀ ਹੈ, ਜੋ ਸੇਮ ਤੇ ਹੜ੍ਹਾਂ ਦੀ ਮਾਰ ਹੇਠ ਹੈ। ਇਸੇ ਤਰ੍ਹਾਂ ਹੀ ਤਿੰਨ ਦਰਿਆ ਸਤਲੁਜ, ਬਿਆਸ ਤੇ ਰਾਵੀ ਹਨ, ਇਨ੍ਹਾਂ ਦਾ ਵਹਿਣ ਪੱਛਮ-ਦੱਖਣ ਵੱਲ ਹੈ। ਇਸੇ ਤਰ੍ਹਾਂ ਹੀ ਘੱਗਰ ਮਾਰਕੰਡਾ ਤੇ ਪਟਿਆਲੇ ਦੀ ਨਦੀ ਦਾ ਵਹਾਅ ਦੱਖਣ ਵੱਲ ਹੈ। ਇਸਦੇ ਨਾਲ ਹੀ ਹੁਣ ਦਰਿਆਵਾਂ ਨੂੰ ਨੱਥ ਵੀ ਪਾਈ ਜਾ ਸਕਦੀ ਹੈ। ਪਹਿਲਾਂ ਕਿਹਾ ਜਾਂਦਾ ਸੀ ਕਿ ਦਰਿਆ ਕਿਸੇ ਦੇ ਵੱਸ ਵਿੱਚ ਨਹੀਂ ਹੁੰਦੇ। ਵਾਰਸ ਸ਼ਾਹ ਨੇ ਕਿਹਾ ਹੈ

"ਵਹਿਣ ਪਏ ਦਰਿਆ ਨਾ ਕਦੇ ਮੁੜਦੇ, ਲੱਖਾਂ ਲਾ ਰਹੇ ਜੋਰਦਾਰੀਆਂ ਵੇ,
ਲੱਗੇ ਦਸਤ ਇੱਕ ਵਾਰ ਨਾ ਬੰਦ ਹੋਣ,
ਵੈਦ ਲਿਖ ਗਏ ਵੈਦਗੀਆਂ ਸਾਰੀਆਂ ਵੇ।"

[ਸਰਦਾਰ ਗੁਲਜ਼ਾਰ ਸਿੰਘ]

ਲੇਕਿਨ ਹੁਣ ਇੰਜੀਨੀਅਰ ਤਜਰਬੇ ਕਰਕੇ ਇਹ ਗੱਲ ਸਿੱਧ ਕਰ ਰਹੇ ਹਨ ਕਿ ਦਰਿਆਵਾਂ ਨੂੰ ਵੀ ਨੱਥ ਪਾਈ ਜਾ ਸਕਦੀ ਹੈ। ਇਸ ਦੇ ਨਾਲ ਹੀ ਜਿਥੇ ਸਰਦਾਰ ਬੇਅੰਤ ਸਿੰਘ ਨੇ ਸਮੇਂ ਦੇ ਵਹਾਓ ਨੂੰ ਬਦਲਿਆ, ਉਥੇ ਹੁਣ ਹੜ੍ਹਾਂ ਦਾ ਪ੍ਰਬੰਧ ਕਰਨ ਤੁਰ ਪਏ ਹਨ ਔਰ ਉਨ੍ਹਾਂ ਨੇ ਫਲੱਡ ਕੰਟਰੋਲ ਬੋਰਡ ਬਣਾਇਆ ਹੈ। ਇਥੇ ਸਰਦਾਰ ਈਸ਼ਰ ਸਿੰਘ ਜੀ ਨੇ ਕਿਹਾ ਸੀ ਕਿ ਜਿਹੜੀ ਟੈਕਨੀਕਲ ਬਰਾਂਚ ਹੈ ਉਹ ਨਹੀਂ ਸੀ ਰੱਖਣੀ, ਜਾਇੰਟ ਡਾਇਰੈਕਟਰ ਚਾਹੀਦਾ ਹੈ। ਮੈਂ ਸਮਝਦਾ ਹਾਂ ਉਹ ਬਰਾਂਚ ਵੀ ਬਹੁਤ ਜ਼ਰੂਰੀ ਹੈ। ਮੇਰੇ ਏਰੀਏ ਵਿੱਚ ਸਰਦਾਰ ਬੇਅੰਤ ਸਿੰਘ ਜੀ ਗਏ ਸਨ। ਉਥੇ ਅਸੀਂ ਬੇਨਤੀ ਕੀਤੀ ਸੀ। ਇੱਕ ਬੇਸਿਕ ਗੱਲ ਪਤਾ ਨਹੀਂ ਅੰਗਰੇਜ਼ਾਂ ਦੇ ਟਾਈਮ ਤੋਂ ਚੱਲੀ ਆ ਰਹੀ ਹੈ ਕਿ ਅਗਰ 25 ਪ੍ਰਤੀਸ਼ਤ ਨੁਕਸਾਨ ਹੋ ਜਾਵੇ ਤਾਂ ਨਾ ਉਸ ਦੀ ਗਿਰਦਾਵਰੀ ਹੁੰਦੀ ਹੈ ਅਤੇ ਨਾ ਮੁਆਵਜ਼ਾ ਮਿਲਦਾ ਹੈ। ਉਥੇਂ ਅਸੀਂ ਬੇਨਤੀ ਕੀਤੀ ਸੀ, ਮੈਂ ਫਿਰ ਇਸ ਸਦਨ ਵਿੱਚ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਪੁਰਾਣੇ ਕਾਨੂੰਨ ਨੂੰ ਬਦਲੋ। ਜਿਸ ਕਿਸੇ ਦੀ ਫਸਲ ਦਾ ਜਿੰਨਾ ਵੀ ਨੁਕਸਾਨ ਹੁੰਦਾ ਹੈ ਉਸ ਨੂੰ ਜਾਇਜ਼ ਮੁਆਵਜ਼ਾ ਮਿਲਣਾ ਚਾਹੀਦਾ ਹੈ।

ਇਸੇ ਤਰ੍ਹਾਂ ਹੀ ਮੇਰੇ ਜ਼ਿਲ੍ਹੇ ਵਿੱਚ ਧੁੱਸੀ ਬੰਨ੍ਹ ਲਗਾਉ। ਧੁੱਸੀ ਬੰਨ ਬਣਾਉਣ ਵਾਲੇ ਜਿਹੜੇ ਇੰਜੀਨੀਅਰ ਹਨ, ਉਹ ਵਿੱਚ ਟੰਗ ਡਾਹੁੰਦੇ ਹਨ। ਉਸ ਸਮੇਂ ਪਰਤਾਪ ਸਿੰਘ ਕੈਰੋਂ ਜੀ ਨੇ ਦਲੇਰੀ ਨਾਲ ਉਨ੍ਹਾਂ ਨੂੰ ਧੁੱਸੀ ਬੰਨ ਪੱਕਿਆਂ ਕਰਨ ਲਈ ਕਿਹਾ। ਉਨ੍ਹਾਂ ਨੇ ਕਿਹਾ ਕੋਈ ਗੱਲ ਨਹੀਂ ਜਿੰਨਾ ਖਰਚ ਮੇਰਾ ਇੱਕ ਆਈ.ਏ.ਐਸ. ਆਫੀਸਰ ਖਾ ਜਾਂਦਾ ਹੈ ਇਕ ਸਾਲ ਵਿੱਚ, ਮੈਂ ਬੰਨ੍ਹ ਤੇ ਕਰ ਦਿਆਗਾਂ। ਮੈਂ ਹਾਸੇ ਵਿੱਚ ਇਹ ਗੱਲ ਕਹਿ ਰਿਹਾ ਹਾਂ, ਉਨ੍ਹਾਂ ਨੇ ਨਹੀਂ ਸੀ ਕਿਹਾ, ਉਨ੍ਹਾਂ ਨੇ ਇਹ ਬੰਨ੍ਹ ਬਣਾ ਕੇ ਕਪੂਰਥਲੇ ਨੂੰ ਨਵੀਂ ਜ਼ਿੰਦਗੀ ਦਿੱਤੀ, ਖੁਸ਼ਹਾਲੀ ਦਿੱਤੀ। ਸਾਡੀ ਮੁੱਖ ਡਿਮਾਂਡ ਹੈ ਧੁੱਸੀ ਬੰਨ੍ਹ ਤੇ ਐਡਵਾਂਸ ਬੰਨ੍ਹ ਬਣਾਉਣਾ ਹੈ। ਗੁਰਮੇਲ ਸਿੰਘ ਚੀਮਾ ਵੀ ਬੋਲ ਕੇ ਗਏ ਅਤੇ ਮੁਲਤਾਨੀ ਜੀ ਵੀ। ਸਾਡਾ ਤਿੰਨਾ ਦਾ ਸਾਂਝਾ ਜ਼ਿਲ੍ਹਾ ਹੈ, ਜਿਨ੍ਹਾਂ ਦੀ ਡਿਮਾਂਡ ਹੈ ਕਿ ਟਾਹਲੀ ਤੋਂ ਹਜ਼ਾਰੇ ਤੱਕ ਐਡਵਾਂਸ ਬੰਨ੍ਹ ਬਣਾਇਆ ਜਾਣਾ ਚਾਹੀਦਾ ਹੈ। ਸਰਕਾਰ ਨੂੰ ਉਸ ਤੇ 12-13 ਕਰੋੜ ਰੁਪਿਆ ਖਰਚਣਾ ਪਵੇਗਾ। ਇਕ ਉਥੇ ਕਾਲੀ ਵੇਈਂ ਲਗਦੀ ਹੈ। ਇਹ ਕਾਲੀ ਵੇਈਂ ਬੜੀ ਪਵਿੱਤਰ ਵੇਈਂ ਹੈ। ਇਥੇ ਗੁਰੂ ਨਾਨਕ ਦੇਵ ਜੀ ਨੇ ਚੁੱਭੀ ਮਾਰੀ ਸੀ ਅਤੇ ਤਿੰਨ ਦਿਨ ਬਾਅਦ ਉਥੋਂ ਨਿਕਲੇ ਸੀ ਅਤੇ ਉਨ੍ਹਾਂ ਨੇ ਕਿਹਾ ਸੀ ਕਿ :—

'ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ'

ਉਨ੍ਹਾਂ ਨੂੰ ਉਥੋਂ ਗਿਆਨ ਪ੍ਰਾਪਤ ਹੋਇਆ ਸੀ। ਉਥੇ ਵੇਈਂ ਤੇ ਲੋਕਾਂ ਨੇ ਕਬਜ਼ਾ ਕਰ ਲਿਆ ਹੈ ਜਿਸ ਦੇ ਨਾਲ ਪਾਣੀ ਦਾ ਨੈਚੁਰਲ ਫਲੋਅ ਰੁੱਕ ਗਿਆ ਹੈ। ਮੇਰੀ ਪੀ.ਏ.ਪੀ. ਦੇ ਦੋ ਅਫਸਰਾਂ, ਸਰਦਾਰ ਮਹਿਲ ਸਿੰਘ ਭੁੱਲਰ, ਐਸ.ਪੀ. ਅਤੇ ਨਰਿੰਦਰਪਾਲ ਸਿੰਘ ਨਾਲ ਗੱਲ ਹੋਈ ਸੀ ਅਤੇ ਮੈਂ ਉਨ੍ਹਾਂ ਨੂੰ ਕਿਹਾ ਕਿ ਤੁਹਾਡੇ ਕੋਲ ਇਤਨੇ ਟਰੈਕਟਰ ਹਨ, ਕੋਈ ਸਵਾ ਸੌ ਦੇ ਕਰੀਬ ਉਨ੍ਹਾਂ ਕੋਲ ਟਰੈਕਟਰ ਹਨ, ਅਤੇ 200 ਦੇ ਕਰੀਬ ਰਿਕਰੂਟ ਵੀ ਹਨ, ਤੁਸੀਂ ਇਸ ਦੀ ਸਫਾਈ ਕਰਵਾ ਦਿਓ। ਉਨ੍ਹਾਂ ਨੇ ਕਿਹਾ ਕਿ ਜੇ ਤੁਸੀਂ ਸਾਡੀ ਜ਼ਿੰਮੇਵਾਰੀ ਲਗਵਾ ਦਿਉ ਤਾਂ ਅਸੀਂ ਇਹ ਕੰਮ ਕਰਵਾ ਸਕਦੇ ਹਾਂ। ਉਨ੍ਹਾਂ ਨੇ

ਕੋਈ ਪੈਸੇ ਦੀ ਵੀ ਮੰਗ ਨਹੀਂ ਕੀਤੀ, ਸਿਰਫ ਇਤਨਾ ਕਿਹਾ ਹੈ ਕਿ ਸਰਕਾਰ ਸਾਨੂੰ ਡੀਜ਼ਲ ਦਾ ਖਰਚਾ ਦੇ ਦੇਵੇ। ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਦੀ ਮੰਗ ਜਾਇਜ਼ ਹੈ। ਸਰਕਾਰ ਨੂੰ ਇਸ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ।

ਇਥੇ ਕੁਝ ਭੈਣ ਜੀ ਵਲੋਂ ਨੋਕ ਝੋਕ ਹੁੰਦੀ ਰਹਿੰਦੀ ਹੈ ਜਿਸ ਕਰਕੇ ਇਨ੍ਹਾਂ ਨੂੰ ਟੂ ਇਨ ਵਨ, ਥਰੀ ਇਨ ਵਨ ਕਿਹਾ ਜਾਂਦਾ ਹੈ। ਆਮ ਤੌਰ ਤੇ ਇਹ ਹਿੰਦੀ ਵਿੱਚ ਬੋਲਦੇ ਹਨ ਅਤੇ ਕਦੇ-ਕਦੇ ਇਹ ਪੰਜਾਬੀ ਵਿੱਚ ਵੀ ਬੋਲਦੇ ਹਨ। ਅੱਜ ਜਦੋਂ ਇਹ ਹਿੰਦੀ ਵਿੱਚ ਬੋਲ ਰਹੇ ਸਨ ਤਾਂ ਪੰਜਾਬੀ ਵਿੱਚ ਇਨ੍ਹਾਂ ਨੇ ਕਿਹਾ ਕਿ 'ਵਿਹੜੇ ਆਈ ਜੰਞ ਤੇ ਵਿੰਨੋ ਕੁੜੀ ਦੇ ਕੰਨ।' ਜਦੋਂ ਉਹ ਇਹ ਬੋਲ ਰਹੇ ਸਨ ਤਾਂ ਬੜੇ ਚੰਗੇ ਲਗਦੇ ਸਨ। ਪੰਜਾਬੀ ਸਾਡੀ ਮਾਂ ਬੋਲੀ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ** ** **

**Mr. Deputy Speaker** : Please resume your seat, Bhain Ji.

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ** ** **

**Mr. Deputy Speaker** : This is no Point of Order.

**ਸਰਦਾਰ ਗੁਲਜ਼ਾਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਸ਼ੇਅਰ ਕਹਿ ਕੇ ਆਪਣੀ ਗੱਲ ਸਮਾਪਤ ਕਰਾਂਗਾ। ਸ਼ੇਅਰ ਇਸ ਤਰ੍ਹਾਂ ਹੈ :—

'ਮਾਨਾ ਵੋ ਖੁਦਾ ਪ੍ਰਸਤ ਨਹੀਂ
ਚਲੋ ਬੇਵਫ਼ਾ ਹੀ ਸਹੀ,
ਜਿਸ ਕੋ ਭੀ ਦੀਨੋ ਦਿਲ ਅਜੀਜ਼ ਹੋ
ਉਸ ਕੀ ਗਲੀ ਮੇਂ ਜਾਏਂ ਕਿਉਂ।'

ਇਤਨਾ ਕਹਿੰਦਾ ਹੋਇਆ, ਜੋ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਜੀ ਨੇ ਮਤਾ ਇਸ ਹਾਊਸ ਵਿੱਚ ਰਖਿਆ ਹੈ, ਮੈਂ ਉਸ ਦੀ ਪ੍ਰੋੜਤਾ ਕਰਦਾ ਹੋਇਆ, ਉਸ ਦਾ ਸਮਰਥਨ ਕਰਦਾ ਹੋਇਆ ਆਪਣੀ ਸੀਟ ਲੈਂਦਾ ਹਾਂ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਡਿਪਟੀ ਸਪੀਕਰ ਸਾਹਿਬ, ਇਸ ਨੂੰ ਪਾਸ ਕਰਵਾਉਣਾ ਹੈ ਜਾਂ ਬਹਿਸ ਕਰਵਾ ਕੇ ਛੱਡ ਦਿਉਗੇ ?

**ਸ੍ਰੀ ਡਿਪਟੀ ਸਪੀਕਰ** : ਜਿਹੜੇ ਬੋਲਣ ਵਾਲੇ ਮੈਂਬਰ ਸਾਹਿਬਾਨ ਹਨ, ਉਨ੍ਹਾਂ ਨੂੰ ਬੋਲਣ ਲਈ ਟਾਈਮ ਤਾਂ ਦੇ ਦੇਈਏ। ਤੁਸੀਂ ਭੈਣ ਜੀ, ਤਸ਼ਰੀਫ਼ ਰਖੋ। ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ।

---

***Expunged as ordered by the Chair.

**ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ (ਦੀਨਾਨਗਰ, ਐਸ.ਸੀ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਵਿੱਚ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਜੀ ਨੇ ਜੋ ਮਤਾ ਪੇਸ਼ ਕੀਤਾ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਪੰਜਾਬ ਨੇ ਬੜੇ ਦੁੱਖ ਝੱਲੇ ਹਨ। ਇਹ ਗੁਰੂਆਂ ਦੀ ਧਰਤੀ ਹੈ, ਇਹ ਬੜੇ ਸੰਤਾਪ ਵਿਚੋਂ ਨਿਕਲੀ ਹੈ। 10 ਸਾਲ ਇਹ ਪੰਜਾਬ ਬੜਾ ਗਰਮ ਰਿਹਾ ਹੈ ਅਤੇ ਹੁਣ ਇਹ ਅਤਿਵਾਦ ਵਿਚੋਂ ਨਿਕਲਿਆ ਹੈ। ਖ਼ੂਨੀ ਦਰਿੰਦਿਆਂ ਨੇ 25 ਹਜ਼ਾਰ ਦੇ ਕਰੀਬ ਮਜ਼ਲੂਮਾਂ ਦੀਆਂ ਜਾਨਾਂ ਲਈਆਂ ਜਿਨ੍ਹਾਂ ਵਿੱਚ ਪੁਲਿਸ ਦੇ ਕਰਮਚਾਰੀ ਵੀ ਔਰ ਉਨ੍ਹਾਂ ਦੇ ਰਿਸ਼ਤੇਦਾਰ ਵੀ ਸ਼ਾਮਲ ਹਨ। ਸਾਡੇ ਬਹੁਤ ਸਾਰੇ ਬੱਚੇ ਅਨਾਥ ਹੋ ਗਏ, ਮਾਵਾਂ, ਭੈਣਾਂ ਵਿਧਵਾ ਹੋ ਗਈਆਂ ਅਤੇ ਉਨ੍ਹਾਂ ਦੀ ਪੱਤ ਲੁੱਟੀ ਗਈ। ਹਿਸਟਰੀ ਦੱਸਦੀ ਹੈ ਕਿ ਜਦੋਂ ਵੀ ਇਸ ਧਰਤੀ ਤੇ ਅਤਿਆਚਾਰ ਹੁੰਦਾ ਹੈ, ਜ਼ੁਲਮ ਹੁੰਦਾ ਹੈ ਉਸ ਵੇਲੇ ਭਗਵਾਨ ਕੋਈ ਨਾ ਕੋਈ ਪੀਰ ਪੈਗੰਬਰ ਜਾਂ ਮਸੀਹਾ ਧਰਤੀ ਤੇ ਭੇਜਦਾ ਹੈ ਜਿਹੜਾ ਕਿ ਇਥੇ ਲੋਕਾਂ ਦੀ ਰੱਖਿਆ ਕਰਦਾ ਹੈ। ਮੈਂ ਸਮਝਦਾ ਹਾਂ ਕਿ ਇਸ ਪੰਜਾਬ ਦੀ ਧਰਤੀ ਤੇ ਸਰਦਾਰ ਬੇਅੰਤ ਸਿੰਘ ਜੀ ਨੂੰ ਭਗਵਾਨ ਨੇ ਭੇਜਿਆ ਹੈ ਜਿਨ੍ਹਾਂ ਨੇ ਪੰਜਾਬ ਵਿਚ ਠੰਡ ਪਾਈ ਹੈ। (ਥੰਪਿੰਗ)।

ਡਿਪਟੀ ਸਪੀਕਰ ਸਾਹਿਬ, ਅਸੀਂ ਹਾਲੇ ਇਨਸਾਨੀ ਆਫਤ ਤੋਂ ਵਿਹਲੇ ਨਹੀਂ ਸੀ ਹੋਏ ਕਿ ਇਥੇ ਕੁਦਰਤੀ ਆਫਤਾਂ ਨੇ ਆ ਘੇਰਿਆ। ਡਿਪਟੀ ਸਪੀਕਰ ਸਾਹਿਬ, ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ 8 ਜੁਲਾਈ ਨੂੰ ਸਾਡੀ ਸੁਬਾਰਡੀਨੇਟ ਲੈਜਿਸਲੇਸ਼ਨ ਕਮੇਟੀ ਦੀ ਮੀਟਿੰਗ ਸੀ ਜਦੋਂ 8-9 ਦੀ ਰਾਤ ਨੂੰ ਬਾਰਸ਼ ਸ਼ੁਰੂ ਹੋ ਗਈ ਸੀ। 9 ਤਾਰੀਖ ਨੂੰ ਮੈਂ ਵਗਦੀ ਬਾਰਸ਼ ਦੇ ਵਿਚ ਗੁਰਦਾਸਪੁਰ ਪਹੁੰਚਿਆ। ਉਥੇ ਮੇਰੇ ਡਰਾਈਵਰ ਦੇ ਪਿਤਾ ਨੂੰ ਸੱਪ ਨੇ ਕੱਟ ਲਿਆ ਸੀ ਔਰ ਉਸ ਦੀ ਮੌਤ ਹੋ ਗਈ ਸੀ। ਕਿਉਂਕਿ ਉਨ੍ਹਾਂ ਦਿਨਾਂ ਵਿਚ ਹੜ੍ਹਾਂ ਦੇ ਪਾਣੀ ਵਿਚ ਸੱਪ ਬਹੁਤ ਆ ਗਏ ਸਨ। 9 ਤਾਰੀਖ ਨੂੰ ਅਸੀਂ ਉਥੋਂ ਆਉਣਾ ਸੀ ਪਰ ਆ ਨਹੀਂ ਸਕੇ ਕਿਉਂਕਿ ਰਸਤੇ ਬੰਦ ਹੋ ਗਏ ਸਨ। 11 ਤਾਰੀਖ ਨੂੰ ਅਸੀਂ ਉਥੋਂ ਆਏ ਅਤੇ ਲੋਕ ਦੀਆਂ ਤਕਲੀਫਾਂ ਸੁਣਨੀਆਂ ਸ਼ੁਰੂ ਕੀਤੀਆਂ। ਮੈਂ ਦਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਬਹੁਤ ਤਬਾਹੀ ਹੋਈ ਹੈ। ਮੈਂ ਮਿਸਾਲ ਦੇ ਕੇ ਦਸਦਾ ਹਾਂ। (ਵਿਘਨ) ਚਲੋਂ ਮੈਂ ਜ਼ੁਬਾਨੀ ਹੀ ਦੱਸ ਦਿੰਦਾ ਹਾਂ ਕਿ ਕੋਈ 150 ਦੇ ਕਰੀਬ ਪਿੰਡਾਂ ਵਿਚ ਤਬਾਹੀ ਹੋਈ। ਪਿੰਡ ਛਬੋਵਾਲ ਮੈਂ ਗਿਆ ਸੀ ਅਤੇ ਉਸ ਤੋਂ ਅੱਗੇ ਮੈਂ ਜਾ ਨਹੀਂ ਸਕਦਾ ਸੀ ਕਿਉਂਕਿ ਸੜਕ ਟੁੱਟ ਗਈ ਸੀ ਔਰ ਹੋਰ ਕੋਈ ਆਵਾਜਾਈ ਦੇ ਸਾਧਨ ਨਹੀਂ ਸਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਹਾਲੇ ਤਕ ਵੀ ਸੜਕ ਠੀਕ ਨਹੀਂ ਕੀਤੀ ਗਈ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ, ਇਸ ਵੱਲ ਧਿਆਨ ਦੇਣ ਔਰ ਉਹ ਸੜਕ ਕ੍ਰਿਪਾ ਕਰਕੇ ਠੀਕ ਕਰਵਾ ਦੇਣ। ਮੈਂ ਧੰਨਵਾਦੀ ਹਾਂ ਕਿ ਮੇਰੇ ਹਲਕੇ ਵਿਚ ਸੀ.ਐਮ. ਸਾਹਿਬ ਵੀ ਗਏ ਸਨ। ਪਹਿਲੇ ਤਾਂ ਉਨ੍ਹਾਂ ਨੇ ਹਵਾਈ ਨਰੀਖਣ ਕੀਤਾ ਸੀ ਬਾਅਦ ਵਿਚ ਕਈ ਜਗ੍ਹਾ ਤੇ ਉਹ ਪੈਦਲ ਵੀ ਗਏ ਔਰ ਕਈ ਜਗ੍ਹਾ ਗੱਡੀਆਂ ਤੇ ਵੀ ਗਏ ਸਨ। ਉਨ੍ਹਾਂ ਨੇ ਉਥੇ ਲੋਕਾਂ ਨਾਲ ਹਮਦਰਦੀ ਜਤਾਈ ਸੀ। ਉਸ ਵੇਲੇ ਉਨ੍ਹਾਂ ਨੇ ਵੇਖਿਆ ਸੀ ਕਿ 25 ਜਗ੍ਹਾ ਤੇ ਬਰੀਚਿਜ਼ ਪਈਆਂ ਹਨ ਔਰ ਤਿਪਰੀ ਦਾ ਪੁੱਲ ਵੀ ਰੁੜ ਗਿਆ ਸੀ। ਸਰਦਾਰ ਗੁਲਜ਼ਾਰ ਸਿੰਘ ਜੀ ਵੀ ਉਥੇ ਗਏ ਸਨ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਇਸ ਨੂੰ ਜਲਦੀ ਹੀ ਬਣਾ ਦਿੱਤਾ ਜਾਵੇਗਾ ਪਰ ਹਾਲੇ ਤਕ ਉਹ ਪੁਲ ਨਹੀਂ

ਬਣਿਆ। ਮੇਰੀ ਬੇਨਤੀ ਹੈ ਕਿ ਉਸ ਪੁਲ ਨੂੰ ਜਲਦੀ ਬਣਾ ਦੇਣਾ ਚਾਹੀਦਾ ਹੈ। ਇਸ ਪੁੱਲ ਦੇ ਨਾ ਹੋਣ ਕਰਕੇ ਲੋਕਾਂ ਦੀ ਜਿਣਸ ਪਈ ਹੈ, ਗੰਨਾ ਪਿਆ ਹੈ ਜਿਹੜਾ ਕਿ ਸ਼ੂਗਰ ਮਿੱਲ ਤਕ ਵੀ ਨਹੀਂ ਜਾ ਸਕਦਾ। ਇਸ ਲਈ ਇਹ ਪੁੱਲ ਜਲਦੀ ਬਣਾ ਦੇਣਾ ਚਾਹੀਦਾ ਹੈ। ਪਿੰਡ ਬਹਾਪੁਰਾ ਅਤੇ ਚੰਨਪੁਰੀ ਵਿਚ ਜਿਹੜੇ ਬਰੀਚਿਜ਼ ਆਏ ਹਨ, ਉਸ ਨਾਲ ਵੀ ਬਹੁਤ ਨੁਕਸਾਨ ਹੋਇਆ ਹੈ। ਉਥੇ ਜਿਹੜਾ ਜੈਪੁਰ ਦਾ ਪੁਲ ਹੈ, ਇਸ ਨੂੰ ਜ਼ਰੂਰ ਅਤੇ ਜਲਦੀ ਬਣਾਇਆ ਜਾਣਾ ਚਾਹੀਦਾ ਹੈ। ਇਕ ਗੱਲ ਮੈਂ ਹੋਰ ਸੀ. ਐਮ. ਸਾਹਿਬ ਦੇ ਨੋਟਿਸ ਵਿਚ ਲਿਆਂਦਾ ਹਾਂ ਕਿ ਜਿਹੜਾ ਧੁੱਸੀ ਹੈ। ਇਸ ਨੂੰ ਅਡਵਾਂਸ ਕੀਤਾ ਜਾਣਾ ਚਾਹੀਦਾ ਹੈ। ਅਗਰ ਇਹ ਧੁੱਸੀ ਅਡਵਾਂਸ ਹੋ ਜਾਵੇ ਤਾਂ ਲੋਕ ਹੜ੍ਹਾਂ ਦੀ ਤਬਾਹੀ ਤੋਂ ਕਾਫੀ ਬਚ ਸਕਦੇ ਹਨ। ਜਿਹੜੀ ਦਰਿਆ ਦੇ ਪਾਣੀ ਦੇ ਨਾਲ ਮਿੱਟੀ ਵਗੈਰਾ ਆਕੇ ਖੇਤਾਂ ਵਿਚ ਚਲੀ ਜਾਂਦੀ ਹੈ, ਇਸ ਨਾਲ ਉਨ੍ਹਾਂ ਦਾ ਬਹੁਤ ਨੁਕਸਾਨ ਹੁੰਦਾ ਹੈ। ਇਹ 8 ਕਰੋੜ ਰੁਪਏ ਦਾ ਖਰਚਾ ਹੈ, ਇਸ ਨੂੰ ਜਲਦੀ ਪੂਰਾ ਕਰਨਾ ਚਾਹੀਦਾ ਹੈ। ਮੇਰੇ ਹਲਕੇ ਵਿਚ ਹੀ ਨਰੋਟ ਮਹਿਰਾ ਸਿੰਘ ਦੇ ਕੋਲ 10 ਹੋਰ ਬਰੀਚਿਜ਼ ਹੋਏ ਹਨ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਕੰਪਲੀਟ ਕਰਨਾ ਚਾਹੀਦਾ ਹੈ।

ਜਿਹੜਾ ਫਲੱਡ ਕੰਟਰੋਲ ਬੋਰਡ ਬਣਾਇਆ ਗਿਆ ਹੈ, ਇਸ ਦੇ ਚੇਅਰਮੈਨ ਸਾਡੇ ਮੁੱਖ ਮੰਤਰੀ ਸਾਹਿਬ ਹਨ ਅਤੇ ਮੈਂ ਵੀ ਇਸ ਬੋਰਡ ਦਾ ਮੈਂਬਰ ਹਾਂ। ਪੰਜਾਬ ਵਿਚ ਪਹਿਲੀ ਦਫਾ ਇਹ ਫਲੱਡ ਕੰਟਰੋਲ ਬੋਰਡ ਬਣਿਆ ਹੈ। ਇਹ ਇਕ ਅੱਛਾ ਕਦਮ ਹੈ। ਇਸ ਫਲੱਡ ਕੰਟਰੋਲ ਬੋਰਡ ਦੀਆਂ ਮੀਟਿੰਗਜ਼ ਦੇ ਵਿਚ ਮੈਂਬਰ ਸਾਹਿਬਾਨ ਕਾਫੀ ਅੱਛੀਆਂ ਸੁਜੈਸ਼ਨਾਂ ਦਿੰਦੇ ਹਨ। ਅਗਰ ਉਨ੍ਹਾਂ ਸੁਜੈਸ਼ਨਾਂ ਨੂੰ ਇੰਪਲੀਮੈਂਟ ਕੀਤਾ ਜਾਵੇ ਤਾਂ ਪੰਜਾਬ ਵਿਚ ਕਦੇ ਵੀ ਫਲੱਡਜ਼ ਨਾ ਆਉਣ। ਸਾਨੂੰ ਆਪਣੇ ਧੁੱਸੀ ਬੰਧ ਨੂੰ ਪਰਾਪਰ ਤਰੀਕੇ ਨਾਲ ਮੈਨਟੇਨ ਕਰਨਾ ਚਾਹੀਦਾ ਹੈ। ਇਹ ਧੁੱਸੀ ਬੰਨ੍ਹ ਬਹੁਤ ਛੋਟਾ ਹੋ ਗਿਆ ਹੈ, ਇਸ ਦੀ ਚੌੜਾਈ ਘੱਟ ਗਈ ਹੈ ਅਤੇ ਇਹ ਨੀਚੇ ਨੂੰ ਚਲਾ ਗਿਆ ਹੈ। ਇਰੀਗੇਸ਼ਨ ਅਤੇ ਡਰੇਨੇਜ਼ ਡਿਪਾਰਟਮੈਂਟ ਨੂੰ ਆਪਣੀ ਡਰੇਨੇਜ਼ ਦੀ ਖੁਦਾਈ ਪਰਾਪਰ ਕਰਵਾਉਣੀ ਚਾਹੀਦੀ ਹੈ ਅਤੇ ਇਸ ਦੇ ਨਾਲ ਨਾਲ ਡਰੇਨੇਜ਼ ਦੀ ਸਫਾਈ ਵੀ ਪਰਾਪਰ ਤਰੀਕੇ ਨਾਲ ਕਰਵਾਉਣੀ ਚਾਹੀਦੀ ਹੈ। ਮੈਂ ਸਰਕਾਰ ਅੱਗੇ ਬੇਨਤੀ ਕਰਾਂਗਾ ਕਿ ਇਸ ਧੁੱਸੀ ਬੰਧ ਨੂੰ ਵਾਈਡਨ ਕਰਨ ਦੀ ਲੋੜ ਹੈ ਔਰ ਸਟਰੈਂਥਨ ਕਰਨ ਦੀ ਲੋੜ ਹੈ। ਇਸ ਦੇ ਨਾਲ ਅਸੀਂ ਫਲੱਡ ਨਾਲ ਹੋਣ ਵਾਲੇ ਨੁਕਸਾਨ ਤੋਂ ਕਾਫੀ ਬਚਾਓ ਕਰ ਸਕਦੇ ਹਾਂ। ਜਿਹੜਾ ਮਤਾ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਨੇ ਇਸ ਹਾਊਸ ਵਿਚ ਰਖਿਆ ਹੈ ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ।

**ਸ੍ਰੀ ਵਿਜੇ ਕੁਮਾਰ ਸਾਥੀ (ਬਾਘਾ ਪੁਰਾਣਾ)**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ ਅਤੇ ਜਿਹੜਾ ਮਤਾ ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਨੇ ਪੇਸ਼ ਕੀਤਾ ਹੈ, ਅਗਰ ਇਹ ਸਰਕਾਰੀ ਮਤਾ ਹੈ ਤਾਂ ਸਰਕਾਰ ਇਸ ਨੂੰ ਪਾਸ ਕਰ ਦੇਵੇ ਅਤੇ ਅਸੀਂ ਸਾਰੇ ਆਪੋਜੀਸ਼ਨ ਵਾਲੇ ਤੁਹਾਡੇ ਨਾਲ ਹਾਂ। ਇਥੇ ਕਿਹਾ ਗਿਆ ਕਿ ਆਪੋਜੀਸ਼ਨ ਵਾਲੇ ਗੰਭੀਰ ਨਹੀਂ ਹਨ। ਅਗਰ ਤੁਸੀਂ ਗੰਭੀਰ ਹੋ ਫਿਰ ਤੁਸੀਂ ਇਸ ਮਤੇ ਨੂੰ ਪਾਸ ਕਰ ਦਿਉ। ਇਹ ਕੁਦਰਤ ਦੀ ਕਰੋਪੀ ਹੈ, ਕੋਈ ਸਿਆਸੀ ਮਤਾ ਨਹੀਂ ਹੈ। ਇਸ ਵਿਚ ਸਿਆਸੀ ਕੋਈ ਗੱਲ ਨਹੀਂ ਹੈ।

[ਸ੍ਰੀ ਵਿਜੇ ਕੁਮਾਰ ਸਾਥੀ]

ਇਥੇ ਗੁਲਜ਼ਾਰ ਸਿੰਘ ਨੇ ਬੋਲਦੇ ਹੋਏ ਕਿਹਾ ਕਿ "ਮਤਾ ਵੋ ਹੈ ਜੋ ਜ਼ਮਾਨੇ ਕੋ ਬਦਲ ਦੇਤਾ ਹੈ" ਇਸ ਲਈ ਮੈਂ ਕਹਿੰਦਾ ਹਾਂ ਕਿ ਤੁਸੀਂ ਹੌਂਸਲਾ ਕਰੋ ਔਰ ਇਸ ਮਤੇ ਨੂੰ ਪਾਸ ਕਰ ਲਓ। (ਵਿਘਨ)।

*1.08 ਬਾਅਦ ਦੁਪਹਿਰ | (ਇਸ ਸਮੇਂ * ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਸਰਕਾਰ ਇਸ ਮਸਲੇ ਉਤੇ ਕਿੰਨੀ ਗੰਭੀਰ ਹੈ। ਸਰਦਾਰ ਗੁਰਚਰਨ ਸਿੰਘ ਪੰਜਗਰਾਈਂ ਦੀ ਤਾਂ ਲਾਟਰੀ ਨਿਕਲ ਆਈ ਹੈ ਕਿ ਇਸ ਦਾ ਮਤਾ ਲਗ ਗਿਆ ਹੈ ਔਰ ਇਹ ਮਤਾ ਵੀ ਕੁਦਰਤੀ ਕਰੋਪੀ ਦੇ ਬਾਰੇ ਹੈ। ਪਿਛਲੇ ਦਿਨੀਂ ਪੰਜਾਬ ਵਿਚ ਹੜ੍ਹ ਆਏ ਜਿਸ ਦੇ ਨਾਲ ਲੋਕਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ। ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਨੇ ਹਵਾਈ ਸਰਵੇਖਣ ਕੀਤਾ ਅਤੇ ਉਨ੍ਹਾਂ ਨੇ ਸਰਵੇਖਣ ਤੋਂ ਬਾਦ ਸਾਨੂੰ ਮਦਦ ਦਿੱਤੀ। ਅਖਬਾਰਾਂ ਦੇ ਵਿਚ ਆ ਗਿਆ ਕਿ ਪ੍ਰਧਾਨ ਮੰਤਰੀ ਨੇ 28 ਕਰੋੜ ਰੁਪਿਆ ਨੈਚੁਰਲ ਕਲੈਮਿਟੀਜ਼ ਦੇ ਲਈ ਦਿੱਤਾ ਹੈ, ਜਿਸ ਵਿਚੋਂ 7 ਕਰੋੜ ਪੰਜਾਬ ਦਾ ਸੀ ਅਤੇ 21 ਕਰੋੜ ਸੈਂਟਰਲ ਗੌਰਮਿੰਟ ਨੇ ਦਿੱਤਾ ਹੈ। ਇਹ ਫਿਗਰਜ਼ ਵੀ ਗਲਤ ਸਨ। ਇਹ ਰੁਪਿਆ ਹਰ ਸਾਲ ਪੰਜਾਬ ਦਾ ਸੈਂਟਰਲ ਗੌਰਮਿੰਟ ਕੋਲ ਜਮ੍ਹਾਂ ਹੁੰਦਾ ਜਾਂਦਾ ਹੈ ਨੈਚੁਰਲ ਕਲੈਮਿਟੀਜ਼ ਦੇ ਲਈ। ਇਹ ਸਾਡਾ ਹੀ ਪੈਸਾ ਸੈਂਟਰਲ ਗੌਰਮਿੰਟ ਦੇ ਕੋਲ ਸੀ ਜਿਹੜਾ ਸਾਨੂੰ ਦਿੱਤਾ ਗਿਆ ਸਾਡੀ ਪਾਰਟੀ ਦੇ ਲੀਡਰ ਵੀ ਆਏ, ਉਹ ਪਟਿਆਲਾ ਗਏ ਅਤੇ ਲੋਕਾਂ ਨੂੰ ਮਿਲੇ, ਗਲੀਆਂ ਦੇ ਵਿਚ ਗਏ, ਲੋਕਾਂ ਨੇ ਆਪਣੀ ਹਾਲਤ ਦੱਸੀ ਅਤੇ ਕਿਹਾ ਕਿ ਸਾਨੂੰ ਸਰਕਾਰ ਵਲੋਂ ਕੋਈ ਰਾਹਤ ਨਹੀਂ ਮਿਲੀ। ਉਥੇ ਲੋਕ ਫਲੱਡਜ਼ ਦੇ ਵਿਚ ਫਸੇ ਹੋਏ ਸਨ ਅਤੇ ਖਾਣ ਲਈ ਕੋਈ ਚੀਜ਼ ਨਹੀਂ ਸੀ। ਸਪੀਕਰ ਸਾਹਿਬ, ਪਤਾ ਨਹੀਂ ਕਿ ਪ੍ਰਧਾਨ ਮੰਤਰੀ ਜੀ ਪੰਜਾਬ ਦੀ ਧਰਤੀ ਤੇ ਕਦੋਂ ਚਰਣ ਪਾਉਣਗੇ। ਇਤਨਾ ਨੁਕਸਾਨ ਕਦੇ ਵੀ ਹੜ੍ਹਾਂ ਅਤੇ ਬਾਰਸ਼ਾਂ ਕਰਕੇ ਨਹੀਂ ਹੋਇਆ। ਜਿਥੋਂ ਤਕ ਕੰਪਨਸੇਸ਼ਨ ਦਾ ਤੁਅੱਲਕ ਹੈ, ਉਸ ਦੇ ਬਾਰੇ ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਇਥੇ ਹਾਊਸ ਵਿਚ ਸ੍ਰੀ ਉਪਿੰਦਰ ਕੁਮਾਰ ਸ਼ਰਮਾ ਹਾਜ਼ਰ ਨਹੀਂ ਹਨ, ਅਤੇ ਉਹ ਇਥੋਂ ਚਲੇ ਗਏ ਹਨ। ਉਹ ਕਹਿੰਦੇ ਸਨ ਕਿ ਜਿਨ੍ਹਾਂ ਲੋਕਾਂ ਨੇ ਹੜ੍ਹਾਂ ਕਰਕੇ ਕੰਟ੍ਰੀਬਿਊਸ਼ਨ ਕੀਤੀ ਹੈ, ਉਨ੍ਹਾਂ ਦੀਆਂ ਰਸੀਦਾਂ ਦਿਖਾ ਦਿੰਦੇ ਹਾਂ। ਪਰ ਉਹ ਡਿਸ-ਟ੍ਰੀਬਿਊਸ਼ਨ ਦੀ ਰਸੀਦ ਕਦੋਂ ਵਿਖਾਉਣਗੇ। (ਥੰਪਿੰਗ) ਕੰਟ੍ਰੀਬਿਊਸ਼ਨ ਤਾਂ ਪੰਜਾਬ ਦੇ ਲੋਕਾਂ ਨੇ ਕੀਤੀ ਹੈ। ਹਰ ਪਿੰਡ ਅਤੇ ਹਰ ਨਗਰ ਵਿਚੋਂ ਪੰਜਾਬ ਦੇ ਲੋਕਾਂ ਨੇ ਕੰਟ੍ਰੀਬਿਊਸ਼ਨ ਕੀਤੀ ਹੈ। ਇਸ ਬਾਰੇ ਮੈਨੂੰ ਪਤਾ ਹੈ। ਸਪੀਕਰ ਸਾਹਿਬ, ਹੜ੍ਹਾਂ ਕਰਕੇ ਪੰਜਾਬ ਦੇ ਲੋਕਾਂ ਉਤੇ ਬਹੁਤ ਜ਼ਿਆਦਾ ਕਰੋਪੀ ਆਈ ਹੈ ਅਤੇ ਨੁਕਸਾਨ ਹੋਇਆ ਹੈ। ਪੰਜਾਬ ਦੇ ਲੋਕਾਂ ਨੇ ਆਪਣੇ ਦੇਸ਼ ਦੀ ਆਪਣੇ ਕੌਮ ਦੀ ਸੇਵਾ ਕੀਤੀ ਹੈ। ਮੈਂ ਦੇਖਿਆ ਹੈ ਕਿ ਪੰਜਾਬ ਦੇ ਲੋਕ ਪਾਣੀ ਵਿਚ ਡੁੱਬ ਰਹੇ ਸਨ ਅਤੇ ਭੁੱਖੇ ਸਨ। ਉਸ ਸਮੇਂ ਮੈਂ ਰੈਸਟ ਹਾਊਸ ਵਿਚ ਬੈਠਾ ਸੀ। ਮੈਂ ਸਪੀਕਰ ਸਾਹਿਬ, ਚੰਡੀਗੜ੍ਹ ਆ ਰਿਹਾ ਸੀ। (ਵਿਘਨ) ਉਸ ਵੇਲੇ ਮੈਂ ਰੈਸਟ ਹਾਊਸ ਵਿਚ ਸ਼ੈਲਟਰ ਲਈ ਸੀ।

**ਸ੍ਰੀ ਸਪੀਕਰ :** ਵਾਈਂਡ ਅਪ ਕਰੋ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਰੋਪੜ ਅਤੇ ਪਟਿਆਲੇ ਵਿਚ ਕਰੋਪੀ ਆਈ। ਜਿਸ ਵਿਚ 2 ਲੱਖ 25 ਹਜ਼ਾਰ ਹੈਕਟੇਅਰ ਜ਼ਮੀਨ ਦਾ ਨੁਕਸਾਨ ਹੋਇਆ। 263 ਬਰੀਚਿਜ਼ ਹੋਏ ਪਰ ਕੰਪੈਨਸੈਸ਼ਨ ਸਿਰਫ 1,000 ਰੁਪਏ ਦੀ ਹੀ ਦਿਤੀ। ਅੱਜ ਦੀ ਮਹਿੰਗਾਈ ਅਤੇ ਮੌਕੇ ਦੇ ਮੁਤਾਬਿਕ ਮੈਂ ਪੰਜਾਬ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਕੰਪੈਨਸੈਸ਼ਨ ਹੋਰ ਵਧਾਇਆ ਜਾਣਾ ਚਾਹੀਦਾ ਹੈ। ਸਪੀਕਰ ਸਾਹਿਬ, ਲੋਕਾਂ ਦੇ ਮਕਾਨ ਗਿਰ ਗਏ, ਜਾਨਾਂ ਚਲੀਆਂ ਗਈਆਂ। ਇਕ ਐਸ.ਡੀ.ਓ. ਆਪਣੀ ਫੈਮਿਲੀ ਸਮੇਤ ਛੱਤ ਉਤੇ ਬੈਠਾ ਹੋਇਆ ਸੀ। ਚਾਰ ਦਿਨਾਂ ਤੋਂ ਉਸ ਦੇ ਬੱਚੇ ਭੁੱਖੇ ਬੈਠੇ ਸਨ। ਗਵਾਂਢੀਆਂ ਨੇ ਉਸ ਦੇ ਬੱਚੇ ਨੂੰ ਇਕ ਮੱਠੀ ਦਿਤੀ ਅਤੇ ਉਸ ਬੱਚੇ ਨੇ ਖਾਧੀ। ਇਹੋ ਜਿਹੀ ਲੋਕਾਂ ਦੀ ਹਾਲਤ ਸੀ। ਇਨ੍ਹਾਂ ਸਾਰੀਆਂ ਗੱਲਾਂ ਨੂੰ ਦੇਖਦੇ ਹੋਏ ਕਿਸ ਦੀ ਜ਼ਿੰਮੇਵਾਰੀ ਬਣਦੀ ਹੈ ?

ਨਵੀਂ ਸਰਕਾਰ ਪੰਜਾਬ ਵਿਚ ਆਉਣ ਤੋਂ ਪਹਿਲਾਂ ਇਥੇ ਅਫਸਰ-ਸ਼ਾਹੀ ਦੀ ਸਰਕਾਰ ਸੀ। 58 ਮਹੀਨੇ ਅਫਸਰਸ਼ਾਹੀ ਦੀ ਸਰਕਾਰ ਰਹੀ ਸੀ। ਉਸ ਵੇਲੇ ਪੰਜਾਬ ਦੇ ਲੋਕਾਂ ਦੇ ਕੰਮ ਨਹੀਂ ਹੋਏ, ਇਰੀਗੇਸ਼ਨ ਦੇ ਕੰਮ ਨਹੀਂ ਹੋਏ ਅਤੇ ਹੋਰ ਕਿਸੇ ਡਿਪਾਰਟਮੈਂਟ ਵਿਚ ਕੰਮ ਨਹੀਂ ਹੋਇਆ। ਇਸ ਬਾਰੇ ਸਾਰਾ ਹਾਊਸ ਜਾਣਦਾ ਹੈ। ਸਪੀਕਰ ਸਾਹਿਬ, ਇਹ ਜੋ ਮਤਾ ਸਰਦਾਰ ਗੁਰਚਰਨ ਸਿੰਘ ਪੰਜ-ਗਰਾਈਂ ਨੇ ਪੇਸ਼ ਕੀਤਾ ਹੈ, ਇਹ ਬੜਾ ਹੀ ਅੱਛਾ ਮਤਾ ਹੈ। ਮੈਂ ਜ਼ਿਆਦਾ ਡੂੰਘਾਈ ਵਿਚ ਨਹੀਂ ਜਾਣਾ ਚਾਹੁੰਦਾ। ਬਾਕੀ ਗੱਲਾਂ ਸਪੀਕਰ ਸਾਹਿਬ, ਫੇਰ ਕਰ ਲਵਾਂਗੇ। ਇਸ ਮਤੇ ਨੂੰ ਅਸੀਂ ਠੀਕ ਲੀਹ ਦੇਈਏ। ਮੈਂ ਇਸ ਮਤੇ ਦੀ ਪੁਰਜ਼ੋਰ ਪ੍ਰੋੜਤਾ ਕਰਦਾ ਹਾਂ ਅਤੇ ਪੰਜਾਬ ਸਰਕਾਰ ਨੂੰ ਕਹਿੰਦਾ ਹਾਂ ਕਿ ਇਸ ਨੂੰ ਜ਼ਰੂਰ ਪਾਸ ਕਰੇ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ (ਲੋਹੀਆਂ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਫਲੱਡ ਦੇ ਮਤੇ ਤੇ ਬੋਲਣ ਦਾ ਮੌਕਾ ਦਿਤਾ ਹੈ। ਸਪੀਕਰ ਸਾਹਿਬ, ਮੇਰੇ ਇਲਾਕੇ ਵਿਚ ਬਹੁਤ ਜ਼ਿਅਦਾ ਬਰੀਚਿਜ਼ ਆਉਂਦੇ ਹਨ। ਮੇਰੇ ਇਲਾਕੇ ਦਾ ਬਹੁਤ ਜ਼ਿਆਦਾ ਨੁਕਸਾਨ ਹੁੰਦਾ ਹੈ। ਸਪੀਕਰ ਸਾਹਿਬ, ਮੈਂ ਕਦੇ ਵੀ ਇਤਨੇ ਬਰੀਚਜ਼ ਨਹੀਂ ਦੇਖੇ ਜਿਤਨੇ ਕਿ ਸਾਡੇ ਇਲਾਕੇ ਵਿਚ ਹੁਣ ਆਏ ਸਨ। ਇਹ ਠੀਕ ਹੈ ਕਿ ਕੁਦਰਤੀ ਕਰੋਪੀ ਆਈ ਅਤੇ ਇਹ ਸਾਡੇ ਵੱਸ ਦੀ ਗੱਲ ਵੀ ਨਹੀਂ ਹੈ। ਜਿਹੜੀ ਬਾਰਸ਼ ਪੰਜਾਬ ਵਿਚ 6 ਮਹੀਨਿਆਂ ਵਿਚ ਆਉਂਦੀ ਸੀ, ਉਹ ਸਿਰਫ 2 ਦਿਨਾਂ ਵਿਚ ਹੀ ਪੈ ਗਈ, ਜਿਸ ਕਰਕੇ ਬਹੁਤ ਨੁਕਸਾਨ ਹੋਇਆ ਅਤੇ ਅਸੀਂ ਦੇਖਦੇ ਹੀ ਰਹਿ ਗਏ। ਸਪੀਕਰ ਸਾਹਿਬ ਗਵਰਨਰੀ ਰਾਜ ਵਿਚ ਟੈਂਪਰੇਰੀ ਕੰਮ ਹੁੰਦੇ ਸਨ ਪਰ ਜਦੋਂ ਦੀ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਦੀ ਸਰਕਾਰ ਆਈ ਹੈ ਤਾਂ ਪਹਿਲੀ ਦਫਾ ਫਲੱਡ ਕੰਟਰੋਲ ਬੋਰਡ ਬਣਾਇਆ ਗਿਆ ਹੈ। 20 ਕਰੋੜ ਰੁਪਿਆ ਸਭ ਤੋਂ ਜ਼ਿਆਦਾ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਆ ਕੇ ਫਲੱਡ ਕੰਟਰੋਲ ਵਾਸਤੇ ਰਖਿਆ ਹੈ। ਮੈਂ ਇਸਦੇ ਵਿਚ ਵੀ ਕਹਿਣਾ ਚਾਹਵਾਂਗਾ ਕਿ ਬਾਕੀ ਮੈਨੂੰ ਨਹੀਂ ਪਤਾ ਪਰ ਮੇਰੇ ਇਲਾਕੇ ਵਾਸਤੇ ਸਰਦਾਰ ਬੇਅੰਤ ਸਿੰਘ ਨੇ ਸਭ ਤੋਂ ਜ਼ਿਆਦਾ ਰਕਮ 2 ਕਰੋੜ 40 ਲੱਖ ਰੁਪਏ ਦੀ ਰੱਖੀ ਹੈ। (ਥੰਪਿੰਗ) ਮੈਂ ਇਸ ਗੱਲ ਲਈ ਸੀ.ਐਮ. ਸਾਹਿਬ. ਨੂੰ ਵਧਾਈ ਦੇਂਦਾ ਹਾਂ ਅਜੇ ਤਕ ਮੇਰੇ ਇਲਾਕੇ ਵਿਚ ਪਿਛੇ ਖਜ਼ਾਨਾ ਮੰਤਰੀ ਸਾਹਿਬ ਵੀ ਲੜਦੇ ਰਹੇ ਹਨ, ਉਹ ਵੀ ਏਨੀ ਰਕਮ ਨਹੀਂ ਰਖ ਸਕੇ ਜਿਹੜੀ

[ਸਰਦਾਰ ਬ੍ਰਿਜ ਭੁਪਿੰਦਰ ਸਿੰਘ]

ਕਿ ਸਰਦਾਰ ਬੇਅੰਤ ਸਿੰਘ ਨੇ ਮੇਰੇ ਇਲਾਕੇ ਵਾਸਤੇ ਰਖੀ ਹੈ 2 ਕਰੋੜ 40 ਲੱਖ ਰੁਪਏ ਦੀ ਕਿਉਂਕਿ ਉਥੇ ਬਰੀਚਿਜ਼ ਬਹੁਤ ਜ਼ਿਆਦਾ ਸੀ। ਮੈਂ ਸਮਝਦਾ ਹਾਂ ਕਿ ਜਿੰਨੇ ਵੀ ਡਰੇਨੇਜ਼ ਡਿਪਾਰਟਮੈਂਟ ਨੇ ਅਨੁਮਾਨ ਬਣਾ ਕੇ ਭੇਜੇ ਸਨ ਬ੍ਰੀਚਿਜ਼ ਵਾਸਤੇ, ਉਹ ਉਨ੍ਹਾਂ ਨੇ ਓਨੇ ਓਨੇ ਹੀ ਪੂਰੇ ਦੇ ਦਿੱਤੇ ਹਨ। ਹੋਰ ਕੀ ਹੋ ਸਕਦਾ ਹੈ? ਇਸ ਤੋਂ ਇਹੀ ਜ਼ਾਹਿਰ ਹੁੰਦਾ ਹੈ ਕਿ ਸਾਡੀ ਸਰਕਾਰ ਫਲੱਡ ਕੰਟਰੋਲ ਨੂੰ ਏਨੀ ਅਹਿਮੀਅਤ ਦੇ ਰਹੀ ਹੈ।

ਮੈਨੂੰ ਸਰਦਾਰ ਬੇਅੰਤ ਸਿੰਘ ਨਾਲ ਹੈਲੀਕਾਪਟਰ ਤੇ ਹਵਾਈ ਸਰਵੇਖਣ ਕਰਨ ਦਾ ਮੌਕਾ ਮਿਲਿਆ। ਸਾਰੇ ਪਾਸੇ ਪਾਣੀ ਹੀ ਪਾਣੀ ਸੀ। ਦੋਆਬਾ ਤਕਰੀਬਨ ਸਾਰਾ ਹੀ ਲੋਹੀਆਂ, ਸੁਲਤਾਨਪੁਰ ਅਤੇ ਕਪੂਰਥਲਾ ਸਾਰਾ ਹੀ ਪਾਣੀ ਨਾਲ ਭਰਿਆ ਪਿਆ ਸੀ। ਮੀਟਿੰਗਾਂ ਹੋਈਆਂ ਅਤੇ ਪਹਿਲੀ ਦਫਾ ਮੁੱਖ ਮੰਤਰੀ ਸਾਹਿਬ ਏਨੇ ਪੇਨਜ਼ ਲੈ ਕੇ ਹਰ ਸਪਾਟ ਤੇ ਆਪ ਪਹੁੰਚੇ ਹਨ। ਮੇਰਾ ਖਿਆਲ ਹੈ ਕਿ ਇਹ ਰਿਕਾਰਡ ਹੈ। ਹੋਰ ਕੀ ਜ਼ਰੂਰੀ ਹੁੰਦਾ ਹੈ। ਸਾਫ ਜ਼ਾਹਰ ਹੁੰਦਾ ਹੈ ਕਿ ਮੁੱਖ ਮੰਤਰੀ ਸਾਹਿਬ ਔਰ ਗੌਰਮਿੰਟ ਫਲੱਡਜ਼ ਨੂੰ ਕਿੰਨੇ ਜ਼ੋਰ ਸ਼ੋਰ ਨਾਲ ਕੰਟਰੋਲ ਕਰਨ ਤੇ ਤੁਲੀ ਹੋਈ ਹੈ।

ਮੈਂ ਅੱਗੇ ਆਪਣੇ ਵਲੋਂ 1-2 ਸੁਝਾਓ ਦੇਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਹ ਜਿਹੜਾ ਸਤਲੁਜ ਦਰਿਆ ਹੈ, ਇਹ ਫਲੱਡਜ਼ ਕਰਕੇ ਬਹੁਤ ਜ਼ਿਆਦਾ ਟੁੱਟ ਚੁੱਕਾ ਹੈ। ਬਿਆਸ ਦੀ ਏਡੀ ਕੋਈ ਮੀਐਂਡਰਿੰਗ ਨਹੀਂ, ਮੋੜ ਵਗੈਰਾ ਨਹੀਂ। ਕੁਦਰਤੀ ਕੁਝ ਸਤਲੁਜ ਵਿਚ ਮੋੜ ਬਹੁਤ ਜ਼ਿਆਦਾ ਹਨ। ਮੈਂ ਫਲੱਡ ਕੰਟਰੋਲ ਬੋਰਡ ਵਿਚ ਵੀ ਸੁਝਾਓ ਦਿਤੇ ਸਨ ਕਿ ਕਈ ਥਾਂ ਸਾਡੇ ਆਪਣੇ ਪਿੰਡਾਂ ਦੇ ਲੋਕ ਜਿਹੜੇ ਹਨ, ਉਹ ਵਾਲੰਟਰੀ ਸੇਵਾ ਵੀ ਕਰਨਾ ਚਾਹੁੰਦੇ ਹਨ। ਕਈ ਥਾਂ ਜਿਥੇ ਵਲ ਖਾ ਕੇ ਢਾਹ ਲਗਦੀ ਹੈ, ਉਥੇ ਪਿੰਡ ਵਾਲੇ ਕਹਿੰਦੇ ਹਨ ਕਿ ਸਾਨੂੰ ਇਜਾਜ਼ਤ ਦਿੱਤੀ ਜਾਵੇ ਕਿ ਅਸੀਂ ਇਹ ਜਿਹੜਾ ਇਕ ਕਿਲੋਮੀਟਰ ਦਾ ਵਲ ਆਉਂਦਾ ਹੈ, ਇਸਨੂੰ ਸਿੱਧਾ ਕਰਨ ਵਿਚ ਗੌਰਮਿੰਟ ਦੀ ਮਦਦ ਕਰ ਸਕੀਏ। ਅਸੀਂ ਲੰਗਰ ਵੀ ਆਪ ਲਾਵਾਂਗੇ, ਆਪਣੇ ਟਰੈਕਟਰ ਨਾਲ ਅਗਰ ਸਾਨੂੰ ਸਰਕਾ ਵਲੋਂ ਮਾੜਾ ਮੋਟਾ ਡੀਜ਼ਲ ਮਿਲ ਜਾਵੇ, ਤਾਂ ਅਸੀਂ ਦਰਿਆ ਨੂੰ ਸਿੱਧਾ ਕਰ ਦੇਵਾਂਗੇ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹਵਾਂਗਾ ਕਿ ਉਹ ਜਿਹੜੇ ਦਰਿਆ ਦੇ ਦੂਜੇ ਪਾਸੇ ਬੈਠੇ ਹਨ, ਉਨ੍ਹਾਂ ਨੂੰ ਪਤਾ ਨਹੀਂ ਕੁਝ ਗਲਤ ਫਹਿਮੀ ਹੋ ਜਾਂਦੀ ਹੈ ਕਿ ਦਰਿਆ ਸਿੱਧਾ ਹੋ ਗਿਆ ਤਾਂ ਪਾਣੀ ਸਾਡੇ ਵੱਲ ਆ ਜਾਣਾ ਹੈ। ਇਹ ਜ਼ੀਰਾ ਵਾਲੇ ਸੋਚਦੇ ਹਨ ਪਰ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਕੋਈ ਨੁਕਸਾਨ ਨਹੀਂ ਹੁੰਦਾ ਸਗੋਂ ਜਿਨ੍ਹਾਂ ਵੀ ਬੰਨ੍ਹਾਂ ਤੇ ਢਾਹ ਲਗਦੀ ਹੈ, ਉਨ੍ਹਾਂ ਦਾ ਵੀ ਬਚਾਓ ਹੋ ਜਾਵੇਗਾ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਵਾਲੰਟਰੀ ਸੇਵਾ ਕਰਨ ਦੀ ਲੋਕਾਂ ਨੂੰ ਮੁੱਖ ਮੰਤਰੀ ਸਾਹਿਬ ਵਲੋਂ ਇਜਾਜ਼ਤ ਦੇ ਦਿੱਤੀ ਜਾਵੇ ਅਤੇ ਡਰੇਨੇਜ਼ ਡਿਪਾਰਟਮੈਂਟ ਵਲੋਂ ਇਸ ਸਬੰਧੀ ਗਾਈਡ ਕੀਤਾ ਜਾਵੇ। ਸਪੀਕਰ ਸਾਹਿਬ, ਨਾਲ ਹੀ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਸਾਡੀ ਚਿੱਟੀ ਬੇਈਂ ਹੈ, ਕਪੂਰਥਲਾ ਵੱਲ ਕਾਲੀ ਬੇਈਂ ਪੈਂਦੀ ਅਤੇ ਸਾਡੇ ਚਿੱਟੀ ਬੇਈਂ ਪੈਂਦੀ ਹੈ। ਇਸਦਾ ਨਾਂ ਚਿੱਟੀ ਬੇਈਂ ਤਾਂ ਜ਼ਰੂਰ ਹੈ ਪਰ ਇਹ ਵੀ ਕਾਲੀ ਹੀ। ਸਪੀਕਰ ਸਾਹਿਬ, ਜਦੋਂ ਇਹ ਦਰਿਆ ਨਾਲ ਹੋ ਜਾਂਦੀ ਹੈ, ਤਾਂ ਦਰਿਆ ਤੋਂ ਪਾਣੀ ਵਾਪਸ ਆ ਕੇ ਫਲੱਡ

ਕਰਦਾ ਹੈ। ਆਮ ਤੌਰ ਤੇ ਫਲੱਡ ਰੁਟੀਨ ਵਿਚ ਪਿਛੋਂ ਆਉਣਾ ਚਾਹੀਦਾ ਹੈ ਪਰ ਇਥੇ ਦਰਿਆ ਤੋਂ ਪਾਣੀ ਵਾਪਸ ਆ ਕੇ ਫਲੱਡ ਸਾਡੇ ਇਲਾਕੇ ਵਿਚ ਕਰਦਾ ਹੈ। ਇਸ ਸਬੰਧੀ ਮੇਰਾ ਸੁਝਾਉ ਹੈ ਕਿ ਕਿਸੇ ਤਰ੍ਹਾਂ ਨਾਲ ਦੋਨੋਂ ਪਾਸੇ ਜਿਹੜੇ ਹਨ, ਉਥੇ ਡਰੇਨੇਜ਼ ਡਿਪਾਰਟਮੈਂਟ ਉਨ੍ਹਾਂ ਨੂੰ ਉਚਾ ਕਰੇ ਤਾਂ ਕਿ ਪਾਣੀ ਦੀ ਜਿਹੜੀ ਢਾਹ ਲਗਦੀ ਹੈ, ਉਹ ਵੀ ਬੇਈਂ ਨਾਲ ਅੱਗੇ ਦਰਿਆ ਨਾਲ ਵਹਿੰਦਾ ਜਾਵੇ ਅਤੇ ਪਿਛੇ ਵਾਪਸ ਨਾ ਆਵੇ। ਬਾਕੀ ਜਿਹੜਾ ਨੈਚੁਰਲ ਫਲੋਅ ਹੈ ਬੇਈਆਂ ਦਾ, ਕਈਆਂ ਨੇ ਉਥੇ ਆ ਕੇ ਵਾਹੀ ਕਰਨੀ ਸ਼ੁਰੂ ਕਰ ਦਿੱਤੀ ਹੈ । ਉਸਦੇ ਨਾਲ ਆਪਣੇ ਆਪ ਜਗ੍ਹਾ ਬਹੁਤ ਪਤਲੀ ਹੋ ਗਈ ਹੈ ਅਤੇ ਇਸਦੇ ਨਾਲ ਫਲੋਅ ਵਿਚ ਵੀ ਕਾਫੀ ਆਬਸਟਰਕਸ਼ਨ ਆ ਜਾਂਦੀ ।

ਇਥੇ ਮੇਰੇ ਸਾਥੀ ਸਰਦਾਰ ਗੁਲਜ਼ਾਰ ਸਿੰਘ ਜੀ ਨੇ ਠੀਕ ਹੀ ਕਿਹਾ ਹੈ ਕਿ ਜਿਹੜੀ ਨੈਚੁਰਲ ਫਲੋਅ ਵਾਲੀ ਜ਼ਮੀਨ ਹੈ, ਉਥੇ ਕਈ ਲੋਕਾਂ ਨੇ ਵਾਹੀ ਕਰਨੀ ਸ਼ੁਰੂ ਕਰ ਦਿੱਤੀ ਹੈ। ਇਸ ਕਰਕੇ ਉਥੇ ਪਾਣੀ ਦੀ ਜਗ੍ਹਾ ਪਾਣੀ ਦੇ ਨਿਕਾਸ ਦੀ ਜਗ੍ਹਾ ਖਰਾਬ ਹੋ ਗਈ ਹੈ ਅਤੇ ਪਾਣੀ ਦੇ ਫਲੋਅ ਵਿਚ ਇਸ ਦੀ ਵਜ੍ਹਾ ਕਰਕੇ ਆਬਸਟਰੱਕਸ਼ਨ ਆ ਜਾਂਦੀ ਹੈ। ਸਰਦਾਰ ਗੁਲਜ਼ਾਰ ਸਿੰਘ ਜੀ ਨੇ ਜਿਹੜਾ ਸੁਝਾਅ ਦਿੱਤਾ ਹੈ, ਮੈਂ ਉਸ ਦੀ ਤਾਈਦ ਕਰਦਾ ਹਾਂ ਅਤੇ ਮੰਗ ਕਰਦਾ ਹਾਂ ਕਿ ਜਿੰਨੀ ਵੀ ਅਨਆਥੋਰਾਈਜ਼ਡ ਕਲਟੀਵੇਸ਼ਨ ਹੁੰਦੀ ਹੈ, ਉਸ ਨੂੰ ਬੰਦ ਕੀਤਾ ਜਾਵੇ ਤਾਂ ਕਿ ਪਾਣੀ ਦਾ ਫਲੋਅ ਠੀਕ ਤਰੀਕੇ ਨਾਲ ਹੋ ਸਕੇ।

ਸਪੀਕਰ ਸਾਹਿਬ, ਅੱਜ ਤੋਂ ਪਹਿਲਾਂ ਹਮੇਸ਼ਾ ਇਹ ਹੁੰਦਾ ਸੀ ਕਿ ਬੰਨ੍ਹਾਂ ਤੇ ਕਰਨ ਵਾਲਾ ਕੰਮ ਜੂਨ-ਜੁਲਾਈ ਦੇ ਲਾਗੇ ਆ ਕੇ ਸ਼ੁਰੂ ਹੁੰਦਾ ਸੀ। ਇਸ ਕੰਮ ਵਾਸਤੇ ਫੰਡਜ਼ ਵੀ ਥੋੜ੍ਹੇ ਰੱਖ ਜਾਂਦੇ ਸਨ। ਐਤਕੀਂ ਪਹਿਲੀ ਵਾਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਹੁਣੇ ਤੋਂ ਹੀ ਇਹ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ। ਇਸ ਕੰਮ ਲਈ 5 ਕਰੋੜ ਰੁਪਿਆ ਵੀ ਰਿਲੀਜ਼ ਹੋ ਚੁੱਕਾ ਹੈ ਅਤੇ ਧੜਾ ਧੜ ਇਹ ਕੰਮ ਚਲ ਰਿਹਾ ਹੈ। ਇਸ ਗੱਲ ਦੇ ਲਈ ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ। ਲੋਕ ਵੀ ਇਸ ਕੰਮ ਲਈ ਸਰਦਾਰ ਬੇਅੰਤ ਸਿੰਘ ਜੀ ਦੇ ਬੜੇ ਧੰਨਵਾਦੀ ਹਨ। ਪਹਿਲੀ ਵਾਰ ਇਤਨੇ ਪੈਸੇ ਰਿਲੀਜ਼ ਕੀਤੇ ਗਏ ਹਨ। ਅੱਜ ਡਰੇਨੇਜ਼ ਡਿਪਾਰਟਮੈਂਟ ਵੀ ਖੁਸ਼ ਹੈ ਜਿਹੜਾ ਪਹਿਲਾਂ ਹਮੇਸ਼ਾ ਇਹੀ ਕਹਿੰਦਾ ਰਹਿੰਦਾ ਸੀ ਕਿ ਹਾਏ, ਪੈਸਾ ਨਹੀਂ ਮਿਲਿਆ, ਹਾਏ ਪੈਸਾ ਨਹੀਂ ਮਿਲਿਆ। ਉਹ ਅੱਜ ਖੁਦ ਕਹਿ ਰਹੇ ਹਨ ਕਿ ਸਾਨੂੰ ਹੁਣ ਪੈਸਿਆਂ ਦੀ ਕੋਈ ਕਮੀ ਨਹੀਂ। ਸਾਨੂੰ ਹੁਣ ਟਾਈਮ ਪੂਰਾ ਮਿਲ ਜਾਵੇ ਤੇ ਅਸੀਂ ਸਾਰਾ ਕੰਮ ਪੂਰਾ ਕਰ ਦਿਆਂਗੇ। ਇਹ ਗੱਲ ਪਹਿਲੀ ਵਾਰ ਡਰੇਨੇਜ਼ ਡਿਪਾਰਟਮੈਂਟ ਦੇ ਮੂੰਹੋਂ ਨਕਲ ਰਹੀ ਹੈ ਕਿ ਸਾਨੂੰ ਪੈਸੇ ਬਹੁਤ ਮਿਲੇ ਹਨ। ਇਸ ਦੇ ਲਈ ਸਰਦਾਰ ਬੇਅੰਤ ਸਿੰਘ ਵਧਾਈ ਦੇ ਪਾਤਰ ਹਨ। ਇਸ ਸਬੰਧ ਵਿਚ ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਪੁਲਿਸ ਡਿਪਾਰਟਮੈਂਟ ਕੋਲ ਵੀ ਕਾਫੀ ਸਾਰੇ ਟਰੈਕਟਰ ਹਨ। ਇਹ ਟਰੈਕਟਰ ਉਨ੍ਹਾਂ ਨੇ ਅੱਤਵਾਦ ਦੇ ਦੌਰਾਨ ਲਏ ਸਨ। ਇਸ ਤੋਂ ਇਲਾਵਾ ਡਰੇਨੇਜ਼ ਡਿਪਾਰਟਮੈਂਟ ਦੇ ਟਰਕਟਰ ਵੀ ਹਨ। ਇਹ ਟਰੈਕਟਰ ਵੀ ਫਲੱਡ ਕੰਟਰੋਲ ਕਰਨ ਵਾਸਤੇ ਵਰਤੇ ਜਾ ਸਕਦੇ ਹਨ। ਇਸ ਤੋਂ ਇਲਾਵਾ ਸਫਾਈ ਕਰਨ ਵਾਲੀਆਂ ਮਸ਼ੀਨਾਂ ਵੀ ਹਨ। ਪਿਛੇ ਜਿਹੇ ਫਲੱਡ ਕੰਟਰੋਲ ਸਬੰਧੀ ਮੀਟਿੰਗ ਹੋਈ ਸੀ। ਉਸ ਮੀਟਿੰਗ ਵਿਚ ਸ੍ਰੀ ਆਰ.ਐਸ. ਗਿੱਲ ਸਾਹਿਬ ਨੇ ਆਖਿਆ ਸੀ ਕਿ ਇਹ ਜਿਹੜੀਆਂ ਸਫਾਈ ਕਰਨ ਵਾਲੀਆਂ ਮਸ਼ੀਨਾਂ ਹਨ,

[ਸਰਦਾਰ ਬ੍ਰਿਜ ਭੁਪਿੰਦਰ ਸਿੰਘ]

ਇਹ ਡਰੇਨੇਜ਼ ਮਹਿਕਮੇ ਨੇ ਵਰਤੀਆਂ ਨਹੀਂ। ਮੈਂ ਇਰੀਗੇਸ਼ਨ ਮਨਿਸਟਰ ਨੂੰ ਕਹਾਂਗਾ ਕਿ ਇਹ ਮਸ਼ੀਨਾਂ ਵੀ ਠੀਕ ਤਰੀਕੇ ਨਾਲ ਵਰਤੀਆਂ ਜਾਣ। ਇਨ੍ਹਾਂ ਨੂੰ ਸਫਾਈ ਕਰਨ ਵਾਸਤੇ ਵਰਤਿਆ ਜਾਵੇ। ਜਿਹੜੇ ਪੁਲਿਸ ਮਹਿਕਮੇ ਕੋਲ ਟਰੈਕਟਰ ਹਨ, ਉਹ ਕਾਫੀ ਜ਼ਿਆਦਾ ਹਨ। ਇਸ ਲਈ ਪੁਲਿਸ ਵਾਲੇ ਵੀ ਆ ਕੇ ਇਹ ਸੋਸ਼ਲ ਵਰਕ ਕਰ ਸਕਦੇ ਹਨ।

ਜਿਹੜੀ ਕਾਲਾ ਸੰਘੀਆਂ ਦੀ ਡਰੇਨ ਹੈ, ਉਸ ਦੇ ਵਾਸਤੇ ਵੀ ਪੈਸੇ ਆ ਚੁੱਕੇ ਹਨ। ਇਸ ਗੱਲ ਨੂੰ ਸਾਰੇ ਮੰਨਦੇ ਹਨ ਕਿ ਸਰਕਾਰ ਨੇ ਇਸ ਕੰਮ ਵਾਸਤੇ ਕਾਫੀ ਪੈਸੇ ਦਿੱਤੇ ਹਨ। ਮੈਂ ਇਰੀਗੇਸ਼ਨ ਮਨਿਸਟਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਹੁਣ ਜਦ ਕਿ ਪੈਸਿਆਂ ਦੀ ਕੋਈ ਥੁੜ੍ਹ ਨਹੀਂ ਹੈ, ਇਹ ਨਾ ਹੋਵੇ ਕਿ ਅਫਸਰ ਸਲੈਕ ਹੋ ਕੇ ਚਲਣ। ਇਸ ਕਰਕੇ ਇਰੀਗੇਸ਼ਨ ਮਨਿਸਟਰ ਆਪ ਹਿੰਮਤ ਕਰਕੇ, ਦੌਰੇ ਕਰਕੇ ਉਨ੍ਹਾਂ ਅਫਸਰਾਂ ਨੂੰ ਖਿੱਚ ਕੇ ਰੱਖਣ ਤਾਂਕਿ ਡਰੇਨੇਜ਼ ਮਹਿਕਮੇ ਵਾਲੇ ਢਿੱਲ ਨਾ ਵਰਤਣ। ਜਿੰਨੇ ਪੈਸੇ ਅਤੇ ਸਮਾਂ ਦਿੱਤਾ ਗਿਆ ਹੈ, ਇਸ ਦੇ ਨਾਲ ਕੋਈ ਵੀ ਬ੍ਰੀਚ ਐਸੀ ਨਹੀਂ ਰਹਿ ਜਾਣੀ ਚਾਹੀਦੀ ਜਿਹੜੀ ਕਿ ਠੀਕ ਨਾ ਕੀਤੀ ਜਾ ਸਕੇ। ਮੈਂ ਇਸ ਦੇ ਨਾਲ ਹੀ ਫੇਰ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ।

**ਡਾਕਟਰ ਹਰਬੰਸ ਲਾਲ (ਸਰਹੰਦ)**: ਸਪੀਕਰ ਸਾਹਿਬ, ਮੈਂ ਆਪ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਪੰਜਾਬ ਦੇ ਅੰਦਰ ਸਦੀਆਂ ਤੋਂ ਕੁਦਰਤੀ ਆਫਤਾਂ ਆਉਂਦੀਆਂ ਰਹੀਆਂ ਹਨ। ਪੰਜਾਬ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ। ਪੰਜਾਬ ਜੋ ਗੁਰੂਆਂ, ਪੀਰਾਂ ਅਤੇ ਪੈਗੰਬਰਾਂ ਦੀ ਧਰਤੀ ਹੈ ਇਸ ਦੇ ਉਤੇ ਪਿਛਲੇ 10 ਸਾਲਾਂ ਤੋਂ ਲੋਕਾਂ ਨੇ ਸੰਤਾਪ ਹੰਢਾਇਆ ਹੈ, ਉਸ ਨੂੰ ਅਸੀਂ ਭੁਲਾ ਨਹੀਂ ਸਕਦੇ। ਸਾਡੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਦੇ ਅੰਦਰ ਅਮਨ ਸ਼ਾਂਤੀ ਦੀ ਬਹਾਲੀ ਲਈ ਲੜਾਈ ਲੜੀ ਔਰ ਪੰਜਾਬ ਨੂੰ ਬਲਦੀ ਅੱਗ ਵਿਚੋਂ ਬਾਹਰ ਕੱਢਿਆ ਹੈ। ਏਥੇ ਹੀ ਬੱਸ ਨਹੀਂ ਇਕ ਸਾਲ ਤੋਂ ਬਾਅਦ ਜਦੋਂ ...........

(ਇਸ ਵੇਲੇ ਵਿਰੋਧੀ ਧਿਰਾਂ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਮਤੇ ਨੂੰ ਸਰਬ ਸੰਮਤੀ ਨਾਲ ਪਾਸ ਕਰਾਉਣ ਲਈ** **ਨਾਹਰੇ ਮਾਰ ਰਹੇ ਸਨ ਅਤੇ ਹਾਊਸ ਵਿੱਚ ਕਾਫੀ ਸ਼ੋਰ ਸੀ ਜਿਸ ਕਾਰਣ ਕੁਝ ਵੀ ਸਾਫ ਸਣਾਈ ਨਹੀਂ ਦੇ ਰਿਹਾ ਸੀ।)

**Mr. Speaker** : Whatever has been said without my permission is not to be recorded. Carry on Harbans Lal Ji.

**ਡਾਕਟਰ ਹਰਬੰਸ ਲਾਲ**: ਸਾਡੀ ਸਰਕਾਰ ਬਣੀ ਤਾਂ ਲੋਕਾਂ ਨੂੰ ਆਸ ਬੱਝੀ ਕਿ ਪੰਜਾਬ ਨੂੰ ਉਹ ਸਰਕਾਰ ਮਿਲੀ ਹੈ ਜੋ ਕਿ ਲੋਕਾਂ ਨੂੰ ਅਮਨ ਸ਼ਾਂਤੀ ਔਰ ਵਿਕਾਸ ਵੱਲ ਲਿਜਾ ਜਾ ਰਹੀ ਹੈ (ਵਿਘਨ) 1988 ਦੇ ਵਿੱਚ ਜੋ ਵਾਕਿਆ ਹੋਇਆ ਉਸ ਨੂੰ ਦੁਬਾਰਾ ਦੁਹਰਾਇਆ ਗਿਆ। (ਸ਼ੋਰ) (ਵਿਘਨ)।

**Not recorded as ordered by the Chair.

## WALK-OUT

(At this stage, the hon. Members belonging to B. S. P., B. J. P., C. P. I., C. P. I. (M) and Janata Dal, present in the House, staged a walk-out in protest. They were raising** ** ** slongans while going out of the House.)

**Mr. Speaker** : Slogans are not to be recorded and reported.

## RESOLUTION *Re*. TAKING STEPS TO PREPARE AND EXECUTE A MASTER PLAN TO TACKLE THE MENACE OF FLOODS IN THE STATE (*Resumption*)

**ਡਾਕਟਰ ਹਰਬੰਸ ਲਾਲ** : ਲੋਕਾਂ ਨੂੰ ਜੋੜਨ ਵਾਸਤੇ, ਲੋਕਾਂ ਦੇ ਵਿੱਚ ਭਾਈ-ਚਾਰਕ ਸਾਂਝ ਜੋ ਕਿ ਪਿਛਲੇ 10 ਸਾਲਾਂ ਤੋਂ ਖਤਮ ਹੋ ਗਈ ਸੀ ਉਹ ਉਭਰ ਦੇ ਪੰਜਾਬ ਵਿੱਚ ਆਈ। ਸਪੀਕਰ ਸਾਹਿਬ, ਮੈਂ ਜਿਆਦਾ ਗੱਲ ਨਹੀਂ ਕਰਦਾਂ, ਮੈਂ ਆਪਣੇ ਹਲਕੇ ਦੇ ਬਾਰੇ ਕੁਝ ਗੱਲਾਂ ਜ਼ਰੂਰ ਕਰਾਂਗਾ। ਸਾਡੇ ਹਲਕੇ ਦੇ ਵਿੱਚ ਹੜ੍ਹਾਂ ਕਾਰਨ ਸੱਭ ਤੋਂ ਵੱਧ ਪ੍ਰਭਾਵ ਪਿਆ ਹੈ। ਖਾਸ ਕਰਕੇ ਸਰਹੰਦ, ਅੰਮ੍ਰਿਤਸਰ ਰੇਲਵੇ ਲਾਈਨ ਨਾਲ ਔਰ ਫਤਿਹਗੜ੍ਹ ਸਾਹਿਬ ਦੇ ਅੰਦਰ ਐਸ.ਵਾਈ.ਐਲ. ਦੇ ਨਾਲ ਕੁਝ ਬਰੀਚਿਜ਼ ਹੋਈਆਂ ਔਰ ਜੈਂਤੀ ਰਾਉ ਨਦੀ ਜਿਸ ਦਾ ਪਾਣੀ ਜਾ ਕੇ ਐਸ.ਵਾਲੀ.ਐਲ ਨਦੀ ਵਿਚ ਮਿਲਦਾ ਹੈ, ਸਰਹੰਦ-ਚੂਨੀ ਦੇ ਕੋਲ ਜੋ ਪੁੱਲ ਐਸ.ਵਾਈ.ਐਲ. ਦੇ ਨੇੜੇ ਬਣਾਇਆ ਗਿਆ ਹੈ ਇਹ ਮਿੱਟੀ ਪਾ ਕੇ ਭਰਤ ਪਾ ਕੇ ਬਣਾਇਆ ਗਿਆ ਹੈ ਔਰ ਉਸ ਤੇ ਪੂਰੀ ਆਵਾਜਾਈ ਚਲਦੀ ਹੈ। ਇਹ ਕੱਚੀ ਮਿੱਟੀ ਪਾ ਕੇ ਪੁੱਲ ਬਣਾਇਆ ਗਿਆ ਹੈ। ਹਰ ਸਾਲ ਜਦੋਂ ਜੈਂਦੀ ਰਾਉ ਨਦੀ ਅੰਦਰ ਪਾਣੀ ਆਉਂਦਾ ਹੈ ਤਾਂ ਸਰਹੰਦ ਚੂਨੀ ਰੋਡ ਤੇ ਜੋ ਪੁੱਲ ਹੈ ਉਹ ਹੜ੍ਹ ਕਾਰਣ ਖਤਮ ਹੋ ਜਾਂਦਾ ਹੈ। ਜਦੋਂ ਹੁਣ ਹੜ੍ਹ ਆਏ ਸਨ ਤਾਂ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਇਸ ਪੁਲ ਤੇ ਮੇਰੇ ਨਾਲ ਗਏ ਸਨ। ਇਨ੍ਹਾਂ ਨੇ ਫਤਿਹਗੜ੍ਹ ਸਾਹਿਬ ਵਿਖੇ ਆਪ ਉਹ ਹਾਲਾਤ ਦੇਖੇ ਹਨ। ਪਾਣੀ ਨੇ ਸਾਡੇ ਇਲਾਕੇ ਦੇ ਲੋਕਾਂ ਦੀਆਂ ਫਸਲਾਂ ਦਾ ਬੜਾ ਨੁਕਸਾਨ ਕੀਤਾ ਹੈ, ਲੋਕਾਂ ਦਾ ਪਾਣੀ ਕਾਰਣ ਜਾਨ ਅਤੇ ਮਾਲ ਦਾ ਵੀ ਕਾਫੀ ਨੁਕਸਾਨ ਹੋਇਆ ਹੈ, ਲੋਕੀ ਵੱਡੀ ਗਿਣਤੀ ਵਿੱਚ ਘਰੋਂ ਬੇਘਰ ਹੋ ਗਏ। ਲੋਕਾਂ ਨੇ ਆਪ ਅੱਗੇ ਲੱਗ ਕੇ ਸਾਰਾ ਸੀਨ ਮੁੱਖ ਮੰਤਰੀ ਜੀ ਨੂੰ ਦਿਖਾਇਆ। ਮੇਰੀ ਬੇਨਤੀ ਹੈ ਕਿ ਸਰਹੰਦ-ਚੂਨੀ ਰੋਡ ਤੇ ਜੋ ਪੁੱਲ ਹੈ, ਇਸ ਨੂੰ ਪੱਕਾ ਬਣਾਇਆ ਜਾਵੇ ਤਾਂ ਕਿ ਜੋ ਜੈਂਤੀ ਰਾਓ ਨਦੀ ਦਾ ਪਾਣੀ ਹੈ ਉਹ ਮਿੱਟੀ ਭਰਤੀ ਨਾਲ ਟਕਰਾ ਜਾਣ ਕਾਰਣ ਹੜ੍ਹ ਨੂੰ ਹੋਰ ਮਜ਼ਬੂਤ ਕਰਦਾ ਹੈ। ਇਸ ਵਾਰ ਵੀ ਸਰਹੰਦ ਦੇ ਲੋਕਾਂ ਤੇ ਪਾਣੀ ਦੇ ਤਕੜੇ ਵਹਾਅ ਦੇ ਕਾਰਣ ਬਹੁਤ ਬੁਰਾ ਅਸਰ ਪਿਆ ਹੈ। ਲੋਕਾਂ ਦੇ ਘਰਾਂ ਦੇ ਅੰਦਰ ਪਾਣੀ ਵੜ ਗਿਆ। ਹਾਲੇ ਤੱਕ ਵੀ ਲੋਕਾਂ ਦੇ ਘਰਾਂ ਦੇ ਅੰਦਰੋਂ ਸਿੱਲ ਖਤਮ ਨਹੀਂ ਹੋਈ। ਨਗਾਵਾਂ ਤੋਂ ਲੈ ਕੇ ਅੱਗੇ ਤੱਕ ਸਾਈਫਨ ਨਾ ਬਣਾਏ ਜਾਣ ਦੇ ਕਾਰਣ, ਐਸ.ਵਾਈ.ਐਲ ਦੇ ਵਿੱਚ ਸਾਈਫਨ ਨਾ ਬਣਾਏ ਜਾਣ ਦੇ ਕਾਰਣ ਸਾਡਾ ਇਲਾਕਾ ਸਾਰਾ ਹੜ੍ਹ ਗ੍ਰਸਤ ਹੋਇਆ। ਸ਼ਹਿਰ ਦੇ ਵਿੱਚ ਪਾਣੀ ਦੇ ਨਿਕਾਸ ਦਾ ਪ੍ਰਬੰਧ ਠੀਕ ਨਹੀਂ ਸੀ, ਉਸ ਦਾ ਠੀਕ ਨਾ ਹੋਣਾ ਵੀ ਹੜ੍ਹ ਦਾ ਕਾਰਣ ਬਣਿਆ।

**Not recorded as ordered by the Cheir.

**ਸ੍ਰੀ ਸਪੀਕਰ :** ਵਾਈਂਡ-ਅੱਪ ਕਰੋ ਡਾਕਟਰ ਸਾਹਿਬ, ਪਲੀਜ਼।

**ਡਾਕਟਰ ਹਰਬੰਸ ਲਾਲ :** ਜਦੋਂ ਹੜ੍ਹ ਆਏ ਤਾਂ ਸਾਰੇ ਮਹਿਕਮਿਆਂ ਨੇ ਪੰਜਾਬ ਦੇ ਲੋਕਾਂ ਦੀ ਪੂਰੀ ਮਦਦ ਕੀਤੀ। ਪੁਲਿਸ ਨੇ, ਮਿਲਟਰੀ ਨੇ ਲੋਕਾਂ ਦੀ ਬਹੁਤ ਮਦਦ ਕੀਤੀ। ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਪੰਜਾਬ ਸਰਕਾਰ ਦੇ ਸਾਰੇ ਅਫਸਰਾਂ ਨੇ ਤਨ-ਦੇਹੀ ਦੇ ਨਾਲ ਲੋਕਾਂ ਨਾਲ ਹਮਦਰਦੀ ਜਤਾਈ। ਸਾਡੇ ਕੁਝ ਲੋਕਾਂ ਦੀਆਂ ਦੂਸਰੇ ਲੋਕਾਂ ਨੂੰ ਬਚਾਉਂਦੇ ਹੋਏ ਜਾਨਾਂ ਵੀ ਗਈਆਂ, ਲੋਕਾਂ ਨੇ ਆਪਣੀਆਂ ਕੁਰਬਾਨੀਆਂ ਦੇ ਦਿੱਤੀਆਂ। ਪਟਿਆਲੇ ਦੇ ਵਿਚ ਇਸ ਤਰ੍ਹਾਂ ਬਹੁਤ ਲੋਕ ਸ਼ਹੀਦ ਹੋਏ ਜਿਹੜੇ ਲੋਕ ਦੂਸਰਿਆਂ ਦੀਆਂ ਜਾਨਾਂ ਬਚਾ ਰਹੇ ਸਨ, ਉਹ ਸ਼ਹੀਦ ਹੋਏ......

**Mr. Speaker** : The House stands adjourned till 9.00 A.M. on Friday, the 18th March, 1994.

*1.30 P. M.

*(The Sabha then adjourned *till 9.00 A. M. on Friday, the 18th March, 1994.)*

9458—PVS—Govt. Press, U.T., Chd.

# Punjab Vidhan Sabha

## Debates

*18th March, 1994*

**Vol. IV—No. 8**

OFFICIAL REPORT




CONTENTS

*Friday, the 18th March, 1994*




Punjab Vidhan Sabha Secretariat, Chandigarh.

Price Rs. : 125-00

# PUNJAB VIDHAN SABHA

*Friday, the 18th March, 1994*

*The Vidhan Sabha met in the Punjab Vidhan Sabha* **Hall,** *Vidhan Bhavan, Sector 1, Chandigarh, at 9.00 A.M. Mr. Speaker (Shri Harnam Das Johar) in the Chair.*

## STARRED QUESTIONS AND ANSWERS

### ਰਾਜ ਵਿੱਚ ਨਵੇਂ ਬਲਾਕਾਂ ਦੀ ਸਿਰਜਣਾ

***1882. ਸਰਦਾਰ ਬ੍ਰਿਜ ਭੁਪਿੰਦਰ ਸਿੰਘ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਵਿਚ ਨਵੇਂ ਵਿਕਾਸ ਬਲਾਕਾਂ ਦੀ ਸਿਰਜਣਾ ਦੀਆਂ ਸਿਫਾਰਸ਼ਾਂ ਕਰਨ ਲਈ ਕੋਈ ਕਮੇਟੀ ਬਣਾਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ?

**Master Jagir Singh**: No. please.

**ਸਰਦਾਰ ਬ੍ਰਿਜ ਭੁਪਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਉਣ ਵਾਲੇ ਵਿੱਤੀ ਸਾਲ ਵਿੱਚ ਕੋਈ ਨਵੇਂ ਬਲਾਕ ਬਣਾਏ ਜਾਣਗੇ ਜਾਂ ਨਹੀਂ ?

**ਰਾਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਲਾਕ ਵਧਾਉਣ ਦਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਕੇਸ ਵਿੱਤ ਵਿਭਾਗ ਨੂੰ ਘੱਲਿਆ ਹੋਇਆ ਹੈ। ਜਦੋਂ ਮਨਜ਼ੂਰੀ ਮਿਲ ਗਈ, ਉਸ ਤੋਂ ਬਾਅਦ ਕੇਸ ਕੈਬਨਿਟ ਵਿਚ ਜਾਵੇਗਾ ਤੇ ਅਪਰੂਵਲ ਹੋਵੇਗੀ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਹੈ ਕਿ ਮੰਤਰੀ ਜੀ ਨੇ ਕਿਹਾ ਹੈ ਨਵੇਂ ਬਲਾਕ ਬਣਾਉਣ ਦੀ ਸਕੀਮ ਨਹੀਂ। ਕਈ ਵਿਧਾਨ ਸਭਾ ਖੇਤਰ ਐਸੇ ਹਨ ਜਿਨ੍ਹਾਂ ਵਿੱਚ ਇਕ-ਇਕ ਬਲਾਕ ਪੈਂਦਾ ਹੈ, ਕਈ ਖੇਤਰਾਂ ਵਿਚ 2-2 ਬਲਾਕ ਪੈਂਦੇ ਹਨ ਅਤੇ ਕਈ ਵਿਧਾਨ ਸਭਾ ਖੇਤਰਾਂ ਵਿੱਚ 3 ਜਾਂ 5 ਬਲਾਕ ਵੀ ਪੈਂਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜੇ ਮੌਜੂਦਾ ਬਲਾਕ ਹਨ, ਉਨ੍ਹਾਂ ਨੂੰ ਕੰਸਟੀਚਿਊਐਂਸੀ ਵਾਈਜ਼ ਬਣਾਉਣ ਦਾ ਇਨ੍ਹਾਂ ਦਾ ਵਿਚਾਰ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵੇਲੇ ਰਾਜ ਵਿਚ 118 ਬਲਾਕ ਹਨ। ਜਿਹੜੇ ਸੈਂਟਰ ਦੀ ਸਰਕਾਰ ਦੇ ਨਾਰਮਜ਼ ਹਨ, ਉਨ੍ਹਾਂ ਅਨੁਸਾਰ ਬਲਾਕ ਲਈ 66000 ਤੋਂ ਇੱਕ ਲੱਖ ਤੱਕ ਦੀ ਅਬਾਦੀ ਹੋਣੀ ਚਾਹੀਦੀ ਹੈ ਅਤੇ

[ਰਾਜ ਮੰਤਰੀ, ਦਿਹਾਤੀ ਵਿਕਾਸ ਅਤੇ ਪੰਚਾਇਤਾਂ]

ਏਰੀਆ 72000 ਏਕੜ ਹੋਣਾ ਚਾਹੀਦਾ ਹੈ। ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਦੋ ਨਵੇਂ ਜ਼ਿਲ੍ਹੇ ਬਣਾਏ ਹਨ, ਮਾਨਸਾ ਅਤੇ ਫਤਿਹਗੜ੍ਹ ਸਾਹਿਬ। ਇਹ ਸਬ-ਡਵੀਜ਼ਨ ਵੀ ਹਨ। ਮੈਂ ਪਹਿਲਾਂ ਵੀ ਦੱਸ ਚੁਕਿਆਂ ਹਾਂ ਕਿ ਨਵੇਂ ਬਲਾਕ ਬਣਾਉਣ ਦੀ ਪਰਪੋਜ਼ਲ ਸਰਕਾਰ ਦੇ ਵਿਚਾਰ ਅਧੀਨ ਹੈ। ਜਦੋਂ ਫਾਈਨੈਂਸ ਡਿਪਾਰਟਮੈਂਟ ਤੋਂ ਮਨਜ਼ੂਰੀ ਆ ਜਾਵੇਗੀ ਤਾਂ ਅਸੀਂ ਬਣਾ ਦੇਵਾਂਗੇ।

**ਸ੍ਰੀ ਮਦਨ ਮੋਹਨ ਮਿੱਤਲ :** ਸਰ, ਮੇਰਾ ਪ੍ਰਸ਼ਨ ਇਹ ਸੀ ਕਿ ਕੀ ਸਰਕਾਰ ਦੇ ਇਹ ਵਿਚਾਰ ਅਧੀਨ ਹੈ ਕਿ ਜਿਹੜੇ ਬਲਾਕ ਹਨ, ਉਹ ਵਿਧਾਨ ਸਭਾ ਦੇ ਖੇਤਰ ਅਨੁਸਾਰ ਬਣਾਏ ਜਾਣਗੇ ਤਾਂ ਕਿ ਐਡਮਨਿਸਟਰੇਸ਼ਨ ਨੂੰ ਵਰਕਿੰਗ ਲਈ, ਡਿਵੈਲਪਮੈਂਟ ਦੇ ਵਰਕਸ ਲਈ ਸੁਵਿਧਾ ਹੋ ਜਾਵੇ ?

**ਰਾਜ ਮੰਤਰੀ :** ਇਹ ਆਪਣੀ ਸਕੀਮ ਲਿਖ ਕੇ ਭੇਜ ਦੇਣ। ਹਮਦਰਦੀ ਨਾਲ ਵਿਚਾਰ ਕਰਾਂਗੇ।

**ਸ੍ਰੀ ਸਪੀਕਰ :** ਉਹ ਤਾਂ ਪੁੱਛ ਰਹੇ ਹਨ ਕਿ ਜਿਹੜੇ ਬਲਾਕ ਹਨ, ਕੀ ਉਹ ਕੰਸਟੀ-ਚਿਊਐਂਸੀ ਵਾਈਜ਼ ਬਣਾਉਣ ਦਾ ਵਿਚਾਰ ਹੈ ?

**ਰਾਜ ਮੰਤਰੀ :** ਜਿਹੜੇ ਨਾਰਮਜ਼ ਹਿੰਦ ਸਰਕਾਰ ਦੇ ਬਣੇ ਹੋਏ ਹਨ, ਉਸ ਦੇ ਆਧਾਰ ਤੇ ਹੀ ਬਣਾਏ ਜਾਣਗੇ। ਜਿਸ ਤਰ੍ਹਾਂ ਤੁਸੀਂ ਕਹਿੰਦੇ ਹੋ, ਉਹ ਪੌਸੀਬਲ ਨਹੀਂ ਹੈ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਸਰਕਾਰ ਦੇ ਵਿਚਾਰ ਅਧੀਨ ਕੁਝ ਨਵੇਂ ਬਲਾਕ ਬਣਾਉਣ ਦਾ ਮਾਮਲਾ ਹੈ। ਜਿਸ ਤਰ੍ਹਾਂ ਦੋ ਨਵੇਂ ਜ਼ਿਲ੍ਹੇ ਬਣਾਏ ਗਏ ਹਨ, ਉਨ੍ਹਾਂ ਵਿੱਚ ਵੀ ਕੁਝ ਨਵੀਆਂ ਸਬ-ਡਵੀਜ਼ਨਾਂ ਪਬਲਿਕ ਹਿੱਤ ਵਿੱਚ ਬਣਾਈਆਂ ਗਈਆਂ ਹਨ। ਮੇਰੀ ਕੰਸਟੀਚਿਊਐਂਸੀ ਵਿੱਚ ਇਕ ਕਸਬਾ ਬੋਹਾ ਪੈਂਦਾ ਹੈ। ਉਸ ਨੂੰ ਬਲਾਕ ਬਣਾਉਣ ਵਾਸਤੇ ਪਿਛਲੇ 2-3 ਸਾਲਾਂ ਤੋਂ ਲਿਖਾ-ਪੜ੍ਹੀ ਵੀ ਚਲ ਰਹੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਦੋਂ ਸਰਕਾਰ ਨਵੇਂ ਬਲਾਕ ਬਣਾਵੇਗੀ ਤਾਂ ਕੀ ਬੋਹਾ ਨੂੰ ਪਹਿਲ ਦੇ ਆਧਾਰ ਤੇ ਵਿਚਾਰਿਆ ਜਾਵੇਗਾ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਜੋ ਵੀ ਜਾਣਕਾਰੀ ਲੈਣਾ ਚਾਹੁੰਦੇ ਹਨ ਉਹ ਮੈਨੂੰ ਲਿਖ ਕੇ ਭੇਜ ਦੇਣ, ਮੈਂ ਪਤਾ ਕਰਕੇ ਦੱਸ ਦੇਵਾਂਗਾ।

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਭੁਲੱਥ ਹਲਕੇ ਵਿੱਚ ਢਿਲਵਾਂ ਸਰਕਲ ਹੈ। ਉਸ ਨੂੰ ਬਲਾਕ ਬਣਵਾਉਣ ਸਬੰਧੀ ਪਿਛਲੇ 2-3 ਸਾਲਾਂ ਤੋਂ ਲਿਖਾ-ਪੜ੍ਹੀ ਚਲ ਰਹੀ ਹੈ। ਕੀ ਮੰਤਰੀ ਜੀ ਉਸ ਨੂੰ ਬਲਾਕ ਬਣਾਉਣ ਦਾ ਕੋਈ ਭਰੋਸਾ ਦੇਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨਵਾਂ ਪ੍ਰਸ਼ਨ ਦੇ ਦੇਣ, ਅਸੀਂ ਜਵਾਬ ਦੇ ਦੇਵਾਂਗੇ।

**ਸਰਦਾਰ ਨਿਰਮਲ ਸਿੰਘ ਮਹੰਤ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਰਾਏਕੋਟ ਨੂੰ ਸਬ-ਡਵੀਜ਼ਨ ਬਣਾਇਆ ਗਿਆ ਹੈ ਅਤੇ ਸੁਧਾਰ ਬਲਾਕ ਡਿਕਲੇਅਰ ਕੀਤਾ ਹੋਇਆ ਹੈ। ਕੀ ਮੰਤਰੀ ਜੀ ਇਹ ਭਰੋਸਾ ਦਿਵਾਉਣਗੇ ਕਿ ਉਥੇ ਕਦੋਂ ਤਕ ਕੰਮ ਸ਼ੁਰੂ ਕਰ ਦਿਤਾ ਜਾਵੇਗਾ ?

**ਰਾਜ ਮੰਤਰੀ** : ਮੈਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਸਬ-ਡਵੀਜ਼ਨ ਬਣਾਏ ਗਏ ਹਨ, ਉਨ੍ਹਾਂ ਨੂੰ ਜ਼ਿਆਦਾ ਡਿਵੈੱਲਪ ਕਰਨ ਲਈ ਹੀ ਪ੍ਰੋਪੋਜ਼ਲ ਬਣਾਈ ਗਈ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਦੇਣਾ ਚਾਹੁੰਦਾ ਹਾਂ। ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਰਾਏਕੋਟ ਇਨ੍ਹਾਂ ਦਾ ਏਰੀਆ ਹੈ ਅਤੇ ਉਸਨੂੰ ਸਬ-ਡਵੀਜ਼ਨ ਬਣਾਇਆ ਗਿਆ ਹੈ, ਅਤੇ ਜੋ ਸੁਧਾਰ ਹੈ ਉਹ ਰਾਏਕੋਟ ਦੇ ਬਿਲਕੁਲ ਨੇੜੇ ਹੈ, ਉਸਨੂੰ ਹੈਡ- ਕੁਆਟਰ ਰੱਖਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਐਮ.ਐਲ.ਏ. ਸਾਹਿਬ ਜੇਕਰ ਹੈਡ-ਕੁਆਰਟਰ ਉਥੇ ਲੈ ਕੇ ਜਾਣਾ ਚਾਹੁੰਦੇ ਹਨ ਤਾਂ ਸਾਨੂੰ ਕੋਈ ਉਜਰ ਨਹੀਂ ਹੋਵੇਗਾ।

---

## ਪਿੰਡਾਂ ਵਿੱਚ ਕਮਿਊਨਿਟੀ ਹਾਲਾਂ ਦੀ ਉਸਾਰੀ

***1815. ਸਰਦਾਰ ਈਸ਼ਰ ਸਿੰਘ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਦੇ ਸਾਰੇ ਪਿੰਡਾਂ ਵਿੱਚ ਕਮਿਊਨਿਟੀ ਹਾਲ ਬਣਾਉਣ ਦੀ ਕੋਈ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਮਾਸਟਰ ਜਗੀਰ ਸਿੰਘ** : ਨਹੀਂ ਜੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਪਿੰਡਾਂ ਦੇ ਵਿਚ ਉੱਨਤ ਗਰਾਮ ਸਕੀਮ ਤਹਿਤ, ਪਿੰਡਾਂ ਦੀਆਂ ਗਲੀਆਂ ਨਾਲੀਆਂ ਪੱਕਾ ਕਰਨਾ, ਨਾਲੇ ਪੱਕਾ ਕਰਨਾ ਅਤੇ ਅਨੁਸੂਚਿਤ ਜਾਤੀਆਂ ਦੇ ਘਰਾਂ ਵਿਚ ਫਲੱਸ਼ ਲੈਟਰੀਨਜ਼ ਬਣਵਾਉਣਾ ਅਤੇ ਫਿਰਨੀਆਂ ਆਦਿ ਪੱਕੀਆਂ ਕਰਾਉਣ ਦਾ ਉਪਬੰਧ ਕੀਤਾ ਗਿਆ ਹੈ। ਮੇਰੀ ਬੇਨਤੀ ਹੈ ਕਿ ਇਸ ਦੇ ਨਾਲ ਹੀ ਉਨ੍ਹਾਂ ਦੇ ਦੁੱਖ-ਸੁੱਖ ਵਿਚ ਇਕੱਠੇ ਹੋਣ ਲਈ ਕਮਿਊਨਿਟੀ ਹਾਲ ਬਣਾਉਣੇ ਵੀ ਬਹੁਤ ਜ਼ਰੂਰੀ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਭਵਿੱਖ ਵਿਚ ਇਹ ਪ੍ਰੋਵਾਈਡ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਨੂੰ ਦਸਣਾ ਚਾਹੁੰਦਾ ਹਾਂ ਕਿ ਪੰਚਾਇਤ ਘਰ ਅਤੇ ਮਲਟੀਪਰਪਜ਼ ਕਮਿਊਨਿਟੀ ਸੈਂਟਰ ਬਣਾਉਣ ਦੀ ਸਕੀਮ ਜਿਹੜੀ ਹੈ ਇਹ ਸਾਲ 1975-76 ਤੋਂ ਚਲ ਰਹੀ ਹੈ। 1985-86 ਤਕ 5328 ਕਮਿਊਨਿਟੀ ਸੈਂਟਰ ਬਣ ਚੁੱਕੇ ਸਨ। ਕੁਝ ਪੰਚਾਇਤਾਂ ਨੇ 1495 ਪੰਚਾਇਤ ਘਰ ਆਪਣੇ ਆਪ ਬਣਾਏ ਹਨ ਔਰ 1991-92 ਤਕ 6822 ਪੰਚਾਇਤਾਂ ਕੋਲ ਕਮਿਊਨਟੀ ਹਾਲ ਬਣ ਚੁੱਕੇ ਹਨ ਅਤੇ ਮੈਂ ਦਸਣਾ ਚਾਹੁੰਦਾ ਹਾਂ

[ਰਾਜ ਮੰਤਰੀ, ਦਿਹਾਤੀ ਵਿਕਾਸ ਅਤੇ ਪੰਚਾਇਤਾਂ]

ਕਿ ਹਰ ਸਾਲ ਇਸ ਲਈ ਰੁਪਏ ਰਖੇ ਜਾਂਦੇ ਹਨ। ਪਿੱਛੇ ਵੀ ਕੋਈ 200 ਲੱਖ ਰੁਪਿਆ ਇਸ ਮੰਤਵ ਲਈ ਰਖਿਆ ਗਿਆ ਸੀ ਜਿਸ ਦੇ ਨਾਲ 500 ਪੰਚਾਇਤ ਘਰ ਬਣਾਏ ਗਏ ਹਨ। ਅਗਾਂਹ ਵੀ 240 ਲੱਖ ਰੁਪਏ ਰੱਖੇ ਗਏ ਹਨ ਅਤੇ ਉਸਦੇ ਨਾਲ 600 ਪੰਚਾਇਤ ਘਰ ਬਣਾਏ ਜਾਣਗੇ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਕਮਿਊਨਿਟੀ ਹਾਲ ਬਣਾਉਣ ਬਾਰੇ ਕਿਹਾ ਹੈ, ਮੈਂ ਪੰਚਾਇਤ ਘਰਾਂ ਬਾਰੇ ਨਹੀਂ ਪੁੱਛਿਆ। ਮੇਰਾ ਸਵਾਲ ਸੀ ਕਿ ਕੀ ਵਿਆਹ-ਸ਼ਾਦੀਆਂ, ਅਤੇ ਦੁੱਖਾਂ ਗਮਾਂ ਵਿੱਚ ਇਕੱਠੇ ਹੋਣ ਲਈ ਕਮਿਊਨਿਟੀ ਹਾਲ ਬਣਾਏ ਜਾਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਕਮਿਊਨਿਟੀ ਹਾਲ ਬਣਾ ਦਿਤੇ, ਅੱਜਕਲ ਪੰਚਾਇਤ ਘਰ ਹੀ ਬਣਾ ਰਹੇ ਹਾਂ। No other proposal for the construction of the Community Hall in the State is under consideration.

---

## ਸਰਕਾਰੀ ਜ਼ਮੀਨ ਅਲਾਟ ਕਰਨ ਲਈ ਕਸੌਟੀ

*1770. **ਸਰਦਾਰ ਬ੍ਰਿਜ ਭੁਪਿੰਦਰ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਸਰਕਾਰੀ ਜ਼ਮੀਨ ਜਿਵੇਂ ਕਿ ਨਿਕਾਸੀ ਜ਼ਮੀਨ, ਸ਼ਾਮਲਾਤ ਜ਼ਮੀਨ ਅਤੇ ਬੇਟ ਏਰੀਆ ਜ਼ਮੀਨ ਅਲਾਟ ਕਰਨ ਲਈ ਅਪਣਾਈ ਜਾ ਰਹੀ ਕਸੌਟੀ ਦੇ ਵੇਰਵੇ ਕੀ ਹਨ ?

**Sardar Beant Singh :** The statement is laid on the table of the House.

### STATEMENT

**Criteria For Evacuee Land.**

Criteria for allotment/transfer/disposal of rural evacuee land has been prescribed in the Punjab Package Deal Properites (Disposal) Rules, 1976. Government has taken a decision on January, 24, 1994, under which an unauthorised occupant of rural evacuee land, who is in continuous and undisputed cultivating possession thereof since Kharif, 1992. will be entitlted to the transfer/allotment of land upto 3 acres, if it is situated within 2 to 5 miles of the limits of a Municipal Corporation/Municipal Committee/Notified Area Committee/Town Area Committee and upto 5 acres if it is situated beyond 5 miles of the above limits, inclusive of an occupants own holding, if any, subject to all other conditions given in the rules. Entries of revenue record corrected after January 24, 1994 shall not be taken into consideration.

Applications have been invited by June 10, 1994. Urban evacuee land could be transferred to a lessee/sub-lessee upto the value of Rs. 15,000 provided he is in its continuous possession since 1st January, 1956. The remaining land is disposed of by auction by carving out residential/commercial plots and by negotiation to Government/Semi-Government Departments, Co-operative Socieities etc., for public purposes.

**Criteria For Shamlat Land**

Under the Punjab Village Common Lands (Regulation) Act, 1961, Gram Panchayats are the owners of the Shamlat lands. According to the existing provisions of law, Government cannot allot this land. So the question for adopting any criteria for allotment of this land does not arise. A Gram Panchayat, if it feels, so, with the previous approval of Government, may allot 4 merla of land for residential purpose to the members of Scheduled Castes, Backward Classes and landless workers of the Sabha area.

**Criteria For Bet Area Land**

There is no separate policy of the State Government with regard to the disposal of bet area lands.

**ਸਰਦਾਰ ਬ੍ਰਿਜ ਭੁਪਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਕਰਾਈਟੇਰੀਆ ਪਹਿਲਾਂ ਡਿਸਪਲੇਅ ਕੀਤੇ ਹਨ, ਉਹ ਤੁਹਾਡੀ ਗੱਲ ਤਾਂ ਠੀਕ ਹੈ ਕਿ ਗਿਰਦਾਵਰੀ ਨੂੰ ਮੁੱਖ ਰੱਖ ਲਿਆ ਹੈ, ਪਰ ਕਈ ਥਾਂ ਮੇਰੇ ਹਲਕੇ ਵਿੱਚ, ਮੇਰੇ ਕੋਲ ਕੰਪਲੇਂਟਸ ਆਈਆਂ ਹਨ, ਜਿੱਥੇ ਅੱਤਵਾਦ ਦੇ ਦੌਰਾਨ ਅੱਤਵਾਦੀਆਂ ਦੇ ਰਿਸ਼ਤੇਦਾਰਾਂ ਜਾਂ ਉਨ੍ਹਾਂ ਦੇ ਭੈਣ ਭਰਾਵਾਂ ਜਾਂ ਉਨ੍ਹਾਂ ਦੇ ਸਬੰਧੀਆਂ ਨੇ ਧੱਕੇ ਨਾਲ ਜ਼ਮੀਨ ਤੇ ਕਬਜ਼ਾ ਕਰ ਲਿਆ ਅਤੇ ਜਦੋਂ ਕਬਜ਼ਾ ਹੋ ਗਿਆ ਅਤੇ ਇਸ ਨੂੰ ਕੋਈ ਚੈਲੰਜ ਨਾ ਕਰੇ ਤਾਂ ਗਿਰਦਾਵਰੀ ਵੀ ਹੋ ਜਾਂਦੀ ਹੈ। ਮੇਰੇ ਆਪਣੇ ਪਿੰਡ ਵਿੱਚ ਕੁਝ ਐਸੇ ਕੇਸ ਹਨ ਜਿਨ੍ਹਾਂ ਵਿੱਚ ਕੁਝ ਅੱਤਵਾਦੀਆਂ ਨੇ ਧੱਕੇ ਨਾਲ ਕਬਜ਼ਾ ਕਰਕੇ ਗਿਰਦਾਵਰੀਆਂ ਕਰਵਾ ਲਈਆਂ ਹਨ। ਕੀ ਮੁੱਖ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਜਿਨ੍ਹਾਂ ਨੇ ਧੱਕਾ ਕੀਤਾ ਹੈ, ਉਨ੍ਹਾਂ ਆਦਮੀਆਂ ਦੇ ਖਿਲਾਫ ਇਨਕੁਆਇਰੀ ਕੀਤੀ ਜਾਵੇਗੀ ਅਤੇ ਸਪੈਸ਼ਲ ਕਰਾਈਟੇਰੀਆ ਦੇਖ ਕੇ ਫਿਰ ਜ਼ਮੀਨ ਦੀ ਅਲਾਟਮੈਂਟ ਕੀਤੀ ਜਾਵੇਗੀ ?

**ਮੁੱਖ ਮੰਤਰੀ :** ਇਨਕੁਆਰੀ ਜ਼ਰੂਰ ਕਰਵਾਈ ਜਾਵੇਗੀ ਜਿੱਥੇ ਟੈਰੋਰਿਸਟਾਂ ਨੇ ਧੱਕੇ ਨਾਲ ਕਬਜ਼ਾ ਕੀਤਾ ਹੈ। ਉਸ ਬਾਰੇ ਆਨਰੇਬਲ ਮੈਂਬਰ ਲਿਖ ਕੇ ਦੇ ਦੇਣ। ਉਸ ਦੀ ਇਨਕੁਆਇਰੀ ਵੀ ਕੀਤੀ ਜਾਵੇਗੀ।

**ਕਾਮਰੇਡ ਤਰਸੇਮ ਜੋਧਾਂ :** ਮਾਨਯੋਗ ਸਪੀਕਰ ਸਾਹਿਬ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਅੱਤਵਾਦ ਦੇ ਦੌਰ ਵਿਚ ਜਿੱਥੇ ਮੰਡ ਇਲਾਕੇ ਵਿਚ ਅੱਤਵਾਦੀ ਲੁਕਦੇ ਸਨ, ਉਹ ਜ਼ਮੀਨ ਮੁਜ਼ਰਿਆਂ ਨੇ ਪੁੱਟੀਆਂ ਅਤੇ ਆਬਾਦ ਕੀਤੀਆਂ। ਅੱਤਵਾਦੀਆਂ ਨੇ ਮੁਜ਼ਾਹਰਿਆਂ ਨੂੰ ਮਾਰਿਆ ਕੁੱਟਿਆ ਅਤੇ ਪੰਜ ਬੰਦੇ ਵੀ ਮਾਰ ਦਿੱਤੇ ਅਤੇ ਇਸ ਦੇ ਨਾਲ ਨਾਲ ਪੁਲਿਸ ਨਾਲ ਰਲ ਕੇ ਜਾਗੀਰਦਾਰ ਨੇ ਜ਼ਮੀਨਾਂ ਤੇ ਕਬਜ਼ਾ ਕਰ ਲਿਆ। ਕੀ ਸਰਕਾਰ ਉਜਾੜੇ ਗਏ ਮੁਜ਼ਾਰਿਆਂ ਨੂੰ ਕਬਜ਼ਾ ਦੇਣ ਦਾ ਵਿਚਾਰ ਰੱਖਦੀ ਹੈ ?

**ਮੁੱਖ ਮੰਤਰੀ :** ਇਹ ਇਵੈਕਿਊ ਪ੍ਰਾਪਰਟੀ ਨਾਲ ਸੰਬੰਧਿਤ ਹੈ। ਜੇ ਇਵੈਕਿਊ ਪ੍ਰਾਪਰਟੀ ਤੇ ਅਜਿਹੀ ਗੱਲ ਵਾਪਰੀ ਹੈ ਤਾਂ ਮੈਨੂੰ ਲਿਖ ਕੇ ਦੇਣ, ਮੈਂ ਇਨਕੁਆਇਰੀ ਕਰਵਾ ਲਵਾਂਗਾ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਪੰਜਾਬ ਸਰਕਾਰ ਨੇ ਇੱਕ ਸਕੀਮ 1967 ਵਿਚ ਅਤੇ ਫਿਰ 1972 ਵਿਚ ਲਾਗੂ ਕੀਤੀ ਸੀ ਕਿ ਵਾਰ ਵਿਡੋਜ਼ ਅਤੇ ਸੈਨਿਕ ਜਿਹੜੇ ਜ਼ਖਮੀ ਹੋ ਗਏ ਜਾਂ ਜਿਨ੍ਹਾਂ ਔਰਤਾਂ ਦੇ ਪਤੀ ਸ਼ਹੀਦ ਹੋ ਗਏ, 1965 ਦੀ ਲੜਾਈ ਵਿਚ ਸ਼ਹੀਦ ਹੋ ਗਏ ਜਾਂ ਡਿਸਏਬਲ ਹੋ ਗਏ, 1971 ਦੀ ਲੜਾਈ ਵਿੱਚ ਬੰਗਲਾ ਦੇਸ਼ ਵਿਚ ਸ਼ਹੀਦ ਹੋ ਗਏ ਜਾਂ ਡਿਸਏਬਲ ਹੋ ਗਏ, ਉਨ੍ਹਾਂ ਵਾਸਤੇ 5627 ਏਕੜ ਜ਼ਮੀਨ ਡਿਫਰੈਂਟ ਜਗ੍ਹਾ ਤੇ ਰਿਜ਼ਰਵ ਕੀਤੀ ਸੀ । ਉਸ ਵਿਚੋਂ ਕੁਝ ਜ਼ਮੀਨ ਦੀ ਅਲਾਟਮੈਂਟ ਹੋ ਗਈ ਹੈ ਅਤੇ ਕੁੱਝ ਦੀ ਨਹੀਂ ਹੋਈ। ਕੀ ਮੁੱਖ ਮੰਤਰੀ ਜੀ ਉਸ ਜ਼ਮੀਨ ਤੇ ਜਿਸ ਤੇ ਲੋਕਾਂ ਨੇ ਨਜਾਇਜ਼ ਕਬਜ਼ਾ ਕੀਤਾ ਹੈ, ਉਹ ਖਾਲੀ ਕਰਵਾ ਕੇ ਕਬਜ਼ਾ ਮੁੜ ਰਿਸਟੋਰ ਕਰਵਾਉਣਗੇ ਅਤੇ ਪੈਂਡਿੰਗ ਐਪਲੀਕੇਸ਼ਨਜ਼ ਨੂੰ ਪੇਖ ਕੇ ਪਹਿਲ ਦੇ ਆਧਾਰ ਤੇ ਅਲਾਟਮੈਂਟ ਦਿਵਾਉਣਗੇ ?

**ਮੁੱਖ ਮੰਤਰੀ** : ਇਹ ਸੈਪਰੇਟ ਨੋਟਿਸ ਦੇ ਦੇਣ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਇਹ ਸੀ ਕਿ ਜਿਹੜਾ ਸ੍ਰੀ ਬ੍ਰਿਜ ਭੁਪਿੰਦਰ ਸਿੰਘ ਨੇ ਪ੍ਰਸ਼ਨ ਉਠਾਇਆ ਹੈ ਕਿ ( criteria for allotment of total surplus land. All these categories are covered whether they are ex-servicemen, whether they are war widows, whether these cases relate to displaced I feel he should give reply. He is Leader of the Houses. Policy has been drafted by the Government and there is no hitch in making Statement.

**Chief Minister** : It pertains to evacuee property, shamlat, deh property and bet area property.

ਇਹ ਐਕਸ-ਸਰਵਿਸਮੈਨ ਸ਼ੱਦ ਵਿੱਚ ਨਹੀਂ ਆਉਂਦਾ ਅਤੇ ਇਹ ਸਵਾਲ ਉਨ੍ਹਾਂ ਬਾਰੇ ਸੀ ਜਿਨ੍ਹਾਂ ਨੇ ਸੰਨ 1956 ਵਿਚ ਖਾਸ ਕਰਕੇ ਸ਼ਡਿਊਲਡ ਕਾਸਟਸ ਦੀ ਪ੍ਰਾਪਰਟੀ ਤੇ ਕਬਜ਼ਾ ਕੀਤਾ। ਇਸ ਦਾ ਐਕਸ-ਸਰਵਿਸਮੈਨ ਨਾਲ ਕੋਈ ਵਾਸਤਾ ਨਹੀਂ । ਮੈਂ ਤਾਂ ਹੀ ਕਿਹਾ ਸੀ ਕਿ ਸੈਪਰੇਟ ਨੋਟਿਸ ਦੇ ਦੇਣ। ਉਸ ਦਾ ਪੂਰਾ ਬੰਦੋਬਸਤ ਕਰਾਂਗੇ ਅਤੇ ਫੈਸਲਾ ਵੀ ਦੇਖਾਂਗੇ। ਮੱਦਦ ਵੀ ਕਰਾਂਗੇ।

(ਇਸ ਸਮੇਂ ਸ੍ਰੀ ਮਦਨ ਮੋਹਨ ਮਿੱਤਲ ਹੋਰ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਸਪੀਕਰ** : ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਤੁਸੀਂ ਸੈਪਰੇਟ ਸਵਾਲ ਦੇ ਦਿਓ।

**Shri Madan Mohan Mittal** : Speaker sahib, the original question reads :

"Will the Chief Minister be pleased to state the details of criteria being adopted for the allotment of Government land i.e. evacuee land shamalat land and bet area in the state."

My question is regarding evacuee property. *(Interruption)*

**Chief Minister.**: I told you ਕਿ ਆਨਰੇਬਲ ਮੈਂਬਰ ਸਰਦਾਰ ਬ੍ਰਿਜ ਭੁਪਿੰਦਰ ਸਿੰਘ ਨੇ ਜੋ ਗੱਲ ਇਵੈਕਿਊ ਲੈਂਡ ਬਾਰੇ ਕਹੀ ਹੈ, ਉਸ ਦੀ ਸੈਂਸ ਹੈ ਅਤੇ ਮੈਂ ਜਵਾਬ ਦਿੱਤਾ ਹੈ। ਐਕਸ-ਸਰਵਿਸਮੈਨ ਨੂੰ ਸੈਪਰੇਟ ਲੈਂਡ ਅਲਾਟ ਕਰ ਰਹੇ ਹਾਂ। ਇਵੈਕਿਊ ਲੈਂਡ ਅਤੇ ਗੌਰਮਿੰਟ ਲੈਂਡ ਵਿਚ ਬੜਾ ਫਰਕ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੀ ਜ਼ਮੀਨ ਮੋਗੇ ਵਿਚ ਬਾਪਰ ਸਕੂਲ ਆਫ ਨਰਸਿੰਗ ਟਰੇਨਿੰਗ ਨੂੰ ਦਿੱਤੀ ਹੈ, ਉਹ ਕਿਸ ਕਸੌਟੀ ਦੇ ਅੰਦਰ ਆਉਂਦੀ ਹੈ ?

**ਮੁੱਖ ਮੰਤਰੀ** ਸਪੀਕਰ ਸਾਹਿਬ, ਇਸ ਬਾਰੇ ਇਹ ਸੈਪਰੇਟ ਪ੍ਰਸ਼ਨ ਦੇ ਦੇਣ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1788**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

**ਜ਼ਿਲ੍ਹਾ ਮਾਨਸਾ ਵਿੱਚ ਡਾਕਟਰਾਂ ਦੀਆਂ ਖਾਲੀ ਆਸਾਮੀਆਂ**

***1865. 1. ਸਰਦਾਰ ਸ਼ੇਰ ਸਿੰਘ ਗੱਗੋਵਾਲ**
**2. ਸਰਦਾਰ ਕਿਰਪਾਲ ਸਿੰਘ ਮਾਖਾ** } : ਕੀ ਸਿਹਤ ਅਤੇ ਪਰਿਵਾਰ

ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮਾਨਸਾ ਵਿੱਚ ਸਰਕਾਰੀ ਹਸਪਤਾਲਾਂ/ ਸਿਵਲ ਡਿਸਪੈਨਸਰੀਆਂ ਵਿੱਚ ਇਸ ਸਮੇਂ ਡਾਕਟਰਾਂ ਦੀਆਂ ਕੁਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਆਸਾਮੀਆਂ ਨੂੰ ਭਰਨ ਲਈ ਕੀਤੀ ਗਈ/ਕੀਤੀ ਜਾਣ ਵਾਲੀ ਤਜਵੀਜ਼ਤ ਕਾਰਵਾਈ ਦਾ ਵੇਰਵਾ ਕੀ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ** : ਆਸਾਮੀਆਂ ਦੀ ਗਿਣਤੀ 40 ਹੈ।

ਇਨ੍ਹਾਂ ਖਾਲੀ ਆਸਾਮੀਆਂ ਨੂੰ ਪੰਜਾਬ ਲੋਕ ਸੇਵਾ ਕਮਿਸ਼ਨ ਪਾਸੋਂ ਚੁਣੇ ਉਮੀਦਵਾਰਾਂ ਦੀ ਸਿਫਾਰਸ਼ ਪ੍ਰਾਪਤ ਹੋਣ ਤੇ ਸ਼ੀਘਰ ਹੀ ਭਰਿਆ ਜਾਵੇਗਾ, ਜਿਨ੍ਹਾਂ ਨੂੰ ਮਹੀਨਾ ਮਤੰਬਰ, 1993 ਵਿਚ ਮੰਗ ਪੱਤਰ ਭੇਜਿਆ ਗਿਆ ਸੀ।

**ਸਰਦਾਰ ਸ਼ੇਰ ਸਿੰਘ ਗੱਗੋਵਾਲ**: ਜਿਸ ਜਗ੍ਹਾ ਡਾਕਟਰ ਇਸ ਵੇਲੇ ਪਿੰਡਾਂ ਵਿੱਚ ਹਾਜ਼ਰ ਨਹੀਂ ਹੁੰਦੇ, ਕੀ ਇਸ ਦੀ ਜਾਣਕਾਰੀ ਸਰਕਾਰ ਕੋਲ ਹੈ ? ਜੇ ਹੈ ਤਾਂ ਉਨ੍ਹਾਂ ਦੇ ਖਿਲਾਫ ਸਰਕਾਰ ਨੇ ਕੀ ਐਕਸ਼ਨ ਲਏ ਹਨ, ਇਹ ਮੈਂ ਪੁੱਛਣਾ ਚਾਹੁੰਦਾ ਹਾਂ।

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਡਾਕਟਰ ਡਿਊਟੀ ਤੇ ਨਹੀਂ ਜਾਂਦੇ, ਉਨ੍ਹਾਂ ਤੋਂ ਅਸੀਂ ਐਕਸਪਲੇਸ਼ਨ ਲੈਂਦੇ ਹਾਂ। ਜੇਕਰ ਪਰਾਪਰ ਜਵਾਬ ਹੋਵੇ, ਫਿਰ ਤਾਂ ਕੋਈ ਪਨਿਸ਼ਮੈਂਟ ਨਹੀਂ ਦਿੱਤੀ ਜਾਂਦੀ। ਅਗਰ ਇਜਾਜ਼ਤ ਤੋਂ ਬਗੈਰ ਗੈਰ ਹਾਜ਼ਰ ਹੋਵੇ, ਤਾਂ ਉਸ ਨੂੰ ਜ਼ਰੂਰ ਪਨਿਸ਼ ਕਰਾਂਗੇ।

**ਸਰਦਾਰ ਕਿਰਪਾਲ ਸਿੰਘ ਮਾਖਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿੰਨੇ ਡਾਕਟਰਾਂ ਦੇ ਖਿਲਾਫ ਐਕਸ਼ਨ ਲਿਆ ?

**ਮੰਤਰੀ:** ਇਨ੍ਹਾਂ ਨੂੰ ਕਹੋ ਕਿ ਕੁਐਸ਼ਚਨ ਰਿਪੀਟ ਕਰਨ।

**ਸ਼੍ਰੀ ਸਪੀਕਰ :** ਕੁਐਸ਼ਚਨ ਰਿਪੀਟ ਕਰੋ। ਕੁਐਸ਼ਚਨ ਕਲੀਅਰ ਕਰ ਦਿਓ।

**ਸਰਦਾਰ ਕਿਰਪਾਲ ਸਿੰਘ ਮਾਖਾ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੇ ਕਿੰਨੇ ਡਾਕਟਰਾਂ ਦੇ ਖਿਲਾਫ਼ ਐਕਸ਼ਨ ਲਿਆ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਕਹਿ ਦਿਉ ਕਿ ਸੈਪਰੇਟ ਨੋਟਿਸ ਦੇ ਦੇਣ ਮੈਂ ਸਾਰਾ ਦੱਸ ਦੇਵਾਂਗਾ।

**श्रीमती लक्ष्मी कांता चावला :** स्पीकर साहिब, मैं आपके माध्यम से मंत्री जी से जानना चाहती हुं कि जो डाक्टरों की पोस्टें खाली हैं वह पिछले कितने समय से खाली पडी हें।

**ਮੰਤਰੀ :** ਇਹ ਦੇ ਵਾਸਤੇ ਸੈਪਰੇਟ ਨੋਟਿਸ ਚਾਹੀਦਾ ਹੈ ਕਿਉਂਕਿ ਸਾਰੇ ਇੱਕ ਦਿਨ ਗੈਰ ਹਾਜ਼ਰ ਨਹੀਂ ਹੁੰਦੇ, ਕੋਈ ਕਿਸੇ ਦਿਨ ਹੋਇਆ ਕੋਈ ਕਿਸੇ ਦਿਨ ਹੋਇਆ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ ਕੀ ਮੰਤਰੀ ਜੀ ਦੱਸਣਗੇ ਕਿ ਜਿਥੇ ਡਾਕਟਰ ਨਹੀਂ ਹਨ, ਉਥੇ ਰੋਗੀਆਂ ਵਾਸਤੇ ਕੀ ਪ੍ਰਬੰਧ ਹੈ ? ਪ੍ਰਸ਼ਨ ਪਹਿਲਾਂ ਵੀ ਇਹੋ ਜਿਹਾ ਹੋਇਆ ਸੀ।

**ਮੰਤਰੀ :** ਸਟੇਟ ਵਿੱਚ ਕਈ ਕਿਸਮ ਦੇ ਹਸਪਤਾਲ ਹਨ। ਕਿਤੇ ਤਾਂ ਇੱਕ ਤੋਂ ਜ਼ਿਆਦਾ ਡਾਕਟਰ ਹਨ, ਕਿਤੇ ਇੱਕ ਡਾਕਟਰ ਹੈ। ਜਿਥੇ ਜ਼ਿਆਦਾ ਡਾਕਟਰ ਹਨ ਉਥੇ ਇੱਕ ਗੈਰ-ਹਾਜ਼ਰ ਹੋਵੇ ਤਾਂ ਦੂਸਰਾ ਡਿਊਟੀ ਕਰ ਲੈਂਦਾ ਹੈ, ਜਿਥੇ ਜ਼ਿਆਦਾ ਨਹੀਂ ਉਥੇ ਫਾਰਮਾਸਿਸਟ ਜਾਂ ਸਟਾਫ ਡਿਊਟੀ ਕਰ ਲੈਂਦਾ ਹੈ। ਜੇਕਰ ਕੋਈ ਮਰੀਜ਼ ਜ਼ਿਆਦਾ ਬਿਮਾਰ ਹੋਵੇ ਤਾਂ ਦੂਸਰੇ ਹਸਪਤਾਲ ਵਿੱਚ ਲਿਆਇਆ ਜਾਂਦਾ ਹੈ।

**ਸ਼੍ਰੀ ਸਪੀਕਰ :** ਇਹ ਤਾਂ ਇਨ੍ਹਾਂ ਨੇ ਕੱਲ੍ਹ ਜਵਾਬ ਦਿੱਤਾ ਹੈ। ਅਗਲਾ ਸਵਾਲ।

---

ਜ਼ਿਲ੍ਹਾ ਲੁਧਿਆਣਾ ਵਿਚ ਉਪ-ਸਿਹਤ ਕੇਂਦਰਾਂ ਵਿਚ ਅਮਲਾ

*1814. ਸਰਦਾਰ ਈਸ਼ਰ ਸਿੰਘ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲੁਧਿਆਣਾ ਜ਼ਿਲ੍ਹੇ ਵਿਚ ਚਲ ਰਹੇ ਸਾਰੇ ਉਪ ਸਿਹਤ ਕੇਂਦਰਾਂ ਵਿਚ ਉਪਲੱਬਧ ਅਮਲਾ ਨਿਸ਼ਚਿਤ ਨਾਰਮਜ਼ ਅਨੁਸਾਰ ਹੈ, ਜੇਕਰ ਨਹੀਂ, ਤਾਂ ਉਸ ਦੇ ਕਾਰਣ ਕੀ ਹਨ ਅਤੇ ਅਜਿਹੇ ਕੇਂਦਰਾਂ ਵਿਚ ਨਿਸ਼ਚਿਤ ਅਮਲਾ ਮੁਹੱਈਆ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**Sardar Harcharan Singh Brar** : Yes, Sir.

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਟਾਫ ਹੈਲਥ ਜੋ ਸੈਂਟਰ ਵਿੱਚ ਹੁੰਦਾ ਹੈ ਉਸ ਦੀ ਹਫਤੇ ਵਿੱਚ ਕਿੰਨੇ ਦਿਨ ਡਿਊਟੀ ਹੁੰਦੀ ਹੈ ?

**ਮੰਤਰੀ** : ਉਨ੍ਹਾਂ ਦੀ ਹਫਤੇ ਵਿਚ ਛੇ ਦਿਨ ਡਿਊਟੀ ਹੁੰਦੀ ਹੈ।

**ਸਰਦਾਰ ਈਸ਼ਰ ਸਿੰਘ**: ਸਪੀਕਰ ਸਾਹਿਬ, ਲੁਧਿਆਣੇ ਵਿੱਚ 50 ਸਬ-ਹੈਲਥ ਸੈਂਟਰ ਹਨ। ਸਿਹਤ ਸਭਾਵਾਂ ਦੀ 21 ਦਸੰਬਰ, 1993 ਨੂੰ ਪਲੈਨਿੰਗ ਬੋਰਡ ਦੀ ਮੀਟਿੰਗ ਵਿੱਚ ਪੇਸ਼ ਹੋਈ ਰਿਪੋਰਟ ਵਿੱਚ ਦਸਿਆ ਗਿਆ ਕਿ 16 ਸੈਂਟਰ ਅਜਿਹੇ ਹਨ, ਜਿਥੇ ਫਿਜ਼ੀਕਲ ਤੌਰ ਤੇ ਕੋਈ ਕਰਮਚਾਰੀ ਨਹੀਂ ਹੁੰਦਾ। ਕਾਗਜ਼ਾਂ ਵਿੱਚ ਉਨ੍ਹਾਂ ਦੀਆਂ ਡਿਊਟੀਆਂ ਸਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ 16 ਹੈਲਥ ਸੈਂਟਰਾਂ ਵਿੱਚ, ਜਿਥੇ ਸਟਾਫ ਨਹੀਂ ਜਾਂਦਾ, ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਇਹੋ ਜਿਹੀ ਕੋਈ ਇਤਲਾਹ ਨਹੀਂ। ਜਦੋਂ ਇਤਲਾਹ ਮਿਲੇਗੀ ਤਾਂ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਾਂਗੇ।

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਉਚ ਅਧਿਕਾਰੀ ਸਮੇਂ ਸਮੇਂ ਤੇ ਸਿਹਤ ਕੇਂਦਰਾਂ ਦੀ ਵਿਜ਼ਿਟ ਕਰਦੇ ਹਨ। ਮੀਟਿੰਗਾਂ ਵਿੱਚ ਭੀ ਇਹ ਮਸਲਾ ਡਿਸਕਸ ਹੁੰਦਾ ਹੈ। ਕਈ ਜਗ੍ਹਾ ਮੁਲਾਜ਼ਮ ਹੀ ਨਹੀਂ ਹੁੰਦੇ। ਜਦੋਂ ਵਿਜ਼ਿਟ ਕਰਦੇ ਹਨ ਤਾਂ ਉਥੋਂ ਦੀ ਜੋ ਹਾਲਤ ਹੁੰਦੀ ਹੈ ਕੀ ਉਸ ਦੀ ਰਿਪੋਰਟਿੰਗ ਉਪਰ ਸਰਕਾਰ ਵਲੋਂ ਕੋਈ ਕਾਰਵਾਈ ਕੀਤੀ ਜਾਂਦੀ ਹੈ ਜਾਂ ਨਹੀਂ ?

**ਮੰਤਰੀ** : ਤੁਹਾਨੂੰ ਪਤਾ ਲਗਿਆ, ਅਸੀਂ ਵੀ ਕਈ ਜਗ੍ਹਾ ਰੇਡਜ਼ ਕਰਵਾਏ ਹਨ। ਜਿਥੇ ਸਾਨੂੰ ਪਤਾ ਲੱਗਿਆ ਕਿ ਡਾਕਟਰਜ਼ ਲੇਟ ਆਏ ਸਨ ਜਾਂ ਗੈਰ-ਹਾਜ਼ਰ ਸਨ, ਉਨ੍ਹਾਂ ਦੇ ਖਿਲਾਫ ਐਕਸ਼ਨ ਲਏ ਹਨ।

**ਸ਼੍ਰੀ ਵਿਜੇ ਕੁਮਾਰ ਸਾਥੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹੁਣੇ ਦੱਸਿਆ ਹੈ ਕਿ ਕਾਰਵਾਈ ਕਰਦੇ ਹਾਂ, ਕੀ ਇਹ ਦੱਸਣਗੇ ਕਿ ਜਿਹੜੇ ਉਥੇ ਬੰਦੇ ਨਹੀਂ ਸਨ ਉਨ੍ਹਾਂ ਵਿਚੋਂ ਕਿੰਨੇ ਬੰਦਿਆਂ ਦੇ ਖਿਲਾਫ ਇਹ ਕਾਰਵਾਈ ਹੋਈ ਹੈ, ਜਾਂ ਕੋਈ ਹੋਰ ਗੱਲ ਸੀ ?

**ਸ਼੍ਰੀ ਸਪੀਕਰ :** ਇਹ ਗੱਲ ਵੱਖਰਾ ਸਵਾਲ ਕਰਕੇ ਪੁੱਛੋ।

**ਸ਼੍ਰੀ ਵਿਜੇ ਕੁਮਾਰ ਸਾਥੀ :** ਹੁਣੇ, ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਜਵਾਬ ਵਿੱਚ ਦੱਸਿਆ ਹੈ। ਇਤਨਾ ਤਾਂ ਮਾਨਯੋਗ ਮੰਤਰੀ ਜੀ ਨੂੰ ਪਤਾ ਹੀ ਹੁੰਦਾ ਹੈ ਕਿ ਕਿਹੜੇ ਕਿਹੜੇ ਬੰਦੇ ਗ਼ਲਤ ਹਨ। ਇਤਨਾ ਤਾਂ ਇਹ ਦੱਸ ਸਕਦੇ ਹਨ।

**ਮੰਤਰੀ :** ਸਪੀਕਰ ਸਾਹਿਬ, ਮੇਰੀ ਯਾਦਾਸ਼ਤ ਇਨ੍ਹਾਂ ਵਰਗੀ ਤੇਜ਼ ਨਹੀਂ ਹੈ। ਇਹ ਵੱਖਰਾ ਨੋਟਿਸ ਦੇ ਦੇਣ, ਮੈਂ ਦੱਸ ਦੇਵਾਂਗਾ।

**ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹੈਲਥ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਡਿਸਪੈਂਸਰੀਆਂ ਇਨ੍ਹਾਂ ਨੇ ਬਣਵਾਈਆਂ ਹਨ, ਉਨ੍ਹਾਂ ਵਿੱਚ ਇਕ ਡਿਸਪੈਂਸਰੀ ਸਾੜੇ ਚੇਬੇ ਦੇ ਪਿੰਡ ਵਿੱਚ ਹੈ, ਜੋ ਮੇਰੇ ਹੱਲਕੇ ਵਿੱਚ ਹੈ ਅਤੇ ਉਹ ਦਰਿਆ ਤੋਂ ਪਾਰ ਹੈ ਉਥੇ ਡਿਸਪੈਂਸਰੀ ਜੋ ਹੈ ਉਸਦਾ ਸਟਾਫ ਪਹਿਲਾਂ ਹੀ ਸੈਂਕਸ਼ਨਡ ਹੈ ਲੇਕਿਨ ਸਟਾਫ ਉਥੇ ਜਾਂਦਾ ਨਹੀਂ ਔਰ ਲੋਕਾਂ ਨੇ ਡਿਸਪੈਂਸਰੀ ਨੂੰ ਲੈਟਰੀਨਜ਼ ਬਣਾ ਲਿਆ ਮੈਂ ਉਥੇ ਮੌਕੇ ਤੇ ਵੀ ਜਾ ਕੇ ਦੇਖ ਆਇਆ ਹਾਂ। ਕੀ ਮੰਤਰੀ ਜੀ ਉਥੇ ਕੋਈ ਰੇਡ ਕਰਵਾਉਣਗੇ ਅਤੇ ਉਥੇ ਸਟਾਫ ਭੇਜਣਗੇ ਤਾਂਕਿ ਜਿਹੜੇ ਲੋਕ ਦਰਿਆ ਤੋਂ ਪਾਰ ਰਹਿੰਦੇ ਹਨ, ਉਨ੍ਹਾਂ ਨੂੰ ਵੀ ਦਵਾਈਆਂ ਵਗੈਰਾ ਮਿਲ ਸਕਣ ? (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਉਸ ਦਾ ਜ਼ਰੂਰ ਪਤਾ ਕਰਾਂਗੇ ਅਗਰ ਕਿਸੇ ਚੀਜ਼ ਦੀ ਜ਼ਰੂਰਤ ਹੈ ਤਾਂ ਪਹੁੰਚਾਵਾਂਗੇ

---

**ਰਾਜ ਵਿਚ ਨੋਟੀਫਾਈਡ ਏਰੀਆ ਕਮੇਟੀਆਂ ਗਠਿਤ ਕਰਨਾ**

***1807. ਸ਼੍ਰੀ ਮਦਨ ਮੋਹਨ ਮਿੱਤਲ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿੱਚ ਇਸ ਸਮੇਂ ਗਠਿਤ ਕੀਤੀਆਂ ਗਈਆਂ ਨੋਟੀਫਾਈਡ ਏਰੀਆ ਕਮੇਟੀਆਂ ਦੇ ਨਾਂ ਕੀ ਕੀ ਹਨ ਅਤੇ ਇਸ ਸਬੰਧੀ ਅਪਣਾਈ ਗਈ ਕਮੇਟੀ ਦੇ ਵੇਰਵੇ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕਿਸੇ ਨੋਟੀਫਾਈਡ ਏਰੀਆ ਕਮੇਟੀ ਨੂੰ ਭੰਗ ਕਰਨ ਅਤੇ ਇਸ ਦੀ ਥਾਂ ਚੁਣੀ ਹੋਈ ਸੰਸਥਾ ਸਥਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਡਾਕਟਰ ਕੇਵਲ ਕ੍ਰਿਸ਼ਨ:** (ਏ) ਸੂਚਨਾ ਸਟੇਟਮੈਂਟ ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ

(ਬੀ) ਨਹੀਂ ਜੀ।

## ਸਟੇਟਮੈਂਟ

| ਜ਼ਿਲ੍ਹੇ ਦਾ ਨਾਂ | ਨੋਟੀਫਾਈਡ ਏਰੀਆ ਕਮੇਟੀ ਦਾ ਨਾਂ |
|---|---|
| ਅੰਮ੍ਰਿਤਸਰ | 1. ਅਜਨਾਲਾ |
| | 2. ਭੀਖੀਵਿੰਡ |
| | 3. ਖੇਮਕਰਨ |
| | 4. ਰਈਆ |
| ਫਰੀਦਕੋਟ | 5. ਬਰੀਵਾਲਾ |
| | 6. ਬਦਲੀਕਲਾਂ |
| | 7. ਬਾਘਾਪੁਰਾਣਾ |
| ਫਿਰੋਜ਼ਪੁਰ | 8. ਮੱਖੂ |
| ਹੁਸ਼ਿਆਰਪੁਰ | 9. ਬਲਾਚੌਰ |
| | 10. ਮਾਹਿਲਪੁਰ |
| ਜਲੰਧਰ | 11. ਭੋਗਪੁਰ |
| | 12. ਸ਼ਾਹਕੋਟ |
| | 13. ਗੁਰਾਇਆ |
| ਕਪੂਰਥਲਾ | 14. ਬੇਗੋਵਾਲ |
| | 15. ਭੁਲੱਥ |
| | 16. ਢਿਲਵਾਂ |
| ਲੁਧਿਆਣਾ | 17. ਮਾਛੀਵਾੜਾ |
| | 18. ਮੁਲਾਂਪੁਰ ਦਾਖਾ |
| | 19. ਮਲੌਦ |
| | 20. ਸਾਹਨੇਵਾਲ |
| ਮਾਨਸਾ | 21. ਭਿੱਖੀ |
| ਪਟਿਆਲਾ | 22. ਘੱਗਾ |

| ਜ਼ਿਲ੍ਹੇ ਦਾ ਨਾਂ | ਨੋਟੀਫਾਈਡ ਏਰੀਆ ਕਮੇਟੀ ਦਾ ਨਾਂ |
|---|---|
| | 23. ਘਨੌਰ |
| | 24. ਪਾਤੜਾਂ |
| ਸੰਗਰੂਰ | 25. ਖਨੌਰੀ |
| | 26. ਚੀਮਾਂ |
| | 27. ਮੂਨਕ |
| | 28. ਹੰਡਿਆਇਆ |
| | 29. ਦਿੜਬਾ |
| ਰੋਪੜ | 30. ਮੋਹਾਲੀ |
| | 31. ਨੰਗਲ |

ਉਪਰੋਕਤ ਨੋਟੀਫਾਈਡ ਏਰੀਆ ਕਮੇਟੀਆਂ ਦੇ ਗਠਨ ਸਮੇਂ ਹੇਠ ਲਿਖਿਆ ਕਰਾਈਟੀਰੀਆ ਧਿਆਨ ਵਿਚ ਰਖਿਆ ਗਿਆ ਸੀ:--

1. ਜਨਸੰਖਿਆ 5000 ਜਾਂ ਉਸ ਤੋਂ ਵੱਧ ਹੋਵੇ

2. ਨੋਟੀਫਾਈਡ ਏਰੀਆ ਕਮੇਟੀ ਬਣਾਏ ਜਾਣ ਦੀ ਸੂਰਤ ਵਿਚ ਸਥਾਨਕ ਸਰਕਾਰ ਦੇ ਚਾਲੂ ਸਰੋਤਾਂ ਤੋਂ ਸਲਾਨਾ ਆਮਦਨ 10 ਲੱਖ ਰੁਪੈ ਤੋਂ ਘੱਟ ਨਹੀਂ ਹੋਣੀ ਚਾਹੀਦੀ।

3. ਉਥੇ ਪੂਰੀ ਤਰਾਂ ਸਥਾਪਤ ਬਜਾਰ ਅਤੇ ਕਸਬੇ ਦੀ ਹੋਂਦ ਹੋਣੀ ਜ਼ਰੂਰੀ ਹੈ

4. ਉਥੋਂ ਦੀ ਵਸੋਂ ਸੰਘਣੀ ਹੋਣੀ ਚਾਹੀਦੀ ਹੈ ਨਾਂ ਕਿ ਉਹ ਬਹੁਤੇ ਇਲਾਕੇ ਵਿਚ ਵਿਖਰੀ ਹੋਈ ਹੋਵੇ

5. ਉਥੋਂ ਦੀ ਵਸੋਂ ਸਿਰਫ ਖੇਤੀਬਾੜੀ ਤੇ ਨਿਰਭਰ ਨਹੀਂ ਹੋਣੀ ਚਾਹੀਦੀ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਹੈ ਕਿ ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿੱਚ ਦੱਸਿਆ ਹੈ ਕਿ 31 ਨੋਟੀਫਾਈਡ ਏਰੀਆ ਕਮੇਟੀਆਂ ਬਣਾਈਆਂ ਹਨ ਔਰ ਜੋ ਕਰਾਈਟੇਰੀਆਂ ਬਣਾਇਆ ਹੈ, ਉਸ ਦਾ ਵਰਨਣ ਵੀ ਕੀਤਾ ਹੈ ਕਿ ਪਾਪੂਲੇਸ਼ਨ 5 ਲੱਖ ਜਾਂ ਉਸ ਤੋਂ ਵੱਧ ਹੋਵੇ ਔਰ ਨੋਟੀਫਾਈਡ ਏਰੀਆਂ ਕਮੇਟੀ ਬਣਾਉਣ ਲਈ ਸਥਾਨਕ ਸਰਕਾਰ ਦੇ ਚਾਲੂ ਸਰੋਤਾਂ ਤੋਂ ਐਨੂਅਲ ਇਨਕਮ 10 ਲੱਖ ਰੁਪਏ ਤੋਂ ਘੱਟ ਨਹੀਂ ਹੋਣੀ ਚਾਹੀਦੀ

ਔਰ well established bazar habitation should be homogeneous and contiguous and complex of the population should not be purely agricultural in character. ਮੈਂ ਮਨਿਸਟਰ ਸਾਹਿਬ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੋਟੀ- ਫਾਈਡ ਏਰੀਆ ਕਮੇਟੀਆਂ ਦੇ ਬਣਨ ਤੋਂ ਪਹਿਲਾਂ ਪੰਚਾਇਤਾਂ ਸਨ ਔਰ ਉਹ ਪੰਚਾਇਤਾਂ ਬਹੁਤ ਸੋਹਣਾ ਕੰਮ ਚਲਾ ਰਹੀਆਂ ਸਨ। ਜਿਸ ਤਰ੍ਹਾਂ ਘਨੌਰ ਦਾ ਕੇਸ ਹੈ ਔਰ ਇਸੇ ਤਰ੍ਹਾਂ ਹੋਰ ਕੇਸਿਜ਼ ਹਨ ਮਾਛੀਵਾੜਾ, ਸਾਹਨੇਵਾਲ ਵਗੈਰਾ ਦੇ, ਉਥੇ ਪੰਚਾਇਤਾਂ ਕੰਮ ਕਰਦੀਆਂ ਸਨ। ਉਨ੍ਹਾਂ ਪੰਚਾਇਤਾਂ ਨੂੰ ਤੋੜ ਕੇ ਨੋਟੀਫਾਈਡ ਏਰੀਆ ਕਮੇਟੀਆਂ ਕੀ ਰਾਜਨੀਤਕ ਤਕ ਹਿਤਾਂ ਨੂੰ ਸਾਹਮਣੇ ਰੱਖ ਕੇ ਉਥੇ ਜੋ ਪੰਚਾਇਤਾਂ ਸਨ ਉਹ ਨਾਨ-ਕਾਂਗਰਸ ਬਣੀਆਂ ਹੋਈਆਂ ਸਨ, ਕਿ ਇਸ ਕਰਕੇ ਤਾਂ ਨਹੀਂ ਉਹ ਨੋਟੀਫਾਈਡ ਏਰੀਆ ਕਮੇਟੀਆਂ ਕਨਵਰਟ ਕੀਤੀ ਸੀ?

**ਮੰਤਰੀ :** ਸਪੀਕਰ ਸਾਹਿਬ, ਪੰਜਾਬ ਵਿੱਚ ਹਜ਼ਾਰਾਂ ਪੰਚਾਇਤਾਂ ਦੇ ਚੁਣਾਉ ਹੋਏ ਹਨ ਔਰ 11600 ਪੰਚਾਇਤਾਂ ਵਿਚੋਂ ਅਗਰ 31 ਪੰਚਾਇਤਾਂ ਦੇ ਕਿਹਾ ਹੈ ਕਿ ਅਸੀਂ ਸ਼ਹਿਰੀ ਬਣ ਗਏ ਹਾਂ, ਉਥੇ ਨੋਟੀਫਾਈਡ ਏਰੀਆ ਕਮੇਟੀਆਂ ਬਣਾਈਆਂ ਜਾਣ, ਤਾਂ ਇਸ ਦੇ ਵਿੱਚ ਸਾਡਾ ਕੋਈ ਰਾਜਨੀਤਕ ਲਾਭ ਨਹੀਂ ਹੈ। ਇਹ ਇਨ੍ਹਾਂ ਦਾ ਇਲਜ਼ਾਮ ਹੈ ਔਰ ਇਸ ਦਾ ਇਹੀ ਜਵਾਬ ਹੈ ਕਿ ਪੰਜਾਬ ਗੌਰਮਿੰਟ ਕੋਈ ਰਾਜਨੀਤਕ ਲਾਭ ਪੰਜਾਬ ਦੇ ਲੋਕਾਂ ਤੇ ਥੋਪ ਕੇ ਨਹੀਂ ਲੈਣਾ ਚਾਹੁੰਦੀ, ਮਗਰ ਪੰਜਾਬ ਦੇ ਲੋਕਾਂ ਦੇ ਸਹਿਯੋਗ ਨਾਲ ਉਨ੍ਹਾਂ ਦੀ ਸੇਵਾ ਕਰਨੀ ਚਾਹੁੰਦੀ ਹੈ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰਾ ਦੂਸਰਾ ਸਪਲੀਮੈਂਟਰੀ ਇਹ ਹੈ ਕਿ ਮੈਂ ਵਿੱਤ ਮੰਤਰੀ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ, ਇਨ੍ਹਾਂ ਨੇ 10 ਲੱਖ ਰੁਪਏ ਤੋਂ ਵੱਧ ਇਨਕਮ ਦਾ ਜ਼ਿਕਰ ਕੀਤਾ ਹੈ। ਕਈ ਨੋਟੀਫਾਈਡ ਏਰੀਆ ਕਮੇਟੀਆਂ ਐਸੀਆਂ ਹਨ ਜਿਨ੍ਹਾਂ ਬਾਰੇ ਮੰਤਰੀ ਜੀ ਦਾ ਇਸ ਸਦਨ ਵਿੱਚ on the floor of the House ਇਕ ਬਿਆਨ ਸੀ ਕਿ ਉਨ੍ਹਾਂ ਦੀਆਂ ਚੋਣਾਂ ਕਰਵਾਉਣੀਆਂ ਹਨ। ਜਿਸ ਤਰ੍ਹਾਂ ਨੰਗਲ ਦੀ ਹੈ, ਇਹ ਦੋਨੋਂ ਕਮੇਟੀਆਂ ਨੰਗਲ ਨੋਟੀਫਾਈਡ ਏਰੀਆ ਕਮੇਟੀਆਂ ਔਰ ਨਯਾ ਨੰਗਲ, ਦੋਨੋਂ ਮਰਜ ਕੀਤੀਆਂ ਸਨ ਔਰ ਉਥੇ ਐਫ. ਐਮ. ਸਾਹਿਬ ਨੇ ਕਿਹਾ ਸੀ ਕਿ ਇਲੈਕਟਿਡ ਬਾਡੀਜ਼ ਲਿਆਵਾਂਗੇ। ਅੱਜ ਨੋਟੀਫਾਈਡ ਏਰੀਆ ਕਮੇਟੀ ਦੀ ਇਨਕਮ ਜੋ ਹੈ that is in crores ਔਰ ਦੱਸਿਆ ਗਿਆ ਸੀ ਕਿ ਜਿਨ੍ਹਾਂ ਕਮੇਟੀਆਂ ਦੀ ਆਮਦਨੀ ਇਲੈਕਟਿਡ ਕਮੇਟੀਆਂ ਨਾਲੋਂ ਵੱਧ ਹੈ, ਕਿਉਂਕਿ ਇਲੈਕਟਿਡ ਕਮੇਟੀਆਂ ਦਾ ਚੁਣਾਉ ਕਰਾਉਣ ਵਾਸਤੇ there is some limitation ਕਿ ਮਿਨੀਮਮ ਇਨਕਮ ਇਤਨੀ ਹੋਵੇ ਤਾਂ ਉਥੇ ਇਲੈਕਟਿਡ ਬਾਡੀ ਹੁੰਦੀ ਹੈ ਔਰ ਜੋ ਉਸ ਦਾਇਰੇ ਵਿੱਚ ਆਉਂਦੀਆਂ ਹਨ ਜਿਨ੍ਹਾਂ ਦੀ ਇਨਕਮ more than class A ਮਿਊਂਸੀਪਲ ਕਮੇਟੀਜ਼ ਹੈ ਤਾਂ ਕੀ ਐਫ ਐਮ. ਸਾਹਿਬ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਉਨ੍ਹਾਂ ਦੀ ਥਾਂ ਤੇ ਵੀ ਇਲੈਕਟਿਡ ਬਾਡੀਜ਼ ਉਥੇ ਦੇ ਲੋਕਾਂ ਨੂੰ ਚੁਨਣ ਦਾ ਅਧਿਕਾਰ ਦਿੱਤਾ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤਕ ਇਨ੍ਹਾਂ ਦੇ ਸਵਾਲ ਦਾ ਪਹਿਲਾਂ ਹਿਸਾ ਹੈ, ਉਸ ਪ੍ਰਸ਼ਨ ਦੇ ਉੱਤਰ ਵਿੱਚ ਤਾਂ ਇਹੀ ਗੱਲ ਹੈ ਕਿ ਥੱਲੇ ਦੇ ਲੈਵਲ ਤੋਂ ਐਸ.ਡੀ.ਐਮ. ਤੇ ਡੀ.ਸੀ. ਦੀ ਰਿਪੋਰਟ ਇਸ ਕਰਾਈਟੇਰੀਏ ਦੇ ਮੁਤਾਬਿਕ ਮੰਗਵਾਈ ਜਾਂਦੀ ਹੈ ਔਰ ਨੋਟੀਫਾਈਡ ਕਮੇਟੀ ਬਣਾਈ ਜਾਂਦੀ ਹੈ। ਜਿਥੋਂ ਤਕ ਇਨ੍ਹਾਂ ਦੀ ਦੂਸਰੀ ਗੱਲ ਹੈ ਨੋਟੀਫਾਈਡ ਏਰੀਆਂ ਕਮੇਟੀ ਨੂੰ ਇਲੈਕਟਿਡ ਬਾਡੀ ਬਣਾਉਣ ਲਈ, ਉਸ ਸਬੰਧੀ 74ਵੀਂ ਅਮੈਂਡਮੈਂਟ ਜੋ ਹੈ, ਉਹ ਅਸੀਂ ਹਾਊਸ ਵਿੱਚ ਬੜੀ ਜਲਦੀ ਟੇਕ ਅੱਪ ਕਰ ਰਹੇ ਹਾਂ। ਸਾਰੀਆਂ ਦੀਆਂ ਸਾਰੀਆਂ ਇਲੈਕਟਿਡ ਬਾਡੀਜ਼ ਬਣਨਗੀਆਂ, ਕੋਈ ਦੂਸਰੀਆਂ ਨਹੀਂ ਰਹਿਣਗੀਆਂ, ਨੋਮੀਨੇਟਿਡ ਮੈਂਬਰਾਂ ਵਾਲੀ ਕੋਈ ਨਹੀਂ ਰਹੇਗੀ।

**ਸ੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦੀ ਹਾਂ ਕਿ ਜਿਵੇਂ ਕਿ ਮਿੱਤਲ ਸਾਹਿਬ ਨੇ ਘਨੌਰ ਦਾ ਜ਼ਿਕਰ ਕੀਤਾ ਹੈ ਕਿ ਉਥੇ ਨੋਟੀਫਾਈਡ ਏਰੀਆ ਕਮੇਟੀ ਬਣਾ ਦਿੱਤੀ ਹੈ ਜਦ ਕਿ ਲੋਕਾਂ ਨੇ ਇਸ ਵਿਰੁੱਧ ਪਰੋਟੈਸਟ ਤੇ 3 ਦਿਨਾਂ ਦਾ ਬੰਦ ਰਖਿਆ। ਉਥੇ ਡਿਪਟੀ ਡਾਇਰੈਕਟਰ ਲੋਕਲ ਬਾਡੀਜ਼ ਨੂੰ ਭੇਜਿਹਾ ਗਿਆ, ਉਸ ਦਾ ਫਿਰ ਕੀ ਫੈਸਲਾ ਕੀਤਾ ਗਿਆ ? ਲੋਕ ਉਥੇ ਨੋਟੀਫਾਈਡ ਏਰੀਆ ਕਮੇਟੀ ਨਹੀਂ ਚਾਹੁੰਦੇ, ਇਲੈਕਟਿਡ ਪੰਚਾਇਤ ਹੀ ਚਾਹੁੰਦੇ ਹਨ।

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਕੋਲ ਘਨੌਰ ਪਿੰਡ ਤੋਂ ਹੁਣ ਤਕ ਕੋਈ ਰਿਪਰੈਜ਼ੇਟੇਸ਼ਨ ਨਹੀਂ ਆਈ ਕਿ ਇਸ ਨੂੰ ਨੋਈਫਾਇਡ ਏਰੀਆਂ ਨਾ ਬਣਾਇਆ ਜਾਵੇ ਲੋਕਾਂ ਦੀ ਮਰਜ਼ੀ ਨਾਲ ਹੀ ਉਥੇ ਨੋਟੀਫਾਈਡ ਏਰੀਆ ਕਮੇਟੀ ਬਣਾਈ ਗਈ ਹੈ।

**ਸਰਦਾਰ ਨਿਰਮਲ ਸਿੰਘ ਨਿੰਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਪੁਲੀਟੀਕਲ ਤੌਰ ਤੇ ਕੋਈ ਨੋਟੀਫਾਈਡ ਏਰੀਆਂ ਕਮੇਟੀ ਨਹੀਂ ਬਣਾਈ ਗਈ, ਜਦ ਕਿ ਬਰਨਾਲੇ ਦੇ ਵਿਚ ਹੰਡਿਆਏ ਮਿਊਨਸਿ-ਪਲ ਕਮੇਟੀ ਜਿਸ ਦਾ ਇਸ ਸਦਨ ਦੇ ਵਿਚ ਕਾਫੀ ਰੌਲਾ ਰੱਪਾ ਪਿਆ ਹੈ ਉਹ 2-3 ਵਾਰੀ ਉਸ ਦੀਆਂ ਚੋਣਾਂ ਕੈਂਸਲ ਕਰਕੇ ਬਣਾਈ ਗਈ ਹੈ। ਜੇਕਰ ਲੋਕਾਂ ਦੀ ਮੰਗ ਸ਼ਹਿਰੀ ਏਰੀਆਂ ਨੂੰ ਬਿਲੋਂਗ ਕਰਨ ਦੀ ਸੀ ਤਾਂ ਉਸ ਦੇ ਨਾਲ ਬਰਨਾਲੇ ਜਿਹੜੀ ਕਿ ਚੁੰਗੀ ਹੰਡਿਆਏ ਦੇ ਚੌਂਕ ਵਿਚ ਲਗੀ ਹੈ ਅਤੇ ਜਿਸ ਤਰੀਕੇ ਨਾਲ ਸਿੰਘੇੜਾ ਪਿੰਡ ਨੂੰ ਬਰਨਾਲਾ ਨਗਰ ਪਾਲਿਕਾ ਦੇ ਵਿਚ ਮਰਜ ਕੀਤਾਂ ਗਿਆ ਹੈ ਉਸੇ ਤਰ੍ਹਾਂ ਹੰਡਿਆਏ ਨੂੰ ਵੀ ਬਰਨਾਲਾ ਦੇ ਵਿਚ ਦੇ ਦੇਣਾ ਚਾਹੀਦਾ ਸੀ। ਜੇਕਰ ਪੁਲੀਟੀਕਲ ਤੌਰ ਤੇ ਇਹ ਨਹੀ ਕੀਤਾ ਗਿਆ ਤਾਂ ਹੰਡਿਆਏ ਵਿਚ ਨੋਟੀਫਾਈਡ ਏਰੀਆਂ ਕਮੇਟੀ ਕਿਉਂ ਬਣਾਈ ਗਈ ?

**ਮੰਤਰੀ:** ਸਪੀਕਰ ਸਾਹਿਬ, ਲੋਕ ਪਿੰਡਾਂ ਤੋਂ ਸ਼ਹਿਰਾਂ ਵੱਲ ਰੁਝਾਨ ਰਖਦੇ ਹਨ। ਹੰਡਿਆਏ ਪਿੰਡ ਦੇ ਲੋਕਾਂ ਦੀ ਮੰਗ ਸੀ ਕਿ ਉਥੇ ਨੋਟੀਫਾਈਡ ਏਰੀਆ ਕਮੇਟੀ ਬਣਾਈ ਜਾਵੇ। ਉਨਾਂ ਦੇ ਕਹਿਣ ਤੇ ਹੀ ਨੋਟੀਫਾਈਡ ਏਰੀਆ ਕਮੇਟੀ ਬਣਾਈ ਗਈ ਹੈ ਹੋਰ ਕੋਈ ਰਾਜਨੀਤਕ ਲਾਭ ਨਾਲ ਨਹੀਂ ਬਣਾਈ ਗਈ।

**ਸਰਦਾਰ ਨਿਰਮਲ ਸਿੰਘ ਨਿੰਮਾ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਉੱਤਰ ਨਹੀਂ ਆਇਆ। .. (ਵਿਘਨ)

**ਪੰਡਿਤ ਸੋਮ ਦੱਤ ਸ਼ਰਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ, ਕਿਉਂਕਿ ਬਰਵਾਲਾ ਦੀ ਗਲ ਚਲੀ ਹੈ, ਇਸ ਲਈ ਮੈਂ ਮੰਤਰੀ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਸ ਪੰਚਾਇਤ ਤੋਂ ਇਲਾਵਾ ਜਿਸ ਵੀ ਪੰਚਾਇਤ ਨੇ ਇਹ ਲਿਖ ਕੇ ਦਿੱਤਾ, ਹੰਡਿਆਏ ਦੇ ਲੋਕਾਂ ਨੇ ਲਿਖ ਕੇ ਦਿੱਤਾ, ਸਰਪੰਚ ਨੇ ਲਿਖ ਕੇ ਦਿੱਤਾ ਕਿ ਇਸ ਨੂੰ ਨੋਟੀਫਾਈਡ ਏਰੀਆਂ ਬਣਾ ਦਿੱਤਾ ਜਾਵੇ । ਉਸ ਤੋਂ ਪਹਿਲਾ ਜਿਹੜੀ ਉਹ ਕਮੇਟੀ ਸੀ, ਉਹ ਸਮਾਲ ਟਾਊਨ ਸੀ। ਹੰਡਿਆਏ ਦੇ ਲੋਕਾਂ ਦੇ ਕਹਿਣ ਤੇ ਨੋਟੀਫਾਈਡ ਏਰੀਆਂ ਕਮੇਟੀ ਬਣਾਈ ਗਈ। ਉਸ ਤੋਂ ਬਾਅਦ ਕੁਝ ਲੋਕਾਂ ਨੇ ਅਜਿਹਾ ਰੁਝਾਨ ਪੈਦਾ ਕਰਨਾ ਚਾਹਿਆ ਜਾਤਪਾਤ ਨੂੰ ਬੜ੍ਹਾਵਾ ਦੇਣਾ ਚਾਹਿਆ, ਪਰ ਉਥੋਂ ਦੇ ਲੋਕ ਜਾਗ੍ਰਤ ਹਨ ਔਰ ਜਾਤਪਾਤ ਵਿਚ ਨਾ ਪੈਕੇ ਸਮੂਚੇ ਲੋਕਾਂ ਨੇ ਇਕੱਠੇ ਹੋਕੇ ਇਸ ਨੂੰ ਨੋਟੀਫਾਈਡ ਏਰੀਆਂ ਬਣਵਾਇਆ। (ਵਿਘਨ) ਮੇਰਾ ਸਵਾਲ ਸੁਣ ਤਾਂ ਲਓ। (ਵਿਘਨ) ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਜਾਤਪਾਤ ਨੂੰ ਬੜ੍ਹਾਵਾ ਦੇ ਕੇ ਇਸ ਨੂੰ ਖਰਾਬ ਕਰਨਾ ਚਾਹੁੰਦੇ ਹਨ, ਇਸ ਲਈ ਕੀ ਸਰਕਾਰ ਉਨ੍ਹਾਂ ਦੇ ਦਬਾਅ ਹੇਠਾਂ ਨਾਂ ਆ ਕੇ ਇਸ ਨੂੰ ਨੋਟੀਫਾਈਡ ਏਰੀਆ ਹੀ ਰਹਿਣ ਦੇਵੇਗੀ, ਦੋਬਾਰਾ ਤਾਂ ਇਹ ਕੇਸ ਨਹੀਂ ਖੋਲ੍ਹਣਗੇ?

**ਮੰਤਰੀ :** ਸਪੀਕਰ ਸਾਹਿਬ, ਇਹ ਸੁਜੈਸ਼ਨ ਦਿੱਤਾ ਹੈ, ਕੋਈ ਸਵਾਲ ਨਹੀਂ ਹੈ।

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਸਪਲੀਮੈਂਟਰੀ ਪੁੱਛਣ ਦੀ ਇਜਾਜ਼ਤ ਮੰਗ ਰਹੇ ਸਨ।)

**ਸ੍ਰੀ ਸਪੀਕਰ :** ਹਾਂ ਜੀ, ਸਰਦਾਰ ਬ੍ਰਿਜ ਭੁਪਿੰਦਰ ਸਿੰਘ ਜੀ।

**ਸਰਦਾਰ ਨਿਰਮਲ ਸਿੰਘ ਨਿੰਮਾ :** ** ** **

**ਸ੍ਰੀ ਸ਼ਪੀਕਰ :** ਉਲਟ ਕੀ ਰਿਹਾ ਹੈ, ਕੀ ਉਹ ਮੈਂਬਰ ਨਹੀਂ ਹੈ? (ਵਿਘਨ)

What are you speaking? All has been expunged. This is my discretion Please resume your seat.

**ਸਰਦਾਰ ਬ੍ਰਿਜ ਭੁਪਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਫਾਈਨੈਂਸ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਲੋਕ ਅੱਗੇ ਜਾਣਾ ਪਸੰਦ ਕਰਦੇ ਹਨ ਅਤੇ ਪਿੰਡਾਂ ਵਾਲੇ ਸ਼ਹਿਰਾਂ ਵੱਲ ਜਾਣਾ ਚਾਹੁੰਦੇ ਹਨ। ਇਨ੍ਹਾਂ ਨੇ ਆਪ ਲੋਹੀਆਂ ਅਤੇ ਮਲਸੀਆਂ ਵਿਚ ਨੋਟੀ-ਫਾਈਡ ਏਰੀਆਂ ਕਮੇਟੀਜ਼ ਬਣਾਈਆਂ ਸਨ, ਫੇਰ ਇਨ੍ਹਾਂ ਨੇ ਉਹ ਕਿਉਂ ਤੋੜ ਦਿੱਤੀਆਂ ਹਨ?

**ਮੰਤਰੀ :** ਸਪੀਕਰ ਸਾਹਿਬ, ਉਥੇ ਦੇ ਲੋਕਾਂ ਦੀ ਪੁਰਜ਼ੋਰ ਡੀਮਾਂਡ ਸੀ ਕਿ ਨੋਟੀਫਾਈਡ ਏਰੀਆਂ ਕਮਟੀਜ਼ ਨੂੰ ਤੋੜ ਕੇ ਸਾਡੇ ਪੰਚਾਇਤ ਬਣਾ ਦਿੱਤੀ ਜਾਵੇ। ਇਸ ਸਬੰਧ ਵਿਚ ਸਾਡੇ ਕੋਲ ਸੈਂਕੜੇ ਰਿਪ੍ਰਜ਼ੇਟੇਸ਼ਨ ਆਈਆਂ ਸਨ ਅਤੇ ਚੀਫ ਮਨਿਸਟਰ ਸਾਹਿਬ ਨੂੰ ਲੋਕ ਮਿਲੇ ਸਨ। ਇਸ ਤੋਂ

**Expunged as ordered by the Chair.

[ਵਿੱਤ ਮੰਤਰੀ]

ਬਾਦ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਇਥੇ ਪੰਚਾਇਤਾਂ ਹੀ ਬਣਾ ਦਿੱਤੀਆਂ ਜਾਣ, ਨੋਟੀਫਾਈਡ ਏਰੀਆਂ ਕਮੇਟੀ ਦੀ ਲੋੜ ਨਹੀਂ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦੀ ਹਾਂ ਕਿ ਲੁਧਿਆਣਾ ਦੇ ਸਾਹਨੇਵਾਲ ਦੇ ਲੋਕਾਂ ਨੇ ਲਿਖ ਕੇ ਦਿੱਤਾ ਸੀ ਕਿ ਸਾਡੇ ਪੰਚਾਇਤ ਹੀ ਰਹਿਣ ਦਿਓ। ਪਰ ਇਨ੍ਹਾਂ ਨੂੰ ਉਥੇ ਨੋਟੀਫਾਈਡ ਏਰੀਆਂ ਕਮੇਟੀ ਬਣਾ ਦਿੱਤੀ। ਇਸ ਸਬੰਧ ਵਿਚ ਮੈਮੋਰੰਡਮ ਵੀ ਸਰਕਾਰ ਨੂੰ ਦਿੱਤੇ ਗਏ ਪਰ ਉਸ ਦੇ ਉਲੱਟ ਸਰਕਾਰ ਨੇ ਪੰਚਾਇਤ ਨਹੀਂ ਰਹਿਣ ਦਿੱਤੀ ਗੋਰਾਇਆਂ ਦੇ ਲੋਕਾਂ ਨੇ ਨੋਟੀਫਾਈਡ ਏਰੀਆਂ ਕਮੇਟੀ ਤੋਂ ਮਿਊਨਸਿਪਲ ਕਮੇਟੀ ਬਨਾਉਣ ਲਈ ਗੌਰਮਿੰਟ ਨੂੰ ਲਿਖ ਕੇ ਦਿੱਤਾ ਸੀ ਅਤੇ ਹਾਈ ਕੋਰਟ ਵਿਚ ਕੇਸ ਕੀਤਾ ਸੀ ਕਿ ਸਾਨੂੰ ਨੋਟੀਫਾਈਡ ਏਰੀਆਂ ਕਮੇਟੀ ਦੀ ਬਜਾਏ ਮਿਊਂਸਿਪਲ ਕਮੇਟੀ ਬਣਾ ਕੇ ਦਿੱਤੀ ਜਾਵੇ। ਕੀ ਇਹ ਗੋਰਾਈਆਂ ਵਿਚ ਮਿਊਂਸਿਲ ਕਮੇਟੀ ਅਤੇ ਸਾਹਨੇਵਾਲ ਵਿਚ ਪੰਚਾਇਤ ਬਣਾ ਦੇਣਗੇ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਸੁਣਦੇ ਹੋਏ, ਅਸੀਂ ਸਾਹਨੇਵਾਲ ਵਾਲਿਆਂ ਦੀ ਡੀਮਾਂਡ ਉਤੇ ਗੌਰ ਕਰਾਂਗੇ ਔਰ ਗੋਰਾਇਆ ਵਿਚ ਮਿਊਂਸਿਪਲ ਕਮੇਟੀ ਬਹੁਤ ਜਲਦ ਬਣਾ ਰਹੇ ਹਾਂ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ** : ਸਪੀਕਰ ਸਾਹਿਬ, ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਲੋਹੀਆਂ ਅਤੇ ਮਲਸੀਆਂ ਦੇ ਲੋਕਾਂ ਨੇ ਇਨ੍ਹਾਂ ਨੂੰ ਕਿਹਾ ਸੀ ਕਿ ਸਾਨੂੰ ਨੋਟੀਫਾਈਡ ਏਰੀਆਂ ਕਮੇਟੀ ਨਹੀਂ ਚਾਹੀਦੀ। ਸਪੀਕਰ ਸਾਹਿਬ, ਜਦੋਂ ਇਨ੍ਹਾਂ ਨੇ ਉਥੇ ਨੋਟੀਫਾਈਡ ਏਰੀਆਂ ਕਮੇਟੀ ਬਣਾਈ ਸੀ ਉਸ ਦੇ ਖਿਲਾਫ ਕੁਝ ਲੋਕ ਹਾਈ ਕੋਰਟ ਵਿਚ ਚਲੇ ਗਏ ਸਨ ਅਤੇ ਇਨ੍ਹਾਂ ਨੇ ਆਪਣੇ ਮੁਲਾਜ਼ਮਾਂ ਨੇ ਕੋਰਟ ਵਿਚ ਐਫੀ-ਡੇਵਿਟ ਦਿੱਤਾ ਹੈ ਕਿ ਇਹ ਨੋਟੀਫਾਈਡ ਏਰੀਆਂ ਕਮੇਟੀ ਦੇ ਲਈ ਇਕ ਫਿੱਟ ਕੇਸ ਹੈ ਅਤੇ ਇਥੇ ਕਾਫੀ ਆਮਦਨੀ ਹੈ। ਫੇਰ ਇਨ੍ਹਾਂ ਦਾ ਡਿਪਟੀ ਸੈਕਰੇਟਰੀ ਮੁੜ ਕਿਸ ਤਰ੍ਹਾਂ ਬਦਲ ਗਿਆ ਅਤੇ ਉਸ ਨੇ ਹੋਰ ਐਫੀਡੇਵਿਟ ਕਿਵੇ ਦੇ ਦਿੱਤਾ ? ਮੈਂ ਇਸ ਇਲਾਕੇ ਦੇ ਐਮ.ਐਲ.ਏ. ਹਾਂ ਅਤੇ ਮੇਰੇ ਤੋਂ ਜ਼ਿਆਦਾ ਕਿਸ ਨੂੰ ਪਤਾ ਹੋ ਸਕਦਾ ਹੈ। ਅਗਰ ਇਨ੍ਹਾਂ ਕੋਲ ਕੋਈ 4-5 ਟਰੱਕ ਬੰਦਿਆਂ ਦੇ ਭਰ ਕੇ ਆ ਜਾਣ ਔਰ ਕਹਿਣ ਕਿ ਸਾਨੂੰ ਤਾਂ ਨੋਟੀਫਾਈਡ ਏਰੀਆਂ ਕਮੇਟੀ ਚਾਹੀਦੀ ਹੈ ਤਾਂ ਕੀ ਤੁਸੀਂ ਇਸ ਉਤੇ ਦੁਬਾਰਾ ਵਿਚਾਰ ਕਰੋਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦੇ ਜਜ਼ਬਾਤ ਨੂੰ ਸਾਹਮਣੇ ਰਖਦੇ ਹੋਏ ਅਤੇ ਉਥੋਂ ਦੇ ਲੋਕਾਂ ਦੀ ਮੰਗ ਨੂੰ ਸਾਹਮਣੇ ਰਖਦੇ ਹੋਏ, ਵੇਖ ਲਿਆ ਜਾਵੇਗਾ।

------

**ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਡਿਪੂ ਅਲਾਟ ਕਰਨਾ**

*1799. **ਸਰਦਾਰ ਨਿਰਮਲ ਸਿੰਘ ਨਿੰਮਾ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਸੰਗਰੂਰ ਵਿੱਚ ਖੰਡ ਅਤੇ ਮਿੱਟੀ ਦੇ ਤੇਲ ਦੇ ਕੁੱਲ ਕਿੰਨੇ ਡੀਪੂ ਹਨ ਅਤੇ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਕਿੰਨੇ ਅਜਿਹੇ ਡੀਪੂ ਅਲਾਟ ਕੀਤੇ ਗਏ ਹਨ ?

**ਸਰਦਾਰ ਲਾਲ ਸਿੰਘ :** ਜ਼ਿਲ੍ਹਾ ਸੰਗਰੂਰ ਵਿੱਚ ਖੰਡ ਅਤੇ ਮਿੱਟੀ ਦੇ ਤੇਲ ਦੇ ਕੁੱਲ 889 ਰਾਸ਼ਨ ਡਿਪੂ ਹਨ ਅਤੇ ਇਨ੍ਹਾਂ ਵਿੱਚੋਂ 66 ਡਿਪੂ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਅਲਾਟ ਕੀਤੇ ਗਏ ਹਨ ।

**ਸਰਦਾਰ ਨਿਰਮਲ ਸਿੰਘ ਨਿੰਮਾ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਸੰਗਰੂਰ ਦੇ ਵਿਚ ਅਨੁਸੂਚਿਤ ਜਾਤੀਆਂ ਦੇ ਕਿੰਨੇ ਲੋਕਾਂ ਨੂੰ ਡਿਪੂ ਅਲਾਟ ਕੀਤੇ ਗਏ ਹਨ ? ਅਤੇ ਇਸ ਦੇ ਵਿਚ ਮਹਿਲਕਲਾਂ ਅਤੇ ਖੇੜਾ ਬਲਾਕ ਦੇ ਵਿਚ ਕਿੰਨੇ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਡਿਪੂ ਅਲਾਟ ਕੀਤੇ ਗਏ ਹਨ ਪਰ ਜਿਹੜਾ ਇਨ੍ਹਾਂ ਨੇ ਜਵਾਬ ਹਾਊਸ ਵਿਚ ਦਿੱਤਾ ਹੈ ਉਹ ਅਧੂਰਾ ਹੈ । ਜਿਹੜੇ 66 ਡਿਪੂ ਅਲਾਟ ਕੀਤੇ ਗਏ ਹਨ, ਇਨ੍ਹਾਂ ਵਿਚੋਂ ਕਿੰਨੇ ਅਨੁਸੂਚਿਤ ਜਾਤੀ ਦੇ ਲੋਕਾਂ ਨੂੰ ਕੋਟੇ ਦੇ ਅਧਾਰ ਤੇ ਅਲਾਟ ਕੀਤੇ ਗਏ ਹਨ ਅਤੇ ਸਪੀਕਰ ਸਾਹਿਬ, ਜਿਹੜੇ ਰਿਜ਼ਰਵੇਸ਼ਨ ਪਾਲਿਸੀ ਤੇ ਮੁਤਾਬਿਕ ਡਿਪੂ ਦੇਣੇ ਬਣਦੇ ਹਨ, ਉਹ ਬੈਕ ਲਾਗ ਇਹ ਕਦੋਂ ਤੱਕ ਪੂਰਾ ਕਰ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਐਮ.ਐਲ ਏ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਇਹ ਆਪਣਾ ਸਵਾਲ ਪੜ੍ਹ ਲੈਣ ਅਤੇ ਜੋ ਇਨ੍ਹਾਂ ਨੇ ਸਵਾਲ ਪੁਛਿਆ ਸੀ ਉਸ ਦਾ ਉੱਤਰ ਇਨ੍ਹਾਂ ਨੂੰ ਮਿਲ ਗਿਆ ਹੈ । ਸਪੀਕਰ ਸਾਹਿਬ, ਜ਼ਿਲ੍ਹਾ ਸੰਗਰੂਰ ਵਿਚ ਖੰਡ ਅਤੇ ਮਿੱਟੀ ਦੇ ਤੇਲ ਦੇ ਕੁੱਲ 889 ਡਿਪੂ ਟੋਟਲ ਦਿੱਤੇ ਗਏ ਹਨ । ਰਿਜ਼ਰਵੇਸ਼ਨ ਦੇ ਮੁਤਾਬਿਕ 40 ਪ੍ਰਤਿਸ਼ਤ ਕੋਟਾ ਬਣਦਾ ਹੈ । ਇਸ ਵਿਚ ਅਨੁਸੂਚਤ ਜਾਤੀਆਂ ਨੂੰ 13 ਪ੍ਰਤਿਸ਼ਤ ਪੱਛੜੀਆਂ ਸ਼੍ਰੇਣੀਆਂ ਨੂੰ 5 ਪ੍ਰਤਿਸ਼ਤ ਸਾਬਕਾ ਫੌਜੀਆਂ ਨੂੰ 7 ਪ੍ਰਤਿਸ਼ਤ ਸੁਤੰਤਰਤਾ ਸੰਗਰਾਮੀਆਂ ਨੂੰ 5 ਪ੍ਰਤਿਸ਼ਤ, ਅੰਗਹੀਣ ਵਿਅਕਤੀਆਂ ਨੂੰ 3 ਪ੍ਰਤਿਸਤ, ਇਸਤਰਆਂ ਦੀਆਂ ਵਲੰਟਰਆਂ ਸੰਸਥਾਵਾਂ ਨੂੰ 2 ਪ੍ਰਤਿਸ਼ਤ ਅਤੇ ਦੰਗਾ ਪੀੜਤਾਂ ਨੂੰ 5 ਪ੍ਰਤਿਸ਼ਤ ਹੈ ਉਸ ਦੇ ਮੁਤਬਿਕ ਅਨੁਸੂਚਿਤ ਜਾਤੀਆਂ ਨੂੰ 66, ਪਛੜੀਆਂ ਸ਼੍ਰੇਣੀਆਂ ਨੂੰ 23, ਸਾਬਕਾ ਫੌਜੀਆਂ ਨੂੰ 26, ਸੁਤੰਤਰਤਾ ਸੰਗਰਾਮੀਆਂ ਨੂੰ 6, ਅੰਗਹੀਣ ਵਿਅਕਤੀਆਂ ਨੂੰ 10 ਡਿਪੂ ਦਿੱਤੇ ਗਏ ਹਨ। ਬਾਕੀ ਜਿਥੋਂ ਤਕ ਬੈਕ-ਲਾਗ ਦਾ ਸਵਾਲ ਹੈ, ਜਦੋਂ ਹੋਰ ਡਿਪੂ ਦਿਤੇ ਜਾਣਗੇ ਤਾਂ ਉਸ ਵੇਲੇ ਇਸ ਗੱਲ ਵੱਲੋ ਧਿਆਨ ਰਖਾਂਗੇ।

**ਸਰਦਾਰ ਹਰਚਰਨ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂਬਰ ਸਾਹਿਬ ਰਿਜ਼ਰਵੇਸ਼ਨ ਦੀ ਗੱਲ ਕਰ ਰਹੇ ਹਨ ਪਰ ਇਨ੍ਹਾਂ ਦੇ ਲੀਡਰ ਰਿਜ਼ਰਵੇਸ਼ਨ ਨਹੀਂ ਮੰਗਦੇ। ਇਸ ਲਈ ਇਹ ਆਪਣੇ ਲੀਡਰ ਤੋਂ ਪੁੱਛਕੇ ਆਉਣ ਕਿ ਰਿਜ਼ਰਵੇਸ਼ਨ ਮੰਗਣੀ ਹੈ ਜਾਂ ਨਹੀਂ । (ਥੰਪਿੰਗ) (ਹਾਸਾ)

**ਸ੍ਰੀ ਗੁਰਪਾਲ ਚੰਦ ਸਰੋਆ :** ਸਪੀਕਰ ਸਾਹਿਬ, ਜਿਹੜੇ ਡਿਪੂ ਵਾਲੇ ਖੰਡ, ਤੇਲ ਆਦਿ ਦੀ ਬਲੈਕ ਕਰਦੇ ਹਨ, ਕੀ ਉਨ੍ਹਾਂ ਡਿਪੂਆ ਦੀ ਇਨਕੁਆਇਰੀ ਕਰਵਾ ਕੇ ਉਨ੍ਹਾਂ ਡਿਪੂ ਹੋਲਡਰਾਂ ਨੂੰ ਸਜ਼ਾ ਦਿਤੀ ਜਾਵੇਗੀ ? ਸਪੀਕਰ ਸਾਹਿਬ, ਮੈਂ ਉਨ੍ਹਾਂ ਡਿਪੂਆਂ ਦੀ ਲਿਸਟ ਤੁਹਾਨੂੰ ਦੇ ਦੇਵਾਂਗਾ ਔਰ ਤੁਸੀਂ ਵੇਖ ਲੈਣਾ ।

**ਮੰਤਰੀ :** ਸਪੀਕਰ ਸਾਹਿਬ, ਇਹ ਸਪੈਸੇਫਿਕ ਦੱਸ ਦੇਣ ਜੇਕਰ ਕੋਈ ਬਲੈਕ ਕਰੇਗਾ ਤਾਂ ਉਨ੍ਹਾਂ ਨੂੰ ਸਜ਼ਾਂ ਦੇਵਾਂਗੇ ।

**ਸਰਦਾਰ ਮਨਜੀਤ ਸਿੰਘ ਭੱਠਲ :** ਸਪੀਕਰ ਸਾਹਿਬ, ਜਿਹੜੀ ਡਿਪੂ ਦੇਣ ਦੀ ਨਵੀਂ ਪਾਲਿਸੀ ਬਣੀ ਹੈ ਕੀ ਉਹ ਆਬਾਦੀ ਦੇ ਮੁਤਾਬਿਕ ਤਾਂ ਨਹੀਂ ਫਿਕਸ ਕੀਤੀ ਗਈ ? ਹੁਣ ਡਿਪੂ ਦੇਣ ਲਈ ਸਰਕਾਰ ਦੀ ਪਾਲਿਸੀ ਔਰ ਕਰਾਈਟੇਰੀਆ ਕੀ ਹੈ ?

**ਮੰਤਰੀ :** ਸਪੀਕਰ ਸਾਹਿਬ, ਪਿਛੇ ਪੰਜਾਬ ਸਰਕਾਰ ਨੇ ਸਰਵੇ ਕਰਵਾਇਆ ਸੀ ਅਤੇ 322 ਸ਼ਹਿਰਾਂ ਅਤੇ 1779 ਪਿੰਡਾਂ ਵਿਚ ਡਿਪੂ ਦੇਣ ਵਾਸਤੇ ਲਿਸਟ ਆਈ ਹੈ । ਸਪੀਕਰ ਸਾਹਿਬ, ਇਹ ਡਿਪੂ ਜਲਦੀ ਹੀ ਕਰਾਈਟੇਰੀਆਂ ਦੇ ਮੁਤਾਬਿਕ ਦਿੱਤੇ ਜਾਣਗੇ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਿਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਾਪੂਲੇਸ਼ਨ ਦੇ ਮੁਤਾਬਿਕ ਕਰਾਈਟੇਰੀਆ ਫਿਕਸ ਹੋਵੇਗਾ ਜਾਂ ਕੋਈ ਹੋਰ ਪਾਲਿਸੀ ਹੋਵੇਗੀ ?

**ਮੰਤਰੀ :** ਸਪੀਕਰ ਸਾਹਿਬ ਫੈਸਲਾ ਇਹ ਕੀਤਾ ਗਿਆ ਹੈ ਕਿ ਡਿਪੂ ਖੋਲ੍ਹਣ ਵਾਸਤੇ 400 ਰਾਸ਼ਨ ਕਾਰਡ ਜਾਂ 2000 ਯੂਨਿਟ ਅਤੇ ਵੱਧ ਤੋਂ ਵੱਧ 500 ਰਾਸ਼ਨ ਕਾਰਡ ਜਾਂ 2500 ਯੂਨਿਟ ਨਿਸਚਿਤ ਕੀਤੇ ਗਏ ਹਨ । ਉਸ ਨੂੰ ਆਧਾਰ ਮੰਨ ਕੇ ਜਿਹੜਾ ਸਰਵੇ ਕੀਤਾ ਹੈ, ਉਸਦੇ ਆਧਾਰ ਤੇ ਡਿਪੂ ਅਲਾਟ ਕਰਾਂਗੇ, ਜਿਸ ਦਾ ਵੇਰਵਾ ਮੈਂ ਦੱਸ ਚੁੱਕਾ ਹਾਂ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਜਿਹੜੇ ਦੰਗਾ ਪੀੜਤ ਹਨ, ਉਨ੍ਹਾਂ ਲਈ ਸਰਕਾਰ ਨੇ ਕੁੱਝ ਪਰਸੈਂਟ ਰਿਜ਼ਰਵੇਸ਼ਨ ਰਖੀ ਹੈ । ਕੀ ਇਹ ਲਾਗੂ ਹੈ ਅਤੇ ਜਿਹੜੇ ਨਵੇਂ ਡਿਪੂ ਅਲਾਟ ਕਰਨੇ ਹਨ, ਕੀ ਇਹ ਰਿਜ਼ਰਵੇਸ਼ਨ ਉਸ ਵੇਲੇ ਵੀ ਲਾਗੂ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਬੜੀ ਡਿਟੇਲ ਵਿਚ ਜਵਾਬ ਦਿੱਤਾ ਹੈ । ਅਸੀਂ ਦੰਗਾ ਪੀੜਤਾਂ ਨੂੰ ਪਹਿਲਾਂ ਹੀ ਡਿਪੂ ਦਿੱਤੇ ਹਨ । ਸੰਗਰੂਰ ਜ਼ਿਲ੍ਹੇ ਵਿਚ ਜਿਹੜੇ ਦਿੱਤੇ ਹਨ, ਉਨ੍ਹਾਂ ਦੀਆਂ ਫਿਗਰਜ਼ ਵੀ ਇਸ ਵਿਚ ਹਨ । ਬਾਕੀ ਜ਼ਿਲ੍ਹਿਆਂ ਵਿਚ ਵੀ ਦਿੱਤੇ ਹਨ ਅਤੇ ਅੱਗੋਂ ਨੂੰ ਵੀ ਦੇਣੇ ਵੇਲੇ ਉਨ੍ਹਾਂ ਲੋਕਾਂ ਦਾ ਧਿਆਨ ਰਖਾਂਗੇ ।

**ਕਾਮਰੇਡ ਤਰਸੇਮ ਜੋਧਾਂ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਲੱਖਾਂ ਦੀ ਗਿਣਤੀ ਵਿਚ ਪਰਵਾਸੀ ਮਜ਼ਦੂਰ ਆ ਕੇ ਸਾਡੇ ਕਾਰਖਾਨਿਆਂ ਵਿਚ, ਭੱਠਿਆਂ ਵਿਚ ਅਤੇ ਪਿੰਡਾਂ ਵਿਚ ਕੰਮ ਕਰਦੇ ਹਨ, ਕੀ ਸਰਕਾਰ ਦਾ ਵਿਚਾਰ ਹੈ ਕਿ ਉਨ੍ਹਾਂ ਨੂੰ ਨੂੰ ਵੀ ਰਾਸ਼ਨ ਡਿਪੂਆਂ ਰਾਹੀਂ ਮੁਹੱਈਆ ਕੀਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਮੈਂ ਹੁਣੇ ਹੀ ਦੱਸਿਆ ਹੈ ਕਿ ਅਸੀਂ ਸਰਵੇ ਕਰਵਾਇਆ ਹੈ ਅਤੇ ਲੁਧਿਆਣੇ ਵਿਚ ਸਰਵੇ ਹੋਣਾ ਹਾਲੇ ਬਾਕੀ ਹੈ। ਜਿਥੇ ਵੀ ਪਰਵਾਸੀ ਜਾਂ ਦੂਜੇ ਲੋਕ ਲੁਧਿਆਣਾ ਸ਼ਹਿਰ ਵਿਚ ਜਾਂ ਦੂਜੇ ਸ਼ਹਿਰਾਂ ਵਿਚ ਰਹਿੰਦੇ ਹਨ, ਉਨ੍ਹਾਂ ਨੂੰ ਰਾਸ਼ਨ ਦੇਣ ਵਾਸਤੇ ਸਾਡਾ ਪੱਕਾ ਪਰੋਗਰਾਮ ਹੈ। ਫੇਰ ਵੀ ਜਿਥੇ ਇਨ੍ਹਾਂ ਨੂੰ ਕੋਈ ਖਾਸ ਕਮੀ ਲਗਦੀ ਹੈ, ਇਹ ਦੱਸ ਦੇਣ।

---

## ਭਦੌੜ ਦੇ ਕਿਸੇ ਡਿਪੂ ਹੋਲਡਰ ਵਿਰੁੱਧ ਕੇਸ

*1798. **ਸਰਦਾਰ ਨਿਰਮਲ ਸਿੰਘ ਨਿੰਮਾ :** ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਭਦੌੜ ਸ਼ਹਿਰ ਤਹਿਸੀਲ ਬਰਨਾਲਾ, ਜ਼ਿਲ੍ਹਾ ਸੰਗਰੂਰ ਦਾ ਕੋਈ ਡਿਪੂ ਹੋਲਡਰ ਸਾਲ 1993-94 ਵਿੱਚ ਡੀ.ਐਫ.ਐਸ ਓ. ਦੁਆਰਾ ਅਚਨਚੇਤੀ ਚੈਕਿੰਗ ਦੇ ਦੌਰਾਨ ਮਿੱਟੀ ਦੇ ਤੇਲ ਦਾ ਸਟਾਕ ਘੱਟ ਪਾਏ ਜਾਣ ਦੇ ਕਾਰਨ ਫੜਿਆ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਮਿੱਟੀ ਦੇ ਤੇਲ ਦੀ ਕਿੰਨੀ ਮਾਤਰਾ ਘੱਟ ਪਾਈ ਗਈ ਅਤੇ ਕੇਸ ਦੀ ਵਰਤਮਾਨ ਸਥਿਤੀ ਕੀ ਹੈ ?

**ਸਰਦਾਰ ਲਾਲ ਸਿੰਘ :** ਜੀ ਹਾਂ । ਜ਼ਿਲ੍ਹਾ ਖੁਰਾਕ ਅਤੇ ਸਪਲਾਈਜ਼ ਅਫਸਰ, ਬਰਨਾਲਾਂ ਨੇ ਸ੍ਰੀ ਜਤਿੰਦਰ ਕੁਮਾਰ, ਪੁੱਤਰ ਸ੍ਰੀ ਬਚਨ ਦਾਸ, ਡਿਪੂ ਹੋਲਡਰ ਭਦੌੜ ਦੀ ਜਿਸ ਸਮੇਂ ਅਚਨਚੇਤ ਚੈਕਿੰਗ ਕੀਤੀ ਸੀ ਤਾਂ ਡਿਪੂ ਦੇ ਨਜ਼ਦੀਕ 360 ਲੀਟਰ ਮਿੱਟੀ ਦਾ ਤੇਲ ਪਾਇਆ ਗਿਆ। ਪੁਲਿਸ ਰਿਪੋਰਟ ਅਤੇ ਲੋਕਾਂ ਵਲੋਂ ਦਿੱਤੇ ਹਲਫੀਆਂ ਬਿਆਨਾਂ ਦੇ ਆਧਾਰ ਤੇ ਵਾਧੂ ਤੇਲ ਦਾ ਦੋਸ਼ ਸਾਬਤ ਨਹੀਂ ਹੋਇਆ।

**ਸਰਦਾਰ ਨਿਰਮਲ ਸਿੰਘ ਨਿੰਮਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੱਸਿਆ ਹੈ ਕਿ ਜਤਿੰਦਰ ਕੁਮਾਰ, ਪੁੱਤਰ ਬਚਨ ਦਾਸ ਡਿਪੂ ਹੋਲਡਰ, ਭਦੌੜ ਤੇ ਅਚਾਨਕ ਛਾਪਾ ਮਾਰਿਆ ਗਿਆ। ਪਰੰਤੂ ਉੱਤਰ ਵਿਚ ਦਿੱਤਾ ਹੈ ਕਿ ਉਸਦੇ ਨਜ਼ਦੀਕ 360 ਲਿਟਰ ਤੇਲ ਪਾਇਆ ਗਿਆ। ਪਰੰਤੂ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਮਹਿਕਮੇ ਨੇ ਇਨ੍ਹਾਂ ਨੂੰ ਜਵਾਬ ਭੇਜਿਆ ਹੈ, ਉਹ ਤਸੱਲੀ ਬਖਸ਼ ਨਹੀਂ ਭੇਜਿਆ। ਕਿਉਂਕਿ 360 ਲਿਟਰ ਤੇਲ ਮੌਕੇ ਤੇ ਘੱਟ ਪਾਇਆ ਗਿਆ। ਇਸ ਸਬੰਧੀ ਲੋਕਾਂ ਨੇ ਹਲਫੀਆਂ ਬਿਆਨ ਵੀ ਦਿੱਤਾ ਹੈ। ਉਥੇ ਲੋਕਾਂ ਦਾ ਡਿਪੂ ਹੋਲਡਰ ਦੇ ਖਿਲਾਫ ਇਕੱਠ ਵੀ ਹੋਇਆ ਅਤੇ ਇਕੱਠ ਵਿਚ ਉਸ ਨੇ ਆਪ ਵੀ ਇਕਬਾਲ ਕੀਤਾ ਅਤੇ ਉਸਦੇ ਦਸਖਤ ਵੀ ਕਰਵਾਏ ਗਏ। ਜੇਕਰ ਪੂਰਾ ਤੇਲ ਪਾਇਆ ਗਿਆ ਸੀ ਤਾਂ ਡੀ.ਐਫ.ਐਸ.ਓ. ਨੇ ਡਿਪੂ ਹੋਲਡਰ ਦੀ ਸਪਲਾਈ ਬੰਦ ਕਿਉਂ ਕੀਤੀ ਤੇ ਇਸ ਦੇ ਨਾਲ ਹੀ ਉਸਦੇ ਖਿਲਾਫ ਪੁਲਿਸ ਦੀ ਇਨਕੁਆਇਰੀ ਕਿਉਂ ਕਰਵਾਉਣੀ ਪਈ ? ਜੇਕਰ ਡਿਪੂ ਦਾ ਤੇਲ ਪੂਰਾ ਸੀ ਤਾਂ ਇਹ ਕਾਰਵਾਈ ਕਿਉਂ ਹੋਈ ? ਸਪੀਕਰ ਸਾਹਿਬ, ਮੰਤਰੀ ਜੀ ਦਾ ਜਵਾਬ ਤਸੱਲੀ ਬਖਸ਼ ਨਹੀਂ ਹੈ ਅਤੇ ਇਹ ਦੁਬਾਰਾ ਜਵਾਬ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ 360 ਲਿਟਰ ਤੇਲ ਘੱਟ ਨਹੀਂ ਸੀ ਪਾਇਆ ਗਿਆ। ਇਹ 360 ਲਿਟਰ ਤੇਲ ਵਾਧੂ ਪਾਇਆ ਗਿਆ ਸੀ। ਜਦੋਂ 7 ਜੁਲਾਈ, 1993 ਨੂੰ ਡੀ.ਐਫ.ਐਸ.ਓ. ਬਰਨਾਲਾ ਨੇ ਹੋਰ ਮੁਲਾਜ਼ਮਾਂ ਨਾਲ ਅਚਨਚੇਤ

[ਖੁਰਾਕ ਅਤੇ ਸਪਲਾਈਜ਼ ਮੰਤਰੀ]

ਚੈਕਿੰਗ ਕੀਤੀ, ਤਾਂ 360 ਲਿਟਰ ਤੇਲ ਜਿਹੜਾ ਜਤਿੰਦਰ ਕੁਮਾਰ, ਡਿਪੂ ਹੋਲਡਰ ਦੇ ਨਾਲ ਲਗਦੀ ਦੁਕਾਨ ਭਜਨ ਸਿੰਘ ਮਿਸਤਰੀ ਦੀ ਹੈ, ਉਸ ਕੋਲ ਡਰੱਮਾਂ ਵਿਚ ਪਿਆ ਸੀ । ਉਸਨੂੰ ਪੁੱਛਿਆ ਗਿਆ ਕਿ ਇਥੇ 360 ਲਿਟਰ ਤੇਲ ਕਿਉਂ ਪਿਆ ਹੈ? ਉਸ ਵੇਲੇ ਜਿਹੜਾ ਡਿਪੂ ਹੋਲਡਰ ਹੈ, ਉਸ ਨੂੰ ਰਜਿਸਟਰ ਦਿਖਾਉਣ ਵਾਸਤੇ ਕਿਹਾ ਗਿਆ ਪਰ ਉਸ ਨੇ ਨਹੀਂ ਦਿਖਾਇਆ । ਇਸ ਕਾਰਣ ਉਸ ਦੀ ਸਪਲਾਈ ਬੰਦ ਕਰ ਦਿੱਤੀ ਗਈ ਅਤੇ ਉਸ ਨੂੰ ਸ਼ੋਅ-ਕਾਜ਼ ਨੋਟਿਸ ਵੀ ਦਿੱਤਾ ਗਿਆ ਅਤੇ ਉਸਦੀ ਐਫ.ਆਈ.ਆਰ. ਬਕਾਇਦਾ ਤੌਰ ਤੇ ਥਾਣੇ ਵਿਚ ਦਰਜ ਕਰਾਈ ਗਈ । ਬਾਅਦ ਵਿਚ ਜਦੋਂ ਪੁਲਿਸ ਵੱਲੋਂ ਪੜਤਾਲ ਕੀਤੀ ਗਈ ਅਤੇ ਮਹਿਕਮੇਂ ਵੱਲੋਂ ਵੀ ਇਨਕੁਆਇਰੀ ਕੀਤੀ ਗਈ, ਤਾਂ ਕੋਈ ਦੋਸ਼ ਸਾਬਤ ਨਹੀਂ ਹੋ ਸਕਿਆ । ਮਹਿਕਮੇ ਨੂੰ ਦੱਸਿਆ ਗਿਆ ਕਿ ਚਮੁੰਡਾ ਲੰਗਰ ਲਗਣਾ ਸੀ ਅਤੇ ਉਸ ਲੰਗਰ ਕਮੇਟੀ ਨੇ ਲੋਕਾਂ ਦੇ ਰਾਸ਼ਨ ਕਾਰਡ ਇਕੱਠੇ ਕਰਕੇ ਡਿਪੂ ਤੋਂ ਤੇਲ ਇਕੱਠਾ ਹੀ ਲਿਆ ਸੀ। ਲੋਕਾਂ ਨੇ ਆਪਣਾ ਹਲਫੀਆ ਬਿਆਨ ਦਿੱਤਾ ਹੈ ਅਤੇ ਲੰਗਰ ਕਮੇਟੀ ਦੇ ਚੈਅਰਮੈਨ ਨੇ ਵੀ ਹਲਫੀਆ ਬਿਆਨ ਦਿੱਤਾ ਹੈ। ਪੁਲਿਸ ਦੀ ਰਿਪੋਰਟ ਦੇ ਮੁਤਾਬਿਕ ਮਹਿਕਮੇ ਨੇ ਲਿਖ ਕੇ ਭੇਜਿਆ ਕਿ ਇਹ ਲੋਕਾਂ ਦਾ ਤੇਲ ਸੀ ਅਤੇ ਇਹ 19 ਤਰੀਖ ਨੂੰ ਜਾਣਾ ਸੀ। ਉਥੇ ਟਰੱਕ ਤੇ ਤੇਲ ਲਿਜਾਣਾ ਸੀ ਇਸ ਵਾਸਤੇ ਰੱਖਿਆ ਗਿਆ ਸੀ। ਬਾਕੀ ਡਿਪੂ ਹੋਲਡਰ ਦਾ ਤੇਲ ਸੀ। ਰਿਪੋਰਟ ਦੇ ਆਧਾਰ ਤੇ ਉਸ ਦੀ ਸਪਲਾਈ ਬਹਾਲ ਕਰ ਦਿੱਤੀ ਗਈ ।

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦਸਿਆ ਹੈ ਕਿ ਇਹ ਤੇਲ ਚਮੁੰਡਾ ਦੇਵੀ ਜਾਣਾ ਸੀ ਅਤੇ ਥਾਣੇ ਵਿਚ ਇਸ ਦੀ ਐਫ. ਆਈ ਆਰ. ਦਰਜ ਕਰਵਾਈ ਗਈ ਸੀ । ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਐਫ.ਆਈ.ਆਰ. ਦਰਜ ਨਹੀਂ ਹੋਈ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਡੀ.ਐਫ.ਐਸ.ਓ. ਦੇ ਹੁਕਮ ਦੇ ਨਾਲ ਜਿਹੜੀ ਇਨਕੁਆਇਰੀ ਪੁਲਿਸ ਨੇ ਕੀਤੀ, ਉਹ ਕਿਸ ਧਾਰਾ ਦੇ ਤਹਿਤ ਕੀਤੀ ਅਤੇ ਕੀ ਇਸ ਕੇਸ ਵਿਚ ਕਨਜ਼ਿਊਮਰ ਐਕਟ ਦੇ ਤਹਿਤ ਐਕਸ਼ਨ ਨਹੀਂ ਲਿਆ ਜਾ ਸਕਦਾ ਹੈ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰੀ ਵਕੀਲ ਰਾਹੀਂ ਉਸਦੀ ਰਾਏ ਲੈ ਕੇ ਇਸ ਕੇਸ ਵਿਚ ਕਾਨੂੰਨੀ ਐਕਸ਼ਨ ਲੈਣਾ ਚਾਹੀਦਾ ਹੈ ।

** ** ਮਹਿਕਮੇ ਵਾਲਿਆਂ ਨੇ ਇਸ ਸਵਾਲ ਦਾ ਜਿਹੜਾ ਜਵਾਬ ਭੇਜਿਆ ਹੈ, ਉਹ ਜਵਾਬ ਤਸੱਲੀਬਖਸ਼ ਨਹੀਂ ਹੈ ਕਿਉਂਕਿ ਡਿਪੂ ਵਾਲੇ ਨੇ 360 ਲੀਟਰ ਤੇਲ ਬਲੈਕ ਵਿਚ ਵੇਚਿਆ ਹੈ। ਇਸ ਡਿਪੂ ਵਾਲੇ ਦੇ ਖਿਲਾਫ ਉਥੇ ਲੋਕਾਂ ਦੀ ਮੂਵਮੈਂਟ ਵੀ ਚੱਲੀ ਹੈ। ਜੇ ਉਸ ਦਾ ਡਿਪੂ ਕੈਂਸਲ ਕਰਕੇ ਕਿਸੇ ਨਵੇਂ ਆਦਮੀ ਨੂੰ ਨਾ ਦਿੱਤਾ ਗਿਆ ਤਾਂ ਲੋਕਾਂ ਵਿਚ ਰੋਸ ਫੈਲੇਗਾ ।

**ਮੰਤਰੀ** : ਸਪੀਕਰ ਸਾਹਿਬ, ਸਦਨ ਵਿਚ ** ਸ਼ਬਦ ਬੋਲਣਾ ਗਲਤ ਹੈ, ਇਹ ਅਨਪਾਰਲੀਮੈਂਟਰੀ ਹੈ। ਇਸ ਐਕਸਪੰਜ ਕਰਵਾਓ ਅਤੇ ਨਾਲ ਹੀ ਇਨ੍ਹਾਂ ਨੂੰ ਇਹ ਵੀ ਸਮਝਾਓ ਕਿ ਹਾਊਸ ਵਿਚ ਕਿਸ ਤਰ੍ਹਾਂ ਬੋਲੀਦਾ ਹੈ ।

**ਸ਼੍ਰੀ ਸਪੀਕਰ** : ਇਹ ਜੋ ਇਨ੍ਹਾਂ ਨੇ ** ਬੋਲਣ ਵਾਲੀ ਗੱਲ ਕੀਤੀ ਹੈ, ਇਸ ਨੂੰ ਐਕਸਪੰਜ ਕੀਤਾ ਜਾਂਦਾ ਹੈ ।

**Expunged as ordered by the Chair.

## ਜ਼ਿਲ੍ਹਾ ਰੋਪੜ ਵਿਚ ਸਕੂਲ ਦੀਆਂ ਅਸੁਰੱਖਿਅਤ ਇਮਾਰਤਾਂ

*1808. **ਸ਼੍ਰੀ ਮਦਨ ਮੋਹਨ ਮਿੱਤਲ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਰੋਪੜ ਵਿਚ ਇਸ ਸਮੇਂ ਉਨ੍ਹਾਂ ਸਰਕਾਰੀ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜਿਨ੍ਹਾਂ ਦੀਆਂ ਇਮਾਰਤਾਂ ਬਹੁਤ ਖਸਤਾ ਹਾਲਤ ਵਿਚ ਹਨ ਅਤੇ ਜੋ ਵਿਦਿਆਰਥੀਆਂ ਲਈ ਅਸੁਰੱਖਿਅਤ ਐਲਾਨ ਕੀਤੀਆਂ ਗਈਆਂ ਹਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਰੋਪੜ ਜ਼ਿਲ੍ਹੇ ਵਿੱਚ ਕੁੱਲ 139 ਅਜਿਹੇ ਸਰਕਾਰੀ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲ ਹਨ, ਜਿਨ੍ਹਾਂ ਦੀਆਂ ਇਮਾਰਤਾਂ ਖਸਤਾ ਹਾਲਤ ਵਿੱਚ ਹੋਣ ਕਰਕੇ ਵਿਦਿਆਰਥੀਆਂ ਲਈ ਅਸੁਰੱਖਿਅਤ ਘੋਸ਼ਿਤ ਕੀਤੀਆਂ ਗਈਆਂ ਹਨ। ਵੇਰਵਾ ਨਾਲ ਨੱਥੀ ਸੂਚੀ ਵਿੱਚ ਸਦਨ ਦੀ ਟੇਬਲ ਤੇ ਰੱਖਿਆ ਜਾਂਦਾ ਹੈ।

### ਅਣਸੇਫ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਦੀ ਸੂਚੀ, ਜ਼ਿਲ੍ਹਾ ਰੋਪੜ

**ਸੀ.ਡੀ. ਬਲਾਕ, ਰੋਪੜ ਸਿੱਖਿਆ ਬਲਾਕ, ਰੋਪੜ-1**

| ਲੜੀ ਨੰ: | ਸਕੂਲ ਦਾ ਨਾਮ | ਲੜੀ ਨੰ: | ਸਕੂਲ ਦਾ ਨਾਮ |
|---|---|---|---|
| 1 | ਭਰਤਗੜ੍ਹ | 14 | ਪਤਿਆਲ |
| 2 | ਭਗਗੜ੍ਹ-2 | 15 | ਡਾਢੀ |
| 3 | ਰੈਲੋਂ ਕਲਾਂ | 16 | ਬੰਦੇ ਮਹਿਲ ਕਲਾਂ |
| 4 | ਆਲੋਵਾਲ | 17 | ਮਿਹਖੀਪੁਰ |
| 5 | ਬਹਿਰਾਮ ਪੁਰ ਜਿਮੀਦਾਰਾਂ | 18 | ਹਿਰਦਾਪੁਰ ਰੋਪੜ-2 |
| 6 | ਪੱਥਰ ਮਾਜਰਾ | 19 | ਬਲੀ ਕਲਾਂ ਰੋਪੜ-2 |
| 7 | ਕੱਲੀਆਂ ਖੁਰਦ | 20 | ਰੈਲ ਮਾਜਰਾ ਰੋਪੜ-2 |
| 8 | ਜੋਤਾ ਖੁਰਦ | 21 | ਟੌਸਾ ਰੋਪੜ-2 |
| | ਸੀ.ਡੀ. ਬਲਾਕ ਆਨੰਦਪੁਰ ਸਾਹਿਬ | | ਸਿੱਖਿਆ ਬਲਾਕ ਅਨੰਦਪੁਰ ਸਾਹਿਬ |
| 9 | ਬੁੱਢਾ ਭੋਰਾ | 22 | ਅਗੰਮਪੁਰ |
| 10 | ਤਾਜਪੁਰਾ | 23 | ਕੋਟਲਾ |
| 11 | ਮੀਆਂਪੁਰ ਹੰਡੂਰ | 24 | ਥੱਪੜ |
| 12 | ਲੋਦੀ ਮਾਜਰਾ | 25 | ਜਿੰਦਵੜੀ |
| 13 | ਡਕਾਲਾ | 26 | ਸੁਰੇਵਾਲ |

[ਸਿੱਖਿਆ ਮੰਤਰੀ]

| ਲੜੀ ਨੰ: | ਸਕੂਲ ਦਾ ਨਾਮ |
|---|---|
| 27 | ਢੇਰ |
| 28 | ਬੁਰਜ |
| 29 | ਸੱਧੇ ਵਾਲ |
| 30 | ਐਫ: ਐਵ: ਨੰਗਲ |
| 31 | ਰਾਜ ਨਗਰ ਨੰਗਲ |

**ਸੀ.ਡੀ. ਬਲਾਕ ਚਮਕੌਰ ਸਾਹਿਬ**

**ਸਿੱਖਿਆ ਬਲਾਕ ਚਮਕੌਰ ਸਾਹਿਬ**

| ਲੜੀ ਨੰ: | ਸਕੂਲ ਦਾ ਨਾਮ |
|---|---|
| 32 | ਬਹਿਰਾਮਪੁਰ ਬੇਟ |
| 33 | ਭਲਿਆਣ |
| 34 | ਬਾਮਾ |
| 35 | ਖਾਨਪੁਰ |
| 36 | ਕਲੀਆਂ |
| 37 | ਕਤਲੌਰ |
| 38 | ਸੇਖੂਪੁਰ |
| 39 | ਰੁੜਕੀ ਹੀਰਾਂ |
| 40 | ਰਾਮਗੜ੍ਹ ਮੰਡਾਂ |
| 41 | ਬੌਪਰੀਆਂ ਸੰਘੋਲਾਂ |
| 42 | ਖੋਖਰ |
| 43 | ਕੀੜੀ ਅਫਗਾਨਾ |
| 44 | ਡੱਲਾ |
| 45 | ਬਰਸਾਲਪੁਰ |
| 46 | ਭੂਰੜੇ |

**ਸੀ.ਡੀ. ਬਲਾਕ, ਚਮਕੌਰ ਸਾਹਿਬ**

**ਸਿੱਖਿਆ ਬਲਾਕ, ਮੋਰਿੰਡਾ**

| ਲੜੀ ਨੰ: | ਸਕੂਲ ਦਾ ਨਾਮ |
|---|---|
| 47 | ਬਹਿਬਲਪੁਰ |
| 48 | ਢੰਗਰਾਲੀ |
| 49 | ਚਤਾਮਲਾ |
| 50 | ਗੋਪਾਲਪੁਰ |
| 51 | ਕਾਝਲਾਂ |
| 52 | ਸੋਤਲ ਬਾਬਾ |
| 53 | ਕਲਹੇੜੀ |

**ਸੀ.ਡੀ. ਬਲਾਕ ਨੂਰਪੁਰ ਬੇਦੀ**

**ਸਿੱਖਿਆ ਬਲਾਕ ਨੂਰਪੁਰ ਬੇਦੀ**

| ਲੜੀ ਨੰ: | ਸਕੂਲ ਦਾ ਨਾਮ |
|---|---|
| 54 | ਹੀਰਪੁਰ |
| 55 | ਕਹੂਰਾ |
| 56 | ਰੌਸੀ |
| 57 | ਮੁਕਾਰੀ |
| 58 | ਕੁੰਬੇਵਾਲ |
| 59 | ਝਿੰਜੜੀ |
| 60 | ਸਪਾਲਵਾਂ |
| 61 | ਸੁੱਖੇ ਮਾਜਰਾ |
| 62 | ਜੱਟ ਪੁਰ |
| 13 | ਕਲਵਾਂ |
| 64 | ਨਸਾੜੀ |
| 65 | ਹੈਸੜਾ |

**ਸੀ. ਡੀ. ਬਲਾਕ., ਸਿੱਖਿਆ ਬਲਾਕ ਤਖਤਗੜ**

| ਲੜੀ ਨੰ: | ਸਕੂਲ ਦਾ ਨਾਮ |
|---|---|
| 66 | ਟਿੱਬਾ ਟੱਪਰੀਆਂ |
| 67 | ਭੱਟੋ |
| 68 | ਛੱਜਾ |
| 69 | ਗੜਬਾਗਾ ਉਪਰਲਾ |
| 70 | ਜਟਵਾਹੜ |
| 71 | ਝਾੜੀਆਂ |
| 72 | ਭੱਡ ਰਾਜਗਿਰੀ |

| ਲੜੀ ਨੰ: | ਸਕੂਲ ਦਾ ਨਾਮ | ਲੜੀ ਨੰ: | ਸਕੂਲ ਦਾ ਨਾਮ |
|---|---|---|---|
| **ਸੀ. ਡੀ. ਬਲਾਕ ਮਾਜਰੀ, ਸਿੱਖਿਆ ਬਲਾਕ ਮਾਜਰੀ** | | 94 | ਰੇਲ ਮਾਜਰਾ |
| 73 | ਕੰਨਸਾਲਾ | 95 | ਮੀਆਂ ਪੁਰ ਚੰਗਰ |
| 74 | ਜੈਂਤੀ ਮਾਜਰੀ | 96 | ਬੜੌਦੀ |
| 75 | ਖਿਜਰਾਬਾਦ | 97 | ਝੰਡੇ ਮਾਜਰਾ |
| 76 | ਮਲਿਕਪੁਰ | 98 | ਰੜਿਆਲਾ |
| **ਸਿੱਖਿਆ ਬਲਾਕ, ਕੁਰਾਲੀ** | | ਸਰਕਾਰੀ ਹਾਈ ਸਕੂਲ | |
| 77 | ਪੜਿਆਲਾ | 99 | ਮਕੜੌਨਾ |
| **ਸੀ.ਡੀ.ਬਲਾਕ ਖਰੜ, ਸਿੱਖਿਆ ਬਲਾਕ ਖਰੜ-1** | | 100 | ਢੰਗਰਾਲੀ |
| 78 | ਕੈਲੋਂ | 101 | ਦੌਲਤ ਸਿੰਘ ਵਾਲਾ |
| 79 | ਮੱਛਲੀ ਕਲਾਂ | 102 | ਲਾਂਡਰਾਂ |
| 80 | ਮੁਹਾਲੀ ਪਿੰਡ | 103 | ਨੂਰਪੁਰ ਬੇਦੀ (ਗ) |
| 81 | ਧੜਾਕ ਕਲਾਂ ਖਰੜ-2 | 104 | ਕੁਰੜੀ |
| 82 | ਮਜਾਤੜੀ ਖਰੜ-2 | 105 | ਲੁਠੇੜੀ |
| **ਸਿਖਿਆ ਬਲਾਕ ਖਰੜ-3** | | 106 | ਮੀਆਂਪੁਰ |
| 83 | ਦਾਓ ਮਾਜਰਾ | 107 | ਗੋਬਿੰਦਗੜ੍ਹ |
| 84 | ਮੋਟੇ ਮਾਜਰਾ | 108 | ਸੋਹਾਣਾ (ਗ) |
| 85 | ਲੰਗੇਰਾਂ | 109 | ਗੀਗੇ ਮਾਜਰਾ |
| 86 | ਲਖਨੌਰ | 110 | ਸਹੌੜਾਂ |
| 87 | ਅਲੀਪੁਰ | 111 | ਮਨੌਲੀ |
| 88 | ਸਿਆਓ | 112 | ਮੁੱਲਾਂਪੁਰ (ਗ) |
| 89 | ਮੀਢੇ ਮਾਜਰਾ | 113 | ਸੈਦਪੁਰ |
| 90 | ਕੁਰਾਲੀ | 114 | ਭੰਗਲ |
| ਜ਼ਿਲ੍ਹਾ ਰੋਪੜ ਦੇ ਸਰਕਾਰੀ ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਸੂਚੀ ਜੋ ਕਿ ਅਣਸੇਫ ਘੋਸ਼ਿਤ ਕੀਤੀਆਂ ਗਈਆਂ ਹਨ। | | 115 | ਖੇੜਾ ਕਲਮੋਟ |
| | | 116 | ਕਥੇੜਾ |
| | | 117 | ਦੁਬੇਟਾ |
| ਸਰਕਾਰੀ ਮਿਡਲ ਸਕੂਲ | | 118 | ਗੋਸਲਾਂ |
| 91 | ਫੂਲ ਖੁਰਦ | 119 | ਮਛਲੀ ਕਲਾਂ |
| 92 | ਕਲਵਾਂ | 120 | ਤਖਤਗੜ੍ਹ (ਗ) |
| 93 | ਅਕਾਲਗੜ੍ਹ | 121 | ਮਸੇਵਾਲ |

[ਸਿੱਖਿਆ ਮੰਤਰੀ]

| ਲੜੀ ਨ: | ਸਕੂਲ ਦਾ ਨਾਮ | ਲੜੀ ਨੰ: | ਸਕੂਲ ਦਾ ਨਾਮ |
|---|---|---|---|
| 122 | ਕੁੰਭੜਾ | 131 | ਕਾਨਪੁਰ ਖੂਹੀ |
| 123 | ਸੁਖਸਾਲ | 132 | ਬਜਰੂੜ |
| 124 | ਚਨੌਲੀ ਬਸੀ | 133 | ਬਾਕਰਪੁਰ |
| 125 | ਹੁਸਿਆਰਪੁਰ | 134 | ਦਾਓ |
| 126 | ਮਟੌਰ | | ਸਰਕਾਰੀ ਸੀਨੀਅਰ ਸੈਕੰਡਰੀ ਸਕੂਲ |
| 127 | ਦੁਗਰੀ | 135 | ਡੱਲਾ |
| 128 | ਖੜੌਂਵਾ | 136 | ਮੁੱਲਾਂਪੁਰ |
| | ਸਰਕਾਰੀ ਹਾਈ ਸਕੂਲ | 137 | ਸਿੰਘ ਭਗਵੰਤਪੁਰ |
| 129 | ਟਿੱਬਾ ਟੱਪਰੀਆਂ | 138 | ਕੁਰਾਲੀ (ਗ) |
| 130 | ਲੋਦੀ ਮਾਜਰਾ | 139 | ਖਿਜਰਾਬਾਦ |

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦਸਿਆ ਹੈ ਕਿ ਰੋਪੜ ਜ਼ਿਲ੍ਹੇ ਵਿਚ 139 ਸਕੂਲ ਬਿਲਡਿੰਗਜ਼ ਐਸੀਆਂ ਹਨ, ਜਿਨ੍ਹਾਂ ਵਿਚ ਸੀਨੀਅਰ ਸੈਕੰਡਰੀ ਸਕੂਲ ਵੀ ਹਨ, ਹਾਈ ਸਕੂਲ ਵੀ ਹਨ, ਮਿਡਲ ਸਕੂਲ ਵੀ ਹਨ ਅਤੇ ਪ੍ਰਾਇਮਰੀ ਸਕੂਲ ਵੀ ਹਨ ; which have been declared unfit and unsafe for the students to sit there and get education from there.

ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਸਕੂਲ ਬਿਲਡਿੰਗਜ਼ ਅਨਸੇਫ ਅਤੇ ਅਨਫਿਟ ਹਨ, ਕੀ ਇਨ੍ਹਾਂ ਵਿੱਚ ਪੜ੍ਹਦੇ ਬੱਚਿਆ ਦੇ ਬੈਠਣ ਵਾਸਤੇ ਕੋਈ ਉਚਿਤ ਵਿਵਸਥਾ ਕੀਤੀ ਜਾਵੇਗੀ ਤਾਂ ਜੋ ਬੱਚੇ ਬੇਫਿਕਰ ਹੋ ਕੇ ਆਪਣੀ ਪੜ੍ਹਾਈ ਅਤੇ ਗਿਆਨ ਹਾਸਲ ਕਰ ਸਕਣ ਅਤੇ ਇਲੀ-ਟਰੇਸੀ ਦੂਰ ਕਰਨ ਦਾ ਸਰਕਾਰ ਦਾ ਜੋ ਨਿਸ਼ਾਨਾ ਹੈ, ਉਹ ਪੂਰਾ ਕੀਤਾ ਜਾ ਸਕੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਬਿਲਡਿੰਗਾਂ ਅਨਸੇਫ ਡਿਕਲੇਅਰ ਕੀਤੀਆਂ ਹਨ, ਉਹ ਪੂਰੀਆਂ ਦੀਆਂ ਪੂਰੀਆਂ ਅਨਸੇਫ ਅਤੇ ਅਨਫਿਟ ਨਹੀਂ ਹਨ। ਉਨ੍ਹਾਂ ਵਿਚੋਂ ਕਿਸੇ ਬਿਲਡਿੰਗ ਦਾ ਇਕ ਕਮਰਾ ਅਤੇ ਕਿਸੇ ਦੇ ਦੋ ਅਤੇ ਕਿਸੇ ਦੇ ਚਾਰ ਕਮਰੇ ਅਨਫਿਟ/ਅਨਸੇਫ ਹਨ। ਅਜਿਹੇ ਕਮਰਿਆਂ ਵਿਚ ਕਲਾਸਾਂ ਨਹੀਂ ਲਗਦੀਆਂ। ਇਨ੍ਹਾਂ ਦਾ ਲੋਕਾਂ ਨਾਲ ਮਿਲ ਕੇ ਕੋਈ ਬਦਲਵਾਂ ਪ੍ਰਬੰਧ ਕੀਤਾ ਗਿਆ ਹੈ। ਜਿਥੋਂ ਤੱਕ ਬਿਲਡਿੰਗਾਂ ਦੀ ਮੁਰੰਮਤ ਕਰਨ ਦਾ ਸਵਾਲ ਹੈ, ਇਸ ਦੇ ਲਈ ਵੀ ਸਰਕਾਰ ਯਤਨ ਕਰਦੀ ਹੈ। ਅਜਿਹੀਆਂ ਕੁਝ ਬਿਲਡਿੰਗਾਂ ਪੀ.ਡਬਲਯੂ.ਡੀ. (ਬੀ.ਐਂਡ ਆਰ.) ਦੀਆਂ ਕਿਤਾਬਾਂ ਵਿਚ ਦਰਜ ਹਨ। ਉਨ੍ਹਾਂ ਬਿਲਡਿੰਗਾਂ ਦੀ ਮੁਰੰਮਤ ਇਹ ਮਹਿਕਮਾਂ ਹਰ ਸਾਲ ਕਰਦਾ ਹੈ।

ਇਸ ਸਾਲ ਹੜ੍ਹਾਂ ਦੀ ਜਿਹੜੀ ਕਰੋਪੀ ਹੋਈ ਹੈ, ਉਸ ਨਾਲ ਪੰਜਾਬ ਵਿਚ ਸਕੂਲਾਂ ਦੀਆਂ ਬਿਲਡਿੰਗਾਂ ਦਾ ਬਹੁਤ ਨੁਕਸਾਨ ਹੋਇਆ ਹੈ। ਇਸ ਨੁਕਸਾਨ ਨੂੰ ਪੂਰਾ ਕਰਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਉਸ ਵਿੱਚ ਸਰਕਾਰ ਆਪਣੀ ਪੱਧਰ ਤੇ ਵੀ ਉਪਰਾਲੇ ਕਰ ਰਹੀ ਹੈ ਲੇਕਿਨ ਉਸ ਤੋਂ ਇਲਾਵਾ ਸਥਾਨਕ ਪੱਧਰ ਤੇ ਵੀ ਪ੍ਰਾਇਮਰੀ ਅਤੇ ਮਿਡਲ ਸਕੂਲਾਂ ਦੀਆਂ ਬਿਲਡਿੰਗਾਂ ਬਣਦੀਆਂ ਹਨ। ਪੰਚਾਇਤਾਂ ਵੀ ਉਸ ਵਿੱਚ ਉੱਦਮ ਕਰਦੀਆਂ ਹਨ। ਇਸ ਤੋਂ ਇਲਾਵਾ ਪੀ.ਟੀ.ਏ. ਵੀ ਹੈ, ਉਨ੍ਹਾਂ ਦਾ ਫੰਡ ਹੈ ਔਰ ਉਹ ਆਪਣੇ ਫੰਡ ਤੋਂ ਇਲਾਵਾ ਹੋਰ ਉਗਰਾਹੀ ਵੀ ਕਰਕੇ ਕਾਫੀ ਕੰਮ ਕਰ ਰਹੇ ਹਨ। ਕੁਝ ਪੂਲ ਮਨੀ ਵੀ ਹੈ ਜੋ ਕਿ ਬੀ.ਈ.ਓ. ਕੋਲ ਹੁੰਦੀ ਹੈ। ਲੋਕਲ ਲੈਵਲ ਤੇ ਵੀ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਹਨ ਕਿ ਉਹ ਬਿਲਡਿੰਗਾਂ ਦੀ ਮੁਰੰਮਤ ਕਰਵਾ ਸਕਣ। ਸਪੀਕਰ ਸਾਹਿਬ, ਹੜ੍ਹਾਂ ਦੀ ਬੜੀ ਭਾਰੀ ਕਰੋਪੀ ਹੈ, ਪੁਰਾਣੀਆਂ ਬਿਲਡਿੰਗਾਂ ਦੀ ਮੁਰੰਮਤ ਤੋਂ ਇਲਾਵਾ ਨਵੀਆਂ ਬਿਲਡਿੰਗਾਂ ਬਨਾਉਣ ਦਾ ਵੀ ਸਵਾਲ ਸਾਡੇ ਸਾਹਮਣੇ ਹੈ। ਸਪੀਕਰ ਸਾਹਿਬ, ਖੁਸ਼ੀ ਇਸ ਗੱਲ ਵਿੱਚ ਹੈ ਕਿ ਇਸ ਕੰਮ ਵਿੱਚ ਪੰਜਾਬ ਦੇ ਲੋਕ ਵੀ ਸਾਥ ਦੇ ਰਹੇ ਹਨ ਜਿਵੇਂ ਬੱਚਿਆਂ ਦੇ ਮਾਪੇ ਹਨ ਸਮੁੱਚਾ ਸਮਾਜ ਹੈ, ਹੋਰ ਸਟੈਚੂਟਰੀ ਬਾਡੀਜ਼ ਵੀ ਹਨ, ਵਲੰਟੀਅਰ ਆਰਗੇਨਾਈਜ਼ੇਸ਼ਨਜ਼ ਵੀ ਹਨ, ਉਹ ਸਾਰੇ ਕੰਟਰੀਬਿਊਟ ਕਰ ਰਹੇ ਹਨ ਅਤੇ ਇਸ ਕੰਮ ਵਿੱਚ ਸਹਿਯੋਗ ਦੇ ਰਹੇ ਹਨ। ਕਿਸੇ ਵੀ ਜਗ੍ਹਾਂ ਤੇ ਅਨਸੇਫ ਬਿਲਡਿੰਗਾਂ ਦੇ ਵਿੱਚ ਕਲਾਸਾਂ ਨਹੀਂ ਲਗਦੀਆਂ, ਇਨ੍ਹਾਂ ਦੀ ਮੁਰੰਮਤ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਸਿੱਖਿਆ ਮੰਤਰੀ ਜੀ ਨੇ ਬੜੇ ਅੱਛੇ ਔਰ ਮਿੱਠੇ ਮਿੱਠੇ ਸ਼ਬਦਾਂ ਦੇ ਨਾਲ ਭਾਸ਼ਣ ਦਿੱਤਾ ਹੈ ਕਿ ਵਲੰਟੀਅਰ ਆਰਗੇਨਾਈਜ਼ੇਸ਼ਨਾਂ ਵੀ ਹਨ, ਪੀ.ਟੀ.ਏ.ਵੀ ਹੈ, ਐਜੂਕੇਸ਼ਨਲ ਪੂਲ ਮਨੀ ਵੀ ਹੈ ਵਗੈਰਾ ਵਗੈਰਾ but there is no commitment by the Minister that it will be got done by such and such period. ਇਹ ਵੀ ਕਹਿ ਦਿੱਤਾ ਕਿ ਸਮਾਜ ਦੀ ਜ਼ਿੰਮੇਵਾਰੀ ਵੀ ਹੈ। ਸਪੀਕਰ ਸਾਹਿਬ, ਸ੍ਰੀ ਸੁਰਿੰਦਰ ਕਪੂਰ ਜੀ ਸਾਡੇ ਪਲਾਨਿੰਗ ਬੋਰਡ ਦੇ ਚੇਅਰਮੈਨ ਹਨ ਉਨ੍ਹਾਂ ਨੇ ਸਰਵੇ ਵੀ ਕਰਵਾਇਆ ਸੀ। ਡੀ.ਸੀ. ਸਾਹਿਬ ਨੇ ਔਰ ਪੀ.ਡਬਲਯੂ.ਡੀ ਵਿਭਾਗ ਨੇ 500 ਦੇ ਕਰੀਬ ਬਿਲਡਿੰਗਾਂ ਆਈਡੈਂਟੀਫਾਈ ਕੀਤੀਆਂ ਹਨ ਜੋ ਕਿ ਬੱਚਿਆਂ ਲਈ ਸਕੂਲਾਂ ਵਿੱਚ ਬੈਠਣ ਵਾਸਤੇ ਅਨਸੇਫ ਹਨ ਔਰ ਉਨ੍ਹਾਂ ਦਾ ਐਸਟੀਮੇਟ ਵੀ ਲਗਾ ਕੇ ਦਿੱਤਾ ਹੈ। ਮੇਰੇ ਕੋਲ ਇਸ ਦੀਆਂ ਡੀਟੇਲਜ਼ ਹਨ, ਜੇਕਰ ਮੰਤਰੀ ਜੀ ਚਾਹੁਣ ਤਾਂ ਮੈਂ ਇਹ ਪਰੋਵਾਈਡ ਕਰ ਸਕਦਾ ਹਾਂ। ਸਰਕਾਰ ਨੇ ਇਸ ਹਾਊਸ ਦੇ ਵਿੱਚ 139 ਬਿਲਡਿੰਗਾਂ ਬਾਰੇ ਦੱਸਿਆ ਹੈ। ਕੀ ਮੰਤਰੀ ਜੀ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਆਉਣ ਵਾਲਾ ਅਕਾਦਮਿਕ ਸੈਸ਼ਨ ਜੋ ਕਿ ਸ਼ੁਰੂ ਹੋਣ ਵਾਲਾ ਹੀ ਹੈ, ਉਸ ਤੋਂ ਜਿਹੜੀਆਂ ਬਿਲਡਿੰਗਾਂ ਰਿਪੇਅਰ ਨਾਲ ਠੀਕ ਹੋ ਸਕਦੀਆਂ ਹਨ ਔਰ ਜਿੰਨ੍ਹਾਂ ਨੂੰ ਬੈਠਣ ਵਾਸਤੇ ਇਸਤੇਮਾਲ ਕੀਤਾ ਜਾ ਸਕਦਾ ਹੈ, ਉਨ੍ਹਾਂ ਵਾਸਤੇ ਕਿੰਨਾ ਪੈਸਾ ਐਲੋਕੇਟ ਕੀਤਾ ਗਿਆ ਹੈ ਔਰ ਉਹ ਕਿੰਨੀ ਦੇਰ ਵਿੱਚ ਰਿਪੇਅਰ ਕਰਵਾ ਦਿੱਤੀਆਂ ਜਾਣਗੀਆਂ ?

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਕਿਸੇ ਵੀ ਅਨਸੇਫ ਬਿਲਡਿੰਗ ਦੇ ਵਿੱਚ ਕੋਈ ਕਲਾਸ ਨਹੀਂ ਲਗਦੀ ਔਰ ਜਿਹੜੀਆਂ ਬਿਲਡਿੰਗਾਂ ਬਨਾਉਣ ਵਾਲੀਆਂ ਹਨ ਉਨ੍ਹਾਂ ਦੇ ਬਨਾਉਣ ਲਈ ਯਤਨ ਕੀਤੇ ਜਾ ਰਹੇ ਹਨ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਹੋਰ ਇਲੈਬੋਰੇਟ ਕਰਨਾ ਚਾਹੁੰਦਾ ਹਾਂ।

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਹੁਣ ਤੁਸੀਂ ਬੈਠੋ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਸ੍ਰੀ ਸੁਰਿੰਦਰ ਕਪੂਰ ਜੀ ਸਾਡੇ ਪਲਾਨਿੰਗ ਬੋਰਡ ਦੇ ਚੇਅਰਮੈਨ ਹਨ। ਮੇਰੇ ਸਾਥੀ ਮਾਨਯੋਗ ਮੈਂਬਰ ਸਾਹਿਬ ਨੂੰ ਸ਼ਾਇਦ ਇਸ ਗੱਲ ਦਾ ਪਤਾ ਨਾ ਹੋਵੇ ਕਿਉਂਕਿ ਉਨ੍ਹਾਂ ਨੇ ਇਹ ਮੀਟਿੰਗ ਅਟੈਂਡ ਨਹੀਂ ਕੀਤੀ ਸੀ। ਸਰਕਾਰ ਨੇ ਪਿਛਲੀ ਮੀਟਿੰਗਾਂ ਵਿੱਚ 20 ਲੱਖ ਰੁਪਏ ਰਿਪੇਅਰ ਵਾਸਤੇ ਦਿੱਤੇ ਹਨ ਜਿਹੜੇ ਕਿ ਸਮੁੱਚੇ ਜ਼ਿਲ੍ਹੇ ਦੇ ਸਕੂਲਾਂ ਦੀਆਂ ਇਮਾਰਤਾਂ ਦੀ ਰਿਪੇਅਰ ਵਾਸਤੇ ਹਨ। ਸਪੀਕਰ ਸਾਹਿਬ ਹੁਣ ਮੈਂ ਆਪ ਜੀ ਦੇ ਰਾਹੀਂ ਸਿੱਖਿਆ ਮੰਤਰੀ ਨੂੰ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਬਾਕੀ ਬਿਲਡਿੰਗਾਂ ਰਿਪੇਅਰ ਵਾਸਤੇ ਰਹਿੰਦੀਆਂ ਹਨ, ਉਹ ਕਿੰਨੀ ਦੇਰ ਵਿੱਚ ਰਿਪੇਅਰ ਕਰ ਦਿੱਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਬੜੀ ਡੀਟੇਲ ਦੇ ਵਿੱਚ ਦੱਸਿਆ ਹੈ। ਜ਼ਿਲ੍ਹੇ ਵਿੱਚ ਡਿਪਟੀ ਕਮਿਸ਼ਨਰ ਕੋਲ ਵੀ ਕੁਝ ਫੰਡ ਹੁੰਦੇ ਹਨ ਉਹ ਵੀ ਇਸ ਵਾਸਤੇ ਵਰਤੇ ਜਾਂਦੇ ਹਨ। ਪਲਾਨਿੰਗ ਬੋਰਡ ਵੀ ਪੈਸੇ ਦੇ ਰਿਹਾ ਹੈ ਔਰ ਡੀ.ਸੀ. ਸਾਹਿਬ ਵੀ ਦੇ ਰਹੇ ਹਨ। ਮੁੱਖ ਮੰਤਰੀ ਸਾਹਿਬ ਨੇ ਵੀ ਇੱਛਾ ਪ੍ਰਗਟ ਕੀਤੀ ਸੀ ਕਿ ਅਨਟਾਈਡ ਫੰਡ ਦੇ ਵਿਚੋਂ ਵੀ ਬਿਲਡਿੰਗਾਂ ਵਾਸਤੇ ਪੈਸੇ ਦਿੱਤੇ ਜਾਣ। ਸੋ, ਸਰਕਾਰ ਪੂਰੀ ਤਰ੍ਹਾਂ ਯਤਨਸ਼ੀਲ ਹੈ ਅਤੇ ਬੱਚਿਆਂ ਦੇ ਬੈਠਣ ਵਾਲੀਆਂ ਬਿਲਡਿੰਗਾਂ ਜੋ ਹਨ, ਉਨ੍ਹਾਂ ਨੂੰ ਪੂਰਾ ਕਰਾਇਆ ਜਾ ਰਿਹਾ ਹੈ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਠੀਕ ਨਹੀਂ ਦਿੱਤਾ ਗਿਆ। ਮੈਨੂੰ ਸਵਾਲ ਦਾ ਜਵਾਬ ਠੀਕ ਲੈ ਲੈਣ ਦਿਓ।

**ਸ੍ਰੀ ਸਪੀਕਰ** : ਸਿੱਖਿਆ ਮੰਤਰੀ ਜੀ ਨੇ ਬੜੀ ਤਫਸੀਲ ਦੇ ਨਾਲ ਜਵਾਬ ਦੇ ਦਿੱਤਾ ਹੈ। ਉਨ੍ਹਾਂ ਨੇ ਦੋ ਗੱਲਾਂ ਕੀਤੀਆਂ ਹਨ ਕਿ ਜਿਹੜੀਆਂ ਅਨਸੇਫ ਬਿਲਡਿੰਗਾਂ ਹਨ, ਉਨ੍ਹਾਂ ਵਿੱਚ ਕਲਾਸਾਂ ਨਹੀਂ ਲੱਗ ਰਹੀਆਂ ਹਨ ਔਰ ਬਾਕੀ ਵਾਸਤੇ ਯਤਨ ਕੀਤੇ ਜਾ ਰਹੇ ਹਨ। ਸ਼ਾਇਦ ਤੁਸੀਂ ਇਸ ਬਾਰੇ ਸਮਝ ਨਹੀਂ ਸਕੇ।

---

## Starred Question No. 1898*

**Mr. Speaker**: Extension has been asked for in respect of Starred Question No. 1898, which I have allowed.

---

*For Starred Question No. 1898 and reply thereto, please see PVS Debates dated 6th April, 1994.

ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1861 ਅਤੇ 1787

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ ।)

------

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1885*

**ਸ਼੍ਰੀ ਸਪੀਕਰ :** ਇਸ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਹੈ, ਜਿਹੜੀ ਕਿ ਮੈਂ ਅਲਾਓ ਕਰ ਦਿੱਤੀ ਹੈ ।

------

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1862

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

------

ਰਾਜ ਵਿਚ ਬਾਲ-ਚਿਕਿਤਸਾ ਹਸਪਤਾਲਾਂ ਦੀ ਗਿਣਤੀ

*1907. **ਡਾਕਟਰ ਮਹਿੰਦਰ ਕੁਮਾਰ ਰਿਨਵਾ :** ਕੀ ਸਿਹਤ ਅਤੇ ਪਰਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਬਾਲ-ਚਿਕਿੱਤਸਾ ਹਸਪਤਾਲਾਂ ਦੀ ਗਿਣਤੀ ਕਿੰਨੀ ਹੈ ਅਤੇ ਉਹ ਕਿਥੇ ਕਿਥੇ ਸਥਿਤ ਹਨ ਅਤੇ ਉਕਤ ਹਰ ਇਕ ਹਸਪਤਾਲ ਵਿਚ ਬਿਸਤਰਿਆਂ ਦੀ ਗਿਣਤੀ ਕਿੰਨੀ ਕਿੰਨੀ ਹੈ?

**ਸਰਦਾਰ ਹਰਚਰਨ ਸਿੰਘ ਬਰਾੜ :** ਪੰਜਾਬ ਵਿੱਚ ਕੇਵਲ ਇੱਕ ਹੀ ਬੱਚਿਆਂ ਦਾ ਹਸਪਤਾਲ ਹੈ ਜੋ ਕਿ ਬਠਿੰਡਾ ਸ਼ਹਿਰ ਵਿੱਚ ਸਥਿਤ ਹੈ ਅਤੇ ਇਸ ਹਸਪਤਾਲ ਵਿੱਚ 100 ਬਿਸਤਰੇ ਰੱਖੇ ਗਏ ਹਨ ।

**ਡਾਕਟਰ ਮਹਿੰਦਰ ਕੁਮਾਰ ਰਿਨਵਾ :** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਦੇ ਹਸਪਤਾਲਾਂ ਵਿੱਚ ਬੱਚਿਆਂ ਦੇ ਇਲਾਜ ਦਾ ਕੀ ਪ੍ਰਬੰਧ ਹੈ?

**ਮੰਤਰੀ :** ਪੰਜਾਬ ਸਟੇਟ ਵਿਚ 26 ਹੋਰ ਹਸਪਤਾਲ ਹਨ ਜਿਨ੍ਹਾਂ ਵਿੱਚ ਬੱਚਿਆਂ ਦੇ ਵਾਰਡ ਹਨ । ਇਨ੍ਹਾਂ ਵਿੱਚ ਟੋਟਲ 449 ਬੈੱਡਾਂ ਦੀ ਸਟਰੈਂਥ ਹੈ । ਇਸ ਤੋਂ ਇਲਾਵਾ 91 ਕਮਿਊਨਿਟੀ ਸੈਂਟਰ ਹਨ । ਹਰ ਕਮਿਊਨਿਟੀ ਸੈਂਟਰ ਵਿੱਚ 4 ਬੱਚਿਆਂ ਦੇ ਬੈੱਡ ਹਨ । ਇਸ ਤਰ੍ਹਾਂ ਇਹ ਟੋਟਲ ਸਟਰੈਂਥ 364 ਬਣਦੀ ਹੈ । ਇਸ ਪ੍ਰਕਾਰ ਬੈਡਾਂ ਦੀ ਕੁੱਲ ਗਿਣਤੀ 913 ਹੈ ।

*For Starred Question No. 1885 and reply thereto, please see P.V.S Debates dated 6th April, 1994

**ਸ੍ਰੀ ਸਜਵਾਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਡਿਸਪੈਂਸਰੀਆਂ ਅਤੇ ਹਸਪਤਾਲ ਤਾਂ ਬਣ ਜਾਂਦੇ ਹਨ। ਲੇਕਿਨ ਬਾਰਡਰ ਦੇ ਏਰੀਏ ਵਿੱਚ ਜਿਹੜੀਆਂ ਡਿਸਪੈਂਸਰੀਆਂ ਬਣੀਆਂ ਹਨ ਉਹ ਬੜੀ ਦੇਰ ਤੋਂ ਡਾਕਟਰਾਂ ਤੋਂ ਖਾਲੀ ਪਈਆਂ ਹਨ। ਮੰਤਰੀ ਜੀ ਉਥੇ ਡਾਕਟਰ ਕਦੋਂ ਤੱਕ ਭੇਜ ਦੇਣਗੇ ?

**ਮੰਤਰੀ :** ਕਿਰਪਾ ਕਰਕੇ ਮੈਂਬਰ ਸਾਹਿਬ ਆਪਣਾ ਪ੍ਰਸ਼ਨ ਰਿਪੀਟ ਕਰ ਦੇਣ।

**ਸ੍ਰੀ ਸਪੀਕਰ :** ਸਜਵਾਰ ਸਿੰਘ ਜੀ, ਆਪਣੀ ਸਪਲੀਮੈਂਟਰੀ ਦੁਬਾਰਾ ਕਹਿ ਦਿਉ।

**ਸ੍ਰੀ ਸਜਵਾਰ ਸਿੰਘ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਾਰਡਰ ਏਰੀਏ ਦੀਆਂ ਡਿਸਪੈਂਸਰੀਆਂ ਵਿੱਚ ਡਾਕਟਰਾਂ ਦੀਆਂ ਖਾਲੀ ਪਈਆਂ ਅਸਾਮੀਆਂ ਨੂੰ ਇਹ ਕਿੰਨੀ ਛੇਤੀ ਭਰ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਇਸ ਪ੍ਰਸ਼ਨ ਵਿਚੋਂ ਤਾਂ ਇਹ ਸਪਲੀਮੈਂਟਰੀ ਨਹੀਂ ਬਣਦੀ। ਲੇਕਿਨ ਫਿਰ ਵੀ ਮੈਂ ਦੱਸ ਦਿਆਂ ਕਿ ਜਦੋਂ ਵੀ ਸਾਡੇ ਕੋਲ ਡਾਕਟਰਾਂ ਦੀ ਲਿਸਟ ਪਹੁੰਚੀ, ਡਾਕਟਰ ਲਗਾ ਦਿੱਤੇ ਜਾਣਗੇ।

---

**ਸਰਕਾਰੀ ਸਕੂਲਾਂ ਵਿਚ ਨਰਸਰੀ ਦੀਆ ਕਲਾਸ ਸ਼ੁਰੂ ਕਰਨਾ**

*1899. (1) **ਸ੍ਰੀ ਭਗਵਾਨ ਦਾਸ ਅਰੋੜਾ**
(2) **ਸਰਦਾਰ ਦਰਸ਼ਨ ਸਿੰਘ ਬਰਾੜ** : ਕੀ ਸਿੱਖਿਆ ਮੰਤਰੀ
(3) **ਸਰਦਾਰ ਹਰਮਿੰਦਰ ਸਿੰਘ ਜੱਸੀ**

ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਵੱਖ-ਵੱਖ ਸਰਕਾਰੀ ਸਕੂਲਾਂ ਵਿਚ ਨਰਸਰੀ ਦੀਆਂ ਕਲਾਸਾਂ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਜੇਕਰ ਨਹੀਂ ਤਾਂ ਉਸ ਦੇ ਕੀ ਕਾਰਨ ਹਨ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਰਾਜ ਦੇ ਵੱਖ ਵੱਖ ਸਕੂਲਾਂ ਵਿੱਚ ਨਰਸਰੀ ਜਮਾਤਾਂ ਚਾਲੂ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਵਿਚਾਰ-ਅਧੀਨ ਨਹੀਂ ਹੈ। ਪੰਜਾਬ ਰਾਜ ਵਿੱਚ ਪ੍ਰਾਇਮਰੀ ਸਿੱਖਿਆ ਲਾਜ਼ਮੀ ਸਿੱਖਿਆ ਐਕਟ, 1960 ਅਧੀਨ ਪ੍ਰਦਾਨ ਕੀਤੀ ਜਾਂਦੀ ਹੈ ਜਿਸ ਅਧੀਨ 6 ਸਾਲਾਂ ਦੀ ਉਮਰ ਦੇ ਬੱਚੇ ਪ੍ਰਾਇਮਰੀ ਸਕੂਲਾਂ ਵਿੱਚ ਦਾਖਲ ਕੀਤੇ ਜਾਂਦੇ ਹਨ, ਉਦੋਂ ਤੱਕ ਨਰਸਰੀ ਪੱਧਰ ਦੀ ਉਮਰ ਲੰਘ ਚੁੱਕੀ ਹੁੰਦੀ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਈਵੇਟ ਅੰਗਰੇਜ਼ੀ ਸਕੂਲ ਹਨ ਉਨ੍ਹਾਂ ਸਕੂਲਾਂ ਵਿੱਚ ਬੱਚੇ ਨਰਸਰੀ ਦੀ ਕਲਾਸ ਤੋਂ ਚਾਰ ਸਾਲ ਦੇ ਬੱਚੇ ਪੜ੍ਹਨ ਲਗ ਜਾਂਦੇ ਹਨ। ਸਾਡੀ ਪੰਜਾਬ ਸਰਕਾਰ ਆਖਣੇ ਸਰਕਾਰੀ

ਸਕੂਲਾਂ ਵਿੱਚ 6 ਸਾਲ ਦੇ ਬੱਚੇ ਨੂੰ ਦਾਖਲ ਕਰਦੀ ਹੈ। ਕੀ ਉਹ ਚਾਰ ਸਾਲ ਦੇ ਬੱਚੇ ਨੂੰ ਨਰਸਰੀ ਦੀ ਕਲਾਸ ਤੋਂ ਪੜ੍ਹਾਈ ਸ਼ੁਰੂ ਨਹੀਂ ਕਰਵਾ ਸਕਦੀ, ਕਿਉਂਕਿ 6 ਸਾਲ ਦਾ ਬੱਚਾ ਤਾਂ ਪੜ੍ਹਦਾ ਹੀ ਨਹੀਂ, ਵਿਗੜ ਜਾਂਦਾ ਹੈ? (ਸ਼ੋਰ) (ਵਿਘਨ)

**ਮੰਤਰੀ:** ਸਰ, ਮੈਨੂੰ ਇਹ ਸਪਲੀਮੈਂਟਰੀ ਕੋਈ ਕਲੀਅਰ ਨਹੀਂ ਹੋਈ।

**ਸ਼੍ਰੀ ਸਪੀਕਰ:** ਸਰਦਾਰ ਦਰਸ਼ਨ ਸਿੰਘ ਜੀ, ਖੁੱਲ੍ਹ ਕੇ ਬੋਲੋ। ਮੰਤਰੀ ਜੀ ਨੂੰ ਸਪਲੀਮੈਂਟਰੀ ਦੀ ਸਮਝ ਨਹੀਂ ਲੱਗੀ।

**ਸਰਦਾਰ ਦਰਸ਼ਨ ਸਿੰਘ ਬਰਾੜ:** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਸਕੂਲਾਂ ਵਿੱਚ ਬੱਚਾ ਚਾਰ ਸਾਲ ਦੀ ਉਮਰ ਤੋਂ ਨਰਸਰੀ ਦੀ ਕਲਾਸ ਵਿਚ ਪੜ੍ਹਨਾ ਸ਼ੁਰੂ ਕਰ ਦਿੰਦਾ ਹੈ। ਕੀ ਸਰਕਾਰ ਆਪਣੇ ਸਕੂਲਾਂ ਵਿੱਚ 6 ਸਾਲ ਦੀ ਬਜਾਏ 4 ਸਾਲ ਦੇ ਬੱਚੇ ਨੂੰ ਨਰਸਰੀ ਦੀ ਕਲਾਸ ਤੋਂ ਪੜ੍ਹਾਉਣ ਬਾਰੇ ਵਿਚਾਰ ਰੱਖਦੀ ਹੈ?

**ਮੰਤਰੀ:** ਸਪੀਕਰ ਸਾਹਿਬ, ਸਰਕਾਰ 6 ਸਾਲ ਦੀ ਉਮਰ ਨੂੰ ਘਟਾਉਣ ਬਾਰੇ ਵਿਚਾਰ ਕਰ ਰਹੀ ਹੈ।

------

**ਜ਼ਿਲ੍ਹਾ ਮਾਨਸਾ ਵਿਚ ਸਰਕਾਰੀ ਸਕੂਲਾਂ ਨੂੰ ਅਪਗਰੇਡ ਕਰਨਾ**

*1866. (1) **ਸਰਦਾਰ ਸ਼ੇਰ ਸਿੰਘ ਗੱਗੋਵਾਲ**
(2) **ਸਰਦਾਰ ਕਿਰਪਾਲ ਸਿੰਘ ਮਾਖਾ:** } : ਕੀ ਸਿੱਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਜਿਲ੍ਹਾ ਮਾਨਸਾ ਵਿਚ ਮਾਲੀ ਸਾਲ 1994-95 ਦੇ ਦੌਰਾਨ ਕਿਸੀ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲ ਨੂੰ ਕ੍ਰਮਵਾਰ ਮਿਡਲ ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲ ਦੇ ਪੱਧਰ ਤੱਕ ਅਪਗ੍ਰੇਡ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਕਿੰਨੀ ਹੈ?

**ਸਰਦਾਰ ਲਖਮੀਰ ਸਿੰਘ ਰੰਧਾਵਾ:** ਸਾਲ 1994-95 ਦੌਰਾਨ ਸਰਕਾਰ ਵਲੋਂ 300 ਪ੍ਰਾਇਮਰੀ ਸਕੂਲਾਂ ਤੋਂ ਮਿਡਲ ਸਕੂਲਾਂ 120 ਮਿਡਲ ਸਕੂਲ ਤੋਂ ਹਾਈ ਅਤੇ 120 ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਦਾ ਪੱਧਰ ਉੱਚਾ ਕਰਨ ਦੀ ਤਜਵੀਜ਼ ਹੈ। ਇਹਨਾਂ ਸਕੂਲਾਂ ਦੀ ਜ਼ਿਲ੍ਹਾਵਾਰ ਵੰਡ ਬਾਰੇ ਅਜੇ ਤੱਕ ਕੋਈ ਫੈਸਲਾ ਨਹੀਂ ਲਿਆ ਗਿਆ।

**Mr. Speaker** ; Question Hour is over. The remaining questions shall be deemed to have been answered under Rule 38 of the Rules of Procedure and conduct of Business in the Punjab Vidhan Sabha.

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਜ਼ਿਲ੍ਹਾ ਸੰਗਰੂਰ ਵਿਚ ਪ੍ਰਾਇਮਰੀ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

*1825. (1) **ਪੰਡਿਤ ਸੋਮ ਦੱਤ ਸ਼ਰਮਾ**
(2) **ਸਰਦਾਰ ਜਸਬੀਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਸੰਗਰੂਰ ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਇਸ ਸਮੇਂ ਜੋ ਜੇ.ਬੀ.ਟੀ. ਅਧਿਆਪਕਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀਤੀ ਗਈ/ਕੀਤੇ ਜਾਣ ਵਾਲੀ ਕਾਰਵਾਈ ਦੇ ਵੇਰਵੇ ਕੀ ਹਨ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਜ਼ਿਲ੍ਹਾ ਸੰਗਰੂਰ ਵਿੱਚ ਜੇ.ਬੀ.ਟੀ. ਟੀਚਰਾਂ ਦੀਆਂ 101 ਆਸਾਮੀਆਂ ਖਾਲੀ ਹਨ। ਇਨ੍ਹਾਂ ਵਿਚੋਂ 37 ਤੇ ਪਹਿਲਾਂ ਹੀ ਈ.ਟੀ.ਟੀ. ਉਮੀਦਵਾਰਾਂ ਨੂੰ ਬਿਲਕੁਲ ਆਰਜ਼ੀ ਤੌਰ ਤੇ 89 ਦਿਨਾਂ ਲਈ ਨਿਯੁਕਤ ਕੀਤਾ ਜਾ ਚੁੱਕਾ ਹੈ। ਵਿਭਾਗੀ ਚੋਣ ਕਮੇਟੀ ਵਲੋਂ ਚੁਣੇ ਗਏ ਹੋਰ ਉਮੀਦਵਾਰ ਛੇਤੀ ਲਗਾਏ ਜਾ ਰਹੇ ਹਨ।

---

## ਜ਼ਿਲ੍ਹਾ ਸੰਗਰੂਰ ਵਿੱਚ ਸਰਕਾਰੀ ਸਕੂਲ ਅਪਗ੍ਰੇਡ ਕਰਨੇ

*1827. (1) **ਪੰਡਿਤ ਸੋਮ ਦੱਤ ਸ਼ਰਮਾ**
(2) **ਸਰਦਾਰ ਜਸਬੀਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਵਿੱਤੀ ਸਾਲ 1994-95 ਦੇ ਦੌਰਾਨ ਜ਼ਿਲ੍ਹਾਂ ਸੰਗਰੂਰ ਵਿਚ ਸਰਕਾਰੀ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਨੂੰ ਕ੍ਰਮਵਾਰ ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਪੱਧਰ ਤੱਕ ਅਪਗ੍ਰੇਡ ਕਰਨ ਦਾ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ?

**ਸਰਦਾਰ ਲਖਮੀਰ ਸਿੰਘ ਰੰਧਾਵਾ :** ਸਾਲ 1994-95 ਦੌਰਾਨ ਸਰਕਾਰ ਵਲੋਂ 300 ਪ੍ਰਾਇਮਰੀ ਸਕੂਲਾਂ ਤੋਂ ਮਿਡਲ ਸਕੂਲ, 120 ਮਿਡਲ ਸਕੂਲਾਂ ਤੋਂ ਹਾਈ ਅਤੇ 120 ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਦਾ ਪੱਧਰ ਉਚਾ ਕਰਨ ਦੀ ਤਜਵੀਜ਼ ਹੈ। ਇਹਨਾਂ ਸਕੂਲਾਂ ਦੀ ਜਿਲ੍ਹਾਵਾਰ ਵੰਡ ਬਾਰੇ ਅਜੇ ਤੱਕ ਫੈਸਲਾ ਨਹੀਂ ਲਿਆ ਗਿਆ।

**Mr. Speaker** : Presentation of Bud get Estimates for the year 1994-95 I would request the Hon-Members not to raise any point of order during the speech of the Finance Minister as perour past practice. Finance Minister Sahib (Thumping)

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ)** : ਸ਼੍ਰੀਮਾਨ ਜੀ, ਸਾਲ 1994-95 ਲਈ ਪੰਜਾਬ ਦਾ ਬਜਟ ਪੇਸ਼ ਕਰਨਾ ਮੇਰੇ ਲਈ.. .. .. ..

**ਸ਼੍ਰੀ ਮਦਨ ਮੋਹਨ ਮਿੱਤਲ :** ** ** **

**Mr Speaer** : This is no point of Order. As I have already stated that during Finance Minister's speech, It is the old practice that nobody should raise any Point of Order.
(Interruption) You will get lot of time for discussion. Please sit down. Please resume your seat (Interruption)

**ਵਿੱਤ ਮੰਤਰੀ** : ਸਪੀਕਰ ਸਾਹਿਬ, ਭਾਸ਼ਣ ਸੁਣਨ ਤੋਂ ਬਾਅਦ ਤਾਂ ਕੋਈ ਕਮੈਂਟ ਕਰ ਸਕਦੇ ਸੀ, ਲੇਕਿਨ ਪਹਿਲਾਂ ਇਨ੍ਹਾਂ ਨੂੰ ਕਿਥੋਂ ਸੁਪਨਾ ਆ ਗਿਆ, 'ਖ੍ਵਾਬ ਆ ਗਿਆ? ਕੀ ਇਹ ਜੋਤਸ਼ੀ ਹਨ? ਇਸ ਬਜਟ ਵਿਚ ਕਿਸਾਨਾਂ ਵਾਸਤੇ ਵੀ ਪ੍ਰੋਵੀਜ਼ਨ ਹੈ, ਕਰਮਚਾਰੀਆਂ ਵਾਸਤੇ ਵੀ ਹੈ, ਅਨ-ਇੰਮਪਲਾਇਮੈਂਟ ਵਾਸਤੇ ਵੀ ਹੈ, ਸਾਰਿਆਂ ਲਈ ਹੈ.. .. (ਵਿਘਨ)
ਮਹਾਨ ਤਬਦੀਲੀ ਲਿਆਂਦੀ, ਉਥੇ ਦਹਿਸ਼ਤਗਰਦੀ ਉਤੇ.. .. .. .. .. (ਵਿਘਨ)

**ਸ਼੍ਰੀ ਮਦਨ ਮੋਹਨ ਮਿੱਤਲ** : ਡੰਕਲ ਤਜਵੀਜ਼ਾਂ ਦਾ ਕੋਈ ਵਿਰੋਧ ਨਹੀਂ, ਕਿਸਾਨਾਂ ਲਈ ਕੁਝ ਨਹੀਂ (ਇਸ ਸਮੇਂ ਸ਼੍ਰੀ ਸੱਤ ਪਾਲ ਗੁਸਾਈ, ਮੈਂਬਰ, ਬੀ. ਜੇ. ਪੀ. ਵਲੋਂ ਸਦਨ ਵਿਚ ਪੈਂਫਲੈਂਟ ਸੁੱਟੇ ਗਏ।)

**Mr. Speaker** : Please leave this House. Throw these papers out. (Interuption) Do not misbehave inside the House. None is to misbehave in this House like this.

## WALK-OUT

(At this stage , Members belonging to B. J. P., present in the House, staged a walk-out. While going outside they were raising slogans**).

**Mr. Speaker** : Slogans are not to be recorded. Do not let them come for full day. They will not be allowed now. They are expelled for the day,

**Expunged not recorded as ordered by the Chair,

## PRESENTATION OF BUDGET ESTIMATES FOR THE YEAR 1994-95

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ):** ਸ੍ਰੀ ਮਾਨ ਜੀ, ਸਾਲ 1994-95 ਲਈ ਪੰਜਾਬ ਦਾ ਬਜਟ ਪੇਸ਼ ਕਰਨਾ ਮੇਰੇ ਲਈ ਮਾਣ ਵਾਲੀ ਗੱਲ ਹੈ। ਸਾਡੀ ਸਰਕਾਰ ਵਲੋਂ ਪੇਸ਼ ਕੀਤਾ ਜਾ ਰਿਹਾ ਇਹ ਤੀਜਾ ਕਰ ਰਹਿਤ ਸਾਲਾਨਾ ਬਜਟ ਹੈ। ਸਾਡੀ ਸਰਕਾਰ ਨੇ ਆਪਣੇ ਕਾਰਜਕਾਲ ਦੇ ਪਹਿਲੇ ਸਾਲ ਦੇ ਦੌਰਾਨ ਹੀ ਰਾਜ ਵਿੱਚ ਆਮ ਵਰਗੀ ਹਾਲਤ ਅਤੇ ਅਮਨ ਤੇ ਸ਼ਾਂਤੀ ਦੀ ਮੁੜ ਬਹਾਲੀ ਲਈ ਲੋੜੀਂਦੇ ਯਤਨ ਕੀਤੇ। ਸਾਡਾ ਰਾਜ ਇਕ ਦਹਾਕੇ ਤੋਂ ਵੀ ਵੱਧ ਸਮੇਂ ਤੋਂ ਲਗਾਤਾਰ ਮੁਸੀਬਤ ਅਤੇ ਦਹਿਸ਼ਤ ਵਿਚੋਂ ਲੰਘਿਆ ਹੈ। ਦਹਿਸ਼ਤਗਰਦੀ ਦੇ ਵਿਰੁੱਧ ਲੜਾਈ ਲੜਦੇ ਸਮੇਂ ਦ੍ਰਿੜ ਹੌਂਸਲੇ ਅਤੇ ਪੱਕੇ ਇਰਾਦੇ ਦੀ ਲੋੜ ਸੀ। ਮੈਨੂੰ ਇਹ ਦੱਸਣ ਵਿਚ ਫਖਰ ਮਹਿਸੂਸ ਹੋ ਰਿਹਾ ਹੈ ਕਿ ਸਾਡੇ ਮੁੱਖ ਮੰਤਰੀ ਸ: ਬੇਅੰਤ ਸਿੰਘ ਦੀ ਨਿਧੜਕ ਅਗਵਾਈ ਹੇਠ ਸਰਕਾਰ ਨੇ ਆਪਣਾ ਕਾਰਜਭਾਰ ਸੰਭਾਲਣ ਦੇ ਤੁਰੰਤ ਬਾਅਦ ਹੀ ਬਹਾਦਰ ਪੰਜਾਬੀਆਂ ਦੇ ਸਹਿਯੋਗ ਅਤੇ ਸੁਰੱਖਿਆ ਸੈਨਾਵਾਂ ਦੀ ਸਹਾਇਤਾ ਨਾਲ ਜਿਥੇ ਸੁਰੱਖਿਅਤ ਮਾਹੌਲ ਸਿਰਜਣ ਵਿੱਚ ਮਹਾਨ ਤਬਦੀਲੀ ਲਿਆਂਦੀ ਉਥੇ ਦਹਿਸ਼ਤਗਰਦੀ ਉਤੇ ਕਾਬੂ ਪਾਉਣ ਅਤੇ ਪੰਜਾਬ ਦੇ ਸਹਿਮੇ ਲੋਕਾਂ ਦੇ ਚਿਹਰਿਆਂ ਤੇ ਫਿਰ ਮੁਸਕਾਨਾਂ ਮੋੜ ਲਿਆਉਣ ਲਈ ਵੀ ਭਰਪੂਰ ਸਫਲ ਯਤਨ ਕੀਤੇ। ਇਨ੍ਹਾਂ ਬਾਰੇ ਮੈਨੂੰ ਇਹ ਸ਼ਬਦ ਸੱਚ ਜਾਪਦੇ ਹਨ—

"ਬਨ ਆਪਨੇ ਸਫੀਨੇ ਕਾ ਨਾਖੁਦਾ ਐ ਦੋਸਤ,
ਬੁਲੰਦ ਅਜ਼ਮ ਹਵਾਓਂ ਕਾ ਰੁਖ ਬਦਲਤੇ ਹੈਂ।"

ਇਸਦੇ ਨਾਲ ਹੀ ਜਮਹੂਰੀ ਢੰਗ ਨਾਲ ਚੁਣੇ ਹੋਏ ਨੁਮਾਇੰਦਿਆਂ ਨੇ ਸ਼ਹਿਰੀ ਸਥਾਨਕ ਸੰਸਥਾਵਾਂ ਅਤੇ ਦਿਹਾਤੀ ਪੰਚਾਇਤਾਂ ਵਿੱਚ ਮੁੱਢਲੀ ਪੱਧਰ ਤੇ ਵੀ ਆਪਣਾ ਕਾਰਜਭਾਰ ਸੰਭਾਲ ਲਿਆ। ਸਾਡੀ ਸਰਕਾਰ ਦੁਆਰਾ ਆਪਣੇ ਪਹਿਲੇ ਸਾਲ ਵਿੱਚ ਕੀਤੇ ਸ਼ਾਨਦਾਰ ਸੁਧਾਰਾਂ ਸਦਕਾ ਦੂਜੇ ਸਾਲ 1993-94 ਵਿੱਚ ਆਰਥਿਕ ਵਿਕਾਸ ਦੀ ਗਤੀ ਤੇਜ਼ ਕਰਨ ਵਿਚ ਮਦਦ ਮਿਲੀ। ਰਾਜ ਵਿਚੋਂ ਪਰਵਾਸ ਕੀਤੇ ਲੋਕਾਂ ਦਾ ਰਾਜ ਵਿਚ ਪਰਤਣਾ ਅਤੇ ਏਥੇ ਪੂੰਜੀ ਦਾ ਮੁੜ ਲੱਗਣਾ ਆਰੰਭ ਹੋ ਗਿਆ ਹੈ। ਹਾਲ ਹੀ ਦੇ ਗੜਬੜੀ ਵਾਲੇ ਸਮੇਂ ਦੇ ਦੌਰਾਨ, ਸੈਲਾਨੀ ਵੀ ਸਾਡੇ ਰਾਜ ਵਿੱਚ ਸਫ਼ਰ ਕਰਨ ਤੋਂ ਡਰਦੇ ਸਨ। ਇਹ ਗੱਲ ਉਦਯੋਗ ਪ੍ਰਤੀ ਪ੍ਰਗਟਾਏ ਗਏ ਦ੍ਰਿੜ ਵਿਸ਼ਵਾਸ ਦਾ ਪ੍ਰਤੀਕ ਹੈ ਕਿ ਹੁਣ ਰਾਜ ਤੋਂ ਬਾਹਰਲੇ ਅਤੇ ਵਿਦੇਸ਼ੀ ਸਨਅੱਤਕਾਰਾਂ ਨੂੰ ਵੀ ਰਾਜ ਵਿੱਚ ਸਰਮਾਇਆ ਲਾਉਣ ਲਈ ਪਰੇਰਿਤ ਕੀਤਾ ਜਾ ਰਿਹਾ ਹੈ। ਇਸ ਸੁਧਰੇ ਹੋਏ ਸਨਅੱਤੀ ਮਾਹੌਲ ਦੇ ਸਿੱਟੇ ਵਜੋਂ ਵਧੇਰੇ ਰੋਜ਼ਗਾਰ ਦੇ ਮੌਕੇ ਪੈਦਾ ਹੋਏ ਹਨ। ਭਾਵੇਂ ਸਾਡੀ ਸਰਕਾਰ ਲੋਕਾਂ ਨੂੰ ਸਰਵਪੱਖੀ ਵਿਕਾਸ ਦੇ ਲਾਭ ਦੇਣ ਵਿਚ ਰੁੱਝੀ ਹੋਈ ਸੀ ਤਾਂ ਵੀ ਅਸੀਂ, ਬਾਹਰੀ ਤਾਕਤਾਂ ਦੁਆਰਾ ਉਕਸਾਏ ਹੋਏ ਦਹਿਸ਼ਤਗਰਦੀ ਦੇ ਖਤਰੇ ਪ੍ਰਤੀ ਬਹੁਤ ਜ਼ਿਆਦਾ ਚੌਕਸੀ ਵਰਤਣ ਦੀ ਅਹਿਮ ਲੋੜ ਪ੍ਰਤੀ ਭਲੀ ਭਾਂਤ ਚਿੰਤਿਤ ਸੀ। ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੋ ਰਹੀ ਹੈ ਕਿ ਸੁਰੱਖਿਆ ਸਬੰਧੀ ਸਾਡੇ ਉਪਾਅ ਆਰਥਿਕ ਪ੍ਰਗਤੀ ਲਈ ਸਥਿਰ ਵਾਤਾਵਰਣ ਕਾਇਮ ਕਰਨ ਦੇ ਅਨੁਕੂਲ ਹੋ ਗਏ ਸਨ

ਅਮਨ ਅਤੇ ਵਿਵਸਥਾ ਦੀ ਬਹਾਲੀ ਅਤੇ ਜਾਨ-ਮਾਲ ਦੀ ਹਿਫਾਜ਼ਤ ਲਈ ਸਾਨੂੰ ਜੋ ਵੀ ਖ਼ਰਚ ਕਰਨਾ ਪਿਆ ਹੈ ਉਹ ਕੁਝ ਭੀ ਨਹੀਂ। ਦਹਿਸ਼ਤਗਰਦੀ ਹੱਥੋਂ ਪੀੜਤ ਪਰਿਵਾਰਾਂ ਦੇ ਹੰਝੂ ਪੂੰਝਣ ਉਪਰੰਤ ਸਾਡੀ ਸਰਕਾਰ ਆਪਣੀਆਂ ਪਹਿਲੇ ਦੋ ਸਾਲਾਂ ਦੀਆਂ ਵਿਲੱਖਣ ਪ੍ਰਾਪਤੀਆਂ ਨੂੰ ਹੋਰ ਠੋਸ ਬਣਾਉਣ ਦੀ ਦਿਸ਼ਾ ਵਿਚ 1994-95 ਦਾ ਸਾਲ ਵਿਕਾਸ ਨੂੰ ਸਮਰਪਿਤ ਕਰੇਗੀ। (ਥੰਪਿੰਗ) ਇਸ ਮੰਤਵ ਲਈ ਜਮਹੂਰੀਅਤ ਦੀ ਮਜ਼ਬੂਤੀ ਵਾਸਤੇ ਦੋ ਬੁਨਿਆਦੀ ਪੂਰਵ-ਸ਼ਰਤਾਂ ਪੂਰੀਆਂ ਕੀਤੀਆਂ ਜਾਣਗੀਆਂ, ਇਕ ਤਾਂ ਸੁਰੱਖਿਅਤ ਅਤੇ ਭੈ-ਰਹਿਤ ਵਾਤਾਵਰਣ ਕਾਇਮ ਰੱਖਣਾ ਅਤੇ ਦੂਸਰਾ ਆਪਣੇ ਲੋਕਾਂ ਦੀ ਬਿਹਤਰੀ ਲਈ ਵਿਕਾਸ ਦੇ ਕੰਮਾਂ ਨੂੰ ਹੱਥ ਵਿਚ ਲੈਣਾ। ਇਸ ਬਾਰੇ ਮੈਂ ਦੱਸਣਾ ਚਾਹਾਂਗਾ ਕਿ ਸਾਲ 1993-94 ਦੇ ਦੌਰਾਨ ਸਾਡੇ ਰਾਜ ਦੇ ਸਾਹਸੀ ਲੋਕਾਂ ਨੂੰ ਅਚਾਨਕ ਹੜ੍ਹਾਂ ਦੀ ਮਾਰ ਹੇਠ ਆ ਕੇ ਕੁਦਰਤ ਦੀ ਕਰੋਪੀ ਦਾ ਸਾਹਮਣਾ ਕਰਨਾ ਪਿਆ ਸੀ ਜਿਨ੍ਹਾਂ ਦਾ ਜੁਲਾਈ, 1993 ਵਿੱਚ ਰਾਜ ਦੇ 14 ਵਿਚੋਂ 13 ਜ਼ਿਲ੍ਹਿਆਂ ਤੇ ਬਹੁਤ ਮਾੜਾ ਅਸਰ ਪਿਆ ਅਤੇ ਨਾ ਪੂਰਿਆ ਜਾਣ ਵਾਲਾ ਜਾਨੀ ਤੇ ਮਾਲੀ ਨੁਕਸਾਨ ਹੋਇਆ। ਅਸੀਂ ਉਨ੍ਹਾਂ ਦਲੇਰ ਅਤੇ ਸਹਿਨਸ਼ੀਲ ਪੰਜਾਬੀਆਂ ਦੀ ਭਰਪੂਰ ਪ੍ਰਸ਼ੰਸਾ ਕਰਦੇ ਹਾਂ ਜਿਨ੍ਹਾਂ ਨੇ ਹਿੰਮਤ ਅਤੇ ਹੌਂਸਲੇ ਨਾਲ ਇਨ੍ਹਾਂ ਮੁਸੀਬਤਾਂ ਦਾ ਸਾਹਮਣਾ ਕੀਤਾ। (ਥੰਪਿੰਗ) ਪੀੜਤ ਲੋਕਾਂ ਨੂੰ ਆਸਰਾ ਅਤੇ ਸਹਾਇਤਾ ਦੇਣ ਸਮੇਂ, ਰਾਜ ਸਰਕਾਰ ਨੇ ਬਰਬਾਦ ਹੋਏ ਬੁਨਿਆਦੀ ਢਾਂਚੇ ਦੀ ਮੁੜ ਬਹਾਲੀ ਅਤੇ ਮੁੜ ਉਸਾਰੀ ਦੇ ਕੰਮ ਨੂੰ ਵੀ ਹੱਥ ਵਿਚ ਲਿਆ। ਸਾਡੀ ਸਰਕਾਰ ਨੇ ਸਾਲ ਦੇ ਦੌਰਾਨ ਕੁਦਰਤੀ ਆਫਤ ਤੋਂ ਲੋਕਾਂ ਦੇ ਜਾਨ ਮਾਲ ਦੀ ਸੁਰੱਖਿਆ ਕਰਨ ਲਈ 88 ਕਰੋੜ ਰੁਪਏ ਦੀ ਇਕ ਵੱਡੀ ਰਕਮ ਖ਼ਰਚ ਕੀਤੀ ਹੈ। (ਥੰਪਿੰਗ) ਰਾਜ ਨੇ ਲੰਮੇ ਸਮੇਂ ਦੇ ਉਪਾਅ ਵਜੋਂ ਰਾਜ ਹੜ੍ਹ ਕੰਟਰੋਲ ਬੋਰਡ ਨੂੰ ਮੁੜ ਸਰਗਰਮ ਕੀਤਾ ਹੈ ਜੋ ਭਵਿੱਖ ਵਿੱਚ ਹੜ੍ਹਾਂ ਦੇ ਖਤਰਿਆਂ ਦਾ ਸਾਹਮਣਾ ਕਰਨ ਅਤੇ ਹਿਫਾਜ਼ਤ ਨੂੰ ਯਕੀਨੀ ਬਣਾਉਣ ਲਈ ਪ੍ਰਭਾਵਕਾਰੀ ਉਪਾਅ ਕਰੇਗਾ।

2. ਸ੍ਰੀ ਮਾਨ ਜੀ, ਇਸ ਰਾਜ ਦੇ ਲੋਕਾਂ ਦਾ ਇਕ ਖਾਸ ਗੁਣ ਅਜਿਹੀਆਂ ਵੰਗਾਰਾਂ ਦਾ ਬਹਾਦਰੀ ਨਾਲ ਮੁਕਾਬਲਾ ਕਰਨਾ ਰਿਹਾ ਹੈ ਜੋ ਮਨੁੱਖ ਦੁਆਰਾ ਪੈਦਾ ਕੀਤੀਆਂ ਤਬਾਹੀਆਂ ਦੀ ਸ਼ਕਲ ਵਿੱਚ ਹੋਣ ਜਾਂ ਕੁਦਰਤੀ ਆਫਤਾਂ ਦੇ ਰੂਪ ਵਿੱਚ ਹੋਣ। ਸਾਡੀ ਸਰਕਾਰ ਦੀ ਇਹ ਕੋਸ਼ਿਸ਼ ਰਹੇਗੀ ਕਿ ਆਪਣੇ ਨਾਗਰਿਕਾਂ ਦੀ ਅਥਾਹ ਸ਼ਕਤੀ ਨੂੰ ਤਰਕੀ ਅਤੇ ਵਿਕਾਸ ਦੇ ਕੰਮਾਂ ਲਈ ਵਰਤਿਆ ਜਾਵੇ। ਸਾਡੀ 70 ਫੀਸਦੀ ਤੋਂ ਵੀ ਵੱਧ ਆਬਾਦੀ ਪਿੰਡਾਂ ਵਿੱਚ ਰਹਿੰਦੀ ਹੈ। ਸਾਡਾ ਖਾਸ ਜ਼ੋਰ ਦਿਹਾਤੀ ਇਲਾਕਿਆਂ ਵਿੱਚ ਸੇਵਾਵਾਂ ਅਤੇ ਬੁਨਿਆਦੀ ਢਾਂਚੇ ਦੇ ਸੁਧਾਰ ਤੇ ਹੋਵੇਗਾ। ਉੱਨਤ ਗ੍ਰਾਮ, ਜੋ ਕਿ ਵਿਸਤ੍ਰਿਤ ਗ੍ਰਾਮ ਸੁਧਾਰ ਸਬੰਧੀ ਇਕ ਪ੍ਰੋਗਰਾਮ ਹੈ, ਛੇਤੀ ਹੀ ਰਾਜ ਵਿਚ ਸਾਰੇ ਪਿੰਡਾਂ ਨੂੰ ਕਵਰ ਕਰ ਲਵੇਗਾ। (ਥੰਪਿੰਗ) ਸਾਡੀ ਸਰਕਾਰ ਪਿੰਡਾਂ ਅਤੇ ਨਗਰਾਂ ਵਿੱਚ ਮੁਢਲੀ ਪੱਧਰ ਤੇ ਲੋਕਤੰਤਰ ਦੀਆਂ ਨੀਹਾਂ ਮਜ਼ਬੂਤ ਕਰਨ ਸਬੰਧੀ ਸੰਵਿਧਾਨ ਦੀ 73ਵੀਂ ਅਤੇ 74ਵੀਂ ਤਰਮੀਮ ਵਿੱਚ ਦਿਤੇ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦੀ ਹੈ। ਇਸ ਅਨੁਸਾਰ ਅਸੀਂ ਰਾਜ ਵਿੱਤ ਕਮਿਸ਼ਨ ਕਾਇਮ ਕਰ ਰਹੇ ਹਾਂ ਜੋ ਰਕਮਾਂ ਦੀ ਅਦਾਇਗੀ ਰਾਜ ਤੋਂ ਦਿਹਾਤੀ ਅਤੇ ਸ਼ਹਿਰੀ ਲੋਕਤੰਤਰੀ ਸੰਸਥਾਵਾਂ ਭਾਵ ਪੰਚਇਤਾਂ ਅਤੇ ਨਗਰਪਾਲਿਕਾ ਸਥਾਨਕ ਸੰਸਥਾਵਾਂ ਦੋਹਾਂ ਨੂੰ ਕਰਨ

[ਵਿੱਤ ਮੰਤਰੀ]
ਲਈ ਸਿਫਾਰਸ਼ ਕਰੇਗਾ ਅਤੇ ਇਸ ਤਰ੍ਹਾਂ ਰਾਜ ਚੋਣ ਕਮਿਸ਼ਨ ਕਾਇਮ ਕਰ ਰਹੇ ਹਾਂ ਜਿਸਨੂੰ ਇਨ੍ਹਾਂ ਸੰਸਥਾਵਾਂ ਦੀ ਚੋਣ ਕਰਵਾਉਣ ਦੀ ਜ਼ਿੰਮੇਵਾਰੀ ਸੌਂਪੀ ਜਾਵੇਗੀ । ਇਹ ਦੋ ਕਮਿਸ਼ਨ ਸਥਾਪਤ ਕਰਨ ਸਬੰਧੀ ਯੋਗ ਬਿਲ ਇਸ ਮਹਾਨ ਸਦਨ ਸਾਹਮਣੇ ਪੇਸ਼ ਕਰ ਰਹੇ ਹਾਂ ।

3. ਆਰਥਿਕ ਵਿਕਾਸ ਇਕ ਲਗਾਤਾਰ ਅਤੇ ਸਰਗਰਮ ਕਾਰਜ ਵਿਧੀ ਹੈ। ਸਾਡੀ ਸਰਕਾਰ ਦੀ ਪਾਲਸੀ ਪਿਛਲੀਆਂ ਆਰਥਿਕ ਪ੍ਰਾਪਤੀਆਂ ਅਤੇ ਆਪਣੇ ਸਮਾਜ ਦੇ ਸਮੂਹ ਤਬਕਿਆਂ ਦੀ ਬਿਹਤਰੀ ਲਈ ਆਰੰਭ ਕੀਤੇ ਆਪਣੇ ਨਵੇਂ ਪ੍ਰੋਗਰਾਮਾਂ ਨੂੰ ਠੋਸ ਬਣਾਉਣ ਦੀ ਹੈ। ਮੇਰੇ ਲਈ ਇਸ ਸਮੇਂ ਇਹ ਅਹਿਮ ਹੈ ਕਿ ਸਾਲ 1993-94 ਦੇ ਦੌਰਾਨ ਕੀਤੀਆਂ ਕਾਬਲੇ ਜ਼ਿਕਰ ਆਰਥਿਕ ਪ੍ਰਾਪਤੀਆਂ ਨੂੰ ਦਰਸਾਵਾਂ ।

**ਸਾਲ 1993-94 ਦੀਆਂ ਕੁਝ ਸ਼ਾਨਦਾਰ ਪ੍ਰਾਪਤੀਆਂ ।**

(1) ਸਾਧਨਾਂ ਵਿੱਚ ਵਾਧਾ :

ਵਿੱਤੀ ਵਸੀਲਿਆਂ ਤੋਂ ਬਗੈਰ ਧਨ ਦੀ ਉਪਲਬਧੀ ਸੰਭਵ ਨਹੀਂ। ਤੁਸੀਂ ਜਾਣਦੇ ਹੋ ਕਿ ਸਾਡੀ ਸਰਕਾਰ ਨੂੰ ਵਿਰਾਸਤ ਵਿੱਚ ਭਾਰੀ ਘਾਟੇ ਦਾ ਖਾਲੀ ਖਜ਼ਾਨਾ ਮਿਲਿਆ ਸੀ। ਉਚਿਤ ਅਤੇ ਸਿਆਣਪ ਭਰੇ ਵਿੱਤੀ ਪ੍ਰਬੰਧ ਸਦਕਾ ਅਸੀਂ ਆਪਣੇ ਚੱਲ ਰਹੇ ਪ੍ਰਜੈਕਟਾਂ ਨੂੰ ਮੁਕੰਮਲ ਕਰਨ ਅਤੇ ਨਵੇਂ ਪ੍ਰੋਗਰਾਮਾਂ ਨੂੰ ਹੱਥ ਵਿੱਚ ਲੈਣ ਲਈ ਵਿਤੀ ਵਸੀਲੇ ਮੁਹੱਈਆ ਕਰਨ ਯੋਗ ਹੋ ਸਕੇ ਹਾਂ। ਸਾਲ 1992-93 ਲਈ ਰਾਜ ਦੇ ਨਿਜੀ ਵਸੀਲਿਆਂ ਦਾ ਮੁਲਾਂਕਣ ਯੋਜਨਾਬੰਦੀ ਕਮਿਸ਼ਨ ਦੁਆਰਾ (—) 812 ਕਰੋੜ ਰੁਪਏ ਕੀਤਾ ਗਿਆ ਸੀ। ਸਾਲ 1993-94 ਵਿੱਚ ਕੁਝ ਖਾਸ ਉਪਰਾਲੇ ਕਰਕੇ ਇਸ ਮਨਫੀ ਬਾਕੀ ਨੂੰ (+) 311 ਕਰੋੜ ਰੁਪਏ ਦੇ ਜਮ੍ਹਾਂ ਅੰਸ਼ਦਾਨ ਵਿੱਚ ਬਦਲਿਆ ਗਿਆ ਹੈ। (ਥੰਪਿੰਗ) ਵਿੱਤੀ ਸਥਿਤੀ ਵਿੱਚ ਇਹ ਵਰਨਣਯੋਗ ਬਿਹਤਰੀ ਨਿਮਨ ਸਹਿਤ ਕਈ ਉਚਿਤ ਅਤੇ ਪ੍ਰਭਾਵਕਾਰੀ ਉਪਾਅ ਕਰਕੇ ਕੀਤੀ ਗਈ ਹੈ।

(ੳ) ਵਿਕਰੀ ਕਰ ਢਾਂਚੇ ਅਤੇ ਬਿਹਤਰ ਕਰ-ਪ੍ਰਬੰਧ ਨੂੰ ਯੁਕਤੀਪੂਰਨ ਬਣਾਇਆ ਗਿਆ, ਜਿਸ ਕਰਕੇ ਮਾਲੀਏ ਦੀ ਵਧੇਰੇ ਵਸੂਲੀ ਹੋਈ। ਆਬਕਾਰੀ ਅਤੇ ਹੋਰਨਾਂ ਕਰਾਂ ਅਧੀਨ ਵਸੂਲੀ 1992-93 ਵਿੱਚ 1,407 ਕਰੋੜ ਰੁਪਏ ਤੋਂ ਤੋਂ 1993-94 ਦੇ ਦੌਰਾਨ 1,701 ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ। (ਥੰਪਿੰਗ) ਸਾਲ 1993-94 ਵਿੱਚ ਇਨ੍ਹਾਂ ਸਮੂਹ ਐਕਟਾਂ ਅਧੀਨ ਆਮਦਨ ਵਿੱਚ ਸਮੁੱਚਾ ਵਾਧਾ ਹੋਰ 294 ਕਰੋੜ ਰੁਪਏ ਤਕ ਪੁੱਜ ਰਿਹਾ ਹੈ। ਇਹ ਮੇਰੇ ਦੁਆਰਾ ਮਾਰਚ, 1993 ਵਿੱਚ ਪੇਸ਼ ਕੀਤੇ ਗਏ ਬਜਟ ਵਿੱਚ ਮਿਥੇ ਗਏ 15 ਫ਼ੀਸਦੀ ਦੇ ਵਾਧੇ ਦੇ ਟੀਚੇ ਦੇ ਮੁਕਾਬਲੇ 21 ਫ਼ੀਸਦੀ ਵਾਧੇ ਦੇ ਅਨੁਸਾਰ ਹੈ (ਥੰਪਿੰਗ)

(ਅ) ਸਾਲ 1993-94 ਦੇ ਦੌਰਾਨ ਛੋਟੀਆਂ ਬੱਚਤਾਂ ਤੋਂ ਵਸੂਲੀ 400 ਕਰੋੜ ਰੁਪਏ ਹੋਣ ਦੀ ਆਸ ਹੈ ਜੋ ਸਾਲਾਨਾ ਯੋਜਨਾ 1993-94 ਦੇ ਵਸੀਲਿਆਂ ਵਿਚ ਲਗਭਗ 300 ਕਰੋੜ ਰੁਪਏ ਦਾ ਅੰਸ਼ਦਾਨ ਕਰੇਗੀ। ਜਮ੍ਹਾਂ ਰਾਸ਼ੀਆਂ ਪਿਛਲੇ ਬਜਟ ਵਿੱਚ ਪੇਸ਼ ਕੀਤੇ ਗਏ 200 ਕਰੋੜ ਰੁਪਏ ਦੇ ਬਜਟੀ ਟੀਚੇ ਤੋਂ 100 ਕਰੋੜ ਰੁਪਏ ਦਾ ਵਾਧਾ ਮੁਹਈਆ ਕਰਦੀਆਂ ਹਨ। (ਥੰਪਿੰਗ)

(ੲ) ਜਿਥੇ ਰਾਜ ਸਰਕਾਰ ਵਿਕਾਸ ਮੰਤਵਾਂ ਲਈ ਵੱਧ ਤੋਂ ਵੱਧ ਫੰਡ ਮੁਹਈਆ ਕਰਨ ਲਈ ਉਤਸੁਕ ਹੈ, ਇਹ ਖਰਚ ਵਿਚ ਕਿਫਾਇਤ ਕਰਨ ਅਤੇ ਅਣ-ਉਤਪਾਦਕ ਖਰਚ ਨੂੰ ਘਟਾਉਣ ਲਈ ਵੀ ਵਚਨਬਧ ਹੈ। ਪਿਛਲੇ ਭਾਸ਼ਣ ਵਿਚ ਮੈਂ ਰਾਜ ਸਰਕਾਰ ਦੀ 1992-93 ਦੀ ਪੱਧਰ ਤੋਂ ਸਾਲ 1993-94 ਦੇ ਗੈਰ-ਯੋਜਨਾ ਖਰਚ ਦੇ ਵਾਧੇ ਦੀ ਸੀਮਾ 8 ਫੀਸਦੀ ਤਕ ਰੱਖਣ ਦੀ ਵਚਨਬੱਧਤਾ ਤੇ ਜ਼ੋਰ ਦਿਤਾ ਸੀ। ਇਸ ਅਨੁਸਾਰ ਜੇ ਪਿਛਲੇ ਸਾਲਾਂ ਦੇ ਦੌਰਾਨ ਬਜਟ ਅਨੁਮਾਨਾਂ ਵਿਚ ਵਾਧੇ ਦੀ ਤੁਲਨਾ ਕੀਤੀ ਜਾਵੇ ਜੋ ਕਿ 1992-93 ਵਿੱਚ 14.55 ਫੀਸਦੀ 1991-92 ਵਿੱਚ 10.14 ਫੀਸਦੀ, 1990-91 ਵਿਚ 20.19 ਫੀਸਦੀ 1989-90 ਵਿਚ 10.46 ਫੀਸਦੀ, 1988-89 ਵਿਚ 20.28 ਫੀਸਦੀ ਸੀ ਤਾਂ 1992-93 ਦੇ ਬਜਟ-ਅਨੁਮਾਨਾਂ ਦੇ ਮੁਕਾਬਲੇ ਇਨ੍ਹਾਂ ਵਿਚ 1993-94 ਦੇ ਦੌਰਾਨ 6.85 ਫੀਸਦੀ ਦਾ ਵਾਧਾ ਦਰਸਇਆ ਗਿਆ ਸੀ। ਸਾਲ 1993-94 ਵਿਚ ਵਿਸ਼ੇਸ਼ ਮਿਆਦੀ ਕਰਜ਼ਿਆਂ ਉਤੇ ਮੂਲਧਨ ਅਤੇ ਵਿਆਜ ਪਹਿਲੀ ਵਾਰ ਪਰਤਾਇਆ ਗਿਆ ਸੀ। ਦਹਿਸ਼ਤਗਰਦੀ ਦੁਆਰਾ ਪੈਦਾ ਹੋਈਆਂ ਵਿਸ਼ੇਸ਼ ਸੱਮਸਿਆਵਾਂ ਨੂੰ ਨਜਿਠੱਣ ਲਈ ਸਾਲ 1984-85 ਤੋਂ ਅਗਲੇ ਗੜਬੜੀ ਵਾਲੇ ਸਮੇਂ ਵਿੱਚ ਪੰਜਾਬ ਰਾਜ ਨੂੰ ਵਿਸ਼ੇਸ਼ ਮਿਆਦੀ ਕਰਜੇ ਦਿਤੇ ਗਏ ਸਨ। ਸਾਲ 1993-94 ਤੋਂ ਪਹਿਲਾਂ ਵਿਸ਼ੇਸ਼ ਮਿਆਦੀ ਕਰਜ਼ਿਆਂ ਦੇ ਸਬੰਧ ਵਿਚ ਬਕਾਇਆ ਰਕਮਾਂ ਦੀ ਮੁੜ ਅਦਾਇਗੀ ਲਈ ਮੋਹਲਤ ਦਾ ਸਮਾਂ ਦਿਤਾ ਗਆ ਸੀ। ਜੇਕਰ ਤੁਲਨਾ ਵਜੋਂ ਵਿਸ਼ੇਸ਼ ਮਿਆਦੀ ਕਰਜ਼ਿਆਂ ਉਤੇ ਮੋੜਿਆ ਗਿਆ ਵਿਆਜ ਖਰਚੇ ਵਿਚੋਂ ਕਢ ਦਿਤਾ ਜਾਵੇ ਤਾਂ ਸਾਲ 1992-93 ਦੇ ਅੰਕੜਿਆਂ ਦੇ ਮੁਕਾਬਲੇ 1993-94 ਵਿਚ ਵਾਧਾ ਕੇਵਲ 3.96 ਫੀਸਦੀ ਹੈ। ਅਸਲ ਅਰਥਾਂ ਵਿਚ 1991-92 ਦੇ ਮੁਕਾਬਲੇ 1992-93 ਵਿਚ ਗੈਰ-ਯੋਜਨਾ ਖਰਚ 339 ਕਰੋੜ ਰੁਪਏ ਸੀ ਜਦ ਕਿ ਚਾਲੂ ਸਾਲ 1993-94 ਵਿਚ ਸਾਡੇ ਇਨ੍ਹਾਂ ਅੰਕੜਿਆਂ ਵਿਚ ਕੇਵਲ 111 ਕਰੋੜ ਰੁਪਏ ਦਾ ਵਾਧਾ ਹੋਇਆ ਹੈ। ਕੇਵਲ ਇਕ ਸਾਲ 1993-94 ਵਿੱਚ ਵਾਧੇ ਨੂੰ ਘਟਾ ਕੇ 200 ਕਰੋੜ ਰੁਪਏ ਦੀ ਬੱਚਤ ਕਰਨੀ ਇਕ ਬਹੁਤ ਅਹਿਮ ਪ੍ਰਾਪਤੀ ਹੈ। ਮੈਂ ਇਸ ਗੱਲ ਤੇ ਜ਼ੋਰ ਦਿੰਦਾ ਹਾਂ ਕਿ ਸੁਰੱਖਿਆ ਜਾਂ ਵਿਕਾਸ ਸਬੰਧੀ ਲੋੜਾਂ ਨੂੰ ਪੂਰਾ ਕੀਤੇ ਬਗੈਰ ਗੈਰ-ਯੋਜਨਾ ਖਰਚ ਦਾ ਭਾਰ ਬਰਦਾਸ਼ਤ ਕੀਤਾ ਗਿਆ ਹੈ।

[ਵਿੱਤ ਮੰਤਰੀ ]

(ਸ) ਸਰਕਾਰੀ ਖੇਤਰ ਦੇ ਅਦਾਰਿਆਂ ਦੀ ਕਾਰਗੁਜ਼ਾਰੀ ਵਿਚ ਸੁਧਾਰ ਲਿਆਉਣ ਅਤੇ ਉਨ੍ਹਾਂ ਦੀ ਸਰਕਾਰ ਉਤੇ ਨਿਰਭਰਤਾ ਘਟਾਉਣ ਸਬੰਧੀ ਸਾਡੀ ਵਚਨਬੱਧਤਾ ਦੇ ਮੁਤਾਬਕ, ਸਾਲ 1993-94 ਦੇ ਦੌਰਾਨ ਪੰਜਾਬ ਰਾਜ ਬਿਜਲੀ ਬੋਰਡ (ਪੀ.ਐਸ.ਈ.ਬੀ.) ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ (ਪੀ.ਆਰ.ਟੀ.ਸੀ) ਨੂੰ ਛੱਡ ਕੇ ਵੱਖ-ਵੱਖ ਸਰਕਾਰੀ ਖੇਤਰ ਦੇ ਅਦਾਰਿਆਂ/ਸਹਿਕਾਰੀ ਸਭਾਵਾਂ ਨੂੰ ਕਰਜ਼ੇ ਵਜੋਂ ਕੇਵਲ 14.74 ਕਰੋੜ ਰੁਪਏ ਅਤੇ ਹਿੱਸਾ ਪੂੰਜੀ ਵਜੋਂ 3.67 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਸੀ ਜਦੋਂ ਕਿ ਪਿਛਲੇ ਸਾਲ 1992-93 ਵਿੱਚ ਕਰਜ਼ੇ ਵਜੋਂ 17.55 ਕਰੋੜ ਰੁਪਏ ਅਤੇ ਹਿੱਸਾ-ਪੂੰਜੀ ਵਜੋਂ 3.30 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਸੀ। ਸ੍ਰੀਮਾਨ ਜੀ, ਆਪ ਨੂੰ ਇਹ ਜਾਣਕਾਰੀ ਦੇਣ ਵਿੱਚ ਮੈਂ ਖੁਸ਼ੀ ਮਹਿਸੂਸ ਕਰ ਰਿਹਾ ਹਾਂ ਕਿ ਸਾਡੀਆਂ ਬਹੁਤ ਸਾਰੀਆਂ ਪੀ.ਐਸ.ਯੂ./ਸਹਿਕਾਰੀ ਸੰਸਥਾਵਾਂ ਨੇ ਪਿਛਲੇ ਸਾਲ ਬਹੁਤ ਚੰਗੀ ਕਾਰਗੁਜ਼ਾਰੀ ਦਰਸਾਈ ਸੀ। ਚਾਰ ਪੀ.ਐਸ.ਯੂ./ਸਹਿਕਾਰੀ ਸੰਸਥਾਵਾਂ ਜਿਵੇਂ ਪੀ.ਐਸ.ਆਈ.ਡੀ.ਸੀ., ਪਨਸਪ, ਪੀ.ਐਸ.ਆਈ.ਈ.ਸੀ ਅਤੇ ਮਾਰਕਫੈਡ ਨੇ ਇਸ ਸਾਲ ਦੇ ਦੌਰਾਨ ਸਰਮਾਇਆਕਾਰੀਆਂ ਉਤੇ ਘੱਟੋ ਘੱਟ ਲਾਭਾਂ ਵਜੋਂ 31.13 ਕਰੋੜ ਰੁਪਇਆ ਸਰਕਾਰ ਨੂੰ ਵਾਪਸ ਕੀਤਾ ਹੈ। (ਥੰਪਿੰਗ)

(2) **ਬਿਜਲੀ** :

ਸਾਲ 1993-94 ਦੇ ਦੌਰਾਨ, ਰੋਪੜ ਥਰਮਲ ਪਾਵਰ ਪਲਾਂਟ ਦਾ 210 ਮੈਗਾਵਾਟ ਦਾ ਛੇਵਾਂ ਯੂਨਿਟ ਚਾਲੂ ਕੀਤਾ ਗਿਆ ਸੀ, ਜਿਸ ਨਾਲ ਰਾਜ ਵਿਚ ਬਿਜਲੀ ਦੀ ਸਮਰੱਥਾ ਵਧ ਕੇ 3500 ਮੈਗਾਵਾਟ ਹੋ ਗਈ। ਰਣਜੀਤ ਸਾਗਰ ਡੈਮ ਦੀ ਉਸਾਰੀ ਦੀ ਪਹਿਲੀ ਸਟੇਜ ਵਜੋਂ ਰਾਵੀ ਦਰਿਆ ਦੇ ਪਾਣੀਆਂ ਨੂੰ ਸੁਰੰਗਾਂ ਵੱਲ ਮੋੜ ਦਿਤਾ ਗਿਆ ਸੀ। ਇਹ ਪ੍ਰਾਜੈਕਟ, ਜਿਸ ਦੀ 1996 ਵਿੱਚ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ, ਰਾਜ ਦੀ ਬਿਜਲੀ ਸਮਰੱਥਾ ਵਿੱਚ 600 ਮੈਗਾਵਾਟ ਦਾ ਹੋਰ ਵਾਧਾ ਕਰੇਗਾ ਮੁੱਖ ਮੰਤਰੀ ਜੀ ਨੇ ਬਠਿੰਡਾ ਜ਼ਿਲ੍ਹੇ ਵਿਚ ਲਹਿਰਾ ਮੁਹੱਬਤ ਪਿੰਡ ਵਿਖੇ ਗੁਰੂ ਨਾਨਕ ਦੇਵ ਥਰਮਲ ਪੜਾਅ ਦੇ ਤੀਜੇ ਪੜਾਅ ਦਾ ਨੀਂਹ ਪੱਥਰ ਰਖਿਆ। ਇਸ ਪ੍ਰਾਜੈਕਟ ਦੇ 1997 ਤਕ ਮੁਕੰਮਲ ਹੋ ਜਾਣ ਵਾਲੇ ਦੋ ਯੂਨਿਟ ਪ੍ਰਤੀ ਯਨਿਟ ਦੇ ਹਿਸਾਬ ਨਾਲ 210 ਮੈਗਾਵਾਟ ਵਧੀਕ ਬਿਜਲੀ ਪੈਦਾ ਕਰਨਗੇ।

(3) **ਸਿੰਜਾਈ** :

ਮਾਰਚ, 1994 ਤਕ 45 ਕਿਲੋਮੀਟਰ ਦੀ ਲੰਬਾਈ ਤਕ ਦੀ ਕੰਡੀ ਨਹਿਰ ਦੀ 13 ਕਰੋੜ ਰੁਪਏ ਦੀ ਵਧੀਕ ਲਾਗਤ ਨਾਲ ਉਸਾਰੀ ਕੀਤੀ ਜਾਣੀ ਹੈ। ਇਸ ਨਾਲ 2.400 ਹੈਕਟੇਅਰ ਦੇ ਵਧੀਕ ਰਕਬੇ ਨੂੰ ਸਿੰਜਾਈ ਮੁਹਈਆ ਕੀਤੀ ਜਾਵੇਗੀ। ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਪਰਚ ਡੈਮ ਅਤੇ ਚੋਹਲ ਡੈਮ ਲਈ ਵੰਡ ਪ੍ਰਣਾਲੀ ਮਾਰਚ, 1994 ਤਕ ਵਿਕਸਿਤ ਹੋ ਜਾਵੇਗੀ। ਜੋ 1,260 ਹੈਕਟੇਅਰ ਦੇ ਰਕਬੇ ਨੂੰ ਸਿੰਜਾਈ ਮੁਹੱਈਆ ਕਰੇਗੀ।

ਰਣਜੀਤ ਸਾਗਰ ਡੈਮ ਦਾ ਪਣ-ਬਿਜਲੀ (ਹਾਈਡਰੋ ਇਲੈਕਟ੍ਰਿਕ) ਪ੍ਰਾਜੈਕਟ ਜਦੋਂ ਸਾਲ 1996 ਵਿੱਚ ਮੁਕੰਮਲ ਹੋ ਜਾਵੇਗਾ ਤਾਂ ਇਹ 13.40 ਲੱਖ ਹੈਕਟੇਅਰ ਭੂਮੀ ਦੀ ਸਿੰਜਾਈ ਕਰੇਗਾ।

(4) **ਉਦਯੋਗ** :

ਸਾਡੀ ਸਰਕਾਰ ਨੇ ਸਨੱਅਤੀ ਆਧੁਨਿਕੀਕਰਣ, ਵਿਸਤਾਰ ਅਤੇ ਮਜ਼ਬੂਤ ਬੁਨਿਆਦੀ ਢਾਂਚੇ ਨੂੰ ਪਰਮ ਅਗੇਤ ਦੇਣ ਦਾ ਫੈਸਲਾ ਕੀਤਾ ਹੈ। ਇਸ ਨਾਲ ਅਸੀਂ 39.17 ਕਰੋੜ ਰੁਪਏ ਪ੍ਰੋਤ-ਸਾਹਨ ਵਜੋਂ ਸਨਅੱਤਕਾਰਾਂ ਵਿਚ ਵੰਡੇ ਜਾਣ ਲਈ ਮੁਹੱਈਆ ਕੀਤੇ ਹਨ ਤਾਂ ਜੋ ਉਨ੍ਹਾਂ ਨੂੰ ਤੇਜ ਰਫਤਾਰ ਉਦਯੋਗੀਕਰਣ ਲਈ ਉਤਸ਼ਾਹਤ ਕੀਤਾ ਜਾ ਸਕੇ। ਸਾਲ 1993-94 ਵਿਚ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਨੇ 422 ਕਰੋੜ ਰੁਪਏ ਦੀ ਲਾਗਤ ਨਾਲ 18 ਨਵੇਂ ਪ੍ਰਾਜੈਕਟ ਚਾਲੂ ਕੀਤੇ ਹਨ ਜਿਹੜੇ 3,701 ਵਿਅਕਤੀਆਂ ਨੂੰ ਰੋਜ਼ਗਾਰ ਮੁਹਈਆ ਕਰਾਉਣਗੇ। ਇਸੇ ਤਰ੍ਹਾਂ, ਪੰਜਾਬ ਰਾਜ ਇਲੈਕਟਰਾਨਿਕਸ ਵਿਕਾਸ ਕਾਰਪੋਰੇਸ਼ਨ ਨੇ 89 ਕਰੋੜ ਰੁਪਏ ਦੀ ਲਾਗਤ ਨਾਲ ਦੋ ਵਡੇ ਪ੍ਰਾਜੈਕਟ ਚਾਲੂ ਕੀਤੇ ਹਨ ਅਤੇ 262 ਕਰੋੜ ਦੀ ਲਾਗਤ ਵਾਲੇ ਪੰਜ ਪ੍ਰਾਜੈਕਟਾਂ ਲਈ ਇਕ ਸਮਝੌਤਾ ਯਾਦ-ਪੱਤਰ ਤੇ ਦਸਤਖਤ ਵੀ ਕੀਤੇ ਹਨ। ਪੰਜਾਬ ਲਘੂ ਉਦਯੋਗ ਤੇ ਨਿਰਯਾਤ ਕਾਰ-ਪੋਰੇਸ਼ਨ ਨੇ 90 ਕਰੋੜ ਰੁਪਏ ਦੀ ਲਾਗਤ ਨਾਲ ਪਟਿਆਲਾ, ਮੰਡੀ ਗੋਬਿੰਦਗੜ੍ਹ, ਲਾਲੜੂ ਅਤੇ ਲੁਧਿਆਣਾ ਵਿਖੇ ਚਾਰ ਫੋਕਲ ਪੁਆਇੰਟ ਅਤੇ ਟਾਂਡਾ ਵਿਖੇ ਮਿਨੀ ਗਰੋਥ ਸੈਂਟਰ ਵਿਕਸਿਤ ਕੀਤੇ ਹਨ। ਲੁਧਿਆਣਾ ਵਿਖੇ ਇਕ ਐਕਸਪੋਰਟ ਪ੍ਰੋਮੋਸ਼ਨ ਪਾਰਕ, 10 ਕਰੋੜ ਰੁਪਏ ਦੀ ਮੁਢਲੀ ਲਾਗਤ ਨਾਲ ਸਥਾਪਤ ਕਰਨ ਲਈ ਕੰਮ ਆਰੰਭ ਹੋ ਗਿਆ ਹੈ, ਜਿਸ ਲਈ 200 ਏਕੜ ਭੂਮੀ ਪ੍ਰਾਪਤ ਕੀਤੀ ਜਾ ਰਹੀ ਹੈ। ਬਠਿੰਡਾ ਅਤੇ ਪਠਾਨਕੋਟ ਵਿਖੇ 20 ਕਰੋੜ ਰੁਪਏ ਦੀ ਲਾਗਤ ਨਾਲ ਦੋ ਉਦਯੋਗਿਕ ਵਿਕਾਸ ਕੇਂਦਰ ਵੀ ਚਾਲੂ ਕੀਤੇ ਜਾ ਚੁਕੇ ਹਨ। ਛੋਟੇ ਪੈਮਾਨੇ ਦੇ ਸੈਕਟਰ ਵਿਚ ਬਟਾਲਾ ਅਤੇ ਲੁਧਿਆਣਾ ਵਿਖੇ ਕ੍ਰਮਵਾਰ ਆਟੋ ਪਾਰਟਸ ਅਤੇ ਮਸ਼ੀਨ ਟੂਲਜ਼ ਲਈ ਦੋ ਖੋਜ ਅਤੇ ਵਿਕਾਸ ਕੇਂਦਰ ਦੀ ਸਥਾਪਤ ਕੀਤੇ ਗਏ ਹਨ।

(5) **ਦਿਹਾਤੀ ਵਿਕਾਸ ਤੇ ਖੇਤੀਬਾੜੀ :**

ਸਾਡੇ ਰਾਜ ਦੀ 70 ਫੀਸਦੀ ਤੋਂ ਵੀ ਵਧ ਆਬਾਦੀ ਖੇਤੀਬਾੜੀ ਤੇ ਨਿਰਭਰ ਹੈ ਅਤੇ ਦਿਹਾਤੀ ਖੇਤਰਾਂ ਵਿੱਚ ਰਹਿੰਦੀ ਹੈ। ਉਨੱਤ ਗ੍ਰਾਮ ਸਕੀਮ ਦਾ ਨਿਸ਼ਾਨਾ ਪਿੰਡਾਂ ਦਾ ਵਿਸਤ੍ਰਿਤ ਸੁਧਾਰ ਕਰਨਾ ਹੈ। ਸਾਲ 1993-94 ਦੇ ਦੌਰਾਨ ਇਸ ਸਕੀਮ ਅਧੀਨ ਰਾਜ ਵਿਚ 5,000 ਦੀ ਵਧੀਕ ਗਿਣਤੀ ਵਿੱਚ ਪਿੰਡ ਕਵਰ ਕੀਤੇ ਗਏ ਹਨ। ਇਸ ਤੋਂ ਇਲਾਵਾ, ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ (ਆਈ.ਆਰ.ਡੀ.ਪੀ) ਅਧੀਨ ਛੋਟੇ ਅਤੇ ਸੀਮਾਂਤੀ ਕਿਸਾਨਾਂ ਅਤੇ ਬੇਜ਼ਮੀਨੇ ਮਜ਼ਦੂਰਾਂ ਵਿਚੋਂ 30,000 ਗਰੀਬ ਪਰਿਵਾਰਾਂ ਨੂੰ ਆਰਥਿਕ ਉੱਦਮ ਸਥਾਪਤ ਕਰਨ ਲਈ 34 ਕਰੋੜ ਰੁਪਏ ਮਹੱਈਆ ਕੀਤੇ ਗਏ ਹਨ। ਆਈ.ਆਰ.ਡੀ.ਪੀ ਲਈ ਫੰਡ, ਕੇਂਦਰ ਅਤੇ ਰਾਜ ਸਰਕਾਰ ਦੁਆਰਾ ਬਰਾਬਰ ਰੂਪ ਵਿੱਚ ਮੁਹੱਈਆ ਕੀਤੇ ਜਾਂਦੇ ਹਨ। ਟ੍ਰਾਈਸਮ ਸਕੀਮ ਅਧੀਨ 3,187 ਪੇਂਡੂ ਯੁਵਕਾਂ ਨੂੰ ਸਵੈ-ਰੋਜ਼ਗਾਰ ਧੰਦੇ ਚਲਾਉਣ ਲਈ ਸਿਖਲਾਈ ਦਿਤੀ ਗਈ ਹੈ ਅਤੇ ਦਿਹਾਤੀ ਇਲਾਕਿਆਂ

[ਵਿੱਤ ਮੰਤਰੀ]

ਵਿੱਚ ਮਹਿਲਾ ਤੇ ਬਾਲ ਵਿਕਾਸ ਸਕੀਮ (ਡੀ.ਡਬਲਿਯੂ.ਏ.ਸੀ.ਆਰ.ਏ.) ਅਧੀਨ 2,226 ਮਹਿਲਾਂ ਗਰੁਪਾਂ ਨੂੰ 10 ਜ਼ਿਲ੍ਹਿਆਂ ਵਿੱਚ ਆਮਦਨ ਪੈਦਾ ਕਰਨ ਵਾਲੀਆਂ ਸਰਗਰਮੀਆਂ ਲਈ ਸਹਾਇਤਾ ਦਿੱਤੀ ਗਈ ਹੈ। ਸਾਲ ਦੇ ਦੌਰਾਨ ਲਗਭਗ 35,500 ਲਾਭ ਪਾਤਰਾਂ ਦੀ ਸਹਾਇਤਾ ਕੀਤੀ ਗਈ ਸੀ। ਜ਼ਰਾਇਤੀ ਕਾਰਜਾਂ ਦੀ ਉਪਯੋਗਤਾ ਵਿੱਚ ਸੁਧਾਰ ਲਿਆਉਣ ਦੇ ਮੰਤਵ ਨਾਲ, ਕਿਸਾਨਾਂ ਨੂੰ ਕੰਟਰੋਲ ਰਹਿਤ ਖਾਦਾਂ ਦੀ ਵਿਕਰੀ ਤੇ ਰਿਆਇਤੀ ਦਰਾਂ ਰਾਹੀਂ 33 ਕਰੋੜ ਰੁਪਏ ਦੀ ਸਬਸਿਡੀ ਦਿੱਤੀ ਗਈ ਸੀ।

(6) **ਸ਼ਹਿਰੀ ਵਿਕਾਸ ਤੇ ਸਥਾਨਕ ਸਰਕਾਰ :**

ਸਾਲ 1993-94 ਦੇ ਦੌਰਾਨ 15 ਸਬ-ਡਵੀਜ਼ਨਲ ਨਗਰਾਂ ਅਤੇ ਜ਼ਿਲ੍ਹਾ ਸਦਰ ਮੁਕਾਮਾਂ ਵਿਖੇ 43 ਬਸਤੀਆਂ ਵਿਚ ਅਰਬਨ ਰਿਨਿਊਅਲ ਪ੍ਰਾਜੈਕਟ ਅਧੀਨ ਜਲ-ਸਪਲਾਈ ਤੇ ਸੀਵਰੇਜ਼ ਮੁਹੱਈਆ ਕਰਨ ਲਈ 17 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਜਾ ਰਹੀ ਹੈ। ਪੀਣ ਵਾਲਾ ਪਾਣੀ, ਸਰਵਿਸ ਡਰੇਨਾਂ, ਸੀਵਰੇਜ਼, ਸੜਕਾਂ ਦੀ ਉਸਾਰੀ, ਗਲੀਆਂ ਪੱਕੀਆਂ ਕਰਨਾ ਅਤੇ ਸ਼ਹਿਰੀ ਧੱਬਿਆਂ ਯਾਨੀ ਗੰਦੀ ਬਸਤੀਆਂ ਨੂੰ ਹਟਾਉਣ ਸਬੰਧੀ ਬਨਿਆਦੀ ਨਾਗਰਿਕ ਸਹੂਲਤਾਂ ਮੁਹੱਈਆ ਕਰਨ ਉਤੇ 100 ਕਰੋੜ ਰਪਏ ਖਰਚ ਕੀਤੇ ਗਏ ਹਨ। ਵੱਖ-ਵੱਖ ਨਗਰਾਂ ਵਿੱਚ 7.50 ਕਰੋੜ ਰੁਪਏ ਦੀ ਲਾਗਤ ਨਾਲ 25,000 ਡਬਲਿਯੂ. ਸੀ. ਕਨੈਕਸ਼ਨ ਮਹੱਈਆ ਕੀਤੇ ਜਾ ਰਹੇ ਹਨ। ਇਸ ਨਾਲ ਸਫਾਈ ਨੂੰ ਯਕੀਨੀ ਬਣਾਇਆ ਜਾਵੇਗਾ ਅਤੇ ਸਫਾਈ ਕਾਮਿਆਂ ਨੂੰ ਉਨ੍ਹਾਂ ਦੇ ਮਲੀਨ ਧੰਦੇ ਤੋਂ ਮੁਕਤ ਕਰਵਾਇਆ ਜਾਵੇਗਾ। 23 ਮਿਉਂਸਪਲ ਨਗਰਾਂ ਨੂੰ ਅਗੇਤ ਆਧਾਰ ਉਤੇ ਜਲ-ਸਪਲਾਈ ਮਹੱਈਆ ਕਰਨ ਲਈ 26.57 ਕਰੋੜ ਰੁਪਏ ਦੀ ਲਾਗਤ ਵਾਲਾ ਇਕ ਹੋਰ ਪ੍ਰਾਜੈਕਟ ਤਾਮੀਲ ਅਧੀਨ ਹੈ। ਨਗਰਪਾਲਕਾ ਮੁਲਾਜ਼ਮਾਂ ਦੀ ਭਲਾਈ ਪ੍ਰਤੀ ਪੂਰੀ ਤਰ੍ਹਾਂ ਜਾਗਰੂਕ ਰਹਿੰਦੇ ਹੋਏ ਰਾਜ ਸਰਕਾਰ ਨੇ ਸਥਾਨਕ ਸੰਸਥਾਵਾਂ (ਲੋਕਲ ਬਾਡੀਜ਼) ਦੁਆਰਾ ਆਪਣੇ ਮੁਲਾਜ਼ਮਾਂ ਨੂੰ ਪੈਨਸ਼ਨ ਦੇਣ ਦੀ ਪਰਵਾਨਗੀ ਦੇ ਦਿੱਤੀ ਹੈ। (ਥੰਪਿੰਗ) ਇਸ ਸਕੀਮ ਨਾਲ 1,100 ਸੂਬਾਈ Provincialised ਅਤੇ 32,000 ਗੈਰ-ਸੂਬਾਈ (Non-Provincialised ਮੁਲਾਜ਼ਮਾਂ ਨੂੰ ਲਾਭ ਪਹੁੰਚੇਗਾ।

(7) **ਸਹਿਕਾਰਤਾ :**

ਖੇਤੀਬਾੜੀ ਨੂੰ ਮਜ਼ਬੂਤ ਅਤੇ ਆਧੁਨਿਕ ਬਣਾਉਣ ਪ੍ਰਤੀ ਸਾਡੇ ਹੰਭਲੇ ਵਜੋਂ ਸਹਿਕਾਰੀ ਮਾਧਿਅਮਾਂ (ਚੈਨਲਜ਼) ਦੇ ਜ਼ਰੀਏ ਦਿਹਾਤੀ ਰਿਣ ਇਕ ਲਾਜ਼ਮੀ ਇਨਪੁਟ ਹੈ। ਸਾਲ 1992-93 ਵਿਚ 701 ਕਰੋੜ ਰੁਪਏ ਦੇ ਮੁਕਾਬਲੇ ਸਾਲ 1993-94 ਦੇ ਦੌਰਾਨ ਸਹਿਕਾਰੀ ਬੈਂਕਾਂ ਨੇ 773.33 ਕਰੋੜ ਰੁਪਏ ਦੇ ਅਲਪਕਾਲੀ ਅਤੇ ਦੀਰਘਕਾਲੀ ਕਰਜ਼ੇ ਮੁਹੱਈਆ ਕੀਤੇ ਸਨ। ਆਪ ਜੀ ਨੂੰ ਇਹ ਦੱਸਦੇ ਹੋਏ ਮੈਨੂੰ ਖੁਸ਼ੀ ਹੋ ਰਹੀ ਹੈ ਕਿ ਸਾਡੇ ਰਾਜ ਵਿਚ ਸਹਿਕਾਰੀ ਕਰਜ਼ਿਆਂ ਦੀ ਵਸੂਲੀ 72 ਫੀਸਦੀ ਤੋਂ ਅਧਿਕ ਹੈ ਜੋ ਕਿ ਦੇਸ਼ ਦੀਆਂ ਬੇਹਤਰੀਨ ਵਸੂਲੀਆਂ ਵਿਚੋਂ ਹੈ।

**(8) ਜਨ ਸਿਹਤ :**

670 ਵਧੀਕ ਪਿੰਡਾਂ (ਸਾਲ 1992-93 ਵਿੱਚ 650 ਪਿੰਡਾਂ ਦੇ ਮੁਕਾਬਲੇ) ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਮੁਹੱਈਆ ਕਰਨ ਲਈ ਇਸ ਸਾਲ ਦੇ ਦੌਰਾਨ 58 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੀ ਗਈ ਸੀ, ਇਸ ਨਾਲ 7.75 ਲੱਖ ਦੀ ਆਬਾਦੀ ਨੂੰ ਲਾਭ ਪਹੁੰਚਿਆ ਹੈ। ਹੁਣ ਤੱਕ ਅਸੀਂ ਰਾਜ ਦੇ ਸਮੱਸਿਆ ਵਾਲੇ ਕੁਲ 6,287 ਪਿੰਡਾਂ ਵਿਚੋਂ ਸਮੱਸਿਆ ਵਾਲੇ 5,382 ਪਿੰਡਾਂ ਵਾਸਤੇ ਪੀਣ ਵਾਲਾ ਪਾਣੀ ਮੁਹੱਈਆ ਕੀਤਾ ਹੈ।

**(9) ਇਮਾਰਤਾਂ ਤੇ ਸੜਕਾਂ :**

ਆਪਜੀ ਨੂੰ ਇਹ ਦੱਸਦੇ ਹੋਏ ਮੈਨੂੰ ਖੁਸ਼ੀ ਅਨੁਭਵ ਹੋ ਰਹੀ ਹੈ ਕਿ 7 ਕਰੋੜ ਰੁਪਏ ਦੇ ਖ਼ਰਚੇ ਨਾਲ ਮੁਕੰਮਲ ਹੋਏ Pb. Mini Sectt. Sector 9 ਚੰਡੀਗੜ੍ਹ ਦਾ ਉਦਘਾਟਨ 7 ਜੁਲਾਈ, 1993 ਨੂੰ ਮਾਣਯੋਗ ਮੁੱਖ ਮੰਤਰੀ ਜੀ ਦੇ ਹੱਥੋਂ ਹੋਇਆ ਸੀ। ਇਹ ਨਵੀਂ ਇਮਾਰਤ ਹੈ ਜਿਸ ਦੀ ਕਾਫੀ ਸਮੇਂ ਤੋਂ ਉਡੀਕ ਕੀਤੀ ਜਾ ਰਹੀ ਸੀ ਅਤੇ ਕਈ ਦਫਤਰ, ਜੋ ਸ਼ਹਿਰ ਦੀਆਂ ਖਿੰਡੀਆਂ-ਪੁੰਡੀਆਂ ਅਤੇ ਘੱਟ ਮਿਆਰੀ ਇਮਾਰਤਾਂ ਵਿਚ ਕੰਮ ਕਰ ਰਹੇ ਸਨ, ਹੁਣ ਇਸ ਨਵੀਂ ਇਮਾਰਤ ਵਿੱਚ ਤਬਦੀਲ ਕਰ ਦਿੱਤੇ ਗਏ ਹਨ। ਰਾਸ਼ਟਰੀ ਮਾਰਗ ਉਤੇ ਸਥਿੱਤ ਲੁਧਿਆਣਾ ਅਤੇ ਜਲੰਧਰ ਦਰਮਿਆਨ ਦੀ 56 ਕਿਲੋਮੀਟਰ ਲੰਬੀ ਸੜਕ ਰਿਕਾਰਡ ਸਮੇਂ ਵਿਚ ਚਾਰ-ਲਾਇਨੀ ਕਰ ਦਿੱਤੀ ਗਈ ਹੈ। ਇਸ ਪ੍ਰਾਜੈਕਟ ਲਈ 80 ਕਰੋੜ ਰੁਪਏ ਖ਼ਰਚ ਹੋਏ ਹਨ। (ਥੰਪਿੰਗ)

**(10) ਖ਼ੁਰਾਕ ਤੇ ਸਪਲਾਈ :**

ਪੰਜਾਬ ਰਾਜ ਮੁਲਕ ਦਾ ਅੰਨ-ਭੰਡਾਰ ਅਖਵਾਉਂਦਾ ਹੈ। ਪਿਛਲੇ ਸਾਲ ਵਿੱਚ 57 ਲੱਖ ਮੀਟ੍ਰਿਕ ਟਨ ਕਣਕ ਅਤੇ 81 ਲੱਖ ਮੀਟ੍ਰਿਕ ਟਨ ਝੋਨੇ ਦੇ ਮੁਕਾਬਲੇ ਸਾਲ 1993-94 ਦੇ ਦੌਰਾਨ ਸਾਡੇ ਰਾਜ ਨੇ ਕੇਂਦਰੀ ਭੰਡਾਰ ਵਿੱਚ 68 ਲੱਖ ਮੀਟ੍ਰਿਕ ਟਨ (ਥੰਪਿੰਗ) ਕਣਕ ਅਤੇ 90 ਲੱਖ ਮੀਟ੍ਰਿਕ ਟਨ ਝੋਨੇ ਦਾ ਹਿੱਸਾ ਪਾਇਆ ਸੀ। (ਥੰਪਿੰਗ) ਪਿਛਲੇ ਸਾਲ ਵਿਚ 32 ਲੱਖ ਮੀਟ੍ਰਿਕ ਟਨ ਝੋਨੇ ਦੇ ਮੁਕਾਬਲੇ ਸਾਉਣੀ ਦੇ ਮੌਸਮ ਦੌਰਾਨ ਰਾਜ ਸਰਕਾਰ ਅਤੇ ਇਸ ਦੀਆਂ ਏਜੰਸੀਆਂ ਨੇ 44 ਲੱਖ ਮੀਟ੍ਰਿਕ ਟਨ ਝੋਨਾ ਪ੍ਰਾਪਤ ਕੀਤਾ ਸੀ। ਜਦੋਂ ਪ੍ਰਾਈਵੇਟ ਚਾਵਲ- ਮਿਲ ਮਾਲਕ ਮੰਡੀ ਵਿਚ ਪਹੁੰਚ ਰਹੇ ਝੋਨੇ ਦੇ ਭਰਪੂਰ ਭੰਡਾਰਾਂ ਨੂੰ ਚੁੱਕਣ ਲਈ ਤਿਆਰ ਨਹੀਂ ਸਨ, ਉਦੋਂ ਰਾਜ ਸਰਕਾਰ ਇਕ ਮੂਕ ਦਰਸ਼ਕ ਬਣੀ ਨਾ ਰਹਿ ਸਕੀ। ਸਰਕਾਰ ਨੇ 25 ਲੱਖ ਮੀਟ੍ਰਿਕ ਟਨ ਝੋਨੇ ਦੀ ਖਰੀਦ ਕਰਨ (ਥੰਪਿੰਗ) ਵਾਸਤੇ ਫੌਰਨ ਮੁਦਾਖ਼ਲਤ ਕੀਤੀ। ਭਾਵੇਂ ਕਿ ਪਿਛਲੇ ਸਾਲਾਂ ਦੇ ਆਮ ਪੱਧਰ ਤੋਂ ਕਿਤੇ ਜ਼ਿਆਦਾ ਵਾਲੀ ਇਸ ਭਾਰੀ ਖ਼ਰੀਦ ਕਾਰਣ ਸਾਡੇ ਮਾਲੀ ਸਾਧਨਾਂ ਉਤੇ ਬੋਝ ਪਿਆ ਤਾਂ ਵੀ ਰਾਜ ਸਰਕਾਰ ਨੇ ਕਿਸਾਨਾਂ ਨਾਲ ਕੀਤੇ ਆਪਣੇ ਵਾਅਦਿਆਂ ਨੂੰ ਪੂਰਾ ਕਰਦੇ ਹੋਏ ਉਨ੍ਹਾਂ ਦੀ ਉਪਜ ਲਈ ਉਨ੍ਹਾਂ ਨੂੰ ਲਾਹੇਵੰਦੀ ਕੀਮਤ ਅਤੇ ਫੌਰੀ ਅਦਾਇਗੀ ਦਾ ਯਕੀਨ ਦਵਾਇਆ ਸੀ। ਸਾਡੀ ਸਰਕਾਰ ਖਪਤਕਾਰ ਸੁਰੱਖਿਆ ਲਹਿਰ ਦੀ ਭਾਰੀ ਸਮਰਥਕ ਹੈ। ਅਸੀਂ ਉਨ੍ਹਾਂ ਰਾਜਾਂ ਵਿਚੋਂ

[ਵਿੱਤ ਮੰਤਰੀ]

ਮੇਢੀ ਹਾਂ ਜਿਹਨਾਂ ਨੇ ਰਾਜ ਪੱਧਰ ਉਤੇ ਖਪਤਕਾਰ ਵਿਵਾਦ ਨਿਵਾਰਨ ਕਮਿਸ਼ਨ (State Consumer Protection Forum) ਅਤੇ ਜ਼ਿਲ੍ਹਾ ਪੱਧਰ ਉਤੇ ਖਪਤਕਾਰ ਸ਼ਿਕਾਇਤ ਨਿਵਾਰਨ ਫੋਰਮ ਕਾਇਮ ਕਰ ਕੇ ਸਰਗਰਮ ਕੀਤੇ ਹਨ। ਇਹ ਖਪਤਕਾਰ ਸ਼ਿਕਾਇਤ ਨਿਵਾਰਨ ਸੰਸਥਾਵਾਂ ਹੁਣ ਪੂਰੀ ਤਰ੍ਹਾਂ ਕਾਰਜਸ਼ੀਲ ਹਨ ਅਤੇ ਖਪਤਕਾਰਾਂ ਦੇ ਹਿਤਾਂ ਦੀ ਸੁਰੱਖਿਆ ਵਿਚ ਲੱਗੀਆਂ ਹੋਈਆਂ ਹਨ। ਅਸੀਂ ਸਾਲ 1992-93 ਵਿਚ 16.18 ਲੱਖ ਰੁਪਏ ਦੇ ਮੁਕਾਬਲੇ 1993-94 ਵਿਚ 36.16 ਲੱਖ ਰੁਪਏ ਦਾ ਖ਼ਰਚ ਕੀਤਾ ਹੈ।

**(11) ਪੇਸ਼ਾਵਰਾਨਾ ਸਿਖਿਆ :**

ਮੈਡੀਕਲ ਅਤੇ ਤਕਨੀਕੀ ਸਿਖਿਆ ਲਈ ਸਹੂਲਤਾਂ ਮੁਹੱਈਆ ਕਰਾਉਣ ਵਾਸਤੇ ਜਲੰਧਰ ਵਿਖੇ ਇਕ ਮੈਡੀਕਲ ਕਾਲਜ ਅਤੇ ਗੁਰਦਾਸਪੁਰ ਅਤੇ ਫਿਰੋਜ਼ਪੁਰ ਵਿਖੇ ਦੋ (ਥੰਪਿੰਗ) ਇੰਜੀਨੀਅਰੀ ਕਾਲਜਾਂ ਦੇ ਸਬੰਧ ਵਿਚ ਕੰਮ ਸ਼ੁਰੂ ਹੋ ਗਿਆ ਹੈ। ਮਾਣਯੋਗ ਮੁੱਖ ਮੰਤਰੀ ਜੀ ਨੇ ਆਪ ਖੁਦ ਇਨ੍ਹਾਂ ਸਾਰੀਆਂ ਨਵੀਆਂ ਸੰਸਥਾਵਾਂ ਦੇ ਬੁਨਿਆਦੀ ਪੱਥਰ ਰੱਖੇ ਹਨ। ਸਾਲ ਦੇ ਦੌਰਾਨ ਤਕਨੀਕੀ ਸਿਖਿਆ ਤੇ ਸਨਅੱਤੀ ਸਿਖਲਾਈ ਦਾ ਬੋਰਡ ਵੀ ਕਾਇਮ ਕੀਤਾ ਗਿਆ ਹੈ।

**(12) ਲੋਕ ਅਦਾਲਤਾਂ ਤੇ ਕਾਨੂੰਨੀ ਸਹਾਇਤਾ :**

ਕਾਨੂੰਨੀ ਝਗੜਿਆਂ ਦੇ ਫੌਰੀ ਨਿਪਟਾਰੇ ਨੂੰ ਯਕੀਨੀ ਬਣਾਉਣ ਅਤੇ ਆਮ ਲੋਕਾਂ ਤੱਕ ਸ਼ੀਘਰ ਨਿਆਂ ਪਹੁੰਚਾਉਣ ਵਾਸਤੇ ਸਾਲ 1993-94 ਦੇ ਦੌਰਾਨ ਰਾਜ ਦੇ ਵੱਖ-ਵੱਖ ਸਥਾਨਾਂ ਉਤੇ 58 ਲੋਕ ਅਦਾਲਤਾਂ ਬਣਾਈਆਂ ਗਈਆਂ ਜੋ ਕਿ ਇੱਕ ਰਿਕਾਰਡ ਹੈ। ਸਾਲ ਦੇ ਦੌਰਾਨ 9,111 ਮਾਮਲਿਆਂ ਦਾ ਨਿਪਟਾਰਾ ਕੀਤਾ ਗਿਆ ਅਤੇ ਮੋਟਰ ਦੁਰਘਟਨਾ ਦੇ ਕਲੇਮ ਸਬੰਧੀ ਮਾਮਲਿਆਂ ਵਿੱਚ 4.13 ਕਰੋੜ ਰੁਪਏ ਦੀ ਰਕਮ ਮੁਆਵਜ਼ੇ ਵਜੋਂ ਵੰਡੀ ਗਈ। ਸਾਲ ਦੇ ਦੌਰਾਨ ਸਰਕਾਰ ਨੇ ਨੇ 2,707 ਵਿਅਕਤੀਆਂ ਨੂੰ ਮੁਫਤ ਕਾਨੂੰਨੀ ਸਹਾਇਤਾ ਵੀ ਮੁਹੱਈਆ ਕਰਵਾਈ।

**(13) ਪੈਨਸ਼ਨ ਅਦਾਲਤਾਂ :**

ਕਦੇ ਕਦੇ ਪੈਨਸ਼ਨਰਾਂ ਨੂੰ ਪੈਨਸ਼ਨ ਅਤੇ ਹੋਰ ਭੱਤਿਆਂ ਦੀ ਅਦਾਇਗੀ ਬਾਬਤ ਮੁਸ਼ਕਲ ਪੇਸ਼ ਅਉਂਦੀ ਹੈ। ਇਸ ਸਬੰਧ ਵਿਚ ਵਿੱਤ ਵਿਭਾਗ, ਮਹਾਂ ਲੇਖਾਕਾਰ, ਪੰਜਾਬ ਦੇ ਦਫ਼ਤਰ ਅਤੇ ਪੈਨਸ਼ਨਰਾਂ ਦੇ ਪਿਤਰੀ ਮਹਿਕਮੇਂ ਦਰਮਿਆਨ ਤਾਲਮੇਲ ਲੋੜੀਂਦਾ ਹੈ। ਸਾਰੇ ਪੈਂਡਿੰਗ ਪਏ ਕੇਸਾਂ ਦੇ ਸ਼ੀਘਰ ਨਿਪਟਾਰੇ ਨੂੰ ਯਕੀਨੀ ਬਣਾਉਣ ਵਾਸਤੇ ਪੰਜਾਬ ਸਰਕਾਰ ਅਤੇ ਮਹਾਂ ਲੇਖਾਕਾਰ, ਪੰਜਾਬ ਦੁਆਰਾ ਸਾਂਝੇ ਤੌਰ ਤੇ ਇਕ ਖਾਸ ਮੁਹਿੰਮ ਚਲਾਈ ਗਈ ਸੀ। ਅਪਰੈਲ 1992, ਨਵੰਬਰ 1992 ਅਤੇ ਮਾਰਚ 1994 ਵਿਚ ਤਿੰਨ ਪੈਨਸ਼ਨ ਅਦਾਲਤਾਂ ਕਾਇਮ ਕੀਤੀਆਂ ਗਈਆਂ ਸਨ। ਇਨ੍ਹਾਂ ਅਦਾਲਤਾਂ ਵਿਚ ਪੈਨਸ਼ਨਰਾਂ ਦੀਆਂ ਸਮੱਸਿਆਵਾਂ ਦਾ ਮੌਕੇ ਉਤੇ ਹੀ ਨਿਪਟਾਰਾ ਕੀਤਾ ਗਿਆ ਸੀ। ਇਨ੍ਹਾਂ ਤਿੰਨਾਂ ਪੈਨਸ਼ਨ ਅਦਾਲਤਾਂ ਵਿਚ ਨਿਪਟਾਏ ਗਏ ਪੈਨਸ਼ਨ ਬਾਬਤ ਮਾਮਲਿਆਂ ਦੀ ਕੁਲ ਗਿਣਤੀ ਤਕਰੀਬਨ 8,500 ਹੈ। ਪੈਨਸ਼ਨਰਾਂ ਨੇ ਇਸ ਪਹਿਲ ਕਦਮੀ ਦਾ ਪੁਰਜ਼ੋਰ ਸੁਆਗਤ ਕੀਤਾ ਹੈ।

**(14) ਸਹਾਇਤਾ ਤੇ ਮੁੜ ਵਸੇਬਾ :**

ਰਾਜ ਸਰਕਾਰ ਦਹਿਸ਼ਤਗਰਦੀ-ਹਿੰਸਾ ਦੇ ਸ਼ਿਕਾਰ ਹੋਏ ਬਦਕਿਸਮਤ ਪਰਿਵਾਰਾਂ ਦੇ ਮੁੜ-ਵਸੇਬੇ ਅਤੇ ਭਲਾਈ ਪ੍ਰਤੀ ਵਚਨਬੱਧ ਹੈ। ਇਕ ਤਰਜੀਹੀ ਸਕੀਮ ਦੇ ਤਹਿਤ ਅੱਜ ਤਕ ਅਜਿਹੇ 10,148 ਵਿਅਕਤੀਆਂ ਨੂੰ 64.97 ਕਰੋੜ ਰੁਪਏ ਦੀ ਐਕਸ-ਗਰੇਸ਼ੀਆ ਗਰਾਂਟ ਦਿੱਤੀ ਜਾ ਚੁੱਕੀ ਹੈ ਅਤੇ 5,307 ਵਿਧਵਾਵਾਂ ਨੂੰ ਰੋਜ਼ਗਾਰ ਭੱਤਾ ਦਿੱਤਾ ਜਾ ਰਿਹਾ ਹੈ ਜਦੋਂ ਕਿ ਦਹਿਸ਼ਤਗਰਦੀ ਦੇ ਸ਼ਿਕਾਰ ਹੋਏ ਪਰਿਵਾਰਾਂ ਦੇ 1,501 ਆਸ਼ਰਿਤ ਵਿਅਕਤੀਆਂ ਨੂੰ ਨੌਕਰੀਆਂ ਦਿੱਤੀਆਂ ਗਈਆਂ ਹਨ।

**(15) ਪੱਛੜੀਆਂ ਸ਼੍ਰੇਣੀਆਂ ਦੀ ਭਲਾਈ :**

ਸਰਕਾਰ ਨੇ ਪੰਜਾਬ ਰਾਜ ਪੱਛੜੀਆਂ ਸ਼੍ਰੇਣੀਆਂ ਕਮਿਸ਼ਨ ਕਾਇਮ ਕਰਨ ਦਾ ਫੈਸਲਾ ਕੀਤਾ ਹੈ। ਨੋਟੀਫਿਕੇਸ਼ਨ ਪਹਿਲਾਂ ਹੀ ਜਾਰੀ ਕੀਤੀ ਜਾ ਚੁੱਕੀ ਹੈ। ਇਸ ਦਾ ਮੁੱਖੀ ਹਾਈਕੋਰਟ ਦਾ ਮੌਜੂਦਾ ਜਾਂ ਰਿਟਾਇਰ ਹੋਇਆ ਜੱਜ ਜਾਂ ਬਰਾਬਰ ਦੇ ਅਹੁਦੇ ਦਾ ਇਕ ਆਈ.ਏ.ਐਸ. ਅਫਸਰ ਹੋਵੇਗਾ। ਇਸ ਦੇ ਮੈਂਬਰ ਛੇਤੀ ਹੀ ਨਿਯੁਕਤ ਕੀਤੇ ਜਾਣਗੇ। ਇਹ ਕਮਿਸ਼ਨ ਰਾਜ ਵਿਚ ਪੱਛੜੀਆਂ ਸ਼੍ਰੇਣੀਆਂ ਦੀ ਸ਼ਨਾਖਤ ਕਰੇਗਾ।

## ਆਰਥਕ ਵਾਤਾਵਰਣ

**ਰਾਸ਼ਟਰੀ ਆਰਥਕ ਵਾਤਾਵਰਣ ਅਤੇ ਕੇਂਦਰੀ ਬਜਟ ਦੀਆਂ ਵਿਸ਼ੇਸ਼ਤਾਵਾਂ :**

4. ਹੁਣ ਤਕ ਦੇ ਸਭ ਤੋਂ ਗੰਭੀਰ ਆਰਥਕ ਸੰਕਟ ਦਾ ਮੁਕਾਬਲਾ ਕਰਨ ਲਈ ਸਾਲ 1991-92 ਵਿਚ ਭਾਰਤ ਸਰਕਾਰ ਨੇ ਕੀਮਤਾਂ ਵਿਚ ਸਥਿਰਤਾ ਲਿਆਉਣ ਅਤੇ ਆਰਥਕ ਸੁਧਾਰ ਲਈ ਉਪਾਵਾਂ ਦਾ ਇਕ ਪ੍ਰੋਗਰਾਮ ਸ਼ੁਰੂ ਕੀਤਾ ਸੀ। ਅਰਥ ਢਾਂਚੇ ਵਿਚ ਤਬਦੀਲੀ ਕਰਨ ਅਤੇ ਅਰਥਢਾਂਚੇ ਵਿਚ ਮੁਕਾਬਲੇ ਨੂੰ ਵੇਖਦੇ ਹੋਏ ਅਤੇ ਇਸ ਨੂੰ ਤੀਬਰ ਵਾਧੇ ਦੇ ਰਾਹ ਤੇ ਪਾਂਦੇ ਹੋਏ ਦੂਰ-ਰਸ ਪਾਲਿਸੀ ਸੁਧਾਰ ਉਪਰਾਲੇ ਸ਼ੁਰੂ ਕੀਤੇ ਗਏ ਸਨ। ਸਾਲ 1993-94 ਦੇ ਦੌਰਾਨ ਇਸ ਕਾਰਜਵਿਧੀ ਵਿਚ ਹੋਰ ਵੀ ਤੇਜ਼ੀ ਲਿਆਂਦੀ ਗਈ ਸੀ। ਪਿਛਲੇ ਦੋ ਸਾਲਾਂ ਵਿਚ ਇਨ੍ਹਾਂ ਉਪਾਵਾਂ ਨੇ ਇਸ ਵਿਤੀ ਸੰਕਟ ਨੂੰ ਟਾਲਿਆ, ਸਾਡੇ ਆਰਥਕ ਵਿਕਾਸ ਵਿਚ ਤੇਜ਼ੀ ਲਿਆਂਦੀ ਅਤੇ ਸਿਕੇ ਦੇ ਪਸਾਰ ਦੀ ਦਰ ਘਟਾਈ ਹੈ। ਸਾਲ 1993-94 ਦੇ ਦੌਰਾਨ ਇਨ੍ਹਾਂ ਸੁਧਾਰਾਂ ਤੋਂ ਹੋਰ ਵੀ ਫਾਇਦੇ ਨਜ਼ਰ ਆਏ ਹਨ। ਅਰਥਚਾਰੇ ਵਿਚ ਪਿਛਲੇ ਸਾਲ ਤੋਂ 4 ਫੀਸਦੀ ਦਾ ਵਾਧਾ ਹੋਇਆ ਹੈ। ਦਸੰਬਰ, 1993 ਦੇ ਅੰਤ ਤੇ 23 ਮਿਲੀਅਨ ਮੀਟ੍ਰਿਕ ਟਨ ਅਨਾਜ ਦੇ ਭੰਡਾਰ ਸਤ ਸਾਲਾਂ ਵਿਚਾਲੇ ਸਭ ਤੋਂ ਉਚੇਰੀ ਪਧਰ ਦੇ ਅਨਾਜ ਭੰਡਾਰ ਸਨ। ਸਨਅਤ ਵਿਚਲੇ ਉਤਪਾਦਨ ਸੈਕਟਰ ਨੇ ਵੀ ਚੰਗੀ ਪ੍ਰਾਪਤੀ ਦਰਸਾਈ ਹੈ। ਸਭ ਤੋਂ ਵੱਧ ਅਹਿਮ ਪ੍ਰਾਪਤੀ ਬਦੇਸ਼ੀ ਵਪਾਰ ਅਤੇ ਬਦੇਸ਼ੀ ਮੁਦਰਾ ਰਿਜ਼ਰਵਜ਼ ਬਾਬਤ ਸੀ। ਬਰਾਮਦਾਂ ਵਿਚ 19.9 ਫੀਸਦੀ ਦਾ ਵਾਧਾ ਹੋਇਆ ਹੈ, ਜੋ ਡਾਲਰ ਵਿਚ ਹੈ। ਦਰਾਮਦ ਪਾਲਿਸੀ ਵਿਚ ਉਦਾਰਤਾ ਲਿਆਉਣ ਅਤੇ ਦਰਾਮਦ-ਡਿਊਟੀਆਂ (ਕਰਾਂ) ਨੂੰ ਘੱਟ ਕਰਨ ਦੇ ਬਾਵਜੂਦ ਵੀ ਦਰਾਮਦਾਂ ਵਿਚ 1.3 ਫੀਸਦੀ ਤਕ ਮੰਦਾ ਆਇਆ ਹੈ। ਬਦੇਸ਼ੀ ਸਰਮਾਇਆਕਾਰੀ ਵਿੱਚ ਹੋਏ ਵਾਧੇ ਨਾਲ ਮਿਲ ਕੇ ਇਸ ਨੇ ਰਿਕਾਰਡ ਬਦੇਸ਼ੀ ਮੁਦਰਾ ਰਿਜ਼ਰਵ

[ਵਿੱਤ ਮੰਤਰੀ ]

ਯਾਨਿ ਤਕਰੀਬਨ 14 ਬਿਲੀਅਨ ਡਾਲਰ (45,000 ਕਰੋੜ ਰੁਪਏ) ਦਾ ਹਿੱਸਾ ਪਾਇਆ ਹੈ। ਸਿੱਟੇ ਵਜੋਂ ਭਾਰਤ ਪ੍ਰਤੀ ਅੰਤਰਰਾਸ਼ਟਰੀ ਵਿਸ਼ਵਾਸ ਮਜ਼ਬੂਤ ਹੋਇਆ ਹੈ। ਸਿੱਕੇ ਦਾ ਫੈਲਾਓ ਵੀ ਰੁਕਿਆ ਹੈ ਅਤੇ ਇਹ ਸਾਲ 1991-92 ਵਿਚ 17 ਫੀਸਦੀ ਦੇ ਮੁਕਾਬਲੇ ਇਸ ਵੇਲੇ ਤਕਰੀਬਨ 8.5 ਫੀਸਦੀ ਹੈ।

5. ਮਿਤੀ 28 ਫਰਵਰੀ, 1994 ਨੂੰ ਸੰਸਦ ਵਿਚ ਪੇਸ਼ ਕੀਤੇ ਗਏ ਕੇਂਦਰੀ ਬਜਟ ਵਿਚ ਆਰਥਕ ਸੁਧਾਰਾਂ ਦੇ ਪ੍ਰੋਗਰਾਮ ਨੂੰ ਜਾਰੀ ਰੱਖਣ ਲਈ ਭਾਰਤ ਸਰਕਾਰ ਦੇ ਸੰਕਲਪ ਨੂੰ ਮੁੜ ਦੁਹਰਾਇਆ ਗਿਆ ਸੀ ਤਾਂ ਜੋ ਭਾਰਤੀ ਅਰਥਚਾਰੇ ਨੂੰ ਵਿਸ਼ਵ ਅਰਥਚਾਰੇ ਦੇ ਅਨੁਕੂਲ ਕੀਤਾ ਜਾ ਸਕੇ ਅਤੇ ਸਨਅੱਤੀ ਪ੍ਰਾਪਤ ਅਤੇ ਸਰਮਾਇਆਕਾਰੀ ਨੂੰ ਉਤਸ਼ਾਹਿਤ ਕੀਤਾ ਜਾ ਸਕੇ। ਕੇਂਦਰੀ ਵਿੱਤ ਮੰਤਰੀ ਜੀ ਨੇ ਗਰੀਬੀ, ਬੇਰੋਜ਼ਗਾਰੀ ਅਤੇ ਸਮਾਜਕ ਘਾਟ ਦੀ ਸਮੱਸਿਆ ਨੂੰ, ਖਾਸ ਕਰਕੇ ਦਿਹਾਤੀ ਇਲਾਕਿਆਂ ਵਿਚ, ਨਜਿੱਠਣ ਲਈ ਵਿਸ਼ੇਸ਼ ਉਪਬੰਧ ਕੀਤਾ ਹੈ। ਕੇਂਦਰੀ ਬਜਟ ਵਿਚ ਬੈਂਕਿੰਗ-ਪ੍ਰਣਾਲੀ ਨੂੰ ਨਰੋਈ ਬਨਾਉਣ ਲਈ ਵਾਅਦਾ ਕੀਤਾ ਗਿਆ ਹੈ ਹਾਲਾਂ ਕਿ ਇਸ ਵਿਚ ਮਜ਼ਬੂਤ ਬਦੇਸ਼ੀ ਮੁਦਰਾ ਰਿਜ਼ਰਵ ਬਣਾਉਣ ਪ੍ਰਤੀ ਸਰਕਾਰ ਦੇ ਸੰਕਲਪ ਨੂੰ ਮੁੜ ਦੁਹਰਾਇਆ ਗਿਆ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਨਿਰਸੰਦੇਹ ਇਸ ਬਜਟ ਵਿਚ ਆਉਣ ਵਾਲੇ ਸਾਲ ਵਿਚਲੀ ਵਿਕਾਸ ਦੀ ਦਰ ਵਿਚ ਸਾਲ 1993-94 ਵਿਚ ਪ੍ਰਾਪਤ ਕੀਤੀ 4 ਫੀਸਦੀ ਦੀ ਵਿਕਾਸ ਦਰ ਤੋਂ ਵੀ ਜ਼ਿਆਦਾ ਵਾਧਾ ਹੋਵੇਗਾ ਅਤੇ ਇਸ ਬਜਟ ਵਿਚ ਆਮ ਵਿਅਕਤੀ ਲਈ ਵੀ ਸਹਾਇਤਾ ਦਾ ਉਪਬੰਧ ਕੀਤਾ ਗਿਆ ਹੈ। ਵੱਡੇ ਅੰਤਰਰਾਸ਼ਟਰੀ ਕਰਜ਼ੇ ਦੀ ਅਗਾਊਂ ਮੁੜ ਅਦਾਇਗੀ ਕਰਨ ਦੇ ਫੈਸਲੇ ਨਾਲ ਅੰਤਰਰਾਸ਼ਟਰੀ ਭਾਈਚਾਰੇ ਦਾ ਭਾਰਤੀ ਅਰਥਚਾਰੇ ਵਿਚ ਵਿਸ਼ਵਾਸ ਮਜ਼ਬੂਤ ਹੋਵੇਗਾ। ਵਿਅਕਤੀਗਤ ਅਤੇ ਸਮੂਹਕ ਕਰ (ਕਾਰਪੋਰੇਟ ਟੈਕਸ) ਵਿਚ ਨਰਮੀ ਅਤੇ ਕੇਂਦਰੀ ਆਬਕਾਰੀ ਤੇ ਕਸਟਮ-ਕਰ ਦੀ ਵਸੂਲੀ, ਵਿਅਕਤੀਗਤ ਕਰ-ਦਾਤਿਆਂ ਵਿਚ ਸੰਤੁਸ਼ਟੀ ਪੈਦਾ ਕਰੇਗੀ ਅਤੇ ਭਾਰੀ ਸਨਅੱਤੀ ਉਤਪਾਦਨ ਨੂੰ ਯਕੀਨੀ ਬਣਾਏਗੀ। ਬਦਲੇ ਵਿਚ ਇਸ ਨਾਲ ਕੇਂਦਰ ਸਰਕਾਰ ਅਤੇ ਰਾਜ ਸਰਕਾਰਾਂ ਨੂੰ ਵਧੇਰੇ ਮਾਲੀਆ ਪ੍ਰਾਪਤ ਹੋਵੇਗਾ ਸ੍ਰੀਮਾਨ ਜੀ, ਮੈਂ ਇਹ ਦੱਸਣਾ ਚਾਹਾਂਗਾ ਕਿ ਸਾਡਾ ਰਾਜ ਪਹਿਲਾਂ ਹੀ ਆਰਥਕ ਸੁਧਾਰ ਦੇ ਪ੍ਰੋਗਰਾਮ ਅਤੇ ਕਰ-ਪ੍ਰਣਾਲੀ ਨੂੰ ਸਰਲ ਬਣਾਉਣ ਵਿਚ ਜੁੱਟਿਆ ਹੋਇਆ ਹੈ। ਕੇਂਦਰੀ ਬਜਟ ਵਿੱਤੀ ਪ੍ਰਬੰਧ ਵਿਚ ਰਾਜ ਸਰਕਾਰ ਦੇ ਹੱਥ ਹੋਰ ਵੀ ਮਜ਼ਬੂਤ ਕਰੇਗਾ। ਮੈਂ ਇਸ ਸਦਨ ਨੂੰ ਯਕੀਨ ਦਿਵਾਉਂਦਾ ਹਾਂ ਕਿ ਸਾਡਾ ਰਾਜ, ਜੋ ਸਾਰੀਆਂ ਅਗਾਂਹਵਧੂ ਨੀਤੀਆਂ ਦੇ ਮਾਮਲੇ ਵਿਚ ਸਭ ਤੋਂ ਅਗਲੇ ਮੁਹਾਜ਼ ਉਤੇ ਰਿਹਾ ਹੈ, ਰਾਜ ਪੱਧਰ ਉਤੇ ਬਰਾਬਰ ਦੇ ਦਲੇਰਾਨਾ ਉਪਾਵਾਂ ਸਹਿਤ ਰਾਸ਼ਟਰੀ ਪੱਧਰ ਉਤੇ ਵੀ ਪਹਿਲ ਕਦਮੀਆਂ ਕਰੇਗਾ।

## ਪੰਜਾਬ ਦੇ ਅਰਥਚਾਰੇ ਦੀ ਨਜ਼ਰਸਾਨੀ

6. ਰਾਜ ਦੀ ਵਾਸਤਵਿਕ ਜੀਅ ਪ੍ਰਤੀ ਆਮਦਨ ਦਾ ਅਨੁਮਾਨ ਸਾਲ 1991-92 ਵਿਚ 3,865 ਰੁਪਏ ਦੇ ਮੁਕਾਬਲੇ 1992-93 ਵਿਚ 3,950 ਰੁਪਏ ਹੋ ਗਿਆ ਹੈ, ਜੋ 2.2 ਫੀਸਦੀ ਦਾ ਵਾਧਾ ਦਰਸਾਉਂਦਾ ਹੈ। ਸਰਬ ਭਾਰਤੀ ਜੀਅ ਪ੍ਰਤੀ ਆਮਦਨ ਨਾਲ ਸਬੰਧਤ ਅਨੁਮਾਨ

ਸਾਲ 1991-92 ਵਿਚ 2,167 ਰੁਪਏ ਦੇ ਮੁਕਾਬਲੇ ਸਾਲ 1992-93 ਵਿਚ 2,216 ਰੁਪਏ ਦੇ ਹਨ। ਇਹ ਅੰਕੜੇ ਦਰਸਾਂਦੇ ਹਨ ਕਿ ਗੜਬੜੀ ਅਤੇ ਖਲਬਲੀ ਦੇ ਬਾਵਜੂਦ ਵੀ ਪੰਜਾਬ ਰਾਜ ਦੀ ਥਾਂ, ਜੀਅ ਪ੍ਰਤੀ ਆਮਦਨ ਪਖੋਂ ਸਾਰੇ ਰਾਜਾਂ ਤੋਂ ਉਪਰ ਹੈ।(ਥੰਪਿੰਗ) ਅਜਿਹਾ ਸਾਡੇ ਲੋਕਾਂ ਦੀ ਸਖਤ ਮਿਹਨਤ ਅਤੇ ਨਰੋਏ ਦ੍ਰਿਸ਼ਟੀਕੋਣ ਸਦਕਾ ਹੈ। ਸਾਲ 1992-93 ਦੇ ਦੌਰਾਨ ਚਾਲੂ ਕੀਮਤਾਂ ਉਤੇ ਜੀਅ ਪ੍ਰਤੀ ਆਮਦਨ' ਰਾਸ਼ਟਰੀ ਪੱਧਰ ਉਤੇ 6,249 ਰੁਪਏ ਦੇ ਮੁਕਾਬਲੇ 10,857 ਰੁਪਏ ਹੈ।

7. ਸਥਿਰ ਕੀਮਤਾਂ (1980-81) ਦੇ ਆਧਾਰ ਉਤੇ ਪੰਜਾਬ ਰਾਜ ਦਾ ਕੁਲ ਘਰੇਲੂ ਉਤਪਾਦਨ ਜੋ ਸਾਲ 1992-93 ਵਿਚ 9169.70 ਕਰੋੜ ਰੁਪਏ ਸੀ ਵੱਧ ਕੇ ਸਾਲ 1993-94 ਵਿਚ 9472.32 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ, ਜੋ 3.30 ਫੀਸਦੀ ਦੀ ਵਿਕਾਸ ਦਰ ਦਰਸਾਉਂਦਾ ਹੈ। ਉਤਪਾਦਨ-ਟੀਚਿਆਂ ਦੇ ਆਧਾਰ ਉਤੇ ਰਾਜ ਦੇ ਅਰਥਚਾਰੇ ਵਿਚ ਸਾਲ 1994-95 ਵਚ 4.33 ਫੀਸਦੀ ਦਾ ਵਾਧਾ ਹੋ ਜਾਣ ਦੀ ਆਸ ਹੈ।

8. ਖੇਤੀਬਾੜੀ ਸੈਕਟਰ ਦੀ ਕਾਰਗੁਜ਼ਾਰੀ ਜੋ ਰਾਜ ਦੇ ਨਿਰੋਲ ਘਰੇਲੂ ਉਤਪਾਦਨ (ਜੀ.ਐਸ.ਡੀ.ਪੀ.) ਦਾ ਤਕਰੀਬਨ 32 ਫੀਸਦੀ ਬਣਦੀ ਹੈ, ਦਾ ਰਾਜ ਦੇ ਅਰਥਚਾਰੇ ਉਤੇ ਅਹਿਮ ਪ੍ਰਭਾਵ ਹੈ। ਸਥਿਰ ਕੀਮਤਾਂ (1980-81) ਆਧਾਰ ਉਤੇ ਰਾਜ ਵਿਚ ਖੇਤੀਬਾੜੀ ਦਾ ਨਿਰੋਲ ਘਰੇਲੂ ਉਤਪਾਦਨ ਜੋ ਸਾਲ 1991-92 ਵਿਚ 2808.75 ਕਰੋੜ ਰੁਪਏ ਸੀ ਸਾਲ 1993-94 ਵਿਚ ਵਧ ਕੇ 2871.62 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ। ਪਸ਼ੂ ਪਾਲਣ ਸੈਕਟਰ ਜੋ ਰਾਜ ਦੇ ਅਰਥਚਾਰੇ ਵਿਚ ਤਕਰੀਬਨ 15 ਫੀਸਦੀ ਹਿੱਸਾ ਪਾਉਂਦਾ ਹੈ, ਨੇ ਸਾਲ 1993-94 ਦੇ ਦੌਰਾਨ 6.37 ਫੀਸਦੀ ਦੀ ਵਿਕਾਸ ਦਰ ਦਰਸਾਈ ਹੈ। ਆਮ ਵਰਗੇ ਹਾਲਾਤ ਬਹਾਲ ਹੋ ਜਾਣ ਨਾਲ ਅਤੇ ਉੱਦਮ-ਕਰਤਿਆਂ ਦਰਮਿਆਨ ਵਿਸ਼ਵਾਸ ਦਾ ਪੁਨਰ-ਉਭਾਰ ਹੋ ਜਾਣ ਕਾਰਣ ਸਨਅਤੀ ਸੈਕਟਰ ਵਿਚ ਅਹਿਮ ਪ੍ਰਗਤੀ ਹੋਈ ਹੈ। ਉਤਪਾਦਨ - ਸੈਕਟਰ ਅੰਦਰ ਸਾਲ 1993-94 ਵਿਚ ਤਕਰੀਬਨ 7 ਫੀਸਦੀ ਦੀ ਵਿਕਾਸ ਦਰ ਹੋ ਜਾਣ ਦੀ ਸੰਭਾਵਨਾ ਹੈ।

## ਵਿੱਤੀ ਮਾਹੌਲ

9. ਤਕਰੀਬਨ 2 ਸਾਲ ਪਹਿਲਾਂ ਜਦੋਂ ਮੌਜੂਦਾ ਸਰਕਾਰ ਨੇ ਕਾਰਜਭਾਰ ਸੰਭਾਲਿਆ ਸੀ ਤਾਂ ਦਹਿਸ਼ਤਗਰਦੀ ਆਪਣੀ ਚਰਮ ਸੀਮਾਂ ਉਪਰ ਸੀ ਅਤੇ ਰਾਜ ਸਰਕਾਰ ਵੀ ਬੇਮਿਸਾਲ ਵਿੱਤੀ ਸੰਕਟ ਦਾ ਸਾਹਮਣਾ ਕਰ ਰਹੀ ਸੀ। ਇਹ ਵਿੱਤੀ ਸੰਕਟ ਉਨ੍ਹਾਂ ਕਈ ਖਾਸ ਮੁਸ਼ਕਲਾਂ ਕਰਕੇ ਸੀ ਜਿਨ੍ਹਾਂ ਦਾ ਰਾਜ ਦੇ ਪਿਛਲੇ ਦਹਾਕੇ ਜਾਂ ਉਸ ਤੋਂ ਵੀ ਵੱਧ ਸਮੇਂ ਲਈ ਸਾਹਮਣਾ ਕਰਨਾ ਪਿਆ ਸੀ। ਇਸ ਸਮੇਂ ਦੇ ਦੌਰਾਨ ਕਾਨੂੰਨ ਤੇ ਵਿਵਸਥਾ ਦੀ ਹਾਲਤ ਨੇ ਰਾਜ ਦੀ ਮਾਲੀ ਹਾਲਤ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕੀਤਾ ਸੀ। ਦਹਿਸ਼ਤਗਰਦੀ ਦਾ ਮੁਕਾਬਲਾ ਕਰਨ ਵਿਚ ਬਹੁਤ ਸਾਰਾ ਧਨ ਖਰਚਣਾ ਪਿਆ ਜਿਸ ਦੇ ਸਿੱਟੇ ਵਜੋਂ ਵਿਕਾਸ ਵਾਸਤੇ ਸਾਧਨਾਂ ਦੀ ਉਪਲੱਬਧਤਾ ਘਟ ਗਈ। ਕਾਨੂੰਨ ਤੇ ਵਿਵਸਥਾ ਬਣਾਈ ਰੱਖਣ ਲਈ ਭਾਰੀ ਖਰਚ ਹੋਇਆ, ਯਾਨਿ ਸਾਲ 1980-81 ਵਿਚ 37 ਕਰੋੜ ਰੁਪਏ ਤੋਂ ਸਾਲ 1993-94 ਵਿਚ 393.46 ਕਰੋੜ ਰੁਪਏ (ਸੋਧੇ ਅਨੁਮਾਨ) ਮੁਤਾਬਿਕ ਹੋ ਗਿਆ।

[ ਵਿੱਤ ਮੰਤਰੀ ]

ਦਹਿਸ਼ਤਗਰਦੀ ਦੇ ਸ਼ਿਕਾਰ ਹੋਏ ਵਿਅਕਤੀਆਂ ਦੀ ਸਹਾਇਤਾ ਅਤੇ ਮੁੜ-ਵਸੇਬੇ ਲਈ ਭਾਰੀ ਰਕਮਾਂ ਲੋੜੀਂਦੀਆਂ ਸਨ। ਇਸ ਸਮੇਂ ਦੇ ਦੌਰਾਨ ਵਸੀਲੇ ਜੁਟਾਉਣ ਲਈ ਵੀ ਬਹੁਤ ਘੱਟ ਕੋਸ਼ਿਸ਼ ਕੀਤੀ ਗਈ।

10. ਇਨ੍ਹਾਂ ਕਾਰਨਾਂ ਕਰਕੇ ਰਾਜ ਵਿਚਲੇ ਵਿੱਤੀ ਪ੍ਰਬੰਧ ਦੀਆਂ ਮੁਸ਼ਕਲਾਂ ਵਿਚ ਵਾਧਾ ਹੋਇਆ ਸੀ। ਸਿੱਟੇ ਵਜੋਂ ਉਹ ਰਾਜ, ਜਿਸਦਾ ਸਾਲ 1983-84 ਵਿੱਚ ਤਕਰੀਬਨ 59.27 ਕਰੋੜ ਰੁਪਏ ਵਾਫਰ ਮਾਲੀਆ ਸੀ, ਸਾਲ 1987-88 ਨੂੰ ਮਾਲ-ਘਾਟੇ ਵਾਲਾ ਰਾਜ ਬਣ ਗਿਆ। ਸਾਲ 1991-92 ਵਿਚ ਮਾਲ-ਘਾਟਾ ਤਕਰੀਬਨ 480 ਕਰੋੜ ਰੁਪਏ ਦਾ ਸੀ। ਮੌਜੂਦਾ ਸਰਕਾਰ ਦੁਆਰਾ ਕੀਤੇ ਗਏ ਵਿਸ਼ੇਸ਼ ਯਤਨਾਂ ਸਦਕਾ ਸਾਲ 1994-95 (ਬਜਟ ਅਨੁਮਾਨ) ਵਿੱਚ ਮਾਲ ਘਾਟਾ 406.39 ਕਰੋੜ ਰੁਪਏ ਰਹਿ ਗਿਆ।

11. ਸੁਧਾਰ ਦੇ ਮੁੱਖ-ਖੇਤਰ ਸਨ ਵਿਕਰੀ ਕਰ ਅਤੇ ਰਾਜ ਆਬਕਾਰੀ ਡਿਊਟੀ ਤੋਂ ਪ੍ਰਾਪਤ-ਰਕਮਾਂ, ਛੋਟੀਆਂ ਬੱਚਤਾਂ ਵਿਚ ਚੋਖੀ ਉਗਰਾਹੀ, ਗੈਰ-ਯੋਜਨਾ (ਨਾਨ-ਪਾਲਨ) ਖਰਚੇ ਵਿੱਚ ਕਮੀ ਅਤੇ ਪੀ.ਐਸ.ਈ.ਬੀ ਅਤੇ ਪੀ.ਆਰ.ਟੀ.ਸੀ ਆਦਿ ਦਾ ਅੰਸ਼ਦਾਨ । ਮੈਂ ਪੰਜਾਬ ਦੇ ਉਨ੍ਹਾਂ ਲੋਕਾਂ ਦਾ ਬਹੁਤ ਮਸ਼ਕੂਰ ਹਾਂ ਜਿਨ੍ਹਾਂ ਨੇ ਵਧੀਕ ਵਸੀਲੇ ਜੁਟਾਉਣ ਲਈ ਸਰਕਾਰ ਦੀਆਂ ਕੋਸ਼ਿਸ਼ਾਂ ਵਿਚ ਸਹਿਯੋਗ ਦਿਤਾ ਹੈ।

12. ਇਸ ਸਾਲ "ਫਾਈਲ ਐਂਡ ਸਮਾਈਲ" ਅਧਾਰ ਉਤੇ ਸਮਰੀ ਅਸੈਸਮੈਂਟ ਸਕੀਮ ਅਜਿਹੇ ਡੀਲਰਾਂ, ਜਿਹਨਾਂ ਦੀ ਨਿਰੋਲ ਵਟਕ 5 ਲੱਖ ਰੁਪਏ ਤੋਂ ਵੱਧ ਨਾ ਹੋਵੇ, ਨੂੰ ਸਹਾਇਤਾ ਅਤੇ ਮੁਲਾਂਕਣ ਸਬੰਧੀ ਮਾਮਲਿਆਂ ਦੇ ਫੌਰੀ ਨਿਪਟਾਰੇ ਹਿਤ ਚਾਲੂ ਕੀਤੀ ਗਈ ਸੀ। ਸਮਰੀ ਅਸੈਸਮੈਂਟ ਲਈ ਲੇਖਾ-ਰਜਿਸਟਰ ਪੇਸ਼ ਕਰਨ ਦੀ ਸ਼ਰਤ ਹਟਾ ਦਿੱਤੀ ਗਈ ਸੀ। ਇਸ ਤੋਂ ਇਲਾਵਾ, ਮਿਤੀ 1 ਜੁਲਾਈ, 1993 ਤੋਂ ਯਕਮੁਸ਼ਤ ਆਧਾਰ ਉਤੇ ਇੱਟਾਂ ਦੇ ਭੱਠਾ ਮਾਲਕਾਂ ਪਾਸੋਂ ਵਿਕਰੀ ਕਰ ਦੀ ਵਸੂਲੀ ਅਤੇ ਮਿਤੀ 1 ਅਕਤੂਬਰ, 1993 ਤੋਂ ਸਿਨਮਾ-ਘਰਾਂ ਲਈ ਮਨੋਰੰਜਨ ਕਰ ਦੀ ਵਸੂਲੀ ਸ਼ੁਰੂ ਕੀਤੀ ਗਈ ਹੈ। ਇਨ੍ਹਾਂ ਸਾਰੇ ਉਪਰਾਲਿਆਂ ਨਾਲ ਵਧੀਕ ਵਸੀਲੇ ਜੁਟਾਏ ਜਾਣ ਦੀ ਆਸ ਹੈ ਅਤੇ ਇਸ ਦੇ ਨਾਲ ਹੀ ਵਪਾਰ ਅਤੇ ਸਨਅੱਤ ਨੂੰ ਸਹੂਲਤਾਂ ਮੁਹੱਈਆ ਕੀਤੀਆਂ ਜਾਣਗੀਆਂ।

13. ਉਪਰੋਕਤ ਉਪਾਅ ਵਧੀਕ ਮਾਲੀਏ ਦੇ ਜ਼ਰੀਏ ਸਾਲ 1994-95 ਦੇ ਦੌਰਾਨ 620 ਕਰੋੜ ਰੁਪਏ ਦੀ ਸਾਲਾਨਾ ਆਮਦਨ ਜੁਟਾਉਣਗੇ। ਸਬੰਧਤ ਅੰਕੜੇ ਸਾਲ 1993-94 ਵਿਚ 458 ਕਰੋੜ ਰੁਪਏ ਅਤੇ ਸਾਲ 1992-93 ਵਿਚ 160 ਕਰੋੜ ਰੁਪਏ ਸਨ।

## ਰਿਣ ਅਤੇ ਮੁੜ ਅਦਾਇਗੀ

14. ਰਾਜ ਸਰਕਾਰ ਪਿਛਲੇ 10 ਸਾਲਾਂ ਜਾਂ ਇਸ ਤੋਂ ਵੀ ਵਧ ਕੇ ਆਪਣੇ ਘਾਟਿਆਂ ਨੂੰ ਪੂਰਾ ਕਰਨ ਅਤੇ ਆਪਣੀ ਵਿਕਾਸ ਯੋਜਨਾ ਵਾਸਤੇ ਸਾਧਨ ਮੁਹੱਈਆ ਕਰਾਉਣ ਲਈ ਵਿਸ਼ੇਸ਼ ਮਿਆਦੀ ਕਰਜ਼ੇ ਦੇ ਰੂਪ ਵਿੱਚ ਚੋਖੀ ਸਹਾਇਤਾ ਪ੍ਰਾਪਤ ਕਰਦੀ ਰਹੀ ਹੈ। ਸਾਲ 1993-94 ਦੇ ਦੌਰਾਨ ਰਾਜ ਸਰਕਾਰ ਨੇ ਭਾਰਤ ਸਰਕਾਰ ਪਾਸੋਂ 939 ਕਰੋੜ ਰੁਪਏ ਦਾ ਵਿਸ਼ੇਸ਼ ਮਿਆਦੀ ਕਰਜ਼ਾ ਪ੍ਰਾਪਤ ਕੀਤਾ ਹੈ ਜੋ ਸਾਲ 1993-94 ਲਈ 1,250 ਕਰੋੜ ਰੁਪਏ ਦੀ ਯੋਜਨਾ ਲਾਗਤ ਦਾ 75 ਫੀਸਦੀ ਹੈ।

15. ਰਾਜ ਸਰਕਾਰ ਇਨ੍ਹਾਂ ਸਾਲਾਂ ਦੇ ਦੌਰਾਨ ਆਪਣੀਆਂ ਵਿਕਾਸਕਾਰੀ ਅਤੇ ਗੈਰ-ਵਿਕਾਸ-ਕਾਰੀ ਲੋੜਾਂ ਪੂਰੀਆਂ ਕਰਨ ਵਾਸਤੇ ਭਾਰਤ ਸਰਕਾਰ ਪਾਸੋਂ ਕਰਜ਼ੇ ਲੈਂਦੀ ਰਹੀ ਹੈ। ਮਿਤੀ 31 ਮਾਰਚ, 1994 ਨੂੰ ਬਕਾਇਆ ਕਰਜ਼ੇ ਤਕਰੀਬਨ 8,747 ਕਰੋੜ ਰੁਪਏ ਦੇ ਹੋਣਗੇ, ਜਿਨ੍ਹਾਂ ਵਿਚੋਂ ਵਿਸ਼ੇਸ਼ ਮਿਆਦੀ ਕਰਜ਼ੇ ਤਕਰੀਬਨ 5,500 ਕਰੋੜ ਰੁਪਏ ਦੇ ਹੋਣਗੇ। ਭਾਰਤ ਸਰਕਾਰ ਮਿਤੀ 31 ਮਾਰਚ, 1993 ਤੱਕ ਵਿਸ਼ੇਸ਼ ਮਿਆਦੀ ਕਰਜ਼ਿਆ ਦੀ ਮੁੜ-ਅਦਾਇਗੀ ਸਬੰਧੀ ਸਥਗਨ ਦੀ ਪਰਵਾਨਗੀ ਦਿਤੀ ਸੀ। ਵਿਸ਼ੇਸ਼ ਮਿਆਦੀ ਕਰਜ਼ਿਆਂ ਦੀ ਮੁੜ ਅਦਾਇਗੀ ਸਾਲ 1993-94 ਤੋਂ ਸ਼ੁਰੂ ਹੋਈ ਸੀ। ਸਾਲ 1993-94 ਦੇ ਦੌਰਾਨ ਅਸੀਂ ਵਿਆਜ ਸਮੇਤ 801 ਕਰੋੜ ਰੁਪਏ ਦੀ ਮੁੜ-ਅਦਾਇਗੀ ਕੀਤੀ ਹੈ। ਜੇਕਰ ਰਾਜ ਸਰਕਾਰ ਨੂੰ ਹਰ ਸਾਲ ਇਤਨੀ ਵੱਡੀ ਰਕਮ ਵਾਪਸ ਕਰਨੀ ਪਏ ਤਾਂ ਇਸ ਕੋਲ ਵਿਕਾਸਕਾਰੀ ਕਾਰਜਾਂ ਦੇ ਖਰਚ ਵਾਸਤੇ ਬਹੁਤ ਘੱਟ ਰਕਮ ਰਹਿ ਜਾਵੇਗੀ। ਇਸ ਲਈ ਰਾਜ ਸਰਕਾਰ, ਭਾਰਤ ਸਰਕਾਰ ਉਤੇ ਇਸ ਗੱਲ ਲਈ ਜ਼ੋਰ ਪਾ ਰਹੀ ਹੈ ਕਿ ਉਹ ਜਾਂ ਤਾਂ ਵਿਸ਼ੇਸ਼ ਮਿਆਦੀ ਕਰਜ਼ੇ ਵੱਟੇ ਖਾਤੇ ਪਾ ਦੇਵੇ ਜਾਂ ਉਨ੍ਹਾਂ ਨੂੰ ਇਸ ਢੰਗ ਨਾਲ ਮੁੜ-ਅਨੁਸੂਚਿਤ ਕਰੇ ਕਿ ਕੇਵਲ ਮੁਨਾਸਿਬ ਪੱਧਰ ਤੱਕ ਹੀ ਦੇਣਦਾਰੀ ਹਰੇਕ ਸਾਲ ਪੂਰੀ ਕਰਨੀ ਰਹਿ ਜਾਵੇ। ਮਾਣਯੋਗ ਮੁੱਖ ਮੰਤਰੀ ਜੀ ਨੇ ਇਹ ਮਾਮਲਾ ਰਾਜ ਸਰਕਾਰ ਦੀ ਇਸ ਤਜਵੀਜ਼ ਸਹਿਤ ਪ੍ਰਧਾਨ ਮੰਤਰੀ ਜੀ ਨਾਲ ਹੱਥ ਵਿੱਚ ਲਿਆ ਹੈ ਕਿ ਜਿਸ ਨਾਲ ਸਮੁੱਚੇ ਵਿਸ਼ੇਸ਼ ਕਰਜ਼ੇ ਨੂੰ ਜਾਂ ਇਸ ਦੇ ਵਿਆਜ ਵਾਲੇ ਹਿੱਸੇ ਦੀ ਰਕਮ ਨੂੰ ਮੁੜ-ਅਨੁਸੂਚਿਤ ਕੀਤਾ ਜਾਵੇ। ਵੱਧ ਤੋਂ ਵੱਧ ਰਾਜ ਲਈ ਹਰ ਇਕ ਸਾਲ ਤਕਰੀਬਨ 200—300 ਕਰੋੜ ਰੁਪਏ ਦੀ ਮੂਲ ਰਕਮ ਦਾ ਸਾਲਾਨਾ ਹਿੱਸਾ ਹੀ ਵਾਪਸ ਕਰਨਾ ਲੋੜੀਂਦਾ ਹੋਣਾ ਚਾਹੀਦਾ ਹੈ। ਮਾਣਯੋਗ ਮੁੱਖ ਮੰਤਰੀ ਜੀ ਦੁਆਰਾ ਦਿੱਤੀ ਗਈ ਦਲੀਲ ਇਹ ਹੈ ਕਿ ਵਿਸ਼ੇਸ਼ ਮਿਆਦੀ ਕਰਜ਼ੇ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਬਚਾਉਣ ਲਈ ਤੇ ਗੁਆਂਢੀ ਦੇਸ਼ ਵੱਲੋਂ ਠੋਸੀ ਗਈ ਜੰਗ ਲੜਨ ਲਈ ਦਿੱਤੇ ਗਏ ਸਨ (ਥੰਪਿੰਗ) ਇਸ ਲਈ ਇਨ੍ਹਾਂ ਕਰਜ਼ਿਆਂ ਨੂੰ ਰਾਸ਼ਟਰ ਦੀ ਦੇਣਦਾਰੀ ਸਮਝਿਆ ਜਾਣਾ ਚਾਹੀਦਾ ਹੈ।

## 10ਵੇਂ ਵਿੱਤ ਕਮਿਸ਼ਨ ਸਾਹਮਣੇ ਮਾਮਲਾ

16. ਭਾਰਤ ਸਰਕਾਰ ਦੁਆਰਾ ਗਠਿਤ 10 ਵੇਂ ਵਿੱਤ ਕਮਿਸ਼ਨ ਨੇ ਸਤੰਬਰ, 1993 ਵਿਚ ਪੰਜਾਬ ਰਾਜ ਦਾ ਦੌਰਾ ਕੀਤਾ ਸੀ ਅਤੇ ਉਸਨੇ ਮੁੱਖ ਮੰਤਰੀ ਜੀ, ਮੰਤਰੀ ਪਰਿਸ਼ਦ ਅਤੇ ਰਾਜ ਸਰਕਾਰ ਦੇ ਸੀਨੀਅਰ ਅਧਿਕਾਰੀਆਂ ਨਾਲ ਵਿਚਾਰ-ਵਟਾਂਦਰੇ ਕੀਤੇ ਸਨ। ਇਸ ਵਿੱਤ ਕਮਿਸ਼ਨ

[ਵਿੱਤ ਮੰਤਰੀ]

ਦੀਆਂ ਅੰਤਮ ਸਿਫਾਰਸ਼ਾਂ ਦੇ ਆਧਾਰ ਉਤੇ ਰਾਜ ਦੇ ਸਾਧਨਾਂ ਦੀ ਉਪਲਬੱਧਤਾ ਸਬੰਧੀ ਦੂਰ-ਰਸ ਸਿਟੇ ਨਿਕਲਣਗੇ। ਇਸ ਕਮਿਸ਼ਨ ਨੂੰ ਪੇਸ਼ ਕੀਤੇ ਆਪਣੇ ਮੈਮੋਰੈਂਡਮ ਅਤੇ ਪੂਰਕ ਮੈਮੋਰੈਂਡਮ ਵਿਚ ਪੰਜਾਬ ਸਰਕਾਰ ਨੇ ਨਿਮਨ ਵਿਸ਼ੇਸ਼ ਤੱਥਾਂ ਪ੍ਰਤੀ ਬੇਨਤੀ ਕੀਤੀ ਹੈ:—

(i) ਬਕਾਇਆ ਰਹਿੰਦੇ ਵਿਸ਼ੇਸ਼ ਮਿਆਦੀ ਕਰਜ਼ੇ ਵੱਟੇ ਖਾਤੇ ਪਾ ਦਿੱਤੇ ਜਾਣ ਜਾਂ ਮੁੜ ਅਨੁਸੂਚਿਤ ਕੀਤੇ ਜਾਣ ;

(ii) ਸੁਰੱਖਿਆ ਪਲੈਨ, ਵਿਸ਼ੇਸ਼ ਕਰਕੇ ਪੁਲਿਸ ਅਮਲੇ ਲਈ ਮਕਾਨ ਉਸਾਰੀ ਦੇ ਸਬੰਧ ਵਿਚ ਵਿਸ਼ੇਸ਼ ਫੰਡਾਂ ਦਾ ਉਪਬੰਧ ਕੀਤਾ ਜਾਵੇ ;

(iii) ਸੜਕਾਂ ਅਤੇ ਪੁਲਾਂ ਦੀ ਸਾਂਭ ਸੰਭਾਲ ਵਾਸਤੇ ਵਧੀਕ ਫੰਡਾਂ ਦਾ ਉਪਬੰਧ ਕੀਤਾ ਜਾਵੇ ਕਿਉਂਜੋ ਸੁਰੱਖਿਆ ਬਲਾਂ ਦੁਆਰਾ ਇਹਨਾਂ ਨੂੰ ਕਾਫੀ ਇਸਤੇਮਾਲ ਕੀਤਾ ਜਾਂਦਾ ਹੈ ;

(iv) ਰਾਜ ਸਰਕਾਰ ਨੂੰ ਦਿਹਾਤੀ ਤੇ ਸ਼ਹਿਰੀ ਸਥਾਨਕ ਸੰਸਥਾਵਾਂ, ਜਿਨ੍ਹਾਂ ਨੂੰ ਤਾਜ਼ਾ-ਤਰੀਨ ਸੰਵਿਧਾਨਕ ਤਰਮੀਮਾਂ ਮੁਤਾਬਕ ਹੋਰ ਮਜ਼ਬੂਤ ਕੀਤਾ ਜਾ ਰਿਹਾ ਹੈ, ਦੇ ਸਾਧਨਾਂ ਵਿੱਚ ਵਾਧਾ ਕਰਨ ਲਈ ਵਧੀਕ ਫੰਡ ਦਿੱਤੇ ਜਾਣ ;

(v) ਪੰਜਾਬ ਵਰਗੇ ਰਾਜਾਂ ਨੂੰ ਕੁਝ ਵਿਸ਼ੇਸ਼ ਲਾਭ ਦੇਣੇ ਚਾਹੀਦੇ ਹਨ ਕਿਉਂਜੋ ਉਹ ਵਿੱਤੀ ਅਨੁਸਾਸ਼ਨ ਦੀ ਪਾਲਣਾ ਕਰਦੇ ਹੋਏ ਵਿੱਤੀ ਪ੍ਰਬੰਧ ਦੀ ਠੋਸ ਨੀਤੀ ਅਪਣਾ ਰਹੇ ਹਨ।

**ਸੋਧੇ ਅਨੁਮਾਨ 1993-94 :**

17. ਸਾਲ 1993-94 ਦੇ ਬਜਟ ਅਨੁਮਾਨਾਂ ਮੁਤਾਬਕ ਇਹ ਸਾਲ 83.40 ਕਰੋੜ ਰੁਪਏ ਦੇ ਘਾਟੇ ਨਾਲ ਸਥਾਪਤ ਹੋਣ ਦੀ ਆਸ ਸੀ। ਹੁਣ ਸੋਧੇ ਅਨੁਮਾਨਾਂ ਮੁਤਾਬਕ ਇਹ ਘਾਟਾ 61.80 ਕਰੋੜ ਰੁਪਏ ਹੋਵੇਗਾ। ਕਾਨੂੰਨ ਤੇ ਵਿਵਸਥਾ-ਪ੍ਰਣਾਲੀ ਨੂੰ ਮਜ਼ਬੂਤ ਬਣਾਉਣ, ਪੀ.ਓ.ਐਲ ਦੀ ਕੀਮਤ ਵਿੱਚ ਭਾਰੀ ਵਾਧੇ, ਕੁਦਰਤੀ ਆਫਤ ਅਤੇ ਮਹਿੰਗਾਈ ਭੱਤਾ ਦੇਣ ਲਈ ਲੋੜੀਂਦੀਆਂ ਵਧੀਕ ਰਕਮਾਂ ਦੇ ਫਲਸਰੂਪ ਸਹਾਇਤਾ ਅਤੇ ਪੁਨਰ ਨਿਰਮਾਣ ਕਾਰਜਾਂ ਉਤਲੇ ਖਰਚ ਦੇ ਬਾਵਜੂਦ ਵੀ ਸਾਲ ਦੇ ਦੌਰਾਨ ਘਾਟੇ ਉਤੇ ਕਾਬੂ ਪਾ ਲਿਆ ਗਿਆ ਹੈ ਅਤੇ ਇਸ ਨੂੰ ਪ੍ਰਬੰਧਯੋਗ ਸੀਮਾਵਾਂ ਦੇ ਅੰਦਰ ਰੱਖਿਆ ਜਾਵੇਗਾ।

**ਬਜਟ ਅਨੁਮਾਨ 1994-95 :**

18. ਸਾਲ ਦੇ ਦੌਰਾਨ ਬਜਟ ਸਬੰਧੀ ਤਫਸੀਲ ਨਿਮਨ ਅਨੁਸਾਰ ਹੈ :—

| ਸੰਚਿਤ ਫੰਡ | | (ਰੁਪਏ ਕਰੋੜਾਂ ਵਿਚ) |
|---|---|---|
| 1 ਮਾਲ ਲੇਖਾ | | |
| ਪ੍ਰਾਪਤੀਆਂ | ... | 3930.52 |
| ਖਰਚ | ... | 4336.91 |
| ਨਿਰੋਲ | ... | (—)406.39 |
| 2 ਪੂੰਜੀਗਤ ਖਰਚ | ... | 476.66 |
| 3 ਸਰਕਾਰੀ ਰਿਣ | | |
| ਲਿਆ ਗਿਆ ਰਿਣ | ... | 3057.83 |
| ਅਦਾਇਗੀਆਂ | ... | 1891.07 |
| ਨਿਰੋਲ | ... | 1166.76 |
| 4 ਕਰਜ਼ੇ ਤੇ ਪੇਸ਼ਗੀਆਂ | | |
| ਪੇਸ਼ਗੀਆਂ | ... | 596.11 |
| ਵਸੂਲੀਆਂ | ... | 77.42 |
| ਨਿਰੋਲ | ... | (—)518.69 |
| 5 ਕੁੱਲ ਸੰਚਿਤ ਫੰਡ (ਨਿਰੋਲ) | ... | (—)234.98 |
| 6 ਸਰਕਾਰੀ ਲੇਖਾ (ਨਿਰੋਲ) | ... | 234.98 |
| 7 ਕੁੱਲ ਲੈਣ-ਦੇਣ | ... | — |
| 8 ਮੁਢਲੀ ਬਾਕੀ | ... | (—)61.80 |
| 9 ਅੰਤਿਮ ਬਾਕੀ | ... | (—)61.80 |

[ਵਿੱਤ ਮੰਤਰੀ]

19. ਸਾਲ 1993–94 ਵਿਚਲੇ 796.00 ਕਰੋੜ ਰੁਪਏ ਦੇ ਮਾਲੀ ਘਾਟੇ ਨੂੰ ਸਾਲ 1994-95 ਦੇ ਦੌਰਾਨ ਘਟਾ ਕੇ 406.39 ਕਰੋੜ ਰੁਪਏ ਤੱਕ ਲਿਆਂਦਾ ਗਿਆ ਹੈ। ਪਿਛਲੇ ਸਾਲਾਂ ਵਾਂਗ ਹੀ ਕੇਂਦਰ ਸਰਕਾਰ ਪਾਸੋਂ ਸਹਾਇਤਾ ਮਿਲਣ ਨਾਲ ਇਹ ਘਾਟਾ ਪੂਰਾ ਕਰ ਲਿਆ ਜਾਵੇਗਾ। ਪੂੰਜੀ ਲੇਖੇ ਅਤੇ ਸਰਕਾਰੀ ਲੇਖੇ ਸਮੇਤ ਸਮੁੱਚਾ ਬਜਟੀ ਘਾਟਾ ਕੇਵਲ 61.80 ਕਰੋੜ ਰੁਪਏ ਹੋਵੇਗਾ।

**ਸਾਲਾਨਾ ਯੋਜਨਾ 1994-95 ਲਈ ਵਸੀਲੇ :**

20. ਸਾਲ 1994–95 ਦੀ ਰਾਜ ਯੋਜਨਾ ਲਈ ਪੂੰਜੀ ਰਾਜ ਦੇ ਸਾਧਨਾਂ ਤੋਂ ਅਤੇ ਕੇਂਦਰੀ ਸਰਕਾਰ ਦੀ ਸਹਾਇਤਾ ਨਾਲ ਲਗਾਈ ਜਾਣੀ ਹੈ। ਆਪਣੇ ਸਮੁੱਚੇ ਗੈਰ-ਯੋਜਨਾ ਖਰਚ ਦੀ ਅਦਾਇਗੀ ਕਰਨ ਉਪਰੰਤ ਇਸ ਯੋਜਨਾ ਤੇ ਪੂੰਜੀ ਲਗਾਉਣ ਲਈ ਰਾਜ ਪਾਸੋਂ 440.55 ਕਰੋੜ ਰੁਪਏ ਦੇ ਸਾਧਨ ਉਪਲੱਬਧ ਹਨ। ਇਸ ਵਿਚ 210 ਕਰੋੜ ਰੁਪਏ ਦੇ ਵਧੀਕ ਵਸੀਲਿਆਂ ਦਾ ਜੁਟਾਉਣਾ ਵੀ ਸ਼ਾਮਲ ਹੈ। ਇਸ ਲਈ ਰਾਜ ਨੂੰ ਕੇਂਦਰ ਸਰਕਾਰ ਪਾਸੋਂ ਮਿਲਣ ਵਾਲੀ ਆਮ ਸਹਾਇਤਾ ਤੋਂ ਇਲਾਵਾ ਵਿਸ਼ੇਸ਼ ਸਹਾਇਤਾ ਉਤੇ ਨਿਰਭਰ ਕਰਨਾ ਪਵੇਗਾ। ਮੈਨੂੰ ਇਹ ਦਸਣ ਵਿੱਚ ਖੁਸ਼ੀ ਹੋ ਰਹੀ ਹੈ ਕਿ ਭਾਰਤ ਸਰਕਾਰ ਨੇ ਸਾਲ 1994–95 ਦੇ ਦੌਰਾਨ ਵਿਸ਼ੇਸ਼ ਮਿਆਦੀ ਕਰਜ਼ੇ ਵਜੋਂ 600 ਕਰੋੜ ਰੁਪਏ ਦਾ ਉਪਬੰਧ ਇਸ ਭਰੋਸੇ ਨਾਲ ਕਰਨਾ ਮੰਨ ਲਿਆ ਹੈ ਕਿ ਰਾਜ ਸਰਕਾਰ ਸਾਲ ਦੇ ਦੌਰਾਨ 100 ਕਰੋੜ ਰੁਪਏ ਦੇ ਵਧੀਕ ਸਾਧਨ ਜੁਟਾਏਗੀ। ਇਸ ਕੇਂਦਰੀ ਸਹਾਇਤਾ ਨਾਲ 1,450 ਕਰੋੜ ਰੁਪਏ ਦੀ ਯੋਜਨਾ ਲਈ ਰਾਜ ਦੇ ਕੁੱਲ ਸਾਧਨ 1,140 ਕਰੋੜ ਰੁਪਏ ਦੇ ਹੋ ਜਾਣਗੇ। 310 ਕਰੋੜ ਰੁਪਏ ਦੀ ਬਕਾਇਆ ਰਕਮ ਰਾਜ ਸਰਕਾਰ ਨੂੰ ਬਾਕੀ ਰਹਿੰਦੀਆਂ ਰਕਮਾਂ ਦੀ ਮੁੜ ਅਦਾਇਗੀ ਨੂੰ ਮੁੜ ਅਨੁਸੂਚਿਤ ਕਰਨ ਉਪਰੰਤ ਉਪਲੱਬਧ ਹੋ ਜਾਵੇਗੀ। ਜਿਵੇਂ ਕਿ ਪਿਛਲੇ ਪੈਰਿਆਂ ਵਿੱਚ ਦੱਸਿਆ ਗਿਆ ਹੈ ਕਿ ਰਿਣਾ ਨੂੰ ਮੁੜ ਅਨੁਸੂਚਿਤ ਕਰਨ ਸਬੰਧੀ ਅੰਤਮ ਵਿਚਾਰ ਭਾਰਤ ਸਰਕਾਰ ਦੁਆਰਾ ਕੀਤਾ ਜਾਣਾ ਹੈ। ਜਿਥੋਂ ਤੱਕ ਸਾਲ 1994–95 ਦੇ ਦੌਰਾਨ ਰਾਜ ਦੀ ਦੇਣਦਾਰੀ ਪੂਰੀ ਕਰਨ ਲਈ ਵਧੀਕ ਸਾਧਨ ਜੁਟਾਉਣ ਦਾ ਸਬੰਧ ਹੈ, ਇਸ ਲਈ ਹੇਠਾਂ ਦਰਸਾਏ ਵਿਸ਼ੇਸ਼ ਉਪਰਾਲੇ ਕੀਤੇ ਜਾਣਗੇ :—

(ੳ) ਬਜਟੀ ਅੰਕੜਿਆਂ ਨੂੰ ਕਿਤੇ ਜ਼ਿਆਦਾ ਕਰ ਮਾਲੀਏ ਦੀ ਵਧੇਰੇ ਪ੍ਰਾਪਤੀ। ਅਜਿਹਾ ਕਰ ਪ੍ਰਣਾਲੀ ਨੂੰ ਮਜ਼ਬੂਤ ਬਣਾਉਣ ਉਪਰੰਤ ਕੀਤਾ ਜਾ ਸਕਣਾ ਸੰਭਵ ਹੋਵੇਗਾ ਜਿਸ ਸਬੰਧੀ ਪਹਿਲਾਂ ਦੱਸਿਆ ਜਾ ਚੁਕਿਆ ਹੈ (ਮਾਲੀਏ ਵਿਚ ਵਾਧੇ ਦੀ ਆਸ: 100 ਕਰੋੜ ਰੁਪਏ)।

(ਅ) ਛੋਟੀਆਂ ਬੱਚਤਾਂ ਸਕੀਮਾਂ ਦੇ ਤਹਿਤ ਵਧੇਰੇ ਰਕਮਾਂ ਜਮ੍ਹਾਂ ਕਰਨੀਆਂ (ਵਧੀਕ ਸਾਧਨਾ ਦੀ ਆਸ : 100 ਕਰੋੜ ਰੁਪਏ)।

(ੲ) ਗੈਰ ਯੋਜਨਾਂ ਖਰਚ ਉਤੇ ਦਬਾਓ। (ਬੱਚਤਾਂ ਦੀ ਆਸ: 50 ਕਰੋੜ ਰੁਪਏ)।

(ਸ) ਸਰਕਾਰੀ ਸੈਕਟਰ ਦੇ ਉਨ੍ਹਾਂ ਅਦਾਰਿਆਂ ਦੇ ਕਾਰਜ-ਸੰਚਾਲਨ ਵਿਚ ਸੁਧਾਰ, ਜਿਨ੍ਹਾਂ ਨੇ ਪਹਿਲਾਂ ਹੀ ਚੰਗੇਰੇ ਵਿੱਤੀ ਨਤੀਜੇ ਦਰਸਾਉਣੇ ਸ਼ੁਰੂ ਕੀਤੇ ਹੋਏ ਹਨ (ਵਸੀਲਿਆਂ ਲਈ ਵਾਧੇ ਦੀ ਆਸ : 20 ਕਰੋੜ ਰੁਪਏ)।

(ਹ) ਗੈਰ ਕਰ ਮਾਲੀਏ ਨੂੰ ਯੁਕਤੀਸੰਗਤ ਕਰਨਾ, ਵਿਸ਼ੇਸ਼ ਕਰਕੇ ਜੋ ਜਾਇਦਾਦ ਦੇ ਇੰਤਕਾਲ ਨਾਲ ਸਬੰਧਤ ਹਨ (ਵਾਧੇ ਦੀ ਆਸ : 100 ਕਰੋੜ ਰੁਪਏ)।

ਵਿੱਤੀ ਪ੍ਰਬੰਧ ਲਈ ਸਾਡੀ ਨੀਤੀ ਦੇ ਹਿੱਸੇ ਇਸ ਤੋਂ ਅੱਗੇ ਦਰਸਾਏ ਜਾਂਦੇ ਹਨ।

**ਸਾਲ 1994-95 ਵਿਚ ਵਿੱਤੀ ਪ੍ਰਬੰਧ ਲਈ ਨੀਤੀ :**

21. ਆਪਣੇ ਪਹਿਲੇ ਦੋ ਸਾਲਾਂ ਦੇ ਦੌਰਾਨ ਸਰਕਾਰ ਨੇ ਸੁਧਰੇ ਹੋਏ ਵਿੱਤੀ ਪ੍ਰਬੰਧ ਵਾਸਤੇ ਕਈ ਵਿਸ਼ੇਸ਼ ਉਪਰਾਲੇ ਸ਼ੁਰੂ ਕੀਤੇ ਸਨ। ਇਨ੍ਹਾਂ ਉਪਰਾਲਿਆਂ ਦਾ ਮੰਤਵ ਕਰਜ਼ਿਆਂ ਦੇ ਅਧਿਕ ਭਾਰ ਤੋਂ ਰਾਜ ਨੂੰ ਮੁਕਤ ਕਰਨਾ, ਰਾਜ ਦੇ ਅੰਦਰੋਂ ਹੀ ਵਸੀਲੇ ਪੈਦਾ ਕਰਨ, ਘਾਟਿਆਂ ਵਿਚ ਕਮੀ ਲਿਆਉਣੀ ਅਤੇ ਉਦੱਮਕਰਤਿਆਂ ਦੀ ਕਾਮਯਾਬੀ ਲਈ ਮਾਹੌਲ ਸਿਰਜਨਾ ਹੈ। ਵਿੱਤੀ ਪ੍ਰਬੰਧ ਦੇ 5 ਨੁਕਾਤੀ ਪ੍ਰੋਗਰਾਮ ਵਿਚ (ੳ) ਖਰਚੇ ਵਿਚ ਕਿਫਾਇਤ; (ਅ) ਪ੍ਰਸ਼ਾਸਨਕ ਢਾਂਚੇ ਨੂੰ ਪੁਨਰ ਗਠਿਤ ਕਰਨਾ; (ੲ) ਸਰਕਾਰੀ ਅਦਾਰਿਆਂ ਤੋਂ ਸੰਗਠਨਾਤਮਕ ਓਵਰਹਾਲ; (ਸ) ਸਬਸਿਡੀਆਂ ਨੂੰ ਸਿਲਸਿਲੇਵਾਰ ਅਤੇ ਜ਼ਰੂਰਤ ਦੇ ਮੁਤਾਬਕ ਘਟਾਉਣਾ ਅਤੇ (ਹ) ਵਧੀਕ ਸਾਧਨ ਜੁਟਾਉਣਾ ਸ਼ਾਮਲ ਹੈ। ਇਸ ਪ੍ਰੋਗਰਾਮ ਕਾਰਣ ਸਾਲ 1993-94 ਵਿਚ ਮਹੱਤਵਪੂਰਨ ਹਾਂ-ਪੱਖੀ ਨਤੀਜੇ ਬਰਾਮਦ ਹੋਏ ਹਨ। ਭਵਿੱਖ ਵਿਚ ਵੀ ਉਹੋ ਸੁਧਾਰ-ਨੀਤੀ ਜੋਸ਼ ਨਾਲ ਜਾਰੀ ਰਹੇਗੀ। ਰਾਸ਼ਟਰੀ ਪੱਧਰ ਤੇ ਐਲਾਨੇ ਗਏ ਵਿੱਤੀ ਪ੍ਰਬੰਧ ਲਈ ਪਹੁੰਚ ਅਪਣਾਉਂਦੇ ਹੋਏ, ਸਾਡੀ ਸਰਕਾਰ ਦਿਹਾਤੀ ਤੇ ਸ਼ਹਿਰੀ ਦੋਹਾਂ ਇਲਾਕਿਆਂ ਵਿਚ ਸੰਤੁਲਤ ਵਿਕਾਸ ਪ੍ਰਾਪਤ ਕਰਨ ਲਈ ਰਾਜ ਵਿਚਲੇ ਮਨੁੱਖੀ ਤੇ ਕੁਦਰਤੀ ਸਾਧਨਾਂ ਨੂੰ ਪ੍ਰਭਾਵਕਾਰੀ ਢੰਗ ਨਾਲ ਵਰਤੋਂ ਵਿਚ ਲਿਆਉਣ ਦੀ ਮੰਗ ਕਰੇਗੀ।

ਅਸੀਂ ਹੇਠ ਲਿਖੀਆਂ ਨਿਸਚਿਤ ਦਿਸ਼ਾਵਾਂ ਵਿਚ ਕਾਰਵਾਈ ਕਰਨਾ ਜਾਰੀ ਰੱਖਾਂਗੇ।

**(1) ਗੈਰ-ਉਤਪਾਦਕ ਖ਼ਰਚ ਵਿਚ ਕਟੌਤੀ :**

ਸਾਲ 1993-94 ਵਾਂਗ ਹੀ ਅਸੀਂ ਕਿਫਾਇਤ ਤੋਂ ਕੰਮ ਲੈਂਦੇ ਹੋਇਆਂ ਗੈਰ-ਉਤਪਾਦਕ ਖ਼ਰਚੇ ਨੂੰ ਕੰਟਰੋਲ ਕਰ ਲਵਾਂਗੇ। ਅਸੀਂ ਸਰਕਾਰੀ ਖਰਚੇ ਵਿਚ ਸੰਜਮ ਵਰਤਾਂਗੇ ਅਤੇ ਸਰਕਾਰ ਤੇ ਇਸਦੇ ਸਰਕਾਰੀ ਅਦਾਰਿਆਂ ਤੋਂ ਵੀ ਇਹ ਆਸ ਕੀਤੀ ਜਾਵੇਗੀ ਕਿ ਉਹ ਸੰਜਮ ਨਾਲ ਖ਼ਰਚ ਕਰਨ।

**(2) ਆਬਕਾਰੀ ਤੇ ਕਰਬੰਦੀ :**

ਕਰ-ਢਾਂਚੇ ਅਤੇ ਕਰ-ਪ੍ਰਣਾਲੀ ਵਿੱਚ ਸੁਧਾਰ ਇਕ ਨਿਰੰਤਰ ਕਾਰਜ-ਵਿਧੀ ਹੈ। ਇਸਦੇ ਕਾਇਮ ਹੋਣ ਤੋਂ ਲੈ ਕੇ ਹੁਣ ਤੱਕ ਸਾਡੀ ਸਰਕਾਰ ਨੇ ਵਿਕਰੀ ਕਰ ਲਈ ਕਾਰਜ-ਪ੍ਰਣਾਲੀਆਂ ਨੂੰ ਤਰਕਸੰਗਤ ਬਣਾਉਣ ਅਤੇ ਉਨ੍ਹਾਂ ਨੂੰ ਸਰਲ ਬਣਾਉਣ ਲਈ ਕਈ ਉਪਰਾਲੇ ਕੀਤੇ ਹਨ

[ਵਿੱਤ ਮੰਤਰੀ]
ਇਸ ਸਬੰਧੀ ਵਪਾਰ ਤੇ ਉਦਯੋਗ ਦੇ ਨੁਮਾਇੰਦਿਆਂ ਨਾਲ ਮੁੱਖ ਮੰਤਰੀ ਜੀ ਨੇ ਆਪਣੇ ਸਬੰਧਤ ਮੰਤਰੀ ਸਾਹਿਬਾਨ ਨਾਲ ਵਿਚਾਰ ਵਟਾਂਦਰਾ ਕੀਤਾ ਸੀ। ਕੁਝ ਵਸਤਾਂ ਉਤੇ ਕਰ ਘਟਾਏ ਗਏ ਸਨ ਸਮਰੀ ਅਸੈਸਮੈਂਟ ਦੀ ਇਕ ਪ੍ਰਣਾਲੀ ਲਾਗੂ ਕੀਤੀ ਗਈ ਸੀ ਅਤੇ ਇਨਫੋਰਸਮੈਂਟ ਵਿੰਗ ਦਾ ਪੁਨਰਗਠਨ ਕਰਦੇ ਹੋਇਆਂ ਇਸ ਨੂੰ ਹੋਰ ਮਜ਼ਬੂਤ ਬਣਾਇਆ ਗਿਆ ਸੀ। ਯਕ-ਮੁਸ਼ਤ ਆਧਾਰ ਉਤੇ ਇੱਟਾਂ-ਭੱਠਾ ਮਾਲਕਾਂ ਪਾਸੋਂ ਵਿਕਰੀ ਕਰ ਉਗਰਾਹੁਣ ਅਤੇ ਸਿਨਮਾ-ਘਰਾਂ ਉਤੇ ਮੰਨੋਰੰਜਨ ਕਰ ਲਾਉਣ ਵਰਗੇ ਉਪਰਾਲੇ ਵੀ ਸ਼ੁਰੂ ਕੀਤੇ ਗਏ ਸਨ। ਇਨ੍ਹਾਂ ਉਪਰਾਲਿਆਂ ਸਦਕਾ ਪਿਛਲੇ ਸਾਲ 1992-93 ਦੇ ਦੌਰਾਨ ਪ੍ਰਾਪਤ ਰਕਮਾਂ ਤੋਂ 21 ਫੀਸਦੀ ਜ਼ਿਆਦਾ ਆਬਕਾਰੀ ਤੇ ਕਰਬੰਦੀ ਦੇ ਮਾਲੀਏ ਵਜੋਂ ਆਮਦਨ ਹੋਈ ਸੀ। ਰਾਜ ਵਿਚ ਸਰਕਾਰੀ ਵਿੱਤੀ ਸੰਸਥਾਵਾਂ ਦੇ ਪ੍ਰਬੰਧ ਸਬੰਧੀ ਵਿਸ਼ੇਸ਼ ਅਧਿਐਨ ਦਾ ਕਾਰਜਭਾਰ ਸਰਕਾਰੀ ਵਿੱਤ ਨੀਤੀ ਸਬੰਧੀ ਰਾਸ਼ਟਰੀ ਸੰਸਥਾ (ਨੈਸ਼ਨਲ ਇਨਸਟੀਚਿਊਟ ਆਫ ਪਬਲਿਕ ਫਾਈਨੈਂਸ ਐਂਡ ਪਾਲਿਸੀ) ਨੂੰ ਸੌਂਪਿਆ ਗਿਆ ਹੈ ਜਿਸ ਦੀ ਅਗਵਾਈ ਡਾ. ਰਾਜਾ ਜੇ ਚਲਈਆ, ਅੰਤਰਰਾਸ਼ਟਰੀ ਅਰਥ-ਸ਼ਾਸਤਰੀ ਅਤੇ ਕਰ ਮਾਹਿਰ, ਜੋ ਵਿੱਤ ਮੰਤਰਾਲਾ ਭਾਰਤ ਸਰਕਾਰ ਦੇ ਕੌਮੀ ਸਲਾਹਕਾਰ ਵੀ ਹਨ, ਕਰ ਰਹੇ ਹਨ। ਹੁਣੇ ਜਿਹੇ ਪੇਸ਼ ਕੀਤੀ ਆਪਣੀ ਅੰਤਮ ਰਪੋਟ ਵਿਚ ਇਸ ਸੰਸਥਾ ਨੇ ਕਰ-ਪ੍ਰਣਾਲੀ ਅਤੇ ਕਰ-ਢਾਂਚੇ ਵਿਚ ਕਈ ਨਵੀਆਂ ਤਬਦੀਲੀਆਂ ਸੁਝਾਈਆਂ ਹਨ। ਇਨ੍ਹਾਂ ਸੁਝਾਵਾਂ ਵਿਚ ਕਾਰਜ-ਪ੍ਰਣਾਲੀਆਂ ਨੂੰ ਸਰਲ ਕਰਨਾ, ਦਰਾਂ ਦੀ ਬਹੁਤਾਤ ਵਿਚ ਕਮੀ ਆਦਿ ਕਰਨ ਤੋਂ ਇਲਾਵਾ ਵੇਰਵਾ-ਸਾਰਣੀਆਂ ਅਤੇ ਹੋਰ ਰਿਕਾਰਡ ਦਾ ਕੰਪਿਊਟਰੀਕਰਨ ਵੀ ਸ਼ਾਮਲ ਹੈ। ਸਾਡਾ ਰਾਜ ਮੋਟੇ ਤੌਰ ਤੇ ਇਸ ਅਧਿਐਨ ਦੀਆਂ ਸਿਫਾਰਸ਼ਾਂ ਨਾਲ ਸਹਿਮਤ ਹੈ, ਕਿਉਂਜੋ ਇਨ੍ਹਾਂ ਸਿਫਾਰਸ਼ਾਂ ਦਾ ਮੰਤਵ ਜਨਤਾ ਨੂੰ ਜ਼ਿਆਦਾ ਸੌਖਿਆਈ ਦੇਣਾ, ਸਰਕਾਰ ਲਈ ਮਾਲੀਏ ਦੀਆਂ ਚੰਗੇਰੀਆਂ ਵਸੂਲੀਆਂ ਅਤੇ ਕਰ-ਪ੍ਰਣਾਲੀ ਵਿਚ ਨਿਰਪੱਖਤਾ, ਸਰਲਤਾ ਅਤੇ ਪਾਰਦਰਸ਼ਤਾ ਮੁਹੱਈਆ ਕਰਨਾ ਹੈ। ਇਸ ਸੰਸਥਾ ਦੁਆਰਾ ਕੀਤੇ ਅਧਿਐਨ ਉਪਰੰਤ ਦਿੱਤੇ ਗਏ ਕੀਮਤੀ ਸੁਝਾਵਾਂ ਅਤੇ ਸਾਲ 1994-95 ਦੇ ਦੌਰਾਨ ਉਕਤ ਉਪਰਾਲਿਆਂ ਨੂੰ ਅਮਲੀ ਰੂਪ ਦੇਣ ਸਮੇਂ ਧਿਆਨ ਪੂਰਬਕ ਵਿਚਾਰ ਕੀਤਾ ਜਾਵੇਗਾ। ਜਿੱਥੇ ਕਿ ਬਜਟ ਅਨੁਮਾਨਾਂ ਅਨੁਸਾਰ ਸਾਲ 1993-94 ਦੇ ਅੰਕੜਿਆਂ ਤੋਂ ਅਧਿਕ ਵਿਕਰੀ ਕਰ ਤੇ ਆਬਕਾਰੀ ਵਿਚ 15 ਫੀਸਦੀ ਦੇ ਵਾਧੇ ਦੀ ਆਸ ਕੀਤੀ ਜਾਂਦੀ ਹੈ ਉਥੇ ਇਨ੍ਹਾਂ ਉਪਰਾਲਿਆਂ ਨੂੰ ਅਮਲ ਵਿਚ ਲਿਆਉਣ ਉਪਰੰਤ ਜ਼ਿਆਦਾ ਵਸੂਲੀਆਂ ਸੰਭਵ ਹੋਣਗੀਆਂ।

**(3) ਪਬਲਿਕ ਸੈਕਟਰ ਅਦਾਰੇ :**

ਪਿਛਲੇ ਸਾਲ, ਮੈਂ ਆਪਣੇ ਰਾਜ ਦੇ ਸਰਕਾਰੀ ਸੈਕਟਰ ਦੇ ਅਦਾਰਿਆਂ/ਸਹਿਕਾਰੀ ਸੰਸਥਾਵਾਂ ਦੀ ਕਾਰਜ-ਕੁਸ਼ਲਤਾ ਅਤੇ ਵਿੱਤੀ ਕਾਰਗੁਜ਼ਾਰੀ ਦੇ ਸਬੰਧ ਵਿਚ ਬੜੀ ਗੰਭੀਰਤਾ ਨਾਲ ਗੱਲ ਕੀਤੀ ਸੀ। ਇਨ੍ਹਾਂ ਸੰਸਥਾਵਾਂ ਦੀ ਭਾਰੀ ਅਹਿਮੀਅਤ ਬਾਰੇ ਕੋਈ ਸ਼ੰਕਾ ਨਹੀਂ ਕਿਉਂਜੋ ਇਹ ਆਪਣੇ ਵਪਾਰਕ ਕਾਰਜਾਂ, ਵਧੇਰੇ ਉਤਪਾਦਨ, ਵਧੇਰੇ ਰੋਜ਼ਗਾਰ ਅਤੇ ਤਕਨਾਲੋਜੀ ਦੇ ਅੱਪਗਰੇਡੇਸ਼ਨ ਕਰਕੇ ਰਾਜ ਦੇ ਅਰਥਚਾਰੇ ਵਿਚ ਇਕ ਮਹੱਤਵਪੂਰਨ ਇਨਪੁਟ ਵਜੋਂ ਹਿੱਸੇਦਾਰ ਬਣੇ। ਐਪਰ, ਇਹ ਵੀ ਅਨੁਭਵ ਹੋਇਆ ਸੀ ਕਿ ਸਰਕਾਰੀ ਸੈਕਟਰ ਹੌਲੀ ਹੌਲੀ ਆਰਥਕ ਕਾਰਜਾਂ ਦੇ ਨਿਸ਼ਚਿਤ

ਖੇਤਰਾਂ ਵਿਚ ਪ੍ਰਵੇਸ਼ ਕਰ ਚੁਕਾ ਹੈ ਜਾਂ ਇਸ ਨੇ ਉਨ੍ਹਾਂ ਵਸਤਾਂ ਅਤੇ ਸੇਵਾਵਾਂ ਦਾ ਉਤਪਾਦਨ ਕਰਨਾ ਸ਼ੁਰੂ ਕਰ ਦਿੱਤਾ ਹੈ, ਜਿਨ੍ਹਾਂ ਦਾ ਉਤਪਾਦਨ ਲਾਜ਼ਮੀ ਤੌਰ ਤੇ ਪ੍ਰਾਈਵੇਟ ਉਦੱਮਾਂ (ਐਂਟਰਪ੍ਰਾਈਜ਼ਿਜ਼) ਕੋਲ ਰਹਿਣਾ ਚਾਹੀਦਾ ਹੈ। ਸਾਡਾ ਇਰਾਦਾ ਆਪਣੀ ਸਮੁੱਚੀ ਆਰਥਕ ਨੀਤੀ ਦੇ ਹਿੱਸੇ ਵਜੋਂ ਇਸ ਰੁਝਾਨ ਨੂੰ ਬਦਲਣਾ ਹੈ। ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਸਾਡੇ ਪੀ.ਐਸ.ਯੂ. ਕੇਵਲ ਇਹਨਾਂ ਖੇਤਰਾਂ ਤੱਕ ਸੀਮਿਤ ਰਹਿਣ ਜਿਹਨਾਂ ਅੰਦਰ ਪ੍ਰਾਈਵੇਟ ਸੈਕਟਰ ਪੂੰਜੀ ਲਾਉਣ ਤੋਂ ਸੰਕੋਚ ਕਰਦਾ ਹੈ ਅਤੇ ਉਹ ਆਪਣੀ ਜ਼ਿੰਮੇਂਵਾਰੀ ਨਿਭਾਉਣ ਤੋਂ ਅਸਮਰੱਥ ਹੈ।

ਸਾਰੇ ਪੀ.ਐਸ.ਯੂ. ਦੀ ਕਾਰਗੁਜ਼ਾਰੀ ਦਾ ਬੜੀ ਬਾਰੀਕੀ ਨਾਲ ਨਿਰੀਖਣ ਇਸ ਢੰਗ ਨਾਲ ਕੀਤਾ ਜਾ ਰਿਹਾ ਹੈ ਕਿ ਉਹ ਸਾਡੀਆਂ ਆਸਾਂ ਉਤੇ ਪੂਰੇ ਉਤਰਨ ਅਤੇ ਸਰਮਾਇਆਕਾਰੀ ਉਤੇ ਘੱਟ ਤੋਂ ਘੱਟ ਪ੍ਰਾਪਤ ਰਕਮਾਂ ਮੋੜਣ, ਅਜਿਹਾ ਨਾ ਕਰਨ ਦੀ ਸੂਰਤ ਵਿਚ ਉਨ੍ਹਾਂ ਨੂੰ ਬੰਦ ਕਰਨ ਲਈ ਕਿਹਾ ਜਾਵੇਗਾ।

**(4) ਪੰਜਾਬ ਰਾਜ ਰਿਨਯੂਅਲ ਫੰਡ :**

ਨੈਸ਼ਨਲ ਰਿਨਯੂਅਲ ਫੰਡ ਦੀਆਂ ਲੀਹਾਂ ਉਤੇ ਰਾਜ ਸਰਕਾਰ ਨੇ ਪੰਜਾਬ ਰਾਜ ਰਿਨਯੂਅਲ ਫੰਡ ਕਾਇਮ ਕੀਤਾ ਹੈ। ਸਾਲ 1993-94 ਵਿਚ ਰਾਜ ਸਰਕਾਰ ਦੁਆਰਾ 20 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਇਸ ਫੰਡ ਦੇ ਕੁਝ ਹਿਸੇ ਦੀ ਸਾਲ ਦੇ ਦੌਰਾਨ ਵਰਤੋਂ ਕੀਤੀ ਗਈ ਸੀ ਵਰਤੋਂ ਅਤੇ ਬਾਕੀ ਹਿੱਸਾ ਆਉਣ ਵਾਲੇ ਸਾਲਾਂ ਵਿਚ ਮੰਗਾਂ ਪੂਰੀਆਂ ਕਰਨ ਲਈ ਉਪਲੱਬਧ ਕਰਵਾਇਆ ਜਾਵੇਗਾ। ਨੈਸ਼ਨਲ ਰਿਨਯੂਅਲ ਫੰਡ ਵਿਚੋਂ ਵਧੀਕ ਅੰਸ਼ਦਾਨ ਲਈ ਉਦਯੋਗ ਮੰਤਰਾਲਾ, ਭਾਰਤ ਸਰਕਾਰ ਪਾਸ ਬੇਨਤੀ ਕੀਤੀ ਗਈ ਹੈ। ਇਸਦੇ ਪਹਿਲੇ ਸਾਲ ਵਿਚ 1.33 ਕਰੋੜ ਰੁਪਏ ਦੀ ਰਕਮ ਤਿੰਨ ਸਰਕਾਰੀ ਅਦਾਰੇ ਅਰਥਾਤ ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ, ਪੰਜਾਬ ਰਾਜ ਮਹਿਲਾ ਤੇ ਬਾਲ ਭਲਾਈ ਕਾਰਪੋਰੇਸ਼ਨ (ਪਨਵੈਕ) ਅਤੇ ਸੁਪਿਨਡੈਡ ਨੂੰ ਦਿੱਤੀ ਗਈ ਸੀ। ਹੋਰਨਾਂ ਅਦਾਰਿਆਂ ਜਿਨ੍ਹਾਂ ਨੂੰ ਕਠਿਨਾਈਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਉਹਨਾਂ ਨੂੰ ਸਾਲ 1994-95 ਵਿਚ ਇਸ ਫੰਡ ਵਿਚੋਂ ਮੁਨਾਸਿਬ ਸਹਾਇਤਾ ਦਿਤੀ ਜਾਵੇਗੀ। ਇਸ ਫੰਡ ਦੀ ਵਰਤੋਂ ਸਰਕਾਰੀ ਸੈਕਟਰ ਦੇ ਅਦਾਰਿਆਂ ਨੂੰ ਪੁਨਰਗਠਿਤ ਕਰਨ ਅਤੇ ਇਨ੍ਹਾਂ ਅਦਾਰਿਆਂ ਵਿਚਲੇ ਕਾਮਿਆਂ ਨੂੰ ਕੋਈ ਮਿਆਦੀ ਲਾਭ, ਸਵੈ-ਰੋਜ਼ਗਾਰ ਜਾਂ ਲਾਹੇਵੰਦ ਰੋਜ਼ਗਾਰ ਮੁਹੱਈਆ ਕਰਾਉਣ ਦੇ ਮੰਤਵ ਲਈ ਕੀਤੀ ਜਾਵੇਗੀ।

**(5) ਪੰਜਾਬ ਰਾਜ ਬਿਜਲੀ ਬੋਰਡ :**

ਚਾਲੂ ਸਾਲ ਦੇ ਦੌਰਾਨ ਹੜ੍ਹਾਂ ਦੇ ਬਾਵਜੂਦ ਵੀ, ਰਾਜ ਵਿਚਲੀ ਬਿਜਲੀ ਸਪਲਾਈ ਦੀ ਸਥਿਤੀ ਤਸੱਲੀਬਖਸ਼ ਰਹੀ ਹੈ। ਸਨਅਤੀ ਜਾਂ ਕਿਸੇ ਹੋਰ ਸੈਕਟਰ ਅੰਦਰ ਬਿਜਲੀ ਦੀ ਕੋਈ ਕਟੌਤੀ (ਪਾਵਰ-ਕੱਟ) ਨਹੀਂ ਹੋਈ। ਪੰਜਾਬ ਰਾਜ ਬਿਜਲੀ ਬੋਰਡ ਦੀ ਕਾਰਗੁਜ਼ਾਰੀ ਨੂੰ ਦੇਸ਼ ਵਿਚ ਸਭ ਤੋਂ ਵਧੀਆ ਅਤੇ ਦੇਸ਼ ਵਿਚ ਬਿਹਤਰ ਪ੍ਰਬੰਧ ਵਾਲੇ ਰਾਜ ਬਿਜਲੀ ਬੋਰਡਾਂ ਵਿਚੋਂ ਇਕ

[ਵਿੱਤ ਮੰਤਰੀ]

ਸਮਝਿਆ ਜਾ ਸਕਦਾ ਹੈ। ਬਿਜਲੀ ਟੈਰਿਫ ਵਿਚ ਪਿਛਲੀ ਵਾਰ ਮਿਤੀ 23 ਅਕਤੂਬਰ, 1993 ਨੂੰ ਸੋਧ ਕੀਤੀ ਗਈ ਸੀ ਅਤੇ ਇਸ ਟੈਰਿਫ-ਸੋਧ ਦੇ ਕਾਰਨ ਸਾਲ 1993-94 ਦੇ ਦੌਰਾਨ 64 ਕਰੋੜ ਰੁਪਏ ਦੀ ਵਧੀਕ ਰਕਮ ਮਿਲੇਗੀ। ਇਸ ਦੇ ਬਾਵਜੂਦ ਵੀ ਬੋਰਡ ਵੱਲੋਂ ਘਾਟਾ ਉਠਾਇਆ ਜਾ ਰਿਹਾ ਹੈ। ਘਾਟੇ ਦਾ ਮੁੱਖ ਕਾਰਨ ਜ਼ਰਾਇਤੀ ਸੈਕਟਰ ਲਈ ਭਾਰੀ ਰਿਆਇਤ ਉਤੇ ਬਿਜਲੀ ਦੀ ਸਪਲਾਈ ਕਰਨੀ ਹੈ। ਸਾਲ 1993-94 ਦੇ ਦੌਰਾਨ ਖੇਤੀਬਾੜੀ ਲਈ 785 ਕਰੋੜ ਰੁਪਏ ਦੀ ਬਿਜਲੀ ਰਿਆਇਤੀ ਦਰਾਂ ਉਤੇ ਸਪਲਾਈ ਕੀਤੀ ਗਈ ਸੀ (ਥੰਪਿੰਗ) ਮਿਤੀ 23 ਅਕਤੂਬਰ, 1993 ਨੂੰ ਬਿਜਲੀ ਟੈਰਿਫ ਵਿਚ ਸੋਧ ਕਰਨ ਉਪਰੰਤ ਵੀ ਜ਼ਰਾਇਤੀ ਸੈਕਟਰ ਲਈ ਬਿਜਲੀ ਦੀ ਸਪਲਾਈ ਦੀ ਔਸਤ ਦਰ, ਪੰਜਾਬ ਰਾਜ ਬਿਜਲੀ ਬੋਰਡ ਦੀ 140 ਪੈਸੇ ਪ੍ਰਤੀ ਯੂਨਿਟ ਦੀ ਔਸਤ ਲਾਗਤ ਦੇ ਮੁਕਾਬਲੇ, ਤਕਰੀਬਨ 24 ਪੈਸੇ ਪ੍ਰਤੀ ਯੂਨਿਟ ਬਣਦੀ ਹੈ। ਘਾਟੇ ਦਾ ਇਕ ਹੋਰ ਕਾਰਨ ਇਹ ਵੀ ਹੈ ਕਿ ਸਾਲ ਦੇ ਦੌਰਾਨ ਕੋਲੇ ਦੀਆਂ ਕੀਮਤਾਂ ਵਿਚ ਵਾਧਾ ਹੋਇਆ ਹੈ, ਜਿਸ ਕਰਕੇ ਥਰਮਲ ਪਲਾਂਟਾਂ ਅੰਦਰ ਬਿਜਲੀ ਪੈਦਾ ਕਰਨ ਸਬੰਧੀ ਖਰਚੇ ਵਿਚ ਵੀ ਵਾਧਾ ਹੋਇਆ। ਭਾਰਤ ਸਰਕਾਰ ਅਤੇ ਨੈਸ਼ਨਲ ਥਰਮਲ ਪਾਵਰ ਕਾਰਪੋਰੇਸ਼ਨ ਦੁਆਰਾ ਵੀ ਬਿਜਲੀ ਦੀਆਂ ਦਰਾਂ ਵਿਚ ਵਾਧਾ ਕੀਤਾ ਗਿਆ ਸੀ ਜਿਸ ਕਰਕੇ ਨੈਸ਼ਨਲ ਗਰਿੱਡ ਤੋਂ ਪੰਜਾਬ ਨੂੰ ਬਿਜਲੀ ਦੀ ਸਪਲਾਈ ਕਰਨ ਵਾਸਤੇ ਵਾਧੂ ਲਾਗਤ ਦੀ ਲੋੜ ਪਈ ਸੀ ਸਰਕਾਰ ਬੋਰਡ ਦੇ ਕਾਰਜ-ਸੰਚਾਲਨ ਦਾ ਸੁਧਾਰ ਕਰਨ ਦੀ ਲੋੜ ਪ੍ਰਤੀ ਬੇਹੱਦ ਸੁਚੇਤ ਹੈ। ਸਾਲ 1993 ਵਿਚ ਮੁੱਖ ਸਕੱਤਰ ਜੀ ਦੀ ਪ੍ਰਧਾਨਗੀ ਹੇਠ ਕਮੇਟੀ ਨੇ ਆਪਣੀ ਰਪੋਟ ਪੇਸ਼ ਕੀਤੀ ਸੀ। ਕੁਝ ਸਿਫਾਰਸ਼ਾਂ ਸਾਲ 1993-94 ਵਿਚ ਅਮਲ ਵਿਚ ਲਿਆਂਦੀਆਂ ਗਈਆਂ ਹਨ ਅਤੇ ਹੋਰ ਸਿਫਾਰਸ਼ਾਂ ਨੂੰ ਆਉਣ ਵਾਲੇ ਸਾਲਾਂ ਵਿਚ ਅਮਲੀ ਰੂਪ ਦਿੱਤੇ ਜਾਣ ਦੀ ਤਜਵੀਜ਼ ਹੈ। ਸਿਫਾਰਸ਼ਾਂ ਨਿਮਨਲਿਖਤ ਹਨ :—

—ਬਿਜਲੀ ਮੰਤਰੀਆਂ ਦੀ ਰਾਸ਼ਟਰੀ ਕਾਨਫਰੰਸ ਦੁਆਰਾ ਸਿਫਾਰਸ਼ ਕੀਤੇ ਅਨੁਸਾਰ ਖੇਤੀਬਾੜੀ ਟੈਰਿਫਾਂ ਨੂੰ ਤਰਕਸੰਗਤ ਕਰਨਾ।

—ਗੈਰ-ਯੋਜਨਾ (ਨਾਨ-ਪਲਾਨ) ਖਰਚੇ ਵਿਚ ਕਿਫਾਇਤ ਕਰਨੀ, ਵਧੀਕ ਅੰਦਰੂਨੀ ਵਸੀਲੇ ਜੁਟਾਉਣੇ ਅਤੇ ਬਿਜਲੀ ਬੋਰਡ ਵਿਚ ਹੋਰ ਅਮਲਾ ਭਰਤੀ ਕਰਨ ਉਤੇ ਰੋਕ ਲਾਉਣੀ।

—ਵੱਧ ਤੋਂ ਵੱਧ ਮਾਲ-ਆਮਦਨ ਪ੍ਰਾਪਤ ਕਰਨੀ ਅਤੇ ਬਿਜਲੀ ਦੀ ਚੋਰੀ ਰੋਕਣ ਲਈ ਜ਼ੋਰਦਾਰ ਯਤਨ ਕਰਨੇ।

—ਕਾਰਜਾਂ ਦੀ ਵਿਭਾਗੀ ਤਾਮੀਲ ਦੀ ਥਾਂ ਤੇ ਠੇਕਾ-ਪ੍ਰਣਾਲੀ ਦਾ ਵਿਸਤਾਰ ਕਰਨਾ।

—ਟ੍ਰਾਂਸਮਿਸ਼ਨ ਘਾਟਿਆਂ ਵਿਚ ਕਮੀ ਲਿਆਉਣੀ।

ਇਹ ਆਸ ਕੀਤੀ ਜਾਂਦੀ ਹੈ ਕਿ ਇਨ੍ਹਾਂ ਉਪਰਾਲਿਆਂ ਸਦਕਾ ਬੋਰਡ ਨੂੰ ਆਉਣ ਵਾਲੇ ਸਾਲਾਂ ਅੰਦਰ ਬਹੁਤ ਥੋੜ੍ਹਾ ਘਾਟਾ ਸਹਿਣਾ ਪਵੇਗਾ।

(6) **ਛੋਟੀਆਂ ਬੱਚਤਾਂ :**

ਜਨਤਾ ਦੁਆਰਾ ਵੱਖ ਵੱਖ ਛੋਟੀਆਂ ਬੱਚਤਾਂ ਸਕੀਮਾਂ ਵਿਚ ਲਾਈਆਂ ਰਕਮਾਂ ਨੇ ਰਾਜ ਦੇ ਸਾਧਨਾਂ ਵਿਚ ਵਡਮੁੱਲਾ ਯੋਗਦਾਨ ਪਾਇਆ ਹੈ। ਸਾਲ 1993-94 ਦੇ ਦੌਰਾਨ 300 ਕਰੋੜ ਰੁਪਏ ਦੀਆਂ ਛੋਟੀਆਂ ਬੱਚਤਾਂ ਹੋਣ ਦੀ ਆਸ ਹੈ। ਇਹ ਰਕਮ ਸਾਲਾਨਾ ਯੋਜਨਾ ਦੇ ਸਾਧਨਾਂ ਦਾ ਇਕ ਅਹਿਮ ਹਿੱਸਾ ਹੋਵੇਗੀ। ਸਾਲ 1994-95 ਲਈ ਨਿਰੋਲ ਪੂੰਜੀ-ਨਿਵੇਸ਼ਾਂ ਦਾ 400 ਕਰੋੜ ਰੁਪਏ ਦਾ ਅਜਿਹਾ ਹੀ ਇਕ ਟੀਚਾ ਮਿਥਿਆ ਗਿਆ ਹੈ ਜੋ ਰਾਜ ਸਰਕਾਰ ਲਈ 300 ਕਰੋੜ ਰੁਪਏ ਦੇ ਸਾਧਨ ਜੁਟਾਏਗਾ। ਸਾਡੇ ਰਾਜ ਵਿਚ ਛੋਟੀਆਂ ਬੱਚਤਾਂ ਪ੍ਰੋਗਰਾਮ ਵਿਚ ਰਕਮਾਂ ਲਾਉਣ ਵਾਲੇ ਵਿਅਕਤੀਆਂ ਲਈ ਲੱਕੀ ਕੂਪਨਾਂ ਰਾਹੀਂ ਵਡਮੁੱਲੇ ਇਨਾਮ ਰੱਖੇ ਗਏ ਹਨ ਛੋਟੀਆਂ ਬੱਚਤਾਂ ਅੰਦਰ 5,000 ਰੁਪਏ ਤੋਂ ਅਧਿਕ ਰਕਮਾਂ ਜਮ੍ਹਾਂ ਕਰਾਉਣ ਵਾਲੀਆਂ ਨੂੰ ਲੱਕੀ ਡਰਾਅ ਲਈ ਕੂਪਨ ਦਿਤਾ ਜਾਂਦਾ ਹੈ। ਸਾਲ 1994-95 ਵਿਚ ਛੋਟੀਆਂ ਬੱਚਤਾਂ ਪ੍ਰੋਗਰਾਮ ਦੀ ਅਹਿਮ ਵਿਸ਼ੇਸ਼ਤਾ "ਔਰਤਾਂ ਅਤੇ ਦਿਹਾਤੀ ਸਮ੍ਰਿਧੀ" "ਵਿਮਨ ਐਂਡ ਵਿਲਜ਼ ਇਨਰਿਚਮੈਂਟ" (ਵੇਵ) ਨਾਮ ਦੀ ਇਕ ਵਿਸ਼ੇਸ਼ ਸਕੀਮ ਵਿਚ ਨਿੱਜੀ ਧੰਦੇ ਅਪਨਾਉਣ ਲਈ ਔਰਤਾਂ ਨੂੰ ਪ੍ਰੇਰਨਾ। ਮਾਣਯੋਗ ਮੁੱਖ ਮੰਤਰੀ ਸ: ਬੇਅੰਤ ਸਿੰਘ ਜੀ ਨੇ ਜਲੰਧਰ ਵਿਖੇ ਗਣਤੰਤਰ ਦਿਵਸ ਦੇ ਮੌਕੇ ਆਪਣੇ ਭਾਸ਼ਣ ਦੇ ਦੌਰਾਨ ਇਹ ਐਲਾਨ ਕੀਤਾ ਸੀ ਕਿ 10,000 ਔਰਤਾਂ ਨੂੰ ਰਾਜ ਵਿਚਲੇ 12,000 ਪਿੰਡਾਂ ਵਿਚ ਏਜੰਟਾਂ ਵਜੋਂ ਸਵੈ-ਰੋਜ਼ਗਾਰ ਮਿਲੇਗਾ। (ਥੰਪਿੰਗ) ਮੌਜੂਦਾ ਵਾਫਰ (ਸਰਪਲਸਜ਼) ਰਕਮਾਂ ਨੂੰ ਖਪਾ ਲਏ ਜਾਣ ਤੋਂ ਇਲਾਵਾ ਇਸ ਸਕੀਮ ਨਾਲ ਔਰਤਾਂ ਨੂੰ ਸੁਰੱਖਿਅਤ ਪੂੰਜੀ-ਨਿਵੇਸ਼ਾਂ ਵਿਚ ਉਨ੍ਹਾਂ ਦੁਆਰਾ ਕਮਾਏ ਗਏ ਕਮਿਸ਼ਨ ਦੇ ਜ਼ਰੀਏ ਆਰਥਕ ਆਜ਼ਾਦੀ ਪ੍ਰਾਪਤ ਹੋਵੇਗੀ। ਔਰਤਾਂ ਨੂੰ ਆਪਣੇ ਘਰ-ਪਰਿਵਾਰ ਦੇ ਨੇੜੇ ਹੀ ਰੋਜ਼ਗਾਰ ਮਿਲੇਗਾ। ਆਸ ਕੀਤੀ ਜਾਂਦੀ ਹੈ ਕਿ ਵੇਵ ਯੂਨਾਈਟਿਡ ਨੇਸ਼ਨਜ਼ ਪਰਿਵਾਰਕ ਸਾਲ 1994 ਵਿਚ ਔਰਤਾਂ ਅਤੇ ਪਰਿਵਾਰਕ ਜੀਵਨ ਸਬੰਧੀ ਪੰਜਾਬ ਵਿਚ ਖਾਸ ਯੋਗਦਾਨ ਪਾਵੇਗੀ।

(7) **ਖਜ਼ਾਨੇ :**

ਖਜ਼ਾਨਿਆਂ ਦੇ ਕਾਰਜ-ਸੰਚਾਲਨ ਵਿਚ ਸੁਧਾਰ ਕਰਨ ਵਿਚ ਅਤਿਅੰਤ ਦਿਲਚਸਪੀ ਸਰਕਾਰ ਰਖਦੀ ਹੈ। ਇਹ ਦੇਖਣ ਵਿਚ ਆਇਆ ਹੈ ਕਿ ਮੌਜੂਦਾ ਚੈੱਕ ਅਤੇ ਬੈਲੈਂਸ ਨਾਕਾਫੀ ਹੋਣ ਕਾਰਨ ਕੁਝ ਪੱਧਰਾਂ ਤੇ ਗੈਰ ਜ਼ਰੂਰੀ ਮਰਜ਼ੀ ਰਹਿ ਜਾਂਦੀ ਹੈ। ਜਿਸ ਦਾ ਨਤੀਜਾ ਹੁੰਦਾ ਹੈ ਜ਼ਿਆਦਾ ਖਰਚ, ਫੰਡਾਂ ਦੀ ਬੇਕਾਇਦਾ ਫੇਰ ਬਦਲ ਅਤੇ ਵਿੱਤੀ ਬੇਕਾਇਦਗੀ ਦੀ ਅਨੁਸਾਸਨਹੀਣਤਾ। ਇਹ ਸਰਕਾਰ ਆਪਣੇ ਸਾਰੇ ਖਜ਼ਾਨਿਆਂ ਉਤੇ ਦਫਤਰਾਂ ਵਿਚ ਲੋਕਾਂ ਨੂੰ ਫੌਰੀ ਤੇ ਕੁਸ਼ਲ ਸੇਵਾ ਮੁਹੱਈਆ ਕਰਨ ਲਈ ਉਤਸੁਕ ਹੈ। ਇਸ ਦੇ ਲਈ ਅਸੀਂ ਨਿਮਨ ਵਿਸ਼ੇਸ਼ ਉਪਾਅ ਕਰਨ ਦੀ ਤਜਵੀਜ਼ ਰੱਖਦੇ ਹਾਂ :—

(ੳ) ਕਾਰਜਵਿਧੀਆਂ ਨੂੰ ਸਰਲ ਬਣਾਉਣਾ ਅਤੇ ਢਿਲ ਮੱਠ ਤੇ ਦਫਤਰੀ ਫੀਤਾ ਸ਼ਾਹੀ ਨੂੰ ਘਟਾਉਣਾ ਤਾਂ ਜੋ ਖਜ਼ਾਨਿਆਂ ਵਿੱਚ ਲੋਕਾਂ ਦੀ ਆਮ ਆਵਾਜਾਈ ਨੂੰ ਘੱਟ ਕੀਤਾ ਜਾ ਸਕੇ ਤਾਂ ਕਿ ਸਾਫ਼ ਸੁਥਰਾ ਪ੍ਰਬੰਧ ਯਕੀਨੀ ਬਣਾਇਆ ਜਾਵੇ

[ਵਿੱਤ ਮੰਤਰੀ]

(ਅ) ਵਿਗਿਆਨਕ ਪ੍ਰਣਾਲੀਆਂ ਲਾਗੂ ਕਰਨੀਆਂ, ਜਿਨ੍ਹਾਂ ਵਿਚ ਰਾਜ ਦੇ ਸਦਰ ਮੁਕਾਮਾਂ, ਜ਼ਿਲ੍ਹਿਆਂ ਅਤੇ ਖਜ਼ਾਨਿਆਂ ਵਿਚ ਕੰਪਿਊਟਰੀਕਰਨ ਸ਼ਾਮਲ ਹੋਵੇਗਾ।

(ੲ) ਖਜ਼ਾਨਿਆਂ ਰਾਹੀਂ ਪੈਨਸ਼ਨਾਂ ਲੈਣ ਦੀ ਬਜਾਏ ਬੈਂਕਾਂ ਰਾਹੀਂ ਪੈਨਸ਼ਨਾਂ ਕਰਵਾਉਣ ਸੰਬੰਧੀ ਇੰਤਜ਼ਾਮਾਂ ਵਿਚ ਵਾਧਾ।

ਪੈਨਸ਼ਨਰਾਂ ਦੇ ਸੰਬੰਧ ਵਿਚ ਮੈਂ ਜ਼ਿਕਰ ਕਰਨਾ ਚਾਹਾਂਗਾ ਕਿ ਮੌਜੂਦਾ ਸਿਸਟਮ ਪਹਿਲਾਂ ਹੀ ਬੈਂਕਾਂ ਰਾਹੀਂ ਪੈਨਸ਼ਨਾਂ ਦੀ ਅਦਾਇਗੀ ਦਾ ਉਪਬੰਧ ਕਰਦਾ ਹੈ ਪਰੰਤੂ ਅਜੇ ਵੀ ਜ਼ਿਆਦਾਤਰ ਪੈਨਸ਼ਨਰ ਖਜ਼ਾਨਿਆਂ ਰਾਹੀਂ ਹੀ ਪੈਨਸ਼ਨਾਂ ਲੈਣ ਨੂੰ ਤਰਜੀਹ ਦਿੰਦੇ ਹਨ। ਅਸੀਂ ਰਾਜ ਦੇ ਸਮੂਹ ਪੈਨ-ਸ਼ਨਰਾਂ ਨੂੰ ਬੈਂਕਾਂ ਰਾਹੀਂ ਪੈਨਸ਼ਨ ਲੈਣ ਸਬੰਧੀ ਵਧੇਰੇ ਆਸਾਨ ਸਿਸਟਮ ਦਾ ਲਾਭ ਉਠਾਉਣ ਵਿਚ ਮਦਦ ਕਰਾਂਗੇ।

**ਸਾਲਾਨਾ ਪਲਾਨ 1994-95**

22. 1993-94 ਦੀ ਸਾਲਾਨਾ ਯੋਜਨਾ 1,250 ਕਰੋੜ ਰੁਪਏ ਤੋਂ ਵਧਾ ਕੇ 1450.00 ਕਰੋੜ ਰੁਪਏ ਦੀ ਕਰ ਦਿੱਤੀ ਗਈ ਹੈ (ਥੰਪਿੰਗ) ਇਹ 16 ਫੀਸਦੀ ਦਾ ਵਾਧਾ ਦਰਸਾਉਂਦੀ ਹੈ। ਸਾਲਾਨਾ ਯੋਜਨਾ ਵਿੱਚ ਪਿੰਡਾਂ ਦੇ ਵਿਕਾਸ ਤੇ ਭਲਾਈ ਨੂੰ ਪਰਮ ਅਗੇਤ ਦਿੱਤੀ ਗਈ ਹੈ। 1993-94 ਵਿੱਚ ਦਿਹਾਤੀ ਖੇਤਰ ਉਤੇ 720.64 ਕਰੋੜ ਰੁਪਏ ਖਰਚ ਕੀਤੇ ਜਾ ਰਹੇ ਹਨ (ਥੰਪਿੰਗ) ਜੋ 1994-95 ਵਿੱਚ ਵਧਾ ਕੇ 841.98 ਕਰੋੜ ਰੁਪਏ ਕਰ ਦਿੱਤੇ ਗਏ ਹਨ (ਥੰਪਿੰਗ) ਇਸ ਤਰ੍ਹਾਂ ਅਗਲੇ ਸਾਲ ਪੰਜਾਬ ਦੇ ਪਿੰਡਾਂ ਤੇ ਕੁਲ ਖ਼ਰਚ ਯੋਜਨਾ ਲਾਗਤ ਦਾ 58 ਫ਼ੀਸਦੀ ਪਿੰਡਾਂ ਤੇ ਖ਼ਰਚ ਕੀਤਾ ਜਾਵੇਗਾ (ਥੰਪਿੰਗ) 1994-95 ਦੇ ਦੌਰਾਨ ਪੰਜਾਬ ਵਿੱਚ ਕੇਂਦਰ ਦੁਆਰਾ ਸਪਾਂਸਰ ਕੀਤੀਆਂ ਵਿਕਾਸ ਸਕੀਮਾਂ ਤੇ ਕੇਂਦਰੀ ਹਿੱਸੇ ਵਜੋਂ 233.15 ਕਰੋੜ ਰੁਪਏ ਖਰਚ ਕੀਤੇ ਜਾਣ ਦੀ ਆਸ ਹੈ। ਇਸ ਤਰ੍ਹਾਂ ਸਾਲ 1994-95 ਵਿੱਚ 1,683 ਕਰੋੜ ਰੁਪਏ ਦੀ ਰਕਮ ਪੰਜਾਬ ਵਿੱਚ ਵਿਕਾਸ ਕਾਰਜਾਂ ਉਤੇ ਖਰਚ ਕੀਤੇ ਜਾਣ ਦੀ ਯੋਜਨਾ ਹੈ।

23. ਇਸ ਪਲਾਨ ਦਾ ਮੁੱਖ ਜ਼ੋਰ ਸ਼ਹਿਰੀ-ਪੇਂਡੂ ਵਖਰੇਵੇਂ ਨੂੰ ਦੂਰ ਕਰਨਾ ਅਤੇ ਪਿੰਡਾਂ ਵਿਚ ਬੁਨਿਆਦੀ ਢਾਂਚੇ ਸਬੰਧੀ ਸਹੂਲਤਾਂ ਯਾਨਿ 24 ਘੰਟੇ ਬਿਜਲੀ ਦੀ ਉਪਲਬਧਤਾ ਅਤੇ ਪ੍ਰਦੂਸ਼ਣ ਰਹਿਤ ਵਾਤਾਵਰਣ ਵਿੱਚ ਸੁਧਾਰ ਰਾਹੀਂ ਪਿੰਡਾਂ ਦੇ ਜੀਵਨ ਮਿਆਰ ਵਿਚ ਮੌਲਿਕ ਤੌਰ ਤੇ ਤਬਦੀਲੀ ਲਿਆਉਣੀ ਤਾਂ ਜੋ ਆਉਣ ਵਾਲੇ ਸਾਲਾਂ ਵਿਚ ਲੋਕਾਂ ਦੇ ਪੇਂਡੂ ਇਲਾਕਿਆਂ ਤੋਂ ਨਗਰਾਂ ਵੱਲ ਜਾਣ ਦੇ ਰੁਝਾਨ ਨੂੰ ਠੱਲ ਪਾਈ ਜਾ ਸਕੇ।

24. ਵਿਸ਼ਵ ਬੈਂਕ-ਸਹਾਇਤਾ ਪ੍ਰਾਪਤ ਪ੍ਰਾਜੈਕਟ ਅੱਜ ਆਰਥਿਕ ਵਿਕਾਸ ਦਾ ਇਕ ਬਹੁਤ ਵੱਡਾ ਸਾਧਨ ਬਣ ਗਏ ਹਨ। ਉਨ੍ਹਾਂ ਦੀ ਲਾਗਤ, ਜੋ 1993-94 ਵਿਚ 147 ਕਰੋੜ ਰੁਪਏ ਬਣਦੀ ਸੀ, ਵਿਚ ਅਹਿਮ ਵਾਧਾ ਕਰਕੇ 1994-95 ਵਿੱਚ 209.68 ਕਰੋੜ ਰੁਪਏ ਕਰ ਦਿੱਤੀ

ਗਈ ਹੈ (ਥੰਪਿੰਗ) ਸਾਲਾਨਾ ਯੋਜਨਾ 1994-95 ਦੀ ਇਕ ਹੋਰ ਮੁੱਖ ਵਿਸ਼ੇਸ਼ਤਾ ਬਿਜਲੀ ਤੇ ਸਿੰਜਾਈ ਨੂੰ ਪਰਮ ਅਗੇਤ ਦੇਣ ਦੀ ਹੈ ਜੋ 702.10 ਕਰੋੜ ਰੁਪਏ ਦੀ ਲਾਗਤ ਨਾਲ ਕੁਲ ਯੋਜਨਾ ਲਾਗਤ ਦਾ 48.4 ਫ਼ੀਸਦੀ ਬਣਦੀ ਹੈ।

**ਬਿਜਲੀ :**

25. ਬਿਜਲੀ ਪੰਜਾਬ ਦੇ ਅਰਥਚਾਰੇ ਵਿਚ ਜਿੰਦ ਜਾਨ ਹੈ ਅਤੇ ਅਹਿਮ ਖੇਤੀਬਾੜੀ ਉਦਯੋਗ ਤੇ ਘਰੇਲੂ ਸੈਕਟਰਾਂ ਦਾ ਪੋਸ਼ਣ ਕਰਦੀ ਹੈ। ਇਸ ਲਈ, ਇਸ ਦੀ ਵਧ ਰਹੀ ਮੰਗ ਨੂੰ ਪੂਰਤੀ ਲਈ, ਬਿਜਲੀ ਸੈਕਟਰ ਲਈ 1993-94 ਵਿੱਚ ਰੱਖੀ ਗਈ 466 ਕਰੋੜ ਰੁਪਏ ਦੀ ਰਕਮ ਵਿਚ 22 ਫ਼ੀਸਦੀ ਤੱਕ ਦਾ ਹੋਰ ਵਾਧਾ ਕਰਕੇ ਇਹ 1994-95 ਦੌਰਾਨ 560 ਕਰੋੜ ਰੁਪਏ ਕਰ ਦਿੱਤੀ ਗਈ ਹੈ। ਇਸ ਨਾਲ ਰਣਜੀਤ ਸਾਗਰ ਡੈਮ, ਜੀ.ਐਨ.ਡੀ.ਟੀ.ਪੀ. ਸਟੇਜ-III, ਬਠਿੰਡਾ ਤੇ ਸ਼ਾਹਪੁਰ ਕੰਡੀ ਦੇ ਸਾਡੇ ਮੁੱਖ ਬਿਜਲੀ ਪ੍ਰਾਜੈਕਟਾਂ ਨੂੰ ਜਲਦੀ ਨੇਪਰੇ ਚਾੜ੍ਹਿਆ ਜਾਵੇਗਾ। ਸਾਡੀਆਂ ਮੌਜੂਦਾ ਕੋਸ਼ਿਸ਼ਾਂ ਸਾਲ 1996-97 ਤੱਕ ਸ਼ਾਨਦਾਰ ਨਤੀਜੇ ਪੈਦਾ ਕਰਨਗੀਆਂ। ਜਦੋਂ ਕਿ ਸਥਾਪਤ ਸਮਰੱਥਾ ਤਕਰੀਬਨ 19 ਫ਼ੀਸਦੀ ਤੱਕ ਵਧ ਜਾਣ ਯਾਨਿ 3500 ਮੈਗਾਵਾਟ ਤੋਂ 4162 ਮੈਗਾਵਾਟ ਹੋ ਜਾਣ ਦੀ ਸੰਭਾਵਨਾ ਹੈ।

26. ਰਣਜੀਤ ਸਾਗਰ ਡੈਮ (600 ਮੈਗਾਵਾਟ: ਪੰਜਾਬ ਦਾ ਹਿੱਸਾ 452 ਮੈਗਾਵਾਟ) ਦੀ 1993-94 ਵਿਚ ਲਾਗਤ 220 ਕਰੋੜ ਰੁਪਏ ਦੀ ਹੈ ਜਿਸ ਨੂੰ ਵਧਾ ਕੇ 1994-95 ਵਿਚ 250 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਜੀ.ਐਨ.ਡੀ.ਟੀ.ਟੀ ਸਟੇਜ-III ਬਠਿੰਡਾ (2× 210 ਮੈਗਾਵਾਟ) ਲਈ ਐਲੋਕੇਸ਼ਨ ਜੋ 1993-94 ਵਿਚ 48 ਕਰੋੜ ਰੁਪਏ ਸੀ ਵਿਚ ਠੋਸ ਵਾਧਾ ਕਰਕੇ 1994-95 ਦੇ ਦੌਰਾਨ 130 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਸ਼ਾਹਪੁਰ ਕੰਡੀ ਪ੍ਰਾਜੈਕਟ (168 ਮੈਗਾਵਾਟ) ਨੂੰ 1993-94 ਦੇ ਦੌਰਾਨ 15 ਕਰੋੜ ਰੁਪਏ ਮੁਹੱਈਆ ਕੀਤੇ ਗਏ ਸਨ ਜਿਸ ਵਿਚ ਵਾਧਾ ਕਰਕੇ 1994-95 ਵਿਚ 50 ਕਰੋੜ ਰੁਪਏ ਕਰ ਦਿੱਤੇ ਹਨ। ਮੁਕੇਰੀਆਂ ਹਾਈਡਲ ਚੈਨਲ ਤੋਂ ਉਪ-ਲੱਭਧ ਵਾਫ਼ਰ ਜਲ ਦੀ ਵਰਤੋਂ ਕਰਨ ਲਈ, ਇਕ ਨਵੇਂ ਪਾਵਰ ਹਾਊਸ (ਨੰ : 5) ਦੀ ਤਜਵੀਜ਼ ਹੈ, ਜਿਸ ਲਈ 1994-95 ਵਿਚ 5 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਭਾਰਤ ਸਰਕਾਰ ਤੇ ਵਿਸ਼ਵ ਬੈਂਕ ਦੀ ਸਹਾਇਤਾ ਨਾਲ ਸਾਇੰਸ ਤੇ ਤਕਨਾਲੌਜੀ ਵਿਭਾਗ ਅਬੋਹਰ ਤੇ ਬਠਿੰਡਾ ਵਿਖੇ ਮਾਈਕਰੋ-ਹਾਈਡਲ ਪ੍ਰਾਜੈਕਟ ਦਾ ਵਿਸਤਾਰ ਕਰ ਰਿਹਾ ਹੈ, ਜਿਸ ਲਈ 1994-95 ਦੇ ਦੌਰਾਨ 5.16 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

27. ਪੇਂਡੂ ਇਲਾਕਿਆਂ ਵਿਚ ਬਿਜਲੀ ਦੀ 24 ਘੰਟੇ ਨਿਰਵਿਘਨ ਸਪਲਾਈ ਯਕੀਨੀ ਬਣਾਉਣ ਦੇ ਵਿਚਾਰ ਨਾਲ ਪੰਜਾਬ ਰਾਜ ਬਿਜਲੀ ਬੋਰਡ, ਜੋ ਸਰਕਾਰ ਦੀ ਹਦਾਇਤ ਅਨੁਸਾਰ, ਪੰਜਾਬ ਦੇ ਪਿੰਡਾਂ ਵਿਚ ਦਰਜਾਬੱਧ ਢੰਗ ਨਾਲ ਵਖਰੇ ਬਿਜਲੀ ਫੀਡਰਾਂ ਦੀ ਸਥਾਪਨਾ ਨੂੰ ਅਮਲੀ ਰੂਪ ਦੇ ਰਿਹਾ ਹੈ। ਇਸ ਮੰਤਵ ਲਈ ਰਾਜ ਸਰਕਾਰ ਦੁਆਰਾ ਇਸ ਦੀਆਂ ਵਿਕਾਸ ਬਾਡੀਆਂ ਤੇ ਪਿੰਡ ਪੰਚਾਇਤਾਂ ਨੂੰ ਬਰਾਬਰ ਆਧਾਰ ਤੇ ਕਾਫੀ ਫੰਡ ਉਪਲੱਬਧ ਕਰਵਾਏ ਜਾਣਗੇ। ਰਾਜ ਸਰਕਾਰ

[ ਵਿੱਤ ਮੰਤਰੀ ]

ਰਾਜ ਦੇ ਪਿੰਡਾਂ ਦੀਆਂ ਬਿਜਲੀ ਰਹਿਤ ਬਸਤੀਆਂ, ਵਿਸ਼ੇਸ਼ ਕਰਕੇ ਕੰਡੀ ਇਲਾਕੇ ਵਿਚ, ਦੇ ਨਿਵਾਸੀਆਂ ਨੂੰ ਬਿਜਲੀ ਮੁਹੱਈਆ ਕਰਨ ਲਈ ਵੀ ਕਦਮ ਉਠਾ ਰਹੀ ਹੈ ਅਤੇ ਇਸ ਮੰਤਵ ਲਈ 1994-95 ਵਿਚ 2.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

**ਸਿੰਜਾਈ ਤੇ ਹੜ੍ਹ ਕੰਟਰੋਲ :**

28. ਸਰਕਾਰ ਅਗਲੇ ਤਿੰਨ ਸਾਲਾਂ ਵਿਚ ਕਾਸ਼ਤਯੋਗ ਜ਼ਮੀਨ ਲਈ 100 ਫ਼ੀਸਦੀ ਸਿੰਜਾਈ ਸਹੂਲਤਾਂ ਮੁਹੱਈਆ ਕਰਨ ਲਈ ਦ੍ਰਿੜ ਸੰਕਲਪ ਹੈ। ਇਸ ਮੰਤਵ ਲਈ 1993-94 ਵਿਚ ਰੱਖੇ ਗਏ 99.03 ਕਰੋੜ ਰੁਪਏ ਦੀ ਰਕਮ ਦੇ ਮੁਕਾਬਲੇ 1994-95 ਦੇ ਦੌਰਾਨ 135.40 ਕਰੋੜ ਰੁਪਏ ਰਖੇ ਗਏ ਹਨ।(ਥੰਪਿੰਗ) ਇਸ ਲਾਗਤ ਵਿੱਚ ਵਿਸ਼ਵ ਬੈਂਕ ਕੰਪੋਨੈਂਟ ਦੇ 115.07 ਕਰੋੜ ਰੁਪਏ ਸ਼ਾਮਲ ਹਨ। ਵਿਸ਼ਵ ਬੈਂਕ ਪ੍ਰਾਜੈਕਟ ਦਾ ਮੁੱਖ ਜ਼ੋਰ ਬਿਹਤਰ ਜਲ-ਪ੍ਰਬੰਧ, ਮੌਜੂਦਾ ਸਿੰਜਾਈ ਸਿਸਟਮ ਦੇ ਆਧੁਨਿਕੀਕਰਣ, ਨੀਵੇਂ ਡੈਮਾਂ (ਲੋਅ ਡੈਮ) ਦੀ ਉਸਾਰੀ, ਕੰਡੀ ਨਹਿਰ ਅਤੇ ਡੂੰਘੇ ਟਿਊਬਵੈੱਲਾਂ ਦੀ ਸਥਾਪਨਾ ਤੇ ਹੈ। ਇਨ੍ਹਾਂ ਮੁੱਖ, ਦਰਮਿਆਨੀਆਂ ਅਤੇ ਛੋਟੀਆਂ ਸਿੰਜਾਈ ਸਕੀਮਾਂ ਨਾਲ 1993-94 ਵਿਚ 40,724 ਹੈਕਟਰ ਦੀ ਵਧੀਕ ਸਿੰਜਾਈ ਸਮਰੱਥਾ ਪੈਦਾ ਹੋਣ ਦੀ ਸੰਭਾਵਨਾ ਹੈ ਜੋ 1994-95 ਦੇ ਦੌਰਾਨ ਵਧ ਕੇ 51,000 ਹੈਕਟਰ ਹੋਰ ਹੋ ਜਾਵੇਗੀ।

29. 1993-94 ਦੇ ਦੌਰਾਨ, ਕੰਡੀ ਨਹਿਰ ਦੀ ਉਸਾਰੀ ਦਾ ਕੰਮ 45 ਕਿਲੋਮੀਟਰ ਤੱਕ ਮੁਕੰਮਲ ਹੋ ਜਾਵੇਗਾ। ਇਸ ਦਾ ਕਮਾਂਡ ਏਰੀਆ ਆਰ.ਡੀ. 41 ਕਿਲੋਮੀਟਰ ਤਕ ਵਿਕਸਤ ਹੋ ਜਾਵੇਗਾ ਜਦੋਂ ਕਿ ਇਹ ਮਾਰਚ, 1993 ਦੇ ਅੰਤ ਤਕ 33.81 ਕਿਲੋਮੀਟਰ ਵਿਕਸਤ ਹੋਇਆ ਸੀ। ਮਾਰਚ, 1995 ਦੇ ਅੰਤ ਤਕ ਰਾਜ ਸਰਕਾਰ ਦੁਆਰਾ ਕੰਡੀ ਨਹਿਰ ਉਤੇ 82.46 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ। 1994-95 ਦੇ ਦੌਰਾਨ ਇਸ ਦਾ ਕਮਾਂਡ ਏਰੀਆ ਦੇ 46 ਕਿਲੋਮੀਟਰ ਤਕ ਦੇ ਵਿਕਾਸ ਦੇ ਨਾਲ-ਨਾਲ ਕੰਡੀ ਨਹਿਰ ਦੀ ਵੀ 52 ਕਿਲੋਮੀਟਰ ਤਕ ਦੀ ਉਸਾਰੀ ਮੁਕੰਮਲ ਕਰ ਲੈਣ ਦੀ ਤਜਵੀਜ਼ ਹੈ। ਹੁਸ਼ਿਆਰਪੁਰ ਤਕ (59.2 ਕਿਲੋਮੀਟਰ) ਕੰਡੀ ਨਹਿਰ ਦੀ ਸਟੇਜ-I ਮੁਕੰਮਲ ਹੋ ਜਾਣ ਪਿਛੋਂ ਵਧੀਕ 80 ਕਿਲੋਮੀਟਰ ਕੰਡੀ ਨਹਿਰ ਦਰਜਾਬੱਧ ਢੰਗ ਨਾਲ ਬਲਾਚੌਰ ਤਕ ਵਧਾਈ ਜਾਵੇਗੀ।

30. ਪੰਜਾਬ ਵਿਚ ਬੀਜੇ ਗਏ ਨਿਰੋਲ ਰਕਬੇ ਦੇ ਮੁਕਾਬਲੇ ਸਿੰਜੇ ਗਏ ਨਿਰੋਲ ਰਕਬੇ ਦੀ ਪ੍ਰਤੀਸ਼ਤਤਾ, ਤਕਰੀਬਨ 94 ਫ਼ੀਸਦੀ ਹੈ ਪਰੰਤੂ ਹੁਸ਼ਿਆਰਪੁਰ ਤੇ ਰੋਪੜ ਜ਼ਿਲ੍ਹਿਆਂ ਵਿਚ ਇਹ ਘੱਟ ਹੈ। ਇਨ੍ਹਾਂ ਇਲਾਕਿਆਂ ਨੂੰ ਰਾਜ ਸਰਕਾਰ ਦੇ ਬਾਕੀ ਇਲਾਕਿਆਂ ਦੇ ਬਰਾਬਰ ਲਿਆਉਣ ਲਈ, ਕੰਡੀ ਨਹਿਰ ਨੂੰ ਮੁਕੰਮਲ ਕਰਕੇ, 147 ਡੂੰਘੇ ਟਿਊਬਵੈੱਲ ਲਗਾ ਕੇ ਅਤੇ ਮਾਰਚ, 1994 ਤੱਕ ਤਿੰਨ ਨੀਵੇਂ ਡੈਮਾਂ (ਲੋਅ ਡੈਮ) ਦੀ ਉਸਾਰੀ ਕਰਕੇ ਬੜੀ ਤੇਜ਼ੀ ਨਾਲ ਇਸ ਖੇਤਰ (ਕੰਡੀ) ਵਿਚ ਸਿੰਜਾਈ ਸਹੂਲਤਾਂ ਸਬੰਧੀ ਵਿਕਾਸ ਕਾਰਜ ਨੂੰ ਹੱਥ ਵਿਚ ਲਿਆ ਜਾ ਰਿਹਾ ਹੈ।

31. ਜਦੋਂ ਤੋਂ ਮੌਜੂਦਾ ਸਰਕਾਰ ਨੇ ਕਾਰਜ ਸੰਭਾਲਿਆ ਹੈ ਦਮਸਾਲ ਵਿਖੇ ਨੀਵਾਂ ਡੈਮ 1992-93 ਦੌਰਾਨ ਮੁਕੰਮਲ ਕਰ ਲਿਆ ਸੀ ਅਤੇ ਚਾਲੂ ਸਾਲ ਦੇ ਦੌਰਾਨ ਚੋਹਲ ਤੇ ਪਰਚ ਵਿਖੇ ਡੈਮ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ। ਸਾਲ 1994-95 ਦੇ ਦੌਰਾਨ ਸਲੇਰਾਂ, ਮਿਰਜ਼ਾਪੁਰ, ਸਿਸਵਾਂ ਤੇ ਜੈਂਤੀ ਦੇਵੀ ਵਿਖੇ ਡੈਮਾਂ ਨੂੰ ਤੇਜ਼ੀ ਨਾਲ ਨੇਪਰੇ ਚਾੜ੍ਹਨ ਦਾ ਕੰਮ ਹੱਥ ਵਿੱਚ ਲਿਆ ਜਾਵੇਗਾ।

32. 1993-94 ਦੇ ਦੌਰਾਨ ਪੰਜਾਬ ਸਰਕਾਰ ਨੇ ਮੁੱਖ ਮੰਤਰੀ ਜੀ, ਪੰਜਾਬ ਦੀ ਪ੍ਰਧਾਨਗੀ ਹੇਠ ਪੰਜਾਬ ਰਾਜ ਹੜ੍ਹ ਕੰਟਰੋਲ ਬੋਰਡ ਬਣਾਇਆ ਹੈ। ਇਸ ਬੋਰਡ ਦੇ ਮੁੱਖ ਕੰਮ ਦੀਰਘਕਾਲੀ ਅਤੇ ਅਲਪਕਾਲੀ ਹੜ੍ਹ ਸੁਰੱਖਿਆ ਉਪਾਵਾਂ ਸਬੰਧੀ ਫਲੱਡ ਵਾਰਨਿੰਗ ਸਿਸਟਮ, ਸੇਮ ਹਟਾਓ ਸਕੀਮਾਂ ਸਬੰਧੀ ਸਲਾਹ ਤੇ ਪਰਵਾਨਗੀ, ਹੜ੍ਹ ਕੰਟਰੋਲ ਦੇ ਸਬੰਧ ਵਿਚ ਵਿਸ਼ਲੇਸ਼ਣ ਕਰਨ ਤੇ ਸਰਵੇਖਣ ਤੇ ਖੋਜ ਸਕੀਮਾਂ ਦੀ ਪਰਵਾਨਗੀ ਦੇਣੀ ਅਤੇ ਹੜ੍ਹ ਰਾਹਤ ਉਪਾਵਾਂ ਨੂੰ ਤਿਆਰ ਕਰਨਾ ਤੇ ਉਨ੍ਹਾਂ ਅਮਲ ਵਿਚ ਲਿਆਉਣਾ ਹੈ। ਇਸ ਬੋਰਡ ਨੇ ਆਪਣੀ ਪਹਿਲੀ ਮੀਟਿੰਗ ਵਿਚ ਹੜ੍ਹ ਕੰਟਰੋਲ ਤੇ ਪਾਣੀ ਦੇ ਨਿਕਾਸ ਬਾਰੇ ਅਲਪਕਾਲੀ ਤੇ ਦੀਰਘਕਾਲੀ ਨੀਤੀ ਦੀ ਸਮੀਖਿਆ, ਕੀਤੀ ਸੀ। ਹੁਣੇ ਜਿਹੇ ਹੜ੍ਹਾਂ ਕਾਰਨ ਹੋਏ ਭਾਰੀ ਨੁਕਸਾਨ ਦੇ ਹਵਾਲੇ ਵਿਚ ਕੀਤੀ, ਤਾਂ ਜੋ ਭਵਿੱਖ ਵਿਚ ਰਾਜ ਨੂੰ ਇਸ ਚਣੌਤੀ ਦਾ ਪ੍ਰਭਾਵਸ਼ਾਲੀ ਢੰਗ ਨਾਲ ਮੁਕਾਬਲਾ ਕਰਨ ਲਈ ਪੂਰੀ ਤਰ੍ਹਾਂ ਸਾਜ਼ੋ-ਸਾਮਾਨ ਨਾਲ ਲੈਸ ਕਰਨ ਹਿਤ ਅਗਲੇ ਤਿੰਨ ਸਾਲਾਂ ਦੌਰਾਨ ਉਪਾਅ ਕੀਤਾ ਜਾ ਸਕੇ। ਸਰਕਾਰ 1994-95 ਦੇ ਦੌਰਾਨ ਵੱਖ-ਵੱਖ ਹੜ੍ਹ ਕੰਟਰੋਲ ਅਤੇ ਨਿਕਾਸ ਉਪਾਵਾਂ, ਜਿਸ ਵਿਚ ਧੁਸੀ ਬੰਨ ਨੂੰ ਮਜ਼ਬੂਤ ਕਰਨਾ ਅਤੇ ਨਦੀ ਤਲਾਅ ਨੂੰ ਸਾਫ ਕਰਨਾ ਸ਼ਾਮਲ ਹੈ, ਉਤੇ ਪੇਂਡੂ ਵਿਕਾਸ ਫੰਡ ਤੇ ਕੁਦਰਤੀ ਆਫਤਾਂ ਫੰਡ ਵਿਚੋਂ 10.00 ਕਰੋੜ ਰੁਪਏ ਖ਼ਰਚ ਕਰਨ ਦੀ ਤਜਵੀਜ਼ ਰੱਖਦੀ ਹੈ।

**ਪੇਂਡੂ ਵਿਕਾਸ** :

33. ਸਾਲਾਨਾ ਯੋਜਨਾ 1994-95 ਵਿਚ ਪੇਂਡੂ ਖੇਤਰ ਨੂੰ ਪਰਮ ਅਗੇਤ ਦਿੱਤੀ ਗਈ ਹੈ। 1994-95 ਦੇ ਦੌਰਾਨ ਪੰਜਾਬ ਦੇ ਪਿੰਡਾਂ ਵਿਚ 841.98 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ। 1994-95 ਦੇ ਦੌਰਾਨ 'ਉਨੱਤ ਗਰਾਮ' ਸਕੀਮ ਤੇ ਮੁੱਖ ਜ਼ੋਰ ਦਿਤਾ ਜਾਣਾ ਜਾਰੀ ਰਖਿਆ ਜਾਵੇਗਾ। ਪੇਂਡੂ ਲੋਕਾਂ ਦੇ ਜੀਵਨ ਮਿਆਰ ਨੂੰ ਸੁਧਾਰਨ ਦੇ ਵਿਚਾਰ ਨਾਲ ਇਹ ਸਕੀਮ ਗਲੀਆਂ ਪੱਕੀਆਂ ਕਰਨ, ਡਰੇਨਾਂ ਦੀ ਉਸਾਰੀ, ਗੰਦੇ ਪਾਣੀ ਦਾ ਨਿਕਾਸ, ਫਿਰਨੀਆਂ ਪੱਕੀਆਂ ਕਰਨ ਅਤੇ ਘੱਟ ਲਾਗਤ ਵਾਲੀਆਂ ਸਫਾਈ ਸਹੂਲਤਾਂ ਨੂੰ ਕਵਰ ਕਰਦੀ ਹੈ। ਪੰਜਾਬ ਦੇ ਕੁੱਲ 12,342 ਵਸੋਂ ਵਾਲੇ ਪਿੰਡਾਂ ਵਿਚੋਂ 11,044 ਪਿੰਡ 1993-94 ਦੇ ਅੰਤ ਤਕ ਇਸ ਸਕੀਮ ਅਧੀਨ ਆ ਜਾਣਗੇ ਅਤੇ 1994-95 ਦੇ ਅੰਤ ਤਕ ਸਮੂਹ ਪਿੰਡਾਂ ਵਿਚ ਕੰਮ ਆਰੰਭ ਹੋ ਜਾਵੇਗਾ। 1994-95 ਦੇ ਦੌਰਾਨ ਇਸ ਮੰਤਵ ਲਈ ਸਾਲਾਨਾ ਯੋਜਨਾ ਉਪਬੰਧਾਂ ਤੇ ਹੋਰ ਸਾਧਨਾਂ ਤੋਂ 225.00 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ ਜਦੋਂ ਕਿ ਇਸ ਦੇ ਮੁਕਾਬਲੇ 1993-94 ਵਿਚ 200.00 ਕਰੋੜ ਰੁਪਏ ਖ਼ਰਚ ਕੀਤੇ ਗਏ ਸਨ।

[ ਵਿੱਤ ਮੰਤਰੀ ]

34. ਆਈ.ਆਰ.ਡੀ.ਪੀ., ਮੁੱਖ ਗ਼ਰੀਬੀ ਹਟਾਉ ਪ੍ਰੋਗਰਾਮ 1993-94 ਵਿਚ 18,000 ਪਰਿਵਾਰਾਂ ਨੂੰ ਕਵਰ ਕਰਨ ਦੀ ਤਜਵੀਜ਼ ਹੈ ਜਿਹਨਾਂ ਦੀ ਗਿਣਤੀ 1994-95 ਵਿਚ ਵਧ ਕੇ 25,000 ਪਰਿਵਾਰ ਹੋ ਜਾਵੇਗੀ। ਉਨ੍ਹਾਂ ਨੂੰ ਗਰੀਬੀ ਰੇਖਾ ਪਾਰ ਕਰਨ ਲਈ ਵੱਖ-ਵੱਖ ਸਵੈ-ਰੋਜ਼ਗਾਰ ਉਦਮ ਸ਼ੁਰੂ ਕਰਨ ਲਈ ਮਦਦ ਦਿੱਤੀ ਜਾਵੇਗੀ। ਡੀ.ਡਬਲਿਊ.ਸੀ.ਆਰ.ਏ. ਅਧੀਨ ਮਹਿਲਾਵਾਂ ਦੇ 300 ਗਰੁੱਪਾਂ ਨੂੰ ਆਮਦਨ ਉਤਪਾਦਕ ਸਰਗਰਮੀਆਂ ਸ਼ੁਰੂ ਕਰਨ ਲਈ ਸਹਾਇਤਾ ਦਿੱਤੀ ਜਾਵੇਗੀ।

35. ਸਦਨ ਨੂੰ ਇਹ ਜਾਣਕੇ ਖੁਸ਼ੀ ਹੋਵੇਗੀ ਕਿ ਸਰਕਾਰ ਨੇ ਪੇਂਡੂ ਇਲਾਕਿਆਂ ਵਿਚ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਦੀ ਸ਼ਨਾਖਤ ਕਰਨ ਲਈ ਆਮਦਨ ਸੀਮਾ 6,400 ਰੁਪਏ ਤੋਂ ਵਧਾ ਕੇ 11,000 ਰੁਪਏ ਸਲਾਨਾ ਕਰ ਦਿੱਤੀ ਹੈ। (ਥੰਪਿੰਗ) ਰਾਜ ਸਰਕਾਰ ਨੇ ਇਸ ਮੰਤਵ ਲਈ ਇਕ ਸਰਵੇਖਣ ਮੁਕੰਮਲ ਕਰ ਲਿਆ ਹੈ ਅਤੇ 10.74 ਲੱਖ ਪਰਿਵਾਰਾਂ ਦੀ ਸ਼ਨਾਖਤ ਕੀਤੀ ਗਈ ਜਿਨ੍ਹਾਂ ਨੂੰ ਦਰਜਾ-ਬੱਧ ਢੰਗ ਨਾਲ ਪੀਲੇ ਕਾਰਡ ਜਾਰੀ ਕੀਤੇ ਜਾ ਰਹੇ ਹਨ। 1994-95 ਵਿਚ ਜਵਾਹਰ ਰੋਜ਼ਗਾਰ ਯੋਜਨਾ ਅਧੀਨ ਰੋਜ਼ਗਾਰ ਸਮਰੱਥਾ 33.50 ਲੱਖ ਕਿਰਤੀ ਦਿਵਸ ਅਨੁਮਾਨਿਤ ਕੀਤੀ ਗਈ ਹੈ। ਪੰਚਾਇਤ ਘਰਾਂ/ਕਮਿਊਨਿਟੀ ਹਾਲਾਂ ਦੀ ਉਸਾਰੀ ਲਈ ਐਲੋਕੇਸ਼ਨ 1993-94 ਵਿੱਚ 2.00 ਕਰੋੜ ਰੁਪਏ ਦੇ ਮੁਕਾਬਲੇ ਹੁਣ ਵਧਾ ਕੇ 3.14 ਕਰੋੜ ਰੁਪਏ ਕਰ ਦਿੱਤੀ ਗਈ ਹੈ। 1993-94 ਵਿਚ 500 ਨਵੇਂ ਪੰਚਾਇਤ ਘਰ/ਕਮਿਊਨਿਟੀ ਹਾਲ ਬਣਾਏ ਜਾਣ ਦੀਂ ਸੰਭਾਵਨਾ ਹੈ ਜਿਨ੍ਹਾਂ ਦੀ ਗਿਣਤੀ ਹੁਣ ਵਧਾ ਕੇ 800 ਤਕ ਹੋ ਜਾਣੀ ਹੈ। ਇਸ ਤੋਂ ਇਲਾਵਾ 1996-97 ਦੇ ਅੰਤ ਤਕ ਇਸ ਪ੍ਰੋਗਰਾਮ ਅਧੀਨ ਰਾਜ ਦੀਆਂ ਸਾਰੀਆਂ ਪੰਚਾਇਤਾਂ ਨੂੰ ਕਵਰ ਕਰਨ ਦੀ ਤਜਵੀਜ਼ ਹੈ। ਇਹ ਕਮਿਊਨਿਟੀ ਹਾਲ ਪੰਚਾਇਤਾਂ ਤੇ ਮਹਿਲਾਂ ਮੰਡਲਾਂ ਦੁਆਰਾ ਵੀ ਵਰਤੇ ਜਾਣਗੇ।

ਸ਼ਹਿਰੀ ਵਿਕਾਸ :

36. ਪੰਜਾਬ ਦੇ 131 ਨਗਰਾਂ, ਜਿਨ੍ਹਾਂ ਵਿਚ 3 ਕਾਰਪੋਰੇਸ਼ਨਾਂ, 25 ਦਰਜਾ-I, 39 ਦਰਜਾ-II 31 ਹੋਰ ਨਗਰਪਾਲਿਕਾ ਕਮੇਟੀਆਂ ਅਤੇ 33 ਨੋਟੀਫਾਈਡ ਏਰੀਆ ਕਮੇਟੀਆਂ ਸ਼ਾਮਲ ਹਨ, ਦੀ 60 ਲੱਖ ਸ਼ਹਿਰੀ ਆਬਾਦੀ ਹੈ। 8ਵੀਂ ਯੋਜਨਾ ਦੌਰਾਨ 100 ਫੀਸਦੀ ਸ਼ਹਿਰੀ ਆਬਾਦੀ ਨੂੰ ਜਲ ਸਪਲਾਈ ਤੇ ਸੀਵਰੇਜ਼ ਪ੍ਰਣਾਲੀ ਲਈ ਕਵਰ ਕਰਨ ਤੀ ਤਜਵੀਜ਼ ਬਣਾਈ ਗਈ ਹੈ। 552.50 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ ਵਿਸ਼ਵ ਬੈਂਕ ਸਕੀਮ ਅਤੇ ਹੁਡਕੋ-ਸਹਾਇਤਾ ਸਕੀਮ ਨਾਂ ਦੀਆਂ ਦੋ ਸਕੀਮਾਂ ਤਿਆਰ ਕੀਤੀਆਂ ਗਈਆਂ ਹਨ, ਜਿਸ ਵਿਚ ਜਲ-ਸਪਲਾਈ ਤੇ ਸੀਵਰੇਜ਼ ਪ੍ਰਣਾਲੀ ਲਈ ਰਾਜ ਦਾ ਹਿੱਸਾ ਸ਼ਾਮਲ ਹੈ। ਸ਼ਹਿਰੀ ਵਿਕਾਸ ਲਈ ਲਾਗਤ 1993-94 ਵਿਚ 57.20 ਕਰੋੜ ਰੁਪਏ ਤੋਂ ਵਧਾ ਕੇ 1994-95 ਵਿਚ 87.18 ਕਰੋੜ ਰਪਏ ਕਰ ਦਿੱਤੀ ਗਈ ਹੈ। ਇਸ ਲਾਗਤ ਵਿਚ 50.00 ਕਰੋੜ ਰੁਪਏ ਦੀ ਰਕਮ ਸ਼ਾਮਲ ਹੈ, ਜੋ 1994-95 ਦੇ ਦੌਰਾਨ ਵਿਸ਼ਵ ਬੈਂਕ ਜਲ-ਸਪਲਾਈ ਅਤੇ ਸੀਵਰੇਜ਼ ਪ੍ਰਾਜੈਕਟ ਲਈ ਮੁਹੱਈਆ ਕੀਤੀ ਗਈ ਹੈ।

37. ਗੰਗਾ ਐਕਸ਼ਨ ਪਲਾਨ ਦੀਆਂ ਲੀਹਾਂ ਉਤੇ ਸਤਲੁਜ ਦਰਿਆ ਦਾ ਪ੍ਰਦੂਸ਼ਣ ਰੋਕਣ ਲਈ ਇਕ ਵੱਡਾ ਪ੍ਰਾਜੈਕਟ ਤਜਵੀਜ਼ ਕੀਤਾ ਗਿਆ ਹੈ। ਇਸ ਪ੍ਰਾਜੈਕਟ ਦੀ ਲਾਗਤ 457.17 ਕਰੋੜ ਰੁਪਏ ਹੈ ਅਤੇ ਇਹ ਤਿੰਨ ਪੜਾਵਾਂ ਵਿਚ ਵੰਡੀ ਗਈ ਹੈ। ਇਸ ਤੇ ਫੰਡ ਲਾਉਣ ਦਾ ਪੈਟਰਨ ਕੇਂਦਰ ਤੇ ਰਾਜ ਸਰਕਾਰ ਵਿਚਕਾਰ 50:50 ਦੀ ਨਿਸਬਤ ਅਨੁਸਾਰ ਹੈ। ਇਸ ਪ੍ਰਾਜੈਕਟ ਦੇ ਕਾਰਜ ਖੇਤਰ ਵਿਚ ਸੀਵਰੇਜ ਟ੍ਰੀਟਮੈਂਟ ਪਲਾਂਟ, ਆਊਟ ਫਾਲ ਸਿਵਰ, ਐਫਲੂਏਂਟ ਵੰਡ ਪ੍ਰਣਾਲੀ, ਸਾਇਲਡ ਵੈਸਟ ਕੁਲੈਕਸ਼ਨ ਅਤੇ ਟਰਾਂਸਪੋਰਟ, ਸੈਨਿਟਰੀ ਲੈਂਡਫਿਲ ਕੰਪੋਸਟ ਪਲਾਂਟ ਅਤੇ ਬੁੱਢੇ ਨਾਲੇ ਨੂੰ ਪੱਕਾ ਕਰਨ ਸ਼ਾਮਲ ਹੈ। ਆਰੰਭ ਵਿਚ 1994-95 ਦੇ ਦੌਰਾਨ ਇਸ਼ ਪ੍ਰਾਜੈਕਟ ਲਈ 20.00 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਇਸ ਲਈ ਰਾਜ ਦੇ ਹਿਸੇ ਵਜੋਂ 10 ਕਰੋੜ ਰੁਪਏ ਦੀ ਲਾਗਤ ਦਾ ਉਪਬੰਧ ਕੀਤਾ ਗਿਆ ਹੈ।

38. ਯੋਜਨਾ ਰਹਿਤ ਸ਼ਹਿਰੀ ਵਿਕਾਸ, ਮੁਸ਼ਕਲ ਕਾਨੂੰਨਾਂ ਦੀ ਬਹੁਤਾਤ ਅਤੇ ਪ੍ਰਾਈਵੇਟ ਬਸਤੀਕਾਰਾਂ ਵਲੋਂ ਪੈਦਾ ਕੀਤੀ ਬਰਬਾਦੀ ਸਬੰਧੀ ਵੰਗਾਰਾਂ ਦਾ ਸਾਹਮਣਾ ਕਰਨ ਲਈ ਨਵਾਂ ਕਾਨੂੰਨ ਰਾਹੀਂ ਮੁਕਾਬਲਾ ਕਰਨ ਲਈ, ਸਰਕਾਰ ਨੇ ਪੰਜਾਬ ਸ਼ਹਿਰੀ ਯੋਜਨਾਬੰਦੀ ਤੇ ਵਿਕਾਸ ਅਥਾਰਟੀ ਸਥਾਪਤ ਕਰਨ ਦਾ ਫੈਸਲਾ ਕੀਤਾ ਹੈ। ਇਸ ਅਥਾਰਟੀ ਦੇ ਮੁੱਖ ਕੰਮਾਂ ਵਿੱਚ ਮਾਸਟਰ ਯੋਜਨਾਵਾਂ ਤਿਆਰ ਕਰਨੀਆਂ ਅਤੇ ਅਮਲ ਵਿਚ ਲਿਆਉਣੀਆਂ, ਖਸਤਾ ਹਾਲ ਸ਼ਹਿਰੀ ਇਲਾਕਿਆਂ ਦਾ ਪੁਨਰ ਵਿਕਾਸ, ਮੌਜੂਦਾ ਨਗਰਾਂ ਦਾ ਵਿਸਤਾਰ, ਨਵੇਂ ਨਗਰਾਂ ਦੀ ਸਥਾਪਨਾ, ਸਮੂਹ ਆਮਦਨ ਗਰੁਪਾਂ ਲਈ ਮਕਾਨ ਬਣਾਉਣੇ, ਖਾਸ ਕਰਕੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੇ ਲੋਕਾਂ ਲਈ ਮਕਾਨ ਬਣਾਉਣ ਤੇ ਜ਼ਿਆਦਾ ਜ਼ੋਰ ਅਤੇ ਮਿਸਿੰਗ ਬੁਨਿਆਦੀ ਢਾਂਚੇ ਲਈ, ਜੋ ਵੀ ਲੋੜੀਂਦਾ ਹੋਵੇ, ਦਾ ਉਪਬੰਧ ਕਰਨਾ। ਇਹ ਨਵਾਂ ਕਾਨੂੰਨ ਸ਼ਹਿਰੀ ਵਿਕਾਸ ਨੂੰ ਸਵੈ-ਨਿਰਭਰ ਅਤੇ ਵਿੱਤੀ ਤੌਰ ਤੇ ਸਵੈ-ਸਮਰੱਥ ਕਾਰਜਵਿਧੀ ਬਣਾਉਣ ਵਿਚ ਬਹੁਤ ਮਦਦ ਕਰੇਗਾ।

39. ਮਾਨਯੋਗ ਮੈਂਬਰ ਸਾਹਿਬਾਨ ਨੂੰ ਇਹ ਜਾਣਕੇ ਖੁਸ਼ੀ ਹੋਵੇਗੀ ਕਿ ਸਰਕਾਰ ਨੇ ਆਨੰਦ-ਪੁਰ ਸਾਹਿਬ ਵਿਕਾਸ ਬੋਰਡ, ਤਲਵੰਡੀ ਸਾਬੋ ਵਿਕਾਸ ਬੋਰਡ ਅਤੇ ਫਤਿਹਗੜ੍ਹ ਸਾਹਿਬ ਵਿਕਾਸ ਬੋਰਡ ਬਣਾਏ ਹਨ। ਇਹ ਸਾਰੇ ਬੋਰਡ ਪਵਿੱਤਰ ਤੇ ਪਾਵਨ ਸਥਾਨਾਂ ਦੇ ਸੰਗਠਿਤ ਵਿਕਾਸ ਲਈ ਮੁੱਖ ਮੰਤਰੀ ਜੀ (ਥੰਪਿੰਗ) ਪੰਜਾਬ ਦੀ ਚੇਅਰਮੈਨ ਸ਼ਿਪ ਅਧੀਨ ਬਣਾਏ ਗਏ ਹਨ। ਇਸ ਤੋਂ ਇਲਾਵਾ ਇਸ ਮੰਤਵ ਲਈ ਭੈਣੀ ਸਾਹਿਬ ਅਤੇ ਰੱਈਆਂ ਵਿਕਾਸ ਬੋਰਡ ਦੀ ਵੀ ਸਥਾਪਨਾ ਕੀਤੀ ਜਾ ਰਹੀ ਹੈ।

40. ਖੇਤੀਬਾੜੀ ਤੇ ਸਬੰਧ ਕਾਰਜਾਂ ਲਈ 1993-94 ਦੇ ਦੌਰਾਨ 82.64 ਕਰੋੜ ਰੁਪਏ ਐਲੋਕੇਟ ਕੀਤੇ ਗਏ ਸਨ, ਜੋ 1994-95 ਵਿਚ ਵਧਾ ਕੇ 90.13 ਕਰੋੜ ਰੁਪਏ ਕਰ ਦਿੱਤੇ ਗਏ ਹਨ। 1994-95 ਦੇ ਦੌਰਾਨ ਜ਼ਰਾਇਤੀ (ਫ਼ਸਲ ਪਾਲਣ) ਸੈਕਟਰ ਲਈ 25.36 ਕਰੋੜ ਰੁਪਏ ਦੀ ਲਾਗਤ ਦਾ ਉਪਬੰਧ ਕੀਤਾ ਗਿਆ ਹੈ। ਇਸ ਨਾਲ ਰਾਜ ਵਿਚ ਜ਼ਰਾਇਤੀ ਵਿਕਾਸ ਦੀ ਗਤੀ ਤੇਜ਼ ਹੋਵੇਗੀ ਅਤੇ ਫਲ ਤੇ ਸਬਜ਼ੀਆਂ, ਤੇਲ ਬੀਜਾਂ (ਸੂਰਜਮੁਖੀ ਸਹਿਤ), ਦਾਲਾਂ ਆਦਿ ਦੇ ਨਾਲ ਨਾਲ ਬਹੁ-ਮੁੱਲੀਆਂ ਫਸਲਾਂ ਹਰਮਨ ਪਿਆਰੀਆਂ ਬਣਾਈਆਂ ਜਾ ਸਕਣਗੀਆਂ।

[ ਵਿੱਤ ਮੰਤਰੀ ]

41. ਅਨਾਜ ਦੇ ਉਤਪਾਦਨ ਅਤੇ ਕੇਂਦਰੀ ਅਨਾਜ ਭੰਡਾਰ ਵਿਚ ਯੋਗਦਾਨ ਦੇਣ ਦੇ ਲਿਹਾਜ਼ ਨਾਲ ਪੰਜਾਬ ਦੇਸ਼ ਵਿਚ ਅਜੇ ਵੀ ਸ਼ਿਰੋਮਣੀ ਸਥਾਨ ਰਖ ਰਿਹਾ ਹੈ। ਕਣਕ ਦੇ ਕੇਂਦਰੀ ਪੂਲ ਵਿਚ ਪੰਜਾਬ ਦਾ ਹਿੱਸਾ 1992-93 ਵਿਚ 44.88 ਲੱਖ ਮੀਟਰਿਕ ਟਨ ਤੋਂ ਵਧ ਕੇ 1993-94 ਵਿਚ 64.74 ਲੱਖ ਮੀਟਰਿਕ ਟਨ ਹੋ ਗਿਆ। ਇਸੇ ਤਰ੍ਹਾਂ ਚਾਵਲਾਂ ਵਿਚ ਸਾਡਾ ਯੋਗਦਾਨ 1992-93 ਵਿਚ 49.05 ਲੱਖ ਮੀਟਰਿਕ ਟਨ ਤੋਂ ਵਧ ਕੇ 1993-94 ਵਿਚ 53.61 ਲੱਖ ਮੀਟਰਿਕ ਟਨ ਹੋ ਗਿਆ ਹੈ।

42. ਮੈਂ ਇਸ ਮਹਾਨ ਸਦਨ ਨੂੰ ਇਹ ਦਸਣ ਵਿਚ ਬਹੁਤ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੇ ਕਿਸਾਨਾਂ ਨੂੰ ਹੋਣ ਵਾਲੀ ਵਾਧੂ ਆਮਦਨ 2230 ਕਰੋੜ ਰੁਪਏ ਦੇ ਰਿਕਾਰਡ ਪੱਧਰ ਤਕ ਪਹੁੰਚ ਗਈ ਹੈ। ਇਹ ਇਨਪੁਟ ਦੀਆਂ ਕੀਮਤਾਂ ਵਿਚ ਵਾਧੇ ਨੂੰ ਹਿਸਾਬ ਵਿਚ ਲੈਣ ਤੋਂ ਬਾਅਦ ਨਿਰੋਲ ਵਾਧਾ ਹੈ, ਇਹ ਪੰਜਾਬ ਸਰਕਾਰ ਦੀਆਂ ਜ਼ਰਾਇਤੀ ਉਤਪਾਦਨ ਸਬੰਧੀ ਉਚੇਰੇ ਲਾਹੇਵੰਦ ਮੁਲ ਪ੍ਰਾਪਤ ਕਰਨ ਦੀਆਂ ਕੋਸ਼ਿਸ਼ਾਂ ਦਾ ਨਤੀਜਾ ਹੈ।

43. ਅਨੁਸੂਚਿਤ ਜਾਤੀਆਂ ਨਾਲ ਸੰਬੰਧਤ ਭੂਮੀਹੀਨ ਵਿਅਕਤੀਆਂ ਅਤੇ ਛੋਟੇ/ਸੀਮਾਂਤ ਕਿਸਾਨਾਂ ਲਈ, 1993-94 ਦੇ ਦੌਰਾਨ ਸ਼ਹਿਦ ਦੀਆਂ ਮੱਖੀਆਂ ਪਾਲਣ ਲਈ 40.00 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਸੀ, ਜੋ 1994-95 ਦੇ ਦੌਰਾਨ ਸਬਸਿਡੀ ਤੇ ਸਿਖਲਾਈ ਲਈ ਵਧਾ ਕੇ 80.00 ਲੱਖ ਰੁਪਏ ਕਰ ਦਿੱਤਾ ਗਿਆ ਹੈ। ਇਹ ਸਕੀਮ 1994-95 ਦੇ ਦੌਰਾਨ 4,500 ਪਰਿਵਾਰਾਂ ਨੂੰ ਲਾਭ ਪਹੁੰਚਾਏਗੀ।

**ਜ਼ਰਾਇਤੀ ਖੋਜ ਤੇ ਸਿਖਿਆ**

44. ਜ਼ਰਾਇਤੀ ਖੋਜ ਤੇ ਸਿਖਿਆ ਰਾਜ ਦੀ ਜ਼ਰਾਇਤੀ ਪਾਲਿਸੀ ਦਾ ਇਕ ਅਹਿਮ ਅੰਗ ਹੈ। 1993-94 ਦੇ ਦੌਰਾਨ ਜ਼ਰਾਇਤ ਅਤੇ ਪਸ਼ੂ-ਪਾਲਣ ਵਿਚ ਖੋਜ ਲਈ 9.97 ਕਰੋੜ ਦਾ ਉਪਬੰਧ ਕੀਤਾ ਗਿਆ ਸੀ, ਜੋ ਕਿ ਵਧਾਕੇ 1994-95 ਲਈ 12.00 ਕਰੋੜ ਰੁਪਏ ਕਰ ਦਿਤਾ ਗਿਆ ਹੈ। ਟਿਸ਼ੂ ਕਲਚਰ/ਬਾਇਓ ਤਕਨਾਲੋਜੀ ਦੀ ਵਰਤੋਂ ਕਰਕੇ ਵਪਾਰਕ ਫਸਲਾਂ ਦੀਆਂ ਸੁਧਰੀਆਂ ਕਿਸਮਾਂ ਦੇ ਵਿਕਾਸ ਰਾਹੀਂ ਜ਼ਰਾਇਤ ਵਿਚ ਵੰਨ ਸੁਵੰਨਤਾ ਲਿਆਂਦੀ ਜਾਵੇਗੀ। ਖੇਤੀਬਾੜੀ ਇਨਸਟੀਚਿਊਟ, ਗੁਰਦਾਸਪੁਰ, 3.76 ਕਰੋੜ ਰੁਪਏ ਦੀ ਲਾਗਤ ਵਾਲੇ ਪ੍ਰਾਜੈਕਟ ਨਾਲ ਖੇਤੀਬਾੜੀ ਵਿਚ ਡਿਪਲੋਮਾ ਕੋਰਸ ਅਤੇ ਬੀਜ ਉਤਪਾਦਨ, ਫਲ ਅਤੇ ਪਨੀਰੀ ਲਗਾਉਣ, ਪਲਾਂਟ ਪ੍ਰੋਟੈਕਸ਼ਨ, ਖੁੰਬਾਂ ਦੀ ਕਾਸ਼ਤ, ਡੇਅਰੀ ਉਦਯੋਗ, ਮੁਰਗੀ ਪਾਲਣ, ਮਖੀ ਪਾਲਣ, ਖੇਤੀ-ਵਣਜ, ਪ੍ਰਬੰਧ ਜਿਹੇ ਰੋਜ਼ਗਾਰ ਮੁੱਖੀ ਡਿਪਲੋਮਾ ਕੋਰਸ ਚਲਾਏ ਜਾਣਗੇ। ਫਰੀਦਕੋਟ ਵਿਖੇ 3.90 ਕਰੋੜ ਰੁਪਏ ਦੀ ਲਾਗਤ ਨਾਲ ਜ਼ਰਾਇਤੀ ਕਾਲਜ ਖੋਲ੍ਹਿਆ ਜਾਵੇਗਾ, ਇਸ ਵਿਚ ਆਈ.ਸੀ.ਏ.ਆਰ. ਦੁਆਰਾ ਮੁਹੱਈਆ ਕੀਤੀ ਜਾਣ ਵਾਲੀ ਬਿਲਡਿੰਗ ਦਾ ਹਿੱਸਾ ਵੀ ਸ਼ਾਮਲ ਹੈ। ਇਨ੍ਹਾਂ ਦੋਹਾਂ ਸੰਸਥਾਵਾਂ ਨੂੰ 1994-95 ਦੇ ਦੌਰਾਨ ਕਾਫੀ ਫੰਡ ਮੁਹੱਈਆ ਕੀਤੇ ਗਏ ਹਨ।

**ਮਿੱਟੀ ਪ੍ਰੀਖਣ (ਸਾਇਲ ਟੈਸਟਿੰਗ)**

45. ਇਸ ਸਮੇਂ ਰਾਜ ਵਿਚ 8 ਮੁਬਾਇਲ ਭੋਂ ਪ੍ਰੀਖਣ ਲੈਬਾਰਟਰੀਆਂ ਸਹਿਤ 47 ਮਿੱਟੀ-ਪ੍ਰੀਖਣ ਲੈਬਾਰਟਰੀਆਂ ਕੰਮ ਕਰ ਰਹੀਆ ਹਨ। 8ਵੀਂ ਯੋਜਨਾ ਦੌਰਾਨ ਪੰਜਾਬ ਦੇ ਹਰੇਕ ਜ਼ਿਲ੍ਹੇ ਵਿਚ ਇਕ ਇਕ ਮੁਬਾਈਲ ਮਿੱਟੀ-ਪ੍ਰੀਖਣ ਲੈਬਾਰਟਰੀ ਅਤੇ ਹਰੇਕ ਸਬ-ਡਵੀਜ਼ਨ ਵਿਚ ਇਕ ਸਥਿਰ ਲੈਬਾਰਟਰੀ ਸਥਾਪਿਤ ਕਰਨ ਦੀ ਤਜਵੀਜ਼ ਹੈ। ਇਹ ਉਪਾਅ ਕਿਸਾਨਾਂ ਨੂੰ ਖਾਦਾਂ ਅਤੇ ਮਾਈਕਰੋ-ਨਯੂਟ੍ਰਿਐਂਟਸ ਦੀ ਵਾਜਬ ਵਰਤੋਂ ਰਾਹੀਂ ਜ਼ਰਾਇਤੀ ਉਤਪਾਦਨ ਦਾ ਮੁੱਲ ਘਟਾਉਣ ਵਿੱਚ ਮਦਦ ਕਰੇਗਾ। 1994-95 ਦੇ ਦੌਰਾਨ 2 ਨਵੀਆਂ ਮੁਬਾਈਲ ਮਿੱਟੀ-ਪਰਖ ਲੈਬਾਰਟਰੀਆਂ, ਇਕ ਮਾਈਕਰੋ ਨਯੂ-ਟ੍ਰੀਐਂਟ ਲੈਬਾਰਟਰੀ ਅਤੇ ਇਕ ਫਰਟੀਲਾਈਜ਼ਰ ਕੰਟਰੋਲ ਲੈਬਾਰਟਰੀ ਸਥਾਪਿਤ ਕਰਨ ਤੀ ਤਜਵੀਜ਼ ਹੈ।

**ਭੋਂ ਅਤੇ ਜਲ-ਸੰਭਾਲ :**

46. 1993-94 ਦੇ ਦੌਰਾਨ ਭੋਂ ਅਤੇ ਜਲ-ਸੰਭਾਲ ਲਈ 9.07 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਸੀ ਜੋ ਵਧਾਕੇ 1994-95 ਲਈ 9.50 ਕਰੋੜ ਰੁਪਏ ਕਰ ਦਿਤਾ ਗਿਆ ਹੈ। 1993-94 ਦੇ ਦੌਰਾਨ ਭੋਂ-ਸੰਭਾਲ ਅਧੀਨ 12,905 ਹੈਕਟਰ ਰਕਬਾ ਕਵਰ ਕੀਤੇ ਜਾਣ ਦੀ ਸੰਭਾਵਨਾ ਹੈ, ਜਿਸ ਵਿਚ 1994-95 ਵਿਚ ਭਿੰਨ ਭਿੰਨ ਭੋਂ ਤੇ ਜਲ ਸੰਭਾਲ ਪ੍ਰੋਗਰਾਮਾਂ ਜਿਵੇਂ ਭੋਂ-ਵਿਕਾਸ, ਜਲ-ਸੰਗ੍ਰਿਹ ਫੀਲਡ-ਡਰੇਨੇਜ਼, ਪਹਾੜੀ ਖੰਡ ਸੁਧਾਰ ਆਦਿ ਲਈ ਵਾਧਾ ਕਰਕੇ 13,355 ਹੈਕਟਰ ਕਰਨ ਦੀ ਤਜਵੀਜ਼ ਹੈ। ਔਪਰ, 199,55 ਹੈਕਟੇਅਰ ਅਲਕਲੀ/ਸ਼ੋਰੇ ਵਾਲੀ ਭੋਂ ਦਾ ਸੁਧਾਰ ਕਰਨ ਦੀ ਤਜਵੀਜ਼ ਹੈ। ਇਸ ਮੰਤਵ ਲਈ 2.74 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

**ਸੰਗਠਿਤ ਵਾਟਰਸੈਡ ਵਿਕਾਸ਼ ਪ੍ਰਾਜੈਕਟਾਂ :**

47. ਇਹ ਵਿਸ਼ਵ-ਬੈਂਕ-ਸਹਾਇਤਾ ਪ੍ਰਾਪਤ ਪ੍ਰਾਜੈਕਟ ਰੋਪੜ ਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਦੇ ਪਛੜੇ ਕੰਡੀ ਇਲਾਕੇ ਵਿਚ 53.21 ਕਰੋੜ ਰੁਪਏ ਦੀ ਲਾਗਤ ਨਾਲ ਚਾਲੂ ਕੀਤਾ ਜਾ ਰਿਹਾ ਹੈ। 1992-93 ਤਕ 26.90 ਕਰੋੜ ਰੁਪਏ ਪਹਿਲਾਂ ਹੀ ਇਸ ਉਤੇ ਖ਼ਰਚ ਕੀਤੇ ਜਾ ਚੁਕੇ ਹਨ। 1993-94 ਲਈ 12.74 ਕਰੋੜ ਰੁਪਏ ਦੀ ਲਾਗਤ ਦੀ ਤਜਵੀਜ਼ ਸੀ ਜੋ 1994-95 ਦੇ ਦੌਰਾਨ ਵਧਾਕੇ 13.50 ਕਰੋੜ ਰੁਪਏ ਕਰ ਦਿਤੀ ਗਈ ਹੈ। 1993-94 ਵਿਚ ਭੋਂ-ਸੰਭਾਲ ਅਧੀਨ 1,168 ਹੈਕਟੇਅਰ ਅਤੇ ਜੰਗਲਾਤ ਅਧੀਨ 7,500 ਹੈਕਟੇਅਰ ਰਕਬਾ ਕਵਰ ਕਰਨ ਦੀ ਸੰਭਾਵਨਾ ਹੈ, ਜੋ ਵਧਾਕੇ 1994-95 ਵਿਚ ਜੰਗਲਾਤ ਅਧੀਨ 8500 ਹੈਕਟੇਅਰ ਅਤੇ ਭੋਂ-ਸੰਭਾਲ ਅਧੀਨ 1,419 ਹੈਕਟੇਅਰ ਕਰਨ ਦੀ ਤਜਵੀਜ਼ ਹੈ।

**ਜਰਾਇਤੀ ਵਿੱਤੀ ਸੰਸਥਾਵਾਂ :**

48. ਪੰਜਾਬ ਦੇ ਕਿਸਾਨਾਂ ਨੂੰ ਜ਼ਰਾਇਤੀ ਕਾਰਜਾਂ ਅਤੇ ਹੋਰ ਵਪਾਰਕ ਉੱਦਮਾਂ ਲਈ ਕਾਫ਼ੀ ਕਰਜ਼ੇ ਉਪਲੱਬਧ ਕਰਵਾਉਣ ਨੂੰ ਪਰਮ ਅਗੇਤ ਦਿਤੀ ਜਾ ਰਹੀ ਹੈ ਫਲਸਰੂਪ, ਪੰਜਾਬ ਰਾਜ ਸਹਿਕਾਰੀ ਜ਼ਰਾਇਤੀ ਵਿਕਾਸ ਬੈਂਕ ਦੇ ਡੀਬੈਂਚਰ ਓਰੀਐਂਟਿਡ ਪ੍ਰੋਗਰਾਮ ਲਈ ਲਾਗਤ 1993-94 ਦੇ

[ ਵਿੱਤ ਮੰਤਰੀ ]
ਦੌਰਾਨ 5.00 ਕਰੋੜ ਰੁਪਏ ਤੋਂ ਵਧਾਕੇ 1994-95 ਦੇ ਦੌਰਾਨ 8.12 ਕਰੋੜ ਰੁਪਏ ਕਰ ਦਿੱਤੀ ਗਈ ਹੈ। ਸਿੱਟੇ ਵਜੋਂ 1993-94 ਦੌਰਾਨ ਕਰਜ਼ੇ ਦੇਣ ਦੀ ਰਕਮ 71.63 ਕਰੋੜ ਰੁਪਏ ਤੋਂ ਵਧ ਕੇ 1994-95 ਦੌਰਾਨ 119.50 ਕਰੋੜ ਰੁਪਏ ਹੋ ਜਾਵੇਗੀ। 1994-95 ਦੇ ਦੌਰਾਨ ਇਹ ਕਰਜ਼ੇ 21,100 ਲਾਭਪਾਤਰਾਂ ਨੂੰ ਟਿਊਬਵੈੱਲ ਲਗਾਉਣ, ਟਰੈਕਟਰ ਖ਼ਰੀਦਣ ਅਤੇ ਡੇਅਰੀ ਤੇ ਮੁਰਗੀ ਪਾਲਣ ਯੂਨਿਟ ਸਥਾਪਤ ਕਰਨ ਲਈ ਵਿਤੀ ਸਹਾਇਤਾ ਮੁਹੱਈਆ ਕਰਨਗੇ। ਇਨ੍ਹਾਂ ਕਰਜ਼ਿਆਂ ਦੀ ਵਸੂਲੀ ਖਾਸ ਤੌਰ ਤੇ 21 ਫਰਵਰੀ, 1994 ਤੱਕ 95.8 ਫੀਸਦੀ ਹੋ ਗਈ ਹੈ ਜਦੋਂ ਕਿ ਇਸ ਦੇ ਮੁਕਾਬਲੇ ਇਹ 1991-92 ਵਿਚ 68 ਫੀਸਦੀ ਸੀ।

49. ਸਰਕਾਰ, 1994-95 ਦੇ ਦੌਰਾਨ ਡੇਅਰੀ ਉਦਯੋਗ, ਲਘੂ ਸਿੰਜਾਈ, ਭੌਂ-ਸੁਧਾਰ, ਫਾਰਮ-ਮਸ਼ੀਨੀਕਰਣ ਅਤੇ ਪੇਂਡੂ ਉਦਯੋਗ ਆਦਿ ਦੀਆਂ ਬੈਂਕ ਬੇਲ ਸਕੀਮਾਂ ਤਿਆਰ ਕਰਕੇ ਨਾਬਾਰਡ ਪਾਸੋਂ ਲਏ ਜਾਣ ਵਾਲੇ ਕਰਜ਼ਿਆਂ ਸਬੰਧੀ 1,700 ਕਰੋੜ ਦੀ ਵਡੀ ਮਾਤਰਾ ਵਿਚ ਰਕਮ ਪ੍ਰਾਪਤ ਕਰਨ ਦੀ ਤਜਵੀਜ਼ ਰਖਦੀ ਹੈ।

**ਸਹਿਕਾਰਤਾ :**

50. ਮੌਸਮੀ ਜ਼ਰਾਇਤੀ ਕਾਰਜਾਂ ਲਈ ਅਲਪਕਾਲੀ ਕਰਜ਼ਿਆਂ ਅਤੇ ਭੌਂ-ਸੁਧਾਰ, ਟਰੈਕਟਰਾਂ ਦੀ ਖਰੀਦ, ਡੇਅਰੀ ਤੇ ਮੁਰਗੀ ਪਾਲਣ ਯੂਨਿਟਾਂ ਦੀ ਕਾਇਮੀ, ਟਿਊਬਵੈੱਲ ਲਗਾਉਣ ਆਦਿ ਲਈ ਮਿਆਦੀ ਕਰਜ਼ਿਆਂ ਦਾ ਟੀਚਾ 1993-94 ਦੌਰਾਨ 701.00 ਕਰੋੜ ਰੁਪਏ ਤੋਂ ਵਧਾਕੇ 1994-95 ਲਈ 770.00 ਕਰੋੜ ਰੁਪਏ ਕਰ ਦਿਤਾ ਗਿਆ ਹੈ। (ਥੰਪਿੰਗ) 1993-94 ਵਿਚ ਕਰਜ਼ਾ ਲਾਭਪਾਤਰਾਂ ਦੀ ਕੁਲ ਗਿਣਤੀ 11,32,570 ਸੀ ਜੋ ਵਧਾਕੇ 1994-95 ਦੇ ਦੌਰਾਨ 11,39,000 ਕੀਤਾ ਜਾ ਰਹੀ ਹੈ। ਸਾਲ 1994-95 ਲਈ ਉਪਮੱਦ, ਸਹਿਕਾਰਤਾ ਲਈ 7.59 ਕਰੋੜ ਰੁਪਏ ਦੀ ਲਾਗਤ ਤਜਵੀਜ਼ ਕੀਤੀ ਗਈ ਹੈ। ਮਾਰਕਫੈਡ ਲਈ 70 ਲਖ ਰੁਪਏ ਤਜਵੀਜ਼ ਕੀਤੇ ਗਏ ਹਨ ਤਾਂ ਜੋ ਉਸ ਨੂੰ ਐਨ.ਸੀ.ਡੀ.ਸੀ ਦੀ ਸਹਾਇਤਾ ਨਾਲ ਨਵੇਂ ਪ੍ਰਾਜੈਕਟ ਸਥਾਪਤ ਕਰਨ ਵਿਚ ਸਹੂਲਤ ਹੋ ਸਕੇ। ਇਸ ਸੰਸਥਾ ਨੇ 1992-93 ਦੇ ਦੌਰਾਨ 72.23 ਕਰੋੜ ਰੁਪਏ ਦਾ ਲਾਭ ਕਮਾਇਆ ਹੈ (ਥੰਪਿੰਗ) ਅਤੇ 5 ਨਵੇਂ ਪ੍ਰਾਜੈਕਟ ਸਥਾਪਤ ਕਰਨ ਦੀ ਇਸ ਦੀ ਤਜਵੀਜ਼ ਹੈ ਅਤੇ 81 ਕਰੋੜ ਰੁਪਏ ਦੀ ਕੁਲ ਪੂੰਜੀ ਲਾਗਤ ਨਾਲ ਚਲ ਰਹੇ 4 ਪ੍ਰਾਜੈਕਟਾਂ ਨੂੰ ਮੁਕੰਮਲ ਤੌਰ ਤੇ ਚਾਲੂ ਕਰੇਗੀ। ਇਨ੍ਹਾਂ ਪ੍ਰਾਜੈਕਟਾਂ ਵਿਚ ਸੂਰਜਮੁੱਖੀ ਪ੍ਰਾਸੈਸਿੰਗ, ਝੋਨੇ ਦੀ ਫਕ ਤੋਂ ਪਾਰਟੀਕਲ ਬੋਰਡ, ਟਮਾਟਰ ਜੂਸ ਕੰਸਨਟ੍ਰੇਟ, ਖੁੰਬਾਂ ਆਲੂ ਦਾ ਦਾਣੇਦਾਰ ਆਟਾ ਸਰਜੀਕਲ ਕਪਾਹ, ਵੈਜੀਟੇਬਲ ਤੇਲਾਂ ਦੀ ਰਿਫਾਈਨਰੀ ਆਦਿ ਸ਼ਾਮਲ ਹਨ ਅਤੇ ਇਹ ਸਾਰੇ ਪੰਜਾਬ ਦੇ ਕਿਸਾਨਾਂ ਲਈ ਲਾਭਕਾਰੀ ਹੋਣਗੇ।

51. ਮਿਲਕਫੈੱਡ ਨੇ ਸਮੁੱਚੇ ਦੇਸ਼ ਵਿਚ ਦੁੱਧ ਦੀ ਪ੍ਰਾਪਤੀ ਅਤੇ ਇਸ ਦੀਆਂ ਵਸਤਾਂ ਦੀ ਸਪਲਾਈ ਨੂੰ ਵਧਾਇਆ ਹੈ। ਇਸਦੀ ਕੁਲ ਆਮਦਨ ਜੋ 1990-91 ਵਿੱਚ 112 ਕਰੋੜ ਰੁਪਏ ਸੀ, 1993-94 ਵਿੱਚ 300 ਕਰੋੜ ਰੁਪਏ ਹੋਣ ਦਾ ਅਨੁਮਾਨ ਹੈ ਅਤੇ 1994-95 ਵਿੱਚ ਇਹ ਹੋਰ ਵਧ ਕੇ ਇਸਦੇ 325 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ। 1994-95 ਦੇ ਦੌਰਾਨ ਮਿਲਕਫੈਡ ਲਈ ਫੰਡਾਂ ਦਾ ਉਪਬੰਧ ਵੀ ਕੀਤਾ ਗਿਆ ਹੈ।

52. ਇਹ ਅਹਿਮ ਗੱਲ ਹੈ ਕਿ 1993-94 ਦੇ ਦੌਰਾਨ ਮਾਰਕਫੈੱਡ ਤੇ ਸਪਿਨਫੈੱਡ ਦੁਆਰਾ 193.50 ਕਰੋੜ ਰੁਪਏ ਦੀ ਲਾਗਤ ਨਾਲ 3 ਲੱਖ ਤਕ ਗੰਢਾਂ ਕਪਾਹ ਪ੍ਰਾਪਤ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਇਸ ਤਰ੍ਹਾਂ ਇਹ ਕਿਸਾਨਾਂ ਨੂੰ ਉਨ੍ਹਾਂ ਦੇ ਉਤਪਾਦਨ ਲਈ ਲਾਹੇਵੰਦ ਮੁੱਲ ਪ੍ਰਾਪਤ ਕਰਨ ਵਿੱਚ ਮਦਦ ਕਰੇਗੀ। 1994-95 ਦੇ ਦੌਰਾਨ ਸਹਿਕਾਰਤਾ ਸੈਕਟਰ ਵਿੱਚ ਕੁੱਲ ਰੋਜ਼ਗਾਰ ਸਮਰੱਥਾ 9,319 ਹੋਣ ਦਾ ਅਨੁਮਾਨ ਹੈ।

**ਪਸ਼ੂ ਪਾਲਣ :**

53. ਰਾਜ ਵਿੱਚ ਬੁਨਿਆਦੀ ਪਸ਼ੂ-ਚਿਕਿਤਸਾ ਸਿਹਤ ਸਹੂਲਤਾਂ ਮੁਹੱਈਆ ਕਰਨ ਲਈ, 1993-94 ਵਿੱਚ ਖੋਲ੍ਹੀਆਂ ਗਈਆਂ 200 ਨਵੀਆਂ ਚਿਕਿਤਸਾ ਡਿਸਪੈਂਸਰੀਆਂ, ਖੋਲ੍ਹੇ ਗਏ 5 ਪਸ਼ੂ ਚਿਕਿਤਸਾ ਹਸਪਤਾਲਾਂ ਅਤੇ 60 ਪਸ਼ੂ ਚਿਕਿਤਸਾ ਡਿਸਪੈਂਸਰੀਆਂ ਨੂੰ ਅਪਗਰੇਡ ਕਰਕੇ ਪਸ਼ੂ-ਚਿਕਿਤਸਾ ਬਣਾਏ ਜਾਣ ਦੇ ਮੁਕਾਬਲੇ 1994-95 ਵਿੱਚ 300 ਨਵੀਆਂ ਪਸ਼ੂ ਚਿਕਿਤਸਾ ਡਿਸਪੈਂਸ-ਰੀਆਂ 5 ਨਵੇਂ ਪਸ਼ੂ-ਚਿਕਿਤਸਾ ਹਸਪਤਾਲ ਅਤੇ 60 ਪਸ਼ੂ ਚਿਕਿਤਸਾ ਡਿਸਪੈਂਸਰੀਆਂ ਨੂੰ ਅਪਗਰੇਡ ਕਰਕੇ ਪਸ਼ੂ ਚਿਕਿਤਸਾ ਹਸਪਤਾਲ ਬਣਾਉਣ ਦੀ ਤਜਵੀਜ਼ ਹੈ। 1994-95 ਦੌਰਾਨ ਪਸ਼ੂ-ਪਾਲਣ ਲਈ 14.48 ਕਰੋੜ ਰੁਪਏ ਦੀ ਰਕਮ ਦੀ ਤਜਵੀਜ਼ ਹੈ। ਮਹਿੰਗੇ ਪਸ਼ੂ ਧਨ ਨੂੰ ਮਲਟੀ ਡਿਸਿਪਲੀਨਰੀ ਸੇਵਾਵਾਂ ਮੁਹੱਈਆ ਕਰਵਾਉਣ ਲਈ, 8ਵੀਂ ਯੋਜਨਾ ਦੌਰਾਨ ਸਮੂਹ ਜ਼ਿਲ੍ਹਾ ਹੈਡਕੁਆਰਟਰਾਂ ਤੇ ਪਾਲੀਕਲਿਨਿਕਾਂ ਸਥਾਪਿਤ ਕੀਤੀਆਂ ਜਾਣਗੀਆਂ। ਗੁਰਦਾਸਪੁਰ, ਹੁਸ਼ਿਆਰਪੁਰ, ਫਰੀਦਕੋਟ, ਸੰਗਰੂਰ ਤੇ ਪਟਿਆਲਾ ਦੇ ਪੰਜ ਪਾਲੀਕਲਿਨਿਕ ਪਹਿਲਾਂ ਹੀ ਕੰਮ ਕਰ ਰਹੇ ਹਨ। 1994-95 ਦੇ ਦੌਰਾਨ ਰੋਪੜ ਤੇ ਫਿਰੋਜ਼ਪੁਰ ਦੇ ਦੋ ਹੋਰ ਪਾਲੀਕਲਿਨਿਕ ਕੰਮ ਕਰਨਾ ਸ਼ੁਰੂ ਕਰ ਦੇਣਗੇ। ਇਸ ਤੋਂ ਇਲਾਵਾ ਅਗਲੇ ਸਾਲ ਤੇਜ਼ਤਰ ਤਾਮੀਲ ਲਈ ਅੰਮ੍ਰਿਤਸਰ ,ਬਠਿੰਡਾ ਤੇ ਮਾਨਸਾ ਵਿਖੇ ਤਿੰਨ ਹੋਰ ਪਾਲੀਕਲਿਨਿਕ ਦਾ ਕੰਮ ਹੱਥ ਵਿੱਚ ਲਿਆ ਜਾਵੇਗਾ। ਮੁਬਾਈਲ ਸੇਵਾ-ਸੰਭਾਲ-ਯੂਨਿਟਾਂ ਦੀਆਂ ਸਹੂਲਤਾਂ ਪਹਿਲਾਂ ਹੀ ਸਮੂਹ 50 ਸਬ-ਡਵੀਜ਼ਨਾਂ ਵਿੱਚ ਮੁਹੱਈਆ ਕੀਤੀਆਂ ਜਾ ਚੁੱਕੀਆਂ ਹਨ ਅਤੇ ਪਹਿਲੀ ਗੱਲ ਇਹ ਹੈ ਕਿ 1994-95 ਦੇ ਦੌਰਾਨ 10 ਬਲਾਕ ਕਵਰ ਕੀਤੇ ਜਾਣਗੇ, ਜਿਸ ਲਈ 1.27 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਅਤੇ ਸਮੂਹ ਬਲਾਕ ਦਰਜਾਬੰਧ ਢੰਗ ਨਾਲ ਕਵਰ ਕੀਤੇ ਜਾਣਗੇ। ਜੰਮੇ ਹੋਏ ਵੀਰਜ਼ ਵਿੱਚ ਮਸਨੂਈ ਵੀਰਜ-ਸਿੰਜਣ ਸਹੂਲਤਾਂ ਦਾ ਵਾਧਾ ਕਰਨ ਲਈ 1994-95 ਦੇ ਦੌਰਾਨ ਸਮੂਹ ਮੌਜੂਦਾ ਸੀਮਨਬੈਂਕ-ਕਮ-ਬੁਲ ਸਟੇਸ਼ਨਾਂ ਨੂੰ ਮਜ਼ਬੂਤ ਬਣਾਇਆ ਜਾਵੇਗਾ। 1993-94 ਵਿੱਚ ਦੁਧ-ਉਤਪਾਦਨ 6,045 ਹਜ਼ਾਰ ਮੀਟ੍ਰਕ ਟਨ ਤੋਂ ਵੱਧ ਕੇ 1994-95 ਦੇ ਅੰਤ ਤੱਕ 6,400 ਹਜ਼ਾਰ ਮੀਟਰਿਕ ਟਨ ਹੋ ਜਾਏਗਾ ਜਲੰਧਰ, ਹੁਸ਼ਿਆਰਪੁਰ ਤੇ ਰੋਪੜ ਜ਼ਿਲ੍ਹਿਆਂ ਵਿੱਚ ਹੋਰ ਡੇਅਰੀ ਸਿਖਲਾਈ ਸਬੰਧੀ ਬੁਨਿਆਦੀ ਢਾਂਚਾ ਤਿਆਰ ਕਰਨ ਲਈ ਇਕ ਹੋਰ ਰੀਜਨਲ ਸਿਖਲਾਈ ਕੇਂਦਰ ਫਗਵਾੜਾ ਵਿਖੇ 1994-95 ਦੇ ਅੰਤ ਤਕ ਕੰਮ ਕਰਨਾ ਸ਼ੁਰੂ ਕਰ ਦੇਵੇਗਾ। ਮਾਣਯੋਗ ਮੈਂਬਰ ਸਾਹਿਬਾਨ ਨੂੰ ਇਹ ਦੱਸਣ ਵਿੱਚ ਮੈਂ ਮਾਣ ਮਹਿਸੂਸ ਕਰਦਾ ਹਾਂ ਕਿ ਰਾਮਪੁਰਾਫੂਲ ਵਿਖੇ 10 ਕਰੋੜ ਰੁਪਏ ਦੀ ਕੁਲ ਲਾਗਤ ਨਾਲ ਇਕ ਨਵਾਂ ਪਸ਼ੂ-ਚਿਕਿਤਸਾ ਕਾਲਜ ਪੜਾਅਵਾਰ ਖੋਲ੍ਹਣ ਦੀ ਤਜਵੀਜ਼ ਹੈ। (ਥੰਪਿੰਗ)

[ ਵਿੱਤ ਮੰਤਰੀ ]

**ਮੱਛੀ ਪਾਲਣ :**

54. ਨੀਲੀ ਕ੍ਰਾਂਤੀ ਦੀ ਗਤੀ ਤੇਜ਼ ਕਰਨ ਲਈ 1994-95 ਦੇ ਦੌਰਾਨ ਮੱਛੀ ਪਾਲਣ ਅਧੀਨ 800 ਹੈਕਟੇਅਰ ਵਧੀਕ ਰਕਬਾ ਲਿਆਉਣ ਦੀ ਤਜਵੀਜ਼ ਹੈ। ਜਦੋਂ ਕਿ 1993-94 ਵਿੱਚ ਇਹ 700 ਹੈਕਟੇਅਰ ਸੀ। ਫਲਸਰੂਪ ਮੱਛੀ ਉਤਪਾਦਨ, 1993-94 ਵਿੱਚ 18,000 ਮੀਟਰਿਕ ਟਨ ਤੋਂ ਵਧਕੇ 1994-95 ਵਿੱਚ 22,000 ਮੀਟਰਿਕ ਟਨ ਹੋ ਜਾਵੇਗਾ। 1994-95 ਵਿੱਚ ਮੱਛੀ ਪਾਲਣ ਵਿਭਾਗ ਲਈ 2.71 ਕਰੋੜ ਰੁਪਏ ਦੀ ਐਲੋਕੇਸ਼ਨ ਤੀ ਤਜਵੀਜ਼ ਹੈ। ਰਾਜ ਵਿਚ ਮੱਛੀ ਉਤਪਾਦਨ ਵਿਚ ਅਹਿਮ ਵਾਧਾ ਕਰਨ ਲਈ ਪਾਲਣਯੋਗ ਕਿਸਮਾਂ ਦੇ ਮਿਆਰੀ ਮੱਛੀ ਪੂੰਗ ਦੀ ਉਪਲਭਧਤਾ ਵਿਚ ਵਾਧਾ ਕਰਨ ਤੇ ਮੁੱਖ ਜ਼ੋਰ ਦਿਤਾ ਜਾਵੇਗਾ। ਇਸ ਸਮੇਂ ਰਾਜ ਵਿਚ 13 ਮੱਛੀ ਪੂੰਗ ਫਾਰਮ (ਦੋ ਮੱਛੀ ਪੂੰਗ ਹੈਚਰੀਆਂ ਸਹਿਤ) ਕੰਮ ਕਰ ਰਹੇ ਹਨ ਅਤੇ ਇਕ ਹੋਰ ਮੱਛੀ ਪੂੰਗ ਫਾਰਮ 1993-94 ਤਕ ਸ਼ੁਰੂ ਕਰ ਦਿੱਤਾ ਜਾਵੇਗਾ। ਇਹ ਕਿਆਸ ਕੀਤਾ ਜਾਂਦਾ ਹੈ ਕਿ ਫਿਰੋਜ਼ਪੁਰ ਵਿਖੇ ਇਕ ਹੋਰ ਮੱਛੀ ਪੂੰਗ ਫਾਰਮ 1994-95 ਦੇ ਅੰਤ ਤਕ ਚਾਲੂ ਹੋ ਜਾਵੇਗਾ।

**ਜੰਗਲਾਤ :**

55. ਕੰਡੀ ਖੇਤਰ ਵਿੱਚ ਚੋਆਂ, ਬਰਸਾਤੀ ਪਾਣੀ ਦੀ ਮਾਰ, ਮਿੱਟੀ-ਖੁਰਨ, ਗ੍ਰਾਊਂਡ ਵਾਟਰ ਦੀ ਰੀਚਾਰਜਿੰਗ, ਵੱਡੇ ਦਰਮਿਆਨੇ ਤੇ ਛੋਟੇ ਡੈਮਾਂ ਦੇ ਅੱਟਣ ਕਾਰਨ ਹੋਈ ਤਬਾਹੀ ਨੂੰ ਘਟਾਉਣ ਅਤੇ ਵੱਡਮੁੱਲੀ ਜ਼ਮੀਨ ਨੂੰ ਹੜ੍ਹਾਂ ਦੀ ਮਾਰ ਤੋਂ ਬਚਾਉਣ ਲਈ, ਸਰਕਾਰ ਰਾਜ ਵਿਚ ਵਣ-ਸੰਭਾਲ ਦੇ ਕਾਰਜ ਵਿੱਚ ਵਾਧਾ ਕਰਨ ਲਈ ਦ੍ਰਿੜ ਸੰਕਲਪ ਹੈ। 1993-94 ਵਿਚ ਜੰਗਲਾਤ ਲਈ 7.19 ਕਰੋੜ ਰੁਪਏ ਦੇ ਉਪਬੰਧ ਨੂੰ ਵਧਾਕੇ 1994-95 ਵਿਚ 7.33 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਕੇਂਦਰ ਵਲੋਂ 100 ਫੀਸਦੀ ਸਪਾਂਸਰ ਕੀਤੇ ਬੰਜਰ ਭੋਂ-ਵਿਕਾਸ ਪ੍ਰਾਜੈਕਟ ਅਧੀਨ 1992—95 ਦੇ ਸਮੇਂ ਦੇ ਦੌਰਾਨ 6.00 ਕਰੋੜ ਰੁਪਏ ਦੀ ਕੁਲ ਲਾਗਤ ਨਾਲ ਪੰਜਾਬ ਅੰਦਰ ਬੇਈਂ ਪੱਛਮੀ ਵਾਟਰਸ਼ੈਡ, ਬੇਈਂ ਪੂਰਬੀ ਵਾਟਰਸ਼ੈਡ ਅਤੇ ਲੋਅਰ ਸਤਲੁਜ ਵਾਟਰਸ਼ੈਡ ਦੇ ਇਲਾਕੇ ਵਿਚ ਵਣ-ਰੋਪਣ, ਭੋਂ ਸੰਭਾਲ ਉਪਾਵਾਂ ਆਦਿ ਰਾਹੀਂ 10,596 ਹੈਕਟੇਅਰ ਰਕਬੇ ਦਾ ਵਿਕਾਸ ਕੀਤਾ ਜਾਵੇਗਾ। ਮਾਰਚ, 1994 ਦੇ ਅੰਤ ਤੱਕ 7,340 ਹੈਕਟੇਅਰ ਦਾ ਰਕਬਾ ਕਵਰ ਕੀਤੇ ਜਾਣ ਦੀ ਸੰਭਾਵਨਾ ਹੈ। 1994-95 ਦੇ ਦੌਰਾਨ 2.29 ਕਰੋੜ ਰੁਪਏ ਦੀ ਲਾਗਤ ਨਾਲ 3,380 ਹੈਕਟੇਅਰ ਰਕਬਾ ਕਵਰ ਕੀਤਾ ਜਾਵੇਗਾ। ਸਰਕਾਰ ਦੀ ਇਹ ਵੀ ਤਜਵੀਜ਼ ਹੈ ਕਿ ਵਾਲੰਟਰੀ ਸੰਸਥਾਵਾਂ, ਵਿਦਿਅਕ ਅਦਾਰਿਆਂ, ਪਾਲਿਟੈਕਨਿਕਾਂ, ਉਦਯੋਗਿਕ ਸਿਖਲਾਈ ਅਦਾਰਿਆਂ ਆਦਿ ਨੂੰ ਆਪਣੇ ਕੰਪਲੈਕਸਾਂ, ਨਹਿਰਾਂ, ਸੜਕਾਂ ਤੇ ਧੁੱਸੀ ਬੰਧ ਦੇ ਨਾਲ ਨਾਲ ਰੁੱਖ-ਰੋਪਣ ਦੇ ਕੰਮ ਵਿਚ ਤੇਜ਼ੀ ਲਿਆਉਣ ਲਈ ਪਰੇਰਿਤ ਕੀਤਾ ਜਾਵੇ।

56. ਰਾਜ ਸਰਕਾਰ ਵਲੋਂ ਰੁੱਖ ਅਤੇ ਚਾਰਾ ਰੋਪਣ-ਪ੍ਰਾਜੈਕਟ ਸਬੰਧੀ ਕੇਂਦਰੀ ਯੋਗਦਾਨ ਸਕੀਮ ਨੂੰ ਪਰਮ ਅਗੇਤ ਦਿਤੀ ਜਾ ਰਹੀ ਹੈ ਅਤੇ 1993-94 ਦੌਰਾਨ ਇਸ ਸਕੀਮ ਲਈ ਰਾਜ ਸਰਕਾਰ ਦੇ ਹਿੱਸੇ ਵਜੋਂ 3.25 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਸੀ, ਅਤੇ ਮਾਰਚ, 1994 ਦੇ ਅੰਤ ਤੱਕ 6,000 ਹੈਕਟੇਅਰ ਕਵਰ ਕੀਤੇ ਜਾਣ ਦੀ ਸੰਭਾਵਨਾ ਹੈ।

ਉਦਯੋਗ :

57. ਪੰਜਾਬ ਵਿੱਚ ਅਮਨ ਤਾਂ ਹੀ ਸਥਿਰ ਅਤੇ ਸਥਾਈ ਹੋ ਸਕੇਗਾ ਜੇ ਬੇਰੋਜ਼ਗਾਰੀ ਦੀ ਸਮੱਸਿਆ ਨੂੰ ਨਜਿਠਿਆ ਜਾਂਦਾ ਹੈ ਜੋ ਇਸ ਸਮੇਂ ਰਾਜ ਲਈ ਮੁੱਖ ਵੰਗਾਰ ਬਣੀ ਹੋਈ ਹੈ। ਇਸ ਮੰਤਵ ਲਈ, ਤੇਜ਼ੀ ਨਾਲ ਉਦਯੋਗੀਕਰਣ ਹੀ ਇਸਦਾ ਹਲ ਹੈ ਅਤੇ ਇਹ ਸਮੇਂ ਦੀ ਫੌਰੀ ਲੋੜ ਵੀ ਹੈ। ਇਸ ਮੰਤਵ ਦੀ ਪ੍ਰਾਪਤੀ ਲਈ ਭਾਰਤ ਸਰਕਾਰ ਦੇ ਉਦਯੋਗਿਕ ਲਸੰਸਿੰਗ ਸਿਸਟਮ ਦੇ ਡੀਰੈਗੂਲੇਸ਼ਨ ਪ੍ਰਸੈਸ ਅਤੇ ਆਰਥਿਕ ਉਦਾਰੀਕਰਣ ਤੋਂ ਇਲਾਵਾ ਰਾਜ ਸਰਕਾਰ ਨੇ ਵੀ ਪੰਜਾਬ ਵਿਚ ਉਦਯੋਗਿਕ ਵਿਕਾਸ ਨੂੰ ਤੇਜ਼ ਕਰਨ ਲਈ ਕਈ ਕਦਮ ਉਠਾਏ ਹਨ। ਐਪਰ, ਰਾਜ ਸਰਕਾਰ ਪਹਿਲਾਂ ਵਾਂਗ ਸਿੱਧਾ ਪੂੰਜੀ ਨਿਵੇਸ਼ ਨਹੀਂ ਕਰ ਰਹੀ ਹੈ ਅਤੇ ਹੁਣ ਇਹ ਉਦਯੋਗਿਕ ਮਦਦਗਾਰ ਤੇ ਪਰਮੋਟਰ ਬਣ ਗਈ ਹੈ। ਕਾਰਜ-ਵਿਧੀਆਂ ਤੇ ਪਰਵਾਨਗੀਆਂ ਸਰਲ ਬਣਾ ਦਿਤੀਆਂ ਗਈਆਂ ਹਨ। ਉਦੱਮਕਰਤਾਵਾਂ ਨੂੰ ਇਕ ਆਕਰਸ਼ਕ ਪ੍ਰੋਤਸਾਹਨ ਪੈਕੇਜ਼ ਉਪਲੱਬਧ ਹੈ । ਬੁਨਿਆਦੀ ਢਾਂਚੇ ਸਬੰਧੀ ਉਚ ਮਿਆਰੀ ਸਹੂਲਤਾਂ ਮੁਹੱਈਆ ਕਰਨ, ਤਕਨਾਲੋਜੀ ਨੂੰ ਅਪਗ੍ਰੇਡ ਕਰਨ ਅਤੇ ਪਬਲਿਕ ਸੈਕਟਰ ਵਿਚ ਅਪਨਿਵੇਸ਼ ਦੀ ਸਰਗਰਮ ਪਾਲਿਸੀ ਤੇ ਮੁੱਖ ਜ਼ੋਰ ਦਿਤਾ ਜਾ ਰਿਹਾ ਹੈ। ਇਸ ਕਾਰਣ ਉਦਯੋਗ ਲਈ ਐਲੋਕੇਸ਼ਨ 1993-94 ਵਿੱਚ 57.85 ਕਰੋੜ ਰੁਪਏ ਤੋਂ ਵਧਾਕੇ 1994-95 ਵਿਚ 64.79 ਕਰੋੜ ਰੁਪਏ ਕਰ ਦਿਤੀ ਗਈ ਹੈ। ਪਟਿਆਲਾ, ਨੰਗਲ ਤੇ ਅੰਮ੍ਰਿਤਸਰ (ਵਿਸਤਾਰ ਪ੍ਰੋਗਰਾਮ) ਦੇ ਫੋਕਲ ਪੁਆਇੰਟਾਂ ਨੂੰ ਮੁਕੰਮਲ ਕਰਨ ਦੇ ਨਾਲ ਨਾਲ ਲਾਲੜੂ, ਮੰਡੀ ਗੋਬਿੰਦਗੜ੍ਹ ਅਤੇ ਲੁਧਿਆਣਾ (ਵਿਸਤਾਰ ਪ੍ਰੋਗਰਾਮ) ਵਿਖੇ ਨਵੇਂ ਫੋਕਲ ਪੁਆਇੰਟਾਂ ਦੇ ਵਿਕਾਸ ਲਈ 10.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਪਠਾਨਕੋਟ ਤੇ ਬਠਿੰਡਾ ਵਿਖੇ ਪਸਾਰ ਕੇਂਦਰ (ਗ੍ਰੋਥ ਸੈਂਟਰ) ਦੇ ਵਿਕਾਸ ਲਈ 2.5 ਕਰੋੜ ਰੁਪਏ ਦੀ ਤਜਵੀਜ਼ ਕੀਤੀ ਗਈ ਹੈ।

58. ਛੋਟੇ ਪੈਮਾਨੇ ਦੇ ਉਦਯੋਗ ਲਾਉਣ ਵਿਚ ਪੰਜਾਬ ਸਦਾ ਮੂਹਰਲੀ ਕਤਾਰ ਵਿੱਚ ਰਿਹਾ ਹੈ ਪਰ ਮੁੱਖ ਤੌਰ ਤੇ ਵਸੀਲਿਆਂ ਦੀ ਘਾਟ ਕਾਰਨ ਇਹ ਸੈਕਟਰ ਬਦਲ ਰਹੀ ਤਕਨਾਲੋਜੀ ਨਾਲ ਕਦਮ ਮਿਲਾਕੇ ਤੁਰਨ ਤੋਂ ਅਸਮਰੱਥ ਰਿਹਾ ਹੈ। ਇਸ ਲਈ ਸਰਕਾਰ ਲੁਧਿਆਣਾ, ਮੰਡੀ ਗੋਬਿੰਦਗੜ੍ਹ, ਬਟਾਲਾ ਤੇ ਜਲੰਧਰ ਵਿਖੇ ਯੂ.ਐਨ.ਡੀ.ਪੀ. ਦੀ ਸਹਾਇਤਾ ਨਾਲ 8.09 ਕਰੋੜ ਰੁਪਏ ਦੀ ਲਾਗਤ ਨਾਲ ਖੋਜ ਤੇ ਵਿਕਾਸ ਕੇਂਦਰ ਸਥਾਪਤ ਕਰ ਰਹੀ ਹੈ ।

59. ਪੀ.ਐਸ.ਆਈ.ਡੀ.ਸੀ ਉਦਯੋਗਿਕ ਪ੍ਰੋਮੋਟਰ ਅਤੇ ਵਿੱਤੀ ਸੰਸਥਾ ਦੋਨਾਂ ਰੂਪਾਂ ਵਿਚ ਕੰਮ ਕਰਦਾ ਹੈ, ਇਸਨੇ ਜਨਵਰੀ, 1994 ਤੱਕ 1,494 ਕਰੋੜ ਰੁਪਏ ਦੀ ਕੁਲ ਪੂੰਜੀ ਲਾਗਤ ਨਾਲ 165 ਉਦਯੋਗਿਕ ਪ੍ਰਾਜੈਕਟ ਚਾਲੂ ਕੀਤੇ ਹਨ। ਇਹ ਕਾਰਪੋਰੇਸ਼ਨ 114.53 ਕਰੋੜ ਦੀ ਕੁੱਲ ਪੂੰਜੀ ਲਾਗਤ ਨਾਲ 15 ਹੋਰ ਪ੍ਰਾਜੈਕਟ ਚਾਲੂ ਕਰ ਰਹੀ ਹੈ, ਜਿਸਦੀ ਰੋਜ਼ਗਾਰ ਸਮਰੱਥਾ ਮਾਰਚ, 1994 ਤੱਕ 2,332 ਹੋਵੇਗੀ। ਇਨ੍ਹਾਂ ਪ੍ਰਾਜੈਕਟਾਂ ਵਿੱਚ ਕਤਾਈ, ਬਨਾਸਪਤੀ, ਦੁੱਧ ਉਤਪਾਦਨ, ਫਾਰਮਾਸਿਉਟੀਕਲਜ਼, ਕੈਮੀਕਲਜ਼, ਐਗਰੋ-ਉਤਪਾਦਨ ਆਦਿ ਸ਼ਾਮਲ ਹਨ । 1994-95 ਦੇ ਦੌਰਾਨ ਪੀ.ਐਸ.ਆਈ.ਡੀ.ਸੀ,. 492 ਕਰੋੜ ਰੁਪਏ ਦੀ ਕੁਲ ਲਾਗਤ ਨਾਲ 22 ਨਵੇਂ ਪ੍ਰਾਜੈਕਟ ਲਗਾ ਰਹੀ ਹੈ।

[ਵਿੱਤ ਮੰਤਰੀ]

ਜਿਨ੍ਹਾਂ ਦੀ ਰੋਜ਼ਗਾਰ ਸਮਰੱਥਾ 5,823 ਹੋਵੇਗੀ। ਇਨ੍ਹਾਂ ਵਿੱਚ ਖੰਡ ਮਿਲਾਂ, ਮੈਂਬਰੇਂਜ ਸੈਲ, ਕਾਸ-ਟਿਕ ਸੋਡਾ ਪਲਾਂਟ, ਸਪਿਨਿੰਗ ਮਿਲਾਂ, ਫਲੋਐਸ ਅਧਾਰਤ ਸੀਮਿੰਟ ਯੂਨਿਟਾਂ, ਪੇਪਰ ਯੂਨਿਟ, ਸਟੀਲ ਸਟਰਿਪਸ ਪ੍ਰਾਜੈਕਟ ਆਦਿ ਸ਼ਾਮਲ ਹਨ। ਰਾਜ ਸਰਕਾਰ ਪੰਜਾਬ ਵਿੱਚ ਤਕਰੀਬਨ 4,000 ਕਰੋੜ ਰੁਪਏ ਦੀ ਲਾਗਤ ਨਾਲ ਇਕ ਵੱਡਾ ਪੈਟਰੋ ਕੈਮੀਕਲ ਕੰਪਲੈਕਸ ਲਗਾਉਣ ਲਈ ਭਾਰਤ ਸਰਕਾਰ ਨਾਲ ਸਰਗਰਮੀ ਨਾਲ ਗਲਬਾਤ ਕਰ ਰਹੀ ਹੈ। (ਥੰਪਿੰਗ) ਇੰਜੀਨੀਅਰਜ਼ ਇੰਡੀਆ ਲਿਮਟਿਡ (ਈ.ਆਈ.ਐਲ) ਇਸ ਸਮੇਂ ਇਸ ਪ੍ਰਾਜੈਕਟ ਦੀ ਤਕਨੀਕੀ ਆਰਥਿਕ ਸੰਭਾਵਨਾ ਨੂੰ ਤਿਆਰ ਕਰ ਰਿਹਾ ਹੈ, ਜਿਸ ਵਿੱਚ ਥਾਂ ਦੀ ਚੋਣ, ਡਾਊਨ ਸਟਰੀਮ ਕੈਮੀਕਲਜ਼ ਸਬੰਧੀ ਮਾਰਕੀਟ ਸਰਵੇਖਣ ਸ਼ਾਮਲ ਹੈ।

60. ਪੰਜਾਬ ਰਾਜ ਇਲੈਕਟਰਾਨਿਕ ਵਿਕਾਸ ਕਾਰਪੋਰੇਸ਼ਨ ਨੇ 1993-94 ਦੌਰਾਨ 89 ਕਰੋੜ ਰੁਪਏ ਦੀ ਲਾਗਤ ਨਾਲ 2 ਪ੍ਰਾਜੈਕਟ ਲਾਗੂ ਕੀਤੇ ਹਨ। 1994-95 ਦੇ ਦੌਰਾਨ ਕਾਰਪੋਰੇਸ਼ਨ ਦੁਆਰਾ 590 ਕਰੋੜ ਰੁਪਏ ਦੀ ਲਾਗਤ ਨਾਲ 9 ਪ੍ਰੋਜੈਕਟ ਲਗਾਏ ਜਾਣ ਦੀ ਵੀ ਸੰਭਾਵਨਾ ਹੈ। ਜਿਨ੍ਹਾਂ ਦੀ ਰੋਜ਼ਗਾਰ ਸਮਰੱਥਾ 3,000 ਹੋਵੇਗੀ।

61. ਜਦੋਂ ਤੋਂ ਸਾਡੀ ਸਰਕਾਰ ਨੇ ਕਾਰਜਭਾਰ ਸੰਭਾਲਿਆ ਹੈ, ਉਦਯੋਗਿਕ ਪੂੰਜੀ ਨਿਵੇਸ਼ ਅਤੇ ਰੋਜ਼ਗਾਰ ਉਤਪਾਦਨ ਵਿੱਚ ਬਹੁਤ ਜ਼ਿਆਦਾ ਸੁਧਾਰ ਹੋਇਆ ਹੈ। 1991-92 ਦੇ ਦੌਰਾਨ ਲਘੂ/ਦਰਮਿਆਨੇ/ਵਡੇ ਸੈਕਟਰ ਵਿੱਚ ਸਥਾਈ ਪੂੰਜੀ ਨਿਵੇਸ਼ 278.00 ਕਰੋੜ ਰੁਪਏ ਸੀ, ਜੋ 1993-94 ਵਿੱਚ ਵੱਧਕੇ 472.00 ਕਰੋੜ ਰੁਪਏ ਹੋ ਗਿਆ ਹੈ। 1993-94 ਦੇ ਦੌਰਾਨ ਪੈਦਾ ਹੋਏ ਸਿਧੇ ਰੋਜ਼ਗਾਰ ਦਾ ਟੀਚਾ 23,300 ਹੈ। ਨਿਰਯਾਤ ਵਸਤਾਂ ਵਿਚ ਵੀ, ਕਾਫੀ ਸੁਧਾਰ ਹੋਇਆ ਹੈ, 1991-92 ਵਿੱਚ 901.00 ਕਰੋੜ ਰੁਪਏ ਦੇ ਮੁੱਲ ਦੀਆਂ ਵਸਤਾਂ ਦਾ ਨਿਰਯਾਤ ਕੀਤਾ ਗਿਆ ਸੀ, ਜੋ 1992-93 ਵਿੱਚ 1220.00 ਕਰੋੜ ਰੁਪਏ ਤੱਕ ਪਹੁੰਚ ਗਿਆ ਅਤੇ 1993-94 ਵਿੱਚ ਇਸ ਦੇ 1500.00 ਕਰੋੜ ਰੁਪਏ ਤੱਕ ਹੋ ਜਾਣ ਦੀ ਸੰਭਾਵਨਾ ਹੈ। (ਥੰਪਿੰਗ)

62. ਪੰਜਾਬ ਵਿਚ ਆਏ ਅਮਨ-ਚੈਨ ਅਤੇ ਸਾਡੀਆਂ ਉਦਯੋਗਿਕ ਪਾਲਿਸੀਆਂ ਨੇ ਵੱਡੇ ਵਪਾਰਕ ਅਦਾਰਿਆਂ ਅਤੇ ਨਵੇਂ ਸਨਅਤਕਾਰਾਂ ਨੂੰ ਸਾਡੇ ਰਾਜ ਵਿੱਚ ਉਦਯੋਗਿਕ ਯੂਨਿਟਾਂ ਸਥਾਪਤ ਕਰਨ ਲਈ ਆਕਰਸ਼ਤ ਕੀਤਾ ਹੈ। ਸ੍ਰੀ ਰਾਮ ਉਦਯੋਗਿਕ ਐਂਟਰਪ੍ਰਾਈਜ਼ਜ਼ (ਰਾਜਪੁਰਾ ਦੇ ਨੇੜੇ 1500 ਕਰੋੜ ਰੁਪਏ ਦਾ ਉਦਯੋਗਿਕ ਪਾਰਕ), ਰੋਣਕ ਗਰੁਪ (450 ਕਰੋੜ ਰੁਪਏ, ਨਿਊਜ਼ ਪ੍ਰਿੰਟ ਪੇਪਰ ਯੂਨਿਟ, ਗੋਇੰਦਵਾਲ ਸਾਹਿਬ), ਬਿਰਲਾ ਗਰੁਪ (300 ਕਰੋੜ ਰੁਪਏ ਰੇਅਨ ਗ੍ਰੇਡ ਪੇਪਰ-ਪਲਪ ਪਲਾਂਟ), ਗੁਜਰਾਤ ਅੰਬੂਜਾ ਸੀਮਿੰਟਜ਼ (50 ਕਰੋੜ ਰੁਪਏ) ਏ.ਸੀ.ਸੀ (50 ਕਰੋੜ ਰੁਪਏ) ਆਦਿ ਪੰਜਾਬ ਵਿਚ ਆਪਣੇ ਵੱਡੇ ਉਦਯੋਗਿਕ ਪ੍ਰਾਜੈਕਟ ਸਥਾਪਤ ਕਰ ਰਹੇ ਹਨ, ਜਿਨ੍ਹਾਂ ਸਦਕਾ ਆਉਂਦੇ ਸਾਲਾਂ ਵਿੱਚ 55,400 ਵਿਅਕਤੀਆਂ ਨੂੰ ਨੌਕਰੀ ਮਿਲਣ ਦੀ ਸੰਭਾਵਨਾ ਹੈ। (ਥੰਪਿੰਗ) ਇਹ ਸੂਚੀ ਕੇਵਲ ਇਹ ਦਰਸਾਉਣੀ ਲਈ ਇਥੇ ਦਿਤੀ ਗਈ ਹੈ ਕਿ ਸਰਕਾਰ ਨਵੇਂ ਸਨਅਤਕਾਰਾਂ ਅਤੇ ਵੱਡੇ ਉਦਯੋਗਿਕ ਅਦਾਰਿਆਂ ਨੂੰ ਸ਼ਾਂਤੀ ਤੇ ਖੁਸ਼ਹਾਲੀ ਦਾ ਆਨੰਦ ਮਾਨਣ ਲਈ ਪੰਜਾਬ

ਵਿਚ ਆਉਣ ਲਈ ਜੀ-ਆਇਆਂ ਕਹਿੰਦੀ ਹੈ। ਸਰਕਾਰ ਗੈਰ-ਰਿਹਾਇਸ਼ੀ ਭਾਰਤੀਆਂ (ਐਨ.ਆਰ. ਆਈ) ਖਾਸ ਕਰਕੇ ਜੋ ਪੰਜਾਬੀ ਮੂਲ ਦੇ ਹਨ, ਨੂੰ ਅਪੀਲ ਕਰਦੀ ਹੈ ਕਿ ਉਹ ਆਪਣੀਆਂ ਵਿਸ਼ੇਸ਼ ਕੁਸ਼ਲਤਾਵਾਂ ਅਤੇ ਮੁਹਾਰਤ ਆਪਣੇ ਨਿਜੀ ਰਾਜ ਵਿੱਚ ਲਗਾਉਣ ਅਤੇ ਪੰਜਾਬ ਵਿੱਚ ਉਦਯੋਗਿਕ ਯੂਨਿਟਾਂ ਸਥਾਪਤ ਕਰਨ :

**ਖੇਤੀ ਆਧਾਰਤ ਉਦਯੋਗ :**

63. ਵਾਫਰ ਜ਼ਰਾਇਤੀ ਉਤਪਾਦਨ ਲਈ ਵਿਸ਼ਾਲ ਤੇ ਲਾਹੇਵੰਦਾ ਨਿਕਾਸ ਮੁਹੱਈਆ ਕਰਨ ਦੇ ਵਿਚਾਰ ਨਾਲ, ਸਰਕਾਰ ਜਾਇੰਟ/ਸਹਾਇਤਾ ਪ੍ਰਾਪਤ ਅਤੇ ਪ੍ਰਾਈਵੇਟ ਸੈਕਟਰ ਵਿੱਚ ਖੇਤੀ-ਆਧਾਰਤ ਉਦਯੋਗ ਲਗਾਉਣ ਲਈ ਉਤਸ਼ਾਹਤ ਕਰ ਰਹੀ ਹੈ। ਪੀ.ਏ.ਆਈ.ਸੀ ਨੇ 1993-94 ਦੇ ਦੌਰਾਨ 38.80 ਕਰੋੜ ਰੁਪਏ ਦੀ ਲਾਗਤ ਨਾਲ ਅੰਮ੍ਰਿਤਸਰ ਵਿਖੇ ਇਕ ਖੰਡ ਮਿਲ ਚਾਲੂ ਕੀਤੀ ਹੈ। 1994-95 ਦੇ ਦੌਰਾਨ ਇਸਦੀ ਯੋਜਨਾ 68.13 ਕਰੋੜ ਰੁਪਏ ਦੀ ਲਾਗਤ ਨਾਲ 5 ਪ੍ਰਾਜੈਕਟ ਲਗਾਉਣ ਦੀ ਵੀ ਹੈ। ਇਨ੍ਹਾਂ ਪ੍ਰਾਜੈਕਟਾਂ ਵਿਚ ਖੁੰਬਾਂ ਦੀ ਡਿੱਬਾਬੰਦੀ, ਮੈਡੀਸਿਨਜ ਅਤੇ ਐਰੋਮੈਟਿਕ ਪਲਾਂਟ, ਸ਼ਹਿਦ ਪ੍ਰਸੈਸਿੰਗ ਯੂਨਿਟ ਤੇ ਵਾਫਰ ਪੇਪਰ ਆਦਿ ਸ਼ਾਮਲ ਹਨ 1994-95 ਦੇ ਦੌਰਾਨ ਕਾਰਪੋਰੇਸ਼ਨ 531.81 ਕਰੋੜ ਰੁਪਏ ਦੀ ਲਾਗਤ ਨਾਲ 9 ਹੋਰ ਪ੍ਰਾਜੈਕਟਾਂ ਤੇ ਕੰਮ ਸ਼ੁਰੂ ਕਰੇਗੀ। ਇਨ੍ਹਾਂ ਵਿੱਚ ਬਾਇਓ ਫਰਟੀਲਾਈਜ਼, ਝੋਨੇ ਦੀ ਫੱਕ ਤੋਂ ਪ੍ਰਿਸਿਪਿਟੇਟਿਡ ਸਿਲਿਕਾ, ਹਾਈਬ੍ਰਿਡ ਤੇਲਬੀਜ, ਖਾਣਯੋਗ ਚੰਗੇਰੀ ਜੈਲੀ, ਸੂਰਜਮੁਖੀ ਦੇ ਤੇਲ ਬੀਜ, ਨਿਊਜ਼ਪ੍ਰਿੰਟ, ਬਹੁਤ ਵਧੀਆ ਪਿਆਜ਼ ਤੇ ਹੋਰ ਸੁਕਾਈਆਂ ਡਿਹਾਡ੍ਰੇਟਿਡ ਸਬਜ਼ੀਆਂ, ਮਲਟੀ-ਆਇਲਸੀਡਜ਼ ਪ੍ਰਾਜੈਕਟ ਆਦਿ ਸ਼ਾਮਲ ਹਨ। ਗੋਇੰਦਵਾਲ ਵਿਖੇ, ਪੰਜਾਬ ਨਿਊਜ਼ ਪ੍ਰਿੰਟ ਪ੍ਰਾਜੈਕਟ' ਤੇ 459.00 ਕਰੋੜ ਰੁਪਏ ਦੀ ਲਾਗਤ ਦਾ ਅਨੁਮਾਨ ਹੈ। 1994-95 ਦੇ ਦੌਰਾਨ ਪੂਰੇ ਹੋਣ ਵਾਲੇ 5 ਪ੍ਰਾਜੈਕਟਾਂ ਤੋਂ ਕੁਲ 3,430 ਰੋਜ਼ਗਾਰ ਸਮਰੱਥਾ ਪੈਦਾ ਹੋਣ ਦੀ ਸੰਭਾਵਨਾ ਹੈ।

**ਰੋਜ਼ਗਾਰ :**

64. 1994-95 ਦੀ ਸਾਲਾਨਾ ਯੋਜਨਾ ਵਿੱਚ ਮੁੱਖ ਧਿਆਨ ਕੇਂਦਰ ਰੋਜ਼ਗਾਰ ਦੇ ਮੌਕੇ ਵਿਸ਼ੇਸ਼ ਕਰਕੇ, ਸਵੈ-ਰੋਜ਼ਗਾਰ, ਉਜ਼ਰਤ ਰੋਜ਼ਗਾਰ ਅਤੇ ਪ੍ਰਾਈਵੇਟ ਸੈਕਟਰ ਵਿੱਚ ਰੋਜ਼ਗਾਰ ਪੈਦਾ ਕਰਨ ਤੇ ਹੋਵੇਗਾ। 1994-95 ਵਿਚ ਵਿਸ਼ੇਸ਼ ਰੋਜ਼ਗਾਰ ਤੇ ਸਵੈ-ਰੋਜ਼ਗਾਰ ਦੀਆਂ ਸਕੀਮਾਂ, ਖਾਸ ਕਰਕੇ ਉਦਯੋਗ, ਪੇਂਡੂ ਵਿਕਾਸ, ਸਿੰਜਾਈ, ਖੇਡਾਂ, ਸਹਿਕਾਰਤਾ, ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਆਦਿ ਸਿਧੇ ਤੇ ਅਸਿਧੇ ਤੌਰ ਤੇ 2.5 ਲੱਖ ਰੋਜ਼ਗਾਰ ਪੈਦਾ ਕਰਨਗੀਆਂ, ਜਦੋਂ ਕਿ ਇਸਦੇ ਮੁਕਾਬਲੇ 1993-94 ਵਿੱਚ 2 ਲੱਖ ਰੋਜ਼ਗਾਰ ਪੈਦਾ ਹੋਇਆ ਸੀ। ਪੰਜਾਬ ਅਨੁਸੂਚਿਤ ਜਾਤੀਆਂ ਅਤੇ ਵਿੱਤ ਕਾਰਪੋਰੇਸ਼ਨ ਪੱਛੜੀਆਂ ਸ਼੍ਰੇਣੀਆਂ ਵਿੱਤ ਕਾਰਪੋਰੇਸ਼ਨ, ਪੰਜਾਬ ਸਾਬਕਾ ਫੌਜੀ ਕਾਰਪੋਰੇਸ਼ਨ 1993-94 ਦੇ ਦੌਰਾਨ 20 ਕਰੋੜ ਰੁਪਏ ਦੀ ਸਬਸਿਡੀ ਤੋਂ 188.00 ਕਰੋੜ ਰੁਪਏ ਦੇ ਬੈਂਕ ਕਰਜ਼ੇ ਵੰਡਣਗੀਆਂ, ਜਿਸ ਨਾਲ 47,98 ਵਿਅਕਤੀਆਂ ਨੂੰ ਲਾਭ ਹੋਵੇਗਾ।

[ਵਿੱਤ ਮੰਤਰੀ ]
1994-95 ਵਿੱਚ ਇਨ੍ਹਾਂ ਨੂੰ 21.15 ਕਰੋੜ ਰੁਪਏ ਬਤੌਰ ਸਬਸਿਡੀ ਤੇ 198.45 ਕਰੋੜ ਰੁਪਏ ਬਤੌਰ ਕਰਜ਼ੇ ਦੇ ਕੇ ਇਸ ਉਪਬੰਧ ਵਿਚ ਚੋਖਾ ਵਾਧਾ ਕੀਤਾ ਗਿਆ ਹੈ ਤਾਂ ਜੋ 50,000 ਵਧੀਕ ਲਾਭ ਪਾਤਰਾਂ ਨੂੰ ਕਵਰ ਕੀਤਾ ਜਾ ਸਕੇ।

**ਸੜਕਾਂ ਤੇ ਪੁਲ :**

65. 1993-94 ਵਿੱਚ ਸੜਕਾਂ ਤੇ ਪੁਲਾਂ ਤੇ 21.88 ਕਰੋੜ ਰੁਪਏ ਦੀ ਲਾਗਤ ਦਾ ਉਪਬੰਧ ਕੀਤਾ ਗਿਆ ਹੈ ਜੋ 1994-95 ਵਿਚ ਵਧਾਕੇ 26.83 ਕਰੋੜ ਰੁਪਏ ਕਰ ਦਿਤਾ ਗਿਆ ਹੈ। 8.50 ਕਰੋੜ ਰੁਪਏ ਦਾ ਉਪਬੰਧ ਪੁਲਾਂ ਦੀ ਉਸਾਰੀ ਤੇ ਇਨ੍ਹਾਂ ਨੂੰ ਮੁਕੰਮਲ ਕਰਨ ਲਈ ਕੀਤਾ ਗਿਆ ਹੈ ਜਿਨ੍ਹਾਂ ਵਿਚ ਕੋਟਕਪੂਰਾ, ਦਮੋਰੀਆ, (ਜਲੰਧਰ) ਕੁਰਾਲੀ ਤੇ ਰਾਮਾ ਮੰਡੀ (ਜਲੰਧਰ ਛਾਉਣੀ) ਵਿਖੇ ਫਲਾਈਓਵਰ/ਓਵਰ-ਬ੍ਰਿਜ਼ ਦੀ ਉਸਾਰੀ ਨੂੰ ਮੁਕੰਮਲ ਕਰਨਾ ਸ਼ਾਮਲ ਹੈ। 1994-95 ਦੇ ਦੌਰਾਨ ਹੁਸ਼ਿਆਰਪੁਰ ਵਿਖੇ ਬਾਈ-ਪਾਸ ਦੀ ਉਸਾਰੀ ਦੀ ਤਜਵੀਜ਼ ਕੀਤੀ ਗਈ ਹੈ। ਮਿਸਿੰਗ ਲਿੰਕਸ ਦੀ ਉਸਾਰੀ ਲਿੰਕ ਸੜਕਾਂ ਦੀ ਮੁਰੰਮਤ ਅਤੇ ਲਿੰਕ ਸੜਕਾਂ ਉਤੇ ਪ੍ਰੀ-ਮਿਕਸ ਕਾਰਪੇਟ ਵਿਛਾਉਣ ਤੇ 70 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਜਾਵੇਗੀ। ਇਹ ਗੱਲ ਵੀ ਵਰਨਣਯੋਗ ਹੈ ਕਿ ਦਰਿਆ ਬਿਆਸ ਉਤੇ ਪੁਲ ਬਣਾਉਣ ਲਈ ਜਾਇੰਟ ਸੈਕਟਰ ਵਿਚ 50:50 ਦੇ ਆਧਾਰ ਤੇ 10 ਕਰੋੜ ਰੁਪਏ ਦੇ ਖਰਚੇ ਨਾਲ ਨੌਸ਼ਹਿਰਾ ਪੱਤਣ ਲਾਗੇ ਪੁਲ ਬਣਾਉਣ ਦੀ ਵੀ ਤਜਵੀਜ਼ ਹੈ।

66. ਰਾਸ਼ਟਰੀ ਹਾਈਵੇ- ਨੂੰ ਚਾਰ-ਲਾਈਨੀ ਕਰਨ ਦਾ ਕੰਮ ਦੋ ਪੜਾਵਾਂ ਵਿੱਚ ਕੀਤਾ ਜਾ ਰਿਹਾ ਹੈ। ਪੜਾਅ-I ਸਰਹੰਦ ਤੋਂ ਜਲੰਧਰ ਤੱਕ ਮੁਕੰਮਲ ਹੋ ਗਿਆ ਹੈ। ਇਸ ਦਾ ਦੂਜਾ ਪੜਾਅ ਜੋ ਸ਼ੰਭੂ ਤੋਂ ਸਰਹੰਦ ਤੱਕ 40 ਕਿਲੋਮੀਟਰ ਨੂੰ ਕਵਰ ਕਰਨਾ ਹੈ, ਦੀ 80.00 ਕਰੋੜ ਰੁਪਏ ਦੀ ਲਾਗਤ ਨਾਲ ਪਰਵਾਨਗੀ ਮਿਲ ਚੁੱਕੀ ਹੈ ਅਤੇ ਇਹ 1994-95 ਦੇ ਦੌਰਾਨ ਸ਼ੁਰੂ ਹੋ ਜਾਵੇਗਾ।

**ਸੜਕ ਟਰਾਂਸਪੋਰਟ :**

67. ਯੋਜਨਾਬੰਦੀ ਕਮਿਸ਼ਨ ਦੀ ਅਗਵਾਈ ਦੀ ਪਾਲਣਾ ਕਰਦਿਆਂ, ਟਰਾਂਸਪੋਰਟ ਸੈਕਟਰ ਵਿੱਚ ਉਦਾਰੀਕਰਣ ਦੀ ਪਾਲਸੀ ਅਪਨਾਈ ਗਈ ਹੈ। ਇਸ ਅਨੁਸਾਰ ਪ੍ਰਾਈਵੇਟ ਸੈਕਟਰ ਨੂੰ ਪਸੰਜਰ-ਟ੍ਰਾਂਸਪੋਰਟ ਵਿੱਚ ਅਹਿਮ ਰੋਲ ਅਦਾ ਕਰਨ ਲਈ ਉਤਸਾਹਿਤ ਕੀਤਾ ਜਾ ਰਿਹਾ ਹੈ। ਸਰਕਾਰ ਰੂਟ ਪਰਮਿਟ ਦੇਣ ਵੇਲੇ ਬੇਰੋਜ਼ਗਾਰ ਨੌਜਵਾਨਾਂ ਨੂੰ ਉਤਸ਼ਾਹਤ ਕਰੇਗੀ। ਇਸ ਦੇ ਨਾਲ ਨਾਲ ਰਾਜ ਦੇ ਕੰਮ-ਕਾਜ ਅਤੇ ਟਰਾਂਸਪੋਰਟ ਅਦਾਰਿਆਂ ਦੀ ਕਾਰਗੁਜ਼ਾਰੀ ਵਿੱਚ ਸੁਧਾਰ ਕਰਨ ਲਈ ਦਰੁਸਤਕਾਰੀ ਉਪਾਅ ਕੀਤੇ ਜਾ ਰਹੇ ਹਨ। ਸਰਕਾਰ ਨੇ ਸਫਰ ਕਰਦੇ ਲੋਕਾਂ ਲਈ ਮੌਜੂਦਾ ਬੱਸ ਅੱਡਿਆਂ ਵਿੱਚ ਉਪਲੱਬਧ ਸਹੂਲਤਾਂ ਵਿੱਚ ਸੁਧਾਰ ਕਰਨ ਲਈ ਇਕ ਵਿਸ਼ਾਲ ਪ੍ਰੋਗਰਾਮ ਵੀ ਸ਼ੁਰੂ ਕੀਤਾ ਹੈ। ਇਸ ਮੰਤਵ ਲਈ 2.00 ਕਰੋੜ ਰੁਪਏ ਦੀ ਉਪਬੰਧ ਕੀਤਾ ਗਿਆ ਹੈ। ਨਵੇਂ ਬੱਸ ਅੱਡਿਆਂ ਦੀ ਉਸਾਰੀ ਲਈ 5.00 ਕਰੋੜ ਰੁਪਏ ਦੀ ਤਜਵੀਜ਼ ਹੈ। 1994-95 ਦੀ ਸਾਲਾਨਾ ਯੋਜਨਾ ਵਿੱਚ ਸੜਕ ਟਰਾਂਸਪੋਰਟ ਲਈ 12.95 ਕਰੋੜ ਰੁਪਏ ਦੀ ਲਾਗਤ ਦੀ ਤਜਵੀਜ਼ ਹੈ।

**ਸਿਖਿਆ :**

68. ਕਿਉਂ ਜੋ ਸਿਖਿਆ ਮਨੁੱਖੀ ਸਾਧਨਾਂ ਦੇ ਵਿਕਾਸ ਲਈ ਰੀੜ੍ਹ ਦੀ ਹੱਡੀ ਹੈ, ਸਰਕਾਰ ਇਸਦੀ ਕਵਰੇਜ਼ ਅਤੇ ਗੁਣਾਤਮਕਤਾ ਉਤਸ਼ਾਹਤ ਕਰਨ ਲਈ ਸਾਰੀਆਂ ਸਹੂਲਤਾਂ ਮੁਹੱਈਆ ਕਰਨ ਲਈ ਦ੍ਰਿੜ ਸੰਕਲਪ ਹੈ। ਰਾਜ ਵਿੱਚ ਅਜੇ ਤਕ ਕਵਰ ਨਾ ਕੀਤੇ ਗਏ ਇਲਾਕਿਆਂ ਵਿੱਚ 50 ਨਵੇਂ ਪ੍ਰਾਇਮਰੀ ਸਕੂਲ ਖੋਲ੍ਹਣ ਦੀ ਤਜਵੀਜ਼ ਕੀਤੀ ਗਈ ਹੈ । 1994–95 ਦੇ ਦੌਰਾਨ 300 ਪ੍ਰਾਇਮਰੀ ਸਕੂਲਾਂ ਨੂੰ ਅਪਗਰੇਡ ਕਰਕੇ ਮਿਡਲ ਸਕੂਲ, 100 ਮਿਡਲ ਸਕੂਲਾਂ ਨੂੰ ਹਾਈ ਸਕੂਲਾਂ ਅਤੇ 50 ਹਾਈ ਸਕੂਲਾਂ ਨੂੰ 10+2, (ਥੰਪਿੰਗ) ਅਰਥਾਤ 450 ਸਕੂਲਾਂ ਨੂੰ ਅਪਗਰੇਡ ਕਰਨ ਲਈ ਫੰਡ ਮੁਹੱਈਆ ਕੀਤੇ ਗਏ ਹਨ ਜਦ ਕਿ ਇਸਦੇ ਮੁਕਾਬਲੇ ਵਿੱਚ 1993–94 ਵਿੱਚ 425 ਸਕੂਲ ਅਪਗਰੇਡ ਕੀਤੇ ਗਏ ਸਨ। 1994–95 ਦੇ ਦੌਰਾਨ ਪੰਜਾਹ 10+2 ਸਕੂਲਾਂ ਵਿੱਚ ਪੇਸ਼ਾਵਰਾਨਾ ਸਿਖਿਆ ਸ਼ੁਰੂ ਕਰਨ ਦਾ ਵੀ ਉਪਬੰਧ ਕੀਤਾ ਗਿਆ ਹੈ । ਅਗਲੇ ਤਿੰਨ ਸਾਲਾਂ ਦੇ ਦੌਰਾਨ ਸਰਕਾਰ ਸਮੂਹ 330 ਪ੍ਰਾਇਮਰੀ ਸਕੂਲਾਂ ਨੂੰ ਬਿਲਡਿੰਗਾਂ ਮੁਹੱਈਆ ਕਰਨ ਦੀ ਯੋਜਨਾ ਰਖਦੀ ਹੈ, ਜੋ ਇਸ ਸਮੇਂ ਬਿਨਾਂ ਬਿਲਡਿੰਗ ਤੋਂ ਹਨ। 1994–95 ਵਿੱਚ 143 ਪ੍ਰਾਇਮਰੀ ਸਕੂਲਾਂ ਵਿੱਚ ਇਮਾਰਤਾਂ ਦੀ ਉਸਾਰੀ ਲਈ 2.15 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ।

69. ਅੱਜ ਦੇ ਸਮੇਂ ਵਿਚ ਅਨਪੜ੍ਹਤਾ ਇਕ ਸਰਾਪ ਹੈ। ਇਸ ਨਾਲ ਨਜਿਠਣ ਲਈ, ਭਾਰਤ ਸਰਕਾਰ ਤੇ ਰਾਜ ਸਰਕਾਰ ਵਿਚਕਾਰ 2:1 ਅਨੁਪਾਤ ਨਾਲ ਹਿਸੇਦਾਰੀ ਦੇ ਆਧਾਰ ਤੇ 1994–95 ਦੀ ਸਾਲਾਨਾ ਯੋਜਨਾ ਵਿਚ ਬਾਲਗ ਸਿਖਿਆ ਦੀ ਇਕ ਨਵੀਂ ਸਕੀਮ ਆਰੰਭ ਕੀਤੀ ਗਈ ਹੈ। 1994–95 ਵਿਚ ਸਰਕਾਰੀ ਹੁਸ਼ਿਆਰਪੁਰ ਜ਼ਿਲ੍ਹੇ ਵਿਚ 100 ਫੀਸਦੀ ਸਾਖਰਤਾ ਦਾ ਟੀਚਾ ਪ੍ਰਾਪਤ ਕਰਨ ਦੀ ਤਜਵੀਜ਼ ਰਖਦੀ ਹੈ (ਥੰਪਿੰਗ) ਅਤੇ ਇਸ ਪ੍ਰੋਗਰਾਮ ਅਧੀਨ ਸਮੂਹ ਜ਼ਿਲਿਆਂ ਨੂੰ ਪੜਾਅਵਾਰ ਕਵਰ ਕਰਨ ਦੀ ਵੀ ਤਜਵੀਜ਼ ਹੈ। ਰਾਜ ਦੇ ਹਿਸੇ ਵਜੋਂ 1.50 ਕਰੋੜ ਰਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ਅਤੇ 3.00 ਕਰੋੜ ਰੁਪਏ ਭਾਰਤ ਸਰਕਾਰ ਦੁਆਰਾ ਇਸ ਵਾਸਤੇ ਦਿਤੇ ਜਾਣਗੇ ।

**ਤਕਨੀਕੀ ਸਿਖਿਆ :**

70. ਜਿਵੇਂ ਕਿ ਮਾਣਯੋਗ ਮੈਂਬਰ ਸਾਹਿਬਾਨ ਜਾਣਦੇ ਹਨ, ਤਕਨੀਕੀ ਤੇ ਪੇਸ਼ਾਵਾਰਾਨਾ ਸਿਖਿਆ ਦੇ ਪਸਾਰ ਤੋਂ ਬਿਨਾਂ ਉਦਯੋਗੀਕਰਣ ਸੰਭਵ ਨਹੀਂ ਹੈ। ਦਰਅਸਲ, ਇਹ ਸਾਨੂੰ ਪੜ੍ਹੇ ਲਿਖੇ ਬੇਰੋਜ਼ਗਾਰ ਨੌਜਵਾਨਾਂ ਦੀ ਚਣੌਤੀ ਦਾ ਸਾਹਮਣਾ ਕਰਨ ਦੇ ਯੋਗ ਬਣਾਏਗਾ। ਇਸ ਲਈ, ਰਾਜ ਸਰਕਾਰ ਤਕਨੀਕੀ ਸਿਖਿਆ ਨੂੰ ਪਰਮ ਅਗੇਤ ਦੇ ਰਹੀ ਹੈ। ਫਲਸਰੂਪ, ਤਕਨੀਕੀ ਸਿਖਿਆ ਤੇ ਆਈ.ਟੀ.ਆਈ. ਲਈ VII ਵੀਂ ਯੋਜਨਾ ਵਿੱਚ ਰਖੇ ਗਏ 28.25 ਕਰੋੜ ਰੁਪਏ ਦੀ ਲਾਗਤ ਵੱਡੀ ਮਾਤਰਾ ਵਿੱਚ ਵਧਾ ਕੇ VIII ਵੀਂ ਯੋਜਨਾ ਵਿੱਚ 259.16 ਕਰੋੜ ਰੁਪਏ ਕਰ ਦਿੱਤੀ ਹੈ । (ਥੰਪਿੰਗ) ਵਿਸ਼ਵ ਬੈਂਕ ਦੀ ਸਹਾਇਤਾ ਨਾਲ ਤਕਨੀਕੀ ਸਿਖਿਆ ਤੇ ਉਦਯੋਗਿਕ ਸਿਖਲਾਈ ਦਾ

[ਵਿੱਤ ਮੰਤਰੀ ]

ਇਕ ਖੁਦਮੁਖਤਾਰ ਬੋਰਡ ਸਥਾਪਤ ਕੀਤਾ ਗਿਆ ਹੈ। ਇਹ ਰਾਜ ਵਿੱਚ ਆਪਣੇ ਤੌਰ ਤੇ ਸੰਬੱਧਤਾ ਪਰੀਖਿਆਵਾਂ ਲੈਣ, ਡਿਪਲੋਮੇ ਅਤੇ ਸਰਟੀਫਿਕੇਟ ਦੇਣ ਸਬੰਧੀ ਕੰਮਾਂ ਦੇ ਨਾਲ ਨਾਲ ਅਪਗਰੇਡੇਸ਼ਨ, ਤਾਲਮੇਲ, ਤਕਨੀਕੀ ਸਿਖਿਆ ਦੇ ਮਿਆਰ ਨੂੰ ਬਰਕਰਾਰ ਰਖਣ ਸਬੰਧੀ ਕੰਮਾਂ ਦੀ ਦੇਖ ਰੇਖ ਕਰਦਾ ਹੈ। 6.02 ਕਰੋੜ ਰੁਪਏ ਦੀ ਕੁਲ ਲਾਗਤ ਨਾਲ ਇਸਦੀ ਬਿਲਡਿੰਗ ਦੀ ਉਸਾਰੀ ਦਾ ਕੰਮ ਚਲ ਰਿਹਾ ਹੈ।

71. 1993-94 ਵਿੱਚ ਤਕਨੀਕੀ ਸਿਖਿਆ ਤੇ ਉਦਯੋਗਿਕ ਸਿਖਲਾਈ ਲਈ 38.42 ਕਰੋੜ ਰੁਪਏ ਦੀ ਲਾਗਤ ਵਧਾਕੇ 1994-95 ਵਿੱਚ 50.61 ਕਰੋੜ ਰੁਪਏ ਕਰ ਦਿਤੀ ਗਈ ਹੈ। ਵਿਭਾਗੀ ਪ੍ਰਾਜੈਕਟਾਂ ਲਈ ਵਿਸ਼ਵ ਬੈਂਕ ਦਾ ਉਪਬੰਧ ਜੋ 1993-94 ਵਿੱਚ 20.77 ਕਰੋੜ ਰੁਪਏ ਸੀ, ਨੂੰ ਵਧਾਕੇ 1994-95 ਵਿੱਚ 22.93 ਕਰੋੜ ਰੁਪਏ ਕਰ ਦਿਤਾ ਗਿਆ ਹੈ। ਤਕਨੀਕੀ ਸਿੱਖਿਆ ਪ੍ਰੋਗਰਾਮ ਦਾ ਉਦੇਸ਼ ਉਦਯੋਗ ਵਿੱਚ ਯੋਗਤਾ ਪ੍ਰਾਪਤ ਤਕਨੀਕੀ ਅਮਲਾ ਮੁਹੱਈਆ ਕਰਕੇ ਉਦਯੋਗਿਕ ਵਿਕਾਸ ਕਰਨਾ ਹੈ। ਇਹ ਸਵੈ-ਰੋਜ਼ਗਾਰ ਰਾਹੀਂ ਪ੍ਰਾਈਵੇਟ ਸੈਕਟਰ ਵਿੱਚ ਰੋਜ਼ਗਾਰ ਦੇ ਨਵੇਂ ਮੌਕੇ ਵੀ ਪੈਦਾ ਕਰੇਗੀ। ਇਸ ਤੋਂ ਇਲਾਵਾ ਇਹ ਯੋਗ ਤੌਰ ਤੇ ਸਿਖਲਾਈ ਪ੍ਰਾਪਤ ਪੰਜਾਬੀ ਯੁਵਕਾਂ ਨੂੰ ਬਿਦੇਸ਼ਾਂ ਵਿੱਚ ਨਵੇਂ ਤੇ ਲਾਹੇਵੰਦ ਰੋਜ਼ਗਾਰ ਦੇ ਮੌਕੇ ਲੱਭਣ ਵਿੱਚ ਸਹਾਇਤਾ ਕਰੇਗੀ।

72. ਇੰਜੀਨੀਅਰਿੰਗ ਕਾਲਜ ਬਠਿੰਡਾ ਨੇ ਕਾਮਯਾਬੀ ਨਾਲ ਇੰਜੀਨੀਅਰੀ ਗ੍ਰੈਜੂਏਟਾਂ ਦਾ ਪਹਿਲਾ ਬੈਚ ਕੱਢਿਆ ਹੈ ਜਿਸ ਵਿੱਚ ਵੱਖ ਵੱਖ ਮੁਹਾਰਤ ਵਾਲੇ ਇੰਜੀਨੀਅਰ ਹਨ ਅਤੇ ਜੋ ਨਵੇਂ ਇੰਜੀਨੀਅਰੀ ਖੇਤਰ ਸ਼ਾਮਲ ਕੀਤੇ ਗਏ ਹਨ ਉਹ ਹਨ ਵਾਤਾਵਰਣ, ਸਿੰਜਾਈ, ਹਾਈਵੇ ਰੋਟੋ-ਡਾਈਨਮਿਕ ਮਸ਼ੀਨਾਂ ਅਤੇ ਪਾਵਰ ਸਿਸਟਮ। ਲੌਂਗੋਵਾਲ ਇੰਜੀਨੀਅਰੀ ਤੇ ਤਕਨਾਲੋਜੀ ਸੰਸਥਾ ਨੂੰ ਅਪਗਰੇਡ ਕਰਕੇ ਕਾਲਜ ਬਣਾਇਆ ਜਾ ਰਿਹਾ ਹੈ। ਇੰਜੀਨੀਅਰੀ ਉਦਯੋਗ ਦਾ ਵਿਕਾਸ ਉਦਯੋਗਿਕ ਵਿਕਾਸ ਦਾ ਇਕ ਅਨਿੱਖੜਵਾਂ ਅੰਗ ਹੈ। ਪੰਜਾਬੀਆਂ ਦੀਆਂ ਸਨਅੱਤਾਂ ਲਗਾਉਣ ਸਬੰਧੀ ਲੁਕਵੀਆਂ ਸੰਭਾਵਨਾਵਾਂ ਅਤੇ ਪ੍ਰਬੰਧਕੀ ਕਲਾ-ਕੁਸ਼ਲਤਾਵਾਂ ਦਾ ਵਿਕਾਸ ਕਰਨ ਲਈ ਲੁਧਿਆਣਾ ਵਿਖੇ ਸਨਅਤਾਂ ਸਬੰਧੀ ਵਿਕਾਸ ਅਤੇ ਪ੍ਰਬੰਧ ਦੀ ਸਿਖਰ ਸੰਸਥਾ (ਐਪੈਕਸ ਇਨਸਟੀਚਿਊਟ ਆਫ ਐਂਟਰਪ੍ਰਿਨਿਉਰੀਅਲ ਡਿਵੈਲਪਮੈਂਟ ਅਤੇ ਮੈਨੇਜਮੈਂਟ) ਕਾਇਮ ਕੀਤੀ ਜਾ ਰਹੀ ਹੈ।

73. ਸਰਕਾਰ ਗੁਰਦਾਸਪੁਰ ਤੋਂ ਫਿਰੋਜ਼ਪੁਰ ਵਿਖੇ ਦੋ ਨਵੇਂ ਇੰਜੀਨਅਰੀ ਕਾਲਜ ਸਥਾਪਤ ਕਰਨ ਲਈ ਸਰਗਰਮੀ ਨਾਲ ਅੱਗੇ ਵੱਧ ਰਹੀ ਹੈ। ਇਹਨ੍ਹਾਂ ਦੋਹਾਂ ਕਾਲਜਾਂ ਦਾ ਨੀਂਹ ਪੱਥਰ ਸਾਡੇ ਮਾਣਯੋਗ ਮੁੱਖ ਮੰਤਰੀ ਜੀ ਆਪਣੇ ਕਰ-ਕਮਲਾਂ ਨਾਲ ਰਖ ਚੁੱਕੇ ਹਨ ਅਤੇ ਇਸ ਮੰਤਵ ਲਈ 4.20 ਕਰੋੜ ਰੁਪਏ ਦਾ ਉਪਬੰਧ ਕੀਤਾ ਜਾ ਚੁਕਾ ਹੈ। 8.00 ਕਰੋੜ ਰੁਪਏ ਦੀ ਪੂੰਜੀਗਤ ਲਾਗਤ ਵਾਲੀਆਂ ਉਭਰ ਰਹੀ ਤਕਨਾਲੋਜੀ ਦੀਆਂ 4 ਨਵੀਆਂ ਪਾਲਿਟੈਕਨਿਕ ਸੰਸਥਾਵਾਂ ਲਈ 8.05 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ। ਵਿਸ਼ਵ ਬੈਂਕ-ਸਹਾਇਤਾ ਪ੍ਰਾਪਤ ਪ੍ਰਾਜੈਕਟਾਂ ਦੇ ਤਹਿਤ ਲੁਧਿਆਣਾ, ਅੰਮ੍ਰਿਤਸਰ ਅਤੇ ਰੋਪੜ ਵਿਖੇ ਮਹਿਲਾਵਾਂ ਲਈ 3 ਨਵੀਆਂ ਪਾਲਿਟੈਕਨਿਕ ਸੰਸਥਾਵਾਂ

ਕਾਇਮ ਕੀਤੀਆਂ ਜਾ ਰਹੀਆਂ ਹਨ (ਥੰਪਿੰਗ) ਵਿਸ਼ਵ ਬੈਂਕ ਸਕੀਮ ਦੇ ਤਹਿਤ 2.49 ਕਰੋੜ ਰੁਪਏ ਦੀ ਕੁਲ ਲਾਗਤ ਨਾਲ ਮੂਨਕ, ਤਰਨ ਤਾਰਨ, ਟਾਂਡਾ ਉੜਮੁੜ, ਰਾਜਪੁਰਾ ਅਤੇ ਜਗਰਾਉਂ ਵਿਖੇ ਮਹਿਲਾਵਾਂ ਲਈ 5 ਨਵੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਸਥਾਪਤ ਕੀਤੀਆਂ ਗਈਆਂ ਹਨ। ਇਸ ਤੋਂ ਇਲਾਵਾ, ਰਾਜ ਵਿੱਚ 11.86 ਕਰੋੜ ਰੁਪਏ ਦੀ ਲਾਗਤ ਨਾਲ 7 ਨਵੀਆਂ ਸਨਅੱਤੀ ਸਿਖਲਾਈ ਸੰਸਥਾਵਾਂ ਸਥਾਪਤ ਕੀਤੇ ਜਾਣ ਦੀ ਵੀ ਤਜਵੀਜ਼ ਹੈ ਅਤੇ 1994-95 ਵਿਚ ਇਸ ਮੰਤਵ ਲਈ 2.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

**ਖੇਡਾਂ ਅਤੇ ਯੁਵਕ ਸੇਵਾਵਾਂ :**

74. ਰਾਜ ਵਿਚੋਂ ਦਹਿਸ਼ਤਗਰਦੀ ਨੂੰ ਜੜੋਂ ਉਖਾੜਨ ਲਈ ਸਰਕਾਰ ਖੇਡਾਂ ਅਤੇ ਯੁਵਕ ਭਲਾਈ ਸਰਗਰਮੀਆਂ ਨੂੰ ਤੇਜ਼ ਅਤੇ ਕਾਰਗਰ ਹਥਿਆਰ ਵੱਜੋਂ ਸਮਝਦੀ ਹੈ। ਸਿਟੇ ਵਜੋਂ, ਇਸ ਸੈਕਟਰ ਨੂੰ ਪਰਮ ਅਗੇਤ ਦਿਤੀ ਗਈ ਹੈ ਅਤੇ ਇਸ ਲਈ 1993-94 ਵਿੱਚ ਐਲੋਕੇਸ਼ਨ 11.59 ਕਰੋੜ ਰੁਪਏ ਤੋਂ ਵਧਾਕੇ 1994-95 ਵਿੱਚ 13.39 ਕਰੋੜ ਰੁਪਏ ਕਰ ਦਿਤੀ ਗਈ ਹੈ। 1994-95 ਜ਼ਿਲ੍ਹਾ ਪੱਧਰ ਦੇ 2, ਬਲਾਕ ਪੱਧਰ ਦੇ 10 ਅਤੇ ਪਿੰਡ ਪੱਧਰ ਦੇ 132 ਖੇਡ ਮੈਦਾਨ (ਸਟੇਡੀਅਮ) ਬਣਾਉਣ ਲਈ ਫੰਡਾਂ ਦਾ ਉਪਬੰਧ ਕੀਤਾ ਗਿਆ ਹੈ। ਬਾਕੀ ਰਹਿੰਦੇ ਬਲਾਕਾਂ ਨੂੰ ਪੜਾਅਵਾਰ ਢੰਗ ਨਾਲ ਕਵਰ ਕਰਨ ਲਈ ਵੀ ਤਜਵੀਜ਼ ਹੈ।

75. ਨੈਸ਼ਨਲ ਟਾਸਕ ਫੋਰਸ' ਜਿਸ ਦਾ ਨਾਂ ਹੁਣ ਪੰਜਾਬ ਯੁਵਕ ਸਿਖਲਾਈ ਤੇ ਰੋਜ਼ਗਾਰ ਕੇਂਦਰ (ਸੀ-ਪੀ ਵਾਈ ਟੀ.ਈ) ਰੱਖਿਆ ਗਿਆ ਹੈ, ਰਾਜ ਵਿੱਚ ਸਰਹੱਦੀ ਜ਼ਿਲ੍ਹਿਆਂ ਦੇ ਗੁੰਮਰਾਹ ਯੁਵਕਾਂ ਨੂੰ ਉਸਾਰੂ ਅਤੇ ਸਿਰਜਨਾਤਮਕ ਕੰਮਾਂ ਵਿਚ ਲਾਉਣ ਲਈ ਚਾਲੂ ਕੀਤਾ ਗਿਆ ਹੈ। ਹੁਣ ਇਸ ਸਕੀਮ ਦਾ ਵਿਸਤਾਰ ਹੋਰ ਜ਼ਿਲ੍ਹਿਆਂ ਵਿਚ ਵੀ ਕਰ ਦਿੱਤਾ ਗਿਆ ਹੈ। 2.00 ਕਰੋੜ ਰੁਪਏ ਦੀ ਕੁਲ ਖਰਚੇ ਨਾਲ ਵਖ-ਵੱਖ ਖੇਤਰਾਂ ਵਿਚ 7,000 ਯੁਵਕਾਂ ਨੂੰ ਸਿਖਲਾਈ ਦਿਤੇ ਜਾਣ ਦੀ ਸੰਭਾਵਨਾ ਹੈ ਤਾਂ ਜੋ ਉਨ੍ਹਾਂ ਯੁਵਕਾਂ ਨੂੰ 1994-95 ਦੇ ਦੌਰਾਨ ਸਰਕਾਰੀ, ਅਰਧ-ਸਰਕਾਰੀ ਅਤੇ ਸਵੈ-ਰੋਜ਼ਗਾਰਾਂ ਤੇ ਲਗਾਇਆ ਜਾ ਸਕੇ। ਇਹ ਸਿਖਲਾਈ ਥੇਹ-ਕਾਂਜਲਾ, ਜ਼ਿਲ੍ਹਾ ਕਪੂਰਥਲਾ ਅਤੇ ਨਾਭਾ, ਜ਼ਿਲ੍ਹਾ ਪਟਿਆਲਾ ਵਿਖੇ ਦਿਤੀ ਜਾ ਰਹੀ ਹੈ। ਹੋਂਦ ਵਿਚ ਆਉਣ ਉਪਰੰਤ ਸੀ-ਪੀ ਵਾਈ ਟੀ ਈ ਦੁਆਰਾ, ਤਕਰੀਬਨ 16,145 ਯੁਵਕਾਂ ਨੂੰ ਸਿਖਲਾਈ ਦਿੱਤੀ ਜਾ ਚੁੱਕੀ ਹੈ ਅਤੇ ਇਨ੍ਹਾਂ ਵਿਚੋਂ 8,813 ਯੁਵਕਾਂ ਨੂੰ ਸਰਕਾਰੀ/ਅਰਧ-ਸਰਕਾਰੀ ਅਤੇ ਹੋਰਨਾਂ ਸੰਗਠਨਾਤਮਕ ਅਦਾਰਿਆਂ ਵਿਚ ਲਗਾ ਦਿਤਾ ਗਿਆ ਹੈ ਜਦੋਂ ਕਿ ਦਸੰਬਰ, 1993 ਦੇ ਅੰਤ ਤਕ 2,474 ਯੁਵਕਾਂ ਨੇ ਸਵੈ-ਰੋਜ਼ਗਾਰ ਪ੍ਰਾਪਤ ਕਰ ਲਿਆ ਹੈ।

**ਮੈਡੀਕਲ ਤੇ ਪਰਿਵਾਰ ਭਲਾਈ :**

76. ਸਾਲ 1993-94 ਦੇ ਦੌਰਾਨ ਮੈਡੀਕਲ ਤੇ ਪਰਿਵਾਰ ਭਲਾਈ ਵਾਸਤੇ 33.32 ਕਰੋੜ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਸੀ, ਜੋ 1994-95 ਦੇ ਦੌਰਾਨ ਵਧਾ ਕੇ 43.02 ਕਰੋੜ ਰੁਪਏ ਕਰ ਦਿਤੀ ਗਈ ਹੈ। 3.00 ਕਰੋੜ ਰੁਪਏ ਜਲੰਧਰ ਵਿਖੇ ਸਥਾਪਤ ਕੀਤੇ ਜਾ ਰਹੇ ਤਜਵੀਜ਼ਤ

[ਵਿੱਤ ਮੰਤਰੀ ]

ਪੰਜਾਬ ਰਾਜ ਮੈਡੀਕਲ ਵਿਗਿਆਨ ਸੰਸਥਾ, ਜਿਸ ਦਾ ਨੀਂਹ ਪੱਥਰ ਮਾਣਯੋਗ ਮੁੱਖ ਮੰਤਰੀ ਜੀ ਦੁਆਰਾ ਰਖਿਆ ਗਿਆ ਹੈ, ਲਈ ਸਹਾਇਤਾ-ਗਰਾਂਟ ਦੀ ਅਦਾਇਗੀ ਵਾਸਤੇ ਮਖਸੂਸ ਕੀਤੇ ਗਏ ਹਨ। ਇਸ ਵੇਲੇ ਅਸੀਂ ਜਨਤਾ ਨੂੰ 2,852 ਉਪ-ਕੇਂਦਰਾਂ ,1,462 ਡਿਸਪੈਂਸਰੀਆਂ, 484 ਪ੍ਰਾਇਮਰੀ ਸਿਹਤ ਕੇਂਦਰਾਂ,104 ਸਮੂਹਿਕ ਸਿਹਤ ਕੇਂਦਰਾਂ, 50 ਬਿਸਤਰਿਆਂ ਵਾਲੇ 43 ਹਸਪਤਾਲਾਂ,100 ਬਿਸਤਰਿਆਂ ਵਾਲੇ 27 ਹਸਪਤਾਲਾਂ, 200-ਬਿਸਤਰਿਆਂ ਵਾਲੇ 7 ਹਸਪਤਾਲਾਂ ਅਤੇ 400 ਅਤੇ ਇਸ ਤੋਂ ਵੱਧ ਬਿਸਤਰਿਆਂ ਵਾਲੇ 7 ਹਸਪਤਾਲਾਂ ਦੇ ਜ਼ਰੀਏ ਸਿਹਤ ਸੰਭਾਲ ਸਹੂਲਤਾਂ ਮੁਹੱਈਆ ਕਰ ਰਹੇ ਹਾਂ। ਯੋਜਨਾ ਦਾ ਜ਼ਿਆਦਾ ਜ਼ੋਰ ਐਲੋਪੈਥੀ, ਆਯੁਰਵੈਦਿਕ ਅਤੇ ਹੋਮਿਓਪੈਥੀ ਪ੍ਰਣਾਲੀਆਂ ਦੇ ਖੇਤਰਾਂ ਵਿਚਲੀਆਂ ਮੌਜੂਦਾ ਮੈਡੀਕਲ ਸੰਸਥਾਵਾਂ ਨੂੰ ਸੰਗਠਤ ਕਰਨ ਅਤੇ ਮਜ਼ਬੂਤ ਕਰਨ ਉਤੇ ਹੋਵੇਗਾ। ਇਸ ਤੋਂ ਇਲਾਵਾ, ਸ਼ਹਿਰੀ ਗੰਦੀਆਂ ਬਸਤੀਆਂ ਵਿਚ 8 ਨਵੀਆਂ ਡਿਸਪੈਂਸਰੀਆਂ ਖੋਹਲੀਆਂ ਜਾਣਗੀਆਂ ਅਤੇ 50-ਬਿਸਤਰਿਆਂ ਵਾਲੇ ਦੋ ਹਸਪਤਾਲਾਂ ਦਾ ਦਰਜਾ ਵਧਾ ਕੇ ਉਹਨਾਂ ਨੂੰ 100 ਬਿਸਤਰਿਆਂ ਵਾਲੇ ਹਸਪਤਾਲ ਬਣਾ ਦਿਤਾ ਜਾਵੇਗਾ। ਸਾਲਾਨਾ ਯੋਜਨਾ 1994-95 ਵਿੱਚ ਮੌਜੂਦਾ ਮੈਡੀਕਲ ਸੰਸਥਾਵਾਂ ਵਿਚ ਟਾਇਲਟ ਬਣਾਉਣ ਅਤੇ ਸਹਿ-ਸੇਵਕਾਂ (ਅਟੈਂਡੈਂਟਸ) ਦੀਆਂ ਰਿਹਾਇਸ਼-ਗਾਹਾਂ ਉਸਾਰਨ ਲਈ ਨਵੀਂ ਸਕੀਮ ਵਾਸਤੇ ਚੋਖੇ ਫੰਡਾਂ ਦਾ ਉਪਬੰਧ ਕੀਤਾ ਗਿਆ ਹੈ। ਜ਼ਿਲ੍ਹਾ ਪਧਰ ਦੇ ਹਸਪਤਾਲਾਂ ਵਿਚ ਭੌਤਿਕ-ਚਿਕਿਤਸਾ (ਕੁਦਰਤੀ ਇਲਾਜ) (ਫਿਜ਼ਿਓਥੈਰੇਪੀ), ਤੀਬਰ ਸੰਭਾਲ ਯੂਨਿਟ (ਇਨਟਸਿਵ ਕੇਅਰ ਯੂਨਿਟਸ) ਅਤੇ ਮਨੋਵਿਗਿਆਨਕ ਕਲਿਨਿਕ (ਸਾਈਕੈਟ੍ਰਿਕ ਕਲਿਨਿਕਸ) ਅਪਗਰੇਡ, ਸਥਾਪਤ ਅਤੇ ਪ੍ਰਾਪਤ ਕਰਨ ਲਈ 1.63 ਕਰੋੜ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ ਅਤੇ ਅਜਿਹੇ ਦੋ ਯੂਨਿਟ ਸਾਲ 1994-95 ਦੇ ਦੌਰਾਨ ਸਥਾਪਤ ਕੀਤੇ ਜਾਣਗੇ।

77. 6.25 ਕਰੋੜ ਰੁਪਏ ਦੇ ਖਰਚੇ ਨਾਲ ਚੋਣਵੀਆਂ 48 ਸੰਸਥਾਵਾਂ ਵਿਚ ਐਮਰਜੈਂਸੀ ਸੇਵਾਵਾਂ ਦਾ ਸੁਧਾਰ ਕੀਤਾ ਗਿਆ ਹੈ। ਜਿਸ ਵਿਚ ਬਲੱਡ-ਬੈਂਕ, ਟਰਾਮਾਵਾਰਡ, ਟੈਲੀਫੋਨ ਸਹੂਲਤਾਂ ਆਦਿ ਲਈ ਉਪਬੰਧ ਸ਼ਾਮਲ ਹੋਣਗੇ। ਇਹ ਸੰਸਥਾਵਾਂ ਲੋਕਾਂ ਨੂੰ ਰਾਤ ਦਿਨ ਐਮਰਜੈਂਸੀ ਮੈਡੀਕਲ ਸੇਵਾਵਾਂ ਉਪਲੱਬਧ ਕਰਵਾਉਣਗੀਆਂ। 14.60 ਕਰੋੜ ਰੁਪਏ ਦੇ ਖਰਚੇ ਨਾਲ 31 ਸਥਾਨਾਂ ਵਿਖੇ ਬਲੱਡ ਬੈਂਕ ਅਤੇ 26 ਸਥਾਨਾਂ ਵਿਖੇ ਟਰਾਮਾਵਾਰਡ ਬਣਾਉਣ ਲਈ ਨਿਰਮਾਣ ਕਾਰਜ ਪਹਿਲਾਂ ਹੀ ਮੁਕੰਮਲ ਕਰ ਲਏ ਗਏ ਹਨ। ਸਰਕਾਰੀ ਮੈਡੀਕਲ ਕਾਲਜਾਂ ਤੋਂ ਡੈਂਟਲ ਕਾਲਜਾਂ ਦੇ ਸੁਧਾਰ ਵਾਸਤੇ 5.29 ਕਰੋੜ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ। ਰਾਜਿੰਦਰਾ ਮੈਡੀਕਲ ਹਸਪਤਾਲ, ਪਟਿਆਲਾ ਅਤੇ ਮੈਡੀਕਲ ਕਾਲਜ, ਅੰਮ੍ਰਿਤਸਰ ਨਾਲ ਜੁੜੇ ਹਰੇਕ ਹਸਪਤਾਲ ਵਿਚ 70-70 ਬਿਸਤਰੇ ਸ਼ਾਮਲ ਕਰ ਲਏ ਜਾਣ ਦੀ ਤਜਵੀਜ਼ ਹੈ।

**ਦਿਹਾਤੀ ਜਲ ਸਪਲਾਈ**

78. 6,287 ਜਟਿਲ ਅਤੇ ਸਮੱਸਿਆ ਵਾਲੇ ਪਿੰਡਾਂ ਵਿਚੋਂ ਸਰਕਾਰ ਨੇ ਮਿਤੀ 31 ਮਾਰਚ, 1993 ਤਕ 5,679 ਪਿੰਡਾਂ ਲਈ ਪੀਣ ਵਾਲੇ ਸੁਰੱਖਿਅਤ ਪਾਣੀ ਦਾ ਪ੍ਰਬੰਧ ਕਰ ਦਿਤਾ ਹੈ। ਸਾਲ 1994-95 ਦੇ ਦੌਰਾਨ ਐਮ.ਐਲ.ਪੀ.ਅਤੇ ਏ.ਆਰ.ਪੀ ਦੇ ਤਹਿਤ ਬਾਕੀ ਰਹਿੰਦੇ ਸਮੱਸਿਆ ਵਾਲੇ

443 ਪਿੰਡਾਂ ਸਬੰਧੀ ਕੰਮ ਹੱਥ ਵਿਚ ਲੈ ਲਿਆ ਜਾਵੇਗਾ। ਸਾਲ 1994-95 ਦੇ ਦੌਰਾਨ ਦਿਹਾਤੀ ਜਲ ਸਪਲਾਈ ਵਾਸਤੇ 22.50 ਕਰੋੜ ਰੁਪਏ ਦੇ ਖਰਚੇ ਦਾ ਉਪਬੰਧ ਕੀਤਾ ਗਿਆ ਹੈ। ਇਸ ਵਿਚ ਗੈਰ-ਕੰਡੀ ਇਲਾਕਿਆਂ ਵਿਚਲੀ ਦਿਹਾਤੀ ਜਲ ਸਪਲਾਈ ਸਕੀਮਾਂ ਵਿੱਚ ਵਾਧਾ ਕਰਨ ਲਈ 2.00 ਕਰੋੜ ਰੁਪਏ ਦੀ ਰਕਮ ਹੋਰ ਵੀ ਸ਼ਾਮਲ ਹੈ। ਇਸ ਤੋਂ ਇਲਾਵਾ, 1994-95 ਦੇ ਦੌਰਾਨ ਰਾਜ ਦੇ ਨੀਮ-ਪਹਾੜੀ ਇਲਾਕਿਆਂ ਵਿਚਲੇ ਪਿੰਡਾਂ ਲਈ ਦਿਹਾਤੀ ਜਲ ਸਪਲਾਈ ਵਿਚ ਵਾਧਾ ਕਰਨ ਹਿਤ 2.00 ਕਰੋੜ ਰੁਪਏ ਦਾ ਹੋਰ ਉਪਬੰਧ ਕੀਤਾ ਗਿਆ ਹੈ।

**ਮਕਾਨ ਉਸਾਰੀ :**

79. ਪੰਜਾਬ ਦੀਆਂ ਵੱਖ ਵੱਖ ਸ਼ਹਿਰੀ ਮਿਲਖਾਂ ਵਿਚ ਭੌਂ ਪ੍ਰਾਪਤੀ ਦੇ ਸਬੰਧ ਵਿਚ ਸਾਲ 1994-95 ਦੇ ਦੌਰਾਨ 8.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਪੰਜਾਬ ਮਕਾਨ ਉਸਾਰੀ ਬੋਰਡ ਨੇ ਈ.ਡਬਲਿਯੂ.ਐਸ ਮਕਾਨਾਂ ਦੀ ਉਸਾਰੀ ਲਈ ਇਕ ਵਿਸ਼ਾਲ ਪ੍ਰੋਗਰਾਮ ਆਰੰਭ ਕੀਤਾ ਹੈ। ਸਾਲ 1993-96 ਦੇ ਸਮੇਂ ਦੇ ਦੌਰਾਨ 27,000 ਈ.ਡਬਲਿਯੂ.ਐਸ. ਮਕਾਨਾਂ ਦੀ ਉਸਾਰੀ ਕੀਤੀ ਜਾਵੇਗੀ। ਐਪਰ, ਹਰ ਸਾਲ 1994-95 ਲਈ 9,000 ਮਕਾਨਾਂ ਦਾ ਟੀਚਾ ਹੈ। ਇਸ ਮੰਤਵ ਲਈ ਬੋਰਡ ਨੂੰ ਗੈਰ-ਯੋਜਨਾ ਬਜਟ (ਨਾਨ-ਪਲਾਨ-ਬਜਟ) ਵਿਚੋਂ 9.00 ਕਰੋੜ ਰੁਪਏ ਦਾ ਕਰਜ਼ਾ ਦਿਤਾ ਗਿਆ ਹੈ। ਮਕਾਨਾਂ ਲਈ ਸਥਾਨ ਲੈਣ ਵਾਸਤੇ ਸਾਲ 1994-95 ਦੇ ਦੌਰਾਨ ਦਿਹਾਤੀ ਮਕਾਨ ਉਸਾਰੀ ਵਾਸਤੇ 1.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇੰਦਰਾ ਆਵਾਸ ਯੋਜਨਾ ਦੇ ਤਹਿਤ, ਸਾਲ 1994-95 ਦੇ ਦੌਰਾਨ ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਵਾਲੇ ਵਿਅਕਤੀਆਂ ਲਈ 6,000 ਮਕਾਨ ਉਸਾਰੇ ਜਾਣ ਦੀ ਤਜਵੀਜ਼ ਹੈ। ਹਾਊਸਫੈੱਡ 1994-95 ਵਿੱਚ 6,000 ਮਕਾਨਾਂ ਦੀ ਉਸਾਰੀ ਲਈ 34.00 ਕਰੋੜ ਰੁਪਏ ਦੀ ਰਕਮ ਦੇ ਕਰਜ਼ੇ ਦੇਵੇਗੀ। ਸਾਲ 1994-95 ਵਿਚ ਮਕਾਨਾਂ ਦੀ ਉਸਾਰੀ ਲਈ ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਲਵਾਲੇ 4,933 ਲਾਭ-ਪਾਤਰਾਂ ਨੂੰ ਸਹਾਇਤਾ ਦੇਣ ਵਾਸਤੇ 3.70 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

**ਸਮਾਜ ਭਲਾਈ :**

80. ਸਮਾਜ ਭਲਾਈ ਸੈਕਟਰ ਵਾਸਤੇ ਖਰਚਾ 1993-94 ਵਿੱਚ 19.26 ਕਰੋੜ ਰੁਪਏ ਤੋਂ ਵਧਾ ਕੇ 1994-95 ਵਿੱਚ 26.21 ਕਰੋੜ ਰੁਪਏ ਕਰ ਦਿਤਾ ਗਿਆ ਹੈ। 1993-94 ਦੇ ਦੌਰਾਨ ਬੁਢਾਪਾ ਪੈਨਸ਼ਨ ਸਕੀਮ, ਵਿਧਵਾਵਾਂ ਤੇ ਮੁਥਾਜ ਔਰਤਾਂ ਅਤੇ ਸਰੀਰਕ ਤੌਰ ਤੇ ਨਕਾਰਾ ਵਿਅਕਤੀਆਂ ਨੂੰ ਵਿਤੀ ਸਹਾਇਤਾ ਮੁਹੱਈਆ ਕਰਾਉਣ ਲਈ 17.40 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਅਤੇ 1994-95 ਵਿਚ ਇਹ ਉਪਬੰਧ ਵਧਾ ਕੇ 22.38 ਕਰੋੜ ਰੁਪਏ ਕੀਤਾ ਜਾ ਰਿਹਾ ਹੈ। ਇਨ੍ਹਾਂ ਸਕੀਮਾਂ ਅਧੀਨ ਲਾਭਪਾਤਰਾਂ ਦੀ ਗਿਣਤੀ 1,26,381 ਤੱਕ ਪਹੁੰਚ ਜਾਵੇਗੀ। ਰਾਜ ਸਰਕਾਰ ਵਿਧਵਾਵਾਂ ਲਈ ਸ਼ਾਰਟ ਸਟੇਅ ਹੋਮ ਅਤੇ ਲੜਕੀਆਂ ਲਈ ਬਾਲ ਗ੍ਰਹਿ ਕਾਇਮ ਕਰ ਰਹੀ ਹੈ। ਇਸ ਮੰਤਵ ਲਈ 50.00 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਨੇਤਰਹੀਣ ਵਿਅਕਤੀਆਂ

[ਵਿੱਤ ਮੰਤਰੀ ]

ਲਈ ਵਿਦਿਅਕ ਅਤੇ ਲਾਇਬ੍ਰੇਰੀ ਸਹੂਲਤਾਂ ਮੁਹੱਈਆ ਕਰਾਉਣ ਲਈ ਰਾਜ ਸਰਕਾਰ ਲੁਧਿਆਣਾ ਵਿਖੇ ਇਕ ਬਰੇਲ-ਪ੍ਰੈਸ ਲਗਾ ਰਹੀ ਹੈ ਅਤੇ ਸਾਲ 1994-95 ਦੇ ਦੌਰਾਨ ਇਸ ਮੰਤਵ ਲਈ 157.00 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਸ ਤੋਂ ਇਲਾਵਾ, ਸਵੈ-ਇਛੁੱਕ ਸੰਗਠਨਾਂ ਨੂੰ ਨੇਤਰਹੀਣਾਂ, ਨਕਾਰਾ ਅਤੇ ਅਪਾਹਜ਼ ਵਿਅਕਤੀਆਂ ਲਈ ਭਲਾਈ ਦੇ ਕੰਮਾਂ ਵਿਚ ਸ਼ਾਮਲ ਹੋਣ ਵਾਸਤੇ ਉਤਸ਼ਾਹਤ ਕੀਤਾ ਜਾਵੇਗਾ।

81. ਸਾਲ 1993-94 ਦੇ ਦੌਰਾਨ ਰਾਜ ਵਿਚ ਪੰਜਾਬ ਰਾਜ ਮਹਿਲਾ ਕਮਿਸ਼ਨ ਕਾਇਮ ਕੀਤਾ ਗਿਆ ਹੈ। ਇਹ ਕਮਿਸ਼ਨ ਇਕ ਸਲਾਹਕਾਰ-ਸੰਗਠਨ ਵਜੋਂ ਕੰਮ ਕਰੇਗਾ ਅਤੇ ਸਰਕਾਰ ਨੂੰ ਮਹਿਲਾਵਾਂ ਦੀ ਭਲਾਈ ਵਾਸਤੇ ਵਿਨਿਯਮ ਬਣਾਉਣ ਅਤੇ ਵਿਕਾਸ ਨੀਤੀਆਂ ਤਿਆਰ ਕਰਨ ਦੇ ਸਬੰਧ ਵਿਚ ਸਲਾਹ ਵੀ ਦੇਵੇਗਾ।

**ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ:**

82. ਸਾਲ 1994-95 ਲਈ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਵਾਸਤੇ 37.35 ਕਰੋੜ ਰੁਪਏ ਦਾ ਉਪਬੰਧ ਹੈ। ਅਨੁਸੂਚਿਤ ਜਾਤੀਆਂ ਦੇ ਅਜਿਹੇ ਵਿਅਕਤੀ ਜੋ ਗਰੀਬੀ ਰੇਖਾ ਤੋਂ ਹੇਠਾਂ ਹਨ, ਉਹਨਾਂ ਦੇ ਬੈਂਕ ਟਾਈ-ਅਪ ਕਰਜ਼ਾ ਪ੍ਰੋਗਰਾਮ ਦੇ ਤਹਿਤ, ਸਾਲ 1994-95 ਦੇ ਦੌਰਾਨ 25,000 ਲਾਭਪਾਤਰੀ ਕਵਰ ਕੀਤੇ ਜਾਣੇ ਹਨ। ਸਰਕਾਰ ਨੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ 11,956 ਲਾਭਪਾਤਰਾਂ ਦੇ 3.85 ਕਰੋੜ ਰੁਪਏ (ਮੂਲਧਨ) ਅਤੇ 1.40 ਕਰੋੜ ਰੁਪਏ (ਵਿਆਜ) ਦੇ ਕਰਜ਼ੇ ਪਹਿਲਾਂ ਹੀ ਮੁਆਫ ਕਰ ਦਿਤੇ ਹਨ। ਅਨੁਸੂਚਿਤ ਜਾਤੀਆਂ ਨਾਲ ਸਬੰਧਤ 4,933 ਲਾਭਪਾਤਰਾਂ ਲਈ ਪੱਕੇ ਮਕਾਨ ਉਸਾਰਨ ਵਾਸਤੇ ਵਿੱਤੀ ਸਹਾਇਤਾ ਦੇਣ ਲਈ 3.70 ਕਰੋੜ ਰੁਪਏ ਦੀ ਰਕਮ ਤਜਵੀਜ਼ ਕੀਤੀ ਜਾ ਰਹੀ ਹੈ। 6,000 ਘਰਾਂ ਲਈ ਪਾਣੀ ਦੀ ਸਹੂਲਤ ਵਾਲੇ ਪਖਾਨਾਘਰ ਬਣਾਉਣ ਵਾਸਤੇ 1.50 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

83. ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਲਈ ਧਰਮਸ਼ਾਲਾਵਾਂ ਦੀ ਉਸਾਰੀ ਵਾਸਤੇ ਸਹਾਇਤਾ-ਗਰਾਂਟ 30,000 ਰੁਪਏ ਤੋਂ ਵਧਾ ਕੇ 50,000 ਰੁਪਏ ਪ੍ਰਤੀ ਧਰਮਸ਼ਾਲਾ ਕਰ ਦਿਤੀ ਗਈ ਹੈ (ਥੰਪਿੰਗ) ਅਤੇ ਸਾਲ 1994-95 ਦੇ ਦੌਰਾਨ 400 ਨਵੀਆਂ ਧਰਮਸ਼ਾਲਾਵਾਂ ਬਣਾਉਣ ਵਾਸਤੇ 2.00 ਕਰੋੜ ਰੁਪਏ ਦੀ ਰਕਮ ਮਖਸੂਸ ਕੀਤੀ ਗਈ ਹੈ ਅਤੇ ਇਕ ਕਰੋੜ ਰੁਪਏ ਧਰਮਸ਼ਾਲਾਵਾਂ ਦੀ ਮੁਰੰਮਤ ਵਾਸਤੇ ਵੀ ਰਖੇ ਗਏ ਹਨ। (ਥੰਪਿੰਗ) ਜ਼ਿਲ੍ਹਾ ਸਦਰਮੁਕਾਮਾਂ ਵਿਖੇ ਡਾ.ਬੀ.ਆਰ.ਅੰਬੇਦਕਰ ਭਵਨਾਂ ਦੀ ਉਸਾਰੀ ਲਈ 2.00 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ (ਥੰਪਿੰਗ)। ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਵਾਲੇ 10,76,000 ਵਿਦਿਆਰਥੀਆਂ ਨੂੰ ਮੁਫਤ ਕਿਤਾਬਾਂ ਵੰਡਣ ਲਈ 7.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। (ਥੰਪਿੰਗ) ਪ੍ਰਾਇਮਰੀ ਜਮਾਤਾਂ ਵਿੱਚ ਪੜ੍ਹ ਰਹੀਆਂ ਅਨੁਸੂਚਿਤ ਜਾਤੀਆਂ ਦੀਆਂ 2.67 ਲੱਖ ਵਿਦਿਆਰਥਣਾਂ ਨੂੰ ਹਾਜ਼ਰੀ ਵਜ਼ੀਫੇ ਦੇਣ ਵਾਸਤੇ

8.00 ਕਰੋੜ ਰੁਪਏ ਰਖੇ ਗਏ ਹਨ। (ਥੰਪਿੰਗ)। ਸਰਕਾਰ ਨੇ ਅਨੁਸੂਚਿਤ ਜਾਤੀਆਂ ਦੀ ਭਲਾਈ ਸਬੰਧੀ ਵਿਸ਼ੇਸ਼ ਕੰਪੋਨੈਂਟ ਯੋਜਨਾ ਅਤੇ ਵਿਸ਼ੇਸ਼ ਕੇਂਦਰੀ ਸਹਾਇਤਾ ਸਕੀਮਾਂ ਭਲਾਈ ਵਿਭਾਗ ਨੂੰ ਤਬਦੀਲ ਕਰਨ ਦਾ ਫੈਸਲਾ ਕਰ ਦਿਤਾ ਹੈ ਤਾਂ ਜੋ ਇਨ੍ਹਾਂ ਸਕੀਮਾਂ ਦਾ ਲਾਭ ਪੂਰੀ ਤਰ੍ਹਾਂ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਤਕ ਪਹੁੰਚ ਸਕੇ।

84. ਰਾਜ ਸਰਕਾਰ ਨੇ ਪੰਜਾਬ ਰਾਜ ਪੱਛੜੀਆਂ ਸ਼੍ਰੇਣੀਆਂ ਕਮਿਸ਼ਨ ਦਾ ਗਠਨ ਕੀਤਾ ਹੈ ਜਿਸਦਾ ਚੇਅਰਮੈਨ ਹਾਈ ਕੋਰਟ ਦਾ ਜੱਜ ਜਾਂ ਸੀਨੀਅਰ ਆਈ.ਏ.ਐਸ. ਅਫਸਰ ਹੋਵੇਗਾ। ਇਹ ਕਮਿਸ਼ਨ ਰਾਜ ਵਿਚਲੀਆਂ ਪਛੜੀਆਂ ਸ਼੍ਰੇਣੀਆਂ ਦੀ ਸ਼ਨਾਖਤ ਕਰਨ ਸਬੰਧੀ ਰਾਜ ਸਰਕਾਰ ਨੂੰ ਆਪਣੀ ਸਲਾਹ ਦੇਵੇਗਾ। ਭਾਰਤ ਦੇ ਸੁਪਰੀਮ ਕੋਰਟ ਦੇ ਫੈਸਲੇ ਅਨੁਸਾਰ ਪੱਛੜੀਆਂ ਸ਼੍ਰੇਣੀਆਂ ਦੀ ਸਲਾਨਾ ਆਮਦਨ ਸੀਮਾ 10,000 ਰੁਪਏ ਤੋਂ ਵਧਾ ਕੇ ਇਕ ਲੱਖ ਰੁਪਏ ਕਰ ਦਿਤੀ ਗਈ ਹੈ। (ਥੰਪਿੰਗ)

**ਰੱਖਿਆ ਸਵਾਵਾਂ ਭਲਾਈ :**

85. ਸਰਕਾਰ ਸਾਬਕਾ ਫੌਜੀਆਂ ਦੇ ਮੁੜ-ਵਸੇਬੇ ਕੰਮ ਵਿਚ ਡੂੰਘੀ ਦਿਲਚਸਪੀ ਲੈ ਰਹੀ ਹੈ। ਸਾਲ 1993-94 ਦੇ ਦੌਰਾਨ 1.48 ਕਰੋੜ ਰੁਪਏ ਦੇ ਪਰਵਾਨਿਤ ਖਰਚੇ ਦੇ ਮੁਕਾਬਲੇ 1994-95 ਵਿਚ 2.26 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ। ਪੰਜਾਬ ਭਾਰਤ ਦੀ ਖੜਗ-ਭੁਜਾ ਹੈ ਅਤੇ ਸਾਨੂੰ ਆਪਣੇ ਉਨ੍ਹਾਂ ਸੂਰਬੀਰ ਪੁੱਤਰਾਂ ਉਤੇ ਮਾਣ ਹੈ ਜਿਨ੍ਹਾਂ ਨੇ ਮਾਤ-ਭੂਮੀ ਦੀ ਰਾਖੀ ਲਈ ਦੇਸ਼ ਦੀ ਸੁਰਖਿਆ ਅਤੇ ਅਖੰਡਤਾ ਵਾਸਤੇ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ ਹਨ। ਉਨ੍ਹਾਂ ਦੀ ਯਾਦ ਵਿਚ ਪੰਜਾਬ ਸਰਕਾਰ ਨੇ ਲੁਧਿਆਣਾ ਵਿਖੇ ਇਕ ਅਜਿਹਾ ਅਜਾਇਬਘਰ (ਮਿਊਜ਼ੀਅਮ-ਫਾਰ ਦਾ ਵਾਰ ਹੀਰੋਜ਼) ਉਸਾਰਨ ਦਾ ਫੈਸਲਾ ਕੀਤਾ ਹੈ ਜੋ ਨਾ ਕੇਵਲ ਭਾਰਤ ਵਿਚ ਹੀ ਸਗੋਂ ਸਮੁੱਚੇ ਏਸ਼ੀਆ ਵਿਚ ਆਪਣੀ ਮਿਸਾਲ ਆਪ ਹੋਵੇਗਾ (ਥੰਪਿੰਗ) ਸਾਲ 1994-95 ਵਿਚ ਇਸ ਮੰਤਵ ਲਈ 90.00 ਲੱਖ ਰੁਪਏ ਤਜਵੀਜ਼ ਕੀਤੇ ਗਏ ਹਨ। ਇਸ ਤੋਂ ਇਲਾਵਾ, ਰਖਿਆ ਅਤੇ ਪੈਰਾ ਮਿਲਟਰੀ ਫੋਰਸਾਂ ਦੇ ਤਕਨੀਕੀ ਅਤੇ ਗੈਰ-ਤਕਨੀਕੀ ਕਿੱਤਿਆਂ ਵਿਚ ਦਾਖਲੇ ਸਮੇਂ ਸਾਬਕਾ ਫੌਜੀਆਂ ਦੇ ਬਚਿਆਂ ਨੂੰ ਸਿਖਲਾਈ ਦੇਣ ਲਈ 64.20 ਲੱਖ ਰੁਪਏ ਦਾ ਉਪਬੰਧ ਵੀ ਕੀਤਾ ਗਿਆ ਹੈ।

**ਕਲਾ ਤੇ ਸਭਿਆਚਾਰ :**

86. ਪੰਜਾਬ ਦਾ ਅਮੀਰ ਸਭਿਆਚਾਰਕ ਵਿਰਸਾ ਹੈ ਅਤੇ 1994-95 ਦੇ ਦੌਰਾਨ ਅਸੀਂ ਪੰਜਾਬੀ ਸਭਿਆਚਾਰ, ਇਸ ਦੀਆਂ ਰਿਵਾਇਤਾਂ ਅਤੇ ਇਸਦੇ ਵਿਰਸੇ ਦਾ ਵਿਕਾਸ ਰਾਜ ਪੱਧਰ ਤੋਂ ਇਲਾਵਾ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਉਤੇ ਵੀ ਕਰਨ ਲਈ ਵਧੇਰੇ ਜ਼ੋਰ ਦੇਵਾਂਗੇ। ਇਸਦੇ ਅਨੁਸਾਰ ਹੀ ਖਰਚ 133.48 ਲੱਖ ਰੁਪਏ (1993-94) ਤੋਂ ਵਧਾ ਕੇ 383.60 ਲੱਖ ਰੁਪਏ (1994-95) ਕੀਤਾ ਜਾ ਰਿਹਾ ਹੈ। 52 ਪੁਰਾਤਨ, ਇਤਿਹਾਸਕ, ਅਤੇ ਪੁਰਾਤੱਤਵੀ ਸਮਾਰਕਾਂ ਦੀ

[ਵਿੱਤ ਮੰਤਰੀ ]

ਦੇਖਭਾਲ, ਸੰਭਾਲ ,ਸੁਰੱਖਿਆ ਆਦਿ ਵਾਸਤੇ 45.00 ਲੱਖ ਰੁਪਏ ਤਜਵੀਜ਼ ਕੀਤੇ ਗਏ ਹ ਲੁਧਿਆਣਾ ਵਿਖੇ ਸਾਹਿਰ ਲੁਧਿਆਣਵੀ ਸਭਿਆਚਾਰਕ ਕੇਂਦਰ ਸਥਾਪਤ ਕਰਨ ਲਈ 1.( ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। (ਥੰਪਿੰਗ)

87. ਮਾਣਯੋਗ ਮੈਂਬਰ ਸਾਹਿਬਾਨ ਉਨ੍ਹਾਂ 66 ਨਾਮਧਾਰੀ ਸਿੱਖਾਂ ਦੁਆਰਾ ਆਪਣੇ ਜੀਵਨ ਦੀ ਦਿਤੀ ਅਦੁੱਤੀ ਕੁਰਬਾਨੀ ਤੋਂ ਭਲੀਭਾਂਤ ਵਾਕਿਫ ਹਨ ਜਿਨ੍ਹਾਂ ਨੂੰ ਫਰੰਗੀਆਂ ਨੇ ਬੇਰਹਿਮੀ ਨਾਲ 18 ਜਨਵਰੀ, 1872 ਨੂੰ ਮਲੇਰਕੋਟਲਾ ਵਿਖੇ ਤੋਪਾਂ ਨਾਲ ਉੜਾ ਦਿਤਾ ਸੀ। ਮੁੱਖ ਮੰਤਰੀ ਜੀ ਦੀ ਪਹਿਲਕਦਮੀ ਸਦਕਾ ਅਤੇ ਉਨ੍ਹਾਂ ਦੀ ਸੁਚੱਜੀ ਅਗਵਾਈ ਹੇਠ ਪੰਜਾਬ ਰਾਜ ਸਰਕਾਰ ਦੁਆਰਾ ਬਣਾਈ ਗਈ ਕੂਕਾ-ਸ਼ਹੀਦ ਯਾਦਗਾਰ ਕਮੇਟੀ ਵਲੋਂ ਉਨ੍ਹਾਂ ਸ਼ਹੀਦਾਂ ਦੀ ਯਾਦ ਵਿਚ 1.72 ਕਰੋੜ ਦੀ ਲਾਗਤ ਨਾਲ ਇਕ ਯਾਦਗਾਰ ਬਣਾਈ ਜਾ ਰਹੀ ਹੈ (ਥੰਪਿੰਗ।)ਰਾਜ ਸਰਕਾਰ ਨੇ ਇਸ ਮੰਤਵ ਲਈ ਪਹਿਲਾਂ ਹੀ ਗੈਰ-ਯੋਜਨਾ ਤੋਂ 15.00 ਲੱਖ ਰੁਪਏ ਰਿਲੀਜ਼ ਕਰ ਦਿਤੇ ਹਨ।

**ਸੈਰ-ਸਪਾਟਾ ।**

88. ਪੰਜਾਬ ਵਿਚ ਆਮ ਵਰਗੇ ਹਾਲਾਤ ਦੀ ਬਹਾਲੀ, ਇਸ ਗੱਲ ਤੋਂ ਜ਼ਾਹਰ ਹੈ ਕਿ ਰਾਜ ਵਿਚ ਲੋਕਪ੍ਰਿਯ ਸਰਕਾਰ ਦੇ ਕਾਰਜਭਾਰ ਸੰਭਾਲਣ ਤੋਂ ਮਗਰੋਂ ਦੇਸੀ ਤੇ ਬਦੇਸ਼ੀ ਸੈਲਾਨੀਆਂ ਦਾ ਰਾਜ ਵਿਚ ਭਾਰੀ ਆਗਮਨ ਹੋਇਆ ਹੈ। ਸੈਲਾਨੀਆਂ ਦੀਆਂ ਸਹੂਲਤਾਵਾਂ ਵਿਚ ਵਾਧਾ ਕਰਨ ਦੇ ਵਿਚਾਰ ਨਾਲ, ਸਰਕਾਰ ਨੇ 1993-94 ਦੇ ਦੌਰਾਨ 1.98 ਕਰੋੜ ਰੁਪਏ ਦੀ ਲਾਗਤ ਨਾਲ ਚਾਰ ਨਵੇਂ ਟੂਰਿਸਟ ਕੰਪਲੈਕਸ ਬਣਾਏ ਹਨ ਯਾਨਿ ਹੁਸ਼ਿਆਰਪੁਰ ਵਿਖੇ ਲਾਜਵੰਤੀ, ਜਲੰਧਰ ਵਿਖੇ ਸੁਖਚੈਨ, ਮੋਗਾ ਵਿਖੇ ਕਨੇਰ ਅਤੇ ਨਿਦਾਮਪੁਰ ਵਿਖੇ ਚਾਂਦਨੀ। ਸਾਲ 1994-95 ਵਿਚ ਭਾਰਤ ਸਰਕਾਰ ਦੀ ਮਦਦ ਨਾਲ ਮੋਹਾਲੀ, ਗੁਰਦਾਸਪੁਰ, ਬਰਨਾਲਾ, ਮਾਨਸਾ, ਪਟਿਆਲਾ, ਕਪੂਰਥਲਾ, ਨਵਾਂ ਸ਼ਹਿਰ, ਤਲਵੰਡੀ ਸਾਬੋ ਵਿਖੇ ਨਵੇਂ ਟੂਰਿਸਟ ਕੰਪਲੈਕਸ ਅਤੇ ਰੋਪੜ ਵਿਖੇ ਫਲੋਟਿੰਗ ਟੂਰਿਸਟ ਕੰਪਲੈਕਸ ਬਣਾਏ ਜਾਣ ਦੀ ਵੀ ਤਜਵੀਜ਼ ਹੈ। (ਥੰਪਿੰਗ) ਇਸ ਤੋਂ ਇਲਾਵਾ, ਪਠਾਨਕੋਟ ਤੇ ਸਰਹੰਦ ਵਿਖੇ ਮੌਜੂਦਾ ਟੂਰਿਸਟ ਕੰਪਲੈਕਸਾਂ ਦਾ ਹੋਰ ਵਿਸਤਾਰ ਕੀਤਾ ਜਾਵੇਗਾ। ਰਾਜਪੁਰਾ, ਕੀਰਤਪੁਰ ਸਾਹਿਬ, ਦੋਰਾਹਾ, ਜਲੰਧਰ ਬਾਈ-ਪਾਸ ਦੇ ਮਹੱਤਵਪੂਰਨ ਹਾਈਵੇਜ਼ ਉਤੇ ਟੂਰਿਸਟ ਕੰਪਲੈਕਸ ਖੋਲ੍ਹਕੇ ਸੈਲਾਨੀਆਂ ਨੂੰ ਸਫਰ ਦੌਰਾਨ ਸਹੂਲਤਾਂ ਮੁਹੱਈਆ ਕਰਵਾਈਆਂ ਜਾਣਗੀਆਂ ਅਤੇ ਕੇਂਦਰ ਸਰਕਾਰ ਨਾਲ ਹਿੱਸਾ ਆਧਾਰ ਤੇ ਮਾਧੋਪੁਰ ਵਿਖੇ ਇਕ ਟਾਪੂ ਨੁਮਾ (ਆਈਲੈਂਡ) ਰੈਸਟੋਰੈਂਟ ਬਣਾ ਕੇ, ਸੈਲਾਨੀਆਂ ਨੂੰ ਹੋਰ ਸੁਵਿਧਾਵਾਂ ਮੁਹੱਈਆ ਕਰਵਾਈਆਂ ਜਾਣਗੀਆਂ (ਥੰਪਿੰਗ।) ਹੋਟਲ ਉਦਯੋਗ ਨੂੰ ਉਤਸ਼ਾਹ ਲਈ ਇਸ ਵਿਚ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਦੇ ਵਿਚਾਰ ਨਾਲ ਗੁਰਦਾਸਪੁਰ ਵਿਖੇ ਹੋਟਲ ਪ੍ਰਬੰਧ ਤੇ ਭੋਜਨ ਬਣਾਉਣ ਦੀ ਸੰਸਥਾ (ਐਨ ਇਂਸਟੀਚਿਊਟ ਆਫ ਹੋਟਲ ਮੈਨੇਜਮੈਂਟ ਐਂਡ ਕੇਟਰਿੰਗ ਨਿਊਟ੍ਰੀਸ਼ਨ) ਸਥਾਪਤ ਕੀਤੇ ਜਾਣ ਦੀ ਤਜਵੀਜ਼ ਹੈ । ਇਹ ਸੰਸਥਾ ਕੇਂਦਰੀ ਸਹਾਇਤਾ ਨਾਲ ਕਾਇਮ ਕੀਤੀ ਜਾਵੇਗੀ ।

**ਵਿਕੇਂਦਰੀਕ੍ਰਿਤ ਯੋਜਨਾਬੰਦੀ :**

89. ਸਾਡੀ ਸਰਕਾਰ ਵਿਕੇਂਦਰੀਕ੍ਰਿਤ ਯੋਜਨਾਬੰਦੀ ਰਾਹੀਂ ਲੋਕ ਰਾਜ ਨੂੰ ਮੁਢਲੀ ਪੱਧਰ ਤਕ ਲੈ ਗਈ ਹੈ। ਕਾਫੀ ਗਿਣਤੀ ਵਿਚ ਪਲਾਨ ਸਕੀਮਾਂ, ਜਿਹਨਾਂ ਦਾ ਪਹਿਲਾਂ ਰਾਜ ਪਧਰ ਤੇ ਨਿਰੀਖਣ ਕੀਤਾ ਜਾਂਦਾ ਸੀ ਤੇ ਜੋ ਪਹਿਲਾਂ ਰਾਜ ਪੱਧਰ ਤੇ ਹੀ ਲਾਗੂ ਕੀਤੀਆਂ ਜਾਂਦੀਆਂ ਸੀ, ਉਹਨਾਂ ਨੂੰ ਜ਼ਿਲ੍ਹਾ ਯੋਜਨਾਬੰਦੀ ਤੇ ਵਿਕਾਸ ਬੋਰਡਾਂ, ਜਿਨ੍ਹਾਂ ਦੀ ਪ੍ਰਧਾਨਗੀ ਕੇਬਨਿਟ/ਰਾਜ ਮੰਤਰੀ ਸਾਹਿਬਾਨ ਦੁਆਰਾ ਕੀਤੀ ਜਾਂਦੀ ਹੈ, ਅਧੀਨ ਜ਼ਿਲ੍ਹਾ ਪਧਰ ਤੇ ਲੈ ਜਾਇਆ ਗਿਆ ਹੈ। ਇਨ੍ਹਾਂ ਬੋਰਡਾਂ ਪਾਸ ਕਾਫੀ ਪ੍ਰਬੰਧਕੀ ਅਤੇ ਵਿੱਤੀ ਇਖਤਿਆਰ ਹਨ । ਜ਼ਿਲ੍ਹਾ ਪੱਧਰ ਉਤੇ ਇਨ੍ਹਾਂ ਸਕੀਮਾਂ ਨੂੰ ਤਬਦੀਲ ਕਰਨ ਉਪਰੰਤ ਇਨ੍ਹਾਂ ਦੀ ਤਾਮੀਲ ਅਤੇ ਵਾਸਤਵਿਕ ਪ੍ਰਾਪਤੀਆਂ ਵਿਚ ਚੋਖਾ ਸੁਧਾਰ ਹੋਇਆ ਹੈ। 1993-94 ਵਿਚ ਜ਼ਿਲ੍ਹਾ ਯੋਜਨਾ ਸਕੀਮਾਂ ਹਿਤ ਅੰਤਮ ਖਰਚੇ ਵਜੋਂ 215.49 ਕਰੋੜ ਦਾ ਉਪਬੰਧ ਕੀਤਾ ਗਿਆ ਸੀ ਅਤੇ 1994-95 ਵਿਚ ਇਹ ਉਪਬੰਧ 244.25 ਕਰੋੜ ਰੁਪਏ ਤਕ ਵਧਾ ਦਿਤਾ ਗਿਆ ਹੈ। ਇਸ ਤੋਂ ਇਲਾਵਾ, ਜ਼ਿਲ੍ਹਾ ਯੋਜਨਾਬੰਦੀ ਤੇ ਵਿਕਾਸ ਬੋਰਡ ਦਿਹਾਤੀ ਵਿਕਾਸ ਫੰਡ ਵਿਚੋਂ 100.00 ਕਰੋੜ ਰੁਪਏ ਤੋਂ ਵੱਧ ਰਕਮ ਦੀ ਵਰਤੋਂ ਦੀ ਨਿਗਰਾਨੀ ਤੇ ਨਿਰੀਖਣ ਕਰ ਦਿਤੀ ਹੈ।

**ਕੁਝ ਵਿਸ਼ੇਸ਼ ਲਾਭ :**

90. ਰਾਜ ਦੀ ਆਰਥਿਕ ਬਿਹਤਰੀ ਦੇ ਕੰਮ ਵਿੱਚ ਸਰਕਾਰੀ ਏਜੰਸੀਆਂ ਅਤੇ ਵੱਡੀ ਗਿਣਤੀ ਵਿੱਚ ਵਿਅਕਤੀ ਅਤੇ ਸੰਸਥਾਵਾਂ ਸ਼ਾਮਲ ਹਨ। ਵਿਕਾਸ ਦੇ ਕਾਰਜ ਵਿੱਚ ਬਰਾਬਰ ਦੇ ਹਿੱਸੇਦਾਰ ਵਜੋਂ ਇਹ ਏਜੰਸੀਆਂ ਅਤੇ ਸੰਸਥਾਵਾਂ ਆਪਣੇ ਆਪਣੇ ਅਦਾਰਿਆਂ ਵਿੱਚ ਬੜੀ ਲਗਨ ਨਾਲ ਕੰਮ ਕਰ ਰਹੀਆਂ ਹਨ। ਸਰਕਾਰ ਇਨ੍ਹਾਂ ਸ਼੍ਰੇਣੀਆਂ ਨੂੰ ਉਨ੍ਹਾਂ ਦੇ ਯਤਨ ਵਿੱਚ ਸਹਾਇਤਾ ਦੇਣਾ ਚਾਹੁੰਦੀ ਹੈ ਅਤੇ ਇਸ ਲਈ ਅਸੀਂ ਸਾਲ 1994-95 ਦੇ ਦੌਰਾਨ ਨਿਮਨ ਅਨੁਸਾਰ ਕੁਝ ਵਿਸ਼ੇਸ਼ ਲਾਭ ਮੁਹੱਈਆ ਕਰਵਾਉਣ ਦੀ ਤਜਵੀਜ਼ ਹੈ :—

(1) ਸਾਡੀ ਸਰਕਾਰ ਨੇ ਕਰ ਚੋਰੀ ਨੂੰ ਰੋਕਣ, ਚੋਰ ਮੋਰੀਆਂ ਨੂੰ ਬੰਦ ਕਰਨ ਦੇ ਵਿਚਾਰ ਨਾਲ ਵਿਕਰੀ ਕਰ ਅਤੇ ਹੋਰ ਮਸਲਿਆਂ ਦੇ ਸਬੰਧ ਵਿਚ ਵਿਧੀਆਂ ਨੂੰ ਸਰਲ ਅਤੇ ਸੁਚੱਜਿਆ ਬਣਾਉਣ ਲਈ ਕਈ ਕਦਮ ਉਠਾਏ ਹਨ। ਰਾਜ ਵਿਚ 'ਇਨਸ-ਪੈਕਟਰੀ ਰਾਜ' ਦੇ ਪ੍ਰਭਾਵ ਨੂੰ ਘਟਾਉਣ ਲਈ ਵੀ ਕਈ ਉਪਾਅ ਕੀਤੇ ਗਏ ਸਨ। ਇਹ ਪਾਲਸੀ ਅਗਲੇ ਸਾਲ ਵਿਚ ਵੀ ਲਾਗੂ ਰਖੀਂ ਜਾਵੇਗੀ। ਸਰਕਾਰੀ ਵਿਕਰੀ ਕਰ ਫਾਰਮ ਐਸ.ਟੀ.22 ਏ ਨੂੰ ਸਾਲ 1994-95 ਵਿਚ ਸਮਾਪਤ ਕਰ ਦਿਤਾ ਜਾਵੇਗਾ। ਇਸ ਨਾਲ ਵਪਾਰੀ ਵਰਗ ਦੀ ਸਭ ਤੋਂ ਵੱਡੀ ਪ੍ਰੇਸ਼ਾਨੀ ਤੇ ਮੁਸੀਬਤ ਦੂਰ ਹੋ ਜਾਵੇਗੀ। ਲੱਖਾਂ ਵਪਾਰੀ ਸੁੱਖ ਦਾ ਸਾਹ ਲੈਣਗੇ । ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ, ਪੰਜਾਬ ਵਪਾਰੀਆਂ ਦੀ ਇਸ ਵੱਡੀ ਮੰਗ ਨੂੰ ਪੂਰਾ ਕਰਨ ਦੇ ਬੜੇ ਚਾਹਵਾਨ ਸਨ।

[ ਵਿੱਤ ਮੰਤਰੀ ]

(2) ਚਾਲੂ ਸਾਲ ਵਿੱਚ ਰਾਜ ਦੇ ਸਿਨਮਾ ਘਰਾਂ ਦੇ ਸਬੰਧ ਵਿਚ ਯਕ ਮੁਸ਼ਤ ਮਨੋਰੰਜਨ ਕਰ ਲਾਗੂ ਕੀਤੇ ਜਾਣ ਨਾਲ ਇਸ ਖੇਤਰ ਵਿਚ ਕਰ-ਢਾਂਚਾ ਯੁਕਤੀਸੰਗਤ ਹੋ ਜਾਵੇਗਾ ਅਤੇ ਇਸ ਨਾਲ ਸਿਨਮਾਂ ਮਾਲਕਾਂ ਨੂੰ ਦਰਪੇਸ਼ ਕੁਝ ਸਮੱਸਿਆਵਾਂ ਵੀ ਖਤਮ ਹੋ ਜਾਣਗੀਆਂ। ਸਿਨਮਾਂ ਮਾਲਕ ਯਕਮੁਸ਼ਤ ਲੈਵੀ ਘਟਾਉਣ ਲਈ ਮੰਗ ਕਰਦੇ ਹਨ। ਸਿਨਮਾਂ ਮਾਲਕਾਂ ਨੇ ਪ੍ਰਤੀ ਬੇਨਤੀ ਕੀਤੀ ਕਿ ਕੇਵਲ ਟੀ.ਵੀ. ਤੇ ਡਿਸ਼ ਐਨਟੀਨਾ ਦੇ ਆਉਣ ਨਾਲ ਵਪਾਰ ਤੇ ਪ੍ਰਤੀਕੂਲ ਪ੍ਰਭਾਵ ਪਿਆ ਹੈ। ਇਸ ਉਦਯੋਗ ਨੂੰ ਦਰਪੇਸ਼ ਮਸਲਿਆਂ ਨੂੰ ਵਿਚਾਰ ਗੋਚਰੇ ਰਖਦਿਆਂ ਹੋਇਆ ਮੈਂ ਯਕਮੁਸ਼ਤ ਲੈਵੀ ਲਾਉਣ ਵੀ ਤਜਵੀਜ਼ ਰਖਦਾ ਹਾਂ।

(3) ਰਾਜ ਦੇ ਨੀਮ ਪਹਾੜੀ ਇਲਾਕੇ ਵਿਚ ਸਰਕਾਰ ਦੁਆਰਾ ਪਿਛਲੇ ਸਾਲਾਂ ਦੇ ਦੌਰਾਨ ਬਹੁਤ ਸਾਰੇ ਪ੍ਰੋਤਸਾਹਨ ਉਪਲੱਬਧ ਕਰਵਾਏ ਜਾਣ ਦੇ ਬਾਵਜੂਦ ਉਚਿੱਤ ਉਦਯੋਗਿਕ ਪੂੰਜੀਨਿਵੇਸ਼ ਨਹੀਂ ਹੋਇਆ ਹੈ। ਇਸ ਇਲਾਕੇ ਵਿੱਚ ਵਾਜਬ ਦਰਾਂ ਤੇ ਜ਼ਮੀਨ ਦੀ ਸਹਿਜ ਉਪਲਬਧੱਤਾ ਦੇ ਰੂਪ ਵਿੱਚ ਇਕ ਵਿਸ਼ੇਸ਼ ਲਾਭ ਹੈ। ਇਹ ਇਲਾਕਾ ਉਦਯੋਗਿਕ ਤੌਰ ਤੇ ਪੱਛੜਿਆ ਹੋਇਆ ਹੈ। ਸਰਕਾਰ ਇਨ੍ਹਾਂ ਇਲਾਕਿਆਂ ਦਾ ਵਿਕਾਸ ਵੇਖਣਾ ਚਾਹੁੰਦੀ ਹੈ। ਇਸ ਅਨੁਸਾਰ, ਮੈਂ ਸਾਲ 1994-95 ਵਿਚ ਹੁਸ਼ਿਆਰਪੁਰ ਜ਼ਿਲ੍ਹੇ ਦੇ ਨੀਮ ਪਹਾੜੀ ਇਲਾਕੇ ਵਿਚ ਇਕ ਉਦਯੋਗਿਕ ਵਿਕਾਸ ਕੇਂਦਰ ਸਥਾਪਤ ਕਰਨ ਦੀ ਤਜਵੀਜ਼ ਕਰਦਾ ਹਾਂ।

(4) ਰਾਜ ਵਿਚ ਘੱਟੋ ਘੱਟ ਉਜ਼ਰਤਾਂ ਵਿਚ ਪਿਛਲੀ ਵਾਰ ਸੋਧ 1 ਸਤੰਬਰ, 1989 ਨੂੰ ਕੀਤੀ ਗਈ ਸੀ। ਇਨ੍ਹਾਂ ਸਾਲਾਂ ਦੌਰਾਨ ਕੀਮਤਾਂ ਵਿਚ ਬਹੁਤ ਜ਼ਿਆਦਾ ਵਾਧਾ ਹੋਇਆ ਹੈ। ਇਸ ਨਾਲ ਮਜ਼ਦੂਰ ਵਰਗ ਦੇ ਜੀਵਨ ਮਿਆਰ ਤੇ ਪ੍ਰਤੀਕੂਲ ਪ੍ਰਭਾਵ ਪਿਆ ਹੈ। ਸਰਕਾਰ ਮਹਿਸੂਸ ਕਰਦੀ ਹੈ ਕਿ ਘੱਟੋ ਘੱਟ ਉਜਰਤਾਂ ਵਿਚ ਸੋਧ ਕਰਕੇ ਇਹ ਵਧਾਉਣੀਆਂ ਬਣਦੀਆਂ ਹਨ। ਮਜ਼ਦੂਰ ਵਰਗ ਵਿਕਾਸ ਦੀ ਰੀੜ੍ਹ ਦੀ ਹੱਡੀ ਹੈ ਅਤੇ ਇਸਦਾ ਰਾਜ ਦੇ ਭਵਿੱਖ ਨੂੰ ਸ਼ਾਨਦਾਰ ਬਣਾਉਣ ਵਿਚ ਮਹੱਤਵਪੂਰਣ ਯੋਗਦਾਨ ਰਹਿੰਦਾ ਹੈ। ਇਸ ਲਈ ਪੰਜਾਬ ਸਰਕਾਰ ਸਾਲ 1994-95 ਦੇ ਦੌਰਾਨ ਨਿਸ਼ਚਤ ਹੀ ਘੱਟੋ-ਘੱਟ ਉਜ਼ਰਤਾਂ ਵਿਚ ਛੇਤੀ ਤੋਂ ਛੇਤੀ ਵਾਧਾ ਕਰਕੇ ਮਜ਼ਦੂਰ ਵਰਗ ਦੇ ਪ੍ਰਤੀ ਆਪਣੇ ਫਰਜ਼ ਨੂੰ ਪੂਰੀ ਤਰ੍ਹਾਂ ਨਿਭਾਵੇਗੀ।

(5) ਸਰਕਾਰ ਮਹਿਸੂਸ ਕਰਦੀ ਹੈ ਕਿ ਲੋਕਾਂ ਦੀਆਂ ਸ਼ਿਕਾਇਤਾਂ ਨੂੰ ਸਾਰਥਕ ਤਰੀਕੇ ਨਾਲ ਦੂਰ ਕੀਤਾ ਜਾਣਾ ਚਾਹੀਦਾ ਹੈ। ਕਰਮਚਾਰੀਆਂ ਵਿਰੁੱਧ ਸ਼ਿਕਾਇਤਾਂ ਦੀ ਸਹੀ ਢੰਗ ਨਾਲ ਜਾਂਚ ਕਰਵਾ ਕੇ ਤਰਕਪੂਰਨ ਸਿਟੇ ਤੇ ਲਿਆਂਦੀ ਜਾਣੀ

ਚਾਹੀਦੀ ਹੈ। ਇਸ ਲਈ ਭਰਿਸ਼ਟਾਚਾਰ ਨੂੰ ਖਤਮ ਕਰਨ ਲਈ ਠੋਸ ਤੇ ਪ੍ਰਭਾਵੀ ਕਦਮ ਚੁੱਕੇ ਜਾਣੇ ਚਾਹੀਦੇ ਹਨ। ਮੈਂ ਰਾਜ ਦੇ ਸਮੂਹ ਦਫਤਰਾਂ ਵਿਚ ਜੋ ਲੋਕਾਂ ਨਾਲ ਸਿੱਧਾ ਸੰਪਰਕ ਰਖਦੇ ਹਨ, ਵਿਚ ਸ਼ਿਕਾਇਤ ਬੁਕਾਂ ਦੀ ਥਾਂ ਤੇ ਸ਼ਿਕਾਇਤ ਬਕਸੇ ਲਗਾਉਣ ਦੀ ਤਜਵੀਜ਼ ਕਰਦਾ ਹਾਂ। (ਥੰਪਿੰਗ) ਇਹ ਸ਼ਿਕਾਇਤ ਬਕਸੇ, ਜ਼ਿਲ੍ਹਾ ਸ਼ਿਕਾਇਤ ਨਿਵਾਰਣ ਅਧਿਕਾਰੀ ਦੁਆਰਾ ਖੋਲ੍ਹੇ ਜਾਣਗੇ ਅਤੇ ਸ਼ਿਕਾਇਤਾਂ ਸਬੰਧੀ ਪ੍ਰਗਤੀ ਰਿਪੋਟ ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀ ਨੂੰ ਪੇਸ਼ ਕੀਤੀ ਜਾਵੇਗੀ।

(6) ਜੇਲ੍ਹਾਂ ਵਿਚ ਕੈਦੀਆਂ ਦੁਆਰਾ ਕੀਤੇ ਗਏ ਕੰਮ ਲਈ ਉਨ੍ਹਾਂ ਨੂੰ ਅਦਾਇਗੀਯੋਗ ਉਜ਼ਰਤਾਂ ਪਹਿਲੀ ਵਾਰ 28 ਮਈ, 1992 ਨੂੰ ਨਿਸ਼ਚਤ ਕੀਤੀਆਂ ਗਈਆਂ ਸਨ। ਇਹ ਦਰਾਂ ਨਿਮਨ ਅਨੁਸਾਰ ਦੁੱਗੁਣੀਆਂ ਕੀਤੀਆਂ ਜਾਂਦੀਆਂ ਹਨ :—

| | ਮੌਜੂਦਾ ਦਰ | ਤਜਵੀਜ਼ਤ ਸੋਧੀ ਦਰ |
|---|---|---|
| ਅਕੁਸ਼ਲ (Unskilled) | 2 ਰੁ: ਰੋਜ਼ਾਨਾ | 4 ਰੁ: ਰੋਜ਼ਾਨਾ |
| ਅਰਧ-ਕੁਸ਼ਲ (Semi-skilled) | 3 ਰੁ: ਰੋਜ਼ਾਨਾ | 6 ਰੁ: ਰੋਜ਼ਾਨਾ |
| ਕੁਸ਼ਲ (Skilled) | 4 ਰੁ: ਰੋਜ਼ਾਨਾ | 8 ਰੁ: ਰੋਜ਼ਾਨਾ |

(7) ਇਸ ਸਮੇਂ ਪੈਨਸ਼ਨਰ 70 ਤੇ 80 ਸਾਲਾਂ ਦੀ ਉਮਰ ਦੇ ਹੋਣ ਤੇ ਮੂਲ ਪੈਨਸ਼ਨ ਦੀ ਕ੍ਰਮਵਾਰ 5 ਫੀਸਦੀ ਤੇ 10 ਫੀਸਦੀ ਦਰ ਨਾਲ ਵਿਸ਼ੇਸ਼ ਭੱਤਾ ਲੈਂਦੇ ਹਨ। ਸਰਕਾਰ ਮਹਿਸੂਸ ਕਰਦੀ ਹੈ ਕਿ ਇਹ ਭੱਤਾ ਨਾਕਾਫੀ ਹੈ। ਮੈਂ ਵਿਸ਼ੇਸ਼ ਭੱਤੇ ਨੂੰ ਪੈਨਸ਼ਨ ਵਿਚ ਵਾਧੇ ਦੇ ਤੌਰ ਤੇ ਸਮਝੇ ਜਾਣ ਦਾ ਸੁਝਾਅ ਦਿੰਦਾ ਹਾਂ। ਵਧੀ ਹੋਈ ਪੈਨਸ਼ਨ ਮੂਲ ਪੈਨਸ਼ਨ ਦਾ ਹਿੱਸਾ ਹੋਵੇਗੀ ਇਸ ਦੇ ਨਤੀਜੇ ਵਜੋਂ ਪੈਨਸ਼ਨਰਾਂ ਨੂੰ ਪੈਨਸ਼ਨ ਦੇ ਵਧੇ ਹਿੱਸੇ ਤੇ ਮਹਿੰਗਾਈ ਰਾਹਤ ਦੀ ਅਦਾਇਗੀ ਮਿਲੇਗੀ ਅਤੇ ਉਸ ਅਦਾਇਗੀ ਦੇ ਉਹ ਹੱਕਦਾਰ ਹੋ ਜਾਣਗੇ।

(8) ਲੋਕਾਂ ਨੂੰ ਪ੍ਰਬੰਧ ਦੇ ਬਹੁਤ ਨੇੜੇ ਲਿਆਉਣ ਦੀਆਂ ਸਾਡੀਆਂ ਕੋਸ਼ਿਸ਼ਾਂ ਵਿੱਚ ਅਸੀਂ ਪਿਛਲੇ ਸਾਲ ਦੋ ਨਵੇਂ ਜ਼ਿਲ੍ਹੇ ਅਤੇ ਉਪ-ਡਵੀਜ਼ਨਾਂ ਸਥਾਪਤ ਕੀਤੀਆਂ ਸਨ। ਰਾਜ ਵਿੱਚ ਬਹੁਤ ਸਾਰੇ ਦੂਰ-ਦੁਰਾਡੇ ਇਲਾਕਿਆਂ ਵਿੱਚ ਨਵੇਂ ਵਿਕਾਸ ਬਲਾਕ ਸਥਾਪਤ ਕਰਨ ਲਈ ਮੰਗਾਂ ਪ੍ਰਾਪਤ ਹੋਈਆਂ ਸਨ। ਵਿਕਾਸ ਸਾਲ 1994-95

[ ਵਿੱਤ ਮੰਤਰੀ ]

ਵਿਚ ਵਿਕਾਸ ਦੀ ਗਤੀ ਤੇਜ਼ ਕਰਨ ਦੇ ਵਿਚਾਰ ਨਾਲ ਅਸੀਂ ਨਿਮਨ ਸਥਾਨਾਂ ਤੇ 16 ਨਵੇਂ ਵਿਕਾਸ ਬਲਾਕ ਬਣਾਉਣ ਦੀ ਤਜਵੀਜ਼ ਕਰਦੇ ਹਾਂ:—

| | |
|---|---|
| ਅੰਮ੍ਰਿਤਸਰ | ਹਰਸਾ, ਛੀਨਾ |
| ਬਠਿੰਡਾ | ਮੌੜ |
| ਫਤਿਹਗੜ੍ਹ ਸਾਹਿਬ | ਅਮਲੋਹ, ਖਮਾਣੋ |
| ਫਿਰੋਜ਼ਪੁਰ | ਮੱਖੂ, ਮਮਦੋਟ |
| ਗੁਰਦਾਸਪੁਰ | ਕਾਦੀਆਂ |
| ਹੁਸ਼ਿਆਰਪੁਰ | ਹਾਜ਼ੀਪੁਰ |
| ਜਲੰਧਰ | ਲੋਹੀਆਂ |
| ਕਪੂਰਥਲਾ | ਢਿੱਲਵਾਂ |
| ਲੁਧਿਆਣਾ | ਖੰਨਾ |
| ਮਾਨਸਾ | ਭਿੱਖੀ, ਸਰਦੂਲਗੜ੍ਹ |
| ਪਟਿਆਲਾ | ਸਨੌਰ, ਪਾਤੜਾਂ |
| ਰੋਪੜ | ਮੋਰਿੰਡਾ |

ਇਹ 16 ਬਲਾਕ 1994-95 ਵਿਚ ਬਣਨਗੇ।

(9) ਸਰਕਾਰ ਆਤੰਕਵਾਦ ਤੋਂ ਪੀੜਤ ਪਰਿਵਾਰਾਂ ਨੂੰ ਲੋੜੀਂਦੀ ਰਾਹਤ ਮੁਹੱਈਆਂ ਕਰਦੀ ਰਹੀ ਹੈ। ਇਹ ਦੇਖਣ ਵਿਚ ਆਇਆ ਹੈ ਕਿ ਕੁਝ ਕੇਸ ਮੌਜੂਦਾ ਹਦਾਇਤਾਂ ਅਧੀਨ ਕਵਰ ਨਹੀਂ ਕੀਤੇ ਗਏ। ਅਜਿਹੇ ਕੇਸ ਦੇਖਣ ਵਿਚ ਆਏ ਹਨ ਕਿ ਜਿਨ੍ਹਾਂ ਵਿਚ ਇਕ ਵਿਅਕਤੀ ਜੋ ਆਪਣੇ ਮਾਤਾ-ਪਿਤਾ ਦਾ ਇਕਲੌਤਾ ਪੁੱਤਰ ਸੀ ਅਤੇ ਦਹਿਸ਼ਤਗਰਦੀ ਹਿੰਸਾ ਵਿਚ ਮਾਰਿਆ ਗਿਆ ਅਤੇ ਉਸ ਦੀ ਵਿਧਵਾ ਨੂੰ ਨੌਕਰੀ ਜਾਂ ਪੈਨਸ਼ਨ ਦਿੱਤੀ ਗਈ ਸੀ, ਉਸ ਵਿਧਵਾ ਦਾ ਮੁੜ ਵਿਆਹ ਹੋ ਜਾਣ ਦੀ ਸੂਰਤ ਵਿੱਚ ਬੁੱਢੇ ਮਾਤਾ-ਪਿਤਾ ਦੀ ਦੇਖਭਾਲ ਕਰਨ ਵਾਲਾ ਕੋਈ ਨਹੀਂ ਰਿਹਾ। ਕੁੱਝ ਕੇਸਾਂ ਵਿਚ ਨੌਕਰੀ ਦਾ ਲਾਭ ਦਹਿਸ਼ਤਗਰਦੀ

ਦੇ ਸ਼ਿਕਾਰ ਹੋਏ ਪਰਿਵਾਰਾਂ ਦੀਆਂ ਜੀਵਤ ਧੀਆਂ ਨੂੰ ਦਿੱਤਾ ਗਿਆ ਸੀ। ਧੀ ਦਾ ਵਿਆਹ ਹੋ ਜਾਣ ਅਤੇ ਪੇਕਾ ਘਰ ਛੱਡ ਜਾਣ ਤੇ ਮਾਤਾ-ਪਿਤਾ ਫਿਰ ਸਹਾਇਤਾ ਤੋਂ ਵਾਂਝੇ ਰਹਿ ਜਾਂਦੇ ਹਨ। ਅਜਿਹੀਆਂ ਹਾਲਤਾਂ ਵਿੱਚ, ਮੈਂ ਆਸ਼ਰਿਤ ਮਾਤਾ-ਪਿਤਾ ਨੂੰ 500 ਰੁਪਏ ਮਾਸ ਦੀ ਦਰ ਨਾਲ ਗੁਜ਼ਾਰਾ ਭੱਤਾ ਦੇਣ ਦੀ ਤਜਵੀਜ਼ ਕਰਦਾ ਹਾਂ (ਥੰਪਿੰਗ)।

ਸਾਡੀ ਸਰਕਾਰ ਸਕੂਲ ਜਾਣ ਵਾਲੇ ਅੱਤਵਾਦ ਤੋਂ ਪ੍ਰਭਾਵਿਤ ਅਨਾਥ ਬੱਚਿਆਂ ਦੀਆਂ ਲੋੜਾਂ ਤੋਂ ਵੀ ਜਾਣੂੰ ਹੈ। ਸਾਲ 1994-95 ਦੇ ਦੌਰਾਨ ਲਗਭਗ 2,300 ਵਿਦਿਆਰਥੀਆਂ ਨੂੰ ਲਾਭ ਹੋਵੇਗਾ। ਅਜਿਹੇ ਬੱਚਿਆਂ ਨੂੰ ਆਪਣੀ ਪੜ੍ਹਾਈ ਜਾਰੀ ਰੱਖਣ ਵਾਸਤੇ ਅਤੇ ਆਪਣੇ ਪੈਰਾਂ ਤੇ ਖੜ੍ਹੇ ਹੋਣ ਲਈ ਲੋੜੀਂਦੀਆਂ ਵਸਤਾਂ ਮੁਹੱਈਆ ਕਰਨ ਦੀ ਫੌਰੀ ਲੋੜ ਹੈ। ਮੈਂ ਸਕੂਲ ਜਾਣ ਵਾਲੇ ਅਤੇ ਕਾਲਜ ਜਾਣ ਵਾਲੇ ਅੱਤਵਾਦ ਤੋਂ ਪ੍ਰਭਾਵਿਤ ਅਨਾਥ ਬੱਚਿਆਂ ਨੂੰ 300 ਅਤੇ 500 ਰੁਪਏ ਸਾਲਾਨਾ ਦੀ ਦਰ ਨਾਲ ਗੁਜ਼ਾਰਾ ਭੱਤਾ ਮੁਹੱਈਆ ਕੀਤੇ ਜਾਣ ਦੀ ਤਜਵੀਜ਼ ਕਰਦਾ ਹਾਂ। (ਥੰਪਿੰਗ)

(10) ਭਾਵੇਂ ਨਗਰਪਾਲਕਾ ਇਲਾਕਿਆਂ ਵਿਚ ਹਾਊਸ-ਟੈਕਸ ਦੀ ਲੇਵੀ ਯੁਕਤੀਸੰਗਤ ਬਣ ਗਈ ਹੈ, ਸਰਕਾਰ ਰਾਜ ਵਿਚ ਘਟ ਆਮਦਨ ਵਾਲੇ ਮਕਾਨ ਮਾਲਕਾਂ ਦੀਆਂ ਕੁੱਝ ਸ਼੍ਰੇਣੀਆਂ ਨੂੰ ਦਰਪੇਸ਼ ਸਮਸਿਆਵਾਂ ਤੋਂ ਪੂਰੀ ਤਰ੍ਹਾਂ ਸੁਚੇਤ ਹੈ। ਛੋਟੇ ਮਕਾਨਾਂ ਦੇ ਮਾਲਕਾਂ ਨੂੰ ਰਾਹਤ ਦੇਣ ਲਈ ਸਰਕਾਰ ਨੇ ਨੋਟੀਫਾਈਡ ਏਰੀਆ ਕਮੇਟੀ, ਮਿਊਂਸਪਲ ਕਮੇਟੀ ਦਰਜਾ II ਅਤੇ ਮਿਊਂਸਪਲ ਕਮੇਟੀ ਦਰਜਾ III ਨਗਰਾਂ ਵਿਚ 250 ਵਰਗ ਗਜ਼ ਤਕ ਪਲਾਟਾਂ ਉਤੇ ਉਸਾਰੇ ਗਏ ਸਮੂਹ ਸਵੈ-ਮਾਲਕੀ ਵਾਲ ਮਕਾਨਾਂ ਨੂੰ ਛੋਟ ਦੇਣ ਦਾ ਫੈਸਲਾ ਕੀਤਾ ਹੈ। (ਥੰਪਿੰਗ) ਮਿਊਂਸਿਪਲ ਕਾਰਪੋਰੇਸ਼ਨ ਨਗਰਾਂ ਅਤੇ ਮਿਊਂਸਿਪਲ ਕਮੇਟੀ ਦਰਜਾ I ਨਗਰਾਂ ਵਿਚ, 150 ਵਰਗ ਗਜ਼ ਤਕ ਦੇ ਰਕਬੇ ਉਤੇ ਉਸਾਰੇ ਗਏ ਸਵੈ-ਮਾਲਕੀ ਵਾਲੇ ਮਕਾਨਾਂ ਨੂੰ ਹਾਊਸ-ਟੈਕਸ ਦੇਣ ਤੋਂ ਪੂਰੀ ਛੋਟ ਹੋਵੇਗੀ, ਬਿਨਾਂ ਇਹ ਦੇਖੇ ਕਿ ਇਸ ਦੀਆਂ ਕਿੰਨੀਆਂ ਮੰਜ਼ਲਾ ਬਣੀਆਂ ਹੋਈਆਂ ਹਨ।

(11) ਸਾਡੀ ਸਰਕਾਰ ਪਹਿਲਾਂ ਹੀ ਅੰਮ੍ਰਿਤਸਰ, ਫਤਿਹਗੜ੍ਹ ਸਾਹਿਬ ਅਨੰਦਪੁਰ ਸਾਹਿਬ ਤੇ ਤਲਵੰਡੀ ਸਾਬੋ ਸ਼ਹਿਰਾਂ ਨੂੰ ਪਵਿਤਰ ਰੁਤਬਾ ਦੇ ਚੁੱਕੀ ਹੈ। ਸਰਕਾਰ, ਰੋਪੜ ਜ਼ਿਲ੍ਹੇ ਦੇ ਵਿਚ ਚਮਕੌਰ ਸਾਹਿਬ ਤੇ ਕੀਰਤਪੁਰ ਸਾਹਿਬ ਦੇ ਪਵਿਤਰ ਨਗਰਾਂ ਨੂੰ ਵੀ ਇਹੋ ਹੀ ਰੁਤਬਾ ਦੇਣ ਦੀ ਤਜਵੀਜ਼ ਰਖਦੀ ਹੈ।

(12) ਇਹ ਵੇਖਣ ਵਿਚ ਆਇਆ ਹੈ ਕਿ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਿਅਕਤੀਆਂ ਨੂੰ ਜ਼ਾਤਿ ਸਬੰਧੀ ਸਰਟੀਫਿਕੇਟ ਪ੍ਰਾਪਤ ਕਰਨ ਵਿੱਚ ਬਹੁਤ ਮੁਸ਼ਕਲ ਅਤੇ ਪਰੇਸ਼ਾਨੀ ਪੇਸ਼ ਆਉਂਦੀ ਹੈ। ਇਸ ਸਮੇਂ ਸਰਟੀਫਿਕੇਟ

[ ਵਿੱਤ ਮੰਤਰੀ ]

ਤਹਿਸੀਲ ਪੱਧਰ ਤੇ ਕੇਵਲ ਮਾਲ ਅਤੇ ਵਿਕਾਸ ਅਫਸਰਾਂ ਦੁਆਰਾ ਜਾਰੀ ਕੀਤੇ ਜਾਂਦੇ ਹਨ। ਇਸ ਸਬੰਧੀ ਕਾਰਜ-ਵਿਧੀ ਬਹੁਤ ਲੰਮੀ ਅਤੇ ਅਕਾਊ ਹੈ। ਕਾਰਜ-ਵਿਧੀ ਨੂੰ ਸਰਲ ਬਣਾਉਣ ਦੀ ਲੋੜ ਹੈ। ਅਸੀਂ ਐਮ.ਐਲ.ਏ. ਸਾਹਿਬਾਨ ਨੂੰ ਆਪਣੇ ਚੋਣ ਹਲਕਿਆਂ ਨਾਲ ਸਬੰਧਤ ਅਜਿਹੇ ਸਰਟੀਫਿਕੇਟ ਜਾਰੀ ਕਰਨ ਲਈ ਅਖਤਿਆਰ ਦੇਣ ਦੀ ਤਜਵੀਜ਼ ਕਰਦੇ ਹਾਂ। (ਥੰਪਿੰਗ)ਅਜਿਹਾ ਮੌਜੂਦਾ ਕਾਰਜ-ਵਿਧੀ ਜਾਰੀ ਰੱਖੇ ਜਾਣ ਤੋਂ ਇਲਾਵਾ ਹੋਵੇਗਾ। (ਵਿਘਨ) (ਸ਼ੋਰ)

(13) ਸਰਕਾਰ ਨੇ ਪੰਜਾਬੀ ਯੂਨੀਵਰਸਿਟੀ ਵਿਚ ਡਾਕਟਰ ਅੰਬੇਦਕਰ ਅਤੇ ਰਿਸ਼ੀ ਬਾਲਮੀਕੀ ਚੇਅਰ, ਪੰਜਾਬ ਯੂਨੀਵਰਸਿਟੀ ਵਿਚ ਗੁਰੂ ਰਵੀਦਾਸ ਚੇਅਰ ਅਤੇ ਮਲੇਰ-ਕੋਟਲਾ ਵਿਖੇ ਉਰਦੂ ਅਕਾਦਮੀ ਕਾਇਮ ਕਰਨ ਦਾ ਫੈਸਲਾ ਕੀਤਾ ਹੈ। (ਥੰਪਿੰਗ)।

(14) ਸਰਕਾਰ ਨੇ ਇਹ ਵੀ ਫ਼ੈਸਲਾ ਕੀਤਾ ਹੈ ਕਿ ਲੋਕਾਂ ਵਲੋਂ ਰਾਸ਼ਟਰ ਭਾਸ਼ਾ ਹਿੰਦੀ ਵਿਚ ਪ੍ਰਾਪਤ ਹੋਈਆਂ ਅਰਜ਼ੀਆਂ ਸਵੀਕਾਰ ਕੀਤੀਆਂ ਅਤੇ ਰਾਜ ਸਰਕਾਰ ਦੇ ਵਿਭਾਗਾਂ ਦੁਆਰਾ ਉਚਿਤ ਤੌਰ ਤੇ ਨਜਿਠੀਆਂ ਜਾਣ। (ਥੰਪਿੰਗ)

**ਸਿੱਟਾ :**

91. ਮੈਂ ਰਾਜ ਸਰਕਾਰ ਦੀਆਂ ਪਾਲਸੀਆਂ ਅਤੇ ਵਚਨਬੱਧਤਾਵਾਂ ਦਾ ਬਿਆਨ ਕੀਤਾ ਹੈ। ਪੰਜਾਬ ਰਾਜ, ਖੇਤੀਬਾੜੀ ਦੇ ਆਪਣੇ ਰਿਵਾਇਤੀ ਆਧਾਰ ਤੋਂ ਲਾਂਭੇ ਹੱਟ ਕੇ ਸਨਅੱਤੀਕਰਨ ਦੀ ਦਿਸ਼ਾ ਵੱਲ ਵਧ ਰਿਹਾ ਹੈ। ਇਸ ਕਾਰਣ ਇਹ ਸਮਾਂ ਭਾਰੀ ਪਰਿਵਰਤਨ ਦਾ ਹੈ। ਸਨਅੱਤੀਕਰਣ ਰਾਹੀਂ ਆਰਥਿਕ ਵਿਕਾਸ ਦੀ ਰਫਤਾਰ ਤੇਜ਼ ਕਰਨ ਲਈ ਸਾਨੂੰ ਵਿਸ਼ੇਸ਼ ਸਹਾਇਤਾ ਦੀ ਲੋੜ ਹੈ, ਜੋ ਹੋਰਨਾਂ ਰਾਜਾਂ ਜਿਵੇਂ ਕਿ ਜੰਮੂ ਅਤੇ ਕਸ਼ਮੀਰ, ਹਿਮਾਚਲ ਪ੍ਰਦੇਸ਼ ਅਤੇ ਆਸਾਮ ਦੇ ਪੈਟਰਨ ਤੇ ਟੈਕਸ ਹੋਲੀ-ਡੇ ਦੇ ਰੂਪ ਵਿਚ ਹੋਵੇਗੀ। (ਥੰਪਿੰਗ) ਮੈਂ ਭਾਰਤ ਸਰਕਾਰ ਨੂੰ, ਜਿਸ ਨੇ ਹਮੇਸ਼ਾਂ ਸਾਡੀ ਸਹਾਇਤਾ ਕੀਤੀ ਹੈ, ਪੰਜਾਬ ਵਿੱਚ ਸਨਅੱਤਕਾਰਾਂ ਨੂੰ ਇਹ ਵਿਸ਼ੇਸ਼ ਸਹੂਲਤਾਂ ਦੇਣ ਦੀ ਅਪੀਲ ਕਰਦਾ ਹਾਂ। ਇਸੇ ਤਰ੍ਹਾਂ ਇਸ ਮਹਾਨ ਸਦਨ ਰਾਹੀਂ ਮੈਂ ਭਾਰਤ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਾਡੇ ਵਲੋਂ ਪਹਿਲਾਂ ਹੀ ਸੁਝਾਈਆਂ ਗਈਆਂ ਲੀਹਾਂ ਉਪਰ ਵਿਸ਼ੇਸ਼ ਮਿਆਦੀ ਕਰਜ਼ੇ ਦੀ ਮੁੜ ਅਦਾਇਗੀ ਛਡ ਦਿਤੀ ਜਾਵੇ (ਥੰਪਿੰਗ) ਜਾਂ ਇਨ੍ਹਾਂ ਨੂੰ ਮੁੜ ਸੂਚੀ-ਬਧ ਕੀਤਾ ਜਾਵੇ। ਕੇਂਦਰੀ ਬਜਟ 1994-95 ਵਿਚ ਸਟੀਲ ਉਤੇ ਵਧੀ ਹੋਈ 15 ਫੀਸਦੀ ਆਬਕਾਰੀ ਡਿਊਟੀ ਲਾਉਣ ਸਬੰਧੀ ਕੀਤੇ ਗਏ ਐਲਾਨ ਦੇ ਸਿਟੇ ਵਜੋਂ ਰਾਜ ਵਿਚਲੀਆਂ ਛੋਟੀਆਂ ਸਨਅੱਤਾਂ ਉਤੇ ਮਾੜਾ ਪ੍ਰਭਾਵ ਪਿਆ ਹੈ। ਮੈਂ, ਭਾਰਤ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਹ ਸਾਡੇ ਰਾਜ ਵਿਸ਼ੇਸ਼ ਕਰਕੇ ਵਿਚਲੀਆਂ ਸਨਅਤਾਂ, ਖਾਸ ਕਰਕੇ ਛੋਟੀਆਂ ਸਨਅੱਤਾਂ, ਦੇ ਹਿਤ ਵਿਚ ਇਸ ਫੈਸਲੇ ਉਤੇ ਮੁੜ ਵਿਚਾਰ ਕਰੇ।

92. ਅੰਤ ਵਿਚ, ਮੈਂ ਵਿਕਾਸ ਦੇ ਬੁਨਿਆਦੀ ਨਿਸ਼ਾਨੇ ਯਾਨੀ ਆਪਣੇ ਪਿਆਰੇ ਰਾਜ ਦੇ ਸਮੂਹ ਨਾਗਰਿਕਾਂ ਦੀ, ਦਿਹਾਤੀ ਅਤੇ ਸ਼ਹਿਰੀ ਦੋਹਾਂ ਇਲਾਕਿਆਂ ਵਿਚ ਆਰਥਿਕ ਬਿਹਤਰੀ ਲਈ, ਆਪਣੀ ਸਰਕਾਰ ਦੇ ਦ੍ਰਿੜ ਇਰਾਦੇ ਨੂੰ ਦੁਹਰਾਉਣਾ ਚਾਹੁੰਦਾ ਹਾਂ। ਆਉਂਦੇ ਸਾਲ ਨੂੰ ਵਿਕਾਸ ਵਰ੍ਹੇ ਦੇ ਤੌਰ ਤੇ ਯਾਦਗਾਰੀ ਬਣਾਉਣ ਲਈ ਸਾਡੇ (ਥੰਪਿੰਗ) ਪ੍ਰਣ ਦੀ ਪੂਰਤੀ ਲਈ ਮੈਂ ਆਪਣੇ ਭਰਾਵਾਂ ਤੇ ਭੈਣਾਂ ਦਾ ਸਹਿਯੋਗ ਚਾਹੁੰਦਾ ਹਾਂ। ਆਪਣੇ ਕਾਰਜ-ਕਾਲ ਦੇ ਪਹਿਲੇ ਦੋ ਸਾਲਾਂ ਵਿਚ ਸਾਡੀ ਸਰਕਾਰ ਨੇ ਦਹਿਸ਼ਤਗਰਦੀ ਨੂੰ ਠੱਲ੍ਹ ਪਾਈ, ਸੁਰੱਖਿਆ ਦਾ ਮਾਹੌਲ ਬਣਾਇਆ ਅਤੇ ਸਿਆਣਪ ਭਰੇ ਪ੍ਰਬੰਧ ਰਾਹੀਂ ਵਿੱਤੀ ਸਥਿਤੀ ਵਿਚ ਚੋਖਾ ਸੁਧਾਰ ਲਿਆਂਦਾ। ਇਹ ਪ੍ਰਾਪਤੀ ਸਰਕਾਰ ਅਤੇ ਜਨਤਾ ਦਰਮਿਆਨ ਪੈਦਾ ਹੋਏ ਨਜ਼ਦੀਕੀ ਰਾਬਤੇ ਸਦਕਾ ਸੰਭਵ ਹੋ ਸਕੀ ਹੈ। ਹੁਣ ਸਾਨੂੰ ਰਾਜ ਦੀ ਖੁਸ਼ਹਾਲੀ ਲਈ ਉਨ੍ਹਾਂ ਅਹਿਮ ਪ੍ਰਾਪਤੀਆਂ ਅਤੇ ਕਾਰਜਾਂ ਨੂੰ ਸਥਿਰ ਰੱਖਣ ਦੀ ਲੋੜ ਹੈ। ਬੇਅੰਤ ਯਤਨਾਂ ਅਤੇ ਕੁਰਬਾਨੀਆਂ ਦੇ ਸਦਕਾ ਪੰਜਾਬੀਆਂ ਨੂੰ ਫੇਰ ਖੁਸ਼ੀਆਂ ਤੇ ਖੇੜੇ ਭਰਪੂਰ ਜੀਵਨ ਮਿਲਿਆ ਹੈ। ਬਾਬਾ ਫਰੀਦ ਦੇ ਇਹ ਸ਼ਬਦ ਇਕ ਚਾਨਣ-ਮੁਨਾਰੇ ਦੇ ਤੌਰ ਤੇ ਸਾਨੂੰ ਸਦਾ ਰੌਸ਼ਨੀ ਦੇਣਗੇ :—

"ਹੋਣ ਲੱਖ ਧਰਮੀ ਪਵਿੱਤਰ ਨਵਾਜ਼ੀ,
ਜਿਨ੍ਹਾਂ ਬੰਦੇ ਰੁਸਵਾਏ ਤਾਂ ਮੈਂ ਭੀ ਨਾ ਰਾਜ਼ੀ।'

ਸਾਡੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਪੰਜਾਬੀਆਂ ਦੇ ਮੁਸਕਾਨ ਭਰੇ ਚਿਹਰਿਆਂ ਤੇ ਦੁੱਖ ਦੀ ਅਤੇ ਤਕਲੀਫ ਦੀ ਇੱਕ ਵੀ ਲਕੀਰ ਨਹੀਂ ਦੇਖਣਾ ਚਾਹੁੰਦੇ। (ਥੰਪਿੰਗ) ਇਨ੍ਹਾਂ ਸ਼ਬਦਾਂ ਨਾਲ ਮੈਂ ਸਾਲ 1995-96 ਲਈ ਬਜਟ ਆਪ ਜੀ ਦੇ ਵਿਚਾਰ ਹਿਤ ਪੇਸ਼ ਕਰਦਾ ਹਾਂ। ਧੰਨਵਾਦ।

ਜੈ ਹਿੰਦ।

**Mr. Speaker** : The House stands adjourned* till 2.00 P.M. on Monday, the 21st March, 1994.

*11.59 A.M.

*(The Sabha then adjourned* till 2.00 P.M., on Monday, the 21st March, 1994.)*

9490 PVS—Govt. Press, U.T., Chd.

9

# Punjab Vidhan Sabha Debates

*21st March, 1994*

**Vol. VII—No. 9**

OFFICIAL REPORT




CONTENTS

*Monday, the 21st March, 1994*




Punjab Vidhan Sabha Secretariat, Chandigarh.

**Price : Rs. 190-00**

# PUNJAB VIDHAN SABHA

*Monday, the 21st March, 1994*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.00 P.M. Mr. Speaker Shri Harnam Das Johar in the Chair.*

---

## STARRED QUESTIONS AND ANSWERS

### ਉਦਯੋਗਿਕ ਫੋਕਲ ਪੁਆਇੰਟ ਸਥਾਪਿਤ ਕਰਨਾ

*1314. **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਉਨ੍ਹਾਂ ਸਬ-ਡਵੀਜ਼ਨਾਂ ਦੇ ਨਾਂ ਕੀ ਕੀ ਹਨ ਜਿਥੇ ਘੱਟੋ ਘੱਟ ਇੱਕ ਵੀ ਉਦਯੋਗਿਕ ਫੋਕਲ ਪੁਆਇੰਟ ਨਹੀਂ ਹੈ ;

(ਅ) ਕੀ ਸਰਕਾਰ ਦੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਬ-ਡਿਵੀਜ਼ਨਾਂ ਵਿਚ ਘੱਟੋ ਘੱਟ ਇੱਕ ਉਦਯੋਗਿਕ ਫੋਕਲ ਪੁਆਇੰਟ ਸਥਾਪਿਤ ਕਰਨ ਦੀ ਤਜਵੀਜ਼ ਹੈ ?

**ਸਰਦਾਰ ਕਰਮ ਸਿੰਘ ਗਿੱਲ (ਰਾਜ ਮੰਤਰੀ, ਉਦਯੋਗ)** : (ਏ) ਜਿਹੜੇ ਸਬ-ਡਿਵੀਜ਼ਨਾਂ ਵਿਚ ਉਦਯੋਗਿਕ ਫੋਕਲ ਪੁਆਇੰਟ ਨਹੀਂ ਹਨ ਉਨ੍ਹਾਂ ਦੀ ਸੂਚੀ ਅਨੈਕਸਚਰ 'ਏ' ਵਿੱਚ ਹਾਊਸ ਦੀ ਟੇਬਲ ਤੇ ਰੱਖੀ ਜਾਂਦੀ ਹੈ ;

(ਬੀ) ਹਾਲ ਦੀ ਘੜੀ ਅਨੈਕਸਚਰ 'ਏ' ਵਿੱਚ ਦਸੇ ਸਬ-ਡਿਵੀਜ਼ਨਾਂ ਵਿੱਚ ਉਦਯੋਗਿਕ ਫੋਕਲ ਪੁਆਇੰਟ-ਸਥਾਪਿਤ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ਜੀ।

[ਰਾਜ ਮੰਤਰੀ, ਉਦਯੋਗ]

**ਅਨੁਲੱਗ-ਏ'**

ਸਬ ਡਿਵੀਜ਼ਨਾਂ ਦੀ ਸੂਚੀ ਜਿਨ੍ਹਾਂ ਵਿਚ ਉਦਯੋਗਿਕ ਫੋਕਲ ਪੁਆਇੰਟ ਨਹੀਂ ਹਨ :—

| ਜ਼ਿਲ੍ਹੇ ਦਾ ਨਾਂ | ਸਬ-ਡਵੀਜ਼ਨ ਦਾ ਨਾਂ |
|---|---|
| 1. ਅੰਮ੍ਰਿਤਸਰ | ਅਜਨਾਲਾ, ਪੱਟੀ |
| 2. ਬਠਿੰਡਾ | ਰਾਮਪੁਰਾ ਫੂਲ, ਤਲਵੰਡੀ ਸਾਬੋ |
| 3. ਫਤਿਹਗੜ੍ਹ ਸਾਹਿਬ | ਫਤਿਹਗੜ੍ਹ ਸਾਹਿਬ, ਖਮਾਣੋ, ਬੱਸੀ ਪਠਾਣਾਂ |
| 4. ਰੋਪੜ | ਰੋਪੜ |
| 5. ਫਰੀਦਕੋਟ | ਮੁਕਤਸਰ, ਮਲੋਟ |
| 6. ਫਿਰੋਜ਼ਪੁਰ | ਫਿਰੋਜ਼ਪੁਰ, ਜ਼ੀਰਾ, ਫਾਜ਼ਿਲਕਾ |
| 7. ਗੁਰਦਾਸਪੁਰ | ਗੁਰਦਾਸਪੁਰ |
| 8. ਹੁਸ਼ਿਆਰਪੁਰ | ਗੜ੍ਹਸ਼ੰਕਰ, ਬਲਾਚੌਰ, ਮੁਕੇਰੀਆਂ |
| 9. ਜਲੰਧਰ | ਨਕੋਦਰ, ਫਿਲੌਰ |
| 10. ਕਪੂਰਥਲਾ | ਸੁਲਤਾਨਪੁਰ ਲੋਧੀ |
| 11. ਲੁਧਿਆਣਾ | ਜਗਰਾਓ, ਪਾਇਲ |
| 12. ਮਾਨਸਾ | ਬੁਢਲਾਡਾ, ਝੁਨੀਰ |
| 13. ਸੰਗਰੂਰ | ਮਲੇਰਕੋਟਲਾ, ਬਰਨਾਲਾ, ਸੁਨਾਮ |

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਹਮੀਰਾ ਅਤੇ ਲੱਖਣ-ਕਲਾਂ ਜੋ ਪਿੰਡ ਹਨ, ਉਹ ਇੱਕ-ਦੋ ਅਸੰਬਲੀ ਹਲਕਿਆਂ ਨੂੰ ਕਵਰ ਕਰਦੇ ਹਨ ਅਤੇ ਦੋ ਸਬ-ਡਿਵੀਜ਼ਨਾਂ ਨੂੰ ਵੀ ਕਵਰ ਕਰਦੇ ਹਨ, ਉਥੇ ਸਰਵੇ ਕਰਵਾਇਆ ਗਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ ਉਥੇ ਕਾਫੀ ਜ਼ਮੀਨ ਹੈ, ਐਕੋਜ਼ੀਸ਼ਨ ਦੀ ਪਰਾਬਲਮ ਵੀ ਨਹੀਂ ਹੈ। ਕੀ ਮੰਤਰੀ ਜੀ ਭਰੋਸਾ ਦੇਣਗੇ ਕਿ ਉਥੇ ਇੰਡਸਟਰੀਅਲ ਫੋਕਲ ਪੁਆਇੰਟ ਬਣਾਉਣ ਬਾਰੇ ਵਿਚਾਰ ਕੀਤਾ ਜਾਵੇਗਾ ਕਿਉਂਕਿ ਉਥੋਂ ਦਾ ਸਰਵੇ ਹੋ ਗਿਆ ਹੈ ?

**ਰਾਜ ਮੰਤਰੀ, ਉਦਯੋਗ** : ਸਪੀਕਰ ਸਾਹਿਬ, ਅਜੇ ਕੋਈ ਤਜਵੀਜ਼ ਨਹੀਂ ਹੈ ਸਰਵੇ ਕਰਵਾ ਕੇ ਜੇ ਉਥੇ ਠੀਕ ਲੱਗਿਆ ਕਿ ਇੰਡਸਟਰੀ ਲੱਗ ਸਕਦੀ ਹੈ ਤਾਂ ਫਿਰ ਦੇਖਿਆ ਜਾਵੇਗਾ ਅਤੇ ਵਿਚਾਰ ਕਰ ਲਵਾਂਗੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਆਦਰਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਡਿਸਟ੍ਰਿਕਟ ਫਰੀਦਕੋਟ 1972 ਵਿਚ ਹੋਂਦ ਵਿਚ ਆਇਆ, ਉਸ ਤੋਂ ਪਹਿਲਾਂ ਉਹ ਬਠਿੰਡੇ ਦੀ ਇੱਕ ਤਹਿਸੀਲ ਸੀ ਅਤੇ ਇੰਡਸਟਰੀ ਦੇ ਤੌਰ ਤੇ ਉਸ ਨੂੰ ਪਛੜੀ ਹੋਈ। ਤਹਿਸੀਲ ਕਰਾਰ ਦਿੱਤਾ ਗਿਆ ਸੀ। ਪਰ ਸੰਨ 1972 ਵਿਚ ਜ਼ਿਲ੍ਹਾ ਬਣਨ ਤੋਂ ਪਿੱਛੋਂ ਅਜੇ ਤੱਕ ਉਥੇ ਇੰਡਸਟਸੀਅਲ ਫੋਕਲ ਪੁਆਇੰਟ ਨਹੀਂ ਬਣ ਸਕਿਆ ਮੇਰੀ ਬੇਨਤੀ ਹੈ ਕਿ ਜ਼ਿਲ੍ਹਾ ਹੈਡਕੁਆਰ-ਟਰ ਨੂੰ ਮੁੱਖ ਰੱਖਦਿਆਂ ਅਤੇ ਇੰਡਸਟਰੀ ਦੇ ਤੌਰ ਤੇ ਪਛੜਿਆ ਹੋਣ ਕਰਕੇ ਕੀ ਮੰਤਰੀ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਉਥੇ ਇੰਡਸਟਰੀਅਲ ਫੋਕਲ ਪੁਆਇੰਟ ਬਣਾਇਆ ਜਾਵੇਗਾ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਲਿਖ ਕੇ ਦੇ ਦੇਣ ਜਿੱਥੇ ਇਹ ਫੋਕਲ ਪੁਆਇੰਟ ਚਾਹੁੰਦੇ ਹਨ। ਉਥੇ ਸਰਵੇ ਕਰਵਾ ਕੇ ਉਥੋਂ ਦੀ ਵਾਇਬਿਲਟੀ ਦੇਖ ਲਵਾਂਗੇ। ਜੇ ਯੋਗ ਹੋਵੇਗਾ ਤਾਂ ਜ਼ਰੂਰ ਉਸਾਰਿਆ ਜਾਵੇਗਾ। (ਥੰਪਿੰਗ)

**ਸਰਦਾਰ ਮਨਜੀਤ ਸਿੰਘ ਭੱਠਲ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਵਿਚ ਜਿੱਥੇ ਸ਼ਰਤਾਂ ਪੂਰੀਆਂ ਹੋਣਗੀਆਂ, ਉਥੇ ਫੋਕਲ ਪੁਆਇੰਟ ਬਣਾਇਆ ਜਾਵੇਗਾ। ਮੇਰੇ ਹਲਕੇ ਧਨੌਲਾ ਵਿਚ ਜੇ ਸ਼ਰਤਾਂ ਪੂਰੀਆਂ ਹੋਣ ਤਾਂ ਕੀ ਉਥੇ ਇੰਡਸਟਰੀਅਲ ਫੋਕਲ ਪੁਆਇੰਟ ਬਣਾਇਆ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਦਾ ਟੀਚਾ ਹੈ ਕਿ ਆਉਣ ਵਾਲੇ ਸਮੇਂ ਵਿਚ ਵੱਧ ਤੋਂ ਵੱਧ ਇੰਡਸਟਰੀ ਲਗਾਈ ਜਾਵੇ। ਇਸ ਦੇ ਤਹਿਤ ਜਿੱਥੇ ਵੀ ਕੋਈ ਇੰਡਸਟਰੀ-ਲਿਸਟ ਭਰਾ ਇੰਡਸਟਰੀ ਲਗਾਉਣਾ ਚਾਹੁੰਦੇ ਹਨ ਉਸ ਦਾ ਸਰਵੇ ਕਰਵਾ ਕੇ ਅਸੀਂ ਇੰਡਸਟਰੀ ਲਗਾਵਾਂਗੇ। ਅਸੀਂ ਸਾਰੇ ਪੰਜਾਬ ਵਿਚ ਇੰਡਸਟਰੀ ਲਾਉਣ ਲਈ ਤਿਆਰ ਹਾਂ ਅਤੇ ਇੰਡਸਟਰੀ ਦੀ 1992 ਦੀ ਪਾਲਿਸੀ ਤਹਿਤ ਫੈਸਲਿਟੀਜ਼ ਦਿੱਤੀਆਂ ਹਨ। ਪੰਜਾਬ ਨੂੰ ਦੋ ਗਰੁੱਪਾਂ ਵਿਚ ਵੰਡਿਆ

[ਰਾਜ ਮੰਤਰੀ ਉਦਯੋਗ]

ਗਿਆ ਹੈ: ਏ ਅਤੇ ਬੀ। ਪੰਜਾਬ ਵਿਚ ਸਾਰੇ ਜਗ੍ਹਾ ਤੇ ਸਪੈਸੀਫਿਕ ਪੁਆਇੰਟ ਨਹੀਂ ਹਨ ਜਿੱਥੇ ਸਾਰੀਆਂ ਫੈਸਿਲਟੀਜ਼ ਦਿੱਤੀਆਂ ਹੋਣ ਪਰ ਜੇ ਕੋਈ ਇੰਡਸਟਰੀ ਲਗਾਉਣਾ ਚਾਹੁੰਦਾ ਹੈ ਔਰ ਉਹ ਏਰੀਆ ਵਾਇਏਬਲ ਬਣਦਾ ਹੈ ਤਾਂ ਉਥੇ ਕੰਮ ਕਰਨ ਲਈ ਤਿਆਰ ਹਾਂ। (ਥੰਪਿੰਗ)।

**ਸਰਦਾਰ ਗੁਲਜ਼ਾਰ ਸਿੰਘ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਪੂਰਥਲਾ ਵਿਚ ਲੱਖਣਕਲਾਂ ਅਤੇ ਹਮੀਰਾ ਜੀ.ਟੀ. ਰੋਡ ਤੇ ਇੰਡਸਟਰੀਅਲ ਫੋਕਲ ਪੁਆਇੰਟ ਲਈ ਸਰਵੇ ਹੋਇਆ ਸੀ ਹੁਣ ਕਿਉਂਕਿ ਰੀ-ਆਰਗੇਨਾਈਜ਼ੇਸ਼ਨ ਚੱਲ ਰਹੀ ਹੈ ਔਰ ਕਪੂਰਥਲਾ ਜ਼ਿਲ੍ਹੇ ਵਿਚ ਕੋਈ ਇੰਡਸਟਰੀ ਨਹੀਂ ਹੈ। ਹਮੀਰਾ ਔਰ ਲੱਖਣਕਲਾਂ ਵਿਚਲੀ ਜਗ੍ਹਾ ਨੂੰ ਤਿੰਨ ਹਲਕੇ ਕੇਟਰ ਕਰਦੇ ਹਨ ਇਸ ਲਈ ਕੀ ਵਜ਼ੀਰ ਸਾਹਿਬ ਉਥੇ ਫੋਕਲ ਪੁਆਇੰਟ ਬਨਾਉਣ ਲਈ ਵਿਸ਼ੇਸ਼ ਤੌਰ ਤੇ ਧਿਆਨ ਦੇਣਗੇ ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਰੀਆਰਗੇਨਾਈਜੇਸ਼ਨ ਡਿਸਟ੍ਰਿਕਟਸ ਦੀ ਹਾਲੇ ਹੋਈ ਨਹੀਂ ਹੈ ਜਦੋਂ ਹੋ ਜਾਵੇਗੀ ਫਿਰ ਜ਼ਰੂਰ ਵਿਚਾਰਿਆ ਜਾਵੇਗਾ। ਉਸ ਏਰੀਏ ਦਾ ਸਪੈਸੀਫਿਕ ਨੋਟਿਸ ਦੇ ਦੇਣ ਜ਼ਰੂਰ ਵਿਚਾਰ ਕਰਾਂਗੇ। ਜੇਕਰ ਵਾਇਏਬਲ ਹੋਏਗਾ ਤਾਂ ਜ਼ਰੂਰ ਲਗਾਈ ਜਾਵੇਗੀ। (ਥੰਪਿੰਗ)।

---

**Starred Question No. 1533***

Mr Speaker : Extension has been asked for in respect of Starred Question No. 1533.

---

**ਨਵਜੰਮੇ ਲੜਕੇ ਦੇ ਗੁੰਮ ਹੋ ਜਾਣ ਬਾਰੇ ਪੜਤਾਲ**

*1374. (1) **ਸ੍ਰੀਮਤੀ ਵਿਮਲਾ ਡਾਂਗ**
(2.) **ਕਾਮਰੇਡ ਹਰਦੇਵ ਅਰਸ਼ੀ** } : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜੂਨ, 1993 ਦੇ ਦੌਰਾਨ ਸ੍ਰੀ ਗੁਰੂ ਤੇਗ ਬਹਾਦੁਰ ਹਸਪਤਾਲ, ਅਮ੍ਰਿਤਸਰ ਦੇ ਪ੍ਰਸੂਤੀ ਵਾਰਡ ਤੋਂ ਦੋ ਦਿਨਾਂ ਦੇ ਨਵ-ਜੰਮੇਂ ਲੜਕੇ ਬਾਰੇ ਇਹ ਕਿਹਾ ਗਿਆ ਦੱਸਿਆ ਜਾਂਦਾ ਹੈ ਕਿ ਬਿਜਲੀ ਬੰਦ ਹੋ ਜਾਣ ਦੌਰਾਨ ਉਸ ਨੂੰ ਬਿੱਲੀ ਚੁੱਕ ਕੇ ਲੈ ਗਈ ਸੀ ;

---

*For Starred Question No. 1533 and reply thereto, please see Appendix to this Debate.

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਉਕਤ ਘਟਨਾ ਦੀ ਪੜਤਾਲ ਕੀਤੇ ਜਾਣ ਲਈ ਹੁਕਮ ਦਿੱਤਾ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਪੜਤਾਲੀਆ ਅਫਸਰ ਦਾ ਨਾਂ ਅਤੇ ਅਹੁੱਦਾ ਕੀ ਹੈ ਅਤੇ ਪੜਤਾਲੀਆ ਰਿਪੋਰਟ ਜੇਕਰ ਉਨ੍ਹਾਂ ਦੁਆਰਾ ਪੇਸ਼ ਕੀਤੀ ਗਈ ਹੋਵੇ, ਦੇ ਵੇਰਵੇ ਕੀ ਹਨ ?

**Shri Brahm Mohindra** : (a) Yes.

(b) Dr. Harinder Kaur, Professor and Head of Obst. and Gynae, Department was ordered to enquire into the incident occurred in the Obst. and Gynae Unit-I in Shri Guru Teg Bahadur Hospital, Amritsar. Further this matter was inquired into by the 3 members committee comprising of Dr. B. L. Goyal, Professor, Psychiatery, Dr. D. C. Aggarwal, Professor, Ophthalmology and Dr. S. N. Mittal, Professor Urology. According to the report submitted by the committee, Smt. Jasbir Kaur gave birth to a male baby at 6.00 p.m. on 25th June, 1993. The baby was handed over to the attedants of the patient. On the same night, Electricity went off at about 2.00 a.m. and a cat took away the baby when the attendants of the patients were fast asleep.

As per the report, the incident occurred partly due to the negligence of the attendants of the patient and that of the staff on duty and partly due to the absence of alternative arrangements in the event of failure of electricity. The staff, which was on duty, when this incident occurred were transferred immediately. Instruction have already been issued in order to avoid the happening of such incidents in future.

**ਸ਼੍ਰੀਮਤੀ ਵਿਮਲਾ ਡਾਂਗ:** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹਵਾਂਗੀ ਕਿ ਇਹ ਬਹੁਤ ਚਰਚਿਤ ਕੇਸ ਹੈ ਕਿ ਦੋ ਦਿਨ ਦਾ ਬੱਚਾ ਸੀ, ਉਸ ਦੇ ਰੋਣ ਦੀ ਆਵਾਜ਼ ਆਈ, ਉਹ ਗੁਸਲਖਾਨੇ ਤੋਂ ਮਿਲਿਆ। ਉਸ ਦੀ ਅੱਖ ਕੱਟੀ ਹੋਈ ਸੀ, ਲਹੂ ਵਗਦਾ ਪਿਆ ਸੀ। ਕੀ ਇਹ ਹਕੀਕਤ ਹੈ ਕਿ ਇਸ ਤਰ੍ਹਾਂ ਬੱਚੇ ਨੂੰ ਬਿੱਲੀ ਚੁੱਕ ਕੇ ਲਿਜਾਏਗੀ ? ਗੁਸਲਖਾਨੇ ਦੇ ਕਿਵਾੜ ਬੰਦ ਸੀ ਫਿਰ ਬਿੱਲੀ ਕਿਸ ਤਰ੍ਹਾਂ ਉਥੇ ਲੈ ਗਈ ? ਮੈਂ ਮੰਤਰੀ ਸਾਹਿਬ ਨੂੰ ਇਹ ਦੱਸਣਾ ਚਾਹੁੰਦੀ ਹਾਂ ਕਿ ਜਿਹੜੀ ਇਨਕੁਆਇਰੀ ਰਿਪੋਰਟ ਹੈ ਉਹ ਕੋਈ ਪਾਇਦਾਰ ਰਿਪੋਰਟ ਨਹੀਂ ਜਾਪਦੀ। ਇੱਕ ਦੋ ਦਿਨ ਦੇ ਬੱਚੇ ਨੂੰ ਬਿੱਲੀ ਚੁੱਕ ਕੇ ਗੁਸਲਖਾਨੇ ਵਿੱਚ ਲੈ ਗਈ, ਕਿਵਾੜ ਬੰਦ ਸੀ, ਅੱਖ ਕੱਟੀ ਸੀ, ਬੱਚੇ ਦੀ ਅੱਖ ਵਿਚੋਂ ਲਹੂ ਵਗਦਾ ਪਿਆ ਸੀ। ਇਹ ਇਨਸੀਡੈਂਟ ਕਿਸ ਤਰ੍ਹਾਂ ਬਿਲੀਵ ਕੀਤਾ ਜਾ ਸਕਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਕੁਐਸਚਨ ਤਾਂ ਕੰਟਰਾਡਿਕਟ੍ਰੀ ਹੈ। ਇਹ ਹੋਰ ਕਹਿ ਰਹੇ ਹਨ। ਜਿਸ ਪੱਤਰ ਨਾਲ ਡਾਕਟਰਾਂ ਦੀ ਇਨਕੁਆਇਰੀ ਰਿਪੋਰਟ ਹੈ, ਉਸ ਰਾਹੀਂ ਪਤਾ

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

ਲਗਦਾ ਹੈ ਕਿ ਬਿਜਲੀ ਬੰਦ ਹੋ ਗਈ ਸੀ । ਪਹਿਲਾਂ ਇਹ ਫੈਕਟਸ ਦੇਖ ਲੈਣ ਕਿ ਕਿਹੜੇ ਫੈਕਟਸ ਠੀਕ ਹਨ ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਇਹ ਕੇਸ ਬੜੀ ਡਿਟੇਲ ਵਿੱਚ ਸਟੱਡੀ ਕੀਤਾ ਹੈ । ਸਾਰੇ ਹਸਪਤਾਲ ਵਿੱਚ ਚਰਚਾ ਹੈ ਕਿ ਬਿੱਲੀ ਦੀ ਕਹਾਣੀ ਠੀਕ ਨਹੀਂ ਹੈ । ਕੀ ਇਹ ਹਕੀਕਤ ਨਹੀਂ ਕਿ ਪਹਿਲਾਂ ਵੀ ਉਥੋਂ ਬੱਚੇ ਚੁੱਕੇ ਗਏ ਹਨ ਅੌਰ ਇਹ ਸਾਰੀ ਮਤਲਬੀ ਕਹਾਣੀ ਇਸ ਕਰਕੇ ਬਣਾਈ ਗਈ ਕਿ ਅਸਲੀਅਤ ਨੂੰ ਲਕੋਇਆ ਜਾਵੇ। ਕੁਝ ਡਾਕਟਰ ਪ੍ਰਾਈਵੇਟ ਪਰੈਕਟਿਸ ਕਰਦੇ ਹਨ। ਇੱਕ ਅਮੀਰ ਘਰ ਦਾ ਬੱਚਾ ਸੀ, ਉਸ ਦੀ ਅੱਖ ਡਿਲਿਵਰੀ ਦੌਰਾਨ ਡੈਮਜ਼ ਹੋ ਗਈ ਸੀ। ਇਸ ਲਈ ਬੱਚਾ ਬਦਲ ਦਿੱਤਾ ਗਿਆ। ਕੀ ਤੁਸੀਂ ਇਸ ਦੀ ਫਰਦਰ ਇਨਕੁਆਇਰੀ ਕਰਵਾ ਸਕਦੇ ਹੋ। ਇਸ ਦੀ ਰਿਪੋਰਟ ਸਦਨ ਸਾਹਮਣੇ ਰੱਖੀ ਜਾਣੀ ਚਾਹੀਦੀ ਹੈ ਜਿਸਦੀ ਅਸੀਂ ਮੰਗ ਕੀਤੀ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹਵਾਂਗਾ ਕਿ ਇਹ ਮਾਮਲਾ ਬੜਾ ਗੰਭੀਰ ਹੈ, ਇਹੋ ਜਿਹੀ ਘਟਨਾ ਹਸਪਤਾਲਾਂ ਵਿਚ ਨਹੀਂ ਹੋਣੀ ਚਾਹੀਦੀ। ਤਿੰਨ ਡਾਕਟਰਾਂ ਦੀ ਕਮੇਟੀ ਦੀ ਰਿਪੋਰਟ ਹੈ, ਉਸ ਤੋਂ ਬਾਅਦ ਮੈਂ ਨਹੀਂ ਸਮਝਦਾ ਕਿ ਫਰਦਰ ਇਨਕੁਆਇਰੀ ਦੀ ਜ਼ਰੂਰਤ ਹੈ। ਜਿਸ ਵੇਲੇ ਇਨ੍ਹਾਂ ਦੀ ਚਿੱਠੀ ਆਈ ਸੀ ਤਾਂ ਇਸ ਮਾਮਲੇ ਬਾਰੇ ਸਾਡੇ ਤਿੰਨ ਹੋਰ ਐਮ. ਐਲ. ਏਜ਼. ਸ੍ਰੀ ਫਕੀਰ ਚੰਦ, ਅਤੇ ਦੋ ਹੋਰ ਮੈਂਬਰਜ਼ ਨੇ ਸਾਡਾ ਧਿਆਨ ਇਸ ਗੱਲ ਵੱਲ ਦਿਵਾਇਆ ਸੀ ਤਾਂ ਮੈਂ ਖੁਦ ਅੰਮ੍ਰਿਤਸਰ ਗਿਆ। ਮੇਰੇ ਨਾਲ ਸੈਕਟਰੀ ਮੈਡੀਕਲ ਐਜੂਕੇਸ਼ਨ, ਡਾਇਰੈਕਟਰ, ਮੈਡੀਕਲ ਐਜੂਕੇਸ਼ਨ ਵੀ ਸਨ। ਅਸੀਂ ਆਨ ਦਾ ਸਪਾਟ ਜਾ ਕੇ ਇਹ ਮਾਮਲਾ ਸਮਝਣ ਦੀ ਕੋਸ਼ਿਸ਼ ਕੀਤੀ। ਮੈਂ ਸਮਝਦਾ ਹਾਂ ਕਿ ਇਹ ਮਾਮਲਾ ਬੜਾ ਗੰਭੀਰ ਹੈ ਇਸ ਲਈ ਅਸੀਂ ਇਹ ਫੈਸਲਾ ਕੀਤਾ ਹੈ ਕਿ ਐਂਟਰੀ ਇਕ ਕਰ ਦਿੱਤੀ ਜਾਵੇ। ਜਿਹੜੀ ਜਾਲ੍ਹੀਆਂ ਟੁਟੀਆਂ ਪਈਆਂ ਹਨ, ਉਥੇ ਜਾਲੀ ਠੀਕ ਕਰਵਾਈ ਜਾਵੇ ਤਾਂਕਿ ਕੋਈ ਜਾਨਵਰ, ਕੁੱਤਾ, ਬਿੱਲੀ ਆਦਿ ਅੰਦਰ ਨਾ ਆ ਸਕੇ। ਇਸ ਦੇ ਲਈ ਜਿਸ ਸਟਾਫ ਦੀ ਨੈਗਲੀਜੈਂਸੀ ਹੈ ਉਸ ਨੂੰ ਟਰਾਂਸਫਰ ਕਰ ਦਿੱਤਾ ਗਿਆ ਹੈ। ਜੇ ਕੋਈ ਹੋਰ ਸਪੈਸੀਫਿਕ ਇਨਫਰਮੇਸ਼ਨ ਇਨ੍ਹਾਂ ਕੋਲ ਹੈ ਮੈਨੂੰ ਦੱਸ ਦੇਣ ਅਸੀਂ ਪ੍ਰਾਪਰ ਇਨਕੁਆਇਰੀ ਕਰਵਾ ਲਵਾਂਗੇ।

**Mr. Speaker**: She is asking for further enquiry. She is not satisfied. ਉਸ ਤੇ ਤੁਹਾਡਾ ਕੀ ਵਿਚਾਰ ਹੈ ?

**ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਸੇਮ ਨਾਈਟ ਦਾ ਵਾਕਿਆ ਹੈ, ਪਰ ਇਹ ਕਹਿੰਦੇ ਹਨ ਕਿ ਬੱਚਾ ਦੋ ਦਿਨ ਦਾ ਸੀ।

श्रीमती लक्षमी कांता चावला : अध्यक्ष महोदय, जहां तक इस घटना का सम्बन्ध है इस सम्बन्ध में अमृतसर की गलियों में बहुत चर्चा है कि जिससे लोग बहुत

दुखी और परेशान हैं । मैं आपके माध्यम से मंत्री जी से पूछना चाहती हूं कि क्या वह इस बात से निश्चिंत और निसिंत हैं कि आज की तारीख में वहां हस्पताल में कोई कुत्ता, बिल्ली नहीं है क्योंकि कल तक तो वहां बिल्लियां और कुत्ते वार्गों मैं घूम रहे थे । कब इस कुत्तावाद और बिल्लीवाद को वहां रोकेंगे ? (विघ्न)

ਕੀ ਕੁੱਤੇ ਬਿੱਲੀਆਂ ਦਾ ਪ੍ਰਵੇਸ਼ ਉਥੇ ਬੰਦ ਹੋ ਗਿਆ ਹੈ ? ਜੋ ਗਰੀਬਾਂ ਨੇ ਦੁੱਧ, ਦਹੀਂ ਲਿਆ ਕੇ ਰੱਖਿਆ ਹੁੰਦਾ ਹੈ ਉਹ ਖਾ ਖਾ ਕੇ ਕੁੱਤੇ ਬਿੱਲੀਆਂ ਮੋਟੇ ਹੋ ਗਏ ਹਨ । ਮੇਰਾ ਨਿਵੇਦਨ ਹੈ ਕਿ ਕੁੱਤੇ ਬਿਲੀਆਂ ਜੋ ਉਥੇ ਸੁਤੰਤਰਤਾ ਨਾਲ ਘੁੰਮ ਰਹੇ ਹਨ ਕੀ ਉਨ੍ਹਾਂ ਦਾ ਪ੍ਰਵੇਸ਼ ਬੰਦ ਕਰਨ ਦੀ ਕੋਸ਼ਿਸ਼ ਕਰਨਗੇ ?

**ਸ੍ਰੀ ਸਪੀਕਰ :** ਬਿੱਲੀਆਂ, ਕੁੱਤਿਆਂ ਦਾ ਹਸਪਤਾਲ ਵਿੱਚ ਪ੍ਰਵੇਸ਼ ਬੰਦ ਕਰਨ ਬਾਰੇ ਦੱਸੋ ? (ਵਿਘਨ)

**ਇਕ ਆਵਾਜ਼ :** ਹੁਣ ਤਾਂ ਨਹੀਂ ਫਿਰਦੇ ਜੀ। (ਵਿਘਨ)

**ਸ੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਇਹ ਵੀ ਕਿਹਾ ਸੀ ਕਿ ਡੀਟੇਲਡ ਰਿਪੋਰਟ ਸਦਨ ਦੇ ਸਾਹਮਣੇ ਰੱਖਣੀ ਚਾਹੀਦੀ ਹੈ। ਇਸ ਰਿਪੋਰਟ ਵਿਚ ਕਲਪਰਿਟ ਨੂੰ ਕਵਰ ਕੀਤਾ ਗਿਆ ਹੈ। ਮੈਂ ਇਸ ਗੱਲ ਦੀ ਮੰਗ ਕਰਦੀ ਹਾਂ ਕਿ ਸੀਨੀਅਰ ਆਫ਼ੀਸਰਜ਼ ਤੋਂ ਇਨਕੁਆਇਰੀ ਕਰਾਉਣੀ ਚਾਹੀਦੀ ਹੈ ।

**ਸ੍ਰੀ ਸਪੀਕਰ :** ਇਕੁਆਇਰੀ ਲਈ ਇਹ ਪੁੱਛਦੇ ਹਨ ਕਿ ਕਿਸੇ ਜ਼ਿਮੇਂਵਾਰ ਸੀਨੀਅਰ ਅਫਸਰ ਤੋਂ ਇਨਕੁਆਇਰੀ ਕਰਾਉਣ ਦੀ ਲੋੜ ਹੈ ?

**ਮੰਤਰੀ :** ਸਪੀਕਰ ਸਾਹਿਬ, ਤਿੰਨ ਸੀਨੀਅਰ ਡਾਕਟਰਾਂ ਨੇ ਇਸ ਦੀ ਇਨਕੁਆਇਰੀ ਕੀਤੀ ਹੈ। ਰਿਪੋਰਟ ਜੋ ਇਹ ਕਹਿੰਦੇ ਹਨ ਮੈਂ ਮੈਂਬਰ ਸਾਹਿਬਾ ਨੂੰ ਭੇਜ ਦੇਵਾਂਗਾ

**ਸ੍ਰੀ ਸਪੀਕਰ :** ਠੀਕ ਹੈ ਫਰਦਰ ਇਨ੍ਹਾਂ ਨੂੰ ਮਿਲ ਲਓ ਜਿਹੜੀਆਂ ਖਾਮੀਆਂ ਹਨ ਦੱਸ ਦੇਣਾ ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ ਮੈਂ ਉਸ ਦੀ ਕਦਰ ਕਰਦਾ ਹਾਂ ਮਗਰ ਉਸ ਦੇ ਨਾਲ ਇਨਸਾਨੀ ਕਦਰਾਂ ਦੀ ਗੱਲ ਹੈ ਇਹ ਕਹਿੰਦੇ ਹਨ ਕਿ 3 ਡਾਕਟਰਾਂ ਨੇ ਇਨਕੁਆਰੀ ਕੀਤੀ ਹੈ, ਡਾਕਟਰ ਰਲ ਕੇ ਤਾਂ ਬੱਚੇ ਬਦਲਦੇ ਹਨ । ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕੋਈ ਹਾਇਰ ਆਫੀਸਰਜ਼ ਕਮੇਟੀ ਜਾਂ ਐਮ.ਐਲ.ਏਜ਼. ਦੀ ਕੋਈ ਕਮੇਟੀ ਬਣਾ ਕੇ ਇਨਕੁਆਰੀ ਕੀਤੀ ਜਾਵੇ ਤਾਂ ਕਿ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਸਾਹਮਣੇ ਆ ਜਾਵੇ। ਮੈਂ ਇਮਾਨਦਾਰੀ ਨਾਲ ਕਹਿੰਦਾ ਹਾਂ

[ਸ਼੍ਰੀ ਵਿਜੇ ਕੁਮਾਰ ਸਾਥੀ]

ਹਾਂ ਕਿ ਮੈਨੂੰ ਮੰਤਰੀ ਜੀ ਦੀ ਨੀਯਤ ਤੇ ਕੋਈ ਸ਼ੱਕ ਨਹੀਂ ਹੈ ਪਰ ਜਿਥੋਂ ਤੱਕ ਇਨਸਾਨੀ ਕਦਰਾਂ ਦੀ ਗੱਲ ਹੈ ਉਸ ਦੇ ਲਈ ਕੀ ਕੋਈ ਉੱਚ ਪੱਧਰੀ ਕਮੇਟੀ ਬਣਾ ਕੇ ਇਨਕੁਆਰੀ ਕਰਾਉਣਗੇ ਕਿ ਜਿਹੜਾ ਬੱਚਾ ਬਦਲਿਆ ਹੈ ਉਸ ਦਾ ਰੰਗ ਰੂਪ ਪੇਰੈਂਟ ਨਾਲ ਮਿਲਦਾ ਹੈ, ਉਸ ਦਾ ਬਲੱਡ ਗਰੁੱਪ ਦੇਣਗੇ ਕਿ ਵਾਕਿਆਈ ਇਹ ਬੱਚਾ ਉਨ੍ਹਾਂ ਦਾ ਹੈ ਜਾਂ ਨਹੀਂ।

**ਸ਼੍ਰੀ ਸਪੀਕਰ :** ਸਪੈਸਿਫਿਕ ਸਵਾਲ ਪੁੱਛੋ ।

**ਸ਼੍ਰੀ ਵਿਜੇ ਕੁਮਾਰ ਸਾਥੀ :** ਕੀ ਕੋਈ ਉੱਚ ਪੱਧਰੀ ਕਮੇਟੀ ਬਣਾਉਣਗੇ ਜਿਸ ਦੇ ਵਿੱਚ ਭਾਵੇਂ ਐਮ.ਐਲ.ਏ. ਸ਼ਾਮਲ ਕਰ ਲੈਣ ਔਰ ਮਨਿਸਟਰ ਸਾਹਿਬ ਆਪ ਚਲੇ ਜਾਣ, ਕੀ ਇਸ ਦਾ ਭਰੋਸਾ ਦਿਵਾਉਣਗੇ ਕਿ ਉੱਚ ਪੱਧਰੀ ਕਮੇਟੀ ਬਣਾ ਕੇ ਇਨਕੁਆਰੀ ਕਰਾਉਣਗੇ ?

**ਸ਼੍ਰੀ ਸਪੀਕਰ :** ਹਾਂ ਜੀ, ਮੰਤਰੀ ਸਾਹਿਬ, ਕੁਝ ਪੱਲੇ ਪਿਆ ?

**ਮੰਤਰੀ:** ਤੁਸੀਂ ਮੈਨੂੰ ਕਾਲ ਅਪਨ ਕੀਤਾ ਹੈ ਜਾਂ ਨਹੀਂ, ਸਪੀਕਰ ਸਾਹਿਬ ?

**ਸ਼੍ਰੀ ਸਪੀਕਰ :** ਹਾਂ ਜੀ ।

**ਮੰਤਰੀ :** ਮੈਂ ਤਾਂ ਪਹਿਲਾਂ ਦੱਸਿਆ ਹੈ ਕਿ ਮੈਂ ਉਥੇ ਖੁਦ ਜਾਕੇ ਆਨ ਦੀ ਸਪਾਟ ਜਾਕੇ ਵੇਖ ਆਇਆ ਹਾਂ । ਬਕਾਇਦਾ ਬੰਦੋਬਸਤ ਕੀਤਾ ਗਿਆ ਹੈ । ਅੱਗੇ ਤੋਂ ਐਸੀ ਕੋਈ ਗੱਲ ਨਹੀਂ ਹੋ ਸਕੇਗੀ।

**ਸ਼੍ਰੀ ਸਪੀਕਰ :** ਨੈਕਸਟ ਕੁਐਸਚਨ ।

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ ਇਨ੍ਹਾਂ ਨੂੰ ਸਦਨ ਦੀ ਮੇਜ਼ ਤੇ ਡੀਟੇਲਡ ਰਿਪੋਰਟ ਰਖਣੀ ਚਾਹੀਦੀ ਹੈ ।

Detailed report should be provided to us, it is not small thing.

**ਸ਼੍ਰੀ ਸਪੀਕਰ :** ਰਿਪੋਰਟ ਤਾਂ ਉਨ੍ਹਾਂ ਨੇ ਭੇਜ ਦਿੱਤੀ ਹੈ। ਮੈਂ ਨੈਕਸਟ ਸਵਾਲ ਪੁੱਛ ਲਿਆ ਹੈ।

---

ਜ਼ਿਲ੍ਹਾ ਫਿਰੋਜ਼ਪੁਰ ਵਿਚ ਡਾਕਟਰਾਂ ਦੀਆਂ ਖਾਲੀ ਅਸਾਮੀਆਂ

***1292. ਸ਼੍ਰੀ ਬਾਬੂ ਰਾਮ ਚਾਵਲਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਿਰੋਜ਼ਪੁਰ ਵਿਚ ਸਰਕਾਰੀ ਹਸਪਤਾਲਾਂ ਅਤੇ ਡਿਸਪੈਂਸਰੀਆਂ ਵਿਚ ਇਸ ਸਮੇਂ ਡਾਕਟਰਾਂ ਦੀਆਂ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਆਸਾਮੀਆਂ ਨੂੰ ਭਰਨ ਲਈ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਵਿਚਾਰ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ :** ਐਲੋਪੈਥਿਕ ਸਾਈਡ ਤੇ ਖਾਲੀ ਆਸਾਮੀਆਂ ਦੀ ਗਿਣਤੀ 86 ਹੈ । ਇਹਨਾਂ ਖਾਲੀ ਆਸਾਮੀਆਂ ਨੂੰ ਪੰਜਾਬ ਲੋਕ ਸੇਵਾ ਕਮਿਸ਼ਨ ਪਾਸੋਂ ਚੁਣੇ

ਉਮੀਦਵਾਰਾਂ ਦੀ ਸਿਫਾਰਸ਼ ਪ੍ਰਾਪਤ ਹੋਣ ਤੇ ਸ਼ੀਘਰ ਹੀ ਭਰ ਲਿਆ ਜਾਵੇਗਾ, ਜਿਨ੍ਹਾਂ ਨੂੰ ਮਹੀਨਾ ਸਤੰਬਰ, 1993 ਵਿਚ ਮੰਗ ਪੱਤਰ ਭੇਜਿਆ ਗਿਆ ਸੀ ।

ਜ਼ਿਲ੍ਹਾ ਫਿਰੋਜ਼ਪੁਰ ਵਿਚ 4 ਆਯੂਰਵੈਦਿਕ ਮੈਡੀਕਲ ਅਫਸਰ ਅਤੇ 3 ਹੋਮੀਓਪੈਥਿਕ ਮੈਡੀਕਲ ਅਫਸਰਾਂ ਦੀਆਂ ਆਸਾਮੀਆਂ ਖਾਲੀ ਹਨ । ਇਨ੍ਹਾਂ ਖਾਲੀ ਆਸਾਮੀਆਂ ਨੂੰ ਵਿਭਾਗੀ ਚੋਣ ਕਮੇਟੀ ਅਤੇ ਨਵੀਂ ਨਿਯੁਕਤੀ ਰਾਹੀਂ ਜਲਦੀ ਹੀ ਭਰ ਲਿਆ ਜਾਵੇਗਾ ।

**ਸ੍ਰੀ ਬਾਬੂ ਰਾਮ ਚਾਵਲਾ :** ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ 86 ਪੋਸਟਾਂ ਖਾਲੀ ਪਈਆਂ ਹਨ ਇਹ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ ?

**ਮੰਤਰੀ :** ਸਪੀਕਰ ਸਾਹਿਬ, ਸਮਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ । ਅਸੀਂ ਰਿਕੁਜੀਸ਼ਨ ਪਬਲਿਕ ਸਰਵਿਸ ਕਮਿਸ਼ਨ ਨੂੰ ਭੇਜੀ ਹੋਈ ਹੈ, ਉਨ੍ਹਾਂ ਦੀ ਲਿਸਟ ਆਉਣ ਤੇ ਰੱਖ ਲਏ ਜਾਣਗੇ ।

**Mr. Speaker** : Next Question. Similar question has been asked many a times.

---

**ਰਸਾਇਣਕ ਖਾਦਾਂ ਦੇ ਦਰ ਵਧਾਉਣਾ**

*1407 (1.) **ਕਾਮਰੇਡ ਅਜੈਬ ਸਿੰਘ ਰੌਂਤਾ**
(2.) **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** } : ਕੀ ਖੇਤੀਬਾੜੀ ਅਤੇ ਜੰਗਲਾਤ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿੱਚ ਕੁਝ ਡਿਪਟੀ ਕਮਿਸ਼ਨਰਾਂ ਨੇ ਅਕਤੂਬਰ, 1993 ਤੋਂ ਕਿਸਾਨਾਂ ਨੂੰ ਵਧੇ ਹੋਏ ਦਰਾਂ ਤੇ ਰਸਾਇਣਕ ਖਾਦਾਂ ਵੇਚਣ ਲਈ ਖਾਦਾਂ ਦੇ ਕੁਝ ਵਪਾਰੀਆਂ ਨੂੰ ਆਪਣੇ ਪੱਧਰ ਤੇ ਹੀ ਅਧਿਕਾਰ ਦਿੱਤਾ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਣ ਕੀ ਹਨ ਅਤੇ ਅਜਿਹੇ ਜ਼ਿਲ੍ਹਿਆਂ ਦੇ ਨਾਂ ਕੀ ਕੀ ਹਨ ਅਤੇ ਉਕਤ ਵਧੇ ਹੋਏ ਦਰਾਂ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ ;

(ਅ) ਅਕਤੂਬਰ ਅਤੇ ਨਵੰਬਰ, 1993 ਦੇ ਦੌਰਾਨ ਵਧੇ ਹੋਏ ਦਰਾਂ ਨੂੰ ਲਾਗੂ ਕਰਨ ਤੋਂ ਬਾਅਦ ਰਸਾਇਣਕ ਖਾਦਾਂ ਦੀ ਜ਼ਿਲ੍ਹਾਵਾਰ ਕਿੰਨੀ ਕਿੰਨੀ ਮਾਤਰਾ ਵੇਚੀ ਗਈ ?

**ਸਰਦਾਰ ਦਿਲਬਾਗ ਸਿੰਘ ਨਵਾਂਸ਼ਹਿਰ :** (ੳ) ਨਹੀਂ ਜੀ । ਇੰਡੀਜਨਸ ਖਾਦ, ਜਿਸ ਤੇ ਉਪਦਾਨ ਮਿਲਣਯੋਗ ਸੀ, ਵੱਧ ਤੋਂ ਵੱਧ 332 ਰੁਪਏ ਪ੍ਰਤੀ ਥੈਲਾ 50 ਕਿਲੋਗ੍ਰਾਮ ਦੀ ਕੀਮਤ ਤੇ ਵੇਚਿਆ ਗਿਆ । ਅਰਥਾਤ, ਜੋ ਕੀਮਤ, ਉਪਦਾਨ ਦੇਣ ਲਈ, ਸਰਕਾਰ ਵਲੋਂ ਨਿਸ਼ਚਿਤ ਕੀਤੀ ਗਈ ਸੀ ।

[ਖੇਤੀ ਬਾੜੀ ਅਤੇ ਜੰਗਲਾਤ ਮੰਤਰੀ]

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਇਹ ਗੱਲ ਜਾਣਨਾ ਚਾਹੁੰਦਾ ਹਾਂ ਕਿ ਸਾਲ 1993 ਦੇ ਅੰਦਰ ਜਦੋਂ ਖਾਦਾਂ ਦੇ ਰੇਟ ਵੱਧੇ ਸਨ, ਕੀ ਉਸ ਤੋਂ ਬਾਅਦ ਕਿਸੇ ਜ਼ਿਲ੍ਹੇ ਦੇ ਡੀ.ਸੀ. ਨੇ ਪ੍ਰਾਈਵੇਟ ਕਾਰੋਬਾਰ ਕਰਨ ਵਾਲਿਆਂ ਨੂੰ ਇਹ ਖਾਦ ਦਾ ਸਟਾਕ ਵੇਚਣ ਲਈ ਦਿੱਤਾ ਹੈ ਜੇ ਦਿੱਤਾ ਹੈ ਤਾਂ ਉਸ ਦਾ ਜ਼ਿਲ੍ਹਾ ਵਾਰ ਵੇਰਵਾ ਦਿੱਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਡੀ-ਕੰਟਰੋਲ ਕੀਤਾ ਗਿਆ ਸੀ ਤਾਂ ਕੀਮਤਾਂ ਵੱਧ ਗਈਆਂ ਸਨ ਅਤੇ ਸਰਕਾਰ ਨੇ ਇਕ ਹਜ਼ਾਰ ਰੁਪਏ ਦੀ ਸਬਸਿਡੀ ਅਰਥਾਤ 8100 ਰੁਪਏ ਵਾਲੀ 7100 ਰੁਪਏ ਤੇ ਦਿੱਤੀ ਸੀ। ਇਸ ਦੇ ਨਾਲ ਜਿਹੜੀ ਸਾਡੇ ਪੰਜਾਬ ਵਿਚ ਖਾਦ ਬਣਦੀ ਸੀ ਉਸ ਦੀ ਕੀਮਤ ਤਾਂ 332 ਫੀ ਥੈਲਾ ਰਖੀ ਗਈ ਸੀ ਔਰ ਜਿਹੜੀ ਐਕਸਪੋਰਟ ਕੀਤੀ ਗਈ ਉਹ ਹਰ ਡਿਸਟਰੀਬਿਊਟਰ ਦੀ ਮਰਜ਼ੀ ਨਾਲ ਕੀਮਤ ਤੇ ਵੇਚੀ ਗਈ । ਪਰ ਜਿਹੜੀ ਸਬਸਿਡੀ ਵਾਲੀ ਖਾਦ ਸੀ ਉਸ ਦੀ ਕੀਮਤ ਫੀ ਥੈਲਾ 332 ਰੁਪਏ ਹੀ ਸੀ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਇਹ ਪੁੱਛਿਆ ਸੀ ਕਿ ਵੱਧੇ ਹੋਏ ਰੇਟ ਤੇ ਖਾਦ ਵੇਚਣ ਲਈ ਕਿਹੜੇ ਕਿਹੜੇ ਜ਼ਿਲੇ ਦੇ ਡੀ.ਸੀ. ਨੇ ਪ੍ਰਾਈਵੇਟ ਕਾਰੋਬਾਰ ਕਰਨ ਵਾਲੇ ਨੂੰ ਇਜਾਜ਼ਤ ਦਿੱਤੀ ?

**ਮੰਤਰੀ** : ਸਪੀਕਰ ਸਾਹਿਬ, ਦੋ ਕਿਸਮ ਦੀਆਂ ਡੀ.ਏ.ਪੀ. ਖਾਦਾਂ ਹਨ । ਇਕ ਤਾਂ ਉਹ ਜਿਹੜੀ ਕਿ ਸਾਡੇ ਦੇਸ਼ ਵਿਚ ਬਣਦੀ ਹੈ ਉਸ ਦਾ ਭਾਅ 332 ਰੁਪਏ ਸੀ ਔਰ ਜਿਹੜੀ ਦੂਜੀ ਬਾਹਰੋਂ ਮੰਗਵਾਈ ਜਾਂਦੀ ਹੈ ਕਿਉਂਕਿ ਖਾਦ ਦੀ ਸ਼ਾਰਟੇਜ ਸੀ, ਇਸ ਕਰਕੇ ਉਸ ਤੇ ਕੋਈ ਸਬਸਿਡੀ ਨਹੀਂ ਸੀ । ਅਸੀਂ ਕਿਸੇ ਡੀ.ਸੀ. ਨੂੰ ਨਹੀਂ ਕਿਹਾ ਕਿ ਪ੍ਰਾਈਵੇਟ ਅਦਾਰੇ ਨੂੰ ਵੇਚੋ ਜਾਂ ਨਹੀਂ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਿਹੜਾ ਜਵਾਬ ਦਿੱਤਾ ਹੈ ਉਸ ਦੇ ਨਾਲ ਮੇਰੀ ਤਸੱਲੀ ਨਹੀਂ ਹੋਈ ਮੈਂ ਫਿਰ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਕੋਈ ਐਸਾ ਡੀ.ਸੀ. ਹੈ ਜਿਸ ਨੇ ਖਾਦ ਦੇ ਵਾਧੇ ਹੋਏ ਰੇਟਸ ਤੇ ਵੇਚਣ ਲਈ ਕਿਸੇ ਪ੍ਰਾਈਵੇਟ ਵਪਾਰੀ ਨੂੰ ਆਥੋਰਾਈਜ਼ ਕੀਤਾ ਹੋਵੇ ਜੇਕਰ ਕੀਤਾ ਹੈ ਤਾਂ ਉਸ ਦਾ ਨਾਂ ਦੱਸਿਆ ਜਾਵੇ ?

**ਮੰਤਰੀ** : ਸਪੀਕਰ ਸਹਿਬ, ਜੋ ਇਨ੍ਹਾਂ ਨੇ ਸਵਾਲ ਕੀਤਾ ਸੀ ਉਸ ਦਾ ਜਵਾਬ ਮੈਂ ਦੇ ਦਿੱਤਾ ਹੈ । ਮੈਂ ਫੇਰ ਦੱਸ ਦਿੰਦਾ ਹਾਂ ਕਿ ਕਿਸੇ ਡੀ.ਸੀ. ਨੇ ਕਿਸੇ ਨੂੰ ਆਥੋਰਾਈਜ਼ ਨਹੀਂ ਕੀਤਾ ਸੀ । ਇਨ੍ਹਾਂ ਨੇ ਰੇਟਸ ਬਾਰੇ ਪੁਛਿਆ ਸੀ । ਉਹ ਵੀ ਮੈਂ ਦੱਸਿਆ ਹੈ ਕਿ ਖਾਦਾਂ ਦੋ ਕਿਸਮ ਦੀਆਂ ਹੁੰਦੀਆਂ ਹਨ । ਇਕ ਸਾਡੇ ਦੇਸ਼ ਵਿਚ ਖਾਦ ਬਣਦੀ ਹੈ ਉਸ ਉਤੇ ਇਕ ਹਜ਼ਾਰ ਰੁਪਿਆ ਸਬਸਿਡੀ ਹੈ ਔਰ 332 ਰੁਪਏ ਦੀ ਵਿਕਦੀ ਹੈ ਅਤੇ ਦੂਜੀ ਖਾਦ ਬਾਹਰੋਂ ਆਉਂਦੀ ਹੈ ਉਹ ਖਾਦ ਕੁਝ ਵਪਾਰੀਆਂ ਨੇ ਮੰਗਵਾਈ ਸੀ ਅਤੇ ਉਨ੍ਹਾਂ ਨੇ ਹੀ ਵੇਚੀ ਹੈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਕੀ ਡਿਸਟ੍ਰਿਕਟ ਅੰਮ੍ਰਿਤਸਰ ਵਿਚ ਆਇਆ ਕੋਈ ਐਸਾ ਅਫਸਰ ਹੈ ਜਿਸ ਨੇ ਵੇਚੀ ਹੋਵੇ ?

**ਸ੍ਰੀ ਸਪੀਕਰ :** ਮਨਿਸਟਰ ਸਾਹਿਬ, ਨੇ ਜਵਾਬ ਦੇ ਦਿੱਤਾ ਹੈ ਕਿ ਕਿਸੇ ਡੀ.ਸੀ. ਨੇ ਨਹੀਂ ਵੇਚੀ ਹੈ । Next question

---

**ਕਿਸਾਨਾਂ ਨੂੰ ਨਦੀਨ ਨਾਸ਼ਕ ਦਵਾਈਆਂ ਦੀ ਸਪਲਾਈ**

*1409. 1. **ਕਾਮਰੇਡ ਅਜੈਬ ਸਿੰਘ ਰੌਂਤਾ**
2. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** } : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿੱਚ ਕਿਸਾਨਾਂ ਨੂੰ ਨਦੀਨ ਨਾਸ਼ਕ ਦਵਾਈਆਂ ਦੀ ਸਪਲਾਈ ਕਰਨ ਲਈ ਕੀਤੇ ਗਏ ਪ੍ਰਬੰਧਾਂ ਦੇ ਵੇਰਵੇ ਕੀ ਹਨ ;

(ਅ) ਵੱਖ ਵੱਖ ਪ੍ਰਕਾਰ ਦੀਆਂ ਨਦੀਨ ਨਾਸ਼ਕ ਦਵਾਈਆਂ ਤੇ ਕੁੱਲ ਕਿੰਨੀ ਰਕਮ ਦੀ ਸਬਸਿਡੀ ਦਿੱਤੇ ਜਾਣ ਦਾ ਵਿਚਾਰ ਹੈ ਅਤੇ ਸਾਲ 1992-93 ਅਤੇ 1993-94 ਦੇ ਦੌਰਾਨ ਵੱਖ ਵੱਖ ਪ੍ਰਕਾਰ ਦੀ ਸਬਸਿਡੀ ਤੇ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ/ਖਰਚ ਕੀਤੇ ਜਾਣ ਦਾ ਵਿਚਾਰ ਹੈ ;

(ੲ) ਨਦੀਨ ਨਾਸ਼ਕ ਦਵਾਈਆਂ ਦੀ ਘਾਟ/ਨਾ ਮਿਲਣ ਦੀ ਸਮੱਸਿਆ ਨੂੰ ਦੂਰ ਕਰਨ ਲਈ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਦਿਲਬਾਗ ਸਿੰਘ ਨਵਾਂਸ਼ਹਿਰ :** (ੳ) ਕਿਸਾਨਾਂ ਨੂੰ ਨਦੀਨ ਨਾਸ਼ਕ ਦਵਾਈਆਂ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਦੇ 160 ਸੇਲ ਸੈਂਟਰਾਂ ਮਾਰਕਫੈਡ ਦੀਆਂ 107 ਬਰਾਂਚਾਂ ਅਤੇ ਖੇਤੀ ਅਮਲੇ ਰਾਹੀਂ ਰਾਜ ਵਿੱਚ ਵੰਡੀਆਂ ਜਾਂਦੀਆਂ ਹਨ ।

| (ਅ) ਸਾਲ | ਨਦੀਨ ਨਾਸ਼ਕ ਦਵਾਈ | ਸਬਸਿਡੀ ਰਕਮ (ਰੁ: ਲੱਖਾਂ ਵਿੱਚ) |
|---|---|---|
| 1992-93 | ਝੋਨਾ : 454116 ਲੀਟਰ | 155.33 |
| | ਕਣਕ : 985000 ਕਿਲੋਗਰਾਮ | 455.79 |
| 1993-94 | ਝੋਨਾ : 1001930 ਲੀਟਰ | 318.60 |
| | ਕਣਕ : 1625000 ਕਿਲੋਗਰਾਮ | 882.10 |
| | ਮੱਕੀ : 24950 ਕਿਲੋਗਰਾਮ | 19.00 |

[ਖੇਤੀਬਾੜੀ ਅਤੇ ਜੰਗਲਾਤ ਮੰਤਰੀ ]

(ੲ) ਰਾਜ ਵਿੱਚ ਨਦੀਨ ਨਾਸ਼ਕ ਦਵਾਈਆਂ ਦੀ ਕੋਈ ਘਾਟ ਨਹੀਂ ਹੈ ਜੀ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਸਪੀਕਰ ਸਾਹਿਬ, ਮੈ, ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਦੀ ਸਬਸਿਡੀ ਇਨ੍ਹਾਂ ਨੇ ਦੱਸੀ ਹੈ । ਆਉਣ ਵਾਲੇ ਸਾਲ 1994-95 ਵਿਚ ਕਿੰਨੀ ਸਬਸਿਡੀ ਦੇਣ ਦਾ ਵਿਚਾਰ ਹੈ?

**ਮੰਤਰੀ:** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ 1992-93 ਅਤੇ 1993-94 ਦੀ ਸਬਸਿਡੀ ਬਾਰੇ ਦੱਸ ਦਿੱਤਾ ਹੈ । 1994-95 ਪੂਰਾ ਸਾਲ ਹੋ ਲਵੇ ਇਸ ਬਾਰੇ ਵੀ ਦੱਸ ਦੇਵਾਂਗੇ ।

**ਡਾਕਟਰ ਹਰਬੰਸ ਲਾਲ:** ਸਪੀਕਰ ਸਾਹਿਬ, ਦਵਾਈਆਂ ਸਰਕਾਰ ਵੱਲੋਂ ਕਿਸਾਨਾਂ ਨੂੰ ਦਿਤੀਆਂ ਜਾਂਦੀਆਂ ਹਨ ਅਤੇ ਵੰਡ ਕੇਂਦਰਾਂ ਉੱਤੇ ਹਜ਼ਾਰ ਹਜ਼ਾਰ ਕਿਸਾਨਾਂ ਦੀਆਂ ਲਾਈਨਾਂ ਲਗੀਆਂ ਹੁੰਦੀਆਂ ਹਨ ਔਰ ਇਸ ਦੇ ਵਿੱਚੋਂ ਤਕਰੀਬਨ 100 ਕਿਸਾਨਾਂ ਨੂੰ ਹੀ ਦਵਾਈਆਂ ਮਿਲਦੀਆਂ ਹਨ ਔਰ ਖੇਤਾਂ ਵਿਚ ਟਾਈਮ ਸਿਰ ਦਵਾਈਆਂ ਨਾ ਪਾਉਣ ਦੇ ਕਾਰਣ ਕਿਸਾਨਾਂ ਨੂੰ ਨੁਕਸਾਨ ਹੁੰਦਾ ਹੈ ਅਤੇ ਪੈਦਾਵਾਰ ਘੱਟ ਹੁੰਦੀ ਹੈ । ਕੀ ਸਰਕਾਰ ਵੰਡ ਕੇਂਦਰ ਹੋਰ ਖੋਲੇਗੀ ਤਾਂ ਕਿ ਕਿਸਾਨਾਂ ਨੂੰ ਆਸਾਨੀ ਨਾਲ ਅਤੇ ਟਾਈਮ ਸਿਰ ਦਵਾਈਆਂ ਮਿਲ ਸਕਣ ?

**ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲੇ ਕਿਹਾ ਹੈ ਕਿ ਸਾਡੇ ਐਗਰੋ ਦੇ 160 ਡਿਪੂਆਂ ਉਤੇ ਦਵਾਈਆਂ ਸਪਲਾਈ ਕੀਤੀਆਂ ਜਾ ਰਹੀਆਂ ਹਨ ਅਤੇ ਸਾਡੀ ਪੂਰੀ ਕੋਸ਼ਿਸ਼ ਹੈ ਕਿ ਇਹ ਦਵਾਈ ਹਰ ਜਿੰਮੀਦਾਰ ਤੱਕ ਪਹੁੰਚੇ । ਇਸ ਦੀ ਸਪਲਾਈ ਖੇਤੀਬਾੜੀ ਮਹਿਕਮਾ ਮਾਰਕਫੈਡ ਅਤੇ ਐਗਰੋ ਇੰਡਸਟਰੀ ਕਾਰਪੋਰੇਸ਼ਨ ਵਾਲੇ ਵੀ ਕਰ ਰਹੇ ਹਨ । ਜੇਕਰ ਕਿਸੇ ਕਿਸਾਨ ਨੂੰ ਦਵਾਈ ਨਹੀਂ ਮਿਲੀ ਤਾਂ ਇਹ ਮੈਨੂੰ ਸ਼ਿਕਾਇਤ ਕਰਨ । ਮੇਰੇ ਕੋਲ ਹਾਲੇ ਤੱਕ ਕੋਈ ਇਸ ਬਾਰੇ ਸ਼ਿਕਾਇਤ ਨਹੀਂ ਆਈ ।

**ਸਰਦਾਰ ਨਿਰਮਲ ਸਿੰਘ ਨਿੰਮਾ:** ਸਪੀਕਰ ਸਾਹਿਬ, ਜਿਹੜੀ ਸਬਸਿਡਾਈਜ਼ਡ ਰੇਟ ਤੇ ਦਵਾਈਆਂ ਕਿਸਾਨਾਂ ਨੂੰ ਦਿੱਤੀਆਂ ਜਾਂਦੀਆਂ ਹਨ ਉਹ ਕੁੱਝ ਸਰਪੰਚਾਂ ਨੂੰ ਸਿਧੇ ਤੌਰ ਤੇ ਚੁੱਕਾ ਦਿੱਤੀਆਂ ਜਾਂਦੀਆਂ ਹਨ । ਕੀ ਇਹ ਮਹਿਕਮੇ ਵਲੋਂ ਹਦਾਇਤਾਂ ਕੀਤੀਆਂ ਜਾਂਦੀਆਂ ਹਨ ਜਾਂ ਉਹ ਦਵਾਈਆਂ ਆਪਣੇ ਤੌਰ ਤੇ ਹੀ ਚੁੱਕਾ ਦਿੰਦੇ ਹਨ ?

**ਮੰਤਰੀ:** ਸਪੀਕਰ ਸਾਹਿਬ, ਸ਼ਾਇਦ ਮੈਂਬਰ ਸਾਹਿਬਾਨ ਨੂੰ ਮੇਰੀ ਗੱਲ ਸਮਝ ਨਹੀ ਆਈ ਔਰ ਮੈਂ ਫਿਰ ਦੱਸਦਾ ਹਾਂ ਕਿ ਸਾਡੇ 160 ਡਿਪੂ ਹਨ । ਜਿਹੜੇ ਡਿਪੂਆਂ ਤੋਂ ਦਵਾਈ ਸਪਲਾਈ ਕੀਤੀ ਜਾਂਦੀ ਹੈ ਉਥੋਂ ਕੋਈ ਖਾਲੀ ਨਹੀਂ ਮੁੜੇਗਾ ਅਤੇ ਨਾ ਹੀ ਇਸ ਸਬੰਧੀ ਸਾਡੇ ਕੋਲ ਕੋਈ ਕੰਪਲੇਂਟ ਆਈ ਹੈ । ਜੇਕਰ ਇਨ੍ਹਾਂ ਕੋਲ ਕੋਈ ਕੰਪਲੇਂਟ ਆਈ ਹੈ ਤਾਂ ਉਹ ਦੱਸਣ । ਸਪੀਕਰ ਸਾਹਿਬ, ਕੋਈ ਛੋਟੇ ਵੱਡੇ ਦਾ ਜਾਂ ਹੋਰ ਕਿਸੇ ਕਿਸਮ ਦਾ ਕੋਈ ਵਿਤਕਰਾ ਨਹੀਂ ਕੀਤਾ ਜਾਂਦਾ ।

**ਸਰਦਾਰ ਨਿਰਮਲ ਸਿੰਘ ਨਿੰਮਾ:** ਸਪੀਕਰ ਸਾਹਿਬ, ਮੈਂ ਕੋਈ ਕੰਪਲੇਂਟ ਦੀ ਗੱਲ ਨਹੀਂ ਕੀਤੀ। ਰਾਜ ਵਿੱਚ ਜੋ ਏਜੰਸੀਆਂ ਨਦੀਨ ਨਾਸ਼ਕ ਦਵਾਈਆਂ ਸਪਲਾਈ ਕਰਨ ਵਾਲੀਆਂ ਹਨ ਉਹ ਸਰਪੰਚ ਸਾਹਿਬਾਨਾਂ ਨੂੰ ਜਿਤਨੀ ਦਵਾਈ ਦੀ ਲੋੜ ਹੁੰਦੀ ਹੈ, ਉਹ ਚੁਕਾ ਦਿੰਦੀਆਂ ਹਨ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਦਾਇਤਾਂ ਮਹਿਕਮੇ ਵੱਲੋਂ ਹਨ ਜਾਂ ਉਹ ਆਪਣੇ ਵਲੋਂ ਹੀ ਚੁੱਕਾ ਰਹੇ ਹਨ ?

**ਮੰਤਰੀ:** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਜਾਣਕਾਰੀ ਵਾਸਤੇ ਦੱਸ ਦਿੰਦਾ ਹਾਂ ਕਿ ਪਹਿਲਾਂ ਖੇਤੀ ਬਾੜੀ ਇਨਸਪੈਕਟਰ ਚਿੱਟ ਦਿੰਦਾ ਹੁੰਦਾ ਸੀ ਕਿ ਇਨ੍ਹਾਂ ਨੂੰ ਦਵਾਈ ਦੇ ਦਿਉ। ਹੁਣ ਜੇਕਰ ਪਿੰਡ ਦਾ ਸਰਪੰਚ ਲਿਖ ਕੇ ਦੇਵੇ ਕਿ ਇਸ ਨੂੰ ਇਤਨੀ ਦਵਾਈ ਚਾਹੀਦੀ ਹੈ ਅਸੀਂ ਉਸ ਨੂੰ ਦੇਈ ਜਾਂਦੇ ਹਾਂ।

---

**Mr. Speaker :** Next question by Shri Hardev Arshi. He has authorised Mrs. Vimla Dang.

---

## ਸਹਿਕਾਰੀ ਖੰਡ ਮਿੱਲਾਂ ਦੇ ਡਾਇਰੈਕਟਰਾਂ ਦੀਆਂ ਚੋਣਾਂ

***1294. ਕਾਮਰੇਡ ਹਰਦੇਵ ਅਰਸ਼ੀ** (ਸ੍ਰੀਮਤੀ ਵਿਮਲਾ ਡਾਂਗ ਵਲੋਂ ਪੇਸ਼ ਕੀਤਾ ਗਿਆ) : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿੱਚ ਸਹਿਕਾਰੀ ਖੇਤਰ ਵਿੱਚ ਇਸ ਵਕਤ ਕੁੱਲ ਕਿੰਨੀਆਂ ਖੰਡ ਮਿੱਲਾਂ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਮਿੱਲਾਂ ਵਿੱਚੋਂ ਉਨ੍ਹਾਂ ਖੰਡ ਮਿੱਲਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਵਿੱਚ ਉਨ੍ਹਾਂ ਦੇ ਡਾਇਰੈਕਟਰਾਂ ਦੀਆਂ ਚੋਣਾਂ ਮੁਕੰਮਲ ਕਰ ਲਈਆਂ ਗਈਆਂ ਹਨ ਅਤੇ ਬਾਕੀ ਦੀਆਂ ਮਿੱਲਾਂ ਵਿੱਚ ਚੋਣਾਂ ਨਾ ਹੋ ਸਕਣ ਦੇ ਕਾਰਨ ਕੀ ਹਨ ?

**ਸ਼੍ਰੀ ਸੱਜਨ ਕੁਮਾਰ ਜਾਖੜ:** (ੳ) ਰਾਜ ਵਿੱਚ ਸਹਿਕਾਰੀ ਖੇਤਰ ਵਿੱਚ 15 ਖੰਡ ਮਿੱਲਾਂ ਹਨ।

(ਅ) ਉਪਰੋਕਤ ਖੰਡ ਮਿੱਲਾਂ ਵਿਚੋਂ ਫਾਜ਼ਿਲਕਾ, ਨਵਾਂ ਸ਼ਹਿਰ ਅਤੇ ਮੋਰਿੰਡਾ ਵਿੱਚ ਚੋਣ ਤੋਂ ਬਾਅਦ ਬੋਰਡ ਕੰਮ ਕਰ ਰਿਹਾ ਹੈ।

ਬਾਕੀ ਖੰਡ ਮਿੱਲਾਂ ਦੀਆਂ ਚੋਣਾਂ ਨਾ ਹੋਣ ਦੇ ਕਾਰਨ ਹੇਠ ਲਿਖੇ ਅਨੁਸਾਰ ਹਨ :—

(1) ਕੁੱਝ ਮਿੱਲਾਂ ਜਿਹੜੀਆਂ ਬਾਰਡਰ ਏਰੀਆ ਦੇ ਲਾਗੇ ਸਨ, ਉੱਥੇ ਚੋਣਾਂ ਅਮਨ ਅਤੇ ਕਾਨੂੰਨ ਦੀ ਸਥਿਤੀ ਖਰਾਬ ਹੋਣ ਕਾਰਨ ਨਹੀਂ ਕਰਵਾਈਆਂ ਜਾ ਸਕੀਆਂ।

[ ਸਹਿਕਾਰਤਾ ਮੰਤਰੀ ]

(2) ਪੰਜਾਬ ਸਰਕਾਰ ਦੀ ਕਰਜ਼ੇ ਮੁਆਫ ਸਕੀਮ ਅਧੀਨ ਮਿੱਲਾਂ ਦੇ ਬਹੁਤ ਸਾਰੇ ਮੈਂਬਰਜ਼ ਸਹਿਕਾਰੀ ਸਭਾਵਾਂ ਦੇ ਨਾ-ਦਹਿੰਦ ਬਣ ਗਏ ਸਨ, ਇਹ ਫੈਸਲਾ ਕੀਤਾ ਗਿਆ ਸੀ ਕਿ ਜਦੋਂ ਤੱਕ ਇਹਨਾਂ ਮੈਂਬਰਾਂ ਦੀ ਨਾ-ਦਹਿੰਦ ਖਤਮ ਨਹੀਂ ਹੁੰਦੀ , ਉਦੋਂ ਤੱਕ ਚੋਣਾਂ ਨਾ ਕਰਵਾਈਆਂ ਜਾਣ । ਹੁਣ ਲਏ ਗਏ ਫੈਸਲੇ ਅਨੁਸਾਰ ਇਨ੍ਹਾਂ ਡੀਫਾਲਟਰ ਮੈਂਬਰਾਂ ਨੂੰ ਗੈਰ-ਡੀਫਾਲਟਰ ਕਰਾਰ ਦਿੱਤਾ ਗਿਆ ਹੈ ।

(3) ਸਾਲ 1993-94 ਦੇ ਵਿੱਚ ਗੰਨੇ ਦੀ ਪਿੜਾਈ ਕਾਰਨ ਵੀ ਮਿੱਲਾਂ ਦੀਆਂ ਚੋਣਾਂ ਕਰਵਾਉਣ ਵਿੱਚ ਦੇਰੀ ਹੋਈ ਹੈ ।

ਹੁਣ ਬਾਕੀ ਦੀਆਂ ਖੰਡ ਮਿੱਲਾਂ ਵਿੱਚ ਚੋਣਾਂ ਕਰਵਾਉਣ ਦਾ ਕੰਮ ਪੂਰੇ ਜ਼ੋਰਾਂ ਤੇ ਹੈ ਅਤੇ ਸਾਰੀਆਂ ਮਿੱਲਾਂ ਦੇ ਬੋਰਡ ਆਫ ਡਾਇਰੈਕਟਰਜ਼ ਦੀਆਂ ਚੋਣਾਂ ਜਲਦੀ ਕਰਵਾ ਦਿੱਤੀਆਂ ਜਾਣ-ਗੀਆਂ ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਲਾਅ ਐਂਡ ਆਰਡਰ ਦਾ ਸਵਾਲ ਤਾਂ ਪੁਰਾਣਾ ਹੋ ਗਿਆ ਹੈ । ਹੁਣ ਤਾਂ ਅਮਨ ਆ ਗਿਆ ਹੈ । ਮੰਤਰੀ ਜੀ ਨੇ ਦੱਸਿਆ ਹੈ ਕਿ ਇਲੈਕਸ਼ਨਾਂ ਜਲਦੀ ਕਰਵਾ ਦੇਣਗੇ, ਇਹ ਤਾਂ ਚੰਗੀ ਗੱਲ ਹੈ । ਕੀ ਪੰਜਾਬ ਸਰਕਾਰ ਇਸ ਗੱਲ ਨੂੰ ਯਕੀਨੀ ਬਣਾਏਗੀ ਕਿ ਬੋਰਡ ਆਫ ਡਾਇਰੈਕਟਰ ਅਤੇ ਸ਼ੇਅਰ ਹੋਲਡਰਜ਼ ਦੀ ਰਾਏ ਜ਼ਰੂਰ ਲਈ ਜਾਏਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਰਪੀਟ ਕਰ ਦੇਣ, ਮੈਨੂੰ ਸਮਝ ਨਹੀਂ ਆਈ ।

**ਸ਼੍ਰੀਮਤੀ ਵਿਮਲਾ ਡਾਂਗ** : ਸਹਿਕਾਰੀ ਖੰਡ ਮਿੱਲਾਂ ਜਿਹੜੀਆਂ ਪ੍ਰਾਈਵੇਟ ਔਨਰਜ਼ ਨੂੰ ਵੇਚ ਦਿੱਤੀਆਂ ਜਾਂਦੀਆਂ ਹਨ । ਉਸ ਵਿਚ ਸ਼ੇਅਰ ਹੋਲਡਰਜ਼ ਅਤੇ ਬੋਰਡ ਆਫ ਡਾਇਰੈਕਟਰਜ਼ ਦੀ ਰਾਏ ਲੈਣੀ ਜ਼ਰੂਰੀ ਹੁੰਦਾ ਹੈ । ਕੀ ਮੰਤਰੀ ਜੀ ਇਸ ਗੱਲ ਨੂੰ ਯਕੀਨੀ ਬਣਾਉਣਗੇ ਕਿ ਉਨ੍ਹਾਂ ਦੀ ਰਾਏ ਜ਼ਰੂਰ ਲਈ ਜਾਏਗੀ ?

**ਮੰਤਰੀ** : ਸਪੀਕਰ ਸਾਹਿਬ, ਜੋ ਸੁਸਾਇਟੀਆਂ ਦੇ ਮੈਂਬਰ ਹੁੰਦੇ ਹਨ, ਉਨ੍ਹਾਂ ਦੀ ਰਾਏ ਲੈ ਲਈ ਗਈ ਹੈ । ਸਾਰੀ ਕਾਰਵਾਈ ਰੂਲਾਂ ਦੇ ਮੁਤਾਬਿਕ ਹੀ ਹੋਈ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਜ਼ੀਰਾ ਖੰਡ ਮਿਲ ਲਈ 9 ਤਾਰੀਖ ਫਿਕਸ ਕੀਤੀ ਗਈ ਹੈ । ਕੀ ਮੰਤਰੀ ਜੀ 9 ਤਾਰੀਖ ਨੂੰ ਜ਼ੀਰਾ ਦੀ ਖੰਡ ਮਿੱਲ ਦੀ ਚੋਣ ਕਰਵਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਸ਼ੂਗਰ ਮਿੱਲਾਂ ਦੀ ਚੋਣ ਡੇਟ ਫਿਕਸ ਕਰ ਦਿੱਤੀ ਗਈ ਹੈ ਜਾਂ ਅਪਰੂਵ ਹੋ ਚੁਕੀ ਹੈ, ਉਨ੍ਹਾਂ ਦੀਆਂ ਚੋਣਾਂ ਜ਼ਰੂਰ ਹੋਣਗੀਆਂ। ਇਸ ਗੱਲ ਵਿਚ ਕੋਈ ਸ਼ੰਕਾ ਹੋਣੀ ਹੀ ਨਹੀਂ ਚਾਹੀਦੀ।

**ਸਰਦਾਰ ਜਸਜੀਤ ਸਿੰਘ ਰੰਧਾਵਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰੱਖੜਾ ਸ਼ੂਗਰ ਮਿੱਲ ਦੀ ਇਲੈਕਸ਼ਨ ਹੋਈ ਸੀ। ਉਥੇ ਦੋ ਕੋਆਪਰੇਟਿਵ ਸੁਸਾਇਟੀਆਂ ਦੇ ਜ਼ੋਨ ਸੀ। ਉਥੇ ਆਰਬੀਟਰੇਟਰਲੀ ਰਿਟਰਨਿੰਗ ਅਫਸਰ ਨੇ ਮੈਂਬਰਾਂ ਦੇ ਪੇਪਰ ਰਿਜੈਕਟ ਕਰ ਦਿੱਤੇ ਸਨ। ਇਥੋਂ ਤੱਕ ਕਿ ਆਫਿਸ ਬੀਅਰਰਜ਼ ਨੂੰ ਵੀ ਡੀਬਾਰ ਕਰ ਦਿੱਤਾ। ਕੀ ਮੰਤਰੀ ਜੀ ਇਸ ਸਬੰਧੀ ਕੁੱਝ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਇਹ ਗੱਲ ਹੁਣੇ ਲਿਆਏ ਹਨ। ਇਹ ਜਿਹੜਾ ਇਨ੍ਹਾਂ ਨੇ ਇਤਰਾਜ਼ ਉਠਾਇਆ ਹੈ, ਇਸ ਨੂੰ ਠੀਕ ਕਰਕੇ ਉਥੇ ਵੀ ਚੋਣ ਕਰਾਵਾਂਗੇ।

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬਿਆਨ ਦਿੱਤਾ ਹੈ ਕਿ ਇਸ ਕਰਕੇ ਚੋਣਾਂ ਨਹੀਂ ਹੋ ਸਕੀਆਂ ਕਿ ਮੈਂਬਰ ਡਿਫਾਲਟਰ ਹਨ। ਸਪੀਕਰ ਸਾਹਿਬ, ਇਹ ਜਿਹੜੀਆਂ ਪਹਿਲਾਂ ਚੋਣਾਂ ਹੋਈਆਂ ਹਨ ਜਿਵੇਂ ਨਵਾਂਸ਼ਹਿਰ ਅਤੇ 2-3 ਹੋਰ ਸ਼ੂਗਰ ਮਿੱਲਾਂ ਦੀਆਂ ਚੋਣਾਂ ਹੋਈਆਂ ਹਨ, ਕੀ ਉਸ ਵਕਤ ਇਹ ਡਿਫਾਲਟਰੀ ਦਾ ਰੂਲ ਲਾਗੂ ਨਹੀਂ ਸੀ ਹੁੰਦਾ ਜਿਹੜਾ ਇਨ੍ਹਾਂ ਤੇ ਹੁੰਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਅਸੀਂ ਇਨ੍ਹਾਂ ਮਿੱਲਾਂ ਵਿਚ ਚੋਣਾਂ ਕਰਾ ਬੈਠੇ ਸੀ। ਪਰ ਬਾਕੀਆਂ ਦੀਆਂ ਚੋਣਾਂ ਵੇਲੇ ਇਹ ਇਤਰਾਜ਼ ਉਠਣਾ ਸ਼ੁਰੂ ਹੋ ਗਿਆ ਸੀ ਅਤੇ ਦੇਖਿਆ ਗਿਆ ਕਿ ਜ਼ਿਆਦਾ ਮੈਂਬਰ ਡਿਫਾਲਟਰ ਸਨ। ਫੇਰ ਸਰਕਾਰ ਨੇ ਮਿਤੀ 7-9-92 ਨੂੰ ਆਰਡਰ ਦੇ ਕੇ ਚੋਣਾਂ ਰੋਕ ਦਿੱਤੀਆਂ ਸਨ ਅਤੇ ਉਸ ਤੋਂ ਬਾਅਦ ਕੋਈ ਚੋਣ ਨਹੀਂ ਹੋ ਸਕੀ।

---

## ਸਕੂਲਾਂ/ਕਾਲਜਾਂ ਵਿਚ ਗਾਈਡਾਂ ਦੀ ਵਰਤੋਂ ਤੇ ਰੋਕ ਲਾਉਣੀ

*1297. **ਕਾਮਰੇਡ ਹਰਦੇਵ ਅਰਸ਼ੀ (ਸ਼੍ਰੀਮਤੀ ਵਿਮਲਾ ਡਾਂਗ ਵੱਲੋਂ ਪੇਸ਼ ਕੀਤਾ ਗਿਆ)**: ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸਕੂਲਾਂ / ਕਾਲਜਾਂ ਵਿਚ ਗਾਈਡਾਂ (ਹੈਲਪ ਬੁਕਸ) ਦੀ ਵਰਤੋਂ ਤੇ ਸ਼ਖਤੀ ਨਾਲ ਰੋਕ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜੇਕਰ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਵਿਭਾਗ ਵੱਲੋਂ ਕੋਈ ਵੀ ਸਹਾਇਤਾ ਪੁਸਤਕਾਂ/ ਗਾਈਡਾਂ ਨਿਰਧਾਰਤ ਨਹੀਂ ਕੀਤੀਆਂ ਗਈਆਂ ਹਨ। ਇਸ ਲਈ ਇਸ ਤੇ ਰੋਕ ਲਾਉਣ ਤੇ ਕੋਈ ਪ੍ਰਸ਼ਨ ਹੀ ਨਹੀਂ ਉੱਠਦਾ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹਵਾਂਗੀ ਕਿ ਗਾਈਡਜ਼ ਵਰਤਣੀਆਂ ਕੋਈ ਡਿਜ਼ਾਇਰੇਬਲ ਗੱਲ ਨਹੀਂ ਹੁੰਦੀ। ਪਰ ਕੀ ਇਹ

[ ਸ਼੍ਰੀਮਤੀ ਵਿਮਲਾ ਡਾਂਗ ]

ਇਸ ਕਰਕੇ ਸਕੂਲਾਂ ਵਿਚ ਇਸਤੇਮਾਲ ਨਹੀਂ ਕੀਤੀਆਂ ਜਾਂਦੀਆਂ ਕਿ ਜਿਹੜੀਆਂ ਟੈਕਸਟ-ਬੁਕਸ ਹਨ, ਇਹ ਵਕਤ ਸਿਰ ਬੱਚਿਆਂ ਨੂੰ ਅਵੇਲੇਬਲ ਨਹੀਂ ਕੀਤੀਆਂ ਜਾਂਦੀਆਂ ਅਤੇ ਬੜੀਆਂ ਮਹਿੰਗੀਆਂ ਹਨ ? ਕੀ ਸਰਕਾਰ ਇਸ ਗੱਲ ਨੂੰ ਯਕੀਨੀ ਬਣਾਏਗੀ ਕਿ ਟੈਕਸਟ-ਬੁਕਸ ਬੱਚਿਆਂ ਨੂੰ ਵਕਤ ਸਿਰ ਅਵੇਲੇਬਲ ਹੋਣ ਔਰ ਉਹ ਸਸਤੀਆਂ ਵੀ ਵੇਚੀਆਂ ਜਾਣ ?

**ਮੰਤਰੀ** : ਸਪੀਕਰ ਸਾਹਿਬ, ਟੈਕਸਟ-ਬੁਕਸ ਵਕਤ ਸਿਰ ਮੁਹੱਈਆ ਕਰਨ ਦਾ ਪ੍ਰਬੰਧ ਕੀਤਾ ਗਿਆ ਹੈ । ਜਿਹੜੀਆਂ ਅਨੁਸੂਚਿਤ ਜਾਤੀ ਦੇ ਬੱਚਿਆਂ ਨੂੰ ਸਰਕਾਰ ਵੱਲੋਂ ਕਿਤਾਬਾਂ ਦਿੱਤੀਆਂ ਜਾਂਦੀਆਂ ਹਨ, ਅੱਜ ਸਵੇਰੇ ਹੀ ਉਹ ਕਿਤਾਬਾਂ ਜਲੰਧਰ ਤੋਂ ਰਿਲੀਜ਼ ਕਰ ਦਿੱਤੀਆਂ ਗਈਆਂ ਹਨ ਤਾਂ ਕਿ ਅਗਲਾ ਅਕੈਡੇਮਿਕ ਸ਼ੈਸ਼ਨ ਸ਼ੁਰੂ ਹੋਣ ਦੇ ਨਾਲ ਹੀ ਬੱਚਿਆਂ ਨੂੰ ਕਿਤਾਬਾਂ ਮਿਲ ਜਾਣ । ਏਸੇ ਤਰ੍ਹਾਂ ਹਰ ਕਿਸਮ ਦੀਆਂ ਕਿਤਾਬਾਂ ਵਕਤ ਸਿਰ ਬੱਚਿਆਂ ਨੂੰ ਮੁਹੱਈਆ ਕਰਨ ਦੇ ਪ੍ਰਬੰਧ ਕੀਤੇ ਜਾਣਗੇ ।

**श्रीमती लक्ष्मी कान्ता चावला** : अध्यक्ष महोदय, शिक्षा मंत्री जी की यह बात मुझे समझ नहीं आती कि इन्होंने जो कहा है कि क्योंकि हमने इन्हें लागू नहीं किया इसलिए गाईड्ज़ का प्रयोग कहीं पर कोई प्रतिबंध नहीं लगाया गया। पर अगर इनके ध्यान में यह बात आ जाए और बात है भी सही कि सभी स्कूलों में गवर्नमैन्ट हो या प्राईवेट, हर विद्यार्थी के बस्ते में मोटी गाईड या हैल्प बूक होती है । गाईडों के प्रकाशक हर साल स्कूल वालों को 25,000 रुपये से लेकर 50,000 रुपये तक देते हैं, वह भी कई रसीद लेकर और कई बिना रसीद के ताकि बच्चों को यह पढ़ाई जाए । मन्त्री जी ने चाहे आज्ञा दी है या नहीं, लेकिन क्या इनके रोकने का भी कोई प्रबन्ध किया गया है ? क्या मन्त्री जी की कोई योजना है, कोई विचार है? आपके इस उत्तर से तो इन गाईडों की धड़ाधड़ बिक्री बढ़ जाएगी और अध्यापक भी आराम से इन्हें पढ़ पायेंगे ।

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਠੀਕ ਨਹੀਂ ਹੈ ਕਿ ਹਰ ਬੱਚੇ ਨੂੰ ਗਾਈਡਜ਼ ਜਾਂ ਹੈਲਪ-ਬੁੱਕਸ ਲਗਵਾਈਆਂ ਗਈਆਂ ਹਨ, ਇਹ ਲਗਵਾਈਆਂ ਨਹੀਂ ਗਈਆਂ.. ..

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** (ਬੈਠੇ ਬੈਠੇ) : ਮੈਂ ਕਦੋਂ ਕਿਹਾ ਹੈ ਕਿ ਲਗਵਾਈਆਂ ਗਈਆਂ ਹਨ ....

**ਸ਼੍ਰੀ ਸਪੀਕਰ** : ਜੇ ਤੁਸੀਂ ਸਿੱਧੀ ਹੀ ਗੱਲ ਕਰਨੀ ਹੈ ਤਾਂ ਮੈਂ ਕਾਹਦੇ ਲਈ ਹਾਂ ? ਤੁਸੀਂ ਮੇਰੇ ਥਰੂ ਗੱਲ ਕਰੋ ।

**ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਗੱਲ ਠੀਕ ਨਹੀਂ ਹੈ ਕਿ ਹਰ ਬੱਚੇ ਨੂੰ ਗਾਈਡ ਜਾਂ ਹੈਲਪ-ਬੁਕਸ ਲਗਵਾਈਆਂ ਗਈਆਂ ਹਨ । ਐਸੇ ਪ੍ਰਬੰਧ ਸਰਕਾਰ ਵੱਲੋਂ ਸਮੇਂ ਸਮੇਂ ਸਿਰ ਕੀਤੇ ਗਏ ਹਨ, ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ

ਸਕੂਲ ਆਵਰਜ਼ ਵਿਚ ਟੈਕਸਟ-ਬੁਕਸ ਹੀ ਪੜ੍ਹਾਈਆਂ ਜਾਣ । ਕਿਸੇ ਕਿਸਮ ਦੀਆਂ ਗਾਈਡਾਂ ਜਾਂ ਹੈਲਪ-ਬੁਕਸ ਨਾ ਪੜ੍ਹਾਈਆਂ ਜਾਣ ਅਤੇ ਨਾ ਹੀ ਬੱਚੇ ਨਾਲ ਲੈ ਕੇ ਆਉਣ ।

ਪਰ ਜੇ ਕੋਈ ਚੋਰੀ ਛਿਪੇ ਆਪਣੇ ਘਰ ਵਿਚ ਇਹ ਹੈਲਪ ਬੁੱਕਾਂ ਰੱਖਦੇ ਹੋਣ ਤਾਂ ਉਸ ਤੇ ਸਰਕਾਰ ਦਾ ਕੋਈ ਕੰਟਰੋਲ ਨਹੀਂ ਹੈ ।

**ਇਕ ਆਵਾਜ਼ :** ਮੰਤਰੀ ਜੀ ਇਨ੍ਹਾਂ ਦੀ ਸ਼ਾਇਦ ਤਸੱਲੀ ਨਹੀਂ ਕਰਾ ਸਕੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਤਸੱਲੀ ਇਨ੍ਹਾਂ ਨੇ ਮੇਰੀ ਕੀ ਕਰਾਉਣੀ ਹੈ ਜੀ? (ਹਾਸਾ)

**ਸ਼੍ਰੀ ਸਪੀਕਰ :** ਮੰਤਰੀ ਜੀ ਚੈਲਿੰਜ ਕਬੂਲ ਕਰੋ । (ਹਾਸਾ)

**श्रीमती लक्ष्मी कान्ता चावला :** स्पीकर साहिब, मैं मंत्री जी से यह निवेदन करना चाहती हूं कि कोई चोरी छिपे भी यह हैल्प बुक्स पढ़ता है तो कानून तो उस पर भी लागू होता है। चोरी छिपे ही नहीं बल्कि सरे-आम बच्चे हैल्प बुक्स पढ़ते हैं । हकीकत यह है कि जब इन्सपैक्शन होती है तो टीचर बच्चे को इस लिये मारती है तेरे बस्ते में से यह गाइड क्यों निकली और जब इन्सपैकशन नहीं होती तो वह उस को इस लिए मारती है कि तेरे बस्ते में यह गाईड बुक नहीं है। क्या मंत्री जी यह विश्वास दिलाएंगे कि वह बिना घोषणा किए इस चीज को चैक करने और इसे रोकने के लिए स्कूलों में निरीक्षण करने जाएंगे ।

**ਮੰਤਰੀ :** ਜਿੱਥੋਂ ਤੱਕ ਹੈਲਪ ਬੁਕਸ ਜਾਂ ਗਾਈਡਾਂ ਦਾ ਸਵਾਲ ਹੈ, ਇਸ ਬਾਰੇ ਮੈਂ ਪਹਿਲਾਂ ਵੀ ਅਰਜ ਕੀਤੀ ਹੈ ਕਿ ਸਕੂਲਾਂ ਵਿਚ ਟੈਕਸਟ ਬੁੱਕਸ ਪੜ੍ਹਾਉਣ ਦੇ ਹੀ ਆਦੇਸ਼ ਦਿੱਤੇ ਗਏ ਹਨ ਅਤੇ ਜਿਹੜਾ ਸਾਡਾ ਸੁਪਰਵਾਈਜ਼ਰੀ ਸਟਾਫ ਹੈ, ਉਹ ਇਸ ਗੱਲ ਨੂੰ ਚੈੱਕ ਵੀ ਕਰਦਾ ਹੈ। ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਸਕੂਲਾਂ ਵਿਚ ਪੜ੍ਹਾਈ ਦਾ ਪ੍ਰਬੰਧ ਵਧੀਆ ਹੋਵੇ ਅਤੇ ਜੋ ਕੋਈ ਕਮੀ ਪੁਰਾਣੇ ਸਮਿਆਂ ਵਿਚ ਆਈ ਸੀ, ਉਸ ਨੂੰ ਦੂਰ ਕਰਕੇ ਪੜ੍ਹਾਈ ਦੇ ਪ੍ਰਬੰਧ ਨੂੰ ਠੀਕ ਕਰ ਦਿੱਤਾ ਜਾਵੇ ਤਾਂਕਿ ਬੱਚਿਆਂ ਨੂੰ ਬਾਹਰੀ ਸਹਾਇਤਾ ਜਾਂ ਹੈਲਪ ਬੁਕਸ ਦੀ ਲੋੜ ਹੀ ਨਾ ਪਵੇ।

**ਸ਼੍ਰੀ ਸਪੀਕਰ :** ਮੰਤਰੀ ਜੀ, ਸਵਾਲ ਸਿਰਫ ਇਤਨਾ ਹੈ ਕਿ ਸਕੂਲਾਂ ਵਿਚ ਗਾਈਡਾਂ ਅਲਾਊਡ ਹਨ ਜਾਂ ਨਹੀਂ ?

**ਮੰਤਰੀ :** ਸਕੂਲਾਂ ਵਿਚ ਗਾਈਡਾਂ ਅਲਾਊਡ ਨਹੀਂ ਹਨ ਜੀ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਹਿੰਦ ਸਰਕਾਰ ਨੇ ਇਕ ਕਮੇਟੀ ਬਣਾ ਕੇ ਉਸ ਦੀ ਮੀਟਿੰਗ ਵਿਚ ਇਹ ਫੈਸਲਾ ਕੀਤਾ ਹੈ ਕਿ 10 ਪ੍ਰਤੀਸ਼ਤ ਖਰਚਾ ਸਿੱਖਿਆ ਤੇ ਖਰਚ ਕੀਤਾ ਜਾਵੇ। ਉਸ ਦੀਆਂ ਗਾਈਡ-ਲਾਈਨਜ਼ ਬਹੁਤ ਸਾਰੇ ਸੂਬਿਆਂ ਦੀਆਂ ਸਰਕਾਰਾਂ ਨੂੰ ਵੀ ਆਈਆਂ ਹਨ।

[ਸ਼੍ਰੀ ਵਿਜੇ ਕੁਮਾਰ ਸਾਥੀ ]

ਉਹ ਗਾਈਡ ਲਾਈਨਜ਼ ਇੱਥੇ ਵੀ ਇੰਪਲੀਮੈਂਟ ਹੋਣੀਆਂ ਚਾਹੀਦੀਆਂ ਹਨ। ਕੇਂਦਰ ਸਰਕਾਰ ਦੀਆਂ ਇਸ ਨੀਤੀ ਦੇ ਮੁਤਾਬਿਕ ਰਾਜਾਂ ਨੂੰ ਕੇਂਦਰ ਤੋਂ ਪੈਸਾ ਵੀ ਆਉਣਾ ਹੈ ਅਤੇ ਇਹ ਪੈਸਾ ਇਥੇ ਵੀ ਆ ਰਿਹਾ ਹੈ। ਇਸ ਸਹਾਇਤਾ ਨੂੰ ਧਿਆਨ ਵਿਚ ਰਖਦਿਆਂ ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਜਿਹੜੀਆਂ ਟੈਕਸਟ ਬੁਕਸ ਬੱਚਿਆਂ ਨੂੰ ਮੁਹੱਈਆ ਹੋਣੀਆਂ ਹਨ, ਉਨ੍ਹਾਂ ਦੇ ਰੇਟ ਘਟਾਏ ਜਾਣਗੇ ਤਾਂਕਿ ਇਸ ਖਰਚੇ ਦਾ ਬੋਝ ਬੱਚਿਆਂ ਤੇ ਘੱਟ ਪਵੇ ?

**ਸ਼੍ਰੀ ਸਪੀਕਰ :** ਇਹ ਕੋਈ ਸਵਾਲ ਨਹੀਂ ਹੈ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਇਹ ਸਵਾਲ ਤਾਂ ਗਾਈਡਾਂ ਦਾ ਸੀ ਪਰ ਸਾਥੀ ਜੀ ਇਸ ਨੂੰ ਹੋਰ ਪਾਸੇ ਹੀ ਲੈ ਗਏ ਹਨ। ਸਪੀਕਰ ਸਾਹਿਬ, ਮੇਰੀ ਅਰਜ ਹੈ ਕਿ ਜਿੰਨਾਂ ਨਕਲ ਮਾਰਨਾ ਜ਼ੁਰਮ ਹੈ, ਉਤਨਾ ਹੀ ਗਾਈਡਾਂ ਨੂੰ ਰੱਖਣਾ ਅਤੇ ਗਾਈਡਾਂ ਨੂੰ ਸਕੂਲਾਂ ਵਿਚ ਲਿਆਉਣਾ ਵੀ ਜ਼ੁਰਮ ਹੈ। ਇਸ ਚੀਜ਼ ਨੂੰ ਰੋਕਣ ਵਾਸਤੇ ਇਸ ਤੇ ਸਖਤੀ ਨਾਲ ਅਮਨ ਹੋਣਾ ਚਾਹੀਦਾ ਹੈ। ਇਹ ਗਾਈਡਾਂ ਬੰਦ ਕਰਨੀਆਂ ਚਾਹੀਦੀਆਂ ਹਨ। ਇਸ ਤੇ ਸਖਤੀ ਨਾਲ ਅਮਲ ਕਰਨਾ ਚਾਹੀਦਾ ਹੈ। ਇਸ ਸਬੰਧ ਵਿਚ ਕੋਈ ਕਮੇਟੀ ਬਣਾਉਣੀ ਚਾਹੀਦੀ ਹੈ ਜੋ ਇਸ ਚੀਜ਼ ਨੂੰ ਵੇਖੇ ਅਤੇ ਕੁਤਾਹੀ ਕਰਨ ਵਾਲੇ ਨੂੰ ਸਜਾ ਦੇਵੇ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਇਹੋ ਜਿਹੀ ਕਮੇਟੀ ਬਣਾਈ ਜਾਵੇਗੀ ਤਾਂ ਜੋ ਗਾਈਡਾਂ ਦੀ ਚੈਕਿੰਗ ਕੀਤੀ ਜਾ ਸਕੇ।

**ਸ਼੍ਰੀ ਸਪੀਕਰ :** ਮੰਤਰੀ ਜੀ ਨੇ ਬੜੇ ਕਲੀਅਰ ਲਫਜ਼ਾਂ ਵਿਚ ਜਵਾਬ ਦੇ ਦਿੱਤਾ ਹੈ ਕਿ ਉਨ੍ਹਾਂ ਦਾ ਸੁਪਰਵਾਈਜ਼ਰੀ ਸਟਾਫ ਇਸ ਦੀ ਚੈਕਿੰਗ ਕਰਦਾ ਹੈ ਔਰ ਸਕੂਲ ਦੇ ਵਿਚ ਕੋਈ ਗਾਈਡ ਨਹੀਂ ਲਿਆ ਸਕਦਾ। ਫਿਰ ਹੋਰ ਕਮੇਟੀ ਕਾਹਦੇ ਵਾਸਤੇ ਬਣਾਉਣੀ ਹੈ, ਜਦ ਉਨ੍ਹਾਂ ਕੋਲ ਸੁਪਰਵਾਈਜਰੀ ਸਟਾਫ ਹੈ ? (ਵਿਘਨ)

**ਸ਼੍ਰੀ ਵਿਜੇ ਕੁਮਾਰ ਸਾਥੀ :** ਜਨਾਬ ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

**ਸ਼੍ਰੀ ਸਪੀਕਰ :** ਸਾਥੀ, ਜੀ, ਤੁਸੀਂ ਕਿਸ ਦਾ ਰੇਟ ਘਟਾਉਣਾ ਚਾਹੁੰਦੇ ਹੋ ?

**ਸ਼੍ਰੀ ਵਿਜੇ ਕੁਮਾਰ ਸਾਥੀ :** ਜਿਹੜੇ ਕਿਤਾਬਾ ਦੇ ਰੇਟ ਹਨ, ਟੈਕਸਟ ਬੁੱਕਸ ਦੇ। ਕੇਂਦਰ ਦੀ ਨੀਤੀ ਹੈ ਪੜਾਈ ਬਾਰੇ ਔਰ ਸਟੇਟ ਦੀ ਨੀਤੀ ਵੀ ਹੈ ਕਿ ਪੜ੍ਹਾਈ ਸਸਤੀ ਕਰਨੀ ਹੈ। ਕੀ ਇਸ ਬਾਰੇ ਇਹ ਵਿਚਾਰਨਗੇ ਕਿ ਕਿਤਾਬਾਂ ਦੇ ਰੇਟ ਸਸਤੇ ਹੋਣ ਤਾਂਕਿ ਵਿਦਿਆਰਥੀਆਂ ਨੂੰ ਵਿਦਿਆ ਸਸਤੀ ਮਿਲ ਸਕੇ। ਸਪੀਕਰ ਸਾਹਿਬ, ਮੇਰੀ ਵਿਦਿਆ ਨੂੰ ਸਸਤੀ ਕਰਨ ਬਾਰੇ ਬੇਨਤੀ ਹੈ। ਕੇਂਦਰ ਸਰਕਾਰ ਵੀ ਇਸ ਦੇ ਬਾਰੇ ਬਾਰ ਬਾਰ ਕਹਿ ਰਹੀ ਹੈ।

**ਸ਼੍ਰੀ ਸਪੀਕਰ :** ਕਿਤਾਬਾਂ ਤਾਂ ਪਹਿਲਾਂ ਹੀ ਸਬਸੀਡਾਈਜ਼ਡ ਰੇਟ ਦੀਆਂ ਹਨ। ਸਿੱਖਿਆ ਮੰਤਰੀ ਜੀ ਤੁਸੀਂ ਕੁੱਝ ਹੋਰ ਕਹਿਣਾ ਚਾਹੁੰਦੇ ਹੋ ?

**ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਕੋਈ ਰਿਲੇਟਿਡ ਸਵਾਲ ਤਾਂ ਨਹੀਂ ਹੈ ਲੇਕਿਨ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਕਿਤਾਬਾਂ ਸਸਤੀਆਂ ਹੋਣ ਇਹ ਤਾਂ ਰਿਲੇਟਿਵ ਟਰਮ ਹਨ ਪਤਾ ਨਹੀਂ ਇਹ ਕਿਹੜੀਆਂ ਕਿਤਾਬਾਂ ਨੂੰ ਸਸਤੀ ਕਰਵਾਉਣਾ ਚਾਹੁੰਦੇ ਹਨ ਜਾਂ ਮਹਿੰਗੀ ਕਹਿ ਰਹੇ ਹਨ। ਕਿਤਾਬਾਂ ਤਾਂ ਆਲਰੇਡੀ ਜੋ ਬੋਰਡ ਛਾਪਦਾ ਹੈ ਉਸਤੇ ਜੋ ਕਾਸਟ/ਖਰਚਾ ਆਉਂਦਾ ਹੈ ਉਸੇ ਆਧਾਰ ਤੇ ਹੀ ਕਿਤਾਬਾਂ ਦੀਆਂ ਕੀਮਤਾਂ ਨਿਸ਼ਚਿਤ ਕੀਤੀਆਂ ਜਾਂਦੀਆਂ ਹਨ। ਵੈਸੇ ਵੀ ਸਰਕਾਰ ਇਹ ਦੇਖਦੀ ਹੈ ਕਿ ਕਿਤਾਬਾਂ ਮਹਿੰਗੀਆਂ ਨਾ ਹੋਣ।

**ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ :** ਸਰ, ਤੁਹਾਡੇ ਰਾਹੀਂ ਮੈਂ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੇ ਧਿਆਨ ਵਿੱਚ ਹੈ ਕਿ ਜਿਹੜਾ ਸਕੂਲਾਂ ਦੇ ਵਿੱਚ ਟੀਚਿੰਗ ਸਟਾਫ ਹੈ ਉਹ ਬੱਚਿਆਂ ਨੂੰ ਕਹਿੰਦਾ ਹੈ ਕਿ ਫਲਾਣੇ ਫਲਾਣੇ ਪਬਲਿਸ਼ਰਾਂ ਦੀਆਂ ਕਿਤਾਬਾਂ ਖਰੀਦੋ ਔਰ ਉਸਦੇ ਆਧਾਰ ਤੇ ਹੀ ਕੁਐਸਚਨ ਵਗੈਰਾ ਵੀ ਦਿੱਤੇ ਜਾਂਦੇ ਹਨ। ਕਿਤਾਬਾਂ ਵੀ ਉਹ ਬਕਾਇਦਾ ਸਕੂਲਾਂ ਦੇ ਵਿੱਚ ਲੈ ਕੇ ਜਾਂਦੇ ਹਨ। ਕੀ ਇਹ ਅੱਗੇ ਤੋਂ ਸਖਤੀ ਨਾਲ ਕੋਈ ਕਦਮ ਚੁੱਕਣਗੇ ਜਿਸ ਨਾਲ ਕਿ ਉਹ ਅਜਿਹਾ ਨਾ ਕਰ ਸਕਣ ?

**ਮੰਤਰੀ :** ਸਪੀਕਰ ਸਾਹਿਬ, ਕੋਈ ਅਜਿਹੀ ਸ਼ਕਾਇਤ ਜੇ ਕਿਸੇ ਸਕੂਲ ਜਾਂ ਅਧਿਆਪਕ ਬਾਰੇ ਹੈ ਤਾਂ ਇਹ ਦੱਸ ਦੇਣ, ਅਸੀਂ ਬਕਾਇਦਾ ਪੜਤਾਲ ਕਰਵਾ ਲੈਂਦੇ ਹਾਂ। ਸਰਕਾਰ ਨੇ ਸੁਪਰਵਾਈਜ਼ਰੀ ਸਟਾਫ ਨੂੰ ਬਕਾਇਦਾ ਹਦਾਇਤਾਂ ਕੀਤੀਆਂ ਹੋਈਆਂ ਹਨ ਕਿ ਉਹ ਜਾ ਕੇ ਬੱਚਿਆਂ ਦੇ ਬਸਤੇ ਚੈਕ ਕਰਨ ਔਰ ਇਹ ਵਿਸ਼ੇਸ਼ ਤੌਰ ਤੇ ਦੇਖਣ ਕਿ ਸਕੂਲਾਂ ਦੇ ਵਿੱਚ ਬੱਚਿਆਂ ਨੂੰ ਜੋ ਪਰੈਸਕਰਾਈਬਡ ਟੈਕਸਟ ਬੁੱਕਸ ਹਨ ਉਹ ਹੀ ਪੜ੍ਹਾਈਆਂ ਜਾਣ।

---

**ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਦੇ ਘੱਟੋ-ਘੱਟ ਤਨਖਾਹ ਸਕੇਲ ਨਿਸ਼ਚਿਤ ਕਰਨਾ**

*1396. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਰਾਜ ਵਿੱਚ ਪ੍ਰਾਈਵੇਟ ਪ੍ਰਬੰਧ ਹੇਠਲੇ ਸਕੂਲਾਂ ਦੇ ਅਧਿਆਪਕਾਂ ਲਈ ਕੋਈ ਘੱਟੋ-ਘੱਟ ਤਨਖਾਹ ਸਕੇਲ ਨਿਸ਼ਚਿਤ ਕਰਨ ਦਾ ਸਰਕਾਰ ਦਾ ਵਿਚਾਰ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਘੱਟੋ ਘੱਟ ਕਿੰਨੀ ਤਨਖਾਹ ਨਿਸ਼ਚਿਤ ਕੀਤੇ ਜਾਣ ਦਾ ਵਿਚਾਰ ਹੈ ਅਤੇ ਇਸ ਦੇ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** (ੳ) ਅਤੇ (ਅ) ਨਹੀਂ ਜੀ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਪਿਛਲੇ ਵਰਸ਼ ਵੀ ਮੈਂ ਇਹ ਸਵਾਲ ਕੀਤਾ ਸੀ ਤਾਂ ਉਸ ਵੇਲੇ ਇਸ ਦਾ ਨਿਰਾਸ਼ਾਜਨਕ ਉੱਤਰ ਹੀ ਮਿਲਿਆ ਸੀ ਔਰ ਅੱਜ ਵੀ ਉਹੀ

[ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ]

ਉੱਤਰ ਮਿਲਿਆ ਹੈ। ਮੇਰਾ ਪ੍ਰਸ਼ਨ ਇਹ ਹੈ ਕਿ ਜਿਹੜੇ ਪ੍ਰਾਈਵੇਟ ਸਕੂਲ ਹਨ ਉਨ੍ਹਾਂ ਦੇ ਵਿੱਚ ਜਿਹੜੇ ਅਧਿਆਪਕ ਪੜ੍ਹਾਉਂਦੇ ਹਨ ਉਨ੍ਹਾਂ ਨੂੰ ਵੇਤਨ ਬਹੁਤ ਘੱਟ ਦਿੱਤਾ ਜਾਂਦਾ ਹੈ। ਉੱਥੇ ਬੱਚਿਆਂ ਦੀ ਫੀਸ ਵੀ ਬਹੁਤ ਜ਼ਿਆਦਾ ਹੈ ਔਰ ਜਿਹੜੀ ਪ੍ਰਾਈਵੇਟ ਸਕੂਲਾਂ ਦੀ ਐਡਮਨਿਸਟ੍ਰੇਸ਼ਨ ਹੈ ਉਹ ਟੀਚਿੰਗ ਸਟਾਫ ਦਾ ਸ਼ੋਸ਼ਣ ਬਹੁਤ ਜ਼ਿਆਦਾ ਕਰਦੀ ਹੈ। ਸਪੀਕਰ ਸਾਹਿਬ, ਕੀ ਸਰਕਾਰ ਦੀ ਅਜਿਹੀ ਕੋਈ ਨੀਤੀ ਨਹੀਂ ਹੈ ਜਿਸ ਨਾਲ ਉਨ੍ਹਾਂ ਟੀਚਰਾਂ ਦਾ ਸ਼ੋਸ਼ਣ ਨਾ ਹੋਵੇ ਕੀ ਸਰਕਾਰ ਇਸ ਬਾਰੇ ਵਿਚਾਰ ਕਰਕੇ ਕੋਈ ਕਾਨੂੰਨ ਬਣਾਉਣ ਨੂੰ ਤਿਆਰ ਹੈ ?

**ਮੰਤਰੀ:** ਸਪੀਕਰ ਸਾਹਿਬ, ਪ੍ਰਾਈਵੇਟ ਏਡਿਡ ਸਕੂਲ ਜਿਹੜੇ ਹਨ......

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਪ੍ਰਾਈਵੇਟ ਏਡਿਡ ਸਕੂਲਾਂ ਬਾਰੇ ਨਹੀਂ ਮੇਰਾ ਪ੍ਰਸ਼ਨ ਤਾਂ ਪੂਰੀ ਤਰ੍ਹਾਂ ਪ੍ਰਾਈਵੇਟ ਸਕੂਲਾਂ ਬਾਰੇ ਹੈ। ਮੈਂ ਆਪ ਜੀ ਦੇ ਮਾਧਿਅਮ ਰਾਹੀਂ ਸਿੱਖਿਆ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਜਦੋਂ ਉਨ੍ਹਾਂ ਦਾ ਇਹ ਉੱਤਰ ਅਖਬਾਰ ਵਿੱਚ ਜਾਏਗਾ ਕਿ ਸਰਕਾਰ ਦੀ ਕੋਈ ਨੀਤੀ ਨਹੀਂ, ਅਧਿਆਪਕਾਂ ਦੇ ਬਾਰੇ ਮਿਨੀਮਮ ਵੇਜਿਜ਼ ਤਹਿ ਕਰਨ ਵਾਸਤੇ ਅਤੇ ਬੱਚਿਆਂ ਦੀ ਪੜ੍ਹਾਈ ਦੀ ਫੀਸ ਤਹਿ ਕਰਨ ਵਾਸਤੇ ਤਾਂ ਕੀ ਇਸ ਨਾਲ ਪ੍ਰਾਈਵੇਟ ਸਕੂਲਾਂ ਵਾਲਿਆਂ ਨੂੰ ਟੀਚਰਾਂ ਔਰ ਬੱਚਿਆਂ ਦਾ ਸ਼ੋਸ਼ਣ ਕਰਨ ਦਾ ਲਾਇਸੈਂਸ ਨਹੀਂ ਮਿਲ ਜਾਏਗਾ ? ਕੀ ਸਰਕਾਰ ਇਹ ਮਹਿਸੂਸ ਨਹੀਂ ਕਰਦੀ ਕਿ ਇਸ ਸਬੰਧ ਵਿੱਚ ਕੋਈ ਕਾਨੂੰਨ ਬਣਾਉਣਾ ਚਾਹੀਦਾ ਹੈ ?

**ਮੰਤਰੀ:** ਸਪੀਕਰ ਸਾਹਿਬ, ਇਸ ਵੇਲੇ ਇਕ ਪ੍ਰਾਈਵੇਟ ਰੀਕੋਗਨਾਈਜ਼ਡ ਏਡਿੱਡ ਸਕੂਲ ਹਨ ਔਰ ਇਕ ਸਰਕਾਰੀ ਸਕੂਲ ਹਨ। ਸਰਕਾਰੀ ਸਕੂਲ ਔਰ ਜੋ ਪ੍ਰਾਈਵੇਟ ਏਡਿਡ ਸਕੂਲ ਹਨ, ਜਿਹੜੇ ਕਿ ਸਰਕਾਰ ਦੀ ਗਰਾਂਟ-ਇਨ-ਏਡ ਦੀ ਲਿਸਟ ਤੇ ਹਨ ਅਤੇ ਉੱਥੇ ਜਿੰਨੀਆਂ ਪੋਸਟਾਂ ਟੀਚਰਾਂ ਦੀਆਂ ਨਿਰਧਾਰਤ ਹਨ ਉਨ੍ਹਾਂ ਅਧਿਆਪਕਾਂ ਨੂੰ ਅਪਰੂਵਡ ਗਰੇਡ ਦਿੱਤੇ ਜਾਂਦੇ ਹਨ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਸਪੀਕਰ ਸਾਹਿਬ, ਮੈਂ ਸਿਰਫ ਪ੍ਰਾਈਵੇਟ ਪ੍ਰਬੰਧ-ਵਾਲੇ ਸਕੂਲਾਂ ਬਾਰੇ ਪੁੱਛਿਆ ਹੈ ਜੀ।

**ਸ੍ਰੀ ਸਪੀਕਰ:** ਤੁਹਾਡਾ ਮਤਲਬ ਜਿਹੜੀਆਂ ਟੀਚਿੰਗ ਸ਼ਾਪਸ ਹਨ, ਉਨ੍ਹਾਂ ਤੋਂ ਹੈ not about aided schools but other than private aided schools.

**ਸ੍ਰੀਮਤੀ ਲਕਸਮੀ ਕਾਂਤਾ ਚਾਵਲਾ** ; ਹਾਂ ਜੀ ।

**ਸ੍ਰੀ ਸਪੀਕਰ:** ਮੰਤਰੀ ਜੀ, ਜਿਹੜੇ ਦੁਕਾਨਾਂ ਚਲਾ ਰਹੇ ਹਨ ਉਨ੍ਹਾਂ ਬਾਰੇ ਕੋਈ ਮਿਨੀਮਮ ਵੇਜਿਜ਼ ਫਿਕਸ ਕਰਨ ਦਾ ਕੋਈ ਕਾਨੂੰਨ ਬਨਾਉਣ ਦਾ ਵਿਚਾਰ ਰਖਦੇ ਹੋ ?

**ਮੰਤਰੀ:** ਸਪੀਕਰ ਸਾਹਿਬ, ਬੜੀ ਮਿਹਰਬਾਨੀ ਕਿ ਤੁਸੀਂ ਸਵਾਲ ਨੂੰ ਕੋਈ ਸਪਸ਼ਟ ਕਰ ਦਿੱਤਾ ਹੈ। ਇਸ ਵੇਲੇ ਸਰਕਾਰ ਦਾ ਕੋਈ ਵੀ ਅਜਿਹਾ ਕਾਨੂੰਨ ਨਹੀਂ ਜਿਸ ਰਾਹੀਂ ਉਨ੍ਹਾਂ ਉਤੇ ਕੋਈ ਪਾਬੰਦੀ ਲਗਾਈ ਜਾਵੇ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੈਂ ਤਾਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਕੀ ਸਰਕਾਰ ਕੋਈ ਕਾਨੂੰਨ ਬਣਾਉਣ ਦਾ ਪ੍ਰਸਤਾਵ ਰੱਖਦੀ ਹੈ ? (ਵਿਘਨ) ਜੇਕਰ ਤੁਸੀਂ ਅੱਜ ਜਵਾਬ ਦੇਣ ਲਈ ਤਿਆਰ ਨਹੀਂ ਤਾਂ ਜਵਾਬ ਕੱਲ੍ਹ ਨੂੰ ਦੇ ਦੇਣਾ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਸਪਸ਼ਟ ਕੀਤੇ ਹੋਏ ਸਵਾਲ ਦਾ ਜਵਾਬ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਜਿਹੜੇ ਪ੍ਰਾਈਵੇਟ ਸਕੂਲ ਹਨ, ਜਿਨ੍ਹਾਂ ਦਾ ਜਿਕਰ ਤੁਸੀਂ ਕੀਤਾ ਹੈ, ਉਨ੍ਹਾਂ ਸਕੂਲਾਂ ਨੂੰ ਰੈਗੂਲੇਟ ਕਰਨ ਵਾਸਤੇ ਸਰਕਾਰ ਕੋਈ ਐਕਟ ਬਣਾਉਣ ਬਾਰੇ ਸੋਚ ਰਹੀ ਹੈ। ਇਹ ਕਮੇਟੀ ਪੰਜਾਬ ਸਕੂਲ ਸਿਖਿਆ ਬੋਰਡ ਦੇ ਚੇਅਰਮੈਨ ਦੀ ਪ੍ਰਧਾਨਗੀ ਹੇਠ ਬਣਾਈ ਹੈ ਉਹ ਰਿਪੋਰਟ ਦੇਵੇਗੀ, ਫਿਰ ਉਸ ਉਤੇ ਵਿਚਾਰ ਕੀਤਾ ਜਾਵੇਗਾ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਨ੍ਹਾਂ ਕੋਲ ਜਵਾਬ ਤਾਂ ਹੈ, ਪਰ ਇਨ੍ਹਾਂ ਨੇ ਪਹਿਲਾਂ ਐਵੇਂ ਹੀ ਨਾਂਹ ਵਿਚ ਜਵਾਬ ਦੇ ਦਿੱਤਾ। ਇਨ੍ਹਾਂ ਨੇ ਕਿਹਾ ਹੈ ਕਿ ਕਮੇਟੀ ਬਣਾਈ ਹੈ, ਕਮੇਟੀ ਰਿਪੋਰਟ ਦੇਵੇਗੀ, ਫਿਰ ਕਾਨੂੰਨ ਬਣਾਵਾਂਗੇ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਹ ਕੋਈ ਸਮਾਂਬੱਧ ਪਰੋਗਰਾਮ ਬਣਾਉਣਗੇ ਕਿਉਂਕਿ ਮੈਂ ਪਿਛਲੇ 2 ਸਾਲ ਤੋਂ ਇਸ ਬਾਰੇ ਕਹਿ ਰਹੀ ਹਾਂ ?

**ਮੰਤਰੀ** : ਸਪੀਕਰ ਸਾਹਿਬ, ਇਹ ਐਕਟ ਕੇਵਲ ਅਧਿਆਪਕਾਂ ਦੀਆਂ ਤਨਖਾਹਾਂ ਬਾਰੇ ਹੀ ਨਹੀਂ ਬਲਕਿ ਸਾਰੇ ਪ੍ਰਾਈਵੇਟ ਸਕੂਲਾਂ ਨੂੰ ਰੈਗੂਲੇਟ ਕਰਨ ਵਾਸਤੇ, ਉਨ੍ਹਾਂ ਦਾ ਇਨਫਰਾਸਟਰੱਕਚਰ ਕਿਹੋ ਜਿਹਾ ਹੋਵੇ, ਉਨ੍ਹਾਂ ਦਾ ਗਰਾਊਂਡ ਕਿਹੋ ਜਿਹਾ ਹੋਵੇ, ਇਨ੍ਹਾਂ ਸਾਰੀਆਂ ਗੱਲਾਂ ਨੂੰ ਵਿਚਾਰ ਕੇ ਹੀ ਬਣਾਇਆ ਜਾਣਾ ਹੈ। ਉਨ੍ਹਾਂ ਉਤੇ ਐਕਸਪਰਟਸ ਦੀ ਰਾਏ ਲਈ ਜਾਣੀ ਹੈ। ਹੋ ਸਕਦਾ ਹੈ ਕਿ ਇਸ ਵਾਸਤੇ ਦੂਸਰੀਆਂ ਸਟੇਟਾਂ ਵਿਚ ਵੀ ਸਟੱਡੀ ਕਰਨ ਵਾਸਤੇ ਜਾਣਾ ਪਵੇ। ਇਸ ਨੂੰ ਸਮਾਂਬੱਧ ਨਹੀਂ ਕੀਤਾ ਜਾ ਸਕਦਾ। ਸਰਕਾਰ ਇਸ ਪਾਸੇ ਵੱਲ ਧਿਆਨ ਦੇ ਰਹੀ ਹੈ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1424 ਅਤੇ 1425**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ)।

---

**ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਨਵੇਂ ਹਸਪਤਾਲ/ਡਿਸਪੈਂਸਰੀਆਂ ਖੋਲ੍ਹਣੀਆਂ**

*1449. **ਸਰਦਾਰ ਸਾਧੂ ਸਿੰਘ** : : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਇਸ ਸਮੇਂ ਕੁਲ ਕਿੰਨੇ ਸਰਕਾਰੀ ਹਸਪਤਾਲ/ ਡਿਸਪੈਂਸਰੀਆਂ ਹਨ ;

[ ਸਰਦਾਰ ਸਾਧੂ ਸਿੰਘ ]

(ਅ) ਕੀ ਸਰਕਾਰ ਦਾ ਅਗਲੇ ਸਾਲ ਦੌਰਾਨ ਉਕਤ ਜ਼ਿਲ੍ਹੇ ਵਿਚ ਕੋਈ ਨਵੇਂ ਸਰਕਾਰੀ ਹਸਪਤਾਲ /ਡਿਸਪੈਂਸਰੀਆਂ ਖੋਲ੍ਹਣ ਦਾ ਪ੍ਰਸਤਾਵ ਹੈ ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**Sardar Harcharan Singh Brar**: (a) Hospitals 5 (Annexure-I) Dispensaries 27 (Urban 1 Rural 26) (Annexure -II)

(b) Yes Sir. One new dispensary is proposed to be opened at Bara, District Fatehgarh Sahib during the next financial year.

**Annexure-I**

**List of Hospitals Functioning in Fatehgarh Sahib District**

Urban Areas :

1. Civil Hospital, Fatehgarh Sahib
2. Civil Hospital, Bassi Pathana
3. Civil Hospital, Amloh

**Rural Area**

1. Rural Hospital, Malowal (Block Sirhind)
2. Rural Hospital, Nandpur Kalaur (Block Bassi Pathana)

**Annexure-II**

**List of Dispensaries Functioning in Fatehgarh Sahib District**

**Urban Area**

1. Civil Dispensary, Sirhind

**Rural Areas**

**Block Sirhind**

1. S.H.C. Chheleri
2. S.H.C. Badauchhi Kalan
3. S.H.C. Kharaura
4. S.HC. Suandha Head
5. S.H.C. Jalla

6. S.H.C. Dhargherin
7. S.H.C. Tanda Badia
8. S.H.C. Jhambla
9. S.H.C. Ramgarh

**Block Bassi Pathana**

10. S.H.C. Burass
11. S.H.C. Ghumandgarh
12. S.H.C. Jahampur
13. S.H.C. Badwala
14. S.H.C. Randhawa
15. S.H.C. Khera
16. S.H.C. Rupal Heri
17. S.H.C. Talania
18. S.H.C. Garangan
19. S.H.C. Raipur
20. S.H.C. Ajner
21. S.H.C. Khamanon Kamli
22. S.H.C. Dohar Majra Khurd
23. S.H.C. Raya
24. S.H.C. Khant Manpur
25. S.H.C. Dhoonda
26. S.H.C. Dhanola

**ਸਰਦਾਰ ਸਾਧੂ ਸਿੰਘ:** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਜ਼ਿਲ੍ਹੇ ਦੇ ਵਿੱਚ ਇਕ ਡਿਸਪੈਂਸਰੀ ਖੋਲ੍ਹਣ ਲਈ ਕੇਸ ਵਿਚਾਰ ਅਧੀਨ ਹੈ। ਮੈਂ ਪਹਿਲਾਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਕ ਡਿਸਪੈਂਸਰੀ ਖੋਲ੍ਹਣ ਨਾਲ ਸਾਰੇ ਜ਼ਿਲ੍ਹੇ ਦਾ ਮਕਸਦ ਹੱਲ ਹੋ ਜਾਵੇਗਾ? ਫਿਰ ਇਨ੍ਹਾਂ ਨੇ ਕੋਈ ਸਮਾਂ ਵੀ ਨਹੀਂ ਦੱਸਿਆ ਕਿ ਇਹ ਡਿਸਪੈਂਸਰੀ ਕਦੋਂ ਖੋਲ੍ਹ ਦਿੱਤੀ ਜਾਵੇਗੀ ?

**ਮੰਤਰੀ:** ਇਸ ਲਈ ਸਮਾਂ ਕੋਈ ਨਹੀਂ ਨਿਸ਼ਚਿਤ ਕੀਤਾ ਹੈ। ਲੇਕਿਨ ਇਹ ਜ਼ਰੂਰੀ ਹੈ ਕਿ ਜੋ ਹਿੱਸਾ ਇਕ ਜ਼ਿਲ੍ਹੇ ਦਾ ਬਣਦਾ ਹੈ ਉਸ ਦੇ ਮੁਤਾਬਿਕ ਹੀ ਡਿਸਪੈਂਸਰੀਆਂ ਖੋਲ੍ਹੀਆਂ ਜਾਂਦੀਆਂ ਨਹ ਇਕ ਡਿਸਪੈਂਸਰੀ ਦੀ ਅਲਾਟਮੈਂਟ ਹੋ ਚੁੱਕੀ ਹੈ, ਉਹ ਖੋਲ੍ਹ ਦਿੱਤੀ ਜਾਵੇਗੀ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਇਹ ਕੋਈ ਕਲੀਅਰ ਨਹੀਂ ਹੋਇਆ ਕਿ ਕਦੋਂ ਖੋਲ ਦਿੱਤੀ ਜਾਵੇਗੀ। ਇਕ ਡਿਸਪੈਂਸਰੀ ਖੋਲ੍ਹਣ ਨਾਲ ਤਾਂ ਕੋਈ ਗੱਲ ਨਹੀਂ ਬਣਨੀ। ਉਨ੍ਹਾਂ ਨੇ ਕਿਹਾ ਹੈ ਕਿ ਬਾੜਾ ਵਿਚ ਡਿਸਪੈਂਸਰੀ ਖੋਲ੍ਹੀ ਜਾਵੇਗੀ। ਮੇਰੇ ਆਪਣੇ ਦਿਮਾਗ ਅਨੁਸਾਰ ਜ਼ਿਲ੍ਹੇ ਵਿਚ ਇਕ ਡਿਸਪੈਂਸਰੀ ਖੋਲ੍ਹਣ ਨਾਲ ਕੋਈ ਮਕਸਦ ਹੱਲ ਨਹੀਂ ਹੁੰਦਾ। ਕੀ ਮੰਤਰੀ ਜੀ ਡਿਸਪੈਂਸਰੀ ਖੋਲ੍ਹਣ ਦਾ ਸਮਾਂ ਦੱਸਣਗੇ।

**ਮੰਤਰੀ** : ਅਗਲੇ ਫਾਈਨੈਂਸ਼ੀਅਲ ਈਅਰ ਵਿੱਚ ਖੋਲ੍ਹ ਦਿੱਤੀ ਜਾਵੇਗੀ। ਪਹਿਲਾਂ 27 ਡਿਸਪੈਂਸਰੀਆਂ ਹਨ।

**ਸਰਦਾਰ ਅਵਤਾਰ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਮੈਂ ਆਦਰਯੋਗ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਹਲਕੇ ਦਾ ਮੈਂ ਜ਼ਿਕਰ ਕਰਨ ਲੱਗਾ ਹਾਂ ਉਸ ਹਲਕੇ ਨੂੰ ਉਹ ਚੰਗੀ ਤਰ੍ਹਾਂ ਜਾਣਦੇ ਹਨ। ਮੇਰੇ ਹਲਕੇ ਵਿੱਚ ਇਕ ਪਿੰਡ ਗੋਲੇਵਾਲ ਹੈ ਜਿਸ ਦੀ ਆਪਣੀ ਅਬਾਦੀ ਤਕਰੀਬਨ 10,000 ਹੈ ਅਤੇ ਉਸ ਦੇ ਆਲੇ-ਦੁਆਲੇ 14 ਪਿੰਡ ਹੋਰ ਪੈਂਦੇ ਹਨ। ਉਥੇ ਇਕ ਨਿੱਕੀ ਜਿਹੀ ਡਿਸਪੈਂਸਰੀ ਖੋਲ੍ਹੀ ਹੋਈ ਹੈ। ਕੀ ਉਥੇ ਕੋਈ 25 ਬਿਸਤਰਿਆਂ ਵਾਲਾ ਹਸਪਤਾਲ ਖੋਲ੍ਹਣ ਦੀ ਯੋਜਨਾ ਬਣਾਉਣਗੇ ਜਾਂ ਕੋਈ ਤਜਵੀਜ਼ ਰੱਖਦੇ ਹਨ ਤਾਂ ਕਿ ਉਸ ਪਿਛੜੇ ਹੋਏ ਇਲਾਕੇ ਦੇ ਲੋਕਾਂ ਨੂੰ ਰਾਹਤ ਮਿਲ ਸਕੇ? ਕਿਉਂਕਿ ਇਸ ਸਰਕਾਰ ਤੋਂ ਪਹਿਲੀਆਂ ਸਰਕਾਰਾਂ ਨੇ ਵੀ ਅਨੇਕਾਂ ਵਾਰ ਉਥੇ 25 ਬਿਸਤਰਿਆਂ ਵਾਲਾ ਹਸਪਤਾਲ ਬਣਾਉਣ ਲਈ ਵਾਅਦੇ ਕੀਤੇ ਹੋਏ ਹਨ, ਪਰ ਉਹ ਖੋਲ੍ਹਿਆ ਨਹੀਂ ਗਿਆ।

**ਮੰਤਰੀ** : ਸਪੀਕਰ ਸਾਹਿਬ ਇਸ ਵੇਲੇ ਕੋਈ ਪਰਪੋਜ਼ਲ ਨਹੀਂ ਕਿ ਗੋਲੇਵਾਲ ਵਿਖੇ 25 ਬੈਡਾਂ ਦਾ ਹਸਪਤਾਲ ਬਣਾਇਆ ਜਾਵੇ।

**ਡਾਕਟਰ ਹਰਬੰਸ ਲਾਲ**: ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਆਯੂਰਵੇਦ ਨੂੰ ਪ੍ਰਫੁੱਲਤ ਕਰਨ ਵਾਸਤੇ ਡਿਸਪੈਂਸਰੀਆਂ ਵੀ ਖੋਲ੍ਹੀਆਂ ਜਾ ਰਹੀਆਂ ਹਨ ਅਤੇ ਕੁਝ ਹਸਪਤਾਲ ਵੀ ਬਣਾਏ ਜਾ ਰਹੇ ਹਨ। ਸ੍ਰੀ ਫਤਿਹਗੜ੍ਹ ਸਾਹਿਬ ਜੋ ਸ਼ਹੀਦਾਂ ਦੀ ਧਰਤੀ ਹੈ, ਉਥੇ ਜੋ ਆਯੂਰਵੈਦਿਕ ਡਿਸਪੈਂਸਰੀ ਹੈ, ਉਸਨੂੰ ਅੱਪ ਗਰੇਡ ਕਰਨ ਦਾ ਸਰਕਾਰ ਵਿਚਾਰ ਰੱਖਦੀ ਹੈ? ਕੀ ਮੰਤਰੀ ਜੀ ਇਸ ਸਬੰਧ ਵਿਚ ਭਰੋਸਾ ਦਿਵਾਉਣਗੇ?

**ਮੰਤਰੀ** : ਮੈਂ ਤਾਂ ਅੱਗੇ ਹੀ ਇਨ੍ਹਾਂ ਨੂੰ ਦੱਸ ਦਿੱਤਾ ਹੈ।

## ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿੱਚ ਨਵੀਆਂ ਆਯੂਰਵੈਦਿਕ ਡਿਸਪੈਂਸਰੀਆਂ ਖੋਲ੍ਹਣਾ

*1450. **ਸਰਦਾਰ ਸਾਧੂ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿੱਚ ਇਸ ਸਮੇਂ ਕੁੱਲ ਕਿੰਨੀਆਂ ਸਰਕਾਰੀ ਆਯੂਰਵੈਦਿਕ ਡਿਸਪੈਂਸਰੀਆਂ ਹਨ;

(ਅ) ਕੀ ਸਰਕਾਰ ਦਾ ਨਿਕਟ ਭਵਿੱਖ ਵਿੱਚ ਉਕਤ ਜ਼ਿਲ੍ਹੇ ਵਿੱਚ ਕੋਈ ਨਵੀਆਂ ਆਯੁਰਵੈਦਿਕ ਡਿਸਪੈਂਸਰੀਆਂ ਖੋਲ੍ਹਣ ਦਾ ਪ੍ਰਸਤਾਵ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ ?

**Sardar Harcharan Singh Brar**: (a) There are 10 Government Ayurvedic Dispensaries.

(b) Yes Sir during the year 1993-94, there is a proposal to open 4 Government Ayurvedic Dispensaries one each at Samplee Sahib, Bhat Majra, Buraj nnd Basi Pathana.

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ 4 ਨਵੀਆਂ ਡਿਸਪੈਂਸਰੀਆਂ ਖੋਲ੍ਹਣ ਦਾ ਵਿਸ਼ਵਾਸ਼ ਦਿਵਾਇਆ ਹੈ। ਮੈਂ ਮੰਤਰੀ ਜੀ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਨਵੀਆਂ ਡਿਸਪੈਂਸਰੀਆਂ ਖੋਲ੍ਹਣਾ ਵਿਚਾਰ ਅਧੀਨ ਤਾਂ ਹੈ ਲੇਕਿਨ ਇਹ ਕਦੋਂ ਖੋਲ੍ਹੀਆਂ ਜਾਣਗੀਆਂ, ਸਾਲ ਵਿੱਚ, ਦੋ ਸਾਲ ਵਿੱਚ ਜਾਂ ਜਦੋਂ ਤੱਕ ਸਰਕਾਰ ਦਾ ਸਮਾਂ ਪੰਜ ਸਾਲ ਦਾ ਹੈ ?

**ਮੰਤਰੀ:** 2 ਸਾਲ ਨਹੀਂ ਲਗਦੇ, ਜੋ ਫਾਈਨਾਂਸ਼ੀਅਲ ਈਅਰ ਹੁੰਦਾ ਹੈ ਅਤੇ ਉਸ ਦੇ ਵਿਚ ਹੀ ਪਰੋਪੋਜ਼ਲਜ਼ ਪੂਰੀਆਂ ਕੀਤੀਆਂ ਜਾਂਦੀਆਂ ਹਨ।

**ਸਰਦਾਰ ਸਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦੇ ਵਿਚਾਰ ਅਧੀਨ ਇਹ ਤਜਵੀਜ਼ ਹੈ ਕਿ ਜਿਹੜੇ ਪਿੰਡਾਂ ਵਿਚ ਆਯੂਰਵੈਦਿਕ ਡਿਸਪੈਂਸਰੀਆਂ ਚਲ ਨਹੀਂ ਰਹੀਆਂ ਕੀ ਉਥੇ ਐਲੋਪੈਥਿਕ ਡਿਸਪੈਂਸਰੀਆਂ ਖੋਲ੍ਹੀਆਂ ਜਾਣਗੀਆਂ ?

**ਮੰਤਰੀ :** ਨਹੀਂ ਜੀ। ਅਜਿਹੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸ੍ਰੀ ਹੰਸ ਰਾਜ ਜੋਸ਼ਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫਿਰੋਜ਼ਪੁਰ ਜਿਹੜਾ ਸਿਹਤ ਸੇਵਾਵਾਂ ਤੋਂ ਪਿਛੜਿਆ ਹੋਇਆ ਹੈ, ਕੀ ਮੰਤਰੀ ਜੀ ਉਥੇ ਵੀ ਆਯੂਰਵੈਦਿਕ ਡਿਸਪੈਂਸਰੀਆਂ ਖੋਲਣ ਦਾ ਵਿਚਾਰ ਰੱਖਦੇ ਹਨ ਜਾਂ ਨਹੀਂ?

**ਮੰਤਰੀ:** ਅਜੇ ਤੱਕ ਤਾਂ ਇਨ੍ਹਾਂ ਨੇ ਫਿਰੋਜ਼ਪੁਰ ਬਾਰੇ ਕੋਈ ਵੱਖਰਾ ਸਵਾਲ ਨਹੀਂ ਭੇਜਿਆ, ਜੇ ਸਪੈਸੀਫਿਕ ਪੁੱਛਣਗੇ ਤਾਂ ਦੱਸ ਦੇਵਾਂਗੇ।

**ਸ੍ਰੀ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਮੈਨੂੰ ਕੱਲ੍ਹ ਹੀ ਆਪਣੇ ਏਰੀਏ ਵਿੱਚ ਜਾਣ ਦਾ ਮੌਕਾ ਮਿਲਿਆ, ਪਿੰਡ ਮੌੜਾ ਵਿਖੇ ਆਯੂਰਵੈਦਿਕ ਡਿਸਪੈਂਸਰੀ ਹੈ। ਉਥੋਂ ਪਤਾ ਲਗਿਆ ਕਿ ਉਥੇ ਡਾਕਟਰ ਕਦੇ ਆਉਂਦਾ ਹੀ ਨਹੀਂ, ਸ਼ਇਦ ਕਦੇ ਤਨਖਾਹ ਲੈਣ ਆ ਜਾਂਦਾ ਹੋਵੇ। ਕੀ ਮੰਤਰੀ ਜੀ ਜਿੱਥੇ ਆਯੂਰਵੈਦਿਕ ਡਿਸਪੈਂਸਰੀਆਂ ਹਨ ਉਥੇ ਡਾਕਟਰਾਂ ਦੇ ਲਗਾਤਾਰ ਆਉਣ ਦੇ ਪ੍ਰਬੰਧ ਨੂੰ ਵੀ ਯਕੀਨੀ ਬਣਾਉਣਗੇ ?

**ਮੰਤਰੀ :** ਤੁਸੀਂ ਦੱਸੋਗੇ ਤਾਂ ਜ਼ਰੂਰ ਪ੍ਰਬੰਧ ਕਰਾਂਗੇ।

———

## ਜ਼ਿਲ੍ਹਾ ਰੋਪੜ ਵਿੱਚ ਜੇ.ਬੀ.ਟੀ ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਨੂੰ ਭਰਨਾ

***1463. ਸ੍ਰੀ ਰਮੇਸ਼ ਦੱਤ ਸ਼ਰਮਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਰੋਪੜ ਵਿਚ ਇਸ ਸਮੇਂ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਜੇ.ਬੀ.ਟੀ. ਅਧਿਆਪਕਾਂ ਦੀਆਂ ਖਾਲੀ ਪਈਆਂ ਅਸ਼ਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਕਤ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਰੋਪੜ ਜ਼ਿਲ੍ਹੇ ਵਿੱਚ ਜੇ.ਬੀ.ਟੀ. ਟੀਚਰਾਂ ਦੀਆਂ 66 ਆਸਾਮੀਆਂ ਖਾਲੀ ਸਨ ਜਿਨ੍ਹਾਂ ਵਿੱਚੋਂ 14 ਆਸਾਮੀਆਂ ਤੇ ਪਹਿਲਾਂ ਹੀ ਈ.ਟੀ.ਟੀ. ਪਾਸ ਉਮੀਦਵਾਰਾਂ ਨੂੰ ਐਡਹਾਕ ਤੌਰ ਤੇ 89 ਦਿਨਾਂ ਲਈ ਨਿਯੁਕਤ ਕੀਤਾ ਜਾ ਚੁੱਕਾ ਹੈ। ਵਿਭਾਗੀ ਚੋਣ ਕਮੇਟੀ ਦੁਆਰਾ ਚੁਣੇ ਗਏ ਹੋਰ ਉਮੀਦਵਾਰ ਛੇਤੀ ਲਗਾਏ ਜਾ ਰਹੇ ਹਨ।

**ਸ੍ਰੀ ਰਮੇਸ਼ ਦੱਤ ਸ਼ਰਮਾ**: ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਦੱਸਣਗੇ ਕਿ ਜਿਹੜੀਆਂ 66 ਆਸਾਮੀਆਂ ਜੇ.ਬੀ.ਟੀ. ਟੀਚਰਜ਼ ਦੀਆਂ ਖਾਲੀ ਹਨ ਉਨ੍ਹਾਂ ਵਿਚੋਂ ਜਿਹੜੇ 14 ਲਗਾ ਦਿਤੇ ਹਨ ਕੀ ਉਥੇ ਸੈਮੀ-ਹਿੱਲੀ ਏਰੀਏ ਦੇ ਸਕੂਲਾਂ ਵਿੱਚ ਜਾਂ ਸਿੰਗਲ ਟੀਚਰ ਸਕੂਲਾਂ ਨੂੰ ਪ੍ਰਿਆਰਿਟੀ ਦੇ ਕੇ ਕਿੰਨੇ ਸਮੇਂ ਵਿੱਚ ਉਹ ਟੀਚਰ ਲਗਾ ਦਿਤੇ ਜਾਣਗੇ ?

**ਮੰਤਰੀ**: ਸਪੀਕਰ ਸਾਹਿਬ, ਸਿਲੈਕਸ਼ਨ ਕਮੇਟੀਆਂ ਵੱਲੋਂ ਚੁਣੇ ਗਏ ਉਸ ਜ਼ਿਲ੍ਹੇ ਦੇ 40 ਕੈਂਡੀਡੇਟ ਹੋਰ ਸਿਲੈਕਟ ਕਰਕੇ ਨਿਯੁਕਤੀਆਂ ਲਈ ਭੇਜ ਦਿੱਤੇ ਗਏ ਹਨ। ਜਿੱਥੇ ਜ਼ਿਆਦਾ ਜ਼ਰੂਰਤ ਹੋਵੇਗੀ, ਉਥੇ ਪਹਿਲਾਂ ਲਾ ਦਿੱਤੇ ਜਾਣਗੇ। ਬਾਕੀ ਜੋ 26 ਰਹਿੰਦੇ ਹਨ, ਉਹ ਵੀ ਛੇਤੀ ਭੇਜ ਦਿੱਤੇ ਜਾਣਗੇ ।

---

## ਜ਼ਿਲ੍ਹਾ ਰੋਪੜ ਵਿਚ ਸਰਕਾਰੀ ਸਕੂਲਾਂ ਨੂੰ ਅਪਗਰੇਡ ਕਰਨ ;

***1464. ਸ੍ਰੀ ਰਮੇਸ਼ ਦੱਤ ਸ਼ਰਮਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕੀ ਵਿੱਤੀ ਸਾਲ 1994-95 ਦੇ ਦੌਰਾਨ ਜ਼ਿਲ੍ਹਾ ਰੋਪੜ ਵਿੱਚ ਕਿਸੇ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲ ਨੂੰ, ਕ੍ਰਮਵਾਰ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਪੱਧਰ ਤੱਕ ਅਪਗਰੇਡ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ; ਜੇਕਰ ਹੈ ਤਾਂ ਉਨ੍ਹਾਂ ਦੀ ਵੱਖ ਵੱਖ ਗਿਣਤੀ ਕਿੰਨੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਸਾਲ 1994-95 ਦੌਰਾਨ ਸਰਕਾਰ ਵਲੋਂ 300 ਪ੍ਰਾਇਮਰੀ ਸਕੂਲਾਂ ਤੋਂ ਮਿਡਲ ਸਕੂਲ, 120 ਮਿਡਲ ਸਕੂਲਾਂ ਤੋਂ ਹਾਈ ਅਤੇ 120 ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਦਾ ਪੱਧਰ ਉੱਚਾ ਕਰਨ ਦੀ ਤਜਵੀਜ਼ ਹੈ। ਇਹਨਾਂ ਸਕੂਲਾਂ ਦੀ ਜ਼ਿਲ੍ਹਾਵਾਰ ਵੰਡ ਬਾਰੇ ਅਜੇ ਤੱਕ ਕੋਈ ਫੈਸਲਾ ਨਹੀਂ ਲਿਆ ਗਿਆ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਦਾ ਇਸ ਗੱਲ ਲਈ ਧੰਨਵਾਦੀ ਹਾਂ ਕਿ ਸਾਲ 1993-94 ਵਿਚ ਔਰ 1994-95 ਵਿਚ ਕਾਫੀ ਸਕੂਲ ਅਪਗਰੇਡ ਕਰ ਰਹੇ ਹਨ ਪਰ ਕੀ ਮੰਤਰੀ ਜੀ ਜਿਸ ਤਰ੍ਹਾਂ ਬਜਟ ਸਪੀਚ ਵਿਚ ਡਾਕਟਰ ਸਾਹਿਬ ਨੇ ਯਕੀਨ ਦਿਵਾਇਆ ਸੀ ਕਿ ਬੈਕਵਰਡ ਜਾਂ ਕੰਡੀ ਏਰੀਆ ਜਾਂ ਸੈਮੀ ਹਿਲੀ ਏਰੀਆ ਵਿਚ ਪੈਸੇ ਖ਼ਰਚ ਕੇ, ਉਨ੍ਹਾਂ ਨੂੰ ਬਾਕੀ ਪੰਜਾਬ ਦੇ ਬਰਾਬਰ ਰਲਾਵਾਂਗੇ। ਕੀ ਸਿੱਖਿਆ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਜਿੱਥੇ ਨੇੜੇ ਤੇੜੇ ਆਉਣ ਜਾਣ ਦੇ ਸਾਧਨ ਨਹੀਂ ਹਨ, ਉਸ ਜ਼ਿਲ੍ਹੇ ਨੂੰ ਜਾਂ ਬੈਕਵਰਡ ਏਰੀਏ ਨੂੰ ਬਰਾਬਰ ਲਿਆਉਣਗੇ ?

**ਸ੍ਰੀ ਸਪੀਕਰ** : ਉਹ ਕਈ ਵਾਰ ਪਾਲਿਸੀ ਦੱਸ ਚੁੱਕੇ ਹਨ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਇਨ੍ਹਾਂ ਦੀ ਪਾਲਿਸੀ ਦੂਸਰੀ ਹੈ। ਮੇਰਾ ਸਵਾਲ ਹੈ ਕਿ ਕੀ ਪੰਜਾਬ ਦੇ ਪਛੜੇ ਬਾਲਾਕਾਂ, ਸੈਮੀ ਹਿਲੀ ਏਰੀਏ ਵਿਚ ਪ੍ਰਿਆਰਿਟੀ ਦੇ ਆਧਾਰ ਤੇ ਵੱਧ ਸਕੂਲ ਅਪਗਰੇਡ ਕਰਨਗੇ ?

**ਸ੍ਰੀ ਸਪੀਕਰ** : ਉਹ ਜਵਾਬ ਦੇ ਚੁੱਕੇ ਹਨ। (ਵਿਘਨ)

He has declared many times the policy of the Government. Mr. Ramesh Dutt, pleasee resume your seat.

**ਸਰਦਾਰ ਹਰਨੇਕ ਸਿੰਘ ਘੜੂੰਆਂ** : ਸਪੀਕਰ ਸਾਹਿਬ, ਖਰੜ ਸ਼ਹਿਰ ਦੀ ਵਸੋਂ 40,000 ਦੇ ਕਰੀਬ ਹੈ। ਉਥੇ ਨਾ ਹੀ ਕੋਈ ਮਿਡਲ, ਨਾ ਹਾਈ ਔਰ ਨਾ ਹੀ +2 ਸਕੂਲ ਖੋਲ੍ਹਿਆ ਗਿਆ ਹੈ। ਕੀ ਮੰਤਰੀ ਜੀ ਦੱਸਣਗੇ ਕਿ ਉਥੇ ਮਿਡਲ, ਹਾਈ ਜਾਂ +2 ਸਕੂਲ ਖੋਲਣ ਦਾ ਵਿਚਾਰ ਹੈ ?

**ਮੰਤਰੀ** : ਸਪੀਕਰ ਸਾਹਿਬ, ਸਵਾਲ ਕਲੀਅਰ ਨਹੀਂ ਹੈ ਅਤੇ ਇਸ ਸਵਾਲ ਨਾਲ ਰਿਲੇਟਡ ਵੀ ਨਹੀਂ ਹੈ।

**ਸਰਦਾਰ ਹਰਨੇਕ ਸਿੰਘ ਘੜੂੰਆਂ** : ਸਪੀਕਰ ਸਾਹਿਬ, ਖਰੜ ਸ਼ਹਿਰ ਵਿਚ ਨਾ ਹੀ ਕੋਈ ਮਿਡਲ ਸਕੂਲ ਨਾ ਹੀ 10ਵੀਂ ਅਤੇ ਨਾ ਹੀ ਕੋਈ +2 ਸਕੂਲ ਖੋਲਿਆ ਗਿਆ ਹੈ। ਕੀ ਸਰਕਾਰ ਉਥੇ ਮਿਡਲ, ਹਾਈ ਜਾਂ +2 ਸਕੂਲ ਖੋਲਣ ਦਾ ਵਿਚਾਰ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਅਗਲੇ ਸਾਲ ਬਾਰੇ ਜੇ ਕੋਈ ਫੈਸਲਾ ਕਰਾਂਗੇ ਤਾਂ ਉਦੋਂ ਜ਼ਰੂਰ ਵਿਚਾਰਾਂਗੇ

---

## ਮਾਲੇਰਕੋਟਲਾ ਵਿੱਚ ਦੰਗਾ-ਪੀੜਤ ਵਿਅਕਤੀਆਂ ਨੂੰ ਰਾਹਤ

*1375. **ਸ੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਅਜਿਹੇ ਹਰ ਇਕ ਵਿਅਕਤੀ ਨੂੰ ਕਿਹੋ ਜਿਹੀ ਅਤੇ ਕਿਸ ਹੱਦ ਤੱਕ ਦੀ ਸਹਾਇਤਾ ਦਿੱਤੀ ਗਈ ਜਿਨ੍ਹਾ ਦੀਆਂ ਸੰਪਤੀਆਂ ਨੂੰ 6 ਦਸੰਬਰ, 1992 ਨੂੰ ਬਾਬਰੀ ਮਸਜਿਦ ਦੇ ਢਾਉਣ ਤੋਂ ਬਾਅਦ ਮਾਲੇਰਕੋਟਲਾ ਸ਼ਹਿਰ ਵਿੱਚ ਹੋਏ ਫਸਾਦ ਦੌਰਾਨ ਨੁਕਸਾਨ ਹੋਇਆ ਅਤੇ ਲਾਭ ਪਾਤਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਰਾਹਤ ਵਜੋਂ ਕੁਲ ਕਿਤਨੀ ਰਕਮ ਦਿੱਤੀ ਗਈ ?

**Dr. Kewal Krishan** (Finance Minister) : As an aftermath of Ayodhya incidents after demolition of Babri Masjid on 6th December, 1992 violence took place in Malerkotla, District Sangrur. Three institutions and 14 individuals suffered a loss amounting to Rs 23.50 lacs. Interim relief of Rs 2000 each was paid from the District Red Cross Fund. An amount of Rs 7.50 lac has also been paid in terms of the State Policy of Government of Punjab, as per details in Annexure-I

**ANNEXURE-I**

**Statement Showing the Details of Persons Institutions which Suffered Loss in MalerKotla/Relief Paid.**

| Sr. No. | Name of Affected Person/Institution. | Estimate of Loss | Relief Paid |
|---|---|---|---|
| 1 | 2 | 3 | 4 |
| | | Rs. | Rs. |
| 1 | Krishan Chand s/o Dharam Chand, Malerkotla. | 5,00,000 | 1,00,000 |
| 2 | Paramjit s/o Dharam Chand, Malerkota. | 50,000 | 25,000 |
| 3 | M/s Chanan Ram Des Raj, Malerkotla. | 40,000 | 20,000 |
| 4 | Abdul Rajak s/o Mohammad Isaq. Malerkotla | 3,000 | 1,500 |
| 5 | Rajiv Dutt, Dutta Cloth House, Malerkotla. | 1,50,000 | 75,000 |
| 6 | Prem Chand s/o Hans Raj, Minakhshi Provision Store, Malerkotla. | 1,25,000 | 62,500 |
| 7 | Nand Lal s/o Dila Ram, Malerkotla. | 5,000 | 2,500 |
| 8 | Lachhman Dass, Blue Star Tailor, Malerkotla. | 5,000 | 2,500 |
| 9 | Harish Chander s/o Ishar Dass, M/s. Banka Mall s/o Ishar Dass, Malerkotla. | 1,00,000 | 50,000 |
| 10 | Mohammad Ikbal, Shahi Dupatta House, Malerkotla. | 2,50,000 | 1,00,000 |
| 11 | M/s. Garg Steel Industry, Malerkotla. | 35,000 | 17,500 |
| 12 | Karam Chand s/o Ram Dass, Honey Imporium Malerkotla. | 4,00,000 | 1,00,000 |
| 13 | Mohammad Rafiq s/o Umardin, Malerkotla. | 10,000 | 5,000 |
| 14 | Mohammad Salim s/o Mohammad Suleman, Malerkotla. | 10,000 | 5,000 |
| 15 | Kussi Ram Pujari, Vishavkarma Mandir, , Malerkotla and Vishavkarma Mandir Vishavkarma Chowk, Malerkotla. | 1,65,000 | 82,500 |
| 16 | S.S. Jain Sabha, Moti Bazar, Malerkotla. | 5,00,000 | 1,00,000 |
| 17 | Shiv Mandir, Malerkotla. | 2,000 | 1,000 |
| | Total Rs. | 23,50,000 | Rs. 7,50,000 |

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਹ ਠੀਕ ਨਹੀਂ ਕਿ ਜੇ ਟਾਈਮਲੀ ਐਕਸ਼ਨ ਲਿਆ ਜਾਂਦਾ ਤਾਂ ਇਤਨੀ ਤਬਾਹੀ ਨਾ ਹੁੰਦੀ ?

**ਵਿੱਤ ਮੰਤਰੀ :** ਸਰਕਾਰ ਨੇ ਪੂਰੀ ਤਰ੍ਹਾਂ ਖਬਰਦਾਰ ਕਰ ਦਿੱਤਾ ਸੀ। ਪ੍ਰਬੰਧ ਵੀ ਕੀਤਾ ਸੀ। ਪਰ ਫਿਰ ਵੀ ਸਾਰੇ ਹਿੰਦੁਸਤਾਨ ਦੇ ਇੰਸੀਡੈਂਟਸ ਨੂੰ ਲੈ ਕੇ ਵੇਖੀਏ ਤਾਂ ਪੰਜਾਬ ਖੁਸ਼ਕਿਸਮਤ ਹੈ ਕਿ ਇਥੇ ਕੋਈ ਕਿਲਿੰਗ ਨਹੀਂ ਹੋਈ। ਇੰਸਟੀਡੈਂਟ ਜ਼ਰੂਰ ਹੋਏ ਜਿਸ ਲਈ ਰਿਲੀਫ਼ ਦਿੱਤੀ ਗਈ।

**Mr. Speaker**: Qnestion Hour is over. The remaining questions shall be deemed to have been answered under Rule 38 of the Rules of procedure and Conduct of Business in the Punjab Vidhan Sabha.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਦੀ ਖ਼ਰੀਦ ਅਤੇ ਦੁਰਘਟਨਾਵਾਂ

*1400. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) 1 ਅਪਰੈਲ, 1992 ਤੋਂ 31 ਮਾਰਚ, 1993 ਤੱਕ ਦੇ ਸਮੇਂ ਦੇ ਦੌਰਾਨ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੁਆਰਾ ਕੁੱਲ ਕਿੰਨੀਆਂ ਬੱਸਾਂ ਖ਼ਰੀਦੀਆਂ ਗਈਆਂ ;

(ਅ) ਉਨ੍ਹਾਂ ਫ਼ਰਮਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਤੋਂ ਉਕਤ ਬੱਸਾਂ ਖਰੀਦੀਆਂ ਗਈਆਂ ਸਨ ਅਤੇ ਬਾਡੀਆਂ ਬਣਾਈਆਂ ਗਈਆਂ ਸਨ ;

(ੲ) ਉਪਰੋਕਤ ਭਾਗ (ੳ) ਵਿੱਚ ਵਰਣਿਤ ਬੱਸਾਂ ਵਿੱਚੋਂ ਉਨ੍ਹਾਂ ਬੱਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਉਨ੍ਹਾਂ ਦੇ ਖਰੀਦਣ ਦੀ ਤਰੀਕ ਤੋਂ 14 ਦਸੰਬਰ, 1993 ਤੱਕ ਦੁਰਘਟਨਾਵਾਂ ਹੋਈਆਂ ?

**ਸਰਦਾਰ ਬੇਅੰਤ ਸਿੰਘ :** (ੳ) 1 ਅਪਰੈਲ ,1992 ਤੋਂ 31 ਮਾਰਚ, 1993 ਤੱਕ ਪੰਜਾਬ ਰੋਡਵੇਜ਼ ਦੁਆਰਾ 237 ਬੱਸ ਚਾਸੀਆਂ ਅਤੇ ਪੀ.ਆਰ.ਟੀ.ਸੀ ਵਲੋਂ 69 ਬੱਸ ਚਾਸੀਆਂ ਖ਼ਰੀਦੀਆਂ ਗਈਆਂ ਹਨ।

(ਅ) ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[ ਮੁੱਖ ਮੰਤਰੀ ]

(ੲ) ਪੰਜਾਬ ਰੋਡਵੇਜ਼ — ਪੀ.ਆਰ.ਟੀ.ਸੀ.

ਪੰਜਾਬ ਰੋਡਵੇਜ ਦੇ ਵੱਖ ਵੱਖ ਡਿਪੂਆਂ ਵਿਚ ਉਪਰੋਕਤ 237 ਬੱਸਾਂ ਵਿਚੋਂ ਮਿਤੀ 14 ਦਸੰਬਰ, 1993 ਤੱਕ 44 ਬੱਸਾਂ ਦੀਆਂ ਦੁਰਘਟਨਾਵਾਂ ਹੋਈਆਂ।

ਪੀ.ਆਰ.ਟੀ.ਸੀ. ਦੇ ਵੱਖ ਵੱਖ ਡਿਪੂਆਂ ਵਿਚ ਉਪਰੋਕਤ 69 ਬੱਸਾਂ ਵਿਚੋਂ 7 ਬੱਸਾਂ ਦੀਆਂ ਦੁਰਘਨਾਵਾਂ ਹੋਈਆਂ।

**ਸਟੇਟਮੈਂਟ**

**ਪੰਜਾਬ ਰੋਡਵੇਜ਼**

ਮੈਸਰਜ਼ ਟਾਟਾ ਇੰਜੀਨੀਅਰਿੰਗ ਕੰਪਨੀ ਜਮਸ਼ੇਦਪੁਰ ਪਾਸੋਂ 152 ਅਤੇ ਮੈਸ਼ਰਜ਼ ਅਸ਼ੋਕਲੇਲੈਂਡ ਮਦਰਾਸ ਪਾਸੋਂ 85 ਚਾਸੀਆਂ ਖ਼ਰੀਦ ਕੀਤੀਆਂ ਗਈਆਂ ਹਨ। ਬੱਸ ਬਾਡੀਆਂ ਹੇਠ ਲਿਖੀਆਂ ਫ਼ਰਮਾਂ ਪਾਸੋਂ ਬਣਾਈਆਂ ਗਈਆਂ ਸਨ :--

**ਪੀਆਰ.ਟੀ.ਸੀ.**

ਮੈ/ਸ ਅਸ਼ੋਕ ਲੇ-ਲੈਂਡ ਤੋਂ 41 ਅਤੇ ਮੈਸ. ਟਾਟਾ ਇੰਜਨੀਅਰਿੰਗ ਲੋਕੋਮੋਟਿਵ ਕੰਪਨੀ ਤੋਂ 28, ਇਨ੍ਹਾਂ 69 ਬੱਸ ਚਾਸੀਆਂ ਤੇ ਬਾਡੀਆਂ, ਪੀ.ਆਰ.ਟੀ.ਸੀ. ਦੇ ਬਾਡੀ ਫੈਬਰੀਕੇਸ਼ਨ ਸੈਲ ਪਟਿਆਲਾ ਵਿੱਚ ਲਾਈਆਂ ਗਈਆਂ ਸਨ।

1. ਮੈਸਰਜ਼ ਦੁਆਬਾ ਕੋਚ ਬਿਲਡਰਜ਼, ਜਲੰਧਰ ।
2. ਮੈਸਰਜ਼ ਹਿਮਾਚਲ ਇੰਜੀਨੀਅਰ ਐਂਡ ਫੇਬਰੀਕੇਟਰ, ਡਮਟਾਲ ।
3. ਮੈਸਰਜ਼ ਗੁਰੂ ਨਾਨਕ ਬਾਡੀ ਬਿਲਡਰਜ਼ ਜਲੰਧਰ ।
4. ਮੈਸਰਜ ਸਕਾਈਵੇਜ਼ ਕੋਚ ਬਿਲਡਰਜ਼, ਜਲੰਧਰ ।
5. ਮੈਸਰਜ਼ ਖਾਲਸਾ ਬਾਡੀ ਬਿਲਡਰਜ਼, ਜਲੰਧਰ ।
6. ਮੈਸਰਜ਼ ਅਮਰ ਕੋਚ ਬਿਲਡਰਜ਼, ਜਲੰਧਰ ।
7. ਮੈਸਰਜ਼ ਨਿਊ ਸ਼ਾਲੀਮਾਰ ਬਾਡੀ ਬਿਲਡਰਜ਼, ਜਲੰਧਰ ।
8. ਮੈਸਰਜ਼ ਭਾਰਤ ਇੰਜੀਨੀਅਰਿੰਗ ਵਰਕਸ, ਪਠਾਨਕੋਟ
9. ਮੈਸਰਜ਼ ਨੈਸ਼ਨਲ ਕੋਚ ਬਿਲਡਰਜ਼, ਸਰਹਿੰਦ ।
10. ਮੈਸਰਜ਼ ਹੇਮਰਾਜ ਐਂਡ ਬ੍ਰਦਰਜ਼, ਸਰਹਿੰਦ ।
11. ਮੈਸਰਜ਼ ਸ਼ਾਮ ਸਿੰਘ ਐਂਡ ਸੰਨਜ਼, ਸਰਹਿੰਦ ।
12. ਜੁਗਿੰਦਰ ਸਿੰਘ ਐਂਡ ਸੰਨਜ਼, ਸਰਹਿੰਦ ।
13. ਮੈਸਰਜ਼ ਗੁਰੂ ਨਾਨਕ ਫੈਬਰੀਕੇਟਰ, ਜਲੰਧਰ ।

WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਪੰਜਾਬ ਰਾਜ ਬਿਜਲੀ ਬੋਰਡ ਦੇ ਰੈਸਟ ਹਾਊਸਿਜ਼ ਤੇ ਖ਼ਰਚ

*1558. 1. ਸ੍ਰੀ ਜੈ ਕਿਸ਼ਨ ਸੈਣੀ
2. ਸ੍ਰੀ ਰਮੇਸ਼ ਦੱਤ ਸ਼ਰਮਾ
: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) 31 ਦਸੰਬਰ, 1993 ਤੱਕ ਪੰਜਾਬ ਰਾਜ ਬਿਜਲੀ ਬੋਰਡ ਦੇ ਕਿੰਨੇ ਰੈਸਟ ਹਾਊਸਿਜ਼ ਸਨ ਅਤੇ ਇਹ ਕਿਨ੍ਹਾਂ ਕਿਨ੍ਹਾਂ ਥਾਵਾਂ ਤੇ ਸਥਿਤ ਹਨ ;

(ਅ) ਪਿਛਲੇ ਤਿੰਨ ਸਾਲਾਂ ਦੇ ਦੌਰਾਨ ਅਜਿਹੇ ਹਰ ਇਕ ਰੈਸਟ ਹਾਊਸ ਦੀ ਦੇਖ-ਰੇਖ ਅਤੇ ਮੁਰੰਮਤ ਤੇ ਸਾਲਵਾਰ ਕਿੰਨਾ ਕਿੰਨਾ ਖ਼ਰਚ ਕੀਤਾ ਗਿਆ ?

**ਸਰਦਾਰ ਬੇਅੰਤ ਸਿੰਘ** : (ੳ ਅਤੇ ਅ) ਸਟੇਟਮੈਂਟ ਸਦਨ ਦੀ ਮੇਜ਼ ਉਤੇ ਰੱਖੀ ਜਾਂਦੀ ਹੈ।

ਸਾਰਣੀ

| (ੳ) ਰੈਸਟ ਹਾਊਸ ਦਾ ਨਾਂ ਜਿਥੇ ਸਥਿਤ ਹੈ | ਰੈਸਟ ਹਾਊਸਾਂ ਦੀ ਗਿਣਤੀ |
|---|---|
| 1. ਪਟਿਆਲਾ | 2 |
| 2. ਨਵੀਂ ਦਿੱਲੀ | 1 |
| 3. ਚੰਡੀਗੜ੍ਹ | 1 |
| 4. ਰੋਪੜ ਪਲਾਂਟ, ਸਾਈਟ | 1 |
| 5. ਬਠਿੰਡਾ ਥਰਮਲ ਪਲਾਂਟ | 3 |
| 6. ਲੁਧਿਆਣਾ | 1 |
| 7. ਜਲੰਧਰ | 1 |
| 8. ਜੋਗਿੰਦਰਨਗਰ | 1 |
| 9. ਬਰੋਟ | 1 |
| 10. ਮਾਧੋਪੁਰ (ਮਲਿਕ ਪੁਰ) | 1 |
| 11. ਆਨੰਦਪੁਰ ਸਾਹਿਬ | 1 |
| 12. ਅੰਮ੍ਰਿਤਸਰ | 1 |
| 13. ਗੁਰਦਾਸਪੁਰ | 1 |
| 14. ਪਠਾਨਕੋਟ | 1 |
| | 17 ਨੰ: |

[ ਮੁੱਖ ਮੰਤਰੀ ]

ਸਾਰਣੀ

| (ਅ) ਰੈਸਟ ਹਾਊਸ ਦਾ ਨਾਂ ਜਿਥੇ ਸਥਿੱਤ ਹੈ | ਸਲਾਨਾ ਖਰਚਾ | | |
|---|---|---|---|
| | 1991-92 | 1992-93 | 1993-94 |
| | (ਰੁਪਏ ਲੱਖਾਂ ਵਿਚ) | | |
| 1. ਪਟਿਆਲਾ (ਹੈੱਡ ਆਫਿਸ) | 2.80 | 3.40 | 3.90 |
| 2. ਨਵੀਂ ਦਿੱਲੀ (ਕਿਰਾਏ ਤੇ) | 8.33 | 1.03 1 | 10.99 |
| 3. ਚੰਡੀਗੜ੍ਹ (ਕਿਰਾਏ ਤੇ) | 2.53 | 2.31 | 4.28 |
| 4. ਰੋਪੜ (ਥਰਮਲ ਪ੍ਰਾ:) | 7.78 | 9.05 | 7.12 |
| 5. ਬਠਿੰਡਾ (ਥਰਮਲ ਪ੍ਰਾਜੈਕਟ) | 6.15 | 5.60 | 4.67 |
| 6. ਲੁਧਿਆਣਾ | 0.61 | 0.69 | 060 |
| 7. ਜਲੰਧਰ | 1.10 | 1.31 | 1.01 |
| 8. ਜੋਗਿੰਦਰ ਨਗਰ | 1.62 | 1.69 | 1.97 |
| 9. ਬਰੋਟ | 1.11 | 0.99 | 1.07 |
| 10. ਮਾਧੋਪੁਰ | 1.25 | 1.12 | 0.02 |
| 11. ਆਨੰਦਪੁਰ ਸਾਹਿਬ | 1.77 | 2.03 | 2.28 |
| 12. ਅੰਮ੍ਰਿਤਸਰ | 1.38 | 1.85 | 1.24 |
| 13. ਗੁਰਦਾਸਪੁਰ | 0.80 | 0.57 | 1.36 |
| 14. ਪਠਾਨਕੋਟ | 1.00 | 1.29 | 0.95 |

## ਭੁਲੱਥ-ਬੇਗੋਵਾਲ ਸੜਕ ਨੂੰ ਚੌੜਾ ਕਰਨਾ

*1413. **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਭੁਲੱਥ-ਬੇਗੋਵਾਲ ਸੜਕ ਨੂੰ ਚੌੜਾ ਕਰਨ ਲਈ ਇੱਕ ਪਲੈਨ-ਰੋਡ ਵਜੋਂ ਕਰਾਰ ਦਿੱਤਾ ਗਿਆ ਹੈ ਅਤੇ ਸਾਲ 1992-93 ਦੇ ਦੌਰਾਨ ਇਸ ਨੂੰ ਚੌੜਾ ਕਰਨ ਦਾ ਕੰਮ ਸ਼ੁਰੂ ਕੀਤਾ ਗਿਆ ਸੀ ਅਤੇ ਉਹ ਅਜੇ ਤੱਕ ਮੁਕੰਮਲ ਨਹੀਂ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕਾਰਨ ਕੀ ਹਨ ?

**ਸਰਦਾਰ ਬੇਅੰਤ ਸਿੰਘ:** : ਹਾਂ ਜੀ। ਇਸ ਸੜਕ ਦੇ ਕੁਲ 7.50 ਕਿਲੋਮੀਟਰ ਵਿਚੋਂ 1.5 ਕਿਲੋਮੀਟਰ ਟੁਕੜੇ ਨੂੰ ਚੌੜਾ ਕਰਨ ਦਾ ਕੰਮ 1993-94 ਵਿਚ ਹੱਥ ਵਿੱਚ ਲਿਆ ਗਿਆ ਸੀ, ਪਰੰਤੂ ਫੰਡਾਂ ਦੀ ਥੁੜ ਕਾਰਨ ਇਹ ਕੰਮ ਮੁਕੰਮਲ ਨਹੀਂ ਕੀਤਾ ਜਾ ਸਕਿਆ।

---

## ਫਾਲਤੂ ਜ਼ਰਾਇਤੀ ਜ਼ਮੀਨ ਦੀ ਅਲਾਟਮੈਂਟ

*1290. **ਸ੍ਰੀ ਬਾਬੂ ਰਾਮ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹੁਣ ਤੱਕ ਸਰਕਾਰ ਦੁਆਰਾ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਕੁੱਲ ਕਿੰਨੇ ਏਕੜ ਜ਼ਰਾਇਤੀ ਜ਼ਮੀਨ ਫਾਲਤੂ ਕਰਾਰ ਦਿੱਤੀ ਗਈ ਹੈ ਅਤੇ ਉਨ੍ਹਾਂ ਵਿਅਕਤੀਆਂ ਦਾ ਵੇਰਵਾ ਕੀ ਹੈ ਜਿਨ੍ਹਾਂ ਨੂੰ ਉਕਤ ਫਾਲਤੂ ਜ਼ਮੀਨ ਅਲਾਟ ਕੀਤੀ ਗਈ ਹੈ ?

**ਸਰਦਾਰ ਬੇਅੰਤ ਸਿੰਘ** : ਜ਼ਿਲ੍ਹਾ ਫਿਰੋਜ਼ਪੁਰ ਵਿੱਚ ਹੁਣ ਤੱਕ ਭੂਮੀ ਸੁਧਾਰ ਕਾਨੂੰਨ ਦੀਆਂ ਧਰਾਵਾਂ ਅਧੀਨ 31081 ਏਕੜ ਰਕਬਾ ਸਰਪਲੱਸ ਕਰਾਰ ਦਿੱਤਾ ਜਾ ਚੁੱਕਾ ਹੈ। ਇਸ ਵਿਚੋਂ 15079 ਏਕੜ ਰਕਬਾ ਯੋਗ ਵਿਅਕਤੀਆਂ ਨੂੰ ਅਲਾਟ ਕੀਤਾ ਜਾ ਚੁੱਕਾ ਹੈ। ਇਨ੍ਹਾਂ ਵਿਚੋਂ 661 ਵਿਅਕਤੀ ਅਨੁਸੂਚਿਤ ਜਾਤੀ ਨਾਲ ਸਬੰਧ ਰੱਖਦੇ ਹਨ। ਇਨ੍ਹਾਂ 661 ਵਿਅਕਤੀਆਂ ਨੂੰ 3250 ਏਕੜ ਸਰਪਲਸ ਰਕਬਾ ਅਲਾਟ ਕੀਤਾ ਗਿਆ ਹੈ। ਬਾਕੀ ਰਹਿੰਦਾ ਸਰਪਲਸ ਰਕਬਾ ਅਰਥਾਤ 1599 ਏਕੜ ਰਕਬਾ ਵੱਖ ਵੱਖ ਅਦਾਲਤਾਂ ਵਿੱਚ ਮੁਕੱਦਮੇ ਅਧੀਨ ਹੈ। ਇਸ ਵੇਲੇ ਜ਼ੀਰਾ ਸਬ ਡਵੀਜ਼ਨ ਵਿੱਚ ਕੇਵਲ 3 ਏਕੜ ਸਰਪਲੱਸ ਵੰਡਣਯੋਗ ਰਕਬਾ ਉਪਲੱਬਧ ਹੈ।

---

## UNSTARRED QUESTIONS AND ANSWERS

### Unstarred Questions No. *273 and 274*

(Extension has been asked for in respect of Unstarred Questions No. 273 and 274)

---

*For Unstarred Questions No. 273 and 274 and replies thereto, please see Appendix to this Debate.

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ** ** **

**Mr. Speaker** : No point of order.

ਸ਼੍ਰੀ ਵਿਜੇ ਕੁਮਾਰ ਸਾਥੀ ; ** ** **

**Mr. Speaker** : No point of order. Please resume your seat.

ਸ਼੍ਰੀ ਸਤਨਾਮ ਸਿੰਘ ਕੈਂਥ ** ** **

**Mr. Speaker** : I have already given ruling on this. No point of order.

ਕਾਮਰੇਡ ਗੁਰਨਾਮ ਸਿੰਘ ਧੀਰੋਵਾਲ ** ** **

**Mr. Speaker** : No point of order.

Call Attention motion by Sardar Harnek Singh. Please read out your Call Attention. Sardar Gurnam Singh please resume your seat.

CALL ATTENTION NOTICE UNDER RULE 66

Serial No. 57

**(Read in Punjabi)**

**Sardar Harnek Singh Kharar** : Sir, I beg to draw the attention of the Government towards a matter of urgent public importance, namely, the devastating fire broke out in the slums in Phase XI, S.A.S. Nagar (Ropar), on Thursday, the 10th March, 1994, About 1000 Jhuggis have been destroyed. One 4 years old child died in the fire and the property of lakhs rupees has been damaged. There is a great resentment amongst these downtroden people.

The Minister concerned may please be requested to make a statement in the House.

**Comrade Gurnam Singh Dhirowal** : On a point of order, Sir.

**Mr. Speaker** : Comrade Gurnam Singh, please resume your seat. This is Call Attention Motion. Only the person who has moved it it should read out and now the Finance Minister will give the statement.

**Finance Minister (Doctor Kewal Krishan)** : On March 10th, 1994 at around 12.45 P.M., fire broke out in hutments located in Phase-XI, S.A.S. Nagar (Mohali), District Ropar. With in two hours fire engulfed and reduced to ashes approximately 800 Jhuggis which have been raised over the land of Punjab Housing Development Board. Since the land did not belong to any private person, the possibility of any mischief for any extraneous consideration is to be considered as ruled out. According to rough estimates, 5000 inhabitants

**Expunged as ordered by the Chair.

who have been residing over there for the last 5/6 months, including children were rendered homeless. The total loss is estimated to be Rs. 27,10,850. There was only one casuality of a four years old female child. However, none was injured. The fire was brought under control with the assistance of fire tenders requisitioned from Mohali and Chandigarh. The local administration arranged tents supply of water and other essentials to the affected people. Blankets and cooked food were distributed. Till date, affected people are being supplied with rations with the asistance of local people and the administration. Rs. 5000 has been paid by the district administration to the parents of the deceased out of the District Red Cross Fund. According to rules, the parents are entitled to exgratia to the tune of Rs. 50,000 for which sanction has been granted to the Deputy Commissioner, Ropar for payment out of the Natural Calamities Relief Fund.

The Police investigations indicate that the cause of fire was accidental. Shri Amar Singh s/o Chet Ram, Ramdasia, President of the Slum Dwellers of Phase XI, S.A.S. Nagar, district Ropar in a statement to the police, confirmed that the fire broke out accidently and no foul play was suspected. In this connection, Daily Diary Report No. 13 dated 10th March, 1994 was recorded in Police Post, Phase-XI, Police Station, Mohali, district Ropar. Police took action u/s 174 Cr. P.C. and post-mortem of the deceased was done in Civil Hospital, Mohali.

Though policy instruction does not entitle them for any relief, however, on humanitarian grounds the matter of providing relief is under active consideration of the Government.

**Sardar Harnek Singh Kharar** : Thank you.

## PAPERS LAID ON THE TABLE OF THE HOUSE

**Finance Minister (Doctor Kewal Krishan)** : Sir, I beg to lay on the Table the Statement showing the reasons for delay in laying the Annual Report/Accounts of the Punjab Small Industries & Export Corporation Ltd., for the year 1992-93.

## GENERAL DISCUSSION ON THE BUDGET ESTIMATES FOR THE YEAR 1994-95

**Mr. Speaker** : Now the House will take up General discussion on the Budget Estimates for the year 1994-95. Discussion. Shri Satnam Singh Kainth.

**ਸਤਨਾਮ ਸਿੰਘ ਕੈਂਥ** (ਬੰਗਾ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਦਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮਾਨਯੋਗ ਵਿੱਤ ਮੰਤਰੀ ਸਾਹਿਬ ਨੇ 18 ਮਾਰਚ ਨੂੰ ਇਸ ਅਸੈਂਬਲੀ ਦੇ ਅੰਦਰ ਬਜਟ ਪੇਸ਼ ਕੀਤਾ ਹੈ ਔਰ ਬਜਟ ਦੇ ਬਾਰੇ ਕਿਹਾ ਹੈ ਕਿ ਟੈਕਸ ਰਹਿਤ ਬਜਟ ਹੈ। ਲੇਕਿਨ ਬਜਟ ਤੋਂ ਪਹਿਲਾਂ ਹੀ ਬਿਜਲੀ ਦਾ ਟੈਰਿਫ ਵਧਾ ਦਿੱਤਾ, ਜ਼ਰੂਰੀ ਚੀਜ਼ਾਂ ਦੇ ਭਾਅ ਵਧਾ ਦਿਤੇ, ਮੈਂ ਸਮਝਦਾ ਹਾਂ ਕਿ ਇਹ ਬਹੁਤ ਵਡੀ ਗਲਤ ਗਲ ਕੀਤੀ ਹੈ। ਇਸ ਤੋਂ ਇਲਾਵਾ ਜਿਹੜਾ ਘਾਟਾ ਵਿਖਾਇਆ ਗਿਆ ਹੈ ਉਸ ਨੂੰ ਪੂਰਾ ਕਰਨ ਵਾਸਤੇ ਕੋਈ ਠੋਸ ਉਪਾਅ ਨਹੀਂ ਕੀਤਾ ਗਿਆ। ਉਸ ਨੂੰ ਪੂਰਾ ਕਰਨ ਵਾਸਤੇ ਕੋਈ ਐਸ਼ੋਰੈਂਸ ਨਹੀਂ ਮਿਲਦੀ ਕਿ ਆਉਣ ਵਾਲੇ ਸਮੇਂ ਵਿਚ ਟੈਕਸ ਨਹੀਂ ਲਗਣਗੇ। ਕਿਉਂਕਿ ਕ੍ਰਮਵਾਰ ਜਿਹੜਾ ਪਿੰਡਾਂ ਵਾਸਤੇ ਪੈਸਾ ਰਖਿਆ ਗਿਆ ਹੈ ਉਹ ਟੋਟਲ ਬਜਟ ਦਾ 58 ਪ੍ਰਤੀਸ਼ਤ ਰਖਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਪੇਂਡੂ ਖੇਤਰ ਵਾਸਤੇ ਜ਼ਿਆਦਾ ਪੈਸਾ ਰਖਿਆ ਜਾਣਾ ਚਾਹੀਦਾ ਸੀ ਕਿਉਂਕਿ ਸਾਡੇ ਪੰਜਾਬ ਦੀ ਜ਼ਿਆਦਾ ਅਬਾਦੀ ਪਿੰਡਾਂ ਵਿਚ ਹੀ ਰਹਿੰਦੀ ਹੈ। ਜਿਹੜਾ 225 ਕਰੋੜ ਰੁਪਿਆ ਉਨਤ ਗਰਾਮ ਸਕੀਮ ਵਾਸਤੇ ਰਖਿਆ ਗਿਆ ਹੈ ਇਸ ਨਾਲ ਪਿੰਡਾਂ ਦੀਆਂ ਗਲੀਆਂ ਪੱਕੀਆਂ ਕੀਤੀਆਂ ਜਾਣਗੀਆਂ ਅਤੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਕੀਤਾ ਜਾਵੇਗਾ ਫਿਰਨੀਆਂ ਪੱਕੀਆਂ ਕੀਤੀਆਂ ਜਾਣਗੀਆਂ। ਇਹ ਕਾਫ਼ੀ ਅਮਾਊਂਟ ਹੈ ਪਰ ਮੈਂ ਸਮਝਦਾ ਹਾਂ ਕਿ ਇਸ ਵਾਸਤੇ ਕੋਈ ਮਾਸਟਰ ਪਲਾਨ ਨਹੀਂ ਬਣਾਈ ਗਈ ਕਿ ਇਹ ਪੈਸਾ ਕਿਵੇਂ ਖਰਚਣਾ ਹੈ। ਵੇਖਣ ਵਿਚ ਇਹ ਆਇਆ ਹੈ ਕਿ ਇਹ ਪੈਸਾ ਪੁਲਿਟੀਕਲੀ ਤੌਰ ਤੇ ਪਿੰਡਾਂ ਵਿਚ ਦਿੱਤਾ ਜਾਂਦਾ ਹੈ ਔਰ ਉਥੇ ਉਹੀ ਪੁਰਾਣੀਆਂ ਇੱਟਾਂ ਪੁਟ ਕੇ ਲਾ ਦਿੱਤੀਆਂ ਜਾਂਦੀਆਂ ਹਨ ਅਤੇ ਉਹ ਪੈਸਾ ਖਰਚ ਹੋਇਆ ਦਿਖਾ ਦਿੱਤਾ ਜਾਂਦਾ ਹੈ। ਇਸ ਨਾਲ ਪਿੰਡਾਂ ਦੀ ਡਿਵੈਲਪਮੈਂਟ ਨਹੀਂ ਹੁੰਦੀ। ਉੱਨਤ ਗਰਾਮ ਸਕੀਮ ਦੇ ਤਹਿਤ ਜਿਹੜਾ ਪੈਸਾ ਖਰਚ ਹੋਣਾ ਹੈ ਉਹ ਜ਼ਿਆਦਾਤਰ ਪਾਣੀ ਦੇ ਨਿਕਾਸ ਤੇ ਖਰਚਾ ਕੀਤਾ ਜਾਣਾ ਹੈ ਪਰ ਇਸ ਵਾਸਤੇ ਕੋਈ ਲੈਂਡ ਦੀ ਪਰੋਵੀਜ਼ਨ ਨਹੀਂ ਕੀਤੀ ਗਈ। ਮੈਂ ਸਮਝਦਾ ਹਾਂ ਇਸ ਵਾਸਤੇ ਗੌਰਮਿੰਟ ਦੀ ਤਰਫੋਂ ਲੈਂਡ ਦਿੱਤੀ ਜਾਣੀ ਚਾਹੀਦੀ ਹੈ ਜਿਥੇ ਪਿੰਡਾਂ ਦੇ ਪਾਣੀ ਦੀ ਡਿਸਪੋਜ਼ਲ ਦਾ ਪ੍ਰਬੰਧ ਹੋ ਸਕੇ ਤਾਂ ਹੀ ਇਹ ਗੰਦੇ ਪਾਣੀ ਦਾ ਨਿਕਾਸ ਹੋ ਸਕਦਾ ਹੈ।

ਇਕ ਗਲ ਹੋਰ ਮੈਂ ਇਹ ਕਹਿਣੀ ਹੈ ਕਿ ਇਹ ਜਿਹੜਾ ਕਰਜ਼ਾ ਜਾਂ ਕੋਈ ਸਹਾਇਤਾ ਦਿੱਤੀ ਜਾਂਦੀ ਹੈ ਇਸ ਵਾਸਤੇ ਕਿਹਾ ਗਿਆ ਹੈ ਕਿ ਆਮਦਨ ਦੀ ਲਿਮਿਟ 1100/ ਰੁਪਏ ਤੋਂ 6400/ ਰੁਪਏ ਸਲਾਨਾ ਕਰ ਦਿੱਤੀ ਗਈ ਹੈ। ਮੈਂ ਸਮਝਦਾ ਹਾਂ ਕਿ ਅੱਜ ਦੇ ਜ਼ਮਾਨੇ ਵਿਚ ਇਕ ਚਪੜਾਸੀ ਦੀ ਤਨਖਾਹ ਵੀ ਇਸ ਤੋਂ ਵੱਧ ਬਣ ਜਾਂਦੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਲਿਮਿਟ ਵੀ 36000 ਤਕ ਕਰ ਦੇਣੀ ਚਾਹੀਦੀ ਹੈ।

ਇਕ ਗਲ ਜਿਹੜੀ ਸ਼ਹਿਰਾਂ ਦੇ ਵਿਕਾਸ ਦੀ ਕੀਤੀ ਗਈ ਹੈ, ਮੈਂ ਸਮਝਦਾ ਹਾਂ ਕਿ ਇਹ ਵੀ ਅਨਪਲਾਨਡ ਤਰੀਕੇ ਨਾਲ ਡਿਵੈਲਪਮੈਂਟ ਹੋ ਰਹੀ ਹੈ। ਸ਼ਹਿਰਾਂ ਦੇ ਨਾਲ ਲਗਦੇ ਏਰੀਏ ਵਿਚ ਜਿਹੜੀਆਂ ਬਸਤੀਆਂ ਹਨ ਜਾਂ ਝੁਗੀਆਂ ਵਾਲੇ ਹਨ ਉਨ੍ਹਾਂ ਵਾਸਤੇ ਕੋਈ ਪ੍ਰਬੰਧ ਨਹੀਂ ਕੀਤਾ

ਜਾਂਦਾ। ਅੱਜ ਦੇਸ਼ ਨੂੰ ਅਜ਼ਾਦ ਹੋਏ ਨੂੰ 45-46 ਸਾਲ ਹੋ ਗਏ ਹਨ ਪਰ ਅਜੇ ਵੀ ਉਹ ਲੋਕ ਅਜ਼ਾਦੀ ਦਾ ਮਾਣ ਹਾਸਲ ਨਹੀਂ ਕਰ ਸਕੇ। ਉਨ੍ਹਾਂ ਵਾਸਤੇ ਕੋਈ ਸੀਵਰੇਜ ਦਾ ਪ੍ਰਬੰਧ ਨਹੀਂ, ਕੋਈ ਪਾਣੀ ਦਾ ਪ੍ਰਬੰਧ ਨਹੀਂ। ਮੈਂ ਸਮਝਦਾ ਹਾਂ ਕਿ ਸ਼ਹਿਰਾਂ ਦੇ ਨਾਲ ਉਨ੍ਹਾਂ ਨੂੰ ਵੀ ਕੁਝ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਇਸ ਵਾਸਤੇ ਸਰਕਾਰ ਨੂੰ ਹਦਾਇਤਾਂ ਜਾਰੀ ਕਰਨੀਆਂ ਚਾਹੀਦੀਆਂ ਹਨ ਕਿ ਉਨ੍ਹਾਂ ਬਸਤੀਆਂ ਵਿਚ ਵੀ ਸੀਵਰੇਜ ਵਗੈਰਾ ਦਾ ਪ੍ਰਬੰਧ ਕੀਤਾ ਜਾਵੇ।

ਇਸ ਤੋਂ ਅੱਗੇ ਪਸ਼ੂ ਪਾਲਣ ਵਾਸਤੇ ਕਿਹਾ ਗਿਆ ਹੈ ਕਿ 300 ਪਸ਼ੂ ਡਿਸਪੈਂਸਰੀਆਂ ਖੋਲ੍ਹੀਆਂ ਗਈਆਂ ਹਨ, 5 ਨਵੇਂ ਹਸਪਤਾਲ ਖੋਲ੍ਹੇ ਗਏ ਹਨ ਅਤੇ 6 ਡਿਸਪੈਂਸਰੀਆਂ ਅਪਗਰੇਡ ਕੀਤੀਆਂ ਗਈਆਂ ਹਨ ਅਤੇ ਟਰੇਨਿੰਗ ਕਾਲਜ ਵੀ ਖੋਲ੍ਹੇ ਗਏ ਹਨ। ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮੁੰਡਿਆਂ ਨੇ ਇਹ ਡਾਕਟਰ ਦੀ ਟਰੇਨਿੰਗ ਕੀਤੀ ਹੋਈ ਹੈ ਉਨ੍ਹਾਂ ਨੂੰ ਪਹਿਲਾਂ ਐਡਜਸਟ ਕਰਨ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂਕਿ ਉਹ ਵੀ ਪਿੰਡਾਂ ਵਿਚ ਲੋਕਾਂ ਦੀ ਸੇਵਾ ਕਰ ਸਕਣ। ਮੈਂ ਸਮਝਦਾ ਹਾਂ ਕਿ ਸਾਨੂੰ ਸਿਰਫ ਕੁਆਂਟਿਟੀ ਤੇ ਹੀ ਜ਼ੋਰ ਨਹੀਂ ਦੇਣਾ ਚਾਹੀਦਾ ਬਲਕਿ ਕੁਆਲਿਟੀ ਤੇ ਵੀ ਜ਼ੋਰ ਦੇਣਾ ਚਾਹੀਦਾ ਹੈ। ਪਿੰਡਾਂ ਦੀ ਬੇਹਤਰੀ ਵਾਸਤੇ ਵੱਡੇ ਪੈਮਾਨੇ ਤੇ ਫੰਡ ਮੁਹਈਆ ਕਰਨੇ ਚਾਹੀਦੇ ਹਨ।

ਉਦਯੋਗ ਦੇ ਸਬੰਧ ਵਿਚ ਸਰਕਾਰ ਨੇ ਕਿਹਾ ਹੈ ਕਿ ਰਾਜ ਸਰਕਾਰ ਪਹਿਲਾਂ ਵਾਂਗ ਸਿੱਧਾ ਪੂੰਜੀ ਨਿਵੇਸ਼ ਨਹੀਂ ਕਰ ਰਹੀ ਹੈ ਅਤੇ ਹੁਣ ਇਹ ਉਦਯੋਗਿਕ ਮਦਦਗਾਰ ਤੇ ਪਰਮੋਟਰ ਬਣ ਗਈ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਵਡੇ ਪੈਮਾਨੇ ਤੇ ਪਬਲਿਕ ਸੈਕਟਰ ਮਜ਼ਬੂਤ ਕਰਕੇ ਉਦਯੋਗ ਲਾਉਣੇ ਚਾਹੀਦੇ ਹਨ ਅਤੇ ਲੋਕਾਂ ਨੂੰ ਉਸ ਵਿਚ ਹਿੱਸੇਦਾਰ ਬਣਾਉਣਾ ਚਾਹੀਦਾ ਹੈ ਤਾਂਕਿ ਲੋਕ ਵੀ ਆਪਣਾਪਨ ਮਹਿਸੂਸ ਕਰ ਸਕਣ।

ਰੋਜ਼ਗਾਰ ਬਾਰੇ ਇਹ ਕਿਹਾ ਗਿਆ ਹੈ ਕਿ ਸ਼ਡਿਊਲਡ ਕਾਸਟਸ ਨੂੰ ਰੋਜ਼ਗਾਰ ਦੇਣ ਲਈ ਸਕੀਮਾਂ ਬਣਾਈਆਂ ਜਾਣਗੀਆਂ ਅਤੇ ਇਸ ਲਈ ਵਿਤੀ ਸਹਾਇਤਾ ਦਿੱਤੀ ਜਾਵੇਗੀ। ਇਸ ਸਬੰਧ ਵਿਚ ਵੇਖਣ ਵਿਚ ਆਇਆ ਹੈ ਕਿ ਸਾਲ ਦੇ ਆਖਿਰ ਵਿਚ ਜਦੋਂ ਪੈਸਾ ਲੈਪਸ ਹੋਣ ਲਗਦਾ ਹੈ ਤਾਂ ਆਖਰੀ ਮਹੀਨੇ ਵਿਚ ਉਹ ਸਾਰਾ ਖਰਚ ਕੀਤਾ ਜਾਂਦਾ ਹੈ ਔਰ ਸ਼ਡਿਊਲਡ ਕਾਸਟਸ ਨੂੰ ਪੂਰਾ ਫਾਇਦਾ ਨਹੀਂ ਹੁੰਦਾ। ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਹੀਦਾ ਹੈ।

ਇਕ ਹੋਰ ਬਹੁਤ ਵੱਡਾ ਲੈਪਸ ਹੈ। ਬੈਂਕਾਂ ਦੇ ਵਿਚ ਲੋਕਾਂ ਨੂੰ ਵੱਡੇ ਪੈਮਾਨੇ ਤੇ ਖੱਜਲ ਖੁਆਰੀ ਹੋ ਰਹੀ ਹੈ ਲੋਕਾਂ ਨੂੰ ਲੋਨਜ਼ ਦੇਣ ਤੋਂ ਬੈਂਕ ਵਾਲੇ ਇਨਕਾਰੀ ਕਰ ਰਹੇ ਹਨ। ਇਸ ਬਾਰੇ ਸਰਕਾਰ ਨੂੰ ਕੋਈ ਪਰਪੋਜ਼ਲ ਬਨਾਉਣੀ ਚਾਹੀਦੀ ਹੈ ਅਤੇ ਲੋਨਜ਼ ਬਾਰੇ ਬਜਟ ਵਿਚ ਪ੍ਰੋਵੀਜ਼ਨ ਕਰਨੀ ਚਾਹੀਦੀ ਹੈ ਤਾਂਕਿ ਲੋਕਾਂ ਨੂੰ ਖੱਜਲਖੁਆਰੀ ਨਾ ਹੋਵੇ ਅਤੇ ਲੋਕਾਂ ਨੂੰ ਜਿਹੜੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਉਹ ਟਾਇਮ ਸਿਰ ਮਿਲ ਸਕਣ।

[ਸ੍ਰੀ ਸਤਨਾਮ ਸਿੰਘ ਕੈਂਥ ]

ਸੜਕਾਂ ਅਤੇ ਪੁਲਾਂ ਬਾਰੇ ਬਜਟ ਵਿਚ ਜ਼ਿਕਰ ਕੀਤਾ ਗਿਆ ਹੈ। ਪਿਛਲੇ ਸਾਲ ਦੇ ਬਜਟ ਵਿਚ ਵੀ ਇਸ ਬਾਰੇ ਪ੍ਰੋਵੀਜ਼ਨ ਕੀਤੀ ਗਈ ਸੀ ਅਤੇ ਟਾਰਗੇਟ ਫਿਕਸ ਕੀਤਾ ਗਿਆ ਸੀ ਕਿ ਜੁਲਾਈ, 1993 ਤੱਕ ਜਿਹੜੀਆਂ ਲਿੰਕ ਰੋਡਜ਼ ਹਨ ਉਨ੍ਹਾਂ ਦੀ ਮੁਰੰਮਤ ਕਰ ਦਿੱਤੀ ਜਾਵੇਗੀ ਫਿਰ ਇਹ ਸਮਾਂ ਵਧਾ ਕੇ ਦਸੰਬਰ 1993 ਤੱਕ ਕਰ ਦਿੱਤਾ ਪਰ ਮੈਂ ਸਮਝਦਾ ਹਾਂ ਕਿ ਇਹ ਟਾਰਗੇਟ ਹਾਲੇ ਤੱਕ ਪੂਰਾ ਨਹੀਂ ਹੋਇਆ ਹੈ। ਸਰਕਾਰ ਨੂੰ ਸੜਕਾਂ ਦੀ ਮੁਰੰਮਤ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ ਅਤੇ ਇਸ ਦੇ ਲਈ ਕਾਫੀ ਫੰਡਜ਼ ਦੀ ਪ੍ਰੋਵੀਜ਼ਨ ਕਰਨ ਦੀ ਲੋੜ ਹੈ। ਜਿਹੜੀਆਂ ਮਿਸਿੰਗ ਲਿੰਕ ਰੋਡਜ਼ ਹਨ ਉਸ ਉਤੇ 70 ਕਰੋੜ ਰੁਪਿਆ ਖਰਚ ਕਰਨ ਦਾ ਵਿਚਾਰ ਹੈ ਇਹ ਖਰਚਾ ਵੀ ਘੱਟ ਹੈ। ਜਿਹੜੀਆਂ ਛੋਟੀਆਂ ਛੋਟੀਆਂ ਮਿਸਿੰਗ ਰੋਡਜ਼ ਹਨ ਉਨ੍ਹਾਂ ਨੂੰ ਪੂਰਾ ਕਰ ਦੇਣਾ ਚਾਹੀਦਾ ਹੈ ਤਾਂਕਿ ਪਿੰਡਾਂ ਵਾਲਿਆਂ ਨੂੰ ਇਸ ਦਾ ਫਾਇਦਾ ਹੋ ਸਕੇ ਅਤੇ ਜਿਹੜੀਆਂ ਸੜਕਾਂ ਪਿੰਡਾਂ ਦੇ ਵਿਚ ਰੀਪੇਅਰ ਹੋਣ ਵਾਲੀਆਂ ਹਨ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਰੀਪੇਅਰ ਕਰ ਦਿੱਤਾ ਜਾਵੇ ਤਾਂ ਕਿ ਪੇਂਡੂ ਲੋਕਾਂ ਨੂੰ ਸਹੂਲਤਾਂ ਮਿਲ ਸਕਣ। ਸੜਕਾਂ ਦੇ ਕੰਮ ਨੂੰ ਟਾਈਮ ਬਾਊਂਡ ਕਰ ਦੇਣਾ ਚਾਹੀਦਾ ਹੈ। ਸੜਕਾਂ ਦੀ ਕੁਆਲਿਟੀ ਵਿਚ ਸੁਧਾਰ ਲਿਆਉਣਾ ਚਾਹੀਦਾ ਹੈ। ਵੇਖਣ ਵਿਚ ਆਇਆ ਹੈ ਕਿ ਸੜਕਾਂ ਤੇ ਪ੍ਰੀ-ਮਿਕਸ ਪਾਉਣ ਦੇ ਕੁਝ ਦਿਨਾਂ ਬਾਦ ਫੇਰ ਸੜਕਾਂ ਟੁੱਟ ਜਾਂਦੀਆਂ ਹਨ। ਇਸ ਲਈ ਪ੍ਰੀ-ਮਿਕਸ ਦੀ ਕੁਆਲਿਟੀ ਵਿਚ ਸੁਧਾਰ ਲਿਆਉਣਾ ਚਾਹੀਦਾ ਹੈ ਮਾਲ ਮੈਟਰਿਅਲ ਪੂਰਾ ਪਾਉਣਾ ਚਾਹੀਦਾ ਹੈ।

ਟ੍ਰਾਂਸਪੋਰਟ ਲੋਕਾਂ ਦੀ ਸਹੂਲਤਾਂ ਲਈ ਹੋਣੀ ਚਾਹੀਦੀ ਹੈ। ਜਿਸ ਤਰ੍ਹਾਂ ਸਾਡੇ ਗੁਆਂਢੀ ਰਾਜ ਹਰਿਆਣੇ ਨੇ ਆਪਣੀ ਟ੍ਰਾਂਸਪੋਸਟ ਨੂੰ ਨੈਸ਼ਨੇਲਾਈਜ਼ ਕੀਤਾ ਹੋਇਆ ਹੈ ਅਤੇ ਕਾਫੀ ਪ੍ਰਾਫਿਟ ਕਮਾ ਰਹੀ ਹੈ ਇਸੇ ਤਰ੍ਹਾਂ ਸਾਨੂੰ ਵੀ ਆਪਣੀ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰ ਦੇਣਾ ਚਾਹੀਦਾ ਹੈ ਕਿਉਂਕਿ ਪ੍ਰਾਈਵੇਟ ਅਦਾਰੇ ਵਾਲੇ ਸਰਕਾਰੀ ਕਰਮਚਾਰੀਆਂ ਦੇ ਨਾਲ ਮਿਲ ਕੇ ਸਰਕਾਰ ਦਾ ਟਾਈਮ ਮਿਸ ਕਰਾ ਦਿੰਦੇ ਹਨ ਅਤੇ ਪ੍ਰਾਈਵੇਟ ਵਾਲੇ ਸਵਾਰੀਆਂ ਲੈ ਜਾਂਦੇ ਹਨ। ਉਹ ਕਾਫੀ ਪ੍ਰਾਫਿਟ ਕਮਾ ਰਹੇ ਹਨ ਜਦ ਕਿ ਸਾਡੀ ਟਰਾਂਸਪੋਰਟ ਕਾਫੀ ਘਾਟੇ ਵਿਚ ਜਾ ਰਹੀ ਹੈ। ਇਸ ਸਿਸਟਮ ਵਿਚ ਸੁਧਾਰ ਲਿਆਉਣ ਦੀ ਲੋੜ ਹੈ। ਇਸ ਉਤੇ ਕਾਫੀ ਧਿਆਨ ਦੇਣ ਦੀ ਲੋੜ ਹੈ।

ਸਮਾਜ ਭਲਾਈ ਡਿਪਾਰਟਮੈਂਟ ਨੂੰ ਇਫੈਕਟਿਵ ਬਣਾਉਣਾ ਚਾਹੀਦਾ ਹੈ। ਜਿਲ੍ਹਾ ਭਲਾਈ ਅਫਸਰ ਕੋਲ ਪਾਵਰਜ਼ ਹੋਣੀਆਂ ਚਾਹੀਦੀਆਂ ਹਨ ਉਨ੍ਹਾਂ ਨੂੰ ਕਨਵੇਂਸ ਅਲਾਊਂਸ ਮਿਲਣਾ ਚਾਹੀਦਾ ਹੈ ਇਨ੍ਹਾਂ ਦੇ ਦਫਤਰ ਕਾਫੀ ਦੂਰੀ ਤੇ ਹੁੰਦੇ ਹਨ ਜਿਸ ਤੇ ਆਮ ਆਦਮੀ ਦਾ ਪਹੁੰਚਣਾ ਬੜਾ ਮੁਸ਼ਕਿਲ ਹੁੰਦਾ ਹੈ। ਇਸ ਦਾ ਦਫਤਰ ਡੀ.ਸੀ. ਆਫਿਸ ਦੇ ਵਿਚ ਹੋਣਾ ਚਾਹੀਦਾ ਹੈ। ਤਾਂਕਿ ਲੋਕਾਂ ਨੂੰ ਫਾਇਦਾ ਹੋ ਸਕੇ। ਇਨ੍ਹਾਂ ਨੂੰ ਹੋਰ ਪਾਵਰਜ਼ ਪਰੋਵਾਈਡ ਕਰਨੀਆਂ ਚਾਹੀਦੀਆਂ ਹਨ। ਮੈਂ ਕਹਿੰਦਾ ਹਾਂ ਕਿ ਜ਼ਿਲ੍ਹਾ ਭਲਾਈ ਅਫਸਰ ਕਿਸੇ ਪੀ.ਸੀ.ਐਸ. ਅਫਸਰ ਨੂੰ ਲਗਾ ਦੇਣਾ

ਚਾਹੀਦਾ ਹੈ ਤਾਂਕਿ ਉਸ ਦਾ ਕੋਈ ਸਟੇਟਸ ਹੋਵੇ ਅਤੇ ਉਸ ਕੋਲ ਵਿਡੋਜ਼ ਅਤੇ ਓਲਡ ਏਜ਼ ਪੈਨਸ਼ਨ ਸੈਂਕਸ਼ਨ ਕਰਨ ਦੀਆਂ ਪਾਵਰਜ਼ ਹੋਣੀਆਂ ਚਾਹੀਦੀਆਂ ਹਨ ਚਾਹੇ ਇਸ ਨੂੰ ਕਿਸੇ ਐਸ. ਡੀ. ਐਮ. ਦੇ ਨਾਲ ਅਟੈਚ ਕਰ ਦਿੱਤਾ ਜਾਵੇ ਤਾਂ ਕਿ ਲੋਕਾਂ ਨੂੰ ਰੈਗੂਲਰ ਪੈਨਸ਼ਨ ਮਿਲ ਸਕੇ । ਇਸ ਦੇ ਲਈ ਫੰਡਜ਼ ਪਹਿਲੇ ਹੀ ਐਲੋਕੇਟ ਕਰਨੇ ਚਾਹੀਦੇ ਹਨ ਤਾਂ ਕਿ ਪੈਂਨਸ਼ਨ ਟਾਈਮ ਸਿਰ ਮਿਲ ਸਕੇ। ਓਲਡ ਏਜ਼ ਪੈਨਸ਼ਨ 300 ਰੁਪਿਆ ਮਹੀਨਾ ਪ੍ਰਤੀ ਵਿਅਕਤੀ ਅਤੇ ਵਿਡੋ ਪੈਨਸ਼ਨ ਪ੍ਰਤੀ ਔਰਤ 500 ਰੁਪਿਆ ਮਹੀਨਾ ਹੋਣੀ ਚਾਹੀਦੀ ਹੈ ਔਰ ਇਸ ਦਾ ਪਰੋਸੀਜਰ ਸਿੰਪਲ ਹੋਣਾ ਚਾਹੀਦਾ ਹੈ। ਜਿਹੜਾ ਹੁਣ ਪ੍ਰੋਸੀਜ਼ਰ ਹੈ ਉਹ ਬੜਾ ਕੰਪਲੀਕੇਟਿਡ ਹੈ। ਹਰ ਇਕ ਦੀ ਸਮਝ ਤੋਂ ਬਾਹਰ ਹੈ। ਐਸ.ਡੀ.ਐਮ. ਨੂੰ ਪਾਵਰਜ਼ ਦੇ ਦਿਓ ਜੋ ਆਪ ਵੈਰੀਫਾਈ ਕਰਕੇ ਪੈਂਨਸ਼ਨ ਮੰਜ਼ੂਰ ਕਰ ਸਕੇ ।

ਪਹਿਲੇ ਸੈਸ਼ਨ ਵਿਚ ਚੀਫ ਮਨਿਸਟਰ ਸਾਹਿਬ ਨੇ 5 ਹਜ਼ਾਰ ਰੁਪਏ ਤਕ ਦੇ ਕਰਜ਼ੇ ਮੁਆਫ ਕਰਨ ਦਾ ਐਲਾਨ ਕੀਤਾ ਸੀ ਜਿਸ ਕਰਕੇ ਲੋਕਾਂ ਵਿਚ ਬੜੀ ਗਲਤ ਫਹਿਮੀ ਹੋ ਗਈ। ਇਸ ਗੱਲ ਨੂੰ ਕਿਸੇ ਨੇ ਇਥੇ ਹਾਊਸ ਵਿਚ ਕਲੀਅਰ ਨਹੀਂ ਕੀਤਾ ਸੀ ਕਿ ਇਹ ਕਰਜ਼ੇ ਕਿਹੜੇ ਮੁਆਫ ਕੀਤੇ ਹਨ। ਆਇਆ ਇਹ ਕੋਆਪਰੇਟਿਵ ਬੈਂਕ ਦੇ ਕਰਜ਼ੇ ਮੁਆਫ ਕੀਤੇ ਹਨ ਜਾਂ ਨੈਸ਼ਨੇਲਾਈਜ਼ ਬੈਂਕਾਂ ਦੇ ਜਿਹੜੇ ਕਰਜ਼ੇ 5 ਹਜ਼ਾਰ ਰੁਪਏ ਦੇ ਹਨ ਉਹ ਮੁਆਫ਼ ਕੀਤੇ ਹਨ ਜਾਂ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਦੇ ਕਰਜ਼ੇ ਦੀ ਮੁਆਫੀ ਕੀਤੀ ਹੈ। ਇਸ ਬਾਰੇ ਲੋਕਾਂ ਦੇ ਵਿਚ ਬੜੀ ਵੱਡੀ ਸ਼ੰਕਾ ਰਹੀ। ਇਸ ਦੇ ਨਾਲ ਹਰ ਕੋਈ ਇਹ ਸਮਝਣ ਲਗ ਗਿਆ ਕਿ ਮੇਰਾ 5 ਹਜ਼ਾਰ ਰੁਪਿਆ ਕਰਜ਼ਾ ਮੁਆਫ ਸਰਕਾਰ ਨੇ ਕਰ ਦਿੱਤਾ ਹੈ ਚਾਹੇ ਉਸ ਨੇ ਇਹ ਕਰਜ਼ਾ ਜਿਥੋਂ ਮਰਜ਼ੀ ਲਿਆ ਹੋਵੇ। ਸਰਕਾਰ ਨੇ ਇਹ ਕਲੈਰੀਫਾਈ ਨਹੀਂ ਕੀਤਾ ਅਤੇ ਲੋਕਾਂ ਨੇ ਆਪਣੇ ਕਰਜ਼ੇ ਵਾਪਿਸ ਕਰਨੇ ਬੰਦ ਕਰ ਦਿੱਤੇ। ਇਸ ਗੱਲ ਦੀ ਕਲੈਰੀਫੀਕੇਸ਼ਨ ਸਰਕਾਰ ਵਲੋਂ ਨਹੀਂ ਆਈ ਅਤੇ ਲੋਕਾਂ ਨੇ ਆਪਣਾ ਕਰਜ਼ਾ ਵਾਪਿਸ ਨਾ ਕੀਤਾ ਜਿਸ ਦਾ ਲੋਕਾਂ ਨੂੰ ਬੜਾ ਵੱਡਾ ਨੁਕਸਾਨ ਹੋਇਆ ਅਤੇ ਉਨ੍ਹਾਂ ਨੂੰ ਬੈਂਕਾਂ ਤੋਂ ਨੋਟਿਸ ਆਉਣੇ ਸ਼ੁਰੂ ਹੋ ਰਏ ਤਦ ਲੋਕਾਂ ਨੂੰ ਪਤਾ ਲਗਾ। ਸਪੀਕਰ ਸਾਹਿਬ, ਇਸ ਦੇ ਨਾਲ ਗਰੀਬ ਲੋਕਾਂ ਨੂੰ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। 5,000 ਰੁਪਏ ਦੇ ਕਰਜ਼ੇ ਵਿਆਜ ਸਮੇਤ 8,000 ਰੁਪਏ ਤਕ ਪਹੁੰਚ ਗਏ ਹਨ। ਉਨ੍ਹਾਂ ਗਰੀਬਾਂ ਦੇ ਕਰਜ਼ੇ ਵਿਚ ਵਿਆਜ ਮਾਫ ਹੋਣੇ ਚਾਹੀਦੇ ਹਨ। ਇਸ ਬਾਰੇ ਬਜਟ ਵਿਚ ਪ੍ਰੋਵੀਜ਼ਨ ਕਰਨੀ ਚਾਹੀਦੀ ਹੈ। ਸ਼ਡਿਊਲਡ ਕਾਸਟਾਂ ਲਈ ਧਰਮਸ਼ਾਲਾਵਾਂ ਦੀ ਗੱਲ ਹੈ। ਪੰਜਾਬ ਸਰਕਾਰ ਨੇ ਬਜਟ ਵਿਚ ਕਿਹਾ ਹੈ ਕਿ ਧਰਮਸ਼ਾਲਾਵਾਂ ਵਾਸਤੇ 2 ਕਰੋੜ ਰੁਪਿਆ ਰਖਿਆ ਗਿਆ ਹੈ ਅਤੇ ਰਿਪੇਅਰ ਵਾਸਤੇ 1 ਕਰੋੜ ਰੁਪਿਆ ਰਖਿਆ ਗਿਆ ਹੈ। ਸਪੀਕਰ ਸਾਹਿਬ, ਧਰਮਸ਼ਾਲਾ ਹਰ ਪਿੰਡ ਵਿਚ ਹੋਣੀ ਚਾਹੀਦੀ ਹੈ। ਗਰੀਬ ਲੋਕਾਂ ਵਲੋਂ ਇਹ ਡਿਮਾਂਡ ਆਉਂਦੀ ਹੈ। ਧਰਮਸ਼ਾਲਾਵਾਂ ਵਾਸਤੇ ਬਹੁਤ ਥੋੜ੍ਹੀ ਅਮਾਊਂਟ ਰਖੀ ਗਈ ਹੈ ਔਰ ਬਜਟ ਵਿਚ ਇਸ ਦੇ ਲਈ ਬਹੁਤ ਜ਼ਿਆਦਾ ਪ੍ਰਬੰਧ ਕਰਨਾ ਚਾਹੀਦਾ ਹੈ। ਬਜਟ ਦੇ ਅੰਦਰ ਇਸ ਤਰ੍ਹਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂਕਿ ਇਕ ਸਾਲ ਦੇ ਅੰਦਰ ਅੰਦਰ ਸਾਰੀਆਂ ਧਰਮਸ਼ਾਲਾਵਾਂ ਦੀ ਰਿਪੇਅਰ ਕਰ ਦਿਤੀ ਜਾਵੇ।

[ਸ਼੍ਰੀ ਸਤਨਾਮ ਸਿੰਘ ਕੈਂਥ]

ਬਾਕੀ ਸਪੀਕਰ ਸਾਹਿਬ, ਜਿਥੋਂ ਤਕ ਸਿਖਿਆ ਦਾ ਸਬੰਧ ਹੈ ਇਹ ਵਿਕਾਸ ਲਈ ਬੈਕ ਬੋਨ ਹੈ। ਪੰਜਾਬ ਦੇ ਨੌਜਵਾਨਾਂ ਨੂੰ ਸਿਖਿਆ ਵਿਚ ਅਪ ਕਰਨਾ ਚਾਹੀਦਾ ਹੈ। ਸਿਖਿਆ ਲਈ ਅਹਿਮ ਕਦਮ ਪੁਟਣ ਦੀ ਜਰੂਰਤ ਹੈ। 300 ਪ੍ਰਾਇਮਰੀ ਸਕੂਲਾਂ ਨੂੰ ਅਪਗਰੇਡ ਕਰਕੇ ਮਿਡਲ ਸਕੂਲ, 100 ਮਿਡਲ ਸਕੂਲ ਨੂੰ ਹਾਈ ਸਕੂਲਾਂ ਅਤੇ 50 ਹਾਈ ਸਕੂਲਾਂ ਨੂੰ 10+2 ਬਣਾ ਦੇਣੇ ਹਨ। ਮੈਂ ਸਮਝਦਾ ਹਾਂ ਰਾਜਨੀਤਿਕ ਤੌਰ ਤੇ ਸਕੂਲਾਂ ਨੂੰ ਅਪਗਰੇਡੇਸ਼ਨ ਦਾ ਫੈਸਲਾ ਨਹੀਂ ਕਰਨਾ ਚਾਹੀਦਾ। ਜਿਥੇ ਵੀ ਜ਼ਰੂਰਤ ਹੋਵੇ ਉਥੇ ਸਕੂਲ ਨੂੰ ਅਪਗਰੇਡ ਕਰਨਾ ਚਾਹੀਦਾ ਹੈ। ਪੁਲਿਟੀਕਲ ਤੌਰ ਤੇ ਕਿਸੇ ਸਕੂਲ ਬਾਰੇ ਕਿੰਤੂ ਨਹੀਂ ਕਰਨਾ ਚਾਹੀਦਾ। ਅੱਜ ਅਸੀਂ ਵੇਖਦੇ ਹਾਂ ਕਿ ਪੰਜਾਬ ਵਿਚ 40 ਪ੍ਰਤੀਸ਼ਤ ਅਜਿਹੇ ਸਕੂਲ ਹਨ ਜਿਨ੍ਹਾਂ ਦੀਆਂ ਆਪਣੀਆਂ ਬਿਲਡਿੰਗਾਂ ਨਹੀਂ ਹਨ। ਸਕੂਲਾਂ ਵਿਚ ਬਲੈਕ ਬੋਰਡ ਨਹੀਂ ਹਨ। ਸਕੂਲ ਵਿਚ ਪੂਰੇ ਟੀਚਰਜ ਨਹੀਂ ਹਨ। ਇਕ-ਇਕ ਟੀਚਰ ਸਕੂਲ ਵਿਚ ਹੈ। ਕਿਸੇ ਸਕੂਲ ਵਿਚ ਬੱਚਿਆ ਦੇ ਪੀਣ ਲਈ ਪਾਣੀ ਨਹੀਂ ਹੈ। ਕਿਸੇ ਸਕੂਲ ਵਿਚ ਹੋਰ ਕੋਈ ਸਹੂਲਤ ਨਹੀਂ ਹੈ। ਕਿਸੇ ਸਕੂਲ ਵਿਚ ਲਾਇਬ੍ਰੇਰੀ ਨਹੀਂ ਹੈ ਕਿਸੇ ਸਕੂਲ ਵਿਚ ਸਟੂਡੈਂਟਸ ਵਾਸਤੇ ਕੋਈ ਐਕਟੇਵਿਟੀ ਦਾ ਸਾਧਨ ਨਹੀਂ ਹੈ। ਇਨ੍ਹਾਂ ਸਾਰੇ ਪੰਜਾਬ ਦੇ ਸਕੂਲਾਂ ਨੂੰ ਇਮਪਰੂਵ ਕਰਨ ਦੀ ਜ਼ਰੂਰਤ ਹੈ ਤਾਂਕਿ ਉਹ ਸੁਕੂਲ ਵੀ ਆਪਣਾ ਯੋਗਦਾਨ ਪਾ ਸਕਣ। ਸਪੀਕਰ ਸਾਹਿਬ, ਸਕੂਲਾਂ ਵਿਚ ਟੀਚਰ ਐਬਸੈਂਟ ਰਹਿੰਦੇ ਹਨ। ਟੀਚਰ ਦਾ ਬਹੁਤ ਵੱਡਾ ਸਥਾਨ ਹੁੰਦਾ ਹੈ ਪਰ ਬਹੁਤ ਸਾਰੇ ਟੀਚਰਜ਼ ਆਪਣੀ ਜ਼ਿੰਮੇਵਾਰੀ ਨੂੰ ਪੂਰੀ ਤਰ੍ਹਾਂ ਦੇ ਨਾਲ ਨਹੀਂ ਨਿਭਾਉਂਦੇ ਅਤੇ ਸਕੂਲਾਂ ਤੋਂ ਰੈਗੂਲਰ ਐਬਸੈਂਟ ਰਹਿੰਦੇ ਹਨ। ਉਨ੍ਹਾਂ ਟੀਚਰਾਂ ਦੇ ਖਿਲਾਫ ਪੰਜਾਬ ਸਰਕਾਰ ਨੂੰ ਐਕਸ਼ਨ ਲੈਣਾ ਚਾਹੀਦਾ ਹੈ। ਸਕੂਲਾਂ ਵਿਚ ਟੀਚਰ ਬੱਚਿਆਂ ਨੂੰ ਚੰਗੀ ਤਰ੍ਹਾਂ ਨਹੀਂ ਪੜ੍ਹਾਉਂਦੇ ਬਲਕਿ ਬਚਿਆਂ ਨੂੰ ਟਿਊਸ਼ਨ ਰੱਖਣ ਲਈ ਇਨਕਰਜ਼ ਕਰਦੇ ਹਨ। ਜਿਹੜੇ ਟਿਊਸ਼ਨ ਰਖ ਲੈਂਦੇ ਹਨ ਉਨ੍ਹਾਂ ਹੀ ਵਿਦਿਆਰਥੀਆਂ ਨੂੰ ਪਾਸ ਕੀਤਾ ਜਾਂਦਾ ਹੈ। ਸਪੀਕਰ ਸਾਹਿਬ, ਇਹੋ ਜਿਹੀ ਪਰਵਿਰਤੀ ਨੂੰ ਰੋਕਣਾ ਚਾਹੁੰਦਾ ਹੈ। ਜਿਹੜੇ ਪ੍ਰਾਈਵੇਟ ਸਕੂਲ ਹਨ, ਪੰਜਾਬ ਦੇ ਅੰਦਰ ਉਨ੍ਹਾਂ ਵਿਚੋਂ ਬਹੁਤ ਸਾਰੇ ਸਕੂਲ ਤਾਂ ਪੈਸਾ ਕਮਾਉਣ ਵਿਚ ਲਗੇ ਰਹਿੰਦੇ ਹਨ। ਕਈਆਂ ਸਕੂਲਾਂ ਨੇ ਤਾਂ ਰੋਜ਼ਗਾਰ ਦਾ ਸਾਧਨ ਬਣਾ ਲਿਆ ਹੈ। ਸਪੀਕਰ ਸਾਹਿਬ, ਉਨ੍ਹਾਂ ਪ੍ਰਾਈਵੇਟ ਸਕੂਲਾਂ ਵਿਚ ਸਿਖਿਆ ਦੇਣ ਦਾ ਤਾਂ ਸਵਾਲ ਪੈਦਾ ਨਹੀਂ ਹੁੰਦਾ ਬਲਕਿ ਆਮਦਨ ਨੂੰ ਵਧਾਉਣ ਲਈ ਉਹ ਸਕੂਲ ਚਲਾ ਰਹੇ ਹਨ। ਇਹੋ ਜਿਹੇ ਸਕੂਲ ਸਰਕਾਰ ਨੂੰ ਬੰਦ ਕਰਨੇ ਚਾਹੀਦੇ ਹਨ ਤਾਂਕਿ ਹਰ ਇਕ ਵਿਦਿਆਰਥੀ ਨੂੰ ਇਕੋ ਜਿਹੀ ਪੰਜਾਬ ਵਿਚ ਸਿਖਿਆ ਮਿਲ ਸਕੇ। ਪ੍ਰਾਈਵੇਟ ਸਕੂਲਾਂ ਵੱਲ ਪੰਜਾਬ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਜਿਹੜੇ ਕਿਸਾਨ ਪੰਜਾਬ ਦੇ ਅੰਦਰ ਗੰਨਾ ਪੈਦਾ ਕਰ ਰਹੇ ਹਨ ਉਹ ਕਿਸਾਨ ਘਾਟਾ ਪਾ ਰਹੇ ਹਨ। ਕਿਉਂਕਿ ਗੰਨਾ ਮਿਲਾਂ ਪੰਜਾਬ ਦੇ ਅੰਦਰ ਘਾਟਾ ਦਿਖਾ ਰਹੀਆਂ ਹਨ। ਜੇਕਰ ਉਨ੍ਹਾਂ ਮਿਲਾਂ ਨੂੰ ਪ੍ਰਾਈਵੇਟ ਹੱਥਾਂ ਵਿਚ ਦੇ ਦਿੱਤਾ ਜਾਵੇ ਤਾਂ ਮੁਨਾਫਾ ਕਮਾ ਸਕਦੀਆਂ ਹਨ

ਪਰ ਪੰਜਾਬ ਸਰਕਾਰ ਨੂੰ ਕਰੋੜਾਂ ਰੁਪਏ ਦਾ ਨੁਕਸਾਨ ਹੋ ਰਿਹਾ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਅਧਿਕਾਰੀਆਂ ਦੇ ਖਿਲਾਫ ਵੀ ਸਰਕਾਰ ਨੂੰ ਐਕਸ਼ਨ ਲੈਣਾ ਚਾਹੀਦਾ ਹੈ ਜਿਹੜੇ ਕੋਆਪਰੇਟਿਵ ਅਦਾਰੇ ਨੂੰ ਘਾਟੇ ਵਿਚ ਪਾ ਰਹੇ ਹਨ। ਪੰਜਾਬ ਦੀ ਇਕਾਨੌਮੀ ਨੂੰ ਹਰ ਤਰੀਕੇ ਦੇ ਨਾਲ ਮਜ਼ਬੂਤ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਬਜਟ ਵਿਚ ਮੁਲਾਜ਼ਮਾਂ ਵਾਸਤੇ ਕੋਈ ਪ੍ਰੋਵੀਜ਼ਨ ਨਹੀਂ ਰਖੀ ਗਈ ਹੈ। ਮੁਲਾਜ਼ਮਾਂ ਨੂੰ ਬਜਟ ਵਿਚ ਕੋਈ ਰਿਆਇਤ ਨਹੀਂ ਮਿਲੀ। ਮੁਲਾਜ਼ਮ ਬਹੁਤ ਵੱਡੀ ਤਾਦਾਦ ਵਿਚ ਨਿਰਾਸ਼ ਹੋਏ ਹਨ ਉਨ੍ਹਾਂ ਦੀਆਂ ਸਹੂਲਤਾਂ ਵੱਲ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ। ਉਨ੍ਹਾਂ ਕਰਮਚਾਰੀਆਂ ਦੀਆਂ ਬਹੁਤ ਸਾਰੀਆਂ ਡਿਮਾਂਡਾਂ ਹਨ ਅਤੇ ਉਹ ਐਜੀਟੇਸ਼ਨਾਂ ਕਰ ਰਹੇ ਹਨ।

ਇਸਦੇ ਨਾਲ ਨਾਲ ਪਿੰਡਾਂ ਵਿਚ ਨਰਸਰੀ ਸਕੂਲ ਟੀਚਰਜ਼ ਹਨ, ਉਨ੍ਹਾਂ ਬਾਰੇ ਵੀ ਇਸ ਤਰ੍ਹਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਵੀ ਲਗੇ ਕਿ ਸਾਡਾ ਫਿਊਚਰ ਅਸ਼ਿਓਰ ਹੈ ਤਾਂਕਿ ਉਹ ਇਮਾਨਦਾਰੀ ਅਤੇ ਸਿਨਸੀਅਰਟੀ ਨਾਲ ਬੱਚਿਆਂ ਨੂੰ ਪੜ੍ਹਾ ਸਕਣ।

ਇਸਦੇ ਨਾਲ ਨਾਲ ਪੰਚਾਇਤ ਸੈਕਰੇਟਰੀਆਂ ਨੂੰ ਵੀ ਮੁਲਾਜ਼ਮਾਂ ਵਰਗੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਇਸ ਬਜਟ ਵਿਚ ਕਿਸਾਨਾਂ ਦੇ ਹਿੱਤਾਂ ਦਾ ਖਿਆਲ ਨਹੀਂ ਰਖਿਆ ਗਿਆ, ਮਜ਼ਦੂਰਾਂ ਦੇ ਹਿੱਤਾਂ ਨੂੰ ਵੀ ਨਿਰਉਤਸ਼ਾਹਿਤ ਕੀਤਾ ਗਿਆ ਹੈ। ਇਹ ਬਜਟ ਨਿਰਾਸ਼ਾਵਾਦੀ ਹੈ ਅਤੇ ਦਿਸ਼ਾ-ਹੀਨ ਹੈ। ਇਸ ਵਿਚ ਵੱਡੇ ਪੈਮਾਨੇ ਤੇ ਹੋਰ ਫੰਡ ਮੁਹਈਆ ਕਰਨ ਦੀ ਜ਼ਰੂਰਤ ਹੈ। ਧੰਨਵਾਦ।

**ਸ੍ਰੀ ਖੁਸ਼ਹਾਲ ਬਹਿਲ (ਗੁਰਦਾਸਪੁਰ)**: ਸਪੀਕਰ ਸਾਹਿਬ, ਸਾਲ 1994-95 ਦੀਆਂ....

**ਸ੍ਰੀ ਸਪੀਕਰ** : ਜਿਨ੍ਹਾਂ ਆਨਰੇਬਲ ਮੈਂਬਰਜ਼ ਨੇ ਬੋਲਣਾ ਹੈ, ਉਹ ਆਪਣੇ ਆਪਣੇ ਨਾਮ ਲਿਖਵਾ ਦੇਣ।

**ਸ੍ਰੀ ਖੁਸ਼ਹਾਲ ਬਹਿਲ**: ਸਪੀਕਰ ਸਾਹਿਬ, ਸਾਲ 1994-95 ਦੀਆਂ ਬਜਟ ਪਰੋਪੋਜ਼ਲਜ਼ ਪੇਸ਼ ਹਨ। ਆਮ ਬਜਟ ਕਈ ਵਾਰ ਰਸਮੀ ਹੁੰਦੇ ਹਨ ਲੇਕਿਨ ਇਹ ਬਜਟ ਨੀਤੀ ਦੇ ਉਤੇ ਬੇਸਡ ਬਜਟ ਹੈ ਅਤੇ ਇਸ ਵਿਚ ਇਕ ਬੜੀ ਸਾਫ ਡਾਇਰੇਕਸ਼ਨ ਦਿੱਤੀ ਗਈ ਹੈ। ਇਸ ਵਿਚ ਜਿੰਨੀ ਵੀ ਪੰਜਾਬ ਦੀ ਇਕਾਨੌਮੀ ਹੈ, ਉਸ ਨੂੰ ਰੀ-ਡੀਜ਼ਾਈਨ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਜਿਹੜੀ ਸਾਡੀ ਇਕਾਨੌਮੀ ਵਿਚ ਕੁਝ ਇਮਬੈਲੇਂਸ ਜਿਹਾ ਹੋ ਗਿਆ ਸੀ ਕੁਝ ਟਕਰਾਓ ਜਿਹਾ ਹੋ ਗਿਆ ਸੀ, ਕਈ ਸੈਕਟਰ ਅੱਗੇ ਆ ਗਏ ਸਨ ਅਤੇ ਕਈ ਪਿਛੇ ਰਹਿ ਗਏ ਸਨ, ਉਸ ਟਕਰਾਓ ਨੂੰ ਵੀ ਠੀਕ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਸਪੀਕਰ ਸਾਹਿਬ, ਅਸਲ ਵਿਚ ਸਰਕਾਰ ਦੀ ਜਿਹੜੀ ਸੋਚ ਹੈ, ਫਿਲਾਸਫੀ ਹੈ, ਉਸਦੀ ਝਲਕ ਗਵਰਨਰ ਐਡਰੇਸ ਵਿਚ ਸੀ। ਬਜਟ ਪਰੋਪੋਜ਼ਲ ਉਸੇ

[ਸ੍ਰੀ ਖੁਸ਼ਹਾਲ ਬਹਿਲ]

ਦੀ ਨੰਬਰ ਇਕ ਤੇ ਕਾਰਵਾਈ ਹੈ ਜਿਹੜੀ ਇਨ੍ਹਾਂ ਵਲੋਂ ਬੜੀ ਸੋਚ ਵਿਚਾਰ ਕੇ ਪੇਸ਼ ਕੀਤੀ ਗਈ ਹੈ। ਇਸ ਵਿਚ ਜੋ ਪਿਛੋਕੜ ਹੈ, ਉਹ ਵੀ ਦੇਖਿਆ ਗਿਆ ਹੈ ਔਰ ਜੋ ਅੱਗੇ ਹਾਲਾਤ ਦੇ ਮੁਤਾਬਿਕ ਕਾਰਵਾਈ ਕਰਨੀ ਹੈ, ਉਹ ਵੀ ਮੈਂ ਸਮਝਦਾ ਹਾਂ ਕਿ ਬਿਲਕੁਲ ਸੋਚ ਵਿਚਾਰ ਕੇ ਮਿਥੀ ਗਈ ਹੈ। ਇਸ ਬਜਟ ਵਿਚ ਜਿਹੜੀਆਂ ਪਰੋਪੋਜ਼ਲਜ਼ ਹਨ, ਉਹ ਇਸ ਢੰਗ ਦੀਆਂ ਹਨ ਕਿ ਇਹ ਜਿਹੜੇ ਆਉਂਦੇ ਹਾਲਾਤ ਹਨ, ਉਨ੍ਹਾਂ ਦਾ ਵੀ ਮੁਕਾਬਲਾ ਕਰਨਗੀਆਂ। ਮੇਰੇ ਕਹਿਣ ਦਾ ਭਾਵ ਹੈ ਕਿ ਫੰਡਾਮੈਂਟਲਿਜ਼ਮ ਅਤੇ ਜਿਹੜੀ ਗੁਰਬਤ ਹੈ ਅਤੇ ਜਿਹੜੀਆਂ ਆਪਸ ਵਿਚ ਵੰਡ ਪਾਉਣ ਵਾਲੀਆਂ ਅਤੇ ਦੇਸ਼ ਦੀ ਏਕਤਾ ਵਿਚ ਫੁੱਟ ਪਾਉਣ ਵਾਲੀਆਂ ਸ਼ਕਤੀਆਂ ਹਨ, ਉਨ੍ਹਾਂ ਦਾ ਵੀ ਮੁਕਾਬਲਾ ਬੜੀ ਪ੍ਰਾਗਰੈਸ ਨਾਲ ਅਤੇ ਤਰੱਕੀ ਨਾਲ ਕਰਨ ਦਾ ਟੀਚਾ ਇਸ ਵਿਚ ਨਜ਼ਰ ਆਉਂਦਾ ਹੈ ਅਤੇ ਉਨ੍ਹਾਂ ਦਾ ਮੁਕਬਲਾ ਵੀ ਬੜੇ ਵਿਸਥਾਰ ਪੂਰਵਕ ਢੰਗ ਨਾਲ ਕਰਨਾ ਦੱਸਿਆ ਗਿਆ ਹੈ।

ਸਪੀਕਰ ਸਾਹਿਬ, ਜਿਹੜੇ ਪਿਛੇ 10 ਸਾਲ ਗੁਜ਼ਰੇ ਹਨ, ਉਨ੍ਹਾ ਬਾਰੇ ਮੈਂ ਬਹੁਤਾ ਨਹੀਂ ਕਹਿਣਾ ਚਾਹੁੰਦਾ। ਇਹ ਤੁਹਾਡੇ ਸਾਹਮਣੇ ਹੀ ਹਨ। ਉਨ੍ਹਾਂ ਦਾ ਇਹੀ ਨਤੀਜਾ ਨਿਕਲਿਆ ਹੈ ਕਿ ਜਿਹੜੀ ਪੰਜਾਬ ਦੀ ਆਰਥਕ ਅਵਸਥਾ ਸੀ, ਉਸ ਵਿਚ ਬੜੀ ਗਿਰਾਵਟ ਆਈ ਹੈ। ਇਨ੍ਹਾਂ ਮਗਰਲੇ 10 ਸਾਲਾਂ ਵਿਚ ਹੀ ਕਈ ਸੈਕਟਰ ਬੜੇ ਥੱਲੇ ਆ ਗਏ ਹਨ। ਸਪੀਕਰ ਸਾਹਿਬ, ਪੰਜਾਬ ਦੀ ਜਿਹੜੀ ਇਨਕਮ ਹੈ, ਜਾਂ ਜਿਸ ਨੂੰ ਅਸੀਂ ਪੰਜਾਬ ਦੇ ਲੋਕਾਂ ਦੀ ਗਰਾਸ ਪ੍ਰਾਡਕਟ ਵੀ ਕਹਿ ਦੇਂਦੇ ਹਾਂ, ਉਸ ਵਿਚ ਮੇਨ ਕਾਂਟਰੀਬਿਊਸ਼ਨ ਖੇਤੀ-ਬਾੜੀ ਸੈਕਟਰ ਵਿਚੋਂ ਹੈ। ਖੇਤੀ-ਬਾੜੀ ਸੈਕਟਰ ਵਿਚੋਂ 33.76 ਪ੍ਰਤੀਸ਼ਤ ਅਤੇ ਦੂਜੇ ਪੋਲਟਰੀ, ਡੰਗਰ ਵਗੈਰਾ ਤੋਂ 14 ਪ੍ਰਤੀਸ਼ਤ ਤੋਂ ਉਪਰ ਕੰਟਰੀ-ਬਿਊਸ਼ਨ ਹੈ। ਇਹ 1980-81 ਵਿਚ 48 ਪ੍ਰਤੀਸ਼ਤ ਸੀ ਜਿਹੜੀ ਹੁਣ 1990 ਵਿਚ ਘੱਟ ਕੇ 46.92 ਪ੍ਰਤੀਸ਼ਤ ਦੇ ਕਰੀਬ ਆ ਗਈ ਹੈ। ਮਤਲਬ ਕਿ 1 ਪ੍ਰਤੀਸ਼ਤ ਦੇ ਕਰੀਬ ਘਾਟ ਆਈ ਹੈ। ਮੈਂ ਇਹ ਗੱਲ ਦੱਸਣੀ ਜ਼ਰੂਰੀ ਸਮਝਦਾ ਹਾਂ ਕਿ ਸਾਡੀ ਆਰਥਕ ਅਵਸਥਾ ਖੇਤੀ-ਬਾੜੀ ਤੇ ਮੁਨਸਰ ਹੈ ਅਤੇ ਬਹੁਤੀ ਨਿਰਭਰ ਹੈ। ਅੱਗੇ ਇੰਡਸਟਰੀਕਲ ਸੈਕਟਰ ਜਿਹੜਾ ਹੈ, ਜਿਸ ਨੂੰ ਮੈਨੂਫੈਕਚਰਿੰਗ ਵੀ ਕਹਿ ਦੇਂਦੇ ਹਾਂ, ਇਸ ਵਿਚ ਇਮਪਲਾਇਮੈਂਟ ਹੈ 4.8 ਪ੍ਰਤੀਸ਼ਤ, ਹਾਲਾਂਕਿ ਨੈਸ਼ਨਲ ਪੱਧਰ ਤੇ ਜਾਂਦੀ ਹੈ 7.3 ਪ੍ਰਤੀਸ਼ਤ। ਲੇਕਿਨ ਮੇਰੇ ਕਹਿਣ ਦਾ ਭਾਵ ਹੈ ਕਿ ਇਨਕਮ ਮੈਨੂਫੈਕਚਰਿੰਗ ਸੈਕਟਰ ਤੋਂ ਆਉਂਦੀ ਹੈ ਪੌਣੇ 18 ਪ੍ਰਤੀਸ਼ਤ ਜਦ ਕਿ ਨੈਸ਼ਨਲ ਪੱਧਰ ਤੇ 20.3 ਪ੍ਰਤੀਸ਼ਤ ਤੱਕ ਹੈ। ਇੰਡਸਟਰੀਅਲ ਸਟੇਟਸ ਗੁਜਰਾਤ ਅਤੇ ਮਹਾਂਰਾਸ਼ਟਰ 29 ਪ੍ਰਤੀਸ਼ਤ ਤੱਕ ਪਹੁੰਚ ਗਈਆਂ ਹਨ। ਤੀਜਾ ਸਰਵਿਸ ਸੈਕਟਰ ਹੈ, ਜਿਸ ਵਿਚ ਟਰੇਡ ਆ ਜਾਂਦੀ ਹੈ, ਟਰਾਂਸਪੋਰਟ ਅਤੇ ਹੋਟਲ ਆ ਜਾਂਦੇ ਹਨ। ਇਸਦੀ ਜਿਹੜੀ ਗਰੋਥ ਹੈ, ਉਹ 28.35 ਪ੍ਰਤੀਸ਼ਤ ਹੈ। ਜਿੰਨਾ ਚਿਰ ਰਾਜ ਵਿਚ ਅਮਨ ਸ਼ਾਂਤੀ ਰਹੀ, ਇਹ ਗਰੋਥ ਵਧਦੀ ਰਹੀ ਹੈ ਪਰ ਪਿਛਲੇ ਸਾਲਾਂ ਵਿਚ ਇਹ ਵਧਣ ਦੀ ਬਜਾਏ, ਘਟੀ ਹੈ। ਅਗਰ ਪਿਛਲੇ 10 ਸਾਲਾਂ ਵਿਚ ਹਾਲਾਤ ਠੀਕ ਹੁੰਦੇ ਤਾਂ ਇਹ ਇੰਡਸਟਰੀ ਅਤੇ ਸਰਵਿਸ ਸੈਕਟਰ ਵੀ ਵਧਣਾ ਸੀ ਅਤੇ ਖੇਤੀਬਾੜੀ ਸੈਕਟਰ ਵੀ ਵਧਣਾ ਸੀ ਲੇਕਿਨ ਪੰਜਾਬ ਦੇ ਹਾਲਾਤ ਠੀਕ ਨਾ ਹੋਣ ਕਰਕੇ ਇਹ ਜਿਹੜੇ ਦੋ ਸੈਕਟਰ ਹਨ, ਇਹ ਦੋਵੇਂ

ਬੜੇ ਸਫਰ ਕੀਤੇ ਹਨ। ਆਰਥਿਕ ਤੌਰ ਤੇ ਸਾਡੀ ਜਿਹੜੀ ਗਰੋਥ ਹੈ, ਉਹ ਬੜੀ ਲੋਪ-ਸਾਈਡਡ ਰਹੀ ਹੈ। ਸੈਂਟਰਲ ਇਨਵਸਟਮੈਂਟ ਵੀ ਇਥੇ ਪਹਿਲਾਂ 1.98 ਪ੍ਰਤੀਸ਼ਤ ਸੀ ਇਹੜੀ ਕਿ ਘਟ ਕੇ ਕੇਵਲ 0.61 ਪ੍ਰਤੀਸ਼ਤ ਰਹਿ ਗਈ। ਇਸੇ ਤਰ੍ਹਾਂ ਹੀ ਜਿਹੜੇ ਪੈਸੇ ਬੈਂਕਾਂ ਵਿਚ ਡਿਪਾਜ਼ਿਟ ਕਰਵਾਏ ਜਾਂਦੇ ਹਨ, ਉਸ ਦੀ ਵੀ ਇਨਵੈਸਟਮੈਂਟ ਪਰੋਪੋਰਸ਼ਨ ਹੁੰਦੀ ਹੈ। ਪਹਿਲਾਂ ਅਸੀਂ 100 ਵਿਚੋਂ 39 ਖਰਚ ਦੇ ਰਹੇ ਪਰ ਹਾਲਾਤ ਠੀਕ ਨਾ ਹੋਣ ਕਰਕੇ ਇਹ ਵੀ ਵਧ ਨਹੀਂ ਸਕੀ ਹਾਲਾਂ ਕਿ ਸਾਰੇ ਹਿੰਦੁਸਤਾਨ ਦੀ ਇਹ ਪਰੋਪੋਰਸ਼ਨ ਕਾਫੀ ਜ਼ਿਆਦਾ ਹੈ। ਬੰਬਈ ਵਿਚ ਇਹ 58.58 ਪ੍ਰਤੀਸ਼ਤ ਹੈ ਅਤੇ ਤਾਮਿਲਨਾਡੂ ਵਿਚ 86 ਪ੍ਰਤੀਸ਼ਤ ਇਨਵੈਸਟਮੈਂਟ ਹੁੰਦੀ ਹੈ। ਇਸ ਦਾ ਨਤੀਜਾ ਕੀ ਹੋਇਆ ? ਨਤੀਜਾ ਇਹ ਹੋਇਆ ਕਿ ਇਥੇ ਬੇਰੋਜ਼ਗਾਰੀ ਵਧੀ ਹੈ। ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੀਆਂ ਸਾਡੀਆਂ ਐਜੂਕੇਟਿਡ ਕਲਾਸਿਜ਼ ਹਨ, ਉਨ੍ਹਾਂ ਵਿਚੋਂ ਵੀ ਇੰਪਲਾਇਮੈਂਟ ਐਕਸਚੇਂਜਾਂ ਦੇ ਰਜਿਸਟਰਾਂ ਮੁਤਾਬਿਕ 60 ਪ੍ਰਤੀਸ਼ਤ ਐਜੂਕੇਟਿਡ ਲੋਕ ਅਨਇੰਮਪਲਾਇਡ ਹਨ। ਖਾਸ ਕਰਕੇ ਟੈਕਨੀਕਲ ਲੋਕ ਬਹੁਤ ਬੇਰੋਜ਼ਗਾਰ ਹਨ। ਪਹਿਲਾਂ ਅਸੀਂ ਕਾਫੀ ਤਰੱਕੀ ਕਰਦੇ ਰਹੇ ਲੇਕਿਨ ਖਰਾਬ ਹਾਲਾਤ ਹੋਣ ਦੀ ਵਜ੍ਹਾ ਕਰਕੇ ਪਿਛਲੇ 10 ਸਾਲਾਂ ਵਿਚ ਟੈਕਨੀਕਲੀ ਟਰੇਂਡ ਲੋਕਾਂ ਦੀ ਇੰਮਪਲਾਇਮੈਂਟ ਬਹੁਤ ਘਟੀ ਹੈ, ਵਧੀ ਨਹੀਂ ਹੈ। ਕਦੀ ਮੌਕਾ ਐਸਾ ਵੀ ਸੀ ਕਿ ਅਸੀਂ ਇੰਡਸਟਰੀ ਵਾਸਤੇ ਬਾਹਰੋਂ ਬੰਦੇ ਲਿਆਉਂਦੇ ਰਹੇ ਕਿਉਂਕਿ ਉਸ ਵੇਲੇ ਇਥੇ ਟਰੇਂਡ ਬੰਦੇ ਨਹੀਂ ਸਨ ਲੇਕਿਨ ਅਜ ਹਾਲਤ ਬਿਲਕੁਲ ਖਰਾਬ ਹੈ। ਪੰਜਾਬ ਦੇ ਹਾਲਾਤ ਖਰਾਬ ਹੋਣ ਕਰਕੇ ਇਥੇ ਇੰਪਲਾਇਮੈਂਟ ਵਿਚ ਬਹੁਤ ਘਾਟਾ ਪਿਆ ਹੈ। ਜਿਹੜਾ ਸਾਡਾ ਖੇਤੀਬਾੜੀ ਦਾ ਸੈਕਟਰ ਹੈ, ਇਸ ਵਿਚ ਖਾਸ ਕਰਕੇ ਅਨਸਕਿੱਲਡ ਲੇਬਰ ਜ਼ਿਆਦਾ ਅਬਜ਼ਾਰਬ ਹੁੰਦੀ ਹੈ ਲੇਕਿਨ ਮੇਰੇ ਇਲਾਕੇ ਮੁਕੇਰੀਆਂ ਵਿਚ ਇਸ ਲੇਬਰ ਨੂੰ ਵੀ ਪੂਰਾ ਸਾਲ ਇੰਮਪਲਾਇਮੈਂਟ ਨਹੀਂ ਮਿਲਦੀ। ਸਾਲ ਦੇ 365 ਦਿਨਾਂ ਵਿਚੋਂ ਇਸ ਦੀਆਂ ਕੇਵਲ 265 ਦਿਹਾੜੀਆਂ ਹੀ ਲਗਦੀਆਂ ਹਨ। ਪਹਿਲਾਂ ਸਾਡੀ ਜਿੰਨੀ ਗਰੋਥ ਸੀ, ਉਹ ਨਹੀਂ ਰਹੀ। ਪਿਛਲੇ 10 ਸਾਲਾਂ ਦੇ ਖਰਾਬ ਹਾਲਾਤ ਦਾ ਸਾਨੂੰ ਇਹ ਨਤੀਜਾ ਭੁਗਤਣਾ ਪਿਆ ਹੈ। ਜਿਹੜੀ ਗੱਲ ਮੈਂ ਖਾਸ ਤੌਰ ਤੇ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਜਿਸ ਵੇਲੇ 1992 ਵਿਚ ਅਸੀਂ ਹਕੂਮਤ ਲਈ ਸੀ, ਤਾਂ ਉਸ ਵੇਲੇ ਸਰਕਾਰ ਦਾ ਖਜ਼ਾਨਾ ਖਾਲੀ ਸੀ। ਜਿਹੜੀ ਪੁਲਿਸ ਸੀ, ਉਹ ਡੀਮਾਰੇਲਾਈਜ਼ਡ ਹੋਈ ਪਈ ਸੀ। ਉਸ ਵੇਲੇ ਬਿਊਰੋਕਰੇਸੀ ਦਾ ਰਾਜ ਸੀ ਲੇਕਿਨ ਉਸ ਦਾ ਰਾਜ ਵੀ ਮੁਹਾਲੀ ਤੋਂ ਅੱਗੇ ਨਹੀਂ ਸੀ। ਬਿਊਰੋਕਰੇਸੀ ਦੀ ਰਿੱਟ ਚਲਦੀ ਨਹੀਂ ਸੀ ਜਿਸ ਦਾ ਨਤੀਜਾ ਇਹ ਹੁੰਦਾ ਸੀ ਕਿ ਫੀਲਡ ਦਾ ਸਟਾਫ ਵੀ ਕੰਮ ਨਹੀਂ ਸੀ ਕਰਦਾ। ਸਾਰੇ ਰਾਜ ਵਿਚ ਅਸ਼ਾਂਤੀ ਸੀ, ਦਹਿਸ਼ਤ ਸੀ। ਸਰਕਾਰ ਦੀ ਫੰਕਸ਼ਨਿੰਗ ਬੁਰੀ ਤਰ੍ਹਾਂ ਅਫੈਕਟਿਡ ਹੋਈ ਪਈ ਸੀ। ਅਜਿਹੇ ਬੁਰੇ ਹਾਲਾਤ ਵਿਚ ਅਸੀ ਹਕੂਮਤ ਸੰਭਾਲੀ ਸੀ। ਉਸ ਵੇਲੇ ਕੋਈ ਹੋਰ ਹੁੰਦਾ, ਕੋਈ ਹੋਰ ਹਕੂਮਤ ਹੁੰਦੀ, ਕੋਈ ਹੋਰ ਸਟੇਟ ਹੁੰਦੀ ਤਾਂ ਹੱਥ ਖੜ੍ਹੇ ਕਰ ਦਿੰਦੀ। ਲੇਕਿਨ ਮੈਂ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ ਜਿਸ ਨੇ ਇਸ ਹਕੂਮਤ ਦੀ ਵਾਗਡੋਰ ਸੰਭਾਲੀ। ਐਨੀ ਬੁਰੀ ਤਰ੍ਹਾਂ ਖਰਾਬ ਹੋਈ ਆਰਥਿਕ ਵਿਵਸਥਾ ਨੂੰ ਠੀਕ ਕਰਨਾ ਕੋਈ ਸੌਖਾ ਕੰਮ ਨਹੀਂ ਸੀ, ਬੜਾ ਮੁਸ਼ਕਲ ਕੰਮ ਸੀ।

[ਸ੍ਰੀ ਖੁਸ਼ਹਾਲ ਬਹਿਲ]

ਇਸ ਹਕੂਮਤ ਨੇ ਇਸ ਵਿਵਸਥਾ ਨੂੰ ਆਪਣੇ ਪੈਰਾਂ ਤੇ ਖੜ੍ਹੇ ਕੀਤਾ। ਨਤੀਜੇ ਦੇ ਤੌਰ ਤੇ ਸਾਡੀ ਡੋਮੈਸਟਿਕ ਗਰੋਥ ਵਧ ਕੇ 4.12 ਪ੍ਰਤੀਸ਼ਤ ਹੋ ਗਈ। 1993-94 ਦੀ ਪਰੋਪੋਰਸ਼ਨ ਹੋਰ ਉਪਰ ਨੂੰ ਜਾ ਰਹੀ ਹੈ। 1994-95 ਦਾ ਜਿਹੜਾ ਸਾਡਾ ਟੀਚਾ ਹੈ, ਉਹ ਡਿਉਢਾ ਹੈ। ਸਾਡੀ ਪਰ ਕੈਪਟਾ ਇਨਕਮ 1991-92 ਵਿਚ 9769 ਰੁਪਏ ਸੀ ਜਿਹੜੀ ਕਿ ਵਧ ਕੇ 1992-93 ਵਿਚ 10857 ਹੋ ਗਈ। ਇਹ ਹਿੰਦੁਸਤਾਨ ਵਿਚੋਂ ਟਾਪ ਤੇ ਹੈ। ਇਹ ਜਿਹੜਾ ਵਾਧਾ ਹੋਇਆ ਹੈ, ਸਾਡੀ ਸਰਕਾਰ ਨੇ ਹਾਲਾਤ ਨੂੰ ਦੇਖਦੇ ਹੋਏ ਜਿਹੜੇ ਸਟੈਪਸ ਲਏ ਹਨ, ਉਸ ਕਰਕੇ ਹੋਇਆ ਹੈ। 1991-92 ਵਿਚ ਪਰੋਡੱਕਸ਼ਨ ਪੂਰੀ ਨਾ ਹੋਣ ਕਾਰਨ ਕਨਜ਼ਿਊਮਰ ਸੈਕਟਰ ਵਿਚ ਜਿਹੜਾ ਭਾਅ 11.4 ਸੀ ਉਹ ਘਟਕੇ 8.7 ਰਹਿ ਗਿਆ, ਹੁਣ ਇਹ 6.98 ਹੈ। ਕਹਿਣ ਦਾ ਭਾਵ ਇਹ ਹੈ ਕਿ ਪਰਾਈਸ ਰਾਈਜ਼ ਤੇ ਕੰਟਰੋਲ ਹੈ। ਇਸਦੇ ਅਨੁਸਾਰ ਜਿਹੜਾ ਇਨਫਲੇਸ਼ਨ ਦਾ ਟਰੈਂਡ ਸੀ ਜਿਹੜਾ ਪੈਸੇ ਦਾ ਰੁਝਾਨ ਸੀ ਉਸ ਨੂੰ ਵੀ ਮੈਂ ਦੇਖਿਆ ਹੈ ਔਰ ਮੈਂ ਇੰਡਸਟਰੀ ਦੇ ਮੁਤੱਲਕ ਖਾਸ ਤੌਰ ਤੇ ਕਹਿ ਸਕਦਾ ਹਾਂ ਕਿ ਜਿਹੜੇ 6 ਪ੍ਰਤੀਸ਼ਤ ਹਨ ਉਹ 7 ਪ੍ਰਤੀਸ਼ਤ ਦੇ ਕਰੀਬ ਲੈ ਗਏ ਹਾਂ। ਸਰਵਿਸ ਸੈਕਟਰ ਦੇ ਵਿੱਚ 6 ਪ੍ਰਤੀਸ਼ਤ ਗਰੋਥ ਹੈ। ਕਹਿਣ ਦਾ ਭਾਵ ਇਹ ਹੈ ਕਿ ਅਸੀਂ ਜਿਹੜੇ ਮਈਯਰਜ਼ ਲਏ ਹਨ ਅਤੇ ਜਿਹੜੇ ਚੀਜ਼ਾਂ ਦੇ ਭਾਅ ਹਨ ਉਹ ਦਸਦੇ ਹਨ ਕਿ ਆਰਥਕ ਅਵੱਸਥਾ ਦਾ ਰੁਝਾਨ ਸਿਹਤਮੰਦ ਹੈ, ਚੰਗਾ ਹੈ ਔਰ ਉਹ ਹਰ ਪੱਖੋਂ ਠੀਕ ਚੱਲ ਰਿਹਾ ਹੈ।

ਸਪੀਕਰ ਸਾਹਿਬ, ਮੈਂ ਥੋੜ੍ਹਾ ਥੋੜ੍ਹਾ ਹੋਰ ਖੇਤਰਾਂ ਵਿੱਚ ਵੀ ਗੱਲ ਕਰਨਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਐਗਰੀਕਲਚਰ ਸੈਕਟਰ ਹੈ। ਪੰਜਾਬ ਦੇ ਵਿੱਚ ਜਿਹੜਾ ਖੇਤੀਬਾੜੀ ਦਾ ਕੰਮ ਹੈ ਇਹ ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੇ ਵਿੱਚ ਸੱਭ ਨਾਲੋਂ ਵਧੇਰੇ ਹੈ। ਅਸੀਂ ਇਸ ਨੂੰ ਮਾਰਵਲੱਸ ਐਕਸੇਲੈਂਟ ਕਹਿ ਸਕਦੇ ਹਾਂ। ਕਿਸਾਨਾਂ ਦੀ ਜੋ ਕੰਟਰੀਬਿਊਸ਼ਨ ਹੈ, ਜਿਹੜੀ ਉਨ੍ਹਾਂ ਦੀ ਮਿਹਨਤ ਹੈ, ਜਿਹੜੀ ਉਨ੍ਹਾਂ ਦੀ ਹਿੰਮਤ ਹੈ ਇਸ ਦਾ ਸੰਸਾਰ ਭਰ ਵਿੱਚ ਕੋਈ ਸਾਨੀ ਨਹੀਂ। ਮਿਸਾਲ ਵਜੋਂ ਜਿੰਨੀ ਜ਼ਮੀਨ ਹੈ ਉਸਦਾ 84 ਪ੍ਰਤੀਸ਼ਤ ਹਲਾਂ ਥੱਲੇ ਹੈ। ਕਰਾਪ ਇਨਟੈਂਸਿਟੀ 175 ਪ੍ਰਤੀਸ਼ਤ ਹੈ ਜਿਹੜੀ ਕਿ ਹਿੰਦੁਸਤਾਨ ਦੇ ਵਿੱਚ ਕਿਤੇ ਹੋਰ ਨਹੀਂ ਹੈ। ਸਭ ਨਾਲੋਂ ਵੱਡੀ ਗੱਲ ਇਹ ਹੈ ਕਿ ਟੋਟਲ ਏਰੀਆ ਸਾਡੇ ਕੋਲ 1.5 ਹੋਏ ਤੇ ਅਸੀਂ ਕਣਕ 20 ਪ੍ਰਤੀਸ਼ਤ ਸਾਰੇ ਹਿੰਦੁਸਤਾਨ ਦੀ ਪਰੋਡਕਸ਼ਨ ਦਾ ਹਿੱਸਾ ਪਾਈਏ, 9 ਪ੍ਰਤੀਸ਼ਤ ਚਾਵਲ ਔਰ 20 ਪ੍ਰਤੀਸ਼ਤ ਕਪਾਹ ਅਤੇ ਨਰਮਾ ਵਿੱਚ ਹਿੱਸਾ ਪਾਈਏ। ਸੈਂਟਰਲ ਪੂਲ ਦੇ ਵਿੱਚ 70 ਪ੍ਰਤੀਸ਼ਤ ਕਣਕ, 50 ਪ੍ਰਤੀਸ਼ਤ ਚਾਵਲ ਦੇਈਏ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਖੇਤੀਬਾੜੀ ਦੇ ਖੇਤਰ ਵਿੱਚ ਪੰਜਾਬ ਨੇ ਜੋ ਵੀ ਹਿੰਦੁਸਤਾਨ ਦੇ ਲਈ ਮਦਦ ਕੀਤੀ ਹੈ ਜੋ ਕੁਝ ਵੀ ਕੀਤਾ ਹੈ ਉਹ ਸ਼ਾਲਾਘਾਯੋਗ ਹੈ ਲੇਕਿਨ ਇਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਜਿਹੜਾ ਇਸ ਵੇਲੇ ਪੈਟਰਨ ਚੱਲ ਰਿਹਾ ਹੈ, ਉਹ ਕਣਕ ਔਰ ਝੋਨੇ ਦਾ ਚਲਦਾ ਪਿਆ ਹੈ। 75 ਪ੍ਰਤੀਸ਼ਤ ਵਾਹੀਯੋਗ ਜ਼ਮੀਨ ਇਸ ਕਰਾਪ ਸਿਸਟਮ ਥੱਲੇ ਹੈ ਔਰ ਇਸ ਕਰਾਪ ਸਿਸਟਮ ਨਾਲ ਕੀ ਹੁੰਦਾ ਹੈ ਕਿ ਜਿਹੜੀ ਜ਼ਮੀਨ ਹੈ ਉਹ ਕਮਜ਼ੋਰ ਹੋ ਜਾਂਦੀ ਹੈ। ਬੇਸਿਕ ਨਿਊਟਰੈਂਟ ਜਿਹੜਾ ਹੈ ਉਹ ਘੱਟ ਹੋ ਜਾਂਦਾ ਹੈ। ਇਸ ਤੋਂ ਇਲਾਵਾ

ਜਿਹੜਾ ਪਾਣੀ ਹੈ ਉਹ ਟੋਟਲੀ ਨੀਚੇ ਨੂੰ ਜਾ ਰਿਹਾ ਹੈ। ਨਤੀਜੇ ਦੇ ਤੌਰ ਤੇ ਸਾਨੂੰ ਡੀਪ ਟਿਊਬ-ਵੈਲਾਂ ਵਾਸਤੇ ਵਧੇਰੇ ਖਰਚਾ ਕਰਨਾ ਪੈਂਦਾ ਹੈ। ਸਪੀਕਰ ਸਾਹਿਬ, ਇਹ ਜਿਹੜਾ ਪੈਟਰਨ ਚਲਿਆ ਹੈ ਇਹ ਪੈਟਰਨ ਤਾਂ ਹੀ ਸ਼ਿਫਟ ਹੋ ਸਕਦਾ ਹੈ ਜੇਕਰ ਜਿਹੜੀ ਜ਼ਮੀਨ ਹੈ ਉਸ ਨੂੰ ਕਿਸੇ ਹੋਰ ਪਾਸੇ ਲਾਇਆ ਜਾਵੇ। ਇਸ ਬਜਟ ਦੇ ਵਿੱਚ ਇਕ ਸਿੱਧੀ ਜਿਹੀ ਗੱਲ ਹੈ ਕਿ 10 ਪ੍ਰਤੀਸ਼ਤ ਜਿਹੜਾ ਰਕਬਾ ਹੈ ਹਰ ਸਾਲ ਕਰਾਪ ਵਾਲੇ ਪਾਸਿਓਂ ਕੱਢ ਕੇ ਕਿਸੇ ਹੋਰ ਪਾਸੇ ਪਾਣਾ ਹੈ, ਕਿਸੇ ਹੋਰ ਕਰਾਪ ਵਿੱਚ ਪਾਣਾ ਹੈ ਜਿਸ ਦੀ ਕੀਮਤ ਔਰ ਪਰੋਡਕਸ਼ਨ ਬਹੁਤ ਜ਼ਿਆਦਾ ਹੋਵੇ ਜਿਸ ਨਾਲ ਕਿਸਾਨ ਜ਼ਿਆਦਾ ਪੈਸਾ ਲੈ ਸਕਦਾ ਹੋਵੇ। ਖਾਸ ਕਰਕੇ ਸਨ-ਫਲਾਵਰ। ਅੰਕੜੇ ਦੱਸਦੇ ਹਨ ਕਿ ਪਹਿਲਾਂ 14 ਹਜ਼ਾਰ ਹੈਕਟੇਅਰ ਜ਼ਮੀਨ ਇਹਦੇ ਥੱਲੇ ਸੀ ਫਿਰ ਉਹ 86 ਹਜ਼ਾਰ ਹੈਕਟੇਅਰ ਹੋ ਗਈ ਪਰ ਜਦੋਂ ਅਸੀਂ ਆਏ, ਸਾਡੀ ਸਰਕਾਰ ਆਈ ਤਾਂ ਇਹ 85 ਹਜ਼ਾਰ ਤੋਂ ਵੱਧ ਕੇ 1 ਲੱਖ 5 ਹਜ਼ਾਰ ਤੇ ਅਸੀਂ ਲੈ ਗਏ ਉਸ ਤੋਂ ਬਾਅਦ ਇਸ ਨੂੰ 1 ਲੱਖ ਤੋਂ 2 ਲੱਖ ਤੇ ਲੈ ਗਏ। ਇਸ ਵੇਲੇ ਇਹ ਤਿੰਨ ਲੱਖ ਟਨ ਪ੍ਰੋਡਕਸ਼ਨ ਦਿੰਦੀ ਹੈ ਜਿਹੜੀ ਕਿ ਪਹਿਲਾਂ ਪਰੋਡਕਸ਼ਨ ਵੀ ਬਹੁਤ ਘੱਟ ਸੀ। ਇਹ ਜਿਹੜੀ ਸਿਫਟਿੰਗ ਹੈ ਇਸ ਨਾਲ ਕਿਸਾਨਾਂ ਦੀ ਆਮਦਨ ਵਧੇਗੀ ਔਰ ਜਿਹੜੀ ਸਾਡੀ ਜ਼ਮੀਨ ਦੀ ਹਾਲਤ ਹੈ ਉਹ ਵੀ ਬਿਹਤਰ ਹੋਵੇਗੀ। ਖਾਸ ਕਰਕੇ ਜਿਹੜਾ ਸਾਡਾ ਟੀਚਾ ਹੈ ਜਿਸ ਦਾ ਕਿ ਇਸ ਬਜਟ ਦੇ ਵਿੱਚ ਵੀ ਇੰਡੀਕੇਸ਼ਨ ਹੈ ਉਹ ਇਹ ਹੈ ਕਿ ਅਸੀਂ ਵੱਧ ਤੋਂ ਵੱਧ ਚੀਜ਼ਾਂ ਪੈਦਾ ਕਰੀਏ ਔਰ ਐਕਸਪੋਰਟ ਕਰੀਏ। ਪਾਕਿਸਤਾਨ ਇਸ ਵੇਲੇ ਸਾਰੀ ਦੁਨੀਆਂ ਦੇ ਵਿੱਚ ਬਾਸਮਤੀ ਭੇਜਦਾ ਹੈ ਔਰ ਪੈਸਾ ਕਮਾ ਰਿਹਾ ਹੈ। ਅਸੀਂ ਵੀ ਵਧੀਆ ਬਾਸਮਤੀ ਪੈਦਾ ਕਰ ਸਕਦੇ ਹਾਂ। ਇਸ ਦੀ ਐਕਸਪੋਰਟ ਕਰਕੇ ਫਾਰਨ ਕਰੰਸੀ ਕਮਾ ਸਕਦੇ ਹਾਂ। ਇਸ ਲਈ ਸਾਨੂੰ ਬਾਸਮਤੀ ਦੀ ਕੁਆਲਟੀ ਵੱਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਜਿਹੜੀ ਕਣਕ ਹੈ ਉਸ ਤੋਂ ਖਾਣ-ਪੀਣ ਦੀਆਂ ਹੋਰ ਬੜੀਆਂ ਚੀਜ਼ਾਂ ਬਣਦੀਆਂ ਹਨ, ਉਸ ਵੱਲ ਵਧੇਰੇ ਧਿਆਨ ਦੇ ਰਹੇ ਹਾਂ। ਨਰਮੇ ਦੀ ਕੁਆਲਿਟੀ ਵਧਾਉਣ ਬਾਰੇ ਵੀ ਕੋਸ਼ਿਸ਼ ਕਰ ਰਹੇ ਹਾਂ। ਸਪੀਕਰ ਸਾਹਿਬ, ਚਾਰ ਸ਼ੂਗਰ ਮਿੱਲਾਂ ਸੈਂਕਸ਼ਨ ਹੋਈਆਂ ਹਨ। ਇਕ ਕਮੀਸ਼ਨ ਹੋ ਗਈ ਹੈ। ਤਿੰਨਾਂ ਤੇ ਇਸ ਵੇਲੇ ਕੰਮ ਚਾਲੂ ਹੈ ਅਤੇ ਉਹ ਵੀ ਇਸ ਸਾਲ ਦੇ ਵਿੱਚ ਚਾਲੂ ਹੋ ਜਾਣਗੀਆਂ। ਸਾਲ 1992 ਵਿੱਚ ਜਿਹੜਾ ਗੰਨੇ ਥੱਲੇ ਏਰੀਆ ਸੀ ਉਹ 1.13 ਲੱਖ ਹੈਕਟਰ ਸੀ ਜਿਹੜਾ ਹੁਣ ਇਸ ਸਾਲ ਵਧ ਕੇ 1.30 ਲੱਖ ਹੈਕਟਰ ਹੋ ਜਾਣਾ ਹੈ। ਭਾਅ ਵੀ ਵਧਿਆ ਹੈ। ਕਹਿਣਾ ਦਾ ਭਾਵ ਹੈ ਕਿ ਜਿਹੜਾ ਕਣਕ ਦਾ ਪੈਟਰਨ ਹੈ ਉਸ ਨੂੰ ਤੋੜਨਾ ਹੈ ਅਤੇ ਇਸ ਨੂੰ ਸ਼ਿਫਟ ਕਰਕੇ ਘਟਾਉਣਾ ਚਾਹੀਦਾ ਹੈ। ਇਸ ਦੀ ਇਕ ਵਜ੍ਹਾ ਇਹ ਵੀ ਹੈ ਕਿ ਜਿਸ ਵੇਲੇ ਅਸੀਂ ਝੋਨਾ ਬੀਜਦੇ ਹਾਂ ਅਤੇ ਪੀਕ ਸੀਜ਼ਨ ਵਿੱਚ ਬਿਜਲੀ ਦੀ ਕਨਜ਼ਮਸ਼ਨ ਘਟ ਜਾਂਦੀ ਹੈ ਅਤੇ 9 ਮਹੀਨੇ ਬਿਜਲੀ ਦੀ ਜ਼ਰੂਰਤ ਹੀ ਨਹੀਂ ਰਹਿੰਦੀ। ਮੇਰਾ ਮਤਲਬ ਹੈ ਕਿ ਇਹ ਜਿਹੜੀ ਬਿਜਲੀ ਦੀ ਐਪਲੀਕੇਸ਼ਨ ਹੈ, ਇਸ ਨੂੰ ਵੀ ਰੈਕਟੀਫਾਈ ਕਰਨ ਦੀ ਲੋੜ ਹੈ ਤਾਂ ਜੋ ਇਸ ਨੂੰ ਤਕਰੀਬਨ ਸਾਰਾ ਸਾਲ ਕਿਸਾਨਾਂ ਵੱਲੋਂ ਵਰਤਿਆ ਜਾ ਸਕੇ। ਵੱਡੀ ਗੱਲ ਕਹੀ ਜਾਂਦੀ ਹੈ ਕਿ ਅੱਛੀ ਫਸਲ ਲਈ ਅੱਛੇ ਬੀਜ ਜ਼ਰੂਰੀ ਹਨ। ਸਪੀਕਰ ਸਾਹਿਬ, ਤੁਸੀ ਹੈਰਾਨ ਹੋਵੋਗੇ ਕਿ ਹਿੰਦੁਸਤਾਨ ਦੇ ਵਿੱਚ ਵੱਧ ਤੋਂ ਵੱਧ 3 ਪ੍ਰਤੀਸ਼ਤ ਜ਼ਮੀਨ ਵਿੱਚ ਇੰਪਰੂਵਡ ਬੀਜ

[ਸ੍ਰੀ ਖੁਸ਼ਹਾਲ ਬਹਿਲ]
ਪਾਏ ਜਾਂਦੇ ਹਨ ਬਾਕੀ ਦੀ 97 ਪ੍ਰਤੀਸ਼ਤ ਜ਼ਮੀਨ ਵਿੱਚ ਨਹੀਂ। ਜਿਹੜੇ ਅੱਛੇ ਬੀਜ ਹੁੰਦੇ ਹਨ ਉਹ ਤਕਰੀਬਨ 50 ਪ੍ਰਤੀਸ਼ਤ ਫਸਲ ਵੱਧ ਪੈਦਾ ਕਰਦੇ ਹਨ। ਇਸ ਸਾਲ ਪੰਜਾਬ ਦੇ ਵਿੱਚ ਅਸੀਂ 8 ਲੱਖ ਟਨ ਅੱਛਾ ਬੀਜ ਪੈਦਾ ਕਰਨਾ ਹੈ ਤਾਂ ਜੋ ਘੱਟੋ ਘੱਟ 25 ਪ੍ਰਤੀਸ਼ਤ ਜ਼ਮੀਨ ਤਾਂ ਇਸ ਸਾਲ ਇੰਪਰੂਵਡ ਬੀਜਾਂ ਥੱਲੇ ਆ ਜਾਵੇ। ਇਹ ਪਰੋਗਰਾਮ ਚਲ ਰਿਹਾ ਹੈ, ਜਿਸ ਦੇ ਨਾਲ ਇਹ ਹੋਵੇਗਾ ਕਿ ਪੰਜਾਬ ਹਿੰਦੁਸਤਾਨ ਦੇ ਵਿੱਚ ਪਹਿਲਾ ਸੂਬਾ ਬਣ ਜਾਵੇਗਾ ਜਿਸ ਦੀ ਸਾਰੀ ਜ਼ਮੀਨ ਇੰਪਰੂਵਡ ਬੀਜਾਂ ਥੱਲੇ ਆ ਜਾਵੇਗੀ ਅਤੇ ਪਰੋਡਕਸ਼ਨ ਵਧੇਗੀ। ਜਿਹੜੇ ਰਿਸਰਚ ਉਪਰਾਲੇ ਕੀਤੇ ਜਾ ਰਹੇ ਹਨ, ਉਸ ਦੇ ਨਾਲ 10% ਵੱਧ ਕਣਕ ਦੀ ਪਰੋਡਕਸ਼ਨ ਅੱਛੇ ਸੀਡ ਤੋਂ ਲੈ ਰਹੇ ਹਾਂ। ਸਪੀਕਰ ਸਾਹਿਬ ਇਕ ਨਵੀਂ ਟੈਕਨਾਲੋਜੀ ਆਈ ਹੈ, ਹਾਈ-ਬ੍ਰੀਡ ਸੀਡ ਸੀ। ਇਸ ਦੇ ਵਿੱਚ ਵੱਧ ਪੈਦਾਵਾਰ ਲਈ ਜਾ ਸਕਦੀ ਹੈ ਖਾਸ ਕਰਕੇ ਸ਼ਾਰਟ ਟਰਮ ਫਸਲਾਂ ਤੋਂ, ਹਾਰਟੀਕਲਚਰ ਤੋਂ, ਸਬਜ਼ੀਆਂ ਤੋਂ, ਇਹ ਹਾਈ ਬ੍ਰੀਡ-ਸੀਡਾਂ ਵਿੱਚ ਸਬਜ਼ੀਆਂ ਦੇ ਸੀਡ, ਆਇਲ ਸੀਡ, ਟਿਸ਼ੂ ਕਲਚਰ ਹੈ ਜਿਸ ਤੇ ਯੂਨੀ-ਵਰਸਿਟੀਆਂ ਰਿਸਰਚ ਕਰ ਰਹੀਆਂ ਹਨ, ਇਨ੍ਹਾਂ ਵਿੱਚ ਪਲਾਂਟ ਪ੍ਰੀਵੈਂਟਿਕ ਇਹ ਸਾਰੀ ਟੈਕਨਾਲੋਜੀ ਅੱਛੇ ਬੀਜ ਤਿਆਰ ਕਰਨ ਲਈ ਉਸ ਦੇ ਵੱਲ ਇਕ ਡਾਇਰੈਕਸ਼ਨ ਦਿੱਤੀ ਗਈ ਹੈ, ਪੈਸਾ ਵੀ ਦਿੱਤਾ ਗਿਆ ਹੈ ਤਾਂ ਜੋ ਇਹ ਸਾਰੀਆਂ ਚੀਜ਼ਾਂ ਹਾਸਲ ਕੀਤੀਆਂ ਜਾ ਸਕਣ। ਸਪੀਕਰ ਸਾਹਿਬ, ਕੀੜੇ ਫਸਲਾਂ ਨੂੰ ਮਾਰਦੇ ਹਨ, ਖਾ ਜਾਂਦੇ ਹਨ। ਇਸ ਨੂੰ ਦੂਰ ਕਰਨ ਵਾਸਤੇ ਪੈਸਟ-ਕੰਟਰੋਲ ਕਰਨੀ ਵੀ ਜ਼ਰੂਰੀ ਹੈ ਅਤੇ ਕਰਨੀ ਚਾਹੀਦੀ ਹੈ। ਕੀੜਿਆਂ ਨੂੰ ਮਾਰਨ ਲਈ ਦੂਜੇ ਕੀੜੇ ਪੈਦਾ ਕਰਨ ਨੂੰ ਬਾਇਓ-ਫਿਜ਼ੀਕਲ ਕੰਟਰੋਲ ਕਹਿੰਦੇ ਹਨ ਅਤੇ ਅਸੀਂ ਇਸ ਉਪਰਾਲੇ ਵਿਚ ਲਗੇ ਹੋਏ ਹਾਂ ਅਤੇ ਇਸ ਦੇ ਵਿੱਚ ਵੀ ਅਸੀਂ ਬਰੇਕ-ਥਰੂ ਕਰ ਲਈ ਹੋਈ ਹੈ। ਸਪੀਕਰ ਸਾਹਿਬ ਲੁਧਿਆਣਾ ਦੀ ਸੈਂਟਰਲ ਏਜੰਸੀ ਹੈ ਜਿਸ ਵਿੱਚ ਰਿਸਰਚ ਹੁੰਦੀ ਹੈ। ਇਹ ਸੈਂਟਰ ਵਧਾਉਣੇ ਚਾਹੀਦੇ ਹਨ। ਪੰਜਾਬ ਵਿੱਚ ਪੰਜ ਕਿਸਮ ਦੀ ਭੋਂ ਪਾਈ ਜਾਂਦੀ ਹੈ ਅਤੇ ਉਹ ਖੇਤਰ ਰੀਜਨ ਵਿਚ ਤਕਸੀਮ ਹੁੰਦੀ ਹੈ। ਇਕ ਰੀਜਨ ਗੁਰਦਾਸਪੁਰ ਦਾ ਹੈ ਜਿਸ ਦੀ ਭੋਂ ਹਾਰਟੀਕਲਚਰ ਲਈ ਹੈ। ਇਸੇ ਤਰ੍ਹਾਂ ਦੂਜੇ ਰੀਜਨ ਦੀ ਜ਼ਮੀਨ ਕਿਸੇ ਹੋਰ ਫਸਲ ਵਿੱਚ ਅੱਛੀ ਹੈ। ਇਹ ਰਿਸਰਚ ਸੈਂਟਰ ਸਾਨੂੰ ਵਧਾਉਣੇ ਚਾਹੀਦੇ ਹਨ ਤਾਂ ਜੋ ਸਾਂਵੀ ਗਰੋਥ ਹੋ ਸਕੇ। ਉਨ੍ਹਾਂ ਵੱਲ ਵੱਧ ਤੋਂ ਵੱਧ ਧਿਆਨ ਦਿੱਤਾ ਜਾ ਰਿਹਾ ਹੈ ਅਤੇ ਵੱਧ ਤੋਂ ਵੱਧ ਪੈਸੇ ਦਿੱਤੇ ਜਾ ਰਹੇ ਹਨ। ਮੈਨੂੰ ਬੜੀ ਖੁਸ਼ੀ ਹੈ ਕਿ ਸਾਡੇ ਗੁਰਦਾਸਪੁਰ ਵਿੱਚ ਜਿਹੜਾ ਰਿਸਰਚ ਸੈਂਟਰ ਹੈ ਉਸ ਨੂੰ ਸਟਰੈਂਥਨ ਕਰਨ ਤੋਂ ਬਾਅਦ ਰੋਪੜ ਦਾ ਸਾਰਾ ਕੰਡੀ ਏਰੀਆ ਅਤੇ ਹੁਸ਼ਿਆਰਪੁਰ ਦੇ ਸਾਰੇ ਏਰੀਏ ਬਾਰੇ ਉਥੇ ਰਿਸਰਚ ਹੋਣ ਲਗੀ ਹੈ। ਉਸ ਤੋਂ ਉਥੇ ਇਕ ਹੋਰ ਪੌਲੀਟੈਕਨਿਕ ਇੰਸਟੀਚਿਊਟ ਵੀ ਖੋਲ੍ਹਿਆ ਜਾ ਰਿਹਾ ਹੈ, ਗੁਰਦਾਸਪੁਰ ਵਿੱਚ, ਜਿਥੇ ਕਿ 16 ਕੋਰਸ ਕਰਵਾਏ ਜਾਣਗੇ। ਜਿਵੇਂ ਸ਼ਹਿਦ ਦਾ ਕੋਰਸ਼ ਖੁੰਭਾਂ ਦਾ ਕੋਰਸ, ਹਾਈ ਬ੍ਰੀਡ-ਸੀਡ ਦਾ ਕੋਰਸ ਅਤੇ ਹੋਰ ਮੁਖਤਲਿਫ ਕਿਸਮ ਦੇ ਕੋਰਸ ਕਰਵਾਏ ਜਾਣਗੇ ਤਾਂ ਜੋ ਕਮ-ਜ਼-ਕਮ ਛੋਟੇ ਕਿਸਾਨਾਂ ਨੂੰ ਫਾਇਦਾ ਹੋ ਸਕੇ ਅਤੇ ਉਹ ਇਕ ਏਕੜ ਵਿਚੋਂ ਤਕਰੀਬਨ 20 ਜਾਂ 25 ਹਜ਼ਾਰ ਰੁਪਏ ਤੱਕ ਦੀ ਫਸਲ ਲੈ ਸਕਣ ਅਤੇ ਵੱਧ ਕਮਾ ਸਕਣ। ਇਸਦੀ ਪਰੋਡੱਕਸ਼ਨ ਪਾਵਰ ਵਧੇਗੀ ਅਤੇ ਡਾਈਵਰਸੀਫਾਈ ਹੋਵੇਗੀ ਅਤੇ ਮਾਰਕੀਟ ਵੀ ਵਧੇਗੀ

ਅਤੇ ਇਨ੍ਹਾਂ ਵਿੱਚ ਬਹੁਤ ਚੀਜ਼ਾਂ ਆਉਂਦੀਆਂ ਹਨ, ਇਸਦੇ ਨਾਲ ਬੇਸ਼ੱਕ ਐਟ-ਪਾਰ ਯੂਰਪ ਦੇ ਨਾਲ ਹੋ ਜਾਵਾਂਗੇ। ਸਪੀਕਰ ਸਾਹਿਬ, ਇਸ ਦੇ ਨਾਲ ਹੀ ਖੇਤੀਬਾੜੀ ਦੀ ਆਮਦਨ ਵੀ ਵਧੇਗੀ। ਖਾਸ ਕਰਕੇ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਹਾਰਟੀਕਲਚਰ ਵਿੱਚ ਵੀ ਕਾਫ਼ੀ ਵਾਧਾ ਕੀਤਾ ਗਿਆ ਹੈ ਪਹਿਲਾਂ ਜਿਹੜੀ 61 ਹਜ਼ਾਰ ਹੈਕਟਰ ਜ਼ਮੀਨ ਇਸ ਦੇ ਅਧੀਨ ਆਉਂਦੀ ਸੀ ਉਹ ਹੁਣ 76, 76.5 ਹਜ਼ਾਰ ਹੈਕਟਰ ਦੇ ਕਰੀਬ ਹੋ ਗਈ ਹੈ ਇਸਦੇ ਨਾਲ ਤਕਰੀਬਨ 5 ਲੱਖ ਟਨ ਦੇ ਕਰੀਬ ਫਲਾਂ ਦੀ ਪ੍ਰੋਡਕਸ਼ਨ ਵਧੀ ਹੈ। ਇਸੇ ਤਰ੍ਹਾਂ 2400 ਟਰੈਕਟਰਾਂ ਲਈ ਲੋਨ ਦਿੱਤਾ ਜਾ ਰਿਹਾ ਹੈ, 13,000 ਡੇਅਰੀਆਂ ਲਈ ਲੋਨ ਦੇ ਰਹੇ ਹਾਂ, 500 ਮੱਛੀਆਂ ਦੇ ਛੱਪੜ ਹੋਰ ਬਣਾਏ ਜਾ ਰਹੇ ਹਨ, ਅਤੇ 700 ਪੋਲਟਰੀ/ਪਿਗਰੀ ਯੂਨਿਟ ਖੋਲ੍ਹ ਰਹੇ ਹਾਂ। ਕਹਿਣ ਦਾ ਭਾਵ ਹੈ ਕਿ ਡਾਇਵਰਸੀਫਾਈ ਪ੍ਰੋਗਰਾਮ ਲੈ ਕੇ ਤੁਰੇ ਹਾਂ ਤਾਂ ਕਿ ਜੋ ਫਾਰਮਿੰਗ ਸੈਕਟਰ ਹੈ ਉਹ ਵਧੇ। ਸਪੀਕਰ ਸਾਹਿਬ ਇਹ ਜਿਹੜੇ ਭਾਅ ਵਧੇ ਹਨ ਇਨ੍ਹਾਂ ਦੀ ਆਸ ਨਹੀਂ ਸੀ, ਇਨ੍ਹਾਂ ਦੇ ਨਾਲ ਤਕਰੀਬਨ 22 ਸੌ ਕਰੋੜ ਰੁਪਏ ਤੋਂ ਵੱਧ ਦਾ, ਕਿਸਾਨਾਂ ਦੇ ਖਰਚੇ ਕੱਢ ਕੇ, ਫਾਇਦਾ ਹੋਵੇਗਾ ਅਤੇ ਇਸੇ ਤਰ੍ਹਾਂ ਕਮਾਦ ਦੇ ਵਿੱਚ ਵਾਧਾ ਹੋਵੇਗਾ। ਜਿਹੜਾ ਕਿਸਾਨ ਹੈ ਉਸ ਨੂੰ ਇਸ ਵਾਧੇ ਦੇ ਨਾਲ, ਪ੍ਰੋਡੱਕਸ਼ਨ ਦੇ ਵਾਧੇ ਦੇ ਨਾਲ, ਸਪੀਕਰ ਸਾਹਿਬ ਤੁਸੀਂ ਦੇਖੋਗੇ ਕਿ ਸਾਡੇ ਪਿੰਡ ਜੋ ਹਨ ਉਨ੍ਹਾਂ ਵਿੱਚ ਜੋ ਹਰਾ ਇਨਕਲਾਬ ਲਿਆਂਦਾ ਹੈ, ਅਸੀਂ ਉਹ ਕਿਸ ਤਰੀਕੇ ਨਾਲ ਹੋਰ ਅੱਗੇ ਵਧਾਵਾਂਗੇ। ਮੈਂ ਇਹ ਵੀ ਕਹਾਂਗਾ ਕਿ ਪਿੱਛੇ ਪੈਡੀ ਦਾ ਬੜਾ ਵਾਧਾ ਹੋ ਗਿਆ, ਉਸ ਨੂੰ ਕੋਈ ਚੁੱਕਣ ਲਈ ਤਿਆਰ ਨਹੀਂ ਸੀ, ਸ਼ੈਲਰ ਵਾਲੇ ਵੀ ਨਹੀਂ ਸੀ ਚੁੱਕਦੇ ਪਰ ਸਰਕਾਰ ਨੇ ਕਿਸਾਨਾਂ ਦੇ ਹਿੱਤਾਂ ਨੂੰ ਮੁੱਖ ਰੱਖਦੇ ਹੋਏ ਸਾਰੀ ਪੈਡੀ ਚੁਕਵਾਈ ਅਤੇ ਸਰਕਾਰ ਨੇ ਨੁਕਸਾਨ ਵੀ ਉਠਾਇਆ। ਉਨ੍ਹਾਂ ਦਾ ਇੱਕ ਇੱਕ ਦਾਣਾ ਮੰਡੀ ਵਿਚੋਂ ਚੁੱਕ ਕੇ ਗੁਦਾਮਾਂ ਵਿੱਚ ਰੱਖਿਆ ਭਾਵੇਂ ਸਰਕਾਰ ਨੂੰ ਇਸਦੇ ਵਿੱਚ ਨੁਕਸਾਨ ਵੀ ਹੋਇਆ। ਖਾਸ ਕਰਕੇ ਮੈਂ ਕਹਾਂਗਾ ਕਿ ਜੋ ਸਾਡੀ ਸਿੰਚਾਈ ਹੈ ਇਸ ਦੇ ਵਿੱਚ ਪੰਜਾਬ ਕਾਫ਼ੀ ਅੱਗੇ ਹੈ, ਲੇਕਿਨ 100 ਪ੍ਰਤੀਸ਼ਤ ਜੋ ਟੀਚਾ ਹੈ ਇਹ ਵਰ੍ਹੇ ਦੇ ਵਰ੍ਹੇ ਸ਼ੇਅਰ ਅਚੀਵ ਕਰਨਗੇ। ਇਸੇ ਤਰ੍ਹਾਂ ਐਨੀਮਲ ਹਸਬੈਂਡਰੀ ਬਾਰੇ ਰੀਸਰਚ ਹੋ ਰਹੀ ਹੈ। ਮੈਂ ਮੰਨਦਾ ਹਾਂ ਕਿ ਦੁੱਧ ਦੀ ਜੋ ਪਰ-ਕੈਪਿਟਾ ਕੰਨਜੰਮਪਸ਼ਨ ਹੈ ਉਹ ਪੰਜਾਬ ਵਿੱਚ ਦੂਜਿਆਂ ਨਾਲੋਂ ਵੱਧ ਹੈ ਲੇਕਿਨ ਜੋ ਮਿਲਕ ਪਲਾਂਟ ਹਨ ਉਹ ਪੂਰਾ ਪੂਰਾ ਕੰਮ ਨਹੀਂ ਕਰ ਰਹੇ। ਮੈਂ ਸੁਜੈਸ਼ਨ ਦੇਵਾਂਗਾ ਕਿ ਦੁੱਧ ਦੀ ਸੰਭਾਲ ਲਈ ਜੋ ਉਪਰਾਲੇ ਕੀਤੇ ਜਾ ਰਹੇ ਹਨ ਇਹ ਕਾਫੀ ਨਹੀਂ। ਇਨ੍ਹਾਂ ਵਿੱਚ ਸੁਧਾਰ ਦੀ ਲੋੜ ਹੈ। ਇਸ ਮੰਤਵ ਲਈ ਪੈਸਾ ਵੀ ਕਾਫ਼ੀ ਐਲੋਕੇਟ ਕੀਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਦੁੱਧ ਦੀ ਪ੍ਰੋਡੱਕਸ਼ਨ ਦੇ ਸੈਕਟਰ ਵਿੱਚ ਵੀ ਅਸੀਂ ਅੱਗੇ ਆਵਾਂਗੇ ਔਰ ਜੋ ਫਾਰਮ ਸੈਕਟਰ ਹੈ, ਉਸਦੇ ਮੁਤਾਬਿਕ ਚਲਾਂਗੇ।

ਸਪੀਕਰ ਸਾਹਿਬ, ਕੋਈ ਮੁਲਕ ਨਹੀਂ ਜਿਹੜਾ ਇਕੱਲੀ ਖੇਤੀਬਾੜੀ ਤੇ ਹੀ ਚਲ ਸਕਦਾ ਹੋਵੇ, ਜੋ ਉਸਦੀ ਪੱਕੀ ਇਕਾਨਮੀ ਹੈ ਉਹ ਉਸਦਾ ਇੰਡਸਟਰੀਅਲ ਸੈਕਟਰ ਹੈ। ਇੰਡਸਟਰੀਅਲ ਸੈਕਟਰ ਬਹੁਤ ਜ਼ਰੂਰੀ ਹੈ ਔਰ ਖਾਸ ਕਰਕੇ ਮੈਂ ਕਹਾਂਗਾ ਕਿ ਮਗਰਲੇ 10 ਸਾਲਾਂ ਵਿੱਚ ਸਾਡੀ ਇੰਡਸਟਰੀ ਨੂੰ ਬਹੁਤ ਵੱਡਾ ਧੱਕਾ ਲੱਗਾ ਹੈ। ਤੁਸੀਂ ਹੈਰਾਨ ਹੋਵੋਗੇ ਕਿ ਇੱਥੇ 1 ਲੱਖ 82

[ਸ੍ਰੀ ਖੁਸ਼ਹਾਲ ਬਹਿਲ]

ਹਜ਼ਾਰ ਛੋਟੇ ਯੂਨਿਟ ਹਨ ਅਤੇ ਜਿਹੜੇ ਦੂਜੇ ਯੂਨਿਟ ਹਨ ਜਿਨ੍ਹਾਂ ਨੂੰ ਲਾਰਜ਼ ਮੀਡੀਅਮ ਕਹਿ ਲਈਏ ਤਾਂ ਉਹ ਕੇਵਲ 410 ਹਨ। ਸਪੀਕਰ ਸਾਹਿਬ, ਜੋ ਛੋਟੀ ਇੰਡਸਟਰੀ ਫਗਵਾੜਾ ਵਿੱਚ ਸੀ, ਤੁਹਾਡੇ ਗੁਆਂਢ ਵਿੱਚ, ਲੋਕ ਉਥੋਂ ਕਾਰਖਾਨੇ ਛੱਡ ਕੇ ਹੋਰ ਥਾਵਾਂ ਤੇ ਚਲੇ ਗਏ ਇਸ ਨਾਲ ਇਹ ਸਾਡਾ ਜੋ ਇੰਡਸਟਰੀਅਲ ਸੈਕਟਰ ਹੈ ਇਸ ਦੇ ਵਿੱਚ ਕਾਫੀ ਗਿਰਾਵਟ ਆਈ ਹੈ ਇਸ ਨੂੰ ਰੈਗੂਲਰ ਕਰਨ ਦਾ ਵੀ ਇਕ ਬੜਾ ਵੱਡਾ ਮੁੱਦਾ ਹੈ। ਸਰਕਾਰ ਇਸ ਸਬੰਧੀ ਕੀ ਕਰ ਰਹੀ ਹੈ? ਸਰਕਾਰ ਨੇ ਪੀ.ਐਸ.ਆਈ.ਡੀ.ਸੀ. ਜੋ ਕਿ ਇਕ ਇੰਡਸਟਰੀਅਲ ਅਦਾਰਾ ਹੈ, ਜਿਹੜਾ ਪੈਸਾ ਵੀ ਦਿੰਦਾ ਹੈ। ਇਨ੍ਹਾਂ ਨੇ 16 ਫੋਕਲ ਪੁਆਇੰਟ ਚਾਲੂ ਕਰ ਦਿੱਤੇ ਹਨ। 14 ਫੋਕਲ ਪੁਆਇੰਟ ਡਿਵੈਲਪ ਹੋ ਰਹੇ ਹਨ। ਇਸ ਪ੍ਰਕਾਰ 16+14=30 ਫੋਕਲ ਪੁਆਇੰਟ ਹਨ ਔਰ ਟੀਚਾ ਹੈ ਕਿ ਬਾਰਡਰ ਏਰੀਏ ਨੂੰ ਕੱਵਰ ਕਰਕੇ ਇੰਡਸਟਰੀਅਲ ਗਰੋਥ ਕਰੀਏ ਔਰ ਖਾਸ ਕਰਕੇ ਮੈਂ ਕਹਾਂਗਾ ਕਿ ਪਠਾਨਕੋਟ ਵਿਚ ਇੱਕ ਇੰਡਸਟਰੀਅਲ ਗਰੋਥ ਸੈਂਟਰ ਲਗਿਆ ਹੈ ਉਥੇ 3 ਕਰੋੜ 35 ਲੱਖ ਰੁਪਿਆ ਲੱਗਣਾ ਹੈ ਔਰ ਕੰਮ ਸ਼ੁਰੂ ਹੈ। ਇਸੇ ਤਰ੍ਹਾਂ ਬਠਿੰਡੇ ਵਿਖੇ ਵੀ ਇੱਕ ਇੰਡਸਟਰੀਅਲ ਗਰੋਥ ਸੈਂਟਰ ਲੱਗਣਾ ਹੈ ਔਰ ਉਸ ਲਈ 6.30 ਕਰੋੜ ਰੁਪਿਆ ਮਾਰਕ ਹੋਇਆ ਹੈ ਔਰ ਬਜਟ ਵਿਚ ਅਨਾਊਂਸਮੈਂਟ ਕੀਤੀ ਹੈ ਕਿ ਜਿਹੜਾ ਪਹਾੜੀ ਇਲਾਕਾ ਹੈ ਜਿਹੜਾ ਕਿ ਇਗਨੋਰ ਹੁੰਦਾ ਰਿਹਾ ਸੀ, ਉਸ ਲਈ ਵੀ ਡਾਕਟਰ ਸਾਹਿਬ ਨੇ ਪੈਸੇ ਰੱਖ ਲਏ ਹਨ, ਜਿਵੇਂ ਹੁਸ਼ਿਆਰਪੁਰ ਇੱਕ ਇੰਡਸਟਰੀਅਲ ਗਰੋਥ ਸੈਂਟਰ ਬਣਨਾ ਹੈ। ਇਸ ਤੋਂ ਇਲਾਵਾ ਲਾਰਜ ਅਤੇ ਮੀਡੀਅਮ ਯੂਨਿਟ ਜਿਹੜੇ ਘੱਟ ਸਨ, ਉਹ ਵੀ ਸੈਟ-ਅਪ ਹੋ ਰਹੇ ਹਨ। ਮੈਂ ਕਹਾਂਗਾ ਕਿ ਪੀ.ਐਸ.ਆਈ.ਡੀ.ਸੀ. ਦੇ ਅੰਕੜੇ ਵਿਚ ਸਾਲ 1992-93 ਵਿਚ 18 ਪ੍ਰਾਜੈਕਟ ਕਮਿਸ਼ਨ ਕਰ ਦਿੱਤੇ ਹਨ ਔਰ 22 ਉਤੇ ਵਰਕ ਸ਼ੁਰੂ ਹੈ। ਸਾਲ 1993-94 ਵਿਚ 20 ਹੋਰ ਯੂਨਿਟਾਂ ਦੇ ਉਨ੍ਹਾਂ ਨੇ ਨਕਸ਼ੇ ਬਣਾ ਕੇ ਮਾਰਕ ਕਰ ਦਿਤੇ ਹਨ ਔਰ ਕੰਮ ਤੋਰ ਦਿੱਤਾ ਹੈ। ਉਨ੍ਹਾਂ ਲਈ ਪੈਸੇ ਵਧੇਰੇ ਰੱਖੇ ਗਏ ਹਨ। ਪੰਜਾਬ ਸਟੇਟ ਇਲੈਕਟ੍ਰਾਨਿਕਸ ਕਾਰਪੋਰੇਸ਼ਨ ਐਕਸਪੈਂਡ ਹੋਵੇਗੀ। ਉਸ ਵਿਚ ਵੀ ਵਧੇਰੇ ਕੰਮ ਹੋ ਸਕੇਗਾ। ਉਸ ਲਈ ਸਰਕਾਰ ਨੇ 585 ਏਕੜ ਜ਼ਮੀਨ ਐਕੁਆਇਰ ਕਰ ਲਈ ਹੈ। ਇਸੇ ਢੰਗ ਨਾਲ, ਸਪੀਕਰ ਸਾਹਿਬ, 110 ਕਰੋੜ ਰੁਪਿਆ ਦਾ ਇੱਕ ਹੋਰ ਪ੍ਰਾਜੈਕਟ ਲੱਗਾ ਹੈ। ਉਥੇ 1000 ਬੰਦਿਆਂ ਨੂੰ ਇੰਪਲਾਇਮੈਂਟ ਮਿਲੇਗੀ ਔਰ ਖਾਸ ਕਰਕੇ ਇਲੈਕਟ੍ਰਾਨਿਕਸ ਕਾਰਪੋਰੇਸ਼ਨ ਨੇ ਟੈਕਨੀਕਲ ਪਾਰਕ 20 ਕਰੋੜ ਦੀ ਕਾਸਟ ਤੇ ਬਣਾਇਆ ਹੈ ਔਰ ਪਰੋਵੀਜ਼ਨ ਰੱਖਿਆ ਹੈ ਕਿ ਉਥੇ ਨੌਜਵਾਨਾਂ ਨੂੰ ਟ੍ਰੇਨਿੰਗ ਦਿੱਤੀ ਜਾਵੇ ਤਾਂ ਕਿ ਇੰਡਸਟਰੀ ਵੱਧੇ ਅਤੇ ਉਹ ਕੰਮ ਕਰ ਸਕਣ।

ਸਪੀਕਰ ਸਾਹਿਬ, ਇੱਕ ਬੜਾ ਵੱਡਾ ਪੈਟਰੋਕੈਮੀਕਲ ਕੰਪਲੈਕਸ ਪੰਜ ਹਜ਼ਾਰ ਕਰੋੜ ਰੁਪਏ ਨਾਲ ਬਣਨਾ ਹੈ ਔਰ ਪੰਜਾਹ ਹਜ਼ਾਰ ਦੇ ਕਰੀਬ ਲੋਕਾਂ ਨੂੰ ਇੰਪਲਾਇਮੈਂਟ ਦੇਣ ਦਾ ਟਾਰਗੇਟ ਹੈ। ਇਸ ਲਈ ਮੈਮੋਰੰਡਮ ਆਫ ਅੰਡਰਸਟੈਂਡਿੰਗ ਸ੍ਰੀ ਰਾਮ ਗਰੁੱਪ ਨਾਲ ਸਾਈਨ ਹੋ ਗਿਆ ਹੈ। 1500 ਤੋਂ 2,000 ਕਰੋੜ ਰੁਪਏ ਇੱਕ ਇੰਡਸਟਰੀਅਲ ਕੰਪਲੈਕਸ ਤੇ ਲੱਗਣਾ ਹੈ ਔਰ 40,000 ਲੋਕਾਂ ਨੂੰ ਇੰਪਲਾਇਮੈਂਟ ਮਿਲੇਗੀ। ਇਸ ਤਰ੍ਹਾਂ ਇੰਡਸਟਰੀਅਲ ਸੈਕਟਰ ਨੂੰ ਲੈ ਕੇ ਤੁਰੇ ਹਾਂ ਔਰ ਜਿਹੜਾ ਮੈਂ ਕਿਹਾ ਹੈ

ਕਿ ਜਿਹੜੀਆਂ ਬਹੁਤ ਐਡਵਾਂਸ ਸਟੇਟਸ ਹਨ, ਉਨ੍ਹਾਂ ਤੋਂ ਅਸੀਂ ਪਿੱਛੇ ਹਾਂ ਔਰ 2-3 ਸਾਲਾਂ ਵਿਚਇਹ ਕਮੀ ਪੂਰੀ ਹੋ ਜਾਵੇਗੀ। ਸਾਡੇ ਛੋਟੇ ਯੂਨਿਟ ਹਨ ਉਨ੍ਹਾਂ ਨੂੰ ਰੀ-ਸਟਰਕਚਰ ਕਰਨ ਲਈ ਪੈਸੇ ਦੇਣ ਦੀ ਕਾਫੀ ਪ੍ਰੋਵੀਜ਼ਨ ਰੱਖੀ ਹੈ। ਅਸੀਂ ਚਾਹੁੰਦੇ ਹਾਂ ਕਿ ਇੰਡਸਟਰੀਅਲ ਫੀਲਡ ਵਿਚ ਸਮਾਲ ਸਕੇਲ ਇੰਡਸਟਰੀ ਦੀ ਪੁਜੀਸ਼ਨ ਗਿਰਦੀ ਗਈ ਹੈ। ਹੁਣ ਅਸੀਂ ਦਸਵੀਂ ਜਾਂ ਗਿਆਰਵੀਂ ਥਾਂ ਤੇ ਹਾਂ ਅਤੇ ਹੌਲੀ ਹੌਲੀ ਇਸ ਪੁਜ਼ੀਸ਼ਨ ਨੂੰ ਰੀਗੇਨ ਕਰ ਰਹੇ ਹਾਂ। ਇਸ ਬਾਰੇ ਬੜੀ ਕੰਟਰੀ-ਬਿਊਸ਼ਨ ਇਸ ਬਜਟ ਪ੍ਰੋਪੋਜ਼ਲ ਵਿਚ ਹੈ। ਸਪੀਕਰ ਸਾਹਿਬ, ਜਿਹੜੀਆਂ ਸਾਡੀਆਂ ਐਕਸਪੋਰਟਸ ਹਨ, ਉਹ ਵੱਧ ਰਹੀਆਂ ਹਨ। ਸਾਲ 1989-90 ਵਿਚ ਸਿਰਫ 647 ਕਰੋੜ ਦੀਆਂ ਐਕਸਪੋਰਟਸ ਸੀ। ਫਿਰ ਸਾਲ 1990-91 ਵਿਚ 769 ਕਰੋੜ 1991-92 ਵਿਚ 900 ਕਰੋੜ 1992-93 ਵਿਚ 1200 ਕਰੋੜ ਦੀ ਐਕਸਪੋਰਟ ਹੋਈ ਅਤੇ ਹੁਣ ਟੀਚਾ 1500 ਕਰੋੜ ਤੋਂ ਥੱਲੇ ਨਹੀਂ ਰਹਾਂਗੇ ਅਤੇ ਇਸ ਤੋਂ ਟੱਪਾਂਗੇ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਜਿੰਨੀ ਇੰਡਸਟਰੀ ਹੈ, ਇਹ ਸਿਰਫ ਇਕ ਗੱਲ ਦੀ ਦੇਣ ਹੈ ਕਿ ਇੱਥੇ ਸ਼ਾਂਤਮਈ ਐਟਮੋਸਫੀਅਰ ਹੈ। ਹੁਣ ਲੋਕ ਸੋਚਦੇ ਹਨ ਕਿ ਪੰਜਾਬ ਵਿਚ ਪੈਸਾ ਲਾਈਏ ਅਤੇ ਇੰਡਸਟਰੀ ਲਾਈਏ ਔਰ ਇਹ ਵੱਧ ਰਹੀ ਹੈ।

ਸਪੀਕਰ ਸਾਹਿਬ, ਇਸ ਦੇ ਨਾਲ ਵੱਡਾ ਇੰਪਾਰਟੈਂਟ ਸੈਕਟਰ ਪਾਵਰ ਦਾ ਹੈ। ਪਾਵਰ ਨੂੰ ਲੋਡ ਸੈਕਟਰ ਵੀ ਕਹਿੰਦੇ ਹਨ। ਇਸ ਨਾਲ ਇੰਡਸਟਰੀਆਂ ਤੁਰਦੀਆਂ ਹਨ, ਇਸ ਨਾਲ ਹੀ ਐਗਰੀਕਲਚਰ ਤੁਰਦਾ ਹੈ। ਇਸ ਨਾਲ ਹੀ ਘਰੇਲੂ ਔਰ ਹੋਰ ਚੀਜ਼ਾਂ ਚਲਦੀਆਂ ਹਨ। ਇਸ ਵਿਚ ਜਿਹੜੀ ਬਜਟ ਦੀ ਐਲੋਕੇਸ਼ਨ ਹੈ ਉਹ 40 ਪ੍ਰਤੀਸ਼ਤ ਹੈ। ਬਜਟ ਦੀ ਅਲੋਕੇਸਨ 1992-93 ਵਿੱਚ 460 ਕਰੋੜ ਸੀ, ਅੰਤਕੀਂ ਵਧਾਕੇ 560 ਕਰੋੜ ਕਰ ਦਿੱਤੀ ਹੈ, ਲਗਭਗ 100 ਕਰੋੜ ਵਧਾ ਦਿੱਤੀ ਹੈ।

ਸਪੀਕਰ ਸਾਹਿਬ, ਟਰੈਜਡੀ ਇਹ ਹੈ ਕਿ ਸਾਡੇ ਕੋਲ ਹਾਈਡਰੋ ਰਿਸੋਰਸਿਜ਼ ਬਹੁਤ ਘੱਟ ਹਨ। ਮੈਂ ਬਹੁਤੀ ਪੁਲਿਟੀਕਲੀ ਗੱਲ ਨਹੀਂ ਕਰਨਾ ਚਾਹੁੰਦਾ, ਲੇਕਿਨ ਕਈ ਫੈਸਲੇ ਅਜਿਹੇ ਹੁੰਦੇ ਹਨ ਜਿਨ੍ਹਾਂ ਦਾ ਬਾਅਦ ਵਿਚ ਪਤਾ ਲਗਦਾ ਹੈ ਕਿ ਕਿੱਥੇ ਦੇ ਕਿੱਥੇ ਗਏ ਹਾਂ। ਠੀਕ ਹੈ, ਅਸੀਂ ਪੰਜਾਬ ਸੂਬੇ ਲਈ ਲੜੇ ਲੇਕਿਨ ਕਾਫੀ ਕਾਸਟ ਤੇ ਇਹ ਸੂਬਾ ਲਿਆ। ਸਪੀਕਰ ਸਾਹਿਬ, ਮੈਂ ਬਿਜਲੀ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਹਿਮਾਚਲ ਪ੍ਰਦੇਸ਼ ਕੋਲ ਜਿਹੜੀ ਆਪਣੀ ਪੁਟੈਂਸ਼ਲ ਹੈ, ਉਹ ਪੁਟੈਂਸ਼ਲ ਕਮ-ਸੇ-ਕਮ 25 ਹਜ਼ਾਰ ਮੈਗਾਵਾਟ ਹੈ। ਉਸ ਦੇ ਵਿੱਚ ਭਾਖੜਾ, ਜਿਸ ਵਿਚੋਂ ਅਸੀਂ 16 ਹਜ਼ਾਰ ਮੈਗਾਵਾਟ ਲੈ ਸਕਦੇ ਸੀ, ਮੇਰਾ ਮਤਲਬ ਪਾਵਰ ਸੈਕਟਰ ਸੋਰਸਿਜ਼ ਤੋਂ ਹੈ, ਉਸ ਦਾ ਲਾਭ ਸਾਡੀ ਸਟੇਟ ਨੂੰ ਮਿਲਣਾ ਚਾਹੀਦਾ ਹੈ ਲੇਕਿਨ ਖੁਸ਼ਕਿਸਮਤੀ ਨਾਲ ਥੀਨ ਡੈਮ ਸਾਡੇ ਨਾਲ ਹੈ, ਉਸ ਲਈ 90 ਕਰੋੜ ਖਰਚ ਰੱਖਿਆ ਸੀ ਪਰ ਉਸ ਤੇ, 11-ਸੌ 12 ਸੌ ਕਰੋੜ ਰੁਪਏ ਖ਼ਰਚ ਕਰ ਚੁੱਕੇ ਹਾਂ ਇਹ ਪ੍ਰੋਜੈਕਟ ਛੇਤੀ ਤੋਂ ਛੇਤੀ ਮੁਕੰਮਲ ਹੋਣਾ ਚਾਹੀਦਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਥੇ ਗੁਰ ਨਾਨਕ ਥਰਮਲ ਪਲਾਂਟ ਦੇ ਤੀਜੇ ਫੇਜ਼ ਦਾ ਫਾਊਂਡੇਸ਼ਨ ਸਟੋਨ ਰੱਖਿਆ ਹੈ, ਪਹਿਲਾਂ ਇਸ

[ਸ੍ਰੀ ਖੁਸ਼ਹਾਲ ਬਹਿਲ]
ਦੀ 3290 ਮੈਗਾਵਾਟ ਦੀ ਪ੍ਰੋਡਕਸ਼ਨ ਸੀ ਹੁਣ ਵਧਾ ਕੇ 3536 ਮੈਗਾਵਾਟ ਕਰ ਲਈ ਹੈ ਅਤੇ ਹੁਣ ਇਸ ਸਾਲ ਵਧਾਕੇ 4500—4600 ਮੈਗਾਵਾਟ ਲੈ ਜਾਣੀ ਹੈ। ਇਸ ਨਾਲ ਕਾਫੀ ਤਰੱਕੀ ਹੋਏਗੀ ਅਤੇ ਇੰਡਸਟਰੀਲਾਇਜੇਸ਼ਨ ਵਧੇਰੇ ਹੋਏਗੀ।

ਖਾਸ ਕਰਕੇ ਮੈਂ ਇੱਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਸਾਡੇ ਕੋਲ ਥਰਮਲ ਹੈ ਉਹ ਇਸ ਵੇਲੇ ਕੋਲੇ ਤੇ ਡਿਪੈਂਡ ਕਰਦਾ ਹੈ, ਇਹ ਮੈਂ ਨਹੀਂ ਕਹਿੰਦਾ ਕਿ ਇਹ ਆਊਟ ਡੇਟਿਡ ਹੈ। ਲੇਕਿਨ ਸਪੀਕਰ ਸਾਹਿਬ, ਜਿਹੜੀ ਬਿਜਲੀ ਦੀ ਆਊਟ-ਪੁੱਟ ਕਾਸਟ ਹੈ, ਉਹ 1.30 ਰੁਪਏ ਤੋਂ 1.35 ਰੁਪਏ ਪਰ ਯੂਨਿਟ ਪੈਂਦੀ ਹੈ। 1.60 ਰੁਪਏ ਅਸੀਂ ਇੰਡਸਟਰੀਲਿਸਟ ਕੋਲੋਂ ਲੈਂਦੇ ਹਾਂ। ਪਰ ਕਿਸਾਨਾਂ ਨੂੰ ਅਸੀਂ ਰਿਆਇਤ ਦੇ ਕੇ 24 ਪੈਸੇ ਪਰ ਯੂਨਿਟ ਦਿੰਦੇ ਹਾਂ। ਇਸ ਲਈ ਜਿਹੜਾ ਸਾਡਾ ਆਪਣਾ ਪੰਜਾਬ ਸਟੇਟ ਇਲੈਕਟਰੀਸਿਟੀ ਬੋਰਡ ਹੈ, ਉਹ ਘਾਟੇ ਵਿੱਚ ਜਾਂਦਾ ਹੈ। ਮੈਨੂੰ ਪਤਾ ਹੈ ਕਈ ਐਸੇ ਮਈਅਰਜ਼ ਦਾ ਜਿਨ੍ਹਾਂ ਨਾਲ ਘਾਟੇ ਨੂੰ ਘਟਾਇਆ ਜਾ ਸਕਦਾ ਹੈ ਲੇਕਿਨ ਚਲੋ ਮੈਂ ਪਹਿਲੀ ਗਲ ਕਰਦਾ ਹਾਂ ਕਿ ਜਿਹੜਾ ਥਰਮਲ ਵਿੱਚ ਕੋਲਾ ਪੈਂਦਾ ਹੈ, ਉਹ ਚੰਗੀ ਕੁਆਲਿਟੀ ਦਾ ਨਹੀਂ ਹੁੰਦਾ। ਰਿਪੇਅਰਿੰਗ ਦਾ ਖਰਚਾ ਵੀ ਬਹੁਤ ਜ਼ਿਆਦਾ ਹੁੰਦਾ ਹੈ। ਸਾਡੇ ਕੋਲ ਜਿਹੜੇ ਹਾਈਡਰੋ ਹਨ, ਉਹ ਬਹੁਤ ਘੱਟ ਹਨ, ਉਨ੍ਹਾਂ ਤੋਂ ਵੱਧ ਤੋਂ ਵੱਧ ਡੇਢ ਸੌ ਮੈਗਾਵਾਟ ਬਿਜਲੀ ਅਸੀਂ ਲੈ ਸਕਦੇ ਹਾਂ। ਕੰਡੀ ਕੈਨਾਲ ਪ੍ਰੋਜੈਕਟ ਕਾਫੀ ਪਹਿਲਾਂ ਚੱਲਿਆ ਸੀ, ਪੈਸੇ ਦੀ ਐਲੋਕੇਸ਼ਨ ਹੋਈ ਹੈ, ਉਸ ਦੇ ਵਿੱਚ ਆਪਣੇ ਚੀਫ਼ ਮਨਿਸਟਰ ਸਾਹਿਬ ਨੇ ਐਸ਼ੋਅਰ ਕਰਵਾਇਆ ਹੈ ਕਿ ਇਸ ਨੂੰ ਮੁਕੰਮਲ ਕਰਨਾ ਹੈ। ਇਸ ਨੂੰ ਮੁਕੰਮਲ ਕਰਨ ਨਾਲ ਇਰੀਗੇਸ਼ਨ ਵਧੇਗੀ, ਬਿਜਲੀ ਵਧੇਗੀ। ਇਨ੍ਹਾਂ ਸਭ ਉਦਮਾਂ ਲਈ ਸਰਕਾਰ ਨੂੰ ਸ਼ਾਬਾਸ਼ ਦੇਣੀ ਚਾਹੀਦੀ ਹੈ।

ਸਪੀਕਰ ਸਾਹਿਬ, ਮੈਂ ਡਿਸਟ੍ਰੀਬਿਊਸ਼ਨ ਸਿਸਟਮ ਬਾਰੇ ਵੀ ਦੱਸਣਾ ਚਾਹੁੰਦਾ ਹਾਂ ਕਿ ਡਿਸਟ੍ਰੀ-ਬਿਊਸ਼ਨ ਲਾਈਨ ਲਾੱਸ ਨੂੰ ਖਤਮ ਕਰਨ ਲਈ ਜਿਹੜੇ ਪੈਸੇ ਦਿੱਤੇ ਹਨ, ਇਸ ਨਾਲ ਡਿਸਟ੍ਰੀਬਿਊਸ਼ਨ ਲਾਈਨ ਲਾੱਸ ਘੱਟ ਹੋਵੇਗਾ ਅਤੇ ਜਿਹੜੀ ਬਿਜਲੀ ਦੀ ਟ੍ਰਿਪਿੰਗ ਹੁੰਦੀ ਹੈ, ਉਹ ਵੀ ਘੱਟ ਹੋਵੇਗੀ। ਬਾਕੀ ਇੱਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਪਿੱਛੇ ਮੀਟਿੰਗ ਵਿੱਚ ਅਨਾਊਂਸਮੈਂਟ ਕੀਤੀ ਗਈ ਸੀ ਕਿ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਅਟਾਮਿਕ ਪਲਾਂਟ ਸਾਨੂੰ ਮਿਲ ਜਾਵੇ ਜਿਹੜਾ 1 ਹਜ਼ਾਰ ਮੈਗਾਵਾਟ ਦਾ ਹੋਵੇ, ਉਸ ਦੇ ਲਈ ਪੂਰੀ ਕੋਸ਼ਿਸ਼ ਹੋ ਰਹੀ ਹੈ ਕਿ ਸੈਂਟਰ ਸਾਨੂੰ ਇਹ ਦੇ ਦੇਵੇ ਔਰ ਨੂੰ ਪਤਾ ਹੈ ਕਿ ਸਰਕਾਰ ਨੇ ਜੋ ਮੰਗਿਆ ਹੈ ਉਹ ਸੈਂਟਰ ਜ਼ਰੂਰ ਦੇਵੇਗੀ। ਇਸ ਦੇ ਨਾਲ ਵੀ, ਸਪੀਕਰ ਸਾਹਿਬ, ਬਿਜਲੀ ਦੀ ਪ੍ਰੋਡਕਸ਼ਨ ਵੱਧੇਗੀ ਔਰ ਪਿੰਡਾਂ ਵਿੱਚ ਅਸੀਂ ਬਿਜਲੀ 24 ਘੰਟੇ ਦੇ ਸਕਾਂਗੇ ਔਰ ਹੋਰ ਵੀ ਬਹੁਤ ਸਾਰੇ ਕੰਮ ਅਸੀਂ ਬਿਜਲੀ ਨਾਲ ਕਰ ਸਕਾਂਗੇ। ਮੈਨੂੰ ਖੁਸ਼ੀ ਹੈ ਸਪੀਕਰ ਸਾਹਿਬ, ਕਿ ਪੰਜਾਬ ਵਿੱਚ ਇਕ ਐਨਰਜੀ ਡਿਵੈਲਪਮੈਂਟ ਬੋਰਡ ਬਣਿਆ ਹੈ। ਐਨਰਜੀ ਡਿਵੈਲਪਮੈਂਟ ਬੋਰਡ ਮੁਤਾਬਿਕ ਸੂਰਜ ਦੀ ਸ਼ਕਤੀ ਨਾਲ, ਸੋਲਰ ਐਨਰਜੀ ਜਿਹੜੀ ਹੈ ਉਸ ਦੇ ਨਾਲ ਵੀ ਸਾਨੂੰ ਕਾਫੀ ਐਨਰਜੀ ਮਿਲ ਸਕਦੀ ਹੈ ਔਰ ਉਹ ਐਨਰਜੀ ਸਬਸੈਂਟੈਂਸ਼ੀਅਲ ਤੌਰ ਤੇ ਇਸਤੇਮਾਲ

ਹੋਵੇਗੀ। ਇਸੇ ਤਰ੍ਹਾਂ ਹਵਾਵਾਂ ਵਿਚੋਂ, ਤੇਜ਼ ਆਂਧੀਆਂ ਵਿਚੋਂ ਤਾਕਤ ਸਟੋਰ ਕਰਕੇ ਐਨਰਜੀ ਮਿਲ ਸਕਦੀ ਹੈ। ਇਹ ਜਿਹੜਾ ਐਨਰਜੀ ਦਾ ਸੋਰਸ ਹੈ। ਇਹ ਪ੍ਰਮਾਨੈਂਟ ਹੈ ਔਰ ਇਸ ਤੇ ਖਰਚਾ ਵੀ ਕੋਈ ਖਾਸ ਨਹੀਂ ਹੈ। ਮੇਰਾ ਖ਼ਿਆਲ ਹੈ ਕਿ 365 ਦਿਨਾਂ ਵਿੱਚੋਂ ਸਿਰਫ਼ 65 ਦਿਨ ਹੀ ਸੂਰਜ ਲੁਕਦਾ ਹੋਵੇਗਾ ਬਾਕੀ ਦੇ 300 ਦਿਨ ਸੂਰਜ ਚਮਕਦਾ ਹੈ ਔਰ ਇਸ ਦੀ ਐਨਰਜੀ ਨਾਲ ਕਾਫੀ ਡਿਵੈਲਪਮੈਂਟ ਦੇ ਕੰਮ ਹੋਣਗੇ ਅਤੇ ਹੋਰ ਵੀ ਗੱਲਾਂ ਵਿਚ ਕਾਫ਼ੀ ਫਰਕ ਪਵੇਗਾ ਔਰ ਅਸੀਂ ਕਿਥੇ ਦੇ ਕਿਥੇ ਜਾ ਪਹੁੰਚਾਂਗੇ।

ਸਪੀਕਰ ਸਾਹਿਬ, ਮੈਂ ਇਸ ਬਜਟ ਨੂੰ ਇਕ ਹੋਰ ਨਜ਼ਰੀਏ ਤੋਂ ਵੀ ਲੈਣਾ ਚਾਹੁੰਦਾ ਹਾਂ। ਗੱਲ ਇਹ ਹੈ ਕਿ ਪਿੱਛਲੇ ਸਾਲਾਂ ਵਿੱਚ ਅਸੀਂ ਦੇਖਿਆ ਹੈ ਕਿ ਡੈਫਿਸਿਟ ਬਜਟ ਇਕ ਪੈਟਰਨ ਜਿਹਾ ਬਣ ਗਿਆ ਹੈ ਔਰ ਕੋਈ ਕੋਸ਼ਿਸ਼ ਨਹੀਂ ਹੋਈ ਕਿ ਡੈਫਿਸਿਟ ਬਜਟ ਨੂੰ ਸਰਪਲੱਸ ਵਿੱਚ ਲਿਆਂਦਾ ਜਾਵੇ। ਮਗਰਲੇ 10 ਸਾਲਾਂ ਵਿੱਚ ਤਾਂ ਹਾਲਤ ਹੋਰ ਵੀ ਮਾੜੀ ਰਹੀ ਹੈ ਕਿ ਰੈਵੇਨਿਊ ਵਿੱਚ ਡੈਫਿਸਿਟ ਰਿਹਾ ਹੈ। ਇਹ ਪਹਿਲੀ ਅਟੈਂਮਪ ਕੀਤੀ ਗਈ ਹੈ। 1991-92 ਵਿੱਚ 480 ਕਰੋੜ ਰੁਪਏ ਦਾ ਘਾਟਾ ਸੀ ਔਰ 1994-95 ਵਿੱਚ ਹਾਲਾਂ ਕਿ ਡੀਵੈਲਪਮੈਂਟ ਦੇ ਕੰਮਾਂ ਲਈ ਪੈਸਾ ਵੀ ਜ਼ਿਆਦਾ ਰਖਿਆ ਹੈ ਸਿਰਫ਼ 460 ਕਰੋੜ ਰੁਪਏ ਦਾ ਡੈਫਿਸਿਟ ਹੈ ਇਸ ਨਾਲ ਮੈਂ ਸਮਝਦਾ ਹਾਂ ਕਿ ਫਿਸਕਲ ਡਿਸਿਪਲਿਨ ਪੂਰਾ ਰਿਹਾ ਤਾਂ ਉਹ ਦਿਨ ਦੂਰ ਨਹੀਂ ਜਦੋਂ ਪੰਜਾਬ ਹਿੰਦੁਸਤਾਨ ਵਿੱਚ ਪਹਿਲਾ ਸੂਬਾ ਹੋਵੇਗਾ ਜਿਹੜਾ ਸਰਪਲੱਸ ਬਜਟ ਜ਼ਰੂਰ ਦੇਵੇਗਾ। ਸਪੀਕਰ ਸਾਹਿਬ, ਮਗਰਲੇ ਅਠਾਂ ਸਾਲਾਂ ਵਿੱਚ ਕੋਈ ਕੋਸ਼ਿਸ਼ ਨਹੀਂ ਹੋਈ ਕਿ ਆਪਣੇ ਰਿਸੋਰਸਿਜ਼ ਮੋਬੇਲਾਈਜ਼ ਕੀਤੇ ਜਾਣ। ਪੰਜਾਬ ਵਿੱਚ ਇਹ ਪਹਿਲੀ ਵਾਰ ਕੋਸ਼ਿਸ਼ ਹੋਈ ਹੈ ਕਿ ਸਾਲ 1993-94 ਵਿੱਚ 37 ਕਰੋੜ ਰੁਪਏ ਦੇ ਰਿਸੋਰਸਿਜ਼ ਮੋਬੇਲਾਈਜ਼ ਕਰਕੇ ਡੈਫਿਸਿਟ ਘਟਾਇਆ ਹੈ ਔਰ ਸਾਲ 1994-95 ਵਿੱਚ 310 ਕਰੋੜ ਰੁਪਏ ਦੇ ਰਿਸੋਰਸਿਜ਼ ਮੋਬੇਲਾਈਜ਼ ਕਰਨੇ ਹਨ ਹਾਲਾਂ ਕਿ ਫਾਈਨਾਂਸ਼ੀਅਲ ਔਖਿਆਈਆਂ ਰਹੀਆਂ ਔਰ ਪੰਜਾਬ ਵਿੱਚ ਜੋ ਹਾਲਾਤ ਰਹੇ ਉਨ੍ਹਾਂ ਹਾਲਾਤ ਵਿਚੋਂ ਉਠ ਕੇ ਇਹ ਕੀਤਾ ਗਿਆ ਹੈ ਜਿਹੜਾ ਕਿ ਕੋਈ ਨਹੀਂ ਕਰ ਸਕਦਾ। ਸਪੀਕਰ ਸਾਹਿਬ, ਟੈਕਸ ਕੁਲੈਕਸ਼ਨਜ਼ ਅਮਾਊਂਟ ਦੀਆਂ ਅਗਰ ਫਿਗਰਜ਼ ਦੇਖੀਆਂ ਜਾਣ ਤਾਂ ਬਾਈਐਂਸੀ ਹੈ। ਹਾਲਾਂ ਕਿ ਟੈਕਸ ਉਹੀ ਹਨ ਲੇਕਿਨ ਕੁਲੈਕਸ਼ਨ ਜਿਹੜਾ ਹੈ ਉਹ ਵੱਧੀ ਹੈ ਔਰ ਹਰ ਸਾਲ ਵੱਧ ਰਹੀ ਹੈ। ਇਸ ਦਾ ਮਤਲਬ ਇਹ ਹੈ ਕਿ ਜਿਹੜੀਆਂ ਕੁਲੈਕਟਿੰਗ ਏਜੰਸੀਜ਼ ਹਨ ਉਹ ਐਡਮਨਿਸਟਰੇਸ਼ਨ ਨੇ ਸਟਰੀਮ ਲਾਈਨ ਕੀਤੀਆਂ ਹਨ ਜੋ ਕਿ ਪਹਿਲਾਂ ਡੀਮਾਰੇਲਾਈਜ਼ ਹੋਈਆਂ ਹੋਈਆਂ ਸਨ, ਉਹ ਹੁਣ ਉਠ ਕੇ ਕੁਲੈਕਸ਼ਨਜ਼ ਕਰ ਰਹੀਆਂ ਹਨ। ਇਹ ਵੀ ਨਹੀਂ ਕਿ ਟੈਕਸ ਕੁਲੈਕਸ਼ਨ ਤੇ ਕੋਈ ਖ਼ਰਚਾ ਵਧਿਆ ਹੈ। 1991-92 ਵਿੱਚ 2.4 ਪ੍ਰਤੀਸ਼ਤ ਖਰਚਾ ਸੀ ਪਰ ਹੁਣ ਟੈਕਸ ਕੁਲੈਕਸ਼ਨਜ਼ ਦੇ ਵੱਧ ਜਾਣ ਦੇ ਬਾਵਜੂਦ ਵੀ ਇਹ ਖ਼ਰਚਾ 2 ਪ੍ਰਤੀਸ਼ਤ ਤੋਂ ਵੀ ਘੱਟਿਆ ਹੈ। ਨਤੀਜਾ ਇਹ ਹੈ ਕਿ ਟੈਕਸ ਕੁਲੈਕਸ਼ਨ ਦਾ ਪਹਿਲਾਂ ਵਧਿਆ ਖ਼ਰਚਾ ਜੋ ਹੈ ਉਹ ਵੀ ਮਿਨੀਮਮ ਕਰ ਰਹੇ ਹਾਂ। ਇਸ ਦਾ ਮਤਲਬ ਹੈ ਕਿ ਜੋ ਟੈਕਸ ਕੁਲੈਕਸ਼ਨ ਤੇ ਖਰਚਾ ਹੋ ਰਿਹਾ ਹੈ ਉਹ ਮਿਨੀਮਮ ਹੋ ਰਿਹਾ ਹੈ। ਜਿਹੜਾ ਨਾਨ ਪਲਾਨ ਐਕਸਪੈਂਡੀਚਰ ਹੈ ਉਹ 10—20

[ਸ਼੍ਰੀ ਖੁਸ਼ਹਾਲ ਬਹਿਲ]

ਪ੍ਰਤੀਸ਼ਤ ਐਕਸਟਰਾ ਚਲਦਾ ਸੀ। ਪਿੱਛਲੇ ਸਾਲ ਕਾਫੀ ਮੀਟਿੰਗਾਂ ਹੋਈਆਂ ਔਰ ਕੋਸ਼ਿਸ਼ ਵੀ ਕਰਦੇ ਰਹੇ ਕਿ ਇਹ ਘਟਾਇਆ ਜਾਵੇ, ਉਦੋਂ ਇਹ 8 ਪ੍ਰਤੀਸ਼ਤ ਹੁੰਦਾ ਸੀ। ਸਪੀਕਰ ਸਾਹਿਬ, ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਇਹ ਵੀ 8 ਪ੍ਰਤੀਸ਼ਤ ਤੋਂ ਘਟਾ ਕੇ 4 ਪ੍ਰਤੀਸ਼ਤ ਤੋਂ ਵੀ ਘੱਟ ਨਾਨ-ਪਲੈਨ ਐਕਸਪੈਂਡੀਚਰ ਕੀਤਾ ਹੈ। ਜਿਹੜਾ ਨਾਨ-ਪਲਾਨ ਐਕਸਪੈਂਡੀਚਰ ਤਨਖਾਹ ਵਗੈਰਾ ਦਾ ਹੈ ਉਸ ਵਿਚ ਵੀ ਅਸੀਂ ਅਕਾਨਮੀ ਕਰਕੇ ਇਹ ਜਿਹੜਾ ਸਟੈਪ ਲਿਆ ਹੈ ਇਹ ਬਹੁਤ ਸ਼ਲਾਘਾਯੋਗ ਸਟੈਪ ਹੈ।

ਸਪੀਕਰ ਸਾਹਿਬ, ਇਸ ਬਜਟ ਵਿਚ ਵੀ ਮੈਂ ਕੁਝ ਫਿਗਰਜ਼ ਵੇਖੇ ਹਨ ਔਰ ਪਿਛਲੇ ਸਾਲਾਂ ਦੇ ਵੀ ਵੇਖੇ ਹਨ। 1991-92 ਦਾ ਸੋਸ਼ਲ ਇਕਨਾਮਿਕ ਸਰਵੇ ਜਿਸ ਵਿਚ ਕਈ ਸਕੀਮਾਂ ਆ ਜਾਂਦੀਆਂ ਹਨ ਉਸ ਵਿਚ ਵੀ ਇਸ ਸਰਕਾਰ ਨੇ ਇਕ ਦਮ ਰਾਈਜ਼ ਕੀਤਾ ਹੈ। ਵੇਖਣ ਵਿਚ ਇਹ ਆਇਆ ਹੈ ਕਿ ਕਈ ਵਾਰ ਤਾਂ ਕਈ ਫਾਲਤੂ ਸਕੀਮਾਂ ਬਣਾ ਦਿੱਤੀਆਂ ਜਾਂਦੀਆਂ ਹਨ ਜਿਸ ਦਾ ਕੋਈ ਫਾਇਦਾ ਨਹੀਂ ਹੋ ਰਿਹਾ ਹੁੰਦਾ। ਮੈਨੂੰ ਕਹਿਣਾ ਨਹੀਂ ਚਾਹੀਦਾ ਹੈ ਪਰ ਵੇਖਣ ਵਿਚ ਇਹ ਆਇਆ ਹੈ ਕਿ ਗਵਰਨਰੀ ਰਾਜ ਦੇ ਵੇਲੇ ਕਈ ਸਕੀਮਾਂ ਐਸੀਆਂ ਬਣਾਈਆਂ ਗਈਆਂ ਜਿਸ ਨਾਲ ਕੋਈ ਡਿਵੈਲਪ-ਮੈਂਟ ਤੇ ਅਸਰ ਨਹੀਂ ਪਿਆ ਬਲਕਿ ਪੈਸਾ ਫਜ਼ੂਲ ਜਾ ਰਿਹਾ ਸੀ। ਹੁਣ ਸਾਡੀ ਸਰਕਾਰ ਨੇ ਬਹੁਤ ਸਾਰੀਆਂ ਸਕੀਮਾਂ ਨੂੰ ਪਰੂਨ ਕਰਕੇ ਉਨ੍ਹਾਂ ਨੂੰ ਨਾਰਮਲ ਲਿਆਂਦਾ ਹੈ। ਮੈਂ ਸਮਝਦਾ ਹਾਂ ਕਿ ਇਸ ਸਰਕਾਰ ਨੇ ਆਪਣੀ ਪਲਾਨ ਨੂੰ ਸਕੀਮਾਂ ਦੀ ਪਰੂਨਿੰਗ ਕਰਕੇ ਕੰਟਰੋਲ ਕੀਤਾ ਹੈ।

ਮੈਂ ਜ਼ਿਆਦਾ ਨਹੀਂ ਕਹਾਂਗਾ, ਸਿਰਫ਼ ਐਨੂਅਲ ਪਲਾਨ ਦੇ ਬਾਰੇ ਅਰਜ਼ ਕਰਨੀ ਹੈ। ਇਹ ਮੈਂ ਫਿਗਰਜ਼ ਵੇਖੇ ਹਨ ਉਹ ਦਸਾਂਗਾ। 1985-86 ਵਿਚ ਇਹ 950 ਕਰੋੜ ਦੀ ਸੀ, ਫਿਰ 1986-87 ਵਿਚ 1000 ਕਰੋੜ ਹੋ ਗਈ ਫਿਰ 1988-89 ਵਿਚ ਘੱਟ ਕੇ 700 ਕਰੋੜ ਦੀ ਹੋ ਗਈ ਫਿਰ ਅਗਲੇ ਸਾਲ 854 ਕਰੋੜ ਦੀ ਹੋਈ ਅਤੇ ਫਿਰ 1992-93 ਵਿਚ 905 ਕਰੋੜ ਦੀ ਹੋ ਗਈ ਸੀ ਅਤੇ ਪਿਛਲੇ ਸਾਲ ਇਹ ਪਲਾਨ 1205 ਕਰੋੜ ਦੀ ਰਖੀ ਗਈ ਸੀ ਅਤੇ ਇਸ ਸਾਲ 1994-95 ਵਿਚ ਇਹ 1450 ਕਰੋੜ ਦੀ ਰਖੀ ਗਈ ਹੈ। ਮੈਂ ਸਮਝਦਾ ਹਾਂ ਕਿ ਇਹ ਪਲਾਨ ਵਿਚ ਜਿਹੜੀ ਐਲੋਕੇਸ਼ਨ ਕੀਤੀ ਗਈ ਹੈ ਉਹ ਵੀ ਠੀਕ ਢੰਗ ਨਾਲ ਨਹੀਂ ਕੀਤੀ ਗਈ। ਤੁਸੀਂ ਹੈਰਾਨ ਹੋਵੋਗੇ ਕਿ ਜਦੋਂ ਚੌਧਰੀ ਚਰਨ ਸਿੰਘ ਔਰ ਚੌਧਰੀ ਦੇਵੀ ਲਾਲ ਕਿਸਾਨਾਂ ਦੇ ਲੀਡਰ ਬਣੇ ਹੋਏ ਸਨ ਤਾਂ ਉਸ ਵੇਲੇ ਪਲਾਨ 842 ਕਰੋੜ ਦੀ ਸੀ ਔਰ ਉਨ੍ਹਾਂ ਨੇ ਕਿਹਾ ਸੀ ਕਿ ਟੋਟਲ ਪਲਾਨ ਦਾ 58 ਪ੍ਰਤੀਸ਼ਤ ਜਾਂ 60 ਪ੍ਰਤੀਸ਼ਤ ਹਿੱਸਾ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਹੋਣਾ ਚਾਹੀਦਾ ਹੈ। ਸਿੱਧੇ ਰੂਪ ਵਿਚ ਇਹ ਕਿਹਾ ਜਾਂਦਾ ਸੀ ਕਿ 70 ਪ੍ਰਤੀਸ਼ਤ ਅਬਾਦੀ ਪਿੰਡਾਂ ਵਿਚ ਵਸਦੀ ਹੈ ਔਰ 50 ਪ੍ਰਤੀਸ਼ਤ ਆਮਦਨੀ ਪਿੰਡਾਂ ਤੋਂ ਹੋ ਜਾਂਦੀ ਹੈ ਇਸ ਲਈ ਜਿਹੜਾ 20 ਪ੍ਰਤੀਸ਼ਤ ਦਾ ਗੈਪ ਹੈ ਉਸ ਲਈ ਜੇ ਬਜਟ ਦਾ 58 ਜਾਂ 60 ਪ੍ਰਤੀਸ਼ਤ ਰੱਖ ਦਿੱਤਾ ਜਾਵੇ ਤਾਂ ਪਿੰਡਾਂ ਦੀ ਡਿਵੈਲਪਮੈਂਟ ਪੂਰੀ ਹੋ ਸਕਦੀ ਹੈ। ਪਰ ਹੁਣ ਤੁਸੀਂ ਹੈਰਾਨ ਹੋਵੋਗੇ ਕਿ ਹੁਣ ਜਿਹੜਾ ਇਸ ਸਰਕਾਰ ਨੇ ਟੀਚਾ ਦਿੱਤਾ ਹੈ

ਇਹ ਉਸ ਟੀਚੇ ਨੂੰ ਵੀ ਪਾਰ ਕਰ ਗਏ ਹਨ। ਇਸ ਸਰਕਾਰ ਨੇ ਸੋਚਿਆ ਹੈ ਕਿ ਜ਼ਿਆਦਾ ਅਬਾਦੀ ਪਿੰਡਾਂ ਵਿਚ ਰਹਿੰਦੀ ਹੈ ਔਰ ਪਿੰਡਾਂ ਦੀ ਉਨਤੀ ਹਰ ਖੇਤਰ ਵਿਚ ਕਰਨੀ ਹੈ। ਖਾਸ ਕਰਕੇ ਇਕ ਗਲ ਇਥੇ ਹੋਰ ਕਹੀ ਗਈ ਹੈ ਕਿ ਪਲਾਨ ਐਲੋਕੇਸ਼ਨ ਵੀ ਪੂਰੀ ਖਰਚ ਨਹੀਂ ਹੁੰਦੀ ਹਰ ਸਾਲ ਇਹ ਪਰਸੈਂਟੇਜ਼ ਘਟਦੀ ਰਹੀ ਹੈ। ਪਿਛੇ ਇਹ 95—97 ਪ੍ਰਤੀਸ਼ਤ ਯੂਟੇਲਾਈਜ਼ ਹੋ ਰਿਹਾ ਸੀ ਪਰ ਹੁਣ ਇਹ ਸਰਕਾਰ ਇਸ ਤੋਂ ਵੀ ਵਧੇਰੇ ਯੂਟੇਲਾਈਜੇਸ਼ਨ ਕਰ ਰਹੀ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਸਾਡੀ ਸਰਕਾਰ ਪਿੰਡਾਂ ਦੇ ਲੈਵਲ ਤੇ ਹਰ ਪੱਧਰ ਤੇ ਤਰੱਕੀ ਕਰ ਰਹੀ ਹੈ ਔਰ ਅਕਾਨਮੀ ਵਾਇਬਰੇਂਟ ਕਰਕੇ ਪੈਸੇ ਦੀ ਯੂਟੇਲਾਈਜੇਸ਼ਨ ਠੀਕ ਢੰਗ ਨਾਲ ਕਰ ਰਹੀ ਹੈ।

ਇਕ ਗਲ ਮੈਂ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਹੜੀ ਸਾਡੀ ਸੋਸ਼ਲ ਸਰਵਿਸ ਹੈ, ਹੈ, ਐਜੂਕੇਸ਼ਨ ਹੈ, ਹੈਲਥ ਹੈ। ਸਕੂਲਾਂ ਦੀ ਅਪਗਰੇਡੇਸ਼ਨ ਕੁਝ ਕੀਤੀ ਹੈ ਔਰ ਕੁਝ ਅਗਲੇ ਸਾਲ ਕਰਨੀ ਹੈ। ਸਾਡੀ ਸਰਕਾਰ ਨੇ ਵੀ ਪ੍ਰਾਇਮਰੀ ਐਜੂਕੇਸ਼ਨ ਵਲ ਪੂਰਾ ਧਿਆਨ ਦਿੱਤਾ ਹੈ। ਜਿਹੜਾ ਬੱਚਿਆਂ ਦਾ ਦਾਖਲਾ ਹੈ ਇਹ 25 ਪ੍ਰਤੀਸ਼ਤ ਹਰ ਸਾਲ ਘੱਟ ਜਾਂਦਾ ਹੈ। ਇਸ ਦੇ ਨਾਲ ਇਲੀਟਰੇਸੀ ਵਿਚ ਵਾਧਾ ਹੁੰਦਾ ਹੈ। ਸਰਕਾਰ ਨੇ ਇਸ ਤਰਫ ਧਿਆਨ ਦਿੱਤਾ ਹੈ। ਸਰਕਾਰ ਨੇ ਇਨਫਰਾਸਟਰਕਚਰਜ਼ ਨੂੰ ਮਜ਼ਬੂਤ ਕੀਤਾ ਹੈ। ਕਾਫੀ ਪੈਸਾ ਦਿੱਤਾ ਹੈ। ਬਿਲਡਿੰਗਜ਼ ਬਣਾ ਕੇ ਦੇ ਰਹੇ ਹਨ ਅਤੇ ਸਟਾਫ ਕਾਫੀ ਪ੍ਰੋਵਾਈਡ ਕਰ ਰਹੇ ਹਨ। ਉਨ੍ਹਾਂ ਨੂੰ ਬਕਾਇਦਾ ਟਰੇਨਿੰਗ ਦਿੱਤੀ ਜਾ ਰਹੀ ਹੈ ਤਾਂਕਿ ਇਲੀਟਰੇਸੀ ਘੱਟ ਤੋਂ ਘੱਟ ਹੋਵੇ। ਬੱਚਿਆਂ ਦੀ ਪੜ੍ਹਾਈ ਵੱਲ ਖਾਸ ਧਿਆਨ ਦੇਣ ਦੀ ਲੋੜ ਹੈ, ਖਾਸ ਕਰਕੇ ਸਾਨੂੰ ਵੋਕੇਸ਼ਨਲ ਕੋਰਸਿਸ ਜਿਹੜੇ ਹਨ ਇਨ੍ਹਾਂ ਵੱਲ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ ਤਾਂ ਕਿ ਬੱਚਿਆਂ ਨੂੰ ਇਸ ਦੇ ਵਿਚ ਟਰੇਨਿੰਗ ਮਿਲ ਸਕੇ ਅਤੇ ਬੱਚਾ ਜਦੋਂ ਟਰੇਨਿੰਗ ਕਰਕੇ ਬਾਹਰ ਨਿਕਲੇ ਤਾਂ ਉਸ ਨੂੰ ਪਤਾ ਹੋਵੇ ਕਿ ਮੇਰਾ ਕਿਸ ਤਰਫ ਰੁਝਾਨ ਹੈ। ਉਹ ਟਰੇਨਿੰਗ ਲੈ ਕੇ ਅਗਲੇ ਇੰਸਟੀਚਿਊਟ ਦੇ ਵਿਚ ਦਾਖਲਾ ਲੈ ਸਕੇ। ਵਧੀਆ ਕਿਸਮ ਦੀ ਟੈਕਨੀਕਲ ਟਰੇਨਿੰਗ ਪ੍ਰਾਪਤ ਕਰ ਸਕੇ ਅਤੇ ਆਪਣੀ ਐਜੂਕੇਸ਼ਨ ਦੇ ਵਿਚ ਕੁਆਲਿਟੀ ਲਿਆ ਸਕੇ। ਵਧੀਆ ਟਰੇਨਿੰਗ ਲੈ ਕੇ ਉਹ ਪੰਜਾਬ ਦੇ ਲੋਕਾਂ ਦਾ ਫਾਇਦਾ ਕਰ ਸਕੇ ਅਤੇ ਸਟੇਟ ਨੂੰ ਖੁਸ਼ਹਾਲੀ ਵੱਲ ਲਿਜਾ ਸਕੇ। ਖਾਸ ਕਰਕੇ ਟੈਕਨੀਕਲ ਐਜੂਕੇਸ਼ਨ ਦੇ ਵਿਚ ਅਸੀਂ ਕਾਫੀ ਸੁਧਾਰ ਕੀਤਾ ਹੈ ਇਸ ਦੇ ਨਾਲ ਸਟੇਟ ਦੇ ਵਿਚ ਅਨਇੰਪਲਾਇਮੈਂਟ ਦੂਰ ਹੋਵੇਗੀ ਜਿਹੜੀ ਇੰਡਸਟਰੀ ਪੰਜਾਬ ਵਿਚ ਚਾਹੀਦੀ ਹੈ ਉਸ ਦੇ ਵਿਚ ਸੁਧਾਰ ਆਵੇਗਾ ਔਰ ਉਨ੍ਹਾਂ ਵਿਚ ਟਰੇਂਡ ਬੰਦੇ ਕੰਮ ਕਰਨਗੇ। ਸਰਕਾਰ ਨੇ ਗੁਰਦਾਸਪੁਰ ਵਿਚ ਇਕ ਇੰਜੀਨੀਅਰਿੰਗ ਕਾਲਜ ਦਾ ਨੀਂਹ ਪੱਥਰ ਰੱਖਿਆ ਹੈ। ਬੜੀ ਖੁਸ਼ੀ ਦੀ ਗੱਲ ਹੈ। ਗੁਰਦਾਸਪੁਰ ਵਾਲੇ ਇਸ ਦਾ ਸੁਪਨਾ ਵੀ ਨਹੀਂ ਲੈ ਸਕਦੇ ਸੀ। ਇਸ ਕਾਲਜ ਵਿਚ ਕੇਵਲ ਬੱਚੇ ਮਕੈਨੀਕਲ ਜਾਂ ਸਿਵਿਲ ਦੇ ਕੋਰਸਿਜ਼ ਹੀ ਨਹੀ ਕਰਨਗੇ ਬਲਕਿ ਉਥੇ ਹੋਰ ਨਵੇਂ ਨਵੇਂ ਕੋਰਸਿਜ਼ ਨਵੀਂ ਟੈਕਨੋਲੋਜੀ ਦੇ ਮੁਤਾਬਿਕ ਚਲਾਏ ਜਾਣਗੇ। ਇਸ ਦੇ ਨਾਲ ਜਿਹੜਾ ਗੈਪ ਹੈ ਉਹ ਦੂਰ ਹੋਵੇਗਾ। ਅਸੀਂ ਆਪਣੇ ਗੈਪ ਨੂੰ ਕੱਵਰ ਕਰ ਸਕਾਂਗੇ। ਇਸੇ ਤਰ੍ਹਾਂ ਸਰਕਾਰ ਨੇ ਫਿਰੋਜ਼ਪੁਰ ਵਿਚ ਇਕ ਹੋਰ ਇੰਜੀਨੀਅਰਿੰਗ ਕਾਲਜ ਸੈਂਕਸ਼ਨ ਕੀਤਾ ਹੈ

[ਸ਼੍ਰੀ ਖੁਸ਼ਹਾਲ ਬਹਿਲ]

ਜਿਸ ਦਾ ਨੀਂਹ ਪੱਥਰ ਰਖਿਆ ਗਿਆ ਹੈ। ਉਮੀਦ ਹੈ ਕਿ ਇਹ ਕਾਲਜ ਅਗਲੇ ਸਾਲ ਤੱਕ ਸ਼ੁਰੂ ਹੋ ਜਾਣਗੇ। ਇਸ ਬਾਰੇ ਐਸ਼ੋਰੈਂਸ ਸਾਡੇ ਮਨਿਸਟਰ ਸਾਹਿਬ ਦੇ ਆਏ ਹਨ। ਇਸ ਦੇ ਨਾਲ ਹੀ ਲੌਂਗੋਵਾਲ ਇੰਸਟੀਚਿਊਟ ਨੂੰ ਵੀ ਅਪਗਰੇਡ ਕੀਤਾ ਜਾ ਰਿਹਾ ਹੈ। 4 ਹੋਰ ਪੋਲੀਟੈਕਨੀਕ ਖੋਲ੍ਹੇ ਜਾ ਰਹੇ ਹਨ ਅਤੇ 6 ਨਵੇਂ ਆਈ.ਟੀ.ਆਈਜ਼ ਵੀ ਖੋਲ੍ਹੇ ਜਾ ਰਹੇ ਹਨ। ਇਸ ਤਰ੍ਹਾਂ ਟਰੇਨਿੰਗ ਸਿਸਟਮ ਨੂੰ ਸੁਧਾਰ ਵੱਲ ਲਿਜਾ ਰਹੇ ਹਾਂ। ਸਪੀਕਰ ਸਾਹਿਬ, ਇਹ ਠੀਕ ਹੈ ਕਿ ਸਾਡੀ ਕੈਪੀਟਲ ਇਨਕਮ ਵੱਧੀ ਹੈ। ਇਸ ਦੇ ਨਾਲ ਸਾਨੂੰ ਇਲੀਟਰੇਸੀ ਨੂੰ ਹੋਰ ਘਟਾਉਣ ਦੇ ਯਤਨ ਕਰਨੇ ਚਾਹੀਦੇ ਹਨ। ਹੁਸ਼ਿਆਰਪੁਰ ਵਿਚ 100 ਪ੍ਰਤੀਸ਼ਤ ਲਿਟਰੇਸੀ ਕਰਨ ਦਾ ਫੈਸਲਾ ਕੀਤਾ ਗਿਆ ਹੈ। ਇਸੇ ਤਰ੍ਹਾਂ ਕੇਰਲਾ ਵਿਚ ਵੀ ਇਕ ਰੁਕਲਮਾ ਜ਼ਿਲ੍ਹਾ ਹੈ ਜਿਥੇ 100 ਪ੍ਰਤੀਸ਼ਤ ਲਿਟਰੇਸੀ ਹੈ। ਲਿਟਰੇਸੀ ਦਾ ਮਤਲਬ ਇਹ ਨਹੀਂ ਹੈ ਕਿ ਮੈਗਜ਼ੀਨ ਪੜ੍ਹ ਲੈਣ ਅਤੇ ਲਿੱਖ ਲੈਣ, ਇਸ ਦੇ ਨਾਲ ਉਨ੍ਹਾਂ ਨੇ ਇਕ ਹੋਰ ਸੈਕਸ਼ਨ ਖੋਲ੍ਹਿਆ ਹੈ ਜਿਹੜਾ ਆਡੀਓ ਵਿਜ਼ੂਅਲ ਤਰੀਕੇ ਰਾਹੀਂ ਲੋਕਾਂ ਨੂੰ ਖੇਤੀਬਾੜੀ ਬਾਰੇ ਅਤੇ ਸਿਹਤ ਬਾਰੇ ਜਾਣਕਾਰੀ ਦਿੰਦਾ ਹੈ। ਇਸ ਤਰੀਕੇ ਨਾਲ ਉਹ ਕੇਰਲਾ ਵਾਲੇ ਇਲੀਟਰੇਸੀ ਨੂੰ ਦੂਰ ਕਰ ਰਹੇ ਹਨ ਅਤੇ ਉਨ੍ਹਾਂ ਨੇ ਵਾਲੰਟਰੀ ਆਰਗੇਨਾਈਜੇਸ਼ਨ ਦੇ ਰਾਹੀਂ ਇਹ ਪ੍ਰੋਗਰਾਮ ਚਲਾਏ ਹਨ। ਇਸ ਤਰ੍ਹਾਂ ਦੀ ਸੋਚ ਵੱਲ ਸਾਡੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਪਿਛੇ 2-3 ਸਾਲ ਹੋਏ ਗਵਰਨਰੀ ਰਾਜ ਵਕਤ ਇਹ ਗੱਲ ਹੋਈ ਸੀ ਅਤੇ ਇਸ ਨੂੰ ਇਫੈਕਟਿਵਲੀ ਸੋਚ ਲਿਆ ਗਿਆ ਸੀ। ਹੁਣ ਉਸ ਸੋਚ ਵੱਲ ਧਿਆਨ ਦੇਣ ਦੀ ਲੋੜ ਹੈ। ਹੁਣ ਸਰਕਾਰ ਇਕ ਮੈਡੀਕਲ ਕਾਲਜ ਜਲੰਧਰ ਖੋਲ ਰਹੀ ਹੈ। ਇਸ ਦਾ ਨੀਂਹ ਪ੍ਰਥਰ ਰਖਿਆ ਗਿਆ ਹੈ। ਮੈਡੀਕਲ ਸਾਈਡ ਵਿਚ ਕਾਫੀ ਰਿਸਰਚ ਕਰਨ ਦੀ ਲੋੜ ਹੈ। ਸਰਜੀਕਲ ਇਕਵਿਪਮੈਂਟ ਨੂੰ ਬਨਾਉਣ ਦਾ ਤਰੀਕਾ ਡਿਵੈਲਪ ਕਰਨਾ ਚਾਹੀਦਾ ਹੈ। ਸਾਡੇ 4 ਮੈਡੀਕਲ ਕਾਲਜਾਂ ਦੇ ਵਿਚ ਐਸੇ ਇਕਉਪਮੈਂਟ ਹੋਣੇ ਚਾਹੀਦੇ ਹਨ ਜਿਸ ਦੇ ਨਾਲ ਬੱਚਿਆਂ ਨੂੰ ਕਾਫੀ ਅੱਛੀ ਟਰੇਨਿੰਗ ਮਿਲ ਸਕੇ। ਹਾਰਟ ਦੇ ਵਿਚ, ਨਰਵਸ ਸਿਸਟਮ ਵਿਚ ਅਤੇ ਕੈਂਸਰ ਵਿਚ ਰਿਸਰਚ ਹੋਣੀ ਚਾਹੀਦੀ ਹੈ। ਇਹ ਜਿਹੜੇ ਪ੍ਰੀਲਿਮਲਨਰੀ ਕਾਲਜਿਜ਼ ਹਨ ਇਨ੍ਹਾਂ ਨੂੰ ਰਿਫਰੈਸ਼ਰ ਕੋਰਸਿਜ਼ ਵਿਚ ਬਦਲ ਦੇਣਾ ਚਾਹੀਦਾ ਹੈ ਤਾਂ ਕਿ ਅਸੀਂ ਮੈਡੀਕਲ ਲਾਈਨ ਵਿਚ ਤਰੱਕੀ ਕਰ ਸਕੀਏ। ਜਿਹੜਾ ਸਾਡਾ ਕਾਨਸੈਪਟ ਹੈ ਉਹ ਵੈਲਫੇਅਰ ਸਟੇਟ ਦਾ ਹੈ, ਚਾਹੇ ਇਹ ਤਾਲੀਮ ਦਾ ਖੇਤਰ ਹੋਵੇ, ਚਾਹੇ ਹੈਲਥ ਦਾ ਖੇਤਰ ਹੋਵੇ। ਸਪੀਕਰ ਸਾਹਿਬ, ਤਾਲੀਮ ਅਤੇ ਮੈਡੀਕਲ ਸਿਖਿਆ ਮੁਫਤ ਦੇਣ ਲਈ ਫੰਡਜ਼ ਰਖਣੇ ਚਾਹੀਦੇ ਹਨ। ਮੈਂ ਸੋਚਦਾ ਸਾਂ ਕਿ ਇਹ ਫੰਡ ਕਿਥੋਂ ਲਿਆਉਣਗੇ ਪਰ ਪੰਜਾਬ ਸਰਕਾਰ ਫੰਡਾਂ ਵਾਸਤੇ ਰਿਸੋਰਸਿਜ਼ ਤਿਆਰ ਕਰ ਰਹੀ ਹੈ। ਜਿਹੜਾ ਪਰੋਗਰਾਮ ਸੋਸ਼ਲ ਵੈਲਫੇਅਰ ਦਾ ਹੈ ਉਸ ਵੱਲ ਵੀ ਪੰਜਾਬ ਸਰਕਾਰ ਸਹੀ ਢੰਗ ਦੇ ਨਾਲ ਚਲ ਰਹੀ ਹੈ। ਸਪੀਕਰ ਸਾਹਿਬ, ਇਕ ਗੱਲ ਮੈਂ ਕਹਾਂਗਾ ਕਿ ਇਨਫੈਂਟ ਮੋਰਟੈਲਿਟੀ ਜਿਆਦਾ ਹੈ। ਇਸ ਵੱਲ ਸਰਕਾਰ ਨੂੰ ਵਧੇਰੇ ਧਿਆਨ ਦੇਣਾ ਚਾਹੀਦਾ ਹੈ। ਜੋ ਪਰੋਗਰਾਮ ਸਰਕਾਰ ਨੇ ਇਸ ਵਾਸਤੇ ਬਣਾਇਆ ਹੈ ਉਹ ਠੀਕ ਹੈ। ਸਪੀਕਰ ਸਾਹਿਬ, ਹਰ ਵਾਰੀ ਪੰਜਾਬ ਵਿਚ ਫਲੱਡ ਆਉਂਦੇ ਹਨ। ਪੰਜਾਬ ਸਰਕਾਰ ਨੇ ਇਸ ਵਾਰ ਪੰਜਾਬ ਦੇ ਲੋਕਾਂ ਨੂੰ 85 ਕਰੋੜ ਰੁਪਿਆ ਦਿੱਤਾ

ਹੈ ਤਾਂਕਿ ਉਹ ਲੋਕ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ। ਜਿਹੜੇ ਹੜ੍ਹਾਂ ਕਰਕੇ ਬਾਰਸ਼ਾਂ ਕਰਕੇ ਪਿੰਡਾਂ ਵਿਚ ਡੰਗਰ ਮਾਰੇ ਗਏ ਸਨ, ਮੌਤਾਂ ਹੋ ਗਈਆਂ ਸਨ ਅਤੇ ਹੋਰ ਭਾਰੀ ਨੁਕਸਾਨ ਹੋਇਆ ਸੀ ਉਨ੍ਹਾਂ ਲੋਕਾਂ ਨੂੰ ਪੰਜਾਬ ਸਰਕਾਰ ਨੇ ਪੈਸੇ ਦਿੱਤੇ ਹਨ ਤਾਂਕਿ ਉਹ ਲੋਕ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ ਅਤੇ ਕੋਈ ਕੰਮ ਕਰ ਸਕਣ। ਪਿਛਲੇ ਸਾਲ ਇਸ ਕੰਮ ਲਈ 91 ਕਰੋੜ ਰੁਪਿਆ ਰਖਿਆ ਗਿਆ ਸੀ ਪਰ ਇਸ ਸਾਲ ਅਗੋਂ ਵਾਸਤੇ ਸਰਕਾਰ ਨੇ 135 ਕਰੋੜ ਰੁਪਿਆ ਰਖਿਆ ਹੈ। ਇਹ ਪੈਸਾ ਰਖਣਾ ਵੀ ਬੜਾ ਜ਼ਰੂਰੀ ਸੀ। 15—20 ਸਾਲ ਪਹਿਲਾਂ ਫਲੱਡ ਕੰਟਰੋਲ ਬੋਰਡ ਬਣਿਆ ਹੋਇਆ ਸੀ ਪਰ ਉਸ ਬੋਰਡ ਨੇ ਬਿਲਕੁਲ ਧਿਆਨ ਨਹੀਂ ਦਿਤਾ। ਮੈਂ ਉਸ ਬੋਰਡ ਦੀ ਡੀਟੇਲ ਵਿਚ ਨਹੀਂ ਜਾਣਾ ਚਾਹੁੰਦਾ। ਜਦੋਂ ਬਾਰਸ਼ ਜਾਂ ਹੜ੍ਹ ਆਉਂਦੇ ਹਨ ਤਾਂ ਪਾਣੀ ਪਿੰਡਾਂ ਵਿਚ ਚਲਿਆ ਜਾਂਦਾ ਹੈ ਅਤੇ ਉਥੇ ਭਾਰੀ ਤਬਾਹੀ ਕਰਦਾ ਹੈ। ਹੁਣ ਸਰਕਾਰ ਨੇ ਡਿਸਕਸ ਕਰਕੇ ਫੱਲਡ ਕੰਟ੍ਰੋਲ ਬੋਰਡ ਬਣਾਇਆ ਹੈ। ਮੈਂ ਸਰਦਾਰ ਬੇਅੰਤ ਸਿੰਘ ਜੀ ਨਾਲ ਇਸ ਮਸਲੇ ਤੇ ਗਲਬਾਤ ਵੀ ਕੀਤੀ ਸੀ। ਮੁੱਖ ਮੰਤਰੀ ਜੀ ਨੇ ਮੈਨੂੰ ਦਸਿਆ ਸੀ ਕਿ ਅਸੀਂ ਕੋਈ ਰਸਤਾ ਕਢਾਂਗੇ ਅਤੇ ਇਸ ਕੰਮ ਲਈ ਜਿੰਨੀ ਵੀ ਪੈਸੇ ਦੀ ਜ਼ਰੂਰਤ ਹੋਈ ਦੇਵਾਂਗੇ। ਅਸੀਂ ਬਾਰਸ਼ਾਂ ਅਤੇ ਦਰਿਆਵਾਂ ਦੇ ਪਾਣੀ ਦਾ ਮੁਕਾਬਲਾ ਕਰਨਾ ਹੈ ਅਸੀਂ ਇਸ ਕੰਮ ਲਈ ਜਾਇਜ਼ਾ ਵੀ ਲਿਤਾ ਹੈ। ਸਪੀਕਰ ਸਾਹਿਬ, ਜਿਹੜੀ ਅਰਬਨ ਏਰੀਆ ਲਈ ਸਕੀਮ ਹੈ। ਉਸ ਵਿਚ ਪੰਜਾਬ ਦੇ ਸਾਰੇ ਪਿੰਡ ਅਤੇ ਸ਼ਹਿਰ ਆਉਂਦੇ ਹਨ। ਇਸ ਮਕਸਦ ਲਈ ਬਕਾਇਦਾ ਫੰਡਜ਼ ਵੀ ਐਲੋਕੇਟ ਕੀਤੇ ਗਏ ਹਨ। ਇਸ ਮਕਸਦ ਲਈ ਵਰਲਡ ਬੈਂਕ ਤੋਂ ਵੀ ਪੈਸਾ ਲੈਣਾ ਹੈ। ਸਪੀਕਰ ਸਾਹਿਬ, ਫਾਈਨੈਂਸ਼ਲ ਇੰਸਟੀਚੂਸ਼ਨ ਦੀ ਸਕੀਮ ਹੈ ਔਰ ਇਹ ਅਰਬਨ ਏਰੀਆ ਵਿਚ ਮੁਕੰਮਲ ਤੌਰ ਤੇ ਕੰਮ ਕਰੇਗੀ। ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਬੋਰਡ ਅਤੇ ਕਾਰਪੋਰੇਸ਼ਨਾਂ ਦੋ ਮਕਸਦ ਵਾਸਤੇ ਹਨ, ਇਕ ਤਾਂ ਇਹ ਹੈ ਕਿ ਕਮ-ਸੇ-ਕਮ ਇਹ ਇਕਨਾਮੀਕਲੀ ਵਾਏਬਲ ਹੋਣ ਔਰ ਇਹ ਯੂਨਿਟ ਬਣੇ ਹੋਣ ਅਤੇ ਕੰਮ ਕਰਨ। ਪੰਜਾਬ ਦੀ ਸਾਰੀ ਇਕਾਨੋਮੀ ਨੂੰ ਬਿਲਡ ਕਰਨ ਵਿਚ ਮਦਦ ਦੇਣ। ਸਰਕਾਰ ਨੂੰ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ। ਮੈਂ ਇਸ ਬਾਰੇ ਕ੍ਰਿਟੇਸਾਈਜ਼ ਨਹੀਂ ਕਰਦਾ, ਲੇਕਿਨ ਕਈ ਵਾਰ ਇਸ ਤਰ੍ਹਾਂ ਹੁੰਦਾ ਹੈ ਕਿ ਜਿਹੜੇ ਸਰਕਾਰੀ ਅਫਸਰ ਇਨ੍ਹਾਂ ਨੂੰ ਚਲਾਉਣ ਲਈ ਲਗਦੇ ਹਨ ਉਹ ਅਫਸਰ ਇਤਨੇ ਕੰਮ ਵਿਚ ਮਾਹਿਰ ਨਹੀਂ ਹੁੰਦੇ। ਸਪੀਕਰ ਸਾਹਿਬ, ਬਾਦਲ ਸਾਹਿਬ, ਇਕ ਵਾਰ ਲੁਧਿਆਣਾ ਜੇਲ੍ਹ ਵਿਚ ਸਨ ਅਤੇ ਉਨ੍ਹਾਂ ਦੀ ਰੋਟੀ ਦਾ ਇੰਤਜ਼ਾਮ ਕਰਨ ਵਾਲੇ ਅਫਸਰ ਨੂੰ ਬਾਅਦ ਵਿਚ ਟੂਰਿਸਟ ਕੰਪਲੈਕਸ ਵਿਚ ਇਨਚਾਰਜ ਲਗਾ ਦਿਤਾ ਗਿਆ ਪਰ ਉਸ ਅਫਸਰ ਨੂੰ ਟੂਰਿਜ਼ਮ ਬਾਰੇ ਪਤਾ ਨਹੀਂ ਸੀ। ਮੇਰੇ ਕਹਿਣ ਦਾ ਭਾਵ ਹੈ ਕਿ ਉਸ ਨੂੰ ਉਸ ਡਿਪਾਰਟਮੈਂਟ ਬਾਰੇ ਪੂਰੀ ਵਾਕਫੀਅਤ ਨਹੀਂ ਸੀ। ਇਸ ਕਰਕੇ ਵੀ ਬੋਰਡ ਅਤੇ ਕਾਰਪੋਰੇਸ਼ਨ ਘਾਟੇ ਵਿਚ ਜਾ ਰਹੇ ਹਨ। ਪੰਜਾਬ ਸਰਕਾਰ ਦਾ ਬਹੁਤ ਜ਼ਿਆਦਾ ਨੁਕਸਾਨ ਹੋ ਰਿਹਾ ਹੈ। ਜਿਹੜੇ ਪੰਜਾਬ ਸਰਕਾਰ ਨੇ ਹੁਣ ਕਾਰਪੋਰੇਸ਼ਨਾਂ ਦੇ ਚੇਅਰਮੈਨ ਲਗਾਏ ਹਨ, ਉਹ ਪੁਲਿਟੀਕਲ ਆਦਮੀ ਹਨ ਅਤੇ ਕਾਰਪੋਰੇਸ਼ਨਾਂ ਨੂੰ ਡਾਇਰੈਕਸ਼ਨਾਂ ਦਿੰਦੇ ਹਨ ਅਤੇ ਕਈ ਕਾਰਪੋਰੇਸ਼ਨਾਂ ਹੁਣ ਚੰਗਾ ਕੰਮ ਕਰਦੇ

[ਸ੍ਰੀ ਖੁਸ਼ਹਾਲ ਬਹਿਲ]

ਲਗ ਪਈਆਂ ਹਨ। ਮੈਂ ਨਹੀਂ ਕਹਿੰਦਾ ਕਿ ਨੁਕਸਾਨ ਕਵਰ ਕੀਤਾ ਹੈ ਪਰ ਅਗੋਂ ਤੋਂ ਨੁਕਸਾਨ ਦੀ ਈਵੈਂਚੂਐਲਟੀ ਘਟਦੀ ਪਈ ਹੈ। ਇਨ੍ਹਾਂ ਨੂੰ ਕਿਸ ਤਰ੍ਹਾਂ ਚਲਾਉਣਾ ਹੈ, ਕਿਸ ਤਰ੍ਹਾਂ ਰੀਸਟਰਕਚਰ ਕਰਨਾ ਹੈ, ਇਸ ਬਾਰੇ ਕਾਫੀ ਰੀਥਿੰਕਿੰਗ ਚਲਦੀ ਪਈ ਹੈ। ਇਨ੍ਹਾਂ ਦੀ ਕਮਰਸ਼ੀਅਲ ਵਾਇਆ-ਬਿਲਟੀ ਬੜੀ ਜ਼ਰੂਰੀ ਹੈ ਜਿਹੜੀ ਕਿ ਕਰਨੀ ਚਾਹੀਦੀ ਹੈ। ਇਹ ਕਿੰਨੀ ਕਾਂਟਰੀਬਿਊਸ਼ਨ ਕਰਦੇ ਹਨ, ਇਸਦੀ ਮਾਨੀਟਰਿੰਗ ਕਰਨੀ ਚਾਹੀਦੀ ਹੈ ਅਤੇ ਮੈਂ ਆਸ ਕਰਦਾ ਹਾਂ ਕਿ ਇਹ ਕਰਨਗੇ। ਮੈਂ ਇਹ ਵੀ ਕਹਿੰਦਾ ਹਾਂ ਕਿ ਫਰਜ਼ ਕਰੋ ਕਈ ਐਸੀਆਂ ਯੂਨਿਟਾਂ ਹਨ, ਜਿਹੜੀਆਂ ਨਹੀਂ ਚਲ ਪਾਉਂਦੀਆਂ, ਅਤੇ ਉਨ੍ਹਾਂ ਦੀ ਕੋਈ ਯੂਟਿਲਿਟੀ ਵੀ ਨਹੀਂ, ਉਹਦੇ ਲਈ ਮੈਂ ਨਹੀਂ ਸਮਝਦਾ ਕਿ ਸਰਕਾਰ ਦਾ ਏਨਾ ਫਾਈਨਾਂਸ ਜਿਹੜਾ ਕਿ ਲੋਕਾਂ ਦਾ ਹੀ ਹੈ ਲਗਦਾ ਰਹੇ ਅਤੇ ਘਾਟਾ ਪੈਂਦਾ ਰਹੇ। ਇਸ ਗੱਲੋਂ ਮੈਂ ਇਹੀ ਕਹਾਂਗਾ ਕਿ ਜਿਹੜੀ ਪੁਲੀਟਿਕਲ ਡਾਇਰੈਕਸ਼ਨ ਇਨ੍ਹਾਂ ਕਾਰਪੋਰੇਸ਼ਨਾਂ ਅਤੇ ਬੋਰਡਾਂ ਦੇ ਉਤੇ ਰਖੀ ਹੈ, ਉਹ ਬੜੀ ਇੰਪਾਰਟੈਂਟ ਸੀ, ਟਾਈਮਲੀ ਸੀ, ਚੰਗੀ ਸੀ ਅਤੇ ਉਸਦਾ ਮੈਂ ਵੈਲਕਮ ਵੀ ਕਰਦਾ ਹਾਂ ਤੇ ਆਸ ਵੀ ਕਰਦਾ ਹਾਂ ਕਿ ਇਸਨੂੰ ਉਹ ਫੁਲਫਿਲ ਵੀ ਕਰਨਗੇ।

ਸਪੀਕਰ ਸਾਹਿਬ, ਸਰਕਾਰ ਵਲੋਂ ਪੰਜਾਬ ਸਟੇਟ ਰੀਨਿਊਅਲ ਫੰਡ ਸੈਟ ਅਪ ਕੀਤਾ ਗਿਆ ਹੈ। ਇਕ ਨੈਸ਼ਨਲ ਰੀਨਿਊਅਲ ਫੰਡ ਵੀ ਹੈ। ਉਹ ਪਬਲਿਕ ਅੰਡਰਟੇਕਿੰਗਜ਼ ਜਿਨ੍ਹਾਂ ਵਿਚ ਘਾਟਾ ਹੈ, ਅਤੇ ਉਨ੍ਹਾਂ ਵਿਚ ਪੈਸੇ ਦੀ ਕਮੀ ਨੂੰ ਪੂਰਾ ਕਰਨ ਲਈ, ਉਨ੍ਹਾਂ ਨੂੰ ਲਾਈਨ ਤੇ ਲਿਆਉਣ ਲਈ ਇਸ ਬਾਡੀ ਦੀ ਕ੍ਰੀਏਸ਼ਨ ਬੜੀ ਜ਼ਰੂਰੀ ਸੀ। ਇਹ ਸੈਟ ਅਪ ਕਰਕੇ ਪੰਜਾਬ ਸਰਕਾਰ ਨੇ ਦੱਸਿਆ ਹੈ ਕਿ ਇਹ ਸੀਰੀਅਸਲੀ ਇਸ ਗੱਲ ਨੂੰ ਲੈਂਦੀ ਹੈ ਕਿ ਕਾਰਪੋਰੇਸ਼ਨਾਂ ਨੂੰ ਜਾਂ ਤਾਂ ਚਲਾਉਣਾ ਹੈ ਅਤੇ ਜੇ ਨਹੀਂ ਚਲਦੀਆਂ ਤਾਂ ਬੰਦ ਵੀ ਕਰਨਾ ਹੈ। ਕਈ ਥਾਂ ਤੇ ਇਨ੍ਹਾਂ ਅੰਡਰਟੇਕਿੰਗਜ਼ ਵਿਚ ਏਨੀ ਵਰਕ ਫੋਰਸ ਲਗੀ ਹੋਈ ਹੈ ਜਿਸਦੀ ਕਿ ਕੋਈ ਲੋੜ ਨਹੀਂ। ਜੇ ਉਥੋਂ ਇੰਪਲਾਈਜ਼ ਨੂੰ ਬਾਹਰ ਕੱਢੀਏ ਤਾਂ ਭੇਜੀਏ ਕਿਧਰ! ਇਹ ਫੰਡ ਜਿਹੜਾ ਹੈ, ਇਹ ਵਰਕ ਫੋਰਸ ਨੂੰ ਸੈਟ ਵੀ ਕਰੇਗਾ ਅਤੇ ਇੰਪਲਾਇਮੈਂਟ ਵੀ ਦੇਵੇਗਾ ਤਾਂਕਿ ਬਾਹਰ ਜਾਂ ਕੇ ਬੰਦਾ ਭੁੱਖਾ ਤਾਂ ਨਾ ਰਹੇ। ਇਸ ਗੱਲ ਦੀ ਬੜੀ ਮਹੱਤਤਾ ਹੈ, ਬੜੀ ਇੰਪਾਰਟੈਂਸ ਹੈ। ਸਪੀਕਰ ਸਾਹਿਬ, ਫੇਰ ਬੜੀ ਵੱਡੀ ਪਰਾਬਲਮ ਐਨੂਅਲ ਪਲਾਨ ਦੀ ਹੈ। ਇਸਦੀ ਫੰਡਿੰਗ ਦਾ ਮਸਲਾ ਹੈ। ਫੰਡਿੰਗ 540 ਕਰੋੜ ਦੀ ਤਾਂ ਸਾਡੇ ਆਪਣੇ ਰਿਸੋਰਸਿਜ਼ ਤੋਂ ਹੈ ਅਤੇ 600 ਕਰੋੜ ਜਿਹੜਾ ਹੈ, ਇਹ ਸਾਨੂੰ ਸੈਂਟਰ ਨੇ ਦੇਣਾ ਹੈ। ਕਈ ਵਾਰੀ ਸਾਡੀ ਪਰਾਬਲਮ ਲੋਨ ਦੀ ਆ ਜਾਂਦੀ ਹੈ। ਲੋਨ ਅੱਗੇ ਵੀ ਵਧੇਰੇ ਦਿੱਤੇ ਹੋਏ ਹਨ ਜਿਹੜੇ ਮੋੜ ਕੇ ਦੇਣੇ ਹੁੰਦੇ ਹਨ ਪਰ ਅਸੀਂ ਦੇ ਨਹੀਂ ਸਕਦੇ। ਪੁਲਿਸ ਦਾ ਜਿਹੜਾ ਖ਼ਰਚ ਹੈ, ਉਹ 11 ਟਾਈਮਜ਼ ਹੋ ਗਿਆ ਹੈ ਅਤੇ ਸਿਕਿਉਰਿਟੀ ਦਾ ਜਿਹੜਾ ਖਰਚਾ, ਉਹਦੇ ਲਈ ਵੀ ਅਸੀਂ ਜਿਹੜੀ ਲੜਾਈ ਲੜੀ ਹੈ ਉਹ ਪੰਜਾਬ ਨੇ ਆਪਣੀ ਨਹੀਂ ਬਲਕਿ ਕੌਮੀ ਲੜਾਈ ਲੜੀ ਹੈ ਪਾਕਿਸਤਾਨ ਨਾਲ। ਅਸੀਂ ਪਾਕਿਸਤਾਨ ਨਾਲ ਪਰੌਕਸੀ ਵਾਰ ਲੜੀ ਹੈ। ਉਸ ਤੇ ਜਿਹੜਾ ਸਾਡਾ ਖ਼ਰਚਾ ਹੋਇਆ ਹੈ ਉਹ ਕਰਜ਼ੇ ਦੀ ਸ਼ਕਲ ਵਿਚ ਹੈ। ਸਪੀਕਰ ਸਾਹਿਬ, ਇਹ ਰੈਡ ਟਰੈਪ ਹੈ, ਪਿੰਜਰਾ ਹੈ ਅਤੇ ਪੰਜਾਬ ਇਸ ਵਿਚ ਫਸਦਾ ਪਿਆ ਹੈ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਹ ਅਪੀਲ ਵੀ ਅਤੇ

ਰਿਕੁਐਸਟ ਵੀ ਕੀਤੀ ਹੈ ਤੇ ਜਿਹੜਾ ਫਾਈਨੈਂਸ ਕਮਿਸ਼ਨ ਵੀ ਆਇਆ ਸੀ, ਉਸ ਅੱਗੇ ਵੀ ਰਖਿਆ ਹੈ ਅਤੇ ਦਸਿਆ ਹੈ ਕਿ ਇਹ ਪੰਜ ਚੀਜ਼ਾਂ ਹਨ, ਜਿਹੜੀਆਂ ਬੜੀਆਂ ਜ਼ਰੂਰੀ ਹਨ ਅਤੇ ਮੈਂ ਆਸ ਕਰਦਾ ਹਾਂ ਕਿ ਸਾਰਾ ਹਾਊਸ ਮਿਲ ਕੇ ਇਸ ਚੀਜ਼ ਦੀ ਮੰਗ ਜ਼ਰੂਰ ਕਰੇਗਾ ਕਿ ਜਿਹੜੇ ਸਾਡੇ ਆਊਟ ਸਟੈਂਡਿੰਗ ਲੋਨ ਹਨ, ਉਹ ਰਾਈਟ ਆਫ ਕਰ ਦਿਉ। ਅਗਰ ਤੁਸੀਂ ਰਾਈਟ ਆਫ ਬਿਲਕੁਲ ਨਹੀਂ ਕਰ ਸਕਦੇ, ਕਮ-ਅਜ਼-ਕਮ ਰੀਸ਼ਿਡਿਊਲ ਕਰਕੇ ਲੈ ਲਓ। ਜੇ ਅਸੀਂ 800 ਕਰੋੜ ਰੁਪਿਆ ਦੇਣਾ ਹੋਇਆ, ਔਰ ਸਾਡੀ ਆਪਣੀ ਪਲਾਨ ਵੀ ਸਾਢੇ ਬਾਰ੍ਹਾਂ ਜਾਂ ਚੋਦਾਂ ਸੌ ਕਰੋੜ ਦੀ ਹੋਈ ਤਾਂ ਅਸੀਂ ਪੂਰਾ ਪੈਸੇ ਦੇ ਕੇ ਡਿਵੈਲਪਮੈਂਟ ਕਿਥੋਂ ਕਰਨੀ ਹੈ। ਅਸੀਂ 100 ਕਰੋੜ ਜਾਂ 200 ਕਰੋੜ ਦੇ ਦਿਆ ਕਰੀਏ। ਇਸ ਲਈ ਮੇਰੀ ਰਿਕੁਐਸਟ ਹੈ, ਮੇਰੀ ਬੇਨਤੀ ਹੈ ਕਿ ਇਸ ਲੋਨ ਨੂੰ ਬਿਲਕੁਲ ਹੀ ਰਾਇਟ ਆਫ ਕੀਤਾ ਜਾਵੇ। ਇਹ ਬੜੀ ਸਹੀ ਮੰਗ ਹੈ।

ਏਸੇ ਤਰ੍ਹਾਂ ਸਿਕਿਉਰਟੀ ਫੋਰਸਿਜ਼ ਲਈ ਵੀ ਸਪੈਸ਼ਲ ਗਰਾਂਟ ਦੇਣੀ ਚਾਹੀਦੀ ਹੈ। ਪੁਲਿਸ ਦੇ ਏਨੇ ਥਾਣੇ ਖੋਲ੍ਹੇ ਗਏ ਹਨ। ਉਨ੍ਹਾਂ ਦੀ ਹਾਊਸਿੰਗ ਦੀ ਪਰਾਬਲਮ ਹੈ, ਸਕੂਲਾਂ ਵਿਚ ਠਹਿਰਾਇਆ ਹੋਇਆ ਹੈ ਅਤੇ ਕਿਧਰੇ ਕਿਰਾਏ ਤੇ ਥਾਂ ਲੈ ਕੇ ਦਿੱਤੀ ਹੋਈ ਹੈ। ਉਨ੍ਹਾਂ ਦੀ ਹਾਊਸਿੰਗ ਲਈ ਵੀ ਸਪੈਸ਼ਲ ਗਰਾਂਟ ਦੇਣੀ ਚਾਹੀਦੀ ਹੈ, ਐਡੀਸ਼ਨਲ ਗਰਾਂਟ ਦੇਣੀ ਚਾਹੀਦੀ ਹੈ।

ਫੇਰ ਸਾਡੀਆਂ ਸੜਕਾਂ ਅਤੇ ਪੁੱਲ ਹਨ ਜਿਹੜੇ ਬਾਰਡਰ ਵੱਲ ਪੈਂਦੇ ਹਨ। ਉਨ੍ਹਾਂ ਨੂੰ ਡਿਫੈਂਸ ਫੋਰਸਿਜ਼ ਵੀ ਵਰਤਦੀਆਂ ਹਨ ਅਤੇ ਉਨ੍ਹਾਂ ਨੇ ਵਰਤਣੇ ਵੀ ਹਨ। ਉਨ੍ਹਾਂ ਦਾ ਵੀ ਹਿੱਸਾ ਹੈ। ਪਰ ਇਹ ਸੜਕਾਂ ਮੁੜ ਕੇ ਬਣਦੀਆਂ ਨਹੀਂ। ਸਾਡੇ ਕੋਲ ਫੰਡਜ਼ ਨਹੀਂ ਹੁੰਦੇ ਉਹ ਵੀ ਇਨ੍ਹਾਂ ਨੂੰ ਯੂਜ਼ ਕਰਦੇ ਹਨ, ਇਸ ਲਈ ਸੈਂਟਰ ਇਸ ਲਈ ਐਡੀਸ਼ਨਲ ਫੰਡ ਦੇਵੇ। ਜਿਹੜੀ ਸਪੀਕਰ ਸਾਹਿਬ, ਇਕ ਅਮੈਂਡਮੈਂਟ ਆ ਰਹੀ ਹੈ, ਲੋਕਲ ਬਾਡੀਜ਼ ਬਾਰੇ ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਲੋਕਲ ਬਾਡੀਜ਼ ਅਰਬਨ ਏਰੀਆਜ਼ ਦੀਆਂ ਵੀ ਹਨ ਅਤੇ ਰੂਰਲ ਏਰੀਆਜ਼ ਦੀਆਂ ਵੀ ਹਨ। ਉਸ ਲਈ ਵੀ ਰਿਸੋਰਸਿਜ਼ ਚਾਹੀਦੇ ਹਨ। ਰਿਸੋਰਸਿਜ਼ ਨੂੰ ਪੈਦਾ ਕਰਨ ਲਈ ਜੋ ਪੈਸਾ ਚਾਹੀਦਾ ਹੈ, ਉਹ ਪੈਸਾ ਸੈਂਟਰ ਨੂੰ ਸਾਨੂੰ ਦੇਣਾ ਚਾਹੀਦਾ ਹੈ। ਉਹ ਸਾਨੂੰ ਪੈਸਾ ਦੇਣ ਤਾਂ ਕਿ ਸਾਡੀਆਂ ਪੰਚਾਇਤਾਂ, ਜ਼ਿਲ੍ਹਾ ਪ੍ਰੀਸ਼ਦਾਂ, ਬਲਾਕ ਸੰਮਤੀਆਂ, ਕਮੇਟੀਆਂ ਅਤੇ ਕਾਰਪੋਰੇਸ਼ਨਾਂ ਆਦਿ ਤਕੜਿਆਂ ਹੋ ਕੇ ਆਪਣਾ ਕੰਮ ਕਰ ਸਕਣ। ਮੈਂ ਖਾਸ ਤੌਰ ਤੇ ਇਹ ਗੱਲ ਕਹਾਂਗਾ ਕਿ ਅਸੀਂ ਬੜੇ ਔਖੇ ਹਾਲਾਤ ਵਿਚ ਫਾਈਨੈਂਸ਼ਲ ਡਸਿਪਲਿਨ ਕੀਤਾ ਹੈ। ਅਸੀਂ ਆਪਣੇ ਰਿਸੋਰਸਿਜ਼ ਮੋਬੇਲਾਈਜ਼ ਕੀਤੇ ਹਨ। ਅਸੀਂ ਆਪਣੀ ਪਲੈਨ ਵਧਾਈ ਹੈ, ਟੈਕਸ ਕੋਲੈਕਸ਼ਨ ਵਧਾਈ ਹੈ। ਫਾਈਨੈਂਸ਼ਲ ਮੈਨੇਜਮੈਂਟ ਠੀਕ ਕੀਤੀ ਹੈ। ਇਸ ਕਰਕੇ ਮੈਂ ਸੈਂਟਰ ਦੀ ਸਰਕਾਰ ਨੂੰ ਕਹਾਂਗਾ ਕਿ ਉਹ ਸਾਨੂੰ ਇਸ ਦੇ ਲਈ ਕੋਈ ਬੇਨੀਫਿਟ ਤਾਂ ਜ਼ਰੂਰ ਦੇਵੇ। ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਸਾਰਾ ਹਾਊਸ ਤਕੜਿਆਂ ਹੋ ਕੇ ਮੇਰੀ ਗੱਲ ਦੀ ਪ੍ਰੋੜਤਾ ਕਰੇ। ਇਹ ਬੇਨੀਫਿਟ ਸਾਨੂੰ ਜ਼ਰੂਰ ਮਿਲਣਾ ਚਾਹੀਦਾ ਹੈ। ਮੈਂ

[ਸ੍ਰੀ ਖੁਸ਼ਹਾਲ ਬਹਿਲ]

ਡਾਕਟਰ ਸਾਹਿਬ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਕੁਝ ਰਿਲੀਫ ਵੀ ਦਿੱਤੇ ਹਨ ਜਿਸ ਤਰ੍ਹਾਂ ਕਿ ਸੇਲਜ਼ ਟੈਕਸ ਦਾ ਰਿਲੀਫ ਹੈ। ਜਿਹੜੇ ਵੀ ਵਪਾਰੀ ਸਾਨੂੰ ਮਿਲਦੇ ਹਨ, ਉਹ ਸਾਰੇ ਬੜੇ ਖੁਸ਼ ਹਨ। ਉਹ ਸਾਰੇ ਕਹਿੰਦੇ ਹਨ ਕਿ ਚਲੋਂ ਠੀਕ ਹੋਇਆ, ਲਾਹਨਤ ਮੁੱਕ ਗਈ। ਮੈਂ ਸਮਝਦਾ ਹਾਂ ਕਿ ਇਸ ਨਾਲ ਕੁਰੱਪਸ਼ਨ ਵੀ ਮੁੱਕ ਗਈ। ਇਸ ਤੋਂ ਇਲਾਵਾ ਜਿਹੜੀ ਮਿੱਨੀਮੱਮ ਵੇਜਿਜ਼ ਦੀ ਬੜੀ ਜ਼ੋਰਦਾਰ ਮੰਗ ਹੈ, ਉਸ ਬਾਰੇ ਵੀ ਡਾਕਟਰ ਸਾਹਿਬ ਨੇ ਕਿਹਾ ਹੈ ਕਿ ਇਸ ਨੂੰ ਅਸੀਂ ਰਿਵਾਈਜ਼ ਕਰਾਂਗੇ। ਪੈਨਸ਼ਨਰਾਂ ਬਾਰੇ ਵੀ ਉਨ੍ਹਾਂ ਕਿਹਾ ਹੈ ਕਿ ਅਸੀਂ ਉਨ੍ਹਾਂ ਦੀ ਪੈਨਸ਼ਨ ਵਿਚ 5 ਤੋਂ 10 ਪ੍ਰਤੀਸ਼ਤ ਤੱਕ ਦਾ ਵਾਧਾ ਕਰਨ ਦਾ ਉਪਰਾਲਾ ਕਰ ਰਹੇ ਹਾਂ। ਇਸ ਤੋਂ ਇਲਾਵਾ ਮਿਊਂਸਿਪਲ ਕਮੇਟੀ ਦਰਜਾ II ਅਤੇ III ਵਿਚ 250 ਵਰਗ ਗਜ਼ ਦੇ ਮਕਾਨਾਂ ਨੂੰ ਸੇਲਜ਼ ਟੈਕਸ ਤੋਂ ਐਗਜ਼ਮਪਟ ਕੀਤਾ ਹੈ ਅਤੇ ਮਿਊਂਸਿਪਲ ਕਾਰਪੋਰੇਸ਼ਨ ਅਤੇ ਮਿਊਸਿਪਲ ਕਮੇਟੀ ਦਰਜਾ 1 ਵਿਚ 5 ਮਰਲੇ ਦੇ ਮਕਾਨਾਂ ਨੂੰ ਵੀ ਇਸ ਤੋਂ ਐਗਜ਼ੈਮਪਟ ਕੀਤਾ ਗਿਆ ਹੈ। ਇਸ ਦੇ ਨਾਲ ਇਨ੍ਹਾਂ ਲੋਕਾਂ ਨੂੰ ਬਹੁਤ ਰਾਹਤ ਮਿਲੇਗੀ।

ਸਪੀਕਰ ਸਾਹਿਬ, ਇਸ ਮੁਲਕ ਦਾ ਅਸੀਂ ਦੇਣਾ ਦੇ ਨਹੀਂ ਸਕਦੇ ਲੇਕਿਨ ਇਹ ਵੀ ਇਕ ਹਕੀਕਤ ਹੈ ਕਿ ਇਸ ਪੰਜਾਬ ਨੂੰ ਅਸੀਂ ਪਿਛਲੇ ਸਮੇਂ ਵਿਚ ਆਪਣੇ ਹੋਕਿਆਂ ਨਾਲ, ਆਪਣੇ ਅਥਰੂਆਂ ਨਾਲ ਅਤੇ ਆਪਣੇ ਖੂਨ ਨਾਲ ਸਿੰਜਿਆ ਹੈ। ਇਸ ਕਰਕੇ ਸੈਂਟਰ ਨੂੰ ਸਾਡੀ ਬੇਨਤੀ ਹੈ ਕਿ ਉਹ ਸਾਡੀ ਮਾਲੀ ਸਹਾਇਤਾ ਜ਼ਰੂਰ ਕਰੇ। ਬਹੁਤ ਕੁਝ ਨਾ ਕਹਿੰਦਾ ਹੋਇਆ ਇਕ ਦੋ ਗੱਲਾਂ ਹੋਰ ਕਹਿਣੀਆਂ ਚਾਹਵਾਂਗਾ। ਸਪੀਕਰ ਸਾਹਿਬ, ਮੈਂ ਡਾਕਟਰ ਸਾਹਿਬ ਦਾ ਇਸ ਗੱਲ ਲਈ ਵੀ ਸ਼ੁਕਰੀਆ ਅਦਾ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਬਿਆਸ ਦੇ ਪੁਲ ਲਈ 10 ਕਰੋੜ ਰੁਪਏ ਦੀ ਸੈਂਕਸ਼ਨ ਦੇ ਦਿੱਤੀ ਹੈ। ਇਸ ਪੁਲ ਦੇ ਬਣਨ ਨਾਲ ਸਾਡਾ ਨੁਸ਼ਹਿਰਾ ਪੱਤਣ ਦਾ ਏਰੀਆ ਬਹੁਤ ਓਪਨ ਹੋ ਜਾਵੇਗਾ। ਸਪੀਕਰ ਸਾਹਿਬ, ਸਾਡਾ ਗੁਰਦਾਸਪੁਰ ਦਾ ਜ਼ਿਲ੍ਹਾ ਬਹੁਤ ਬੈਕਵਰਡ ਹੈ—ਇਕਨਾਮੀਕਲੀ, ਗਵਰਨਰ ਰੇਅ ਸਾਹਿਬ ਉਥੇ ਆਏ, ਉਨ੍ਹਾਂ ਸਾਨੂੰ ਬਿਠਾ ਕੇ ਪੁਛਿਆ। ਅਸੀਂ ਉਨ੍ਹਾਂ ਨੂੰ ਦਸਿਆ ਕਿ ਜਿਹੜੀ ਸਟੇਟ ਇਨਵੈਸਟਮੈਂਟ ਹੈ, ਚਾਹੇ ਉਹ ਹਸਪਤਾਲਾਂ ਦੀ ਹੋਵੇ, ਚਾਹੇ ਸਕੂਲਾਂ ਦੀ ਹੋਵੇ, ਸੜਕਾਂ ਦੀ ਹੋਵੇ ਜਾਂ ਕੋਈ ਹੋਰ ਅਦਾਰਿਆਂ ਦੀ ਹੋਵੇ, ਉਹ ਇਨਵੈਸਟਮੈਂਟ ਲਗਾਤਾਰ ਪਿਛਲੇ 20 ਸਾਲਾਂ ਤੋਂ ਗੁਰਦਾਸਪੁਰ ਜ਼ਿਲ੍ਹੇ ਵਿਚ ਨਹੀਂ ਹੋਈ। ਮੈਨੂੰ ਖੁਸ਼ੀ ਹੈ ਜੇ ਜਲੰਧਰ ਵਧੇ, ਮੈਨੂੰ ਖੁਸ਼ੀ ਹੈ ਜੇ ਲੁਧਿਆਣਾ ਵਧੇ ਲੇਕਿਨ ਇਹ ਵੱਡੇ ਵੱਡੇ ਸ਼ਹਿਰ ਪਿਛਲੇ ਸਾਲਾਂ ਵਿਚ ਸਾਰਾ ਪੈਸਾ ਖਿੱਚ ਕੇ ਲੈ ਗਏ। ਗੁਰਦਾਸਪੁਰ ਜ਼ਿਲ੍ਹੇ ਵਿਚ ਟੈਰੋਰਿਜ਼ਮ ਦਾ ਇਹ ਵੀ ਇਕ ਬੜਾ ਵੱਡਾ ਕੰਟਰੀਬਿਊਟਰੀ ਫੈਕਟਰ ਸੀ। ਗੁਰਦਾਸਪੁਰ ਜ਼ਿਲ੍ਹਾ ਜਿਹੜਾ ਕਿਸੇ ਵੇਲੇ ਬੜਾ ਪੀਸਫੁੱਲ ਜ਼ਿਲ੍ਹਾ ਸੀ ਉਥੇ ਟੈਰੋਰਿਜ਼ਮ ਆਉਣ ਦਾ ਇਹ ਵੀ ਇਕ ਵੱਡਾ ਕਾਰਣ ਸੀ। ਲੋਕਾਂ ਵਿਚ ਬੇਰੁਜ਼ਗਾਰੀ ਵਧ ਗਈ ਸੀ ਜਿਸ ਕਰਕੇ ਇਹ ਹਾਲਤ ਮਾੜੇ ਹੋਏ। ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਕਿ ਪਹਿਲੀ ਵਾਰ ਇਸ ਜ਼ਿਲ੍ਹੇ ਵਾਸਤੇ ਪੈਸੇ ਦੇ ਕੇ ਅਤੇ ਨਵੇਂ ਅਦਾਰੇ ਖੋਲ੍ਹ ਕੇ ਇਸ ਦਾ ਖਿਆਲ ਰਖਿਆ ਹੈ। ਇਹ ਜਿਹੜਾ ਰੁਝਾਨ ਤੁਰਿਆ ਹੈ ਕਿ ਸਾਰੇ ਪਾਸੇ ਯੂਨੀਫਾਰਮ ਰੁਝਾਨ ਹੋਵੇ, ਮੈਨੂੰ

ਆਸ ਹੈ ਕਿ ਸਰਕਾਰ ਇਸ ਰੁਝਾਨ ਨੂੰ ਜਾਰੀ ਰੱਖੇਗੀ। ਇਹ ਮੈਨੂੰ ਪੂਰੀ ਉਮੀਦ ਹੈ। ਡਾਕਟਰ ਸਾਹਿਬ ਦਾ ਹਲਕਾ ਵੀ ਸਾਡੇ ਨਾਲ ਹੀ ਹੈ। ਪੁਲ ਬਣਨ ਦੇ ਨਾਲ ਜਿਹੜੀ ਤਹਿਸੀਲ ਹੈ ਉਹ ਸਾਡੇ ਨਾਲ ਆ ਗਈ ਹੈ। ਸ਼ੁਕਰਗੁਜ਼ਾਰ ਇਨ੍ਹਾਂ ਤਹਿਸੀਲ ਬਣਾ ਦਿੱਤੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਜੇਕਰ ਇਕ ਹੋਰ ਬਣਾ ਦਿਓ, ਚਾਰ ਹੋ ਜਾਣਗੀਆਂ ਤਾਂ ਅਸੀਂ ਚੰਗੇ ਰਹਾਂਗੇ। ਸਪੀਕਰ ਸਾਹਿਬ ਤੁਸੀਂ ਮੇਰੇ ਵੱਲੋਂ ਇਨ੍ਹਾਂ ਨੂੰ (ਵਿੱਤੀ ਮੰਤਰੀ ਜੀ ਵੱਲ ਇਸ਼ਾਰਾ) ਸਿਫਾਰਸ਼ ਕਰ ਦੇਣਾ।

ਇਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਕੁਝ ਸਾਥੀਆਂ ਨੇ ਜਦੋਂ ਏਥੇ ਹਾਊਸ ਦੇ ਅੰਦਰ ਬਜਟ ਪੇਸ਼ ਕਰ ਰਹੇ ਸਨ ਤਾਂ ਡੰਕਲ ਪਰਪੋਜ਼ਲਜ਼ ਦੇ ਖਿਲਾਫ ਖੜ੍ਹੇ ਹੋ ਕੇ ਕਾਗਜ਼ ਸੁੱਟੇ ਤੇ ਚਲੇ ਗਏ ਸਨ। ਚਲੋ ਠੀਕ ਹੈ, ਆਪਣੀ ਆਪਣੀ ਸੋਚ ਹੈ, ਡੈਮੋਕਰੇਸੀ ਹੈ, ਹਰ ਬੰਦਾ ਆਪਣੀ ਆਪਣੀ ਸੋਚ ਰਖਦਾ ਹੈ ਲੇਕਿਨ ਇਕ ਗੱਲ ਮੈਂ ਜ਼ਰੂਰ ਕਹਾਂਗਾ ਕਿ ਇਸ ਵੇਲੇ ਅਗਰ ਦੁਨੀਆਂ ਵੱਲ ਦੇਖਿਆ ਜਾਵੇ ਤਾਂ, ਸਪੀਕਰ ਸਾਹਿਬ, ਇਕ ਆਰਥਕ ਟਾਈਡਲ ਵੇਵ ਆ ਰਹੀ ਹੈ। ਇਹ ਸਾਰੇ ਗਲੋਬ ਵਿੱਚ ਆ ਰਹੀ ਹੈ ਕੇਵਲ ਹਿੰਦੁਸਤਾਨ ਦੇ ਵਿੱਚ ਹੀ ਨਹੀਂ ਔਰ ਹਿੰਦੁਸਤਾਨ ਨੂੰ ਵੀ ਇਸ ਲਪੇਟ ਦੇ ਵਿੱਚ ਜ਼ਰੂਰ ਲੈ ਲੈਣਾ ਹੈ। ਜੇ ਹਿੰਦੁਸਤਾਨ ਨੇ ਮਾਰ ਖਾਧੀ ਹੈ ਤਾਂ ਇਸ ਕਰਕੇ ਨਹੀਂ ਖਾਧੀ ਕਿ ਅਸੀਂ ਗਰੀਬ ਹਾਂ। ਸਾਡਾ ਮਾਜ਼ੀ ਬੜਾ ਅੱਛਾ ਸੀ, ਸਾਡੇ ਕੋਲੋਂ ਟਰੇਡ ਜਾਂਦੀ ਸੀ ਯੂਰਪ ਦੇ ਹਿੱਸਿਆਂ ਦੇ ਵਿੱਚ ਔਰ ਮੈਨੂੰ ਪਤਾ ਹੈ, ਸਪੀਕਰ ਸਾਹਿਬ, ਸ਼ੇਕਸਪੀਅਰ ਨੇ ਇਕ ਥਾਂ ਕਿਹਾ ਹੈ ਕਿ ਹੀਰੋਇਨ ਨੇ ਕਿਹਾ ਕਿ ਮੈਨੂੰ ਢਾਕੇ ਦੀ ਮਲਮਲ ਚਾਹੀਦੀ ਹੈ ਔਰ ਮੈਂ ਇਹ ਕਹਾਂਗਾ ਕਿ ਨੈਪੋਲੀਅਨ ਦੀ ਬੇਗਮ ਨੇ ਕਸ਼ਮੀਰੀ ਸ਼ਾਲਜ਼ ਨੂੰ ਪਾਪੂਲਰਾਈਜ਼ ਕੀਤਾ ਸੀ। ਅਸੀਂ ਸਟੀਮ ਇੰਜਨ ਨਹੀਂ ਬਣਾ ਸਕੇ। ਨਤੀਜੇ ਦੇ ਤੌਰ ਤੇ ਇੰਡਸਟਰੀਅਲ ਰੈਵੋਲਿਊਸ਼ਨ ਉਥੇ ਆਇਆ, ਸਾਡੇ ਨਹੀਂ ਆਇਆ। ਆਰਥਕ ਤੌਰ ਤੇ ਅਸੀਂ ਆਈਸੋਲੇਟ ਨਹੀਂ ਰਹਿ ਸਕਦੇ। ਗਲੋਬਲ ਇਕਾਨਮੀ ਹੈ, ਉਸ ਵਿੱਚ ਅਸੀਂ ਆਪਣੇ ਆਪ ਨੂੰ ਇਨਟੇਗਰੇਟ ਕਿਸ ਤਰ੍ਹਾਂ ਕਰਨਾ ਹੈ। ਇਹ ਮੇਰੀ ਨਿੱਜੀ ਸੋਚ ਨਹੀ ਹੈ, ਪੁਰਾਣੀ ਸੋਚ ਹੈ ਗਾਂਧੀਅਨ ਸੋਚ ਹੈ, ਕਾਂਗਰਸੀ ਸੋਚ ਹੈ। ਮੁਲਕ ਦੀ ਸੈਲਫ ਸਫੀਸ਼ੀਐਂਸੀ ਹੋਣੀ ਚਾਹੀਦੀ ਹੈ। ਮੇਰਾ ਮਤਲਬ ਇਹ ਹੈ ਕਿ ਸਾਡੇ ਗਰੀਬੀ ਹੈ, ਦੁਨੀਆਂ ਦੇ ਵਿੱਚ ਸੈਂਟੇਫਿਕ ਨਾਲਿਜ ਕਿਸੇ ਇਕ ਦੀ ਨਹੀਂ ਹੈ, ਸਾਰਿਆਂ ਦੀ ਹੈ, ਉਸ ਵਿੱਚ ਅਸੀਂ ਆਪਣੀ ਸੋਚ ਨੂੰ ਰੱਖਣਾ ਚਾਹੁੰਦੇ ਹਾਂ। ਜੇਕਰ ਅਸੀਂ ਆਪਣੇ ਆਪ ਨੂੰ ਗਲੋਬਲ ਸੋਸਾਇਟੀ ਦੇ ਅੰਦਰ ਇਨਟੈਗਰੇਟ ਕਰਨਾ ਹੈ ਤਾਂ ਡੰਕਲ ਪਰਪੋਜ਼ਲਾਂ ਨੂੰ ਪੜ੍ਹ ਲਓ, ਚੰਗੀ ਚੀਜ਼ ਨੂੰ ਤੁਸੀਂ ਅਪਣਾ ਲਓ, ਮੰਦੀ ਨੂੰ ਛੱਡ ਦਿਓ। ਮੇਰਾ ਮਤਲਬ ਇਹ ਹੈ ਕਿ ਕਿਸੇ ਗੱਲ ਨੂੰ ਬਿਨਾਂ ਸੋਚੇ ਵਿਚਾਰੇ ਕ੍ਰਿਟੀਸਾਈਜ਼ ਕਰੀ ਜਾਣਾ ਦੇਸ਼ ਦੇ ਹਿਤ ਵਿੱਚ ਨਹੀਂ। ਅਸੀਂ ਹਿੰਦੁਸਤਾਨ ਨੂੰ ਦੁਨੀਆਂ ਤੋਂ ਵੱਖ ਨਹੀਂ ਰਖ ਸਕਦੇ। ਮੈਂ ਬਹੁਤੀ ਵਿਸਥਾਰ ਵਿੱਚ ਇਸ ਵੇਲੇ ਨਹੀਂ ਜਾਣਾ ਚਾਹੁੰਦਾ। ਜਿਸ ਵੇਲੇ ਮੌਕਾ ਆਵੇਗਾ ਉਸ ਵੇਲੇ ਗੱਲ ਕਰ ਲਵਾਂਗਾ। ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਪੰਡਿਤ ਨਹਿਰੂ ਜੀ ਕਹਿੰਦੇ ਸੀ, ਬੰਗਾਲ ਹੈ, ਉੜੀਸਾ ਹੈ, ਮਹਾਂ-

[ਸ਼੍ਰੀ ਖੁਸ਼ਹਾਲ ਬਹਿਲ]
ਰਾਸ਼ਟਰ ਹੈ, ਪੰਜਾਬ ਹੈ, ਹਿਮਾਚਲ ਹੈ, ਹਰਿਆਣਾ ਹੈ, ਵੇਅਰ ਇਜ਼ ਇੰਡੀਆ ? ਸਵਾਲ ਇਹ ਹੈ ਕਿ ਅਸੀਂ ਸਾਰੇ ਭਾਰਤ ਦੇ ਅੰਗ ਹਾਂ, ਅਸੀਂ ਕੋਈ ਸੈਲਫ ਸਫੀਸ਼ੀਐਂਟ ਸੌਵਰਨ ਸਟੇਟ ਨਹੀਂ ਹਾਂ। ਠੀਕ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਜਿਸ ਵੇਲੇ ਹਿਮਾਚਲ ਦੇ ਵਿਚ ਇਲੈਕਸ਼ਨ ਲਈ ਗਏ ਸਨ ਤਾਂ ਕਿਹਾ ਸੀ ਕਿ ਹਿਮਾਚਲ ਤੁਹਾਨੂੰ ਮੁਬਾਰਿਕ, ਹਰਿਆਣੇ ਵਿਚ ਕਿਹਾ ਕਿ ਹਰਿਆਣਾ ਤੁਹਾਨੂੰ ਮੁਬਾਰਿਕ ਹੋਵੇ, ਲੇਕਿਨ ਇਸਦਾ ਮਤਲਬ ਇਹ ਨਹੀਂ ਸੀ ਕਿ ਜੇ ਅਸੀਂ ਆਰਥਕ ਤੌਰ ਤੇ ਮਿਲ ਕੇ ਕੁਝ ਕਰ ਸਕਦੇ ਹਾਂ ਤਾਂ ਉਹ ਨਾ ਕਰੀਏ। ਅੱਜ ਮੈਂ ਹਿਮਾਚਲ ਦਾ ਜ਼ਿਕਰ ਕਰਦਾ ਹਾਂ। ਹਿਮਾਚਲ ਹਾਈਡਰੋ ਬਿਜਲੀ ਦਾ ਸਮੁੰਦਰ ਹੈ, ਖਜ਼ਾਨਾ ਹੈ। ਕੀ ਸਾਡੇ ਕੋਲ ਪੈਸਾ ਨਹੀਂ ਜਾਂ ਇੰਜੀਨੀਅਰ ਨਹੀਂ ਹਨ? ਜੇ ਹਨ ਤਾਂ ਬਿਜਲੀ ਦਾ ਭੰਡਾਰ ਜੋ ਹੈ ਕੀ ਉਸ ਵਿਚੋਂ ਬਿਜਲੀ ਅਸੀਂ ਨਹੀਂ ਲੈ ਸਕਦੇ? ਅਸੀਂ ਉਹ ਬਿਜਲੀ ਲੈ ਕੇ ਅੱਗੇ ਸਟੇਟ ਦੇ ਵਿੱਚ ਵੰਡ ਸਕਦੇ ਹਾਂ। ਅਸੀਂ ਇਹ ਸਾਰਾ ਕੁਝ ਕਰ ਸਕਦੇ ਹਾਂ। ਆਪਣੀ ਸਟੇਟ ਦੇ ਲੋਕਾਂ ਨੂੰ, ਦੇਸ਼ ਦੇ ਲੋਕਾਂ ਨੂੰ ਬੈਨੀਫਿਟਸ ਵੀ ਦੇ ਸਕਦੇ ਹਾਂ। ਇਸ ਕਰਕੇ ਮੇਰਾ ਕਹਿਣ ਦਾ ਭਾਵ ਇਹ ਹੈ ਕਿ ਅਸੀਂ ਇਸ ਤਰ੍ਹਾਂ ਨਾ ਕਰੀਏ ਬਲਕਿ ਉਸ ਤਰ੍ਹਾਂ ਕਰੀਏ ਜਿਸ ਨਾਲ ਕਿ ਜੁਆਇੰਟ ਕੜੀਆਂ ਜਿਹੜੀਆਂ ਇਕਨਾਮਿਕ ਹਨ ਉਹ ਕੰਮ ਕਰ ਸਕੀਏ, ਅਸੀਂ ਇਕ ਦੂਜੇ ਨੂੰ ਘੂਰੀਏ ਨਾ।

ਏਸੇ ਤਰ੍ਹਾਂ ਹੀ ਫਲੱਡ ਕੰਟਰੋਲ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਫਲੱਡਜ਼ ਉਨੀ ਦੇਰ ਕੰਟਰੋਲ ਨਹੀਂ ਹੋਣੇ ਜਿੰਨੀ ਦੇਰ ਤੱਕ ਸ਼ਿਵਾਲਿਕ ਹਿੱਲਜ਼ ਤੇ ਇਹ ਪ੍ਰਬੰਧ ਨਹੀਂ ਕਰਦੇ ਕਿ ਇਹ ਪਾਣੀ ਉਥੇ ਹੀ ਕਿਸ ਤਰ੍ਹਾਂ ਰੋਕਣਾ ਹੈ ਅਤੇ ਉਥੇ ਰੋਕ ਕੇ ਅੱਗੇ ਕਿਸ ਤਰ੍ਹਾਂ ਏਥੇ ਆਉਣਾ ਹੈ, ਮੇਰਾ ਮਤਲਬ ਹੈ ਕਿ ਇਹ ਵੀ ਜੁਆਇੰਟ ਚੱਲ ਸਕਦਾ ਹੈ। ਇਸ ਵੇਲੇ ਜਿਹੜਾ ਵਾਤਾਵਰਣ ਹੈ, ਜਿਹੜੀ ਪਰਦੂਸ਼ਣ ਹੈ ਜੇਕਰ ਇਹ ਇਕੱਲਾ ਪੰਜਾਬ ਹੀ ਕੰਟਰੋਲ ਕਰੇ ਤਾਂ ਕੀ ਉਹ ਇਕੱਲੇ ਤੌਰ ਤੇ ਇਹ ਕਾਮਯਾਬ ਹੋ ਜਾਏਗਾ? ਬਿਲਕੁਲ ਨਹੀਂ। ਸਾਨੂੰ ਇਕੱਠੇ ਹੋ ਕੇ ਇਹ ਪ੍ਰੋਗਰਾਮ ਤੋਰਨਾ ਚਾਹੀਦਾ ਹੈ, ਤਾਂ ਕਿ ਜਿਹੜਾ ਸਾਡਾ ਸੀਜ਼ਨ ਹੈ ਉਸਦਾ ਬੈਨੀਫਿਟ ਉਠਾਈਏ ਤਾਂ ਕਿ ਉਸ ਦੀ ਗਰੀਬੀ ਨੂੰ, ਉਸ ਦੀ ਬਿਮਾਰੀ ਨੂੰ ਉਸ ਦੀ ਜਿਹੜੀ ਰਿਸੋਰਸਿਜ਼ ਦੀ ਕਮੀ, ਰੁਜ਼ਗਾਰ ਦੀ ਕਮੀ ਹੈ, ਉਸ ਨੂੰ ਦੂਰ ਕੀਤਾ ਜਾ ਸਕੇ। ਇਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਾਡੀ ਸੁਸਾਇਟੀ ਹੈ ਉਹ ਪਲੂਰਲ ਸੁਸਾਇਟੀ ਹੈ, ਮਜਮੂਈ ਸੁਸਾਇਟੀ ਹੈ। ਸਪੀਕਰ ਸਾਹਿਬ, ਦੁਨੀਆਂ ਦੇ ਵਿੱਚ 12 ਲਿਵਿੰਗ ਰੀਜਨ ਹਨ। ਸਾਡੇ ਹਿੰਦੁਸਤਾਨ ਵਿਚ ਵੀ 12 ਹਨ। ਹਿੰਦੁਸਤਾਨ ਵਿੱਚ ਜਿਹੜੀ ਸਾਡੀ ਸੁਸਾਇਟੀ ਦਾ ਕਲਚਰ ਹੈ ਉਹ ਕੰਪੋਜ਼ਿਟ ਕਲਚਰ ਹੈ। ਇਹ ਲੈਂਗੁਏਜ ਦਾ ਫਾਰ-ਮੂਲਾ ਠੀਕ ਹੈ। ਇਕ ਹੈ ਮਾਤਰੀ ਭਾਸ਼ਾ ਇਕ ਹੈ ਕੌਮੀ ਭਾਸ਼ਾ ਅਤੇ ਇਕ ਹੈ ਅੰਗਰੇਜ਼ੀ ਭਾਸ਼ਾ ਜਿਸ ਨਾਲ ਅਸੀਂ ਸਾਰੀ ਦੁਨੀਆਂ ਵਿੱਚ ਗੱਲ ਕਰ ਸਕਦੇ ਹਾਂ। ਭਾਵੇਂ ਕਿ ਹਿੰਦੀ ਵੀ ਡਿਵੈਲਪ ਹੋਈ ਹੈ, ਉਰਦੂ ਵੀ ਡਿਵੈਲਪ ਹੋਇਆ ਹੈ ਲਸ਼ਕਰੀ ਭਾਸ਼ਾ ਦੇ ਤੌਰ ਤੇ। ਕਹਿਣ ਦਾ ਭਾਵ ਹੈ ਕਿ ਚਾਹੇ ਕੋਈ ਵੀ ਐਡਮਨਿਸਟਰੇਟਿਵ ਸੂਬਾ ਹੈ, ਚਾਹੇ ਉਹ ਵੱਡਾ ਹੈ ਅਤੇ ਚਾਹੇ ਛੋਟਾ ਜੇਕਰ ਉਹ ਯੂਨੀਲਿੰਗੁਅਲ ਨਹੀਂ ਬਣਦਾ ਉਨੀ ਦੇਰ ਹਿੰਦੁਸਤਾਨ ਅੱਪ ਨਹੀਂ ਜਾਣਾ। ਇਸੇ ਤਰ੍ਹਾਂ

ਹੈ ਨਹੀਂ, ਉਹ ਆਪਣੀ ਗੱਲ ਜੋ ਕਹਿਣੀ ਚਾਹੁੰਦੇ ਹਨ ਕਹਿ ਲੈਣ ਅਤੇ ਆਰਾਮ ਨਾਲ ਇਸ ਬਜਟ ਨੂੰ ਪਾਸ ਕਰ ਦੇਣ। ਇਤਨਾ ਕਹਿੰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਪਣੀ ਸੀਟ ਲੈਂਦਾ ਹਾਂ।

**ਸਰਦਾਰ ਹਰਗੋਪਾਲ ਸਿੰਘ (ਬਲਾਚੌਰ):** ਸਪੀਕਰ ਸਾਹਿਬ, ਜਿਹੜਾ ਬਜਟ ਪੰਜਾਬ ਅਸੈਂਬਲੀ ਦੇ ਅੰਦਰ ਖਜ਼ਾਨਾ ਮੰਤਰੀ ਜੀ ਨੇ ਪੇਸ਼ ਕੀਤਾ ਹੈ ਇਹ ਮੈਂ ਸਮਝਦਾ ਹਾਂ ਕਿ ਨਿਰਾਸ਼ਾ-ਜਨਕ ਬਜਟ ਹੈ ਕਿਉਂਕਿ ਕਿਸੇ ਵੀ ਅਦਾਰੇ ਦੇ ਸਬੰਧ ਵਿਚ ਕੋਈ ਵੀ ਡੀਟੇਲ ਨਹੀਂ ਦਿੱਤੀ ਗਈ ਔਰ ਜਿਥੋਂ ਤੱਕ ਐਜੂਕੇਸ਼ਨ ਦਾ ਸਬੰਧ ਹੈ ਉਸ ਸਬੰਧ ਵਿਚ ਸਿਰਫ਼ ਸਕੂਲਾਂ ਦੀ ਅਪਗਰੇ-ਡੇਸ਼ਨ ਦੇ ਸਿਵਾਏ ਐਸੀ ਕੋਈ ਪਾਲਿਸੀ ਨਹੀਂ ਦਸੀ ਗਈ ਜਿਹੜੀ ਸਟੇਟ ਨੂੰ ਲਾਹੇਵੰਦ ਸਾਬਤ ਹੋ ਸਕੇ। ਮੈਂ ਸਮਝਦਾ ਹਾਂ ਕਿ ਸਾਡੇ ਪੰਜਾਬ ਦੇ ਅੰਦਰ ਵਿਦਿਆ ਦਾ ਮਿਆਰ ਬਹੁਤ ਉਚਾ ਹੋਣਾ ਚਾਹੀਦਾ ਹੈ ਪਰ ਵਿਦਿਆ ਦੇ ਮਹੱਤਵ ਨੂੰ ਪੰਜਾਬ ਸਰਕਾਰ ਨਹੀਂ ਸਮਝ ਰਹੀ ਔਰ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ ਹੈ। ਇਹ ਵਿਦਿਆ ਚਾਹੇ ਇੰਡਸਟਰੀ ਦੇ ਖੇਤਰ ਵਿਚ ਹੋਵੇ ਜਾਂ ਕਿਸੇ ਵੀ ਹੋਰ ਖੇਤਰ ਵਿਚ ਇਹ ਸਾਡੇ ਲਈ ਬਹੁਤ ਜ਼ਰੂਰੀ ਹੈ। ਕੋਈ ਵੀ ਇੰਡਸਟਰੀ ਬਗੈਰ ਵਿਦਿਆ ਦੇ ਤਰੱਕੀ ਨਹੀਂ ਕਰ ਸਕਦੀ। ਮੈਂ ਸਮਝਦਾ ਹਾਂ ਕਿ ਜਿੰਨਾ ਦੂਜਿਆਂ ਮਹਿਕਮਿਆਂ ਦੇ ਬਾਰੇ ਧਿਆਨ ਦਿੱਤਾ ਗਿਆ ਹੈ ਵਿਦਿਆ ਦੇ ਸਬੰਧ ਵਿਚ ਸਰਕਾਰ ਵਲੋਂ ਕੋਈ ਧਿਆਨ ਨਹੀਂ ਦਿੱਤਾ ਗਿਆ। ਇਕ ਪਾਸੇ ਤਾਂ ਸਾਡੀ ਸਰਕਾਰ ਨੇ ਪ੍ਰਾਇਮਰੀ ਸਕੂਲ ਪਿੰਡਾਂ ਵਿਚ ਖੋਲੇ ਹੋਏ ਹਨ ਅਤੇ ਦੂਜੇ ਪਾਸੇ ਅਮੀਰਾਂ ਵਾਸਤੇ ਮਾਡਲ ਸਕੂਲ ਖੋਲੇ ਹਨ। ਸਰਕਾਰੀ ਸਕੂਲਾਂ ਵਿਚ ਗਰੀਬਾਂ ਦੇ ਬੱਚੇ ਪੜ੍ਹਦੇ ਹਨ ਉਨ੍ਹਾਂ ਵਾਸਤੇ ਨਾ ਬਿਲਡਿੰਗਜ਼ ਹਨ ਅਤੇ ਨਾ ਹੀ ਟੀਚਰਜ਼ ਹਨ। ਮਾਡਲ ਸਕੂਲਾਂ ਵਿਚ ਅਮੀਰਾਂ ਦੇ ਬੱਚੇ ਪੜ੍ਹਦੇ ਹਨ, ਗਰੀਬਾਂ ਦੇ ਨਹੀਂ ਪੜ੍ਹ ਸਕਦੇ ਔਰ ਸਰਕਾਰ ਸ਼ਾਇਦ ਇਸ ਕਰਕੇ ਇਧਰ ਧਿਆਨ ਨਹੀਂ ਦੇ ਰਹੀ ਕਿਉਂਕਿ ਛੋਟੇ ਦਰਜੇ ਦੇ ਜਿਹੜੇ ਪੇਂਡੂ ਲੋਕ ਹਨ ਉਹ ਤਰੱਕੀ ਨਾ ਕਰ ਸਕਣ। ਮੈਂ ਸਮਝਦਾ ਹਾਂ ਕਿ ਜੇ ਤਰੱਕੀ ਕਰਨੀ ਹੈ ਤਾਂ ਦੇਸ਼ ਦੇ ਵਿਚ ਐਜੂਕੇਸ਼ਨ ਦੇ ਸਬੰਧ ਵਿਚ ਇਕਸਾਰਤਾ ਲਿਆਉਣੀ, ਯੂਨੀਫਾਰਮਿਟੀ ਲਿਆਉਣੀ ਬਹੁਤ ਜ਼ਰੂਰੀ ਹੈ। ਗਰੀਬਾਂ ਦੇ ਬੱਚੇ ਇਸ ਕਰਕੇ ਅੱਗੇ ਨਹੀਂ ਆ ਸਕਦੇ ਕਿਉਂਕਿ ਉਨ੍ਹਾਂ ਨੂੰ ਮਾਡਲ ਸਕੂਲਾਂ ਵਾਲੀਆਂ ਸਹੂਲਤਾਂ ਨਹੀਂ ਮਿਲਦੀਆਂ। ਉਨ੍ਹਾਂ ਦਾ ਦਿਮਾਗ ਵੀ ਠੀਕ ਚਲ ਸਕਦਾ ਹੈ ਜੇ ਸ਼ੁਰੂ ਤੋਂ ਹੀ ਉਨ੍ਹਾਂ ਨੂੰ ਵੀ ਉਹੀ ਸਹੂਲਤਾਂ ਮਿਲਣ। ਜਿਹੜੇ ਪ੍ਰਾਈਵੇਟ ਮਾਡਲ ਸਕੂਲ ਖੋਲੇ ਹਨ, ਉਹ ਫੀਸਾਂ ਤਾਂ ਬਹੁਤ ਚਾਰਜ ਕਰਦੇ ਹਨ ਪਰ ਜਿਹੜੀਆਂ ਟੀਚਰਾਂ ਰਖੀਆਂ ਹਨ ਉਹ ਦਸਵੀਂ ਪਾਸ ਜਾਂ ਇਸ ਦੇ ਬਰਾਬਰ ਹੁੰਦੀਆਂ ਹਨ ਉਨ੍ਹਾਂ ਨੂੰ ਬਹੁਤ ਘੱਟ ਤਨਖਾਹ ਵਗੈਰਾ ਮਿਲਦੀ ਹੈ ਇਸ ਕਰਕੇ ਉਹ ਟੀਚਰਜ਼ ਵੀ ਬੱਚਿਆਂ ਦੀ ਪੜ੍ਹਾਈ ਵਲ ਧਿਆਨ ਨਹੀਂ ਦਿੰਦੇ। ਪੰਜਾਬ ਵਿਚ 37-38 ਪ੍ਰਤੀਸ਼ਤ ਅਬਾਦੀ ਸ਼ਡਿਊਲਡ ਕਾਸਟਸ ਦੀ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਵਿਚ ਮੈਜਾਰਿਟੀ ਤਾਂ ਪਿੰਡਾਂ ਵਿਚ ਹੀ ਰਹਿੰਦੀ ਹੈ ਪਰ ਸਰਕਾਰ ਇਸ ਪਾਸੇ ਕੋਈ ਧਿਆਨ ਨਹੀਂ ਦੇ ਰਹੀ। ਮੈਂ ਸਮਝਦਾ ਹਾਂ ਕਿ ਜੇ ਸਰਕਾਰ ਵਿਦਿਆ ਵਲ ਪਹਿਲਾਂ

[ਸਰਦਾਰ ਹਰਗੋਪਾਲ ਸਿੰਘ ]

ਧਿਆਨ ਦੇਵੇ ਤਾਂ ਇੰਡੀਆ ਦਾ ਕਰੈਕਟਰ ਅੱਗੇ ਵਧੇਗਾ, ਲੋਕ ਅਨਪੜ੍ਹ ਨਹੀਂ ਰਹਿਣਗੇ ਔਰ ਉਨ੍ਹਾਂ ਦਾ ਮੋਰਲ ਹਾਈ ਹੋਵੇਗਾ। ਇਸ ਲਈ ਮੇਰੀ ਬੇਨਤੀ ਹੈ ਕਿ ਐਜੂਕੇਸ਼ਨ ਵਾਸਤੇ ਬਜਟ ਦਾ ਸਭ ਤੋਂ ਜ਼ਿਆਦਾ ਹਿੱਸਾ ਰਖਣਾ ਚਾਹੀਦਾ ਹੈ । ਪਿੰਡਾਂ ਦੇ ਸਕੂਲਾਂ ਵਿਚ ਟੀਚਰਜ਼ ਵੀ ਘੱਟ ਹਨ ਅਤੇ ਬਿਲਡਿੰਗਜ਼ ਵੀ ਘੱਟ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਜਿੰਨੇ ਵੀ ਮਾਡਲ ਸਕੂਲ ਹਨ ਇਨ੍ਹਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ ਔਰ ਪ੍ਰਾਈਮਰੀ ਸਰਕਾਰੀ ਸਕੂਲਾਂ ਦੀ ਤਰਫ਼ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਇਹ ਜਿਹੜਾ ਵਿਤਕਰਾ ਕੀਤਾ ਜਾਂਦਾ ਹੈ ਇਹ ਨਹੀਂ ਹੋਣਾ ਚਾਹੀਦਾ ਹੈ ਇਕ ਪਾਸੇ ਅਮੀਰਾਂ ਦੇ ਬੱਚਿਆਂ ਨੂੰ ਬਹੁਤ ਸਹੂਲਤਾਂ ਮਿਲਦੀਆਂ ਹਨ ਅਤੇ ਦੂਜੇ ਪਾਸੇ ਜਿਹੜਾ ਗਰੀਬ ਦੇ ਘਰ ਬੱਚਾ ਪੈਦਾ ਹੋਇਆ ਹੈ ਉਸ ਨੂੰ ਕੋਈ ਸਹੂਲਤ ਨਹੀਂ ਮਿਲ ਰਹੀ ਹੈ। ਗਰੀਬ ਘਰ ਵਿਚ ਪੈਦਾ ਹੋਣਾ, ਇਹ ਉਸ ਬੱਚੇ ਦਾ ਕਸੂਰ ਨਹੀਂ ਹੈ ਇਸ ਲਈ ਸਾਡੀ ਸਰਕਾਰ ਨੂੰ ਹਰ ਬੱਚੇ ਲਈ ਵਿਦਿਆ ਦਾ ਇਕੋ ਜਿਹਾ ਪ੍ਰਬੰਧ ਕਰਨਾ ਚਾਹੀਦਾ ਹੈ। ਹਰ ਬੱਚੇ ਨੂੰ ਚਾਹੇ ਉਹ ਅਮੀਰ ਦਾ ਹੋਵੇ ਜਾਂ ਗਰੀਬ ਦਾ, ਸਭ ਨੂੰ ਇਕੋ ਜਿਹੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਫਿਰ ਡਿਪਟੀ ਸਪੀਕਰ ਸਾਹਿਬ, ਇਕ ਗਲ ਹੋਰ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਐਜੂਕੇਸ਼ਨ ਦਾ ਸਕਾਊਟ ਐਂਡ ਗਾਈਡਜ਼ ਵਿੰਗ ਹੈ ਉਸ ਵਾਸਤੇ ਸਰਕਾਰ ਨੇ ਹੁਣ ਸਿਰਫ਼ 84 ਹਜ਼ਾਰ ਰੁਪਿਆ ਰਖਿਆ ਹੈ ਜਿਹੜਾ ਕਿ ਪਹਿਲਾਂ 1990-91 ਵਿਚ 3 ਲੱਖ ਦਾ ਬਜਟ ਰਖਿਆ ਸੀ। ਇਹ ਜਿਹੜਾ ਬਜਟ ਘਟਾਇਆ ਗਿਆ ਹੈ ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ ਕੀਤਾ ਗਿਆ। ਇਸ ਨਾਲ ਸਰਕਾਰ ਗਰੀਬ ਲੋਕਾਂ ਦੇ ਬੱਚਿਆਂ ਦਾ ਭਲਾ ਨਹੀਂ ਸੋਚ ਰਹੀ। ਜਿਸ ਤਰ੍ਹਾਂ ਵਿਦਿਆ ਦੇ ਮਹਿਕਮੇ ਵਿਚ ਪ੍ਰਾਇਮਰੀ ਸਕੂਲਾਂ ਲਈ ਇਕ ਡੀ.ਪੀ.ਆਈ ਰਖਿਆ ਹੋਇਆ ਹੈ ਔਰ ਸੈਕੰਡਰੀ ਸਕੂਲਜ਼ ਦੇ ਲਈ ਡੀ.ਪੀ.ਆਈ ਰਖਿਆ ਹੋਇਆ ਹੈ ਇਸੇ ਤਰ੍ਹਾਂ ਸਰਕਾਰ ਨੂੰ ਮਿਡਲ ਸਕੂਲਜ਼ ਦਾ ਡੀ.ਪੀ.ਆਈ. ਵੀ ਲਗਾਉਣਾ ਚਾਹੀਦਾ ਹੈ। ਸਰਕਾਰ ਨੂੰ ਮੁੱਢਲੀ ਵਿਦਿਆ ਵੱਲ ਖਾਸ ਧਿਆਨ ਦੇਣ ਦੀ ਲੋੜ ਹੈ।

ਇਸੇ ਤਰ੍ਹਾਂ ਹੈਲਥ ਦੇ ਮਹਿਕਮੇ ਵਿਚ ਹਸਪਤਾਲਾਂ ਵਿਚ ਕਿਧਰੇ ਡਾਕਟਰ ਨਹੀਂ ਹਨ ਕਿਧਰੇ ਬਿਲਡਿੰਗਜ਼ ਨਹੀਂ ਹਨ ਕਿਧਰੇ ਦਵਾਈਆਂ ਨਹੀਂ ਹਨ। ਜੇਕਰ ਕਿਧਰੇ ਡਾਕਟਰ ਹੈ ਤਾਂ ਦਵਾਈਆਂ ਨਹੀਂ ਹਨ। ਇਸ ਲਈ ਸਰਕਾਰ ਨੂੰ ਇਸ ਦਾ ਪੂਰਾ ਇੰਤਜ਼ਾਮ ਕਰਕੇ ਦੇਣਾ ਚਾਹੀਦਾ ਹੈ ਤਾਂ ਹੀ ਪੂਰੇ ਸੁਧਾਰ ਹੋ ਸਕਦੇ ਹਨ। ਸਾਨੂੰ ਪਿੰਡਾਂ ਦੇ ਲੋਕ ਦੱਸਦੇ ਹਨ ਕਿ ਡਿਸਪੈਂਸਰੀਆਂ ਵਿਚ ਦਵਾਈਆਂ ਨਹੀਂ ਮਿਲਦੀਆਂ ਅਤੇ ਡਾਕਟਰ ਬੜੀਆਂ ਮਹਿੰਗੀਆਂ ਦਵਾਈਆਂ ਲਿਖਦੇ ਹਨ। ਜਿਹੜੀਆਂ ਹਰ ਮਹੀਨੇ ਦਵਾਈਆਂ ਡਿਸਪੈਂਸਰੀਆਂ ਦੇ ਵਿਚ ਆਉਂਦੀਆਂ ਹਨ ਉਹ ਕੇਮਿਸਟਾਂ ਕੋਲ ਪਹੁੰਚ ਜਾਂਦੀਆਂ ਹਨ ਅਤੇ ਮਰੀਜ਼ਾਂ ਨੂੰ ਡਾਕਟਰ ਕਹਿੰਦੇ ਹਨ ਕਿ ਇਹ ਦਵਾਈ ਫਲਾਣੇ ਕੈਮਿਸਟ ਕੋਲ ਮਿਲੇਗੀ। ਉਨ੍ਹਾਂ ਦੀਆਂ ਆਪਸ ਵਿਚ ਕਮਿਸ਼ਨਾਂ ਫਿਕਸ ਹਨ। ਡਿਸਪੈਂਸਰੀਆਂ ਦੀਆਂ ਦਵਾਈਆਂ ਕੈਮਿਸਟਾਂ ਕੋਲ ਪਹੁੰਚ ਜਾਂਦੀਆਂ ਹਨ ਗਰੀਬ ਮਰੀਜ਼ਾਂ ਨੂੰ ਕੋਈ ਦਵਾਈ ਡਿਸਪੈਂਸਰੀਆਂ ਵਿਚ ਨਹੀਂ ਮਿਲਦੀ ਔਰ ਜਿਹੜੇ ਡਾਕਟਰ ਪ੍ਰਾਈਵੇਟ ਪਰੈਕਟਿਸ ਕਰਦੇ ਹਨ ਉਹ

ਆਪਣੇ ਪ੍ਰਾਈਵੇਟ ਮਰੀਜ਼ਾਂ ਨੂੰ ਦਵਾਈਆਂ ਦੇ ਦਿੰਦੇ ਹਨ ਗਰੀਬ ਲੋਕਾਂ ਤੱਕ ਇਹ ਦਵਾਈਆਂ ਪਹੁੰਚਦੀਆਂ ਹੀ ਨਹੀਂ ਹਨ। ਡਿਸਪੈਂਸਰੀ ਦੇ ਡਾਕਟਰ ਅਤੇ ਡਿਸਪੈਂਸਰਾਂ ਨੇ ਆਪਣੇ ਘਰਾਂ ਵਿਚ ਕਲੀਨਿਕ ਖੋਲ੍ਹੇ ਹੋਏ ਹਨ ਉਥੇ ਆਪਣੇ ਮਰੀਜ਼ਾਂ ਨੂੰ ਦਵਾਈਆਂ ਦਿੰਦੇ ਹਨ ਅਤੇ ਆਪਣਾ ਪੇਟ ਪਾਲਦੇ ਹਨ। ਇਸ ਵੱਲ ਸਰਕਾਰ ਨੂੰ ਖਾਸ ਧਿਆਨ ਦੇਣ ਦੀ ਲੋੜ ਹੈ ਅਤੇ ਡਾਕਟਰਾਂ ਦੀ ਪ੍ਰਾਈਵੇਟ ਪ੍ਰੈਕਟਿਸ ਨੂੰ ਬੰਦ ਕਰ ਦੇਣਾ ਚਾਹੀਦਾ ਹੈ। ਜਿਹੜੇ ਪ੍ਰਾਈਵੇਟ ਨਰਸਿੰਗ ਹੋਮ ਡਾਕਟਰਾਂ ਨੇ ਖੋਲ੍ਹੇ ਹੋਏ ਹਨ ਉਹ ਖੂਨ ਨੂੰ ਪਹਿਲਾਂ ਕਦੇ ਟੈਸਟ ਨਹੀਂ ਕਰਦੇ। ਕਿਸੇ ਨੂੰ ਏਡਜ਼ ਦੀ ਬਿਮਾਰੀ ਹੋ ਸਕਦੀ ਹੈ। ਖੂਨ ਲੈਣ ਤੋਂ ਪਹਿਲਾਂ ਮਰੀਜ਼ ਦੇ ਖੂਨ ਦਾ ਟੈਸਟ ਹੋਣਾ ਬੜਾ ਲਾਜ਼ਮੀ ਹੈ। ਸਰਕਾਰੀ ਲੈਬਾਰਟਰੀ ਵਿਚ ਖੂਨ ਦੀ ਜਾਂਚ ਕੀਤੀ ਜਾਣੀ ਚਾਹੀਦੀ ਹੈ। ਸਰਕਾਰੀ ਡਿਸਪੈਂਸਰੀਆਂ ਜਿਥੇ ਟੈਸਟ ਕਰਨ ਦੀ ਪ੍ਰੋਵੀਜ਼ਨ ਹੋਵੇ ਉਥੇ ਹੀ ਜਾਂਚ ਕੀਤੀ ਜਾਣੀ ਚਾਹੀਦੀ ਹੈ ਰੂਲਜ਼ ਦੀ ਉਲੰਘਣਾ ਕਿਸੇ ਨੂੰ ਕਰਨ ਨਹੀਂ ਦੇਣੀ ਚਾਹੀਦੀ।

ਹੁਣ ਮੈਂ ਸਮਾਜ ਭਲਾਈ ਮਹਿਕਮੇ ਬਾਰੇ ਗੱਲ ਕਰਦਾ ਹਾਂ ਇਸ ਦੇ ਵਿਚ ਇਸ ਸਾਲ 37 ਕਰੋੜ ਰੁਪਿਆ ਰਖਿਆ ਗਿਆ ਹੈ ਜਦ ਕਿ ਪਿਛਲੇ ਸਾਲ ਇਸ ਦੇ ਲਈ 28 ਕਰੋੜ ਰੁਪਿਆ ਰਖਿਆ ਗਿਆ ਸੀ। ਮੈਂ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਸ਼ਡਿਊਲਡ ਕਾਸਟਾਂ ਦੀ ਆਬਾਦੀ 37 ਪ੍ਰਤੀਸ਼ਤ ਹੈ ਔਰ ਉਨ੍ਹਾਂ ਦੀ ਭਲਾਈ ਲਈ ਬਜਟ ਵਿਚ 37 ਕਰੋੜ ਰੁਪਿਆ ਰਖਿਆ ਗਿਆ ਹੈ ਇਸ ਦਾ ਮਤਲਬ ਇਹ ਹੋਇਆ ਕਿ ਪ੍ਰਤੀ ਵਿਅਕਤੀ ਇਕ ਰੁਪਿਆ ਰਖਿਆ ਗਿਆ ਹੈ। ਇਕ ਰੁਪਏ ਪ੍ਰਤੀ ਵਿਅਕਤੀ ਦੇ ਹਿਸਾਬ ਨਾਲ ਤੁਸੀਂ ਪੰਜਾਬ ਵਿਚ ਕਿੰਨੀ ਭਲਾਈ ਕਰ ਸਕਦੇ ਹੋ। ਸਮਾਜ ਭਲਾਈ ਮਹਿਕਮੇਂ ਨੇ ਲੋਕਾਂ ਨੂੰ ਪੈਨਸ਼ਨਾਂ ਦੇਣੀਆਂ ਹਨ ਇਸ ਦੇ ਵਿਚ ਵਿਡੋ ਪੈਨਸ਼ਨ, ਹੈਂਡੀਕੈਪਡ ਲਈ ਪੈਂਨਸ਼ਨ, ਬੱਚਿਆਂ ਦੇ ਲਈ ਪੈਨਸ਼ਨ ਅਤੇ ਬੁਢਾਪਾ ਪੈਨਸ਼ਨਾਂ ਹਨ। ਤੁਸੀਂ ਕਿਸ ਤਰ੍ਹਾਂ ਭਲਾਈ ਦੀਆਂ ਸਕੀਮਾਂ ਨੂੰ ਇੰਪਲੀਮੈਂਟ ਕਰ ਸਕੋਗੇ। ਇਸ ਲਈ ਬਜਟ ਵਿਚ ਜ਼ਿਆਦਾ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ। ਸਰਕਾਰ ਹਾਲੇ ਤੱਕ ਪੰਜਾਬ ਵਿਚ ਰਿਜ਼ਰਵੇਸ਼ਨ ਪਾਲਿਸੀ ਨੂੰ ਲਾਗੂ ਨਹੀਂ ਕਰ ਸਕੀ। 1947 ਤੋਂ ਬਾਅਦ 1952 ਵਿਚ ਪਹਿਲੀ ਸਰਕਾਰ ਹਿੰਦੁਸਤਾਨ ਦੀ ਬਣੀ ਪਰ ਹੁਣ ਤੱਕ ਰਿਜ਼ਰਵੇਸ਼ਨ ਐਕਟ ਨੂੰ ਲਾਗੂ ਨਹੀਂ ਕਰ ਸਕੇ। ਰਿਜ਼ਰਵੇਸ਼ਨ ਪਾਲਿਸੀ ਦੇ ਆਧਾਰ ਤੇ ਹਾਲੇ ਤੱਕ ਕਾਫੀ ਬੈਕਲਾਗ ਪਿਆ ਹੋਇਆ ਹੈ। ਰਿਜ਼ਰਵੇਸ਼ਨ ਕੋਟੇ ਨੂੰ ਪੂਰਾ ਕਰਨ ਲਈ ਸਰਕਾਰ ਕਈ ਵਾਰ ਕਹਿ ਚੁੱਕੀ ਹੈ ਕਿ ਰਿਜ਼ਰਵੇਸ਼ਨ ਐਕਟ ਲਿਆਂਦਾ ਜਾਵੇਗਾ ਜਿਸ ਦੇ ਰਾਹੀਂ ਇਸ ਬੈਕਲਾਗ ਨੂੰ ਪੂਰਾ ਕੀਤਾ ਜਾਵੇਗਾ ਪਰ ਸਰਕਾਰ ਹਾਲੇ ਤੱਕ ਰਿਜ਼ਰਵੇਸ਼ਨ ਐਕਟ ਨੂੰ ਨਹੀਂ ਲਿਆ ਸਕੀ। ਇਸ ਐਕਟ ਦੀ ਇੰਪਲੀਮੈਂਟੇਸ਼ਨ ਸਰਕਾਰ ਇਮਾਨਦਾਰੀ ਨਾਲ ਪੂਰੀ ਕਰੇ ਤਾਂ ਹੀ ਇਹ ਬੈਕਲਾਗ ਪੂਰਾ ਹੋ ਸਕਦਾ ਹੈ। ਗਰੀਬ ਸ਼ਡਿਊਲਡ ਕਾਸਟ ਲੋਕਾਂ ਦੀ ਭਲਾਈ ਹੋ ਸਕਦੀ ਹੈ ਅਤੇ ਉਨ੍ਹਾਂ ਨੂੰ ਆਪਣੇ ਰਾਈਟਸ ਮਿਲ ਸਕਦੇ ਹਨ। ਪਿਛਲੇ 2 ਸਾਲਾਂ ਤੋਂ ਇਹ ਸਰਕਾਰ ਵੀ ਕਾਫੀ ਰੌਲਾ ਪਾ ਰਹੀ ਹੈ ਕਿ ਅਸੀਂ ਰਿਜ਼ਰਵੇਸ਼ਨ ਐਕਟ ਲਿਆਵਾਂਗੇ ਔਰ ਉਸ ਨੂੰ ਲਾਗੂ ਕਰਕੇ ਇਹ ਬੈਕਲਾਗ ਨੂੰ ਪੂਰਾ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਵੀ ਪਹਿਲੇ

[ਸਰਦਾਰ ਹਰਗੋਪਾਲ ਸਿਘ]

ਇਜਲਾਸ ਵਿਚ ਕਿਹਾ ਸੀ ਕਿ ਰਿਜ਼ਰਵੇਸ਼ਨ ਐਕਟ ਲਿਆਂਦਾ ਜਾਵੇਗਾ ਪਰ ਮੈਂ ਮਹਿਸੂਸ ਕਰਦਾ ਹਾਂ ਕਿ ਰਿਜ਼ਰਵੇਸ਼ਨ ਐਕਟ ਲਿਆਉਣਾ ਤਾਂ ਦੂਰ ਦੀ ਗੱਲ ਰਹੀ ਪੰਜਾਬ ਸਰਕਾਰ ਬੈਕਲਾਗ ਵੀ ਪੂਰਾ ਨਹੀਂ ਕਰ ਸਕੀ। ਡਿਪਟੀ ਸਪੀਕਰ ਸਾਹਿਬ, ਇਹ ਤਾਂ ਉਹ ਗੱਲ ਹੋਈ ਨਾ ਤਾਂ ਸਰਕਾਰ ਨੂੰ ਇਹ ਗਲ ਚੰਗੀ ਲਗੀ ਨਾ ਸਰਕਾਰ ਨੂੰ ਉਹ ਗੱਲ ਚੰਗੀ ਲਗੀ। ਮੇਰੀ ਸਰਕਾਰ ਨੂੰ ਗੁਜ਼ਾਰਿਸ਼ ਹੈ ਕਿ ਭਲਾਈ ਵਿਭਾਗ ਅੰਦਰ ਅਤੇ ਦੂਸਰਿਆਂ ਵਿਭਾਗਾਂ ਦੇ ਅੰਦਰ ਰਿਜ਼ਰਵੇਸ਼ਨ ਪੂਰੀ ਲਾਗੂ ਹੋਣੀ ਚਾਹੀਦੀ ਹੈ। ਭਾਵੇਂ ਇੰਡਸਟਰੀ ਦਾ ਮਹਿਕਮਾ ਹੈ ਜਾਂ ਇਲੈਕਟ੍ਰੋਨਿਕ ਵਿੰਗ ਹੈ ਜਾਂ ਦੂਸਰੇ ਪ੍ਰਾਈਵੇਟ ਕਾਰਖਾਨੇ ਹਨ ਪਰ ਉਨ੍ਹਾਂ ਵਿਚ ਰਿਜ਼ਰਵੇਸ਼ਨ ਲਾਗੂ ਨਹੀਂ ਹੈ। ਇੰਡਸਟਰੀ ਦੇ ਮਹਿਕਮੇ ਵਿੱਚ ਵੀ ਰਿਜ਼ਰਵੇਸ਼ਨ ਨਹੀਂ ਹੈ। ਪੰਜਾਬ ਸਰਕਾਰ ਪ੍ਰਾਈਵੇਟ ਅਦਾਰਿਆਂ ਨੂੰ ਕੋਈ ਚਿੱਠੀ ਲਿਖੇ ਜਾਂ ਕੋਈ ਨੋਟੀਫਿਕੇਸ਼ਨ ਜਾਰੀ ਕਰੇ ਤਾਂ ਉਹ ਰਿਜ਼ਰਵੇਸ਼ਨ ਲਾਗੂ ਕਰ ਦੇਣਗੇ। ਡਿਪਟੀ ਸਪੀਕਰ ਸਾਹਿਬ, ਕੋਈ ਨੋਟੀਫਿਕੇਸ਼ਨ ਸਰਕਾਰ ਵਲੋਂ ਜਾਰੀ ਨਹੀਂ ਕੀਤੀ ਗਈ। ਪੰਜਾਬ ਸਰਕਾਰ ਬਾਹਰ ਸਟੇਜਾਂ ਲਗਾ ਕੇ ਬੜੇ ਨਾਅਰੇ ਮਾਰਦੀ ਹੈ ਕਿ ਅਸੀਂ ਇਹ ਕਰ ਦਿਆਂਗੇ ਉਹ ਕਰ ਦਿਆਂਗੇ। ਪੰਜਾਬ ਦੇ ਲੋਕ ਜਿਹੜੇ ਅਨਪੜ੍ਹ ਹਨ ਉਹ ਸਰਕਾਰ ਦੀ ਗੱਲ ਮੰਨ ਲੈਂਦੇ ਹਨ। ਦੇਸ਼ ਦੇ ਅੰਦਰ ਪੰਜਾਬ ਦੇ ਅੰਦਰ ਸ਼ਡਿਊਲਡ ਕਾਸਟ ਪਛੜੀਆਂ ਸ਼੍ਰੇਣੀਆਂ ਦੀ ਅਬਾਦੀ 37 ਪ੍ਰਤੀਸ਼ਤ ਹੈ। ਪੰਜਾਬ ਦੀ ਆਬਾਦੀ ਦਾ ਇਹ ਤੀਸਰਾ ਹਿੱਸਾ ਬਣਦਾ ਹੈ। ਇਸ ਤੇ ਪੰਜਾਬ ਸਰਕਾਰ ਨੂੰ ਪੂਰੀ ਤਰ੍ਹਾਂ ਗੌਰ ਕਰਨਾ ਚਾਹੀਦਾ ਹੈ। ਹੁਣ ਪੰਜਾਬ ਦੇ ਲੋਕ ਸੂਝਵਾਨ ਹੋ ਗਏ ਹਨ। ਇਹ ਸਰਕਾਰ 1952 ਤੋਂ ਲੈ ਕੇ ਅੱਜ ਤਕ ਪਛੜੀਆਂ ਸ਼੍ਰੇਣੀਆਂ ਦਾ ਬੈਕਲਾਗ ਪੂਰਾ ਨਹੀਂ ਕਰ ਸਕੀ। ਡਿਪਟੀ ਸਪੀਕਰ ਸਾਹਿਬ, ਆਈ.ਏ.ਐਸ. ਪੋਸਟਾਂ ਤੇ ਸਿਰਫ 5 ਪ੍ਰਤੀਸ਼ਤ ਰਿਜ਼ਰਵੇਸ਼ਨ ਹੈ ਜਿਹੜੀ ਕਿ ਅੱਜ ਤਕ ਪੂਰੀ ਨਹੀਂ ਹੋਈ। ਇਹ 5 ਪ੍ਰਤੀਸ਼ਤ ਤੋਂ ਵੱਧ ਅਜ ਤਕ ਨਹੀਂ ਹੋਈ। ਕਲਾਸ-3 ਵਿਚ 12 ਪ੍ਰਤੀਸ਼ਤ ਤੋਂ ਨਹੀਂ ਵਧੀ ਹੈ। 40 ਸਾਲਾਂ ਤੋਂ ਸਰਕਾਰ ਕਹਿੰਦੀ ਆ ਰਹੀ ਹੈ ਕਿ ਅਸੀਂ ਗਰੀਬਾਂ ਨੂੰ ਉਪਰ ਚੁਕਣਾ ਹੈ। ਪਰ ਉਨ੍ਹਾਂ ਗਰੀਬਾਂ ਦਾ ਗਲਾ ਘੁਟਿਆ ਜਾ ਰਿਹਾ ਹੈ। ਇਥੇ ਬਹੁਤ ਵਾਰ ਕਿਹਾ ਗਿਆ ਹੈ ਕਿ ਅਸੀਂ ਗਰੀਬਾਂ ਦੇ ਕਰਜ਼ੇ ਮਾਫ ਕਰ ਦੇਣੇ ਹਨ। ਚੰਗੀ ਗੱਲ ਹੈ ਜੇਕਰ ਗਰੀਬਾਂ ਦੇ ਕਰਜ਼ੇ ਮਾਫ ਕਰ ਦਿਤੇ ਜਾਣ ਪਰ ਇਹ ਤਾਰੀਖ ਕਦੋਂ ਆਵੇਗੀ ਜਦੋਂ ਗਰੀਬਾਂ ਦੇ ਕਰਜ਼ੇ ਮਾਫ ਹੋਣਗੇ। ਇਹ ਤਾਂ, ਡਿਪਟੀ ਸਪੀਕਰ ਸਾਹਿਬ, ਉਹੀ ਗੱਲ ਹੋਈ ਹੈ ਜਿਵੇਂ :--

"ਖੋਦਿਆ ਪਹਾੜ, ਨਿਕਲਿਆ ਚੂਹਾ।"

ਚਾਹੇ ਇਹ 5,000 ਰੁਪਏ ਦੇ ਕਰਜ਼ੇ ਸੁਸਾਇਟੀਆਂ ਦੇ ਹਨ ਜਾਂ ਨੈਸ਼ਨੇਲਾਈਜ਼ ਬੈਂਕਾਂ ਦੇ ਹਨ ਜਾਂ ਸ਼ਡਿਊਲਡ ਕਾਸਟ ਬੈਂਕਾਂ ਦੇ ਹਨ। ਇਹ ਸਾਰੇ ਕਰਜ਼ੇ ਮਾਫ ਹੋਣੇ ਚਾਹੀਦੇ ਹਨ। ਇਹ ਨਾ ਹੋਵੇ ਕਿ 5,000 ਰੁਪਿਆ ਦਾ ਕਰਜ਼ਾ ਵਿਆਜ ਸਮੇਤ 10,000 ਰੁਪਿਆ ਬਣ ਜਾਵੇ

ਅਤੇ ਤੁਸੀਂ ਸਿਰਫ 5,000 ਰੁਪਿਆ ਹੀ ਮਾਫ ਕਰਨਾ ਹੈ। ਪਰਨਾਲਾ ਉਥੇ ਦਾ ਉਥੇ ਹੀ ਰਹਿ ਗਿਆ। ਡਿਪਟੀ ਸਪੀਕਰ ਸਾਹਿਬ, ਜਦੋਂ ਅਫਸਰਾਂ ਦੀ ਜਾਂ ਡਰੱਗ ਇਨਸਪੈਕਟਰਾਂ ਦੀ ਤਰੱਕੀ ਕੀਤੀ ਜਾਂਦੀ ਹੈ ਤਾਂ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਤੋਂ ਨੋ-ਆਬਜੈਕਸ਼ਨ ਸਰਟੀਫੀਕੇਟ ਲਿਆ ਜਾਂਦਾ ਹੈ ਅਤੇ ਉਹ ਸਰਟੀਫਿਕੇਟ ਕਿਤਨੀ ਇਮਾਨਦਾਰੀ ਦੇ ਨਾਲ ਵੈਲਫੇਅਰ ਵਿਭਾਗ ਤੋਂ ਆਉਂਦਾ ਹੈ ਤੁਹਾਨੂੰ ਸਭ ਨੂੰ ਇਸ ਬਾਰੇ ਪਤਾ ਹੈ। ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਉਸ ਅਫਸਰ ਦੀ ਜਿਸ ਦੀ ਤਰੱਕੀ ਹੋਣੀ ਹੁੰਦੀ ਹੈ, ਉਸ ਦੀ ਦੋ ਸਾਲ ਪਹਿਲਾਂ ਹੀ ਏ.ਸੀ.ਆਰ. ਖਰਾਬ ਕਰਨਾ ਸ਼ੁਰੂ ਕਰ ਦਿੰਦੇ ਹਨ। ਮੈਂ ਸਮਝਦਾ ਹਾਂ ਕਿ ਅਜੇ ਇਹ ਮਹਿਕਮਾ ਠੀਕ ਤਰੀਕੇ ਨਾਲ ਕੰਮ ਨਹੀਂ ਕਰ ਰਿਹਾ ਹੈ।

**ਸ਼੍ਰੀ ਡਿਪਟੀ ਸਪੀਕਰ:** ਤੁਸੀਂ ਬਜਟ ਤੇ ਬੋਲੋ।

**ਸਰਦਾਰ ਹਰਗੋਪਾਲ ਸਿੰਘ:** ਡਿਪਟੀ ਸਪੀਕਰ ਸਾਹਿਬ, ਮੈਂ ਵੈਲਫੇਅਰ ਮਹਿਕਮੇਂ ਤੇ ਬੋਲ ਰਿਹਾ ਹਾਂ ਜੋ ਕਿ ਰਿਜ਼ਰਵੇਸ਼ਨ ਦੀ ਪਾਲਿਸੀ ਬਜਟ ਸਪੀਚ ਵਿਚ ਦਸੀ ਗਈ ਹੈ ਮੈਂ ਦਸ ਰਿਹਾ ਸੀ ਕਿ ਜਦੋਂ ਸ਼ਡਿਊਲਡ ਕਾਸਟ ਅਫਸਰ ਦੀ ਤਰੱਕੀ ਦੀ ਵਾਰੀ ਆਉਂਦੀ ਹੈ ਤਾਂ ਉਸ ਦੀ ਏ.ਸੀ.ਆਰ. ਖਰਾਬ ਕਰਨੀ ਸ਼ੁਰੂ ਕਰ ਦਿੰਦੇ ਹਨ। ਡਿਪਟੀ ਸਪੀਕਰ ਸਾਹਿਬ, ਖੇਤੀਬਾੜੀ ਮਹਿਕਮੇਂ ਵਿਚ ਸਾਇਲ ਕਨਜ਼ਰਵੇਸ਼ਨ ਅਫਸਰ ਹੈ, ਪੰਜਾਬ ਸਰਕਾਰ ਨੇ ਉਸ ਅਫਸਰ ਨੂੰ ਐਕਸਟੈਨਸ਼ਨ ਦੇ ਦਿਤੀ ਤਾਂ ਕਿ ਸ਼ਡਿਊਲਡ ਕਾਸਟ ਦਾ ਅਫਸਰ ਜਿਸ ਦੀ ਵਾਰੀ ਪਰਮੋਸ਼ਨ ਦੀ ਆਉਂਦੀ ਹੈ ਉਹ ਪਰਮੋਟ ਨਾ ਹੋ ਸਕੇ। ਪੰਜਾਬ ਸਰਕਾਰ ਨੂੰ ਇਸ ਸਬੰਧ ਵਿਚ ਸਪਸ਼ਟ ਪਾਲਿਸੀ ਇਖਤਿਆਰ ਕਰਨੀ ਚਾਹੀਦੀ ਹੈ। ਜਿਹੜੀ ਚੀਜ਼ ਕਾਨੂੰਨ ਦੇ ਦਾਇਰੇ ਦੇ ਅੰਦਰ ਆਉਂਦੀ ਹੈ, ਰੂਲਾਂ ਦੇ ਅੰਦਰ ਆਉਂਦੀ ਹੈ, ਉਸਨੂੰ ਇਗਨੋਰ ਨਹੀਂ ਕਰਨਾ ਚਾਹੀਦਾ। ਜਿੰਨੇ ਮਰਜ਼ੀ ਵੱਡੇ ਵੱਡੇ ਅਫਸਰ ਹਨ, ਉਨ੍ਹਾਂ ਦੀ ਏ.ਸੀ. ਆਰ. ਕਢਾ ਕੇ ਦੇਖ ਲਓ, 100 ਵਿਚੋਂ 75 ਦੀਆਂ ਏ.ਸੀ.ਆਰ. ਪਰਮੋਸ਼ਨ ਤੋਂ ਪਹਿਲਾਂ ਹੀ ਖਰਾਬ ਹੋ ਗਈਆਂ ਹੋਣਗੀਆਂ। ਫੇਰ ਜੇ ਉਹ ਕੋਰਟ ਜਾਂਦੇ ਹਨ ਤਾਂ ਕਹਿ ਦੇਂਦੇ ਹਨ ਕਿ ਏ.ਸੀ.ਆਰ ਹੀ ਖਰਾਬ ਹੈ, ਪਰਮੋਸ਼ਨ ਨਹੀਂ ਕੀਤੀ ਜਾ ਸਕਦੀ। ਇਹ ਬੜਾ ਘਟੀਆ ਤਰੀਕਾ ਹੈ। ਇਸਨੂੰ ਕਰਬ ਕਰਨਾ ਚਾਹੀਦਾ ਹੈ। ਰਿਜ਼ਰਵੇਸ਼ਨ ਦੀ ਪਾਲਿਸੀ ਨੂੰ ਮੁੱਖ ਰਖ ਕੇ ਅਫਸਰਾਂ ਨੂੰ ਪਰੋਮੋਟ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ ਇਸ ਵੇਲੇ 14 ਮੁੱਖ ਖੇਤੀ ਬਾੜੀ ਅਫਸਰ ਹਨ ਜਿਨ੍ਹਾਂ ਵਿਚੋਂ 1 ਸ਼ਡਿਊਲਡ ਕਾਸਟ ਅਫਸਰ ਹੈ। ਅੱਜ ਤੱਕ ਇਸ ਵਿਚ ਰਿਜ਼ਰਵੇਸ਼ਨ ਪੂਰੀ ਨਹੀਂ ਹੋ ਸਕੀ। ਬਾਕੀ 800 ਖੇਤੀ ਬਾੜੀ ਡਿਵੈਲਪਮੈਂਟ ਅਫਸਰ ਹਨ। ਪਰੰਤੂ ਇਨ੍ਹਾਂ ਦਾ ਬੈਕਲਾਗ ਹਾਲੇ ਵੀ ਨਹੀਂ ਪੂਰਾ ਕੀਤਾ ਗਿਆ, ਇਹ ਉਸੇ ਤਰ੍ਹਾਂ ਦਾ ਉਸੇ ਤਰ੍ਹਾਂ ਹੀ ਪਿਆ ਹੈ। ਜਿਹੜੀ ਗੱਲ ਲੋਕਾਂ ਦੇ ਸਾਹਮਣੇ ਰਖੀ ਜਾਂਦੀ ਹੈ, ਉਹ ਇੰਪਲੀਮੈਂਟ ਨਹੀਂ ਹੁੰਦੀ। ਪਿਛਲੇ 2 ਸਾਲ ਦੇ ਅੰਦਰ ਸਰਕਾਰ ਨੇ ਕਾਫੀ ਵਾਇਦੇ ਕੀਤੇ ਹਨ ਕਿ ਰਿਜ਼ਰਵੇਸ਼ਨ ਐਕਟ ਬਣਾਉਣਾ ਹੈ, ਕਰਜ਼ਿਆ ਨੂੰ ਮੁਆਫ ਕਰਨਾ ਹੈ ਇਸਨੂੰ ਇਖਲਾਕੀ

[ ਸਰਦਾਰ ਹਰਗੋਪਾਲ ਸਿੰਘ ]

ਤੌਰ ਤੇ ਵੀ ਲਾਗੂ ਕਰਨ ਦਾ ਫਰਜ਼ ਬਣਦਾ ਹੈ। ਪਰੰਤੂ ਸਰਕਾਰ ਨੇ ਕਿਸੇ ਗੱਲ ਨੂੰ ਵੀ ਕਾਨੂੰਨ ਦੇ ਦਾਇਰੇ ਅੰਦਰ, ਨੋਟੀਫਿਕੇਸ਼ਨ ਦੇ ਅੰਦਰ ਅਤੇ ਵਿਭਾਗ ਦੇ ਰਾਹੀਂ ਲਿਖਤੀ ਤੌਰ ਤੇ ਲਾਗੂ ਨਹੀਂ ਕਰਵਾਇਆ ਅਤੇ ਇਹ ਕਹਿ ਨਹੀਂ ਸਕਦੇ ਕਿ ਅਸੀਂ ਇਹ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਵੈਲਫੇਅਰ ਡਿਪਾਰਟਮੈਂਟ ਇਕ ਬੜਾ ਇੰਪਾਰਟੈਂਟ ਮਹਿਕਮਾ ਹੈ। ਇਸਨੇ ਗਰੀਬਾਂ ਨੂੰ ਉਪਰ ਚੁਕਣਾ ਹੈ, ਗਰੀਬ ਲੋਕਾਂ ਨੂੰ ਸੇਧ ਦੇਣੀ ਹੈ। ਇਸ ਦੀਆਂ ਪਾਲਿਸੀਆਂ ਸਹੀ ਤਰੀਕੇ ਨਾਲ ਲਾਗੂ ਹੋਣੀਆਂ ਚਾਹੀਦੀਆਂ ਹਨ। ਇਸਦੇ ਤਾਂ ਬਜਟ ਨੂੰ ਵੀ ਗਰੀਬਾਂ ਦੀ ਆਬਾਦੀ ਦੇ ਬਰਾਬਰ ਹੀ ਰਖਿਆ ਗਿਆ ਹੈ। 37 ਪ੍ਰਤੀਸ਼ਤ ਦੀ ਆਬਾਦੀ ਹੈ ਅਤੇ ਇਸ ਮਹਿਕਮੇ ਦਾ ਬਜਟ ਵੀ 37 ਕਰੋੜ ਦਾ ਹੀ ਰਖਿਆ ਗਿਆ ਹੈ। ਇਸ ਗੱਲ ਦਾ ਅਨੈਲਿਸਿਜ਼ ਕਿਤਾ ਜਾਵੇ ਤਾਂ ਇਕ ਬੰਦੇ ਨੂੰ ਇਕ ਰੁਪਿਆ ਆਉਂਦਾ ਹੈ। ਇਹ ਕਿੰਨੀ ਘਟੀਆ ਗੱਲ ਹੈ ਅਤੇ ਇਹ ਇਖਲਾਕੀ ਤੌਰ ਤੇ ਗਰੀਬਾਂ ਦੀ ਭਲਾਈ ਦੀ ਗੱਲ ਕਰਦੇ ਹਨ।

ਫੇਰ, ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਪੁਲਿਸ ਦੀਆਂ ਪਾਵਰਾਂ ਦਾ ਸਬੰਧ ਹੈ,ਇਹ ਠੀਕ ਹੈ ਕਿ ਪਿਛਲੇ 10 ਸਾਲਾਂ ਵਿਚ ਹਾਲਾਤ ਮਾੜੇ ਰਹੇ ਅਤੇ ਇਸਨੂੰ ਇਹ ਪਾਵਰਾਂ ਦਿੱਤੀਆਂ ਸਨ। ਠੀਕ ਹੈ, ਇਹ ਉਸ ਸਮੇਂ ਦੇ ਮੁਤਾਬਿਕ ਦੇਣੀਆਂ ਠੀਕ ਹੋਣਗੀਆਂ। ਅੱਜ 2 ਸਾਲ ਦੇ ਬਾਅਦ ਜਦ ਹਾਲਤ ਵੀ ਠੀਕ ਹੋ ਗਏ ਹਨ, ਇਹ ਪਾਵਰਾਂ ਹਾਲੇ ਵੀ ਉਨ੍ਹਾਂ ਕੋਲ ਹੀ ਹਨ ਅਤੇ ਗੋਲੀ ਮਾਰਨ ਦੀ ਪਾਵਰ ਵੀ ਵਿਦਡਰਾਅ ਨਹੀਂ ਹੋਈ। ਪਹਿਲਾਂ ਮੈਜਿਸਟਰੇਟ ਕੋਲ ਸੀ ਜਿਹੜੀ ਹੁਣ ਪੁਲਿਸ ਕੋਲ ਹੈ। ਮੇਰੀ ਰਾਏ ਹੈ, ਮੇਰੀ ਸੁਜੇਸ਼ਨ ਹੈ ਕਿ ਹੁਣ ਕਿਉਂਕਿ ਮਾਹੌਲ ਠੀਕ ਹੋ ਗਿਆ ਹੈ, ਇਹ ਪਾਵਰਾਂ ਵਾਪਸ ਲੈ ਲੈਣੀਆਂ ਚਾਹੀਦੀਆਂ ਹਨ। ਇਹ ਚੁਣੇ ਹੋਏ ਨੁਮਾਇੰਦਿਆਂ ਤੇ ਵੀ ਵਰਤੀਆਂ ਜਾ ਸਕਦੀਆਂ ਹਨ। ਪਿਛੇ ਜਿਹੇ ਜਿਵੇਂ ਸੀ.ਐਮ. ਸਾਹਿਬ ਦੇ ਗੰਨਮੈਨ ਨੇ ਇਕ ਐਮ.ਐਲ.ਏ. ਤੇ ਅਟੈਕ ਕਰ ਦਿੱਤਾ। ਇਹ ਗਲਤ ਗਲ ਹੈ ਅਤੇ ਇਸ ਨੂੰ ਇਖਲਾਕੀ ਤੌਰ ਤੇ ਠੀਕ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਪੇਂਡੂ ਖੇਤਰ ਵਿਚ ਸਰਕਾਰ ਨੇ ਉੱਨਤ ਗ੍ਰਾਮ ਸਕੀਮਾਂ ਪਿੰਡਾਂ ਵਿਚ ਲਾਗੂ ਕਰਕੇ ਸਹੀ ਤਰੀਕੇ ਨਾਲ ਕੰਮ ਸ਼ੁਰੂ ਕੀਤਾ ਹੈ। ਪਰ ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਪਲਾਨਿੰਗ ਬੋਰਡਾਂ ਦੇ ਅੰਦਰ ਬਰਾਬਰਤਾ ਦੇ ਅਧਿਕਾਰ ਚਾਹੀਦੇ ਹਨ। ਇਕ ਪਾਸੇ ਸਰਕਾਰ ਕਹਿੰਦੀ ਹੈ ਕਿ ਅਧਿਕਾਰ ਬਰਾਬਰ ਹਨ ਪਰ ਮੈਂ ਮਹਿਸੂਸ ਕਰਦਾ ਹਾਂ ਕਿ ਆਯੋਜੀਸ਼ਨ ਦੇ ਜਿੰਨੇ ਵੀ ਮੈਂਬਰ ਹਨ ਉਨ੍ਹਾਂ ਦੀ ਆਪਣੇ ਹਲਕੇ ਵਿਚ ਪੂਰੀ ਮਾਨਤਾ ਨਹੀਂ ਹੈ। ਮੇਰੀ ਇਕ ਹੋਰ ਗੁਜਾਰਿਸ਼ ਹੈ ਕਿ ਬਰਾਬਰਤਾ ਦੇ ਅਧਿਕਾਰ ਨੂੰ ਸਮਝਦਿਆ ਹੋਇਆ ਜਿਵੇਂ ਹਰਿਆਣਾ ਸਰਕਾਰ ਨੇ ਆਪਣੇ ਐਮ.ਐਲ.ਏਜ਼ ਨੂੰ ਆਪਣੇ ਆਪਣੇ ਏਰੀਆ ਵਿਚ 20-20 ਲੱਖ ਰੁਪਏ ਆਪਣੀ ਮਰਜ਼ੀ ਨਾਲ ਖਰਚਣ ਦਾ ਅਧਿਕਾਰ ਦਿੱਤਾ ਹੈ, ਉਸੇ ਤਰ੍ਹਾਂ ਪੰਜਾਬ ਸਰਕਾਰ ਨੂੰ ਵੀ ਕੋਈ ਕੋਟਾ ਵਿਕਸ

ਕਰਨਾ ਚਾਹੀਦਾ ਹੈ। ਇਸ ਨਾਲ ਇਕ ਤਾਂ ਯੂਨੀਫਾਰਮਿਟੀ ਆਵੇਗੀ ਅਤੇ ਦੂਜੇ ਸਟੇਬਿਲਟੀ ਵਧੇਗੀ।

ਫੇਰ, ਡਿਪਟੀ ਸਪੀਕਰ ਸਾਹਿਬ, ਸੜਕਾਂ ਦਾ ਮਸਲਾ ਬੜਾ ਇੰਪਾਰਟੈਂਟ ਮਸਲਾ ਹੈ। ਸੜਕਾਂ ਟੁਟੀਆਂ ਹੋਣਗੀਆਂ ਤਾਂ ਕਿਸਾਨ ਜਿਹੜੀ ਫਸਲ ਉਗਾਏਗਾ, ਉਹ ਸਮੇਂ ਸਿਰ ਨਹੀਂ ਪਹੁੰਚ ਸਕੇਗੀ। ਜੇ ਸੜਕਾਂ ਠੀਕ ਨਹੀਂ ਹਨ ਤਾਂ ਸੂਬੇ ਦੀ ਪੂਰੀ ਇੰਕਾਨੋਮੀ ਤੇ ਅਸਰ ਪੈਂਦਾ ਹੈ। ਸੜਕਾਂ ਵੱਲ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ। ਜਿਥੋਂ ਤੱਕ ਬਿਜਲੀ ਦਾ ਸਬੰਧ ਹੈ, ਬਿਜਲੀ ਕਿਸਾਨ ਦਾ ਸਾਹ ਹੈ। ਬਿਜਲੀ ਹੈ ਤਾਂ ਖੇਤੀ ਹੈ ਅਤੇ ਜੇ ਖੇਤੀ ਹੈ ਤਾਂ ਉੱਨਤੀ ਹੈ। ਇਸ ਨਾਲ ਸੂਬੇ ਦੀ ਇਕਾਨੋਮੀ ਤੇ ਪੂਰਾ ਅਸਰ ਪਵੇਗਾ। ਇਕ ਬਿਜਲੀ ਘਰ ਪਰਾਲੀ ਨਾਲ ਖੋਲ੍ਹਿਆ ਗਿਆ ਫਤਿਹਗੜ੍ਹ ਸਾਹਿਬ ਦੇ ਅੰਦਰ ਅਤੇ 10 ਕਰੋੜ ਤੋਂ ਜ਼ਿਆਦਾ ਰੁਪਿਆ ਉਸ ਪਰਾਲੀ ਨਾਲ ਚੱਲਣ ਵਾਲੇ ਤਾਪ ਘਰ ਤੇ ਲਗ ਚੁਕਾ ਹੈ। ਪਰ ਉਹ ਨਾ ਚਾਲੂ ਹੋਇਆ ਹੈ ਅਤੇ ਨਾ ਹੀ ਬੰਦ ਹੋਇਆ ਹੈ। ਜੇਕਰ ਉਸ ਪਰਾਲੀ ਵਾਲੇ ਤਾਪਘਰ ਨਾਲ ਕੋਈ ਫਾਇਦਾ ਹੋ ਸਕਦਾ ਹੈ, ਤਾਂ ਉਸ ਵਰਗੇ ਹੋਰ ਵੀ ਬਣਾਉਣੇ ਚਾਹੀਦੇ ਹਨ ਅਤੇ ਜੇ ਨਹੀਂ ਤਾਂ ਉਸਨੂੰ ਵੀ ਬੰਦ ਕਰ ਦੇਣਾ ਚਾਹੀਦਾ ਹੈ। ਪਰ ਇਹ ਕਈ ਸਾਲਾਂ ਤੋਂ ਚਾਲੂ ਨਹੀਂ ਹੋ ਸਕਿਆ। ਉਸਦੀ ਕੀ ਕਪੈਸਿਟੀ ਹੈ, ਉਸਨੇ ਕਿੰਨੇ ਏਰੀਏ ਨੂੰ ਸਿੰਜਣਾ ਹੈ, ਇਸਦਾ ਕੋਈ ਅੰਦਾਜ਼ਾ ਨਹੀਂ। ਫਿਰ ਵੀ ਇਸਤੇ ਪੈਸਾ ਖਰਚਣਾ ਕੋਈ ਠੀਕ ਗੱਲ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਅੱਗੇ ਡੰਕਲ ਤਜ਼ਵੀਜ਼ਾਂ ਦੀ ਗੱਲ ਹੈ। ਪੰਜਾਬ ਦਾ 100 ਵਿਚੋਂ 84 ਪ੍ਰਤੀਸ਼ਤ ਖਿੱਤਾ ਖੇਤੀ-ਬਾੜੀ ਦੇ ਅੰਡਰ ਆਉਂਦਾ ਹੈ। ਇਸ ਕਰਕੇ ਡੰਕਲ ਤਜਵੀਜ਼ਾਂ ਦੇ ਤਹਿਤ ਸਾਨੂੰ ਕੋਈ ਇਹੋ ਜਿਹਾ ਸਮਝੌਤਾ ਨਹੀਂ ਕਰਨਾ ਚਾਹੀਦਾ ਜਿਸ ਨਾਲ ਕਿਸਾਨਾਂ ਦਾ ਨੁਕਸਾਨ ਹੋਵੇ। ਠੀਕ ਹੈ ਕਿ ਬਾਹਰੋਂ ਕੰਪਨੀਆਂ ਆਉਣਗੀਆਂ ਤਾਂ ਸਾਨੂੰ ਚੰਗਾ ਬੀਜ ਮਿਲ ਸਕਦਾ ਹੈ ਪਰ ਸੋਚਣ ਵਾਲੀ ਗੱਲ ਇਹ ਹੈ ਕਿ ਕਿਸੇ ਵੇਲੇ ਈਸਟ ਇੰਡੀਆ ਕੰਪਨੀ ਵੀ ਬਾਹਰੋਂ ਆਈ ਸੀ। ਉਸ ਕੰਪਨੀ ਨੇ ਇਥੇ ਆਪਣਾ ਕਾਰੋਬਾਰ ਸ਼ੁਰੂ ਕੀਤਾ ਲੇਕਿਨ ਹੌਲੀ ਹੌਲੀ ਉਨ੍ਹਾਂ ਨੇ ਇਸ ਦੇਸ਼ ਨੂੰ ਗੁਲਾਮ ਬਣਾ ਲਿਆ। ਇਥੋਂ ਦੇ ਜਿਹੜੇ ਅਸਲੀ ਵਾਰਸ ਸਨ, ਉਨ੍ਹਾਂ ਨੂੰ ਵੀ ਅਤੇ ਉਨ੍ਹਾਂ ਦੇ ਕਾਰੋਬਾਰ ਨੂੰ ਵੀ ਦਬਾ ਲਿਆ, ਤਬਾਹ ਕਰ ਦਿੱਤਾ। ਠੀਕ ਹੈ ਕਿ ਇਨ੍ਹਾਂ ਤਜਵੀਜ਼ਾਂ ਦੇ ਮੰਨਣ ਨਾਲ ਸਾਨੂੰ ਥੋੜ੍ਹਾ ਬਹੁਤਾ ਪ੍ਰਾਫਿਟ ਵੀ ਆ ਸਕਦਾ ਹੈ ਲੇਕਿਨ ਥੋੜ੍ਹੇ ਚਿਰ ਲਈ ਤ ਇਹ ਠੀਕ ਹੈ ਪਰ ਸਾਨੂੰ ਲੋਂਗ ਟਰਮ ਵਿਚ ਸੋਚਣਾ ਚਾਹੀਦਾ ਹੈ। ਇਨ੍ਹਾਂ ਤਜਵੀਜ਼ਾਂ ਵਿਚ ਕਿਸਾਨ ਮਾਰੂ ਨੀਤੀ ਵੀ ਆ ਸਕਦੀ ਹੈ। ਇਸ ਕਰਕੇ ਇਸ ਮਸਲੇ ਵਿਚ ਚੌਕਸੀ ਵਰਤਣ ਦੀ ਲੋੜ ਹੈ।

ਇਸ ਤੋਂ ਅੱਗੇ ਕੁਰਪਸ਼ਨ ਦੀ ਗੱਲ ਕਰਨੀ ਚਾਹਾਂਗਾ। ਕੁਰੱਪਸ਼ਨ ਬਾਰੇ ਇਸ ਬਜਟ ਵਿਚ ਕੁਝ ਨਹੀਂ ਦਸਿਆ ਗਿਆ। ਮਹਿਕਮਿਆਂ ਨੂੰ ਜਿਹੜਾ ਪੈਸਾ ਦਿੱਤਾ ਜਾਂਦਾ ਹੈ, ਉਸ ਦੇ ਵਾਸਤੇ

[ ਸਰਦਾਰ ਹਰਗੋਪਾਲ ਸਿੰਘ ]

ਕੋਈ "ਚੈੱਕ ਐਂਡ ਬੈਲੈਂਸ" ਨਹੀਂ ਹੁੰਦਾ। ਜਦ ਕੋਈ ਆਦਮੀ ਕੁਰੱਪਸ਼ਨ ਕਰਦਾ ਹੈ ਤਾਂ ਉਸ ਦਾ ਕਰੈਕਟਰ ਚੇਂਜ਼ ਹੋ ਜਾਂਦਾ ਹੈ ਅਤੇ ਕੁਰੱਪਸ਼ਨ ਉਪਰੋਂ ਜ਼ਿਆਦਾ ਹੁੰਦੀ ਹੈ। ਕੁਰੱਪਸ਼ਨ ਰੋਕਣ ਵਾਸਤੇ ਜਿਹੜੇ ਸੈੱਲ ਬਣਾਏ ਹੋਏ ਹਨ, ਇਹ ਵੀ ਉਪਰਲਿਆਂ ਦੇ ਇਸ਼ਾਰੇ ਤੇ ਚਲਦੇ ਹਨ। ਇਸ ਕਰਕੇ ਇਸ ਨੂੰ ਰੋਕਣ ਵਾਸਤੇ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ ਚਾਹੇ ਉਹ ਜ਼ਿਲ੍ਹਾ ਲੈਵਲ ਤੇ ਹੋਣ ਅਤੇ ਚਾਹੇ ਸਟੇਟ ਲੈਵਲ ਤੇ। ਇਨ੍ਹਾਂ ਕਮੇਟੀਆਂ ਵਿਚ ਪਬਲਿਕ ਦੇ ਨੁਮਾਇੰਦੇ ਹੋਣ। ਜਿਹੜਾ ਵਿਜੀਲੈਂਸ ਵਿਭਾਗ ਹੈ, ਇਸ ਉਪਰ ਵੀ ਉਪਰਲੇ ਅਫਸਰਾਂ ਦਾ ਦਬਾਅ ਰਹਿੰਦਾ ਹੈ ਜਿਸ ਕਰਕੇ ਇਹ ਕੁਰੱਪਸ਼ਨ ਰੁਕ ਨਹੀਂ ਸਕਦੀ। ਇਸ ਲਈ ਇਨ੍ਹਾਂ ਕਮੇਟੀਆਂ ਵਿਚ ਪਬਲਿਕ ਦੇ ਨੁਮਾਇੰਦੇ ਹੋਣੇ ਚਾਹੀਦੇ ਹਨ ਚਾਹੇ ਉਹ ਐਮ.ਐਲ.ਏ. ਹੋਣ ਜਾਂ ਕੋਈ ਹੋਰ ਹੋਣ। ਇਨ੍ਹਾਂ ਪਬਲਿਕ ਦੇ ਨੁਮਾਇੰਦਿਆਂ ਤੋਂ ਕੁਰੱਪਸ਼ਨ ਕਰਨ ਵਾਲੇ ਲੋਕ ਝਿਝਕਦੇ ਰਹਿਣਗੇ। ਉਨ੍ਹਾਂ ਨੂੰ ਡਰ ਹੋਵੇਗਾ ਕਿ ਜੇ ਅਸੀਂ ਕੁਰੱਪਸ਼ਨ ਕੀਤੀ ਤਾਂ ਇਹ ਪਬਲਿਕ ਦੇ ਨੁਮਾਇੰਦੇ ਪਬਲਿਕ ਵਿਚ ਸਾਡੀ ਗੱਲ ਕਰਨਗੇ ਅਤੇ ਸਾਡੀ ਬੇਇਜ਼ਤੀ ਹੋਵੇਗੀ। ਇਨ੍ਹਾਂ ਕਮੇਟੀਆਂ ਦੇ ਬਣਨ ਨਾਲ ਹੀ ਇਸ ਮਸਲੇ ਵਿਚ ਸੁਧਾਰ ਹੋ ਸਕਦਾ ਹੈ।

ਜਿਥੋਂ ਤੱਕ ਉਦਯੋਗ ਦਾ ਸਬੰਧ ਹੈ, ਇਸ ਬਾਰੇ ਮੁੱਖ ਮੰਤਰੀ ਸਾਹਿਬ ਨੇ ਵੀ ਕਿਹਾ ਹੈ ਕਿ ਬਾਹਰੋਂ ਕੰਪਨੀਆਂ ਇਥੇ ਆ ਕੇ ਵੱਡੇ ਵੱਡੇ ਉਦਯੋਗ ਲਾਉਣਗੀਆਂ ਜਿਸ ਨਾਲ ਪੰਜਾਬ ਦੇ ਲੋਕਾਂ ਨੂੰ ਇੰਪਲਾਇਮੈਂਟ ਮਿਲੇਗੀ ਲੇਕਿਨ ਦੇਖਣ ਵਾਲੀ ਗੱਲ ਇਹ ਹੈ ਕਿ ਕਿਤੇ ਬਾਹਰ ਦੇ ਲੋਕ ਵੱਡੇ ਵੱਡੇ ਕਾਰਖਾਨੇ ਲਗਾ ਕੇ ਇਥੋਂ ਦੇ ਛੋਟੇ ਛੋਟੇ ਕਾਰਖਾਨਿਆਂ ਤੇ ਹਾਵੀ ਹੀ ਨਾ ਹੋ ਜਾਣ। ਉਨ੍ਹਾਂ ਦੇ ਭਵਿੱਖ ਨੂੰ ਨਜ਼ਰਅੰਦਾਜ਼ ਨਹੀਂ ਕਰਨਾ ਚਾਹੀਦਾ। ਠੀਕ ਹੈ ਕਿ ਬਾਹਰੋਂ ਕੰਪਨੀਆਂ ਆਉਣ ਨਾਲ ਜ਼ਿਆਦਾ ਇਨਵੈਸਟਮੈਂਟ ਹੁੰਦੀ ਹੈ ਲੇਕਿਨ ਜਿਨ੍ਹਾਂ ਲੋਕਾਂ ਨੇ ਆਪਣੇ ਛੋਟੇ ਛੋਟੇ ਉਦਯੋਗ ਲਾ ਕੇ ਪੰਜਾਬ ਦੀ ਤਰੱਕੀ ਵਿਚ ਹਿੱਸਾ ਪਾਇਆ ਹੈ, ਜਿਹੜੇ ਲੋਕ ਇਥੋਂ ਦੇ ਜੰਮੇ ਪਲੇ ਹਨ, ਉਨ੍ਹਾਂ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ ਕਿ ਕਿਤੇ ਵੱਡੇ ਉਦਯੋਗ ਉਨ੍ਹਾਂ ਛੋਟੇ ਉਦਯੋਗਾਂ ਨੂੰ ਦਰੜ ਹੀ ਨਾ ਜਾਣ ਅਤੇ ਆਰਥਿਕ ਤੌਰ ਤੇ ਉਹ ਉਨ੍ਹਾਂ ਦੇ ਗੁਲਾਮ ਹੋ ਜਾਣ।

ਇਹ ਜਿਹੜੀ ਪ੍ਰਾਈਵੇਟਾਈਜ਼ੇਸ਼ਨ ਦੀ ਗੱਲ ਹੈ, ਇਹ ਪੂਰੀ ਤਰ੍ਹਾਂ ਨਹੀਂ ਹੋਣੀ ਚਾਹੀਦੀ। ਇਸ ਨਾਲ ਬਜਾਏ ਫਾਇਦਾ ਹੋਣ ਦੇ, ਨੁਕਸਾਨ ਵੀ ਹੋ ਸਕਦਾ ਹੈ। ਫਿਰ, ਹੁਸ਼ਿਆਰਪੁਰ ਜ਼ਿਲ੍ਹਾ ਪੰਜਾਬ ਦਾ ਸਭ ਤੋਂ ਜ਼ਿਆਦਾ ਪਛੜਿਆ ਜ਼ਿਲ੍ਹਾ ਹੈ ਅਤੇ ਇਥੇ ਪਾਣੀ ਦੀ ਬੜੀ ਸਮੱਸਿਆ ਹੈ ਦੂਸਰੇ ਜ਼ਿਲ੍ਹੇ ਵੀ ਪਛੜੇ ਹੋਣਗੇ ਲੇਕਿਨ ਇਸ ਲਿਹਾਜ਼ ਨਾਲ ਹੁਸ਼ਿਆਰਪੁਰ ਦਾ ਨੰਬਰ ਪਹਿਲਾ ਹੈ। ਇਸ ਜ਼ਿਲ੍ਹੇ ਵਿਚ ਬੇਟ ਏਰੀਆ ਵੀ ਪੈਂਦਾ ਹੈ ਅਤੇ ਕੰਡੀ ਏਰੀਆ ਵੀ। ਜਦੋਂ ਬਾਰਸ਼ ਆਉਂਦੀ ਹੈ ਤਾਂ ਲੋਕ ਪਾਣੀ ਨਾਲ ਹੜ੍ਹ ਜਾਂਦੇ ਹਨ ਜਦੋਂ ਬਾਰਸ਼ ਨਹੀਂ ਆਉਂਦੀ ਤਾਂ ਲੋਕ ਪਾਣੀ ਪੀਣ ਤੋਂ ਵੀ ਤਰਸ ਜਾਂਦੇ ਹਨ। ਸਰਕਾਰ ਨੇ ਪਹਿਲਾਂ ਵੀ ਉਥੇ ਟੂਟੀਆਂ ਲਾ ਕੇ ਪਾਣੀ ਦਾ ਪ੍ਰਬੰਧ ਕੀਤਾ ਹੈ ਲੇਕਿਨ ਜਦੋਂ ਬਿਜਲੀ ਚਲੀ ਜਾਂਦੀ ਹੈ ਤਾਂ ਟੂਟੀ ਦਾ ਪਾਣੀ ਵੀ ਚਲਾ

ਜਾਂਦਾ ਹੈ। ਇਸ ਕਰਕੇ ਮੇਰੀ ਮੰਗ ਹੈ ਕਿ ਉਥੇ ਜੈਨਰੇਟਰ ਲਾਏ ਜਾਣ ਤਾਂ ਕਿ ਲੋਕਾਂ ਨੂੰ ਪਾਣੀ ਦੀ ਤੰਗੀ ਨਾ ਹੋਵੇ। ਜਿਸ ਦੇਸ਼ ਦੇ ਲੋਕਾਂ ਨੂੰ ਪੀਣ ਲਈ ਪਾਣੀ ਵੀ ਨਾ ਮਿਲੇ, ਉਹ ਦੇਸ਼ ਤਰੱਕੀ ਨਹੀਂ ਕਰ ਸਕਦਾ।

ਜਿਥੋਂ ਤੱਕ ਪੁਲਿਸ ਦੀਆਂ ਜ਼ਿਆਦਤੀਆਂ ਦਾ ਸਬੰਧ ਹੈ, ਇਸ ਤੇ ਜ਼ਰੂਰ ਕੰਟਰੋਲ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਇਹ ਜਿਹੜਾ ਸ਼ਰਾਬ ਦਾ ਅਦਾਰਾ ਹੈ, ਇਸ ਤੋਂ ਜ਼ਿਆਦਾ ਪੈਸਾ ਸਰਕਾਰ ਨੂੰ ਆਉਂਦਾ ਹੈ ਹਾਲਾਂ ਕਿ ਸ਼ਰਾਬ ਸਿਹਤ ਲਹੀ ਬਹੁਤ ਹਾਨੀਕਾਰਕ ਵੀ ਹੈ। ਸਰਕਾਰਾਂ ਬਦਲਦੀਆਂ ਵੀ ਰਹਿੰਦੀਆਂ ਹਨ ਲੇਕਿਨ ਹਰ ਸਰਕਾਰ ਸ਼ਰਾਬ ਨੂੰ ਜ਼ਿਆਦਾ ਮਾਨਤਾ ਦਿੰਦੀ ਹੈ। ਪੰਜਾਬ ਦੀ ਆਮਦਨ ਅੱਧੀ ਤੋਂ ਜ਼ਿਆਦਾ ਸਿਰਫ ਸ਼ਰਾਬ ਤੋਂ ਹੀ ਪੂਰੀ ਕੀਤੀ ਜਾਂਦੀ ਹੈ। ਜਿਹੜਾ ਮੈਜਾਰਿਟੀ ਬਜਟ ਹੈ ਉਹ ਸਿਰਫ ਸ਼ਰਾਬ ਤੋਂ ਹੀ ਪੂਰਾ ਕੀਤਾ ਜਾਂਦਾ ਹੈ ਇਸਦੇ ਕੋਈ ਚੈਕ ਐਂਡ ਬੈਲੈਂਸ ਹੋਣਾ ਚਾਹੀਦਾ ਹੈ। ਇਕ ਪਾਸੇ ਸ਼ਰਾਬ ਦੀ ਬੋਤਲ ਦੇ ਉਪਰ ਹੀ ਲਿਖਿਆ ਹੁੰਦਾ ਹੈ ਕਿ ਸ਼ਰਾਬ ਪੀਣੀ ਹਾਨੀਕਾਰਕ ਹੈ ਦੂਸਰੇ ਪਾਸੇ ਅਰਬਾਂ ਰੁਪਏ ਟੈਕਸਾਂ ਦੇ ਰੂਪ ਵਿੱਚ ਇਸ ਤੋਂ ਇਕੱਤਰ ਕੀਤੇ ਜਾਂਦੇ ਹਨ। ਮੇਰੀ ਸਰਕਾਰ ਨੂੰ ਇਹ ਗੁਜਾਰਿਸ਼ ਹੈ ਕਿ ਜੇਕਰ ਸ਼ਰਾਬ ਕਾਰਣ ਕੋਈ ਘਾਟਾ ਪੈਂਦਾ ਹੈ ਤਾਂ ਕਿਸੇ ਹੋਰ ਮਹਿਕਮੇਂ ਤੇ ਟੈਕਸ ਲਗਾ ਕੇ ਇਹ ਪੈਸੇ ਪੂਰੇ ਕੀਤੇ ਜਾ ਸਕਦੇ ਹਨ। ਜਿਹੜਾ ਮਜ਼ਦੂਰ ਹਰ ਰੋਜ਼ ਦਿਹਾੜੀ ਕਰਕੇ 20 ਰੁਪਏ ਕਮਾਉਂਦਾ ਹੈ ਉਹ ਸ਼ਾਮ ਨੂੰ ਅੱਧੀਆ ਲੈ ਲੈਂਦਾ ਹੈ ਕਿਉਂਕਿ ਨੇੜੇ ਦੇ ਠੇਕੇ ਤੋਂ ਉਸ ਨੂੰ ਮਿਲ ਜਾਂਦੀ ਹੈ ਜੇਕਰ ਇਹ ਠੇਕੇ ਦੂਰ ਦੂਰ ਹੋਣ ਔਰ ਆਬਾਦੀ ਤੋਂ ਬਾਹਰ ਦੋ ਚਾਰ ਕਿਲੋਮੀਟਰ ਦੀ ਦੂਰੀ ਤੇ ਹੋਣ ਤਾਂ ਫਿਰ ਉਹ ਸੋਚ ਲਵੇਗਾ ਕਿ ਚਲੋ ਛੱਡੋ ਫਿਰ ਪੀ ਲਵਾਂਗੇ ਅੱਜ ਰਹਿਣ ਦਿੰਦੇ ਹਾਂ। ਜਿਹੜੇ ਠੇਕੇ ਨੇੜੇ ਨੇੜੇ ਹਨ ਉਹ ਬਿਲਕੁਲ ਨਹੀਂ ਹੋਣੇ ਚਾਹੀਦੇ। ਮੈਂ ਸਮਝਦਾ ਹਾਂ ਕਿ ਜਿਹੜੇ ਠੇਕੇ ਹਨ ਉਹ ਕਾਫੀ ਦੂਰੀ ਤੇ ਹੋਣੇ ਚਾਹੀਦੇ ਹਨ ਔਰ ਬਹੁਤ ਘੱਟ ਹੋਣੇ ਚਾਹੀਦੇ ਹਨ। ਜਿਹੜਾ ਪੰਜਾਬ ਦਾ ਬਜਟ ਹੈ ਇਹ ਸ਼ਰਾਬ ਤੋਂ ਹੀ ਮਿਥਿਆ ਜਾਂਦਾ ਹੈ ਇਹ ਠੀਕ ਨਹੀਂ ਇਸ ਨੂੰ ਕਿਸੇ ਹੋਰ ਪਾਸੇ ਤੋਂ ਮਿਥ ਲੈਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਆਪਣੇ ਹਲਕੇ ਬਲਾਚੌਰ ਦੀ ਗੱਲ ਕਰਨੀ ਚਾਹੁੰਦਾ ਹਾਂ ਕਿ ਸਾਡੇ ਉਥੇ ਕੋਈ ਹਾਸਪੀਟਲ ਨਹੀਂ ਹੈ। ਬਲਾਚੌਰ ਦੇ ਵਿੱਚ ਕੇਵਲ ਪ੍ਰਾਇਮਰੀ ਹੈਲਥ ਸੈਂਟਰ ਹੈ। ਮੈਂ ਇਸ ਬਾਰੇ ਪਹਿਲਾਂ ਵੀ ਇਸ ਅਸੈਂਬਲੀ ਦੇ ਵਿੱਚ ਇਹ ਮਸਲਾ ਰੱਖਿਆ ਸੀ ਪਰ ਸਰਕਾਰ ਨੇ ਕੁਝ ਨਹੀਂ ਕੀਤਾ। ਉਥੇ ਹਸਪਤਾਲ ਬਣਾਉਣ ਵਾਸਤੇ ਜ਼ਮੀਨ ਐਕਵਾਇਰ ਕਰਨ ਵਾਲੀ ਹੈ। ਕਿਹਾ ਜਾਂਦਾ ਹੈ ਕਿ ਜਗ੍ਹਾਂ ਨੀਵੀਂ ਹੈ, ਪਾਣੀ ਆ ਜਾਵੇਗਾ। ਇਸ ਕਰਕੇ ਕੋਈ ਹੋਰ ਜਗ੍ਹਾਂ ਦਿੱਤੀ ਜਾਵੇ। ਮੈਂ ਸਰਕਾਰ ਨੂੰ ਕਹਾਂਗਾ ਕਿ ਜੇਕਰ ਜਗ੍ਹਾਂ ਨੀਵੀਂ ਹੈ ਤਾਂ ਸਰਕਾਰ ਮਿੱਟੀ ਪਵਾ ਕੇ ਇਸ ਨੂੰ ਉਚੀ ਕਰਾ ਸਕਦੀ ਹੈ ਪਰ ਇਹ ਰੁਝਾਨ ਬਿਲਕੁਲ ਨਹੀਂ ਹੋਣਾ ਚਾਹੀਦਾ ਕਿ ਜੇਕਰ ਡੀਵੈਲਪਮੈਂਟ ਦਾ ਕਿਸੇ ਇਲਾਕੇ ਦੇ ਵਿੱਚ ਕੋਈ ਕੰਮ ਕੀਤਾ ਜਾਣਾ ਹੈ ਤਾਂ ਉਹ ਵਿਰੋਧੀ ਧਿਰ ਦੇ ਐਮ.ਐਲ.ਏ. ਦੇ ਹਲਕੇ ਦੇ ਵਿੱਚ ਨਹੀਂ ਹੋਣਾ ਚਾਹੀਦਾ ਹੈ। ਇਹ ਬਹੁਤ ਮਾੜੀ

[ਸਰਦਾਰ ਹਰਗੋਪਾਲ ਸਿੰਘ]

ਗੱਲ ਹੈ। ਡੀਵੈਲਪਮੈਂਟ ਦਾ ਕੋਈ ਵੀ ਕੰਮ ਹੋਵੇ, ਉਹ ਇਲਾਕੇ ਦੇ ਲੋਕਾਂ ਵਾਸਤੇ ਕੀਤਾ ਜਾਂਦਾ ਹੈ, ਉਹ ਸਰਕਾਰ ਨੂੰ ਕਰਨਾ ਚਾਹੀਦਾ ਹੈ, ਬਿਨ੍ਹਾਂ ਕਿਸੇ ਪ੍ਰਕਾਰ ਦੇ ਵਿਤਕਰੇ ਤੋਂ ਕੀਤਾ ਜਾਣਾ ਚਾਹੀਦਾ ਹੈ। ਜਿਸ ਇਲਾਕੇ ਵਿੱਚ ਹਸਪਤਾਲ ਹੀ ਨਹੀਂ ਉਹ ਹਲਕਾ ਚੰਗਾ ਨਹੀਂ ਕਿਹਾ ਜਾ ਸਕਦਾ।

ਇਸ ਤੋਂ ਇਲਾਵਾ ਮੁੱਖ ਮੰਤਰੀ ਜੀ ਸਾਡੇ ਇਲਾਕੇ ਵਿੱਚ ਪਿੱਛੇ ਜਿਹੇ ਗਏ ਗਏ ਸਨ ਤਾਂ ਉਹ ਆਈ.ਟੀ.ਆਈ ਵਾਸਤੇ ਅਨਾਊਂਸਮੈਂਟ ਕਰਕੇ ਆਏ ਸੀ ਪਰ ਹਾਲੇ ਤੱਕ ਉਹ ਆਈ.ਟੀ.ਆਈ ਉਥੇ ਚਾਲੂ ਨਹੀਂ ਹੋ ਸਕੀ। ਜਿਹੜੀ ਅਨਾਊਂਸਮੈਂਟ ਕੀਤੀ ਜਾਂਦੀ ਹੈ ਉਸ ਅਨੁਸਾਰ ਕੰਮ ਕੀਤਾ ਜਾਣਾ ਚਾਹੀਦਾ ਹੈ। ਲੋਕ ਆਈ.ਟੀ.ਆਈ ਵਾਸਤੇ ਅੱਠ ਕਿੱਲੇ ਜ਼ਮੀਨ ਦੇਣ ਨੂੰ ਵੀ ਤਿਆਰ ਹਨ, ਰੈਜ਼ੋਲਿਊਸ਼ਨ ਵੀ ਪਾਇਆ ਜਾ ਚੁੱਕਿਆ ਹੈ, ਅਫ਼ਸਰਾਂ ਦੀ ਰਿਕਮੈਂਡੇਸ਼ਨ ਵੀ ਹੋ ਗਈ ਹੈ। ਇਹ ਲੋਕਾਂ ਦੀ ਭਲਾਈ ਦਾ ਕੰਮ ਹੈ, ਇਹ ਆਈ.ਟੀ.ਆਈ ਉਥੇ ਜ਼ਰੂਰ ਬਣਾਉਣੀ ਚਾਹੀਦੀ ਹੈ,ਮੈਂ ਤਾਂ ਕਹਾਂਗਾ ਕਿ ਉਥੇ ਪਾਲੇਟੈਕਨਿਕ ਖੋਲ੍ਹੀ ਜਾਣੀ ਚਾਹੀਦੀ ਹੈ। ਜੇ ਸਰਕਾਰ ਉਥੇ ਪਾਲੇਟੈਕਨਿਕ ਖੋਲ੍ਹ ਦੇਵੇ ਤਾਂ ਲੋਕਾਂ ਨੂੰ ਹੋਰ ਵੀ ਬਹੁਤ ਫਾਇਦਾ ਹੋਵੇਗਾ।

ਸਰਕਾਰ ਨੇ ਵੈਲਫੇਅਰ ਡਿਪਾਰਟਮੈਂਟ ਦੇ ਵਿੱਚ ਕੋਈ ਖਾਸ ਪੈਸਾ ਨਹੀਂ ਰੱਖਿਆ। ਜੇ ਧਿਆਨ ਨਾਲ ਦੇਖਿਆ ਜਾਵੇ ਤਾਂ 1 ਰੁਪਿਆ ਪ੍ਰਤੀ ਆਦਮੀ ਵੈਲਫੇਅਰ ਡੀਪਾਰਟਮੈਂਟ ਨੇ ਭਲਾਈ ਦੇ ਕੰਮਾਂ ਵਾਸਤੇ ਰੱਖਿਆ ਹੈ। 1993-94 ਵਿੱਚ ਸਰਕਾਰ ਨੇ ਗਰੀਬ ਲੋਕਾਂ ਵਾਸਤੇ ਕਾਲੋਨੀਆਂ/ ਮਕਾਨ ਬਣਾ ਕੇ ਦੇਣ ਦਾ ਵਾਅਦਾ ਕੀਤਾ ਸੀ ਔਰ ਕਿਹਾ ਗਿਆ ਸੀ ਕਿ ਸਾਢੇ ਨੌ ਹਜ਼ਾਰ ਰੁਪਿਆ ਸਰਕਾਰ ਦੇਵੇਗੀ ਔਰ ਸਾਢੇ ਤਿੰਨ ਹਜ਼ਾਰ ਰੁਪਿਆ ਸਬੰਧਤ ਆਦਮੀ ਆਪਣੇ ਕੋਲੋਂ ਪਾਵੇ ਤਾਂ ਉਸ ਨੂੰ ਇਹ ਫੈਸਿਲਟੀ ਦਿੱਤੀ ਜਾਵੇਗੀ ਪਰ ਗਰੀਬ ਆਦਮੀ ਤਾਂ ਏਨੇ ਜੋਗਾ ਹੈ ਨਹੀਂ ਕਿ ਉਹ ਆਪਣੇ ਕੋਲੋਂ ਸਾਢੇ ਤਿੰਨ ਹਜ਼ਾਰ ਰੁਪਿਆ ਵੀ ਪਾ ਸਕੇ। ਸੋ ਮੈਂ ਸਰਕਾਰ ਨੂੰ ਕਹਾਂਗਾ ਕਿ ਸਾਢੇ ਤਿੰਨ ਹਜ਼ਾਰ ਰੁਪਿਆ ਵੀ ਸਰਕਾਰ ਆਪਣੇ ਕੋਲੋਂ ਪਾਵੇ ਔਰ ਗਰੀਬ ਲੋਕਾਂ ਨੂੰ ਘਰ ਬਣਾ ਕੇ ਦੇਵੇ।

ਇਸ ਤੋਂ ਅੱਗੇ ਮੈਂ ਜੰਜ ਘਰਾਂ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਇਸ ਬਾਰੇ ਮੈਂ ਪਹਿਲਾਂ ਵੀ ਸਰਕਾਰ ਨੂੰ ਗੁਜ਼ਾਰਿਸ਼ ਕੀਤੀ ਸੀ ਕਿ ਜਿਨ੍ਹਾਂ ਪੰਚਾਇਤਾਂ ਕੋਲ ਪੈਸਾ ਨਹੀਂ ਕਿ ਉਹ ਆਪ ਜਗ੍ਹਾਂ ਖਰੀਦ ਕੇ ਦੇਣ ਜਾਂ ਆਪਣੀ ਜਾਇਦਾਦ ਨਹੀਂ ਹੈ, ਉਨ੍ਹਾਂ ਨੂੰ ਸਰਕਾਰ ਵੱਲੋਂ ਇਹ ਲਾਭ ਇਸ ਕਰਕੇ ਨਹੀਂ ਦਿੱਤਾ ਜਾ ਰਿਹਾ ਕਿਉਂਕਿ ਉਹ ਜਗ੍ਹਾਂ ਨਹੀਂ ਦੇ ਸਕਦੇ। ਇਹ ਕੁਦਰਤੀ ਗੱਲ ਹੈ ਕਿ ਜਿਹੜੀ ਗਰੀਬ ਪੰਚਾਇਤ ਹੈ ਉਹ 50 ਹਜ਼ਾਰ ਰੁਪਿਆ ਕਿਵੇਂ ਦੇ ਸਕਦੀ ਹੈ ? ਇਸ ਕਰਕੇ ਮੇਰੀ ਬੇਨਤੀ ਹੈ ਕਿ ਉਹ ਕੇਵਲ ਇਸ ਕਰਕੇ ਹੀ ਇਸ ਲਾਭ ਤੋਂ ਵਾਂਝੇ ਨਾ ਰਹਿ ਜਾਣ ਕਿ ਉਸ ਪੰਚਾਇਤ ਦੀ ਆਮਦਨ ਨਹੀਂ ਹੈ। ਇਸ ਤਰ੍ਹਾਂ ਉਨ੍ਹਾਂ ਦਾ ਬਹੁਤ ਵੱਡਾ ਨੁਕਸਾਨ ਹੋਵੇਗਾ। ਸਰਕਾਰ ਨੂੰ ਇਹ ਵੀ ਸੋਚਣਾ ਚਾਹੀਦਾ ਹੈ ਔਰ ਜਿੱਥੇ ਪ੍ਰਾਪਰਟੀ ਨਹੀਂ ਹੈ ਉਥੇ ਵੀ ਲੋਕਾਂ ਨੂੰ ਧਰਮਸ਼ਲਾਵਾਂ ਬਣਾ ਕੇ ਦਿੱਤੀਆਂ ਜਾਣ।

ਸ਼ਡਿਊਲਡ ਕਾਸਟਸ ਨੂੰ ਸਰਟੀਫਿਕੇਟ ਜਾਰੀ ਕਰਨ ਲਈ ਸਰਕਾਰ ਨੇ ਜੋ ਐਮ.ਐਲ.ਏਜ਼. ਨੂੰ ਹੱਕ ਦਿੱਤਾ ਹੈ ਵੈਸੇ ਤਾਂ ਇਹ ਠੀਕ ਗੱਲ ਹੈ ਪਰ ਇਸ ਵਿੱਚ ਵੀ ਦੇਖਣ ਵਾਲੀ ਗੱਲ ਇਹ ਹੈ ਕਿ ਕਿਤੇ ਉਹ ਜੋ ਪੁਰਾਣਾ ਸਿਸਟਮ ਸੀ ਕਿ ਜਿਸ ਵੇਲੇ ਐਸ.ਡੀ.ਐਮ. ਕੋਈ ਇਸ ਤਰ੍ਹਾਂ ਦਾ ਸਰਟੀਫਿਕੇਟ ਇਸ਼ੂ ਕਰਦਾ ਸੀ ਤਾਂ ਪਹਿਲਾਂ ਉਹ ਪਟਵਾਰੀ, ਫਿਰ ਤਹਿਸੀਲਦਾਰ ਸਰਟੀਫਿਕੇਟ ਦਿੰਦੇ ਸਨ ਕਿ ਵਾਕਿਆ ਹੀ ਸਰਟੀਫਿਕੇਟ ਲੈਣ ਵਾਲਾ ਆਦਮੀ ਸ਼ਡਿਊਲਡ ਕਾਸਟਸ ਸ਼੍ਰੇਣੀ ਨਾਲ ਸਬੰਧ ਰਖਦਾ ਹੈ ਜੇਕਰ ਇਹ ਵੈਰੀਫਿਕੇਸ਼ਨ ਹੋਣ ਉਪਰੰਤ ਸਰਟੀਫਿਕੇਟ ਜਾਰੀ ਕੀਤੇ ਜਾਣਗੇ ਫਿਰ ਤਾਂ ਠੀਕ ਹੈ ਪਰ ਜੇਕਰ ਇਹ ਗਲਤ ਢੰਗ ਨਾਲ ਜਾਰੀ ਕੀਤੇ ਜਾਣ ਲੱਗ ਪਏ ਤਾਂ ਜਿਹੜੇ ਰਿਜ਼ਰਵੇਸ਼ਨ ਦੇ ਲਾਭ ਹਨ ਉਹ ਠੀਕ ਆਦਮੀਆਂ ਨੂੰ ਨਹੀਂ ਮਿਲ ਸਕਣਗੇ ਕਿਉਂਕਿ ਜਿਹੜੇ ਪੁਲਿਟੀਕਲ ਲੋਕ ਹੁੰਦੇ ਹਨ ਉਹ ਕਿਸੇ ਨੂੰ ਵੀ ਨਰਾਜ਼ ਨਹੀਂ ਕਰਨਾ ਚਾਹੁੰਦੇ ਉਨ੍ਹਾਂ ਨੇ ਤਾਂ ਹਰ ਇਕ ਨੂੰ ਓਬਲਾਈਜ਼ ਕਰਨਾ ਹੁੰਦਾ ਹੈ ਪਰ ਸਰਕਾਰ ਨੂੰ ਇਸ ਗੱਲ ਨੂੰ ਜ਼ਰੂਰ ਸੁਧਾਰਨਾ ਚਾਹੀਦਾ ਹੈ । ਜਿਸ ਤਰ੍ਹਾਂ ਪਟਵਾਰੀ ਪਹਿਲਾਂ ਆਈਡੈਂਟੀਫਾਈ ਕਰਦਾ ਸੀ ਫਿਰ ਤਹਿਸੀਲਦਾਰ ਤੇ ਉਪਰੰਤ ਐਸ.ਡੀ.ਐਮ. ਸਰਟੀਫਿਕੇਟ ਜਾਰੀ ਕਰਦਾ ਹੁੰਦਾ ਸੀ, ਉਸੇ ਤਰੀਕੇ ਨਾਲ ਹੁਣ ਵੀ ਪਹਿਲਾਂ ਪਟਵਾਰੀ ਕੋਲੋਂ ਤਸਦੀਕ ਹੋਵੇ ਉਸ ਤੋਂ ਬਾਅਦ ਹੀ ਐਮ.ਐਲ.ਏ. ਸਾਹਿਬ ਕੋਲੋਂ ਸਰਟੀਫਿਕੇਟ ਤਸਦੀਕ ਹੋਣਾ ਚਾਹੀਦਾ ਹੈ। ਇਹ ਨਹੀਂ ਹੋਣਾ ਚਾਹੀਦਾ ਕਿ ਕੋਈ ਆਦਮੀ ਸਿੱਧਾ ਹੀ ਐਮ.ਐਲ.ਏ. ਕੋਲ ਜਾਵੇ ਤੇ ਸਿੱਧਾ ਹੀ ਸਰਟੀਫਿਕੇਟ ਜਾਰੀ ਹੋ ਜਾਵੇ। ਇਸ ਤਰੀਕੇ ਨਾਲ ਜਿਹੜੇ ਸ਼ਡਿਊਲਡ ਕਾਸਟ ਲੋਕ ਹਨ ਉਨ੍ਹਾਂ ਦੇ ਹਿੱਤਾਂ ਨੂੰ ਨੁਕਸਾਨ ਪਹੁੰਚੇਗਾ ਇਸ ਦੇ ਨਾਲ ਮੈਂ ਇਕ ਗੱਲ ਇਹ ਕਹਿਣਾ ਚਾਹੁੰਦਾ ਹਾਂ ਕਿ ਐਮ.ਐਲ.ਏ.ਸਹਿਬਾਨ ਨੂੰ ਪਹਿਲਾਂ ਜਿਹੜੇ ਵੀ ਵਿਅਕਤੀ ਦਾ ਪਾਸਪੋਰਟ ਬਣਨਾ ਹੁੰਦਾ ਸੀ, ਉਸ ਫਾਰਮ ਵਿੱਚ ਇਕ ਕਾਲਮ ਬਣਿਆ ਹੁੰਦਾ ਸੀ ਐਮ.ਐਲ.ਏ. ਦੇ ਦਸਖਤ ਕਰਨ ਦਾ । ਪਾਸਪੋਰਟ ਬਣਾਉਣ ਵਾਸਤੇ ਐਮ.ਐਲ.ਏ. ਸਾਹਿਬ ਨੂੰ ਪਾਵਰ ਦਿੱਤੀ ਹੋਈ ਸੀ। ਮੈਂ ਸੁਜੈਸ਼ਨ ਦਿੰਦਾ ਹਾਂ ਕਿ ਉਹ ਪਾਵਰ ਦੁਬਾਰਾ ਬਹਾਲ ਹੋਣੀ ਚਾਹੀਦੀ ਹੈ ਤਾਂ ਹੀ ਜਿਹੜਾ ਐਮ.ਐਲ.ਏ. ਦਾ ਸਟੇਟਸ ਹੈ ਉਹ ਠੀਕ ਬਹਾਲ ਰਹੇਗਾ। ਸਰਕਾਰ ਨੇ ਜਿਹੜਾ ਸਟੇਟਸ ਬਹਾਲ ਕਰਨ ਵਾਸਤੇ ਐਕਟ ਬਣਾਇਆ ਹੋਇਆ ਹੈ ਉਹ ਸਟੇਟਸ ਠੀਕ ਤਰ੍ਹਾਂ ਨਾਲ ਸਾਹਮਣੇ ਨਹੀਂ ਆ ਰਿਹਾ। ਇਸ ਦਾ ਖਿਆਲ ਰੱਖਣਾ ਚਾਹੀਦਾ ਹੈ ਤਾਂ ਜੋ ਐਕਟ ਦੇ ਅੰਦਰ ਜਿਹੜੀ ਮਾਨਤਾ ਦੇਣ ਦੀ ਗੱਲ ਆਈ ਹੈ ਉਹ ਪੂਰੀ ਤਰ੍ਹਾਂ ਇੰਪਲੀਮੈਂਟ ਹੋਵੇ ਅਤੇ ਅਫਸਰ ਉਸ ਨੂੰ ਸਹੀ ਮੰਨਣ। ਜਿਥੋਂ ਤੱਕ ਪੇਂਡੂ ਵਿਕਾਸ ਦੀ ਗੱਲ ਆਉਂਦੀ ਹੈ, ਜਿਹੜੀ ਵੀ ਸਰਕਾਰ ਦੀ ਪਾਲਿਸੀ ਹੁੰਦੀ ਹੈ ਉਹ ਪੰਚਾਇਤ ਦੀ ਪੱਧਰ ਤੇ ਉਨੀ ਦੇਰ ਤੱਕ ਸਹੀ ਢੰਗ ਨਾਲ ਲਾਗੂ ਨਹੀਂ ਹੁੰਦੀ ਜਿੰਨੀ ਦੇਰ ਤੱਕ ਸਰਪੰਚ ਉਸ ਨੂੰ ਠੀਕ ਢੰਗ ਨਾਲ ਲਾਗੂ ਨਹੀਂ ਕਰਵਾਉਂਦਾ ਅਤੇ ਲੋਕਾਂ ਦੇ ਸਾਹਮਣੇ ਉਹ ਪਾਲਿਸੀ ਨੂੰ ਸਹੀ ਰੂਪ ਵਿੱਚ ਨਹੀਂ ਰੱਖਦਾ। ਪੰਚਾਇਤਾਂ ਨੂੰ ਠੀਕ ਰਿਸਪੈਕਟ ਮਿਲਣੀ ਚਾਹੀਦੀ ਹੈ। ਸਰਪੰਚ ਨੂੰ ਰਿਸਪੈਕਟ ਮਿਲਣੀ ਚਾਹੀਦੀ ਹੈ ਕੋਈ ਪਾਲਿਸੀ ਚਾਹੇ ਉਹ ਡੀ. ਸੀ. ਦੇ ਰਾਹੀਂ ਪੰਚਾਇਤ ਪਾਸ ਆਉਂਦੀ ਹੈ ਜਾਂ ਹੋਰ ਅਫਸਰਾਂ ਵੱਲੋਂ, ਉਹ ਉਸ ਨੂੰ ਚੰਗੇ ਢੰਗ ਨਾਲ ਲੋਕਾਂ ਨੂੰ ਨਹੀਂ ਦੱਸਦਾ ਹੈ। ਉਹ ਸਮਝਦਾ ਹੈ ਕਿ ਉਸ ਨੂੰ ਕਿਹੜਾ ਤਨਖਾਹ ਲੱਗੀ ਹੋਈ ਹੈ। ਜਦੋਂ

[ਸਰਦਾਰ ਹਰਗੋਪਾਲ ਸਿਘ]

ਕੋਈ ਵੀ ਸਧਾਰਨ ਆਦਮੀ 10 ਪੈਸੇ ਦੇ ਕਾਗਜ਼ ਤੇ ਲਿੱਖ ਕੇ ਦੇ ਦਿੰਦਾ ਹੈ ਤਾਂ ਇਨਕੁਆਰੀ ਸ਼ੁਰੂ ਹੋ ਜਾਂਦੀ ਹੈ। ਫਿਰ ਸਰਪੰਚ ਨੂੰ ਡਾਇਰੈਕਟਰ ਜਾਂ ਡਿਪਟੀ ਡਾਇਰੈਕਟਰ ਤੱਕ ਬਾਰ ਬਾਰ ਪਹੁੰਚ ਕਰਨੀ ਪੈਂਦੀ ਹੈ ਅਤੇ ਉਹ ਇਸ ਵਾਸਤੇ ਆਪਣੀ ਜੇਬ ਵਿਚੋਂ ਪੈਸੇ ਖਰਚਦਾ ਹੈ। ਉਹ ਤਾਂ ਸਰਕਾਰ ਅਤੇ ਪਿੰਡ ਦੇ ਵਿਕਾਸ ਦੇ ਵਿਚਾਲੇ ਇਕ ਵਿਚੋਲੇ ਵੱਜੋਂ ਹੀ ਕੰਮ ਕਰਦਾ ਹੈ। ਮੇਰੀ ਸੁਜੈਸ਼ਨ ਹੈ ਕਿ ਜਦੋਂ ਉਸ ਦੀ ਕੋਈ ਇਨਕੁਆਰੀ ਹੋਵੇ ਅਤੇ ਉਸ ਨੂੰ ਜ਼ਿਲ੍ਹਾ ਦਫਤਰ ਜਾਂ ਡਾਇਰੈਕੋਰੇਟ ਵਿਚ ਜਾਣਾ ਪਵੇ ਤਾਂ ਉਸ ਨੂੰ ਬੱਸ ਪਾਸ ਇਸ਼ੂ ਕੀਤਾ ਜਾਣਾ ਚਾਹੀਦਾ ਹੈ। ਜੇਕਰ ਪਾਸ ਉਂਝ ਵੀ ਜਾਰੀ ਕਰ ਦਿੱਤਾ ਜਾਵੇ ਤਾਂ ਕੋਈ ਹਰਜ਼ ਨਹੀਂ। ਇਸ ਤਰ੍ਹਾਂ ਨਾ ਹੋਵੇ ਕਿ ਉਹ ਆਪਣੀ ਜੇਬ ਵਿੱਚੋਂ ਕਿਰਾਇਆ ਖਰਚਦਾ ਖਰਚਦਾ ਕੁਰੱਪਸ਼ਨ ਦਾ ਆਦੀ ਬਣ ਜਾਵੇ। ਪਾਸ ਜਾਰੀ ਕਰਨ ਨਾਲ ਉਹ ਸਰਕਾਰ ਦੇ ਕੰਮਾਂ ਨੂੰ ਵਧੇਰੇ ਦਿਲਚਸਪੀ ਨਾਲ ਕਰੇਗਾ।

ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਮੈਂ ਸਹਿਕਾਰੀ ਮਹਿਕਮੇ ਦੀ ਗੱਲ ਕਰਾਂਗਾ। ਸਹਿਕਾਰੀ ਮਹਿਕਮਾ ਪੰਜਾਬ ਦਾ ਇਕ ਬੜਾ ਵੱਡਾ ਮਹਿਕਮਾ ਹੈ। ਸੈਕਟਰੀ ਦਾ ਸਬੰਧ ਸਿੱਧਾ ਬੈਂਕ ਨਾਲ ਹੁੰਦਾ ਹੈ। ਇੰਸਪੈਕਟਰ ਦੀ ਇਸ ਮਾਮਲੇ ਵਿੱਚ ਜ਼ਿਆਦਾ ਜ਼ਿੰਮੇਵਾਰ ਬਣਦੀ ਹੈ। ਪਰ ਜਦੋਂ ਕੋਈ ਘਪਲੇਬਾਜ਼ੀ ਹੁੰਦੀ ਹੈ ਤਾਂ ਕੇਵਲ ਸੈਕਟਰੀ ਦੀ ਜ਼ਿਮੇਂਵਾਰੀ ਬਣਾਈ ਜਾਂਦੀ ਹੈ। ਮੈਂ ਸਮਝਦਾ ਹਾਂ ਕਿ ਇੰਸਪੈਕਟਰ ਨੂੰ ਵੀ ਇਸ ਵਿਚ ਇਨਵਾਲਵ ਕਰਨਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ :** ਸਰਦਾਰ ਹਰਗੋਪਾਲ ਸਿੰਘ ਜੀ, ਤੁਸੀਂ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਸਰਦਾਰ ਹਰਗੋਪਾਲ ਸਿੰਘ :** ਇੰਸਪੈਕਟਰ ਦੀ ਡਿਊਟੀ ਚੈਕਿੰਗ ਤੇ ਲੱਗੀ ਹੁੰਦੀ ਹੈ ਪਰ ਇਸ ਦਾ ਸਾਰਾ ਭਾਰ ਸੈਕਟਰੀ ਤੇ ਸੁੱਟ ਦਿੱਤਾ ਜਾਂਦਾ ਹੈ। ਇੰਸਪੈਕਟਰ ਦੀ ਇਸ ਅਫਸਰਸ਼ਾਹੀ ਨੂੰ ਦੂਰ ਕਰਨਾ ਚਾਹੀਦਾ ਹੈ। ਇਸ ਦੇ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਇਸ ਤੋਂ ਅੱਗੇ ਮੈਂ ਸਰਕਾਰੀ ਤਕਨੀਕੀ ਸਿੱਖਿਆ ਦੇ ਮਾਮਲੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ।

**ਸ੍ਰੀ ਡਿਪਟੀ ਸਪੀਕਰ :** ਸਰਦਾਰ ਹਰਗੋਪਾਲ ਸਿੰਘ ਜੀ, ਟਾਈਮ ਹੋ ਗਿਆ ਹੈ, ਵਾਈਂਡ ਅੱਪ ਕਰੋ।

**ਸਰਦਾਰ ਹਰਗੋਪਾਲ ਸਿੰਘ :** ਸਰਕਾਰ ਨੂੰ ਤਕਨੀਕੀ ਸਿੱਖਿਆ ਵੱਲ ਵਧੇਰੇ ਜ਼ੋਰ ਦੇਣਾ ਚਾਹੀਦਾ ਹੈ, ਚਾਹੇ ਉਹ ਇੰਜੀਨੀਅਰਿੰਗ ਕਾਲਜ ਖੋਲ੍ਹਣ ਬਾਰੇ ਹੈ ਚਾਹੇ ਹੋਰ ਸਿਖਲਾਈ ਕੋਰਸ ਖੋਲ੍ਹਣ ਬਾਰੇ ਹੈ। ਜੇਕਰ ਅਸੀਂ ਆਪਣੇ ਰਾਜ ਵਿੱਚ ਤਕਨੀਕੀ ਸਿਖਿਆ ਉਪਰ ਜ਼ੋਰ ਦੇਵਾਂਗੇ ਤਾਂ ਅਸੀਂ ਬੇਰੁਜ਼ਗਾਰੀ ਨੂੰ ਵੀ ਘਟਾ ਸਕਦੇ ਹਾਂ। ਜੇਕਰ ਲੋਕਾਂ ਨੂੰ ਨੌਕਰੀਆਂ ਨਹੀਂ ਵੀ ਮਿਲਗੀਆਂ ਤਾਂ ਉਹ ਕੋਈ ਆਪਣੇ ਕਾਰੋਬਾਰ ਸ਼ੁਰੂ ਕਰਨ ਦੇ ਸਮਰੱਥ ਹੋ ਸਕਣਗੇ।

**Mr. Deputy Speaker** : The House stands adjourned till 9 A. M. on Tuesday, the 22nd March, 1994.

*6.30 P. M.

*(The Sabha then adjourned* till 9 A. M. on Tuesday, the 22nd March, 1994.)*

## APPENDIX
## TO
## PUNJAB VIDHAN SABHA DEBATES
**Dated the 21st March, 1994**

*Vol. VII—No. 9*

## UNSTARRED/STARRED QUESTIONS AND ANSWERS

ਤਹਿਸੀਲ ਮੋਗਾ ਵਿਚ ਸਕੂਲਾਂ ਨੂੰ ਅਪਗ੍ਰੇਡ ਕਰਨਾ

**273. ਸ੍ਰੀ ਵਿਜੇ ਕੁਮਾਰ ਸਾਥੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਤਹਿਸੀਲ ਮੋਗਾ, ਜ਼ਿਲ੍ਹਾ ਫਰੀਦਕੋਟ ਵਿਚ ਬਲਾਕ 1, ਬਲਾਕ-2 ਅਤੇ ਬਾਘਾ ਪੁਰਾਣਾ ਦੇ ਉਨ੍ਹਾਂ ਸਕੂਲਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਪਿਛਲੇ ਦੋ ਸਾਲਾਂ ਦੌਰਾਨ ਅਪਗ੍ਰੇਡ ਕੀਤਾ ਗਿਆ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਤੋਂ ਇਲਾਵਾ ਉਨ੍ਹਾਂ ਸਕੂਲਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜਿਹੜੇ ਉਕਤ ਸਮੇਂ ਦੇ ਦੌਰਾਨ ਅਪਗ੍ਰੇਡ ਨਹੀਂ ਕੀਤੇ ਗਏ ;

(ੲ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੂਲਾਂ ਵਿਚੋਂ ਉਨ੍ਹਾਂ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਉਨ੍ਹਾਂ ਲਈ ਪ੍ਰਤੀਬੇਨਤੀ ਕਰਨ ਤੇ ਅਪਗ੍ਰੇਡ ਕੀਤੇ ਗਏ ਹਨ?

**ਸਰਦਾਰ ਲਖਮੀਰ ਸਿੰਘ ਰੰਧਾਵਾ :** (ੳ) ਸਰਕਾਰ ਨੇ ਬਲਾਕ-1, ਬਲਾਕ-2 ਅਤੇ ਬਾਘਾ ਪੁਰਾਣਾ, ਤਹਿਸੀਲ ਮੋਗਾ, ਜ਼ਿਲ੍ਹਾ ਫਰੀਦਕੋਟ ਦੇ ਪਿਛਲੇ ਦੋ ਸਾਲਾਂ ਵਿੱਚ ਅਪਗਰੇਡ ਕੀਤੇ ਸਕੂਲਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :--

| ਸਾਲ | ਕੈਟਾਗਰੀ | ਸਕੂਲਾਂ ਦੀ ਗਿਣਤੀ | ਬਲਾਕ-1 | ਬਲਾਕ-2 | ਬਾਘਾ ਪੁਰਾਣਾ |
|---|---|---|---|---|---|
| 1992-93 | ਪ੍ਰਾਇਮਰੀ ਤੋਂ ਮਿਡਲ | ... | ... | ... | ... |
| | ਮਿਡਲ ਤੋਂ ਹਾਈ | ... | ... | ... | ... |
| | ਹਾਈ ਤੋਂ ਸੀਨੀ: ਸੈਕੰਡਰੀ | ... | ... | ... | ... |

| ਸਾਲ | ਕੈਟਾਗਰੀ | ਸਕੂਲਾਂ ਦੀ ਗਿਣਤੀ | ਬਲਾਕ-1 | ਬਲਾਕ-2 | ਬਾਘਾ ਪੁਰਾਣਾ |
|---|---|---|---|---|---|
| 1993-94 | ਪ੍ਰਾਇਮਰੀ ਤੋਂ ਮਿਡਲ | ... | (1) ਰਾਈਵਾਲਾ ਕਲਾਂ | ... | ... |
| | | | (2) ਕੋਕਰੀ ਹੀਰਾਂ | ... | ... |
| | | | (3) ਮਤਵਾਨੀ | ... | ... |
| | ਮਿਡਲ ਤੋਂ ਹਾਈ | ... | ... | (1) ਗੋਦੇਵਾਲ | ... |
| | ਹਾਈ ਤੋਂ ਸੀਨੀ: ਸੈਕੰਡਰੀ | ... | (1) ਕਪੂਰੇ | ... | ... |

(ਅ) ਪਿਛਲੇ ਦੋ ਸਾਲਾਂ ਦੌਰਾਨ ਜਿਹੜੇ ਸਕੂਲ ਅਪਗਰੇਡ ਨਹੀਂ ਕੀਤੇ ਜਾ ਸਕੇ ਉਨ੍ਹਾਂ ਦਾ ਵੇਰਵਾ ਅਨੁਲੱਗ 'ੳ' ਵਿੱਚ ਦਿੱਤਾ ਗਿਆ ਹੈ ।

(ੲ) ਹਾਂ ਜੀ । ਭਾਗ 'ੳ' ਵਿੱਚ ਵਰਨਣ ਕੀਤੇ ਗਏ ਸਾਰੇ ਸਕੂਲ ਵੱਖ-ਵੱਖ ਕੁਆਰਟਰਾਂ ਤੋਂ ਪ੍ਰਤੀ-ਬੇਨਤੀਆਂ ਤੇ ਅਪਗਰੇਡ ਕੀਤੇ ਗਏ ਹਨ ।

## ਅਨੁਲੱਗ 'ੳ'

ਤਹਿਸੀਲ ਮੋਗਾ ਜ਼ਿਲ੍ਹਾ ਫਰੀਦਕੋਟ ਵਿੱਚ ਮੋਗਾ, ਬਲਾਕ-1, ਬਲਾਕ-2 ਅਤੇ ਬਾਘਾ ਪੁਰਾਣਾ ਦੇ ਉਹ ਸਾਰੇ ਸਕੂਲਾਂ ਦਾ ਨੰਬਰ ਅਤੇ ਨਾਂ ਜਿਹੜੇ ਪਿਛਲੇ ਦੋ ਸਾਲਾਂ ਵਿੱਚ ਅਪਗਰੇਡ ਨਹੀਂ ਕੀਤੇ ਗਏ ਹਨ :—

**ਮੋਗਾ ਬਲਾਕ-1 ਦੇ ਪ੍ਰਾਇਮਰੀ ਸਕੂਲ**

| ਲੜੀ ਨੰ: | ਸਕੂਲ ਦਾ ਨਾਮ |
|---|---|
| 1 | ਸਰਕਾਰੀ ਪ੍ਰਾਇਮਰੀ ਸਕੂਲ, ਬੁੱਧ ਸਿੰਘ ਵਾਲਾ |
| 2 | ਸਰਕਾਰੀ ਪ੍ਰਾਇਮਰੀ ਸਕੂਲ, ਤਾਰੇ ਵਾਲਾ |
| 3 | ਸਰਕਾਰੀ ਪ੍ਰਾਇਮਰੀ ਸਕੂਲ, ਚੁਪ ਕੀਤੀ |

| ਸਾਲ | ਸਕੂਲ ਦਾ ਨਾਮ |
|---|---|
| 4 | ਸਰਕਾਰੀ ਪ੍ਰਾਇਮਰੀ ਸਕੂਲ, ਸੰਧੂਆਂ ਵਾਲਾ |
| 5 | ਸਰਕਾਰੀ ਪ੍ਰਾਇਮਰੀ ਸਕੂਲ, ਮੰਡੀਰਾਂ ਵਾਲਾ ਬਰਾਂਚ ਮੰਡੀਰਾਂ ਵਾਲਾ |
| 6 | ਸਰਕਾਰੀ ਪ੍ਰਾਇਮਰੀ ਸਕੂਲ, ਨਾਹਲ |
| 7 | ਸਰਕਾਰੀ ਪ੍ਰਾਇਮਰੀ ਸਕੂਲ, ਘੋਟੇ |
| 8 | ਸਰਕਾਰੀ ਪ੍ਰਾਇਮਰੀ ਸਕੂਲ, ਝੰਡੇਵਾਲਾ |
| 9 | ਸਰਕਾਰੀ ਪ੍ਰਾਇਮਰੀ ਸਕੂਲ, ਬੀੜ ਚੜਿਕ |
| 10 | ਸਰਕਾਰੀ ਪ੍ਰਾਇਮਰੀ ਸਕੂਲ, ਭੀਮ ਨਗਰ, ਮੋਗਾ |
| 11 | ਸਰਕਾਰੀ ਪ੍ਰਾਇਮਰੀ ਸਕੂਲ, ਦੱਤ ਰੋਡ, ਮੋਗਾ |
| 12 | ਸਰਕਾਰੀ ਪ੍ਰਾਇਮਰੀ ਸਕੂਲ, ਮੋਗਾ ਨੰ: 1 ਪ੍ਰੇਮ ਨਗਰ, ਮੋਗਾ |
| 13 | ਸਰਕਾਰੀ ਪ੍ਰਾਇਮਰੀ ਸਕੂਲ, ਮੋਗਾ ਨੰ: 2 |
| 14 | ਸਰਕਾਰੀ ਪ੍ਰਾਇਮਰੀ ਸਕੂਲ, ਬਸਤੀ ਸਾਧਾਂ ਵਾਲੀ |
| 15 | ਸਰਕਾਰੀ ਪ੍ਰਾਇਮਰੀ ਸਕੂਲ, ਮਹਿਮੇ ਵਾਲਾ |
| 16 | ਸਰਕਾਰੀ ਪ੍ਰਾਇਮਰੀ ਸਕੂਲ, ਕੋਡੇ ਰਾਮ ਪੁਰਾ |
| 17 | ਸਰਕਾਰੀ ਪ੍ਰਾਇਮਰੀ ਸਕੂਲ, ਦਸ਼ਮੇਸ਼ ਨਗਰ, ਮੋਗਾ |
| 18 | ਸਰਕਾਰੀ ਪ੍ਰਾਇਮਰੀ ਸਕੂਲ, ਗੋਧੇ ਵਾਲਾ |
| 19 | ਸਰਕਾਰੀ ਪ੍ਰਾਇਮਰੀ ਸਕੂਲ, ਤਲਵੰਡੀ ਭੰਗੇਰੀਆਂ |
| 20 | ਸਰਕਾਰੀ ਪ੍ਰਾਇਮਰੀ ਸਕੂਲ, ਨਾਨਕ ਨਗਰੀ ਮੋਗਾ |
| 21 | ਸਰਕਾਰੀ ਪ੍ਰਾਇਮਰੀ ਸਕੂਲ, ਦੁਸਾਂਝ |

| ਸਾਲ | ਸਕੂਲ ਦਾ ਨਾਮ |
|---|---|
| 22 | ਸਰਕਾਰੀ ਪ੍ਰਾਇਮਰੀ ਸਕੂਲ, ਬੁਧੀਪੁਰਾ |
| 23 | ਸਰਕਾਰੀ ਪ੍ਰਾਇਮਰੀ ਸਕੂਲ, ਤਤਾਰੀਏ ਵਾਲਾ |
| 24 | ਸਰਕਾਰੀ ਪ੍ਰਾਇਮਰੀ ਸਕੂਲ, ਰਾਮੂ ਵਾਲਾ ਨਵਾਂ |
| 25 | ਸਰਕਾਰੀ ਪ੍ਰਾਇਮਰੀ ਸਕੂਲ, ਰਾਮੂ ਵਾਲਾ ਕਲਾਂ |
| 26 | ਸਰਕਾਰੀ ਪ੍ਰਾਇਮਰੀ ਸਕੂਲ, ਰਾਮ ਵਾਲਾ ਹਰਚੋਕੇ |
| 27 | ਸਰਕਾਰੀ ਪ੍ਰਾਇਮਰੀ ਸਕੂਲ, ਮੈਹਰੋ |
| 28 | ਸਰਕਾਰੀ ਪ੍ਰਾਇਮਰੀ ਸਕੂਲ, ਬੇਹੋਨਾ |
| 29 | ਸਰਕਾਰੀ ਪ੍ਰਾਇਮਰੀ ਸਕੂਲ, ਕੋਡੀ ਮੱਲੀਆਂ |
| 30 | ਸਰਕਾਰੀ ਪ੍ਰਾਇਮਰੀ ਸਕੂਲ, ਚੜਿਕ (ਮੁੰਡੇ) |
| 31 | ਸਰਕਾਰੀ ਪ੍ਰਾਇਮਰੀ ਸਕੂਲ, ਚੜਿਕ (ਕੁੜੀਆਂ) |
| 32 | ਸਰਕਾਰੀ ਪ੍ਰਾਇਮਰੀ ਸਕੂਲ, ਸੋਤੇ ਪੋਧਾ |
| 33 | ਸਰਕਾਰੀ ਪ੍ਰਾਇਮਰੀ ਸਕੂਲ, ਡਾਲਾ, ਮੁੰਡੇ |
| 34 | ਸਰਕਾਰੀ ਪ੍ਰਾਇਮਰੀ ਸਕੂਲ, ਡਾਲਾ (ਕ) ਬਰਾਂਚ ਸਕੂਲ |
| 35 | ਸਰਕਾਰੀ ਪ੍ਰਾਇਮਰੀ ਸਕੂਲ, ਡਾਲਾ (ਗ) ਬਰਾਂਚ ਬੋਹੀਆਂ ਬੁੱਟਰ |
| 36 | ਸਰਕਾਰੀ ਪ੍ਰਾਇਮਰੀ ਸਕੂਲ, ਬੁੱਟਰ (ਮੁੰਡੇ) |
| 37 | ਸਰਕਾਰੀ ਪ੍ਰਾਇਮਰੀ ਸਕੂਲ, ਕੋਕਰੀ ਕਲਾਂ |
| 38 | ਸਰਕਾਰੀ ਪ੍ਰਾਇਮਰੀ ਸਕੂਲ, ਬੁੱਟਰ ਖੁਰਦ |
| 39 | ਸਰਕਾਰੀ ਪ੍ਰਾਇਮਰੀ ਸਕੂਲ, ਧੂੜ ਕੋਟ ਕਲਾਂ |

| ਸਾਲ | ਸਕੂਲ ਦਾ ਨਾਮ |
|---|---|
| 40 | ਸਰਕਾਰੀ ਪ੍ਰਾਇਮਰੀ ਸਕੂਲ ਧੂੜ ਕੋਟ ਪਹਲੀ |
| 41 | ਸਰਕਾਰੀ ਪ੍ਰਾਇਮਰੀ ਸਕੂਲ, ਧੂੜ ਕੋਟ ਚੜ੍ਹਤ ਸਿੰਘ |
| 42 | ਸਰਕਾਰੀ ਪ੍ਰਾਇਮਰੀ ਸਕਲ, ਚੁਗਾਵਾਂ |
| 43 | ਸਰਕਾਰੀ ਪ੍ਰਾਇਮਰੀ ਸਕੂਲ, ਰੂਪਰੇ |
| 44 | ਸਰਕਾਰੀ ਪ੍ਰਾਇਮਰੀ ਸਕਲ, ਕੋਕਰੀ ਹੇਰਾਂ |
| 45 | ਸਰਕਾਰੀ ਪ੍ਰਾਇਮਰੀ ਸਕੂਲ, ਮਹਿਣਾ (ਮੁੰਡੇ) |
| 46 | ਸਰਕਾਰੀ ਪ੍ਰਾਇਮਰੀ ਸਕੂਲ, ਮਹਿਣਾ (ਕੁੜੀਆਂ) |
| 47 | ਸਰਕਾਰੀ ਪ੍ਰਾਇਮਰੀ ਸਕੂਲ, ਪੁਰਾਣੇ ਵਾਲਾ |
| 48 | ਸਰਕਾਰੀ ਪ੍ਰਾਇਮਰੀ ਸਕੂਲ, ਰੌਲੀ |
| 49 | ਸਰਕਾਰੀ ਪ੍ਰਾਇਮਰੀ ਸਕੂਲ, ਢੂਡੀਕੇ |
| 50 | ਸਰਕਾਰੀ ਪ੍ਰਾਇਮਰੀ ਸਕੂਲ, ਤਖਾਣ ਵੱਧ |
| 51 | ਸਰਕਾਰੀ ਪ੍ਰਾਇਮਰੀ ਸਕੂਲ, ਦਾ ਊਧਰੇ |
| 52 | ਸਰਕਾਰੀ ਪ੍ਰਾਇਮਰੀ ਸਕੂਲ, ਸਦੋਕੇ |
| 53 | ਸਰਕਾਰੀ ਪ੍ਰਾਇਮਰੀ ਸਕੂਲ, ਚਹੜ ਚੱਕ |
| 54 | ਸਰਕਾਰੀ ਪ੍ਰਾਇਮਰੀ ਸਕੂਲ, ਇੰਡਿਆਨਾ ਗਰਬੀ। |
| 55 | ਸਰਕਾਰੀ ਪ੍ਰਾਇਮਰੀ ਸਕੂਲ, ਪਰੇਮ ਨਗਰ, ਦਾਊਸਰ |
| 56 | ਸਰਕਾਰੀ ਪ੍ਰਾਇਮਰੀ ਸਕੂਲ, ਕੇਨਾਲ ਕਾਲੋਨੀ ਦਾਊਸਰ |
| 57 | ਸਰਕਾਰੀ ਪ੍ਰਾਇਮਰੀ ਸਕੂਲ, ਅਜਿੱਤ ਵਾਲਾ |

| ਸਾਲ | ਸਕੂਲ ਦਾ ਨਾਂ |
|---|---|
| 58 | ਸਰਕਾਰੀ ਪ੍ਰਾਇਮਰੀ ਸਕੂਲ, ਕਿੱਲੀ ਚਾਹਲ |
| 59 | ਸਰਕਾਰੀ ਪ੍ਰਾਇਮਰੀ ਸਕੂਲ, ਨੱਥੂ ਵਾਲਾ ਜਦੀਕ |
| 60 | ਸਰਕਾਰੀ ਪ੍ਰਾਇਮਰੀ ਸਕੂਲ, ਮੱਟਵਾਣੀ |
| 61 | ਸਰਕਾਰੀ ਪ੍ਰਾਇਮਰੀ ਸਕੂਲ, ਕੋਕਰੀ ਫੂਲਾ ਸਿੰਘ |
| 62 | ਸਰਕਾਰੀ ਪ੍ਰਾਇਮਰੀ ਸਕੂਲ, ਲੰਡੇਕੇ |
| 63 | ਸਰਕਾਰੀ ਪ੍ਰਾਇਮਰੀ, ਸਕੂਲ, ਕੇ.ਜੀ. ਨਰਸਰੀ। |

ਮੋਗਾ ਬਲਾਕ-1 ਦੇ ਮਿਡਲ ਸਕੂਲ

| ਲੜੀ ਨੰ: | ਸਕੂਲ ਦਾ ਨਾਂ |
|---|---|
| 1 | ਸਰਕਾਰੀ ਮਿਡਲ ਸਕੂਲ, ਬੁੱਧ ਸਿੰਘ ਵਾਲਾ |
| 2 | ਸਰਕਾਰੀ ਮਿਡਲ ਸਕੂਲ, ਖੋਟੇ |
| 3 | ਸਰਕਾਰੀ ਮਿਡਲ ਸੱਕੂਲ, ਲੰਡੇਕੇ |
| 4 | ਸਰਕਾਰੀ ਮਿਡਲ ਸਕੂਲ, ਨੱਥੇਵਾਲਾ |

ਮੋਗਾ ਬਲਾਕ-1 ਦੇ ਸਰਕਾਰੀ ਹਾਈ ਸਕੂਲ

| | |
|---|---|
| 1 | ਸਰਕਾਰੀ (ਗ) ਹਾਈ ਸਕੂਲ, ਬੱਧਨੀ ਕਲਾਂ |
| 2 | ਸਰਕਾਰੀ (ਗ.) ਹਾਈ ਸਕੂਲ, ਬੂਟਰ |
| 3 | ਸਰਕਾਰੀ (ਗ.) ਹਾਈ ਸਕੂਲ, ਚਾਰਿਕ |

| ਲੜੀ ਨੰ: | ਸਕੂਲ ਦਾ ਨਾਂ |
|---|---|
| 4 | ਸਰਕਾਰੀ (ਗ.) ਹਾਈ ਸਕੂਲ, ਕਲਾਲ |
| 5 | ਸਰਕਾਰੀ (ਗ.) ਹਾਈ ਸਕੂਲ, ਕੋਕਰੀ ਕਲਾਂ |
| 6 | ਸਰਕਾਰੀ (ਗ.) ਹਾਈ ਸਕੂਲ, ਪਤੋ ਹੀਰਾ ਸਿੰਘ |
| 7 | ਸਰਕਾਰੀ ਹਾਈ ਸਕੂਲ, ਅਜੀਤਵਾਲ |
| 8 | ਸਰਕਾਰੀ ਹਾਈ ਸਕੂਲ, ਬੁਟਰ |
| 9 | ਸਰਕਾਰੀ ਹਾਈ ਸਕੂਲ ਬੁੱਘੀ ਪੁਰਾ |
| 10 | ਸਰਕਾਰੀ ਹਾਈ ਸਕੂਲ, ਚਾਨੂਵਾਲਾ |
| 11 | ਸਰਕਾਰੀ ਹਾਈ ਸਕੂਲ, ਚਾਰਿਕ |
| 12 | ਸਰਕਾਰੀ ਹਾਈ ਸਕੂਲ, ਡੱਲਾਂ |
| 13 | ਸਰਕਾਰੀ ਹਾਈ ਸਕੂਲ, ਝੰਡੇਵਾਲਾ |
| 14 | ਸਰਕਾਰੀ ਹਾਈ ਸਕੂਲ, ਕੋਕਰੀ ਕਲਾਂ |
| 15 | ਸਰਕਾਰੀ ਹਾਈ ਸਕੂਲ, ਕਪੂਰਾ |
| 16 | ਸਰਕਾਰੀ ਹਾਈ ਸਕੂਲ, ਕੋਠਾ ਮਲੀਆਂ ਵਾਲਾ |
| 17 | ਸਰਕਾਰੀ ਹਾਈ ਸਕੂਲ, ਮੇਹਰੋਂ |
| 18 | ਸਰਕਾਰੀ ਹਾਈ ਸਕੂਲ, ਮਧਾਤ ਮੋਗਾ |
| 19 | ਸਰਕਾਰੀ ਹਾਈ ਸਕੂਲ, ਠੇਠੂਵਾਲਾ ਜਾਇਦ |
| 20 | ਸਰਕਾਰੀ ਹਾਈ ਸਕੂਲ, ਫੋਊ ਮਹਾਣਾ |
| 21 | ਸਰਕਾਰੀ ਹਾਈ ਸਕੂਲ, ਰਾਮੂਨਵਾਲਾ ਨਵਾਂ |
| 22 | ਸਰਕਾਰੀ ਹਾਈ ਸਕੂਲ, ਹੇਲੀ |
| 23 | ਸਰਕਾਰੀ ਹਾਈ ਸਕੂਲ, ਸੈਦੋਕੇ |
| 24 | ਸਰਕਾਰੀ ਹਾਈ ਸਕੂਲ, ਤਖਤਾਂ ਵਾਧ |
| 25 | ਸਰਕਾਰੀ ਹਾਈ ਸਕੂਲ, ਤਲਵੰਡੀ ਭੰਗੇਰੀਆਂ |

ਮੋਗਾ ਬਲਾਕ-2 ਦੇ ਪ੍ਰਾਇਮਰੀ ਸਕੂਲ

| ਲੜੀ ਨੰ: | ਸਕੂਲ ਦਾ ਨਾਂ |
|---|---|
| 1 | ਸਰਕਾਰੀ ਪ੍ਰਾਇਮਰੀ ਸਕੂਲ, ਚੰਦ ਨਵਾਂ |
| 2 | ਸਰਕਾਰੀ ਪ੍ਰਾਇਮਰੀ ਸਕੂਲ, ਚੰਦ ਪੁਰਾਣਾ |
| 3 | ਸਰਕਾਰੀ ਪ੍ਰਾਇਮਰੀ ਸਕੂਲ, ਗਿੱਲ |
| 4 | ਸਰਕਾਰੀ ਪ੍ਰਾਇਮਰੀ ਸਕੂਲ, ਜੈ ਸਿੰਘ ਵਾਲਾ |
| 5 | ਸਰਕਾਰੀ ਪ੍ਰਾਇਮਰੀ ਸਕੂਲ, ਗੱਜਣ ਵਾਲਾ |
| 6 | ਸਰਕਾਰੀ ਪ੍ਰਾਇਮਰੀ ਸਕੂਲ, ਜੈਮਲ ਵਾਲਾ |
| 7 | ਸਰਕਾਰੀ ਪ੍ਰਾਇਮਰੀ ਸਕੂਲ, ਚੋਟੀਆਂ ਛੋਬਾ |
| 8 | ਸਰਕਾਰੀ ਪ੍ਰਾਇਮਰੀ ਸਕੂਲ, ਨੱਥੂ ਵਾਲਾ ਗਰਬੀ |
| 9 | ਸਰਕਾਰੀ ਪ੍ਰਾਇਮਰੀ ਸਕੂਲ ਹਰੀਏ ਵਾਲਾ |
| 10 | ਸਰਕਾਰੀ ਪ੍ਰਾਇਮਰੀ ਸਕੂਲ ਨਾਥੇ ਵਾਲਾ |
| 11 | ਸਰਕਾਰੀ ਪ੍ਰਾਇਮਰੀ ਸਕੂਲ, ਵੱਡਾ ਘਰ |
| 12 | ਸਰਕਾਰੀ ਪ੍ਰਾਇਮਰੀ ਸਕੂਲ, ਛੋਟਾ ਘਰ |
| 13 | ਸਰਕਾਰੀ ਪ੍ਰਾਇਮਰੀ ਸਕੂਲ, ਬਸਤੀ ਨੱਥੂ ਵਾਲਾ |
| 14 | ਸਰਕਾਰੀ ਪ੍ਰਾਇਮਰੀ ਸਕੂਲ ਭਲੂਰ |
| 15 | ਸਰਕਾਰੀ ਪ੍ਰਾਇਮਰੀ ਸਕੂਲ, ਹਰੀਜਨ ਬਸਤੀ ਭਲੂਰ |
| 16 | ਸਰਕਾਰੀ ਪ੍ਰਾਇਮਰੀ ਸਕੂਲ, ਮਾਹਲਾ ਖੁਰਦ |
| 17 | ਸਰਕਾਰੀ ਪ੍ਰਾਇਮਰੀ ਸਕੂਲ, ਥੰਮਣ ਵਾਲਾ |
| 18 | ਸਰਕਾਰੀ ਪ੍ਰਾਇਮਰੀ ਸਕੂਲ, ਝੰਡਿਆਨਾ ਪੱਛਮੀ |
| 19 | ਸਰਕਾਰੀ ਪ੍ਰਾਇਮਰੀ ਸਕੂਲ, ਮੰਗੇਵਾਲਾ |
| 20 | ਸਰਕਾਰੀ ਪ੍ਰਾਇਮਰੀ ਸਕੂਲ, ਸੋਧਣ |
| 21 | ਸਰਕਾਰੀ ਪ੍ਰਾਇਮਰੀ ਸਕੂਲ ਕੋਰੇ ਵਾਲਾਂ |
| 22 | ਸਰਕਾਰੀ ਪ੍ਰਾਇਮਰੀ ਸਕੂਲ, ਕੋਰੇਵਾਲਾ ਕਲਾਂ |
| 23 | ਸਰਕਾਰੀ ਪ੍ਰਾਇਮਰੀ ਸਕੂਲ, ਦੱਦਾ ਹੂਰ |
| 24 | ਸਰਕਾਰੀ ਪ੍ਰਾਇਮਰੀ ਸਕੂਲ, ਭੇਖਾ |
| 24 | ਸਰਕਾਰੀ ਪ੍ਰਾਇਮਰੀ ਸਕੂਲ, ਰੋਡੇ (1) ਮੋਹਰੇ ਪੱਤੀ ਰੋਡੇ (2) ਪਤੀ ਰਾਜਾ ਰੂਪਾ (3) ਪੱਤੀ ਬਾਦਲ ਰੋਡੇ |

| ਲੜੀ ਨੰ: | ਸਕੂਲ ਦਾ ਨਾਂ |
|---|---|
| 26 | ਸਰਕਾਰੀ ਪ੍ਰਾਇਮਰੀ ਸਕੂਲ, ਸਮਾਲਸਰ, ਕੋਡੇ ਸੰਧੂ ਸਮਾਲਸਰ |
| 27 | ਸਰਕਾਰੀ ਪ੍ਰਾਇਮਰੀ ਸਕੂਲ, ਜੀ.ਟੀ.ਬੀ. ਗੜ੍ਹ |
| 28 | ਸਰਕਾਰੀ ਪ੍ਰਾਇਮਰੀ ਸਕੂਲ, ਲੰਗਿਆਣਾ ਕਲਾਂ |
| 29 | ਸਰਕਾਰੀ ਪ੍ਰਾਇਮਰੀ ਸਕੂਲ, ਲੰਗਿਆਣਾ ਖੁਰਦ, ਬਰਾਂਚ ਨਗਾਹਾਂ |
| 30 | ਸਰਕਾਰੀ ਪ੍ਰਾਇਮਰੀ ਸਕੂਲ, ਡੇਮਰੂ ਕਲਾਂ |
| 31 | ਸਰਕਾਰੀ ਪ੍ਰਾਇਮਰੀ ਸਕੂਲ, ਡੇਮਰੂ ਖੁਰਦ |
| 32 | ਸਰਕਾਰੀ ਪ੍ਰਾਇਮਰੀ ਸਕੂਲ, ਗੁਰਪੁਰਾ |
| 33 | ਸਰਕਾਰੀ ਪ੍ਰਾਇਮਰੀਲ ਸਕੂ, ਲੰਢੇ (ਮੁੰਡੇ) ਕੋਡੇ ਦੂਹਰਾ ਪੁਲ |
| 34 | ਸਰਕਾਰੀ ਪ੍ਰਾਇਮਰੀ ਸਕੂਲ, ਲੰਡ (ਕ) |
| 35 | ਸਰਕਾਰੀ ਪ੍ਰਾਇਮਰੀ ਸਕੂਲ, ਮੋਗਾ ਨੰ: 3 |
| 36 | ਸਰਕਾਰੀ ਪ੍ਰਾਇਮਰੀ ਸਕੂਲ, ਧੱਲੇਕੇ |
| 37 | ਸਰਕਾਰੀ ਪ੍ਰਾਇਮਰੀ ਸਕੂਲ, ਘੋਸ਼ਾ ਪਾਂਡੇ |
| 38 | ਸਰਕਾਰੀ ਪ੍ਰਾਇਮਰੀ ਸਕੂਲ, ਹਰੀਜ਼ਨ ਕਾਲੋਨੀ, ਮੋਗਾ |
| 39 | ਸਰਕਾਰੀ ਪ੍ਰਾਇਮਰੀ ਸਕੂਲ, ਪਤੀ ਰੂਪਾ, ਮੋਗਾ |
| 40 | ਸਰਕਾਰੀ ਪ੍ਰਾਇਮਰੀ ਸਕੂਲ, ਬਗਿਆਨਾ ਬਸਤੀ, ਮੋਗਾ |
| 41 | ਸਰਕਾਰੀ ਪ੍ਰਾਇਮਰੀ ਸਕੂਲ, ਖਿਦਰੀ ਬਿਊਰਾ ਮੋਗਾ |
| 42 | ਸਰਕਾਰੀ ਪ੍ਰਾਇਮਰੀ ਸਕੂਲ, ਰਾਮ ਦਾਸ ਨਗਰੀ |
| 43 | ਸਰਕਾਰੀ ਪ੍ਰਾਇਮਰੀ ਸਕੂਲ, ਮਹੇਸ਼ਰੀ |

| ਲੜੀ ਨੰ: | ਸਕੂਲ ਦਾ ਨਾਂ |
|---|---|
| 44 | ਸਰਕਾਰੀ ਪ੍ਰਾਇਮਰੀ ਸਕੂਲ, ਖੁਖਰਾਨਾ |
| 45 | ਸਰਕਾਰੀ ਪ੍ਰਾਇਮਰੀ ਸਕੂਲ, ਦਾਰਾ ਪੁਰ |
| 46 | ਸਰਕਾਰੀ ਪ੍ਰਾਇਮਰੀ ਸਕੂਲ, ਚੋਟੀਆਂ ਕਲਾਂ |
| 47 | ਸਰਕਾਰੀ ਪ੍ਰਾਇਮਰੀ ਸਕੂਲ, ਕਾਲੀਏ ਵਾਲਾ |
| 48 | ਸਰਕਾਰੀ ਪ੍ਰਾਇਮਰੀ ਸਕੂਲ, ਦੌਲਤ ਪੁਰਾ ਉਚਾ |
| 49 | ਸਰਕਾਰੀ ਪ੍ਰਾਇਮਰੀ ਸਕੂਲ, ਦੌਲਤ ਪਰਾ ਨੀਵਾਂ |
| 50 | ਸਰਕਾਰੀ ਪ੍ਰਾਇਮਰੀ ਸਕੂਲ, ਡੱਗਰੂ |
| 51 | ਸਰਕਾਰੀ ਪ੍ਰਾਇਮਰੀ ਸਕੂਲ, ਡਰੋਲੀ ਭਾਈ |
| 52 | ਸਰਕਾਰੀ ਪ੍ਰਾਇਮਰੀ ਸਕੂਲ, ਨਿੱਧਾ ਵਾਲਾ |
| 53 | ਸਰਕਾਰੀ ਪ੍ਰਾਇਮਰੀ ਸਕੂਲ, ਸੱਦਾ ਸਿੰਘ ਵਾਲਾ |
| 54 | ਸਰਕਾਰੀ ਪ੍ਰਾਇਮਰੀ ਸਕੂਲ, ਮਲੀਵਾਂ |
| 55 | ਸਰਕਾਰੀ ਪ੍ਰਾਇਮਰੀ ਸਕੂਲ, ਜੋਗੇ ਵਾਲਾ |

ਮੋਗਾ ਬਲਾਕ-2 ਦੇ ਮਿਡਲ ਸਕੂਲ (ਲੜਕੇ)

| ਲੜੀ ਨੰ: | ਸਕੂਲ ਦਾ ਨਾਮ |
|---|---|
| 1 | ਸਰਕਾਰੀ ਮਿਡਲ ਸਕੂਲ, ਬਾਘਲਾ ਵਾਲਾ |
| 2 | ਸਰਕਾਰੀ ਮਿਡਲ ਸਕੂਲ, ਚੰਦ ਪੁਰਾਣਾ |
| 3 | ਸਰਕਾਰੀ ਮਿਡਲ ਸਕੂਲ, ਡਾਗਰੂ |

| ਲੜੀ ਨੰ: | ਸਕੂਲ ਦਾ ਨਾਂ |
|---|---|
| 4 | ਸਰਕਾਰੀ ਮਿਡਲ ਸਕੂਲ, ਦਾਰਾਪੁਰ |
| 5 | ਸਰਕਾਰੀ ਮਿਡਲ ਸਕੂਲ, ਦੁਨਾਕੇ |
| 6 | ਸਰਕਾਰੀ ਮਿਡਲ ਸਕੂਲ, ਜੈ ਸਿੰਘ ਵਾਲਾ |
| 7 | ਸਰਕਾਰੀ ਮਿਡਲ ਸਕੂਲ, ਕੋਰੇਵਾਲਾ |
| 8 | ਸਰਕਾਰੀ ਮਿਡਲ ਸਕੂਲ, ਨਾਥੋਕੇ |
| 9 | ਸਰਕਾਰੀ ਮਿਡਲ ਸਕੂਲ, ਸਾਫੋਵਾਲਾ |

ਮੋਗਾ ਬਲਾਕ-2 ਦੇ ਸਰਕਾਰੀ ਹਾਈ ਸਕੂਲ

| ਲੜੀ ਨੰ: | ਸਕੂਲ ਦਾ ਨਾਂ |
|---|---|
| 1 | ਸਰਕਾਰੀ (ਗ) ਹਾਈ ਸਕੂਲ, ਧਾਰਪਲੀ ਭਾਈ |
| 2 | ਸਰਕਾਰੀ (ਗ) ਹਾਈ ਸਕੂਲ, ਘੱਲ ਕਲਾਂ |
| 3 | ਸਰਕਾਰੀ (ਗ) ਹਾਈ ਸਕੂਲ, ਰੋਡੇ |
| 4 | ਸਰਕਾਰੀ ਹਾਈ ਸਕੂਲ ਦੌਦਨੋ |
| 5 | ਸਰਕਾਰੀ ਹਾਈ ਸਕੂਲ, ਦੌਲਤਪੁਰਾ ਨਿਵਾਣਾ |
| 6 | ਸਰਕਾਰੀ ਹਾਈ ਸਕੂਲ, ਢਾਲਕੇ |
| 7 | ਸਰਕਾਰੀ ਹਾਈ ਸਕੂਲ, ਘਲ ਕਲਾਂ |
| 8 | ਸਰਕਾਰੀ ਹਾਈ ਸਕੂਲ, ਜੈਮਲ ਵਾਲਾ |
| 9 | ਸਰਕਾਰੀ ਹਾਈ ਸਕੂਲ, ਖੋਸਾ ਪਾਂਡੋ |

| ਲੜੀ ਨੰ: | ਸਕੂਲ ਦਾ ਨਾਂ |
|---|---|
| 10 | ਸਰਕਾਰੀ ਹਾਈ ਸਕੂਲ, ਕਾਲੀ ਵਾਲਾ |
| 11 | ਸਰਕਾਰੀ ਹਾਈ ਸਕੂਲ, ਲੰਗੀਨਾਨਾ ਖੁਰਦ |
| 12 | ਸਰਕਾਰੀ ਹਾਈ ਸਕੂਲ, ਲੰਡੇ |
| 13 | ਸਰਕਾਰੀ ਹਾਈ ਸਕੂਲ, ਮਹੇਸ਼ਰੀ |
| 14 | ਸਰਕਾਰੀ ਹਾਈ ਸਕੂਲ, ਸਲੀਨਾ |
| 15 | ਸਰਕਾਰੀ ਹਾਈ ਸਕੂਲ, ਸਿੰਘਾਂ ਵਾਲਾ |

ਜਿਲ੍ਹਾ ਫਰੀਦਕੋਟ ਦੇ ਬਾਘਾ ਪੁਰਾਣਾ ਬਲਾਕ ਦੇ ਪ੍ਰਾਇਮਰੀ ਸਕੂਲ

| ਲੜੀ ਨੰ: | ਸਕੂਲ ਦਾ ਨਾਂ |
|---|---|
| 1 | ਸਰਕਾਰੀ ਪ੍ਰਾਇਮਰੀ ਸਕੂਲ, ਘੋਲੀਆਂ ਕਲਾਂ ਬਰਾਂਚ ਸਿੰਘ ਵਾਲਾ |
| 2 | ਸਰਕਾਰੀ ਪ੍ਰਾਇਮਰੀ ਸਕੂਲ, ਘੋਲੀਆਂ ਖੁਰਦ ਬਰਾਂਚ ਸੰਤ ਬਾਬਾ ਗੁਲਾਬ ਸਿੰਘ |
| 3 | ਸਰਕਾਰੀ ਪ੍ਰਾਇਮਰੀ ਸਕੂਲ, ਜੀਤਾ ਸਿੰਘ ਵਾਲਾ |
| 4 | ਸਰਕਾਰੀ ਪ੍ਰਾਇਮਰੀ ਸਕੂਲ, ਗੁਲਾਬ ਸਿੰਘ ਵਾਲਾ |
| 5 | ਸਰਕਾਰੀ ਪ੍ਰਾਇਮਰੀ ਸਕੂਲ, ਕੋਟਲਾ ਰਾਏ ਕਾ |
| 6 | ਸਰਕਾਰੀ ਪ੍ਰਾਇਮਰੀ ਸਕੂਲ, ਨੱਥੋਕੇ |
| 7 | ਸਰਕਾਰੀ ਪ੍ਰਾਇਮਰੀ ਸਕੂਲ, ਕੋਟਲਾ ਮੇਹਰ ਸਿੰਘ |
| 8 | ਸਰਕਾਰੀ ਪ੍ਰਾਇਮਰੀ ਸਕੂਲ, ਚੀਦਾ |

| ਲੜੀ ਨੰ: | ਸਕੂਲ ਦਾ ਨਾਂ |
|---|---|
| 9 | ਸਰਕਾਰੀ ਪ੍ਰਾਇਮਰੀ ਸਕੂਲ, ਸੱਖਾ ਨੰਦ ਬਰਾਂਚ ਕੋਠੇ ਸੰਤੂ ਸਿੰਘ |
| 10 | ਸਰਕਾਰੀ ਪ੍ਰਾਇਮਰੀ ਸਕੂਲ, ਫੂਲੇ ਵਾਲਾ |
| 11 | ਸਰਾਕਰੀ ਪ੍ਰਾਇਮਰੀ ਸਕੂਲ, ਮਾਣੂਕੇ |
| 12 | ਸਰਕਾਰੀ ਪ੍ਰਾਇਮਰੀ ਸਕੂਲ, ਉਗੋਕੇ |
| 13 | ਸਰਕਾਰੀ ਪ੍ਰਾਇਮਰੀ ਸਕੂਲ, ਸਮਾਧ ਭਾਈ, ਬਰਾਂਚ ਬਸਤੀ ਸਮਾਧ ਭਾਈ, ਕੋਠੇ ਕਰਤਾਰ ਸਿੰਘ ਸਮਾਂ ਵਾਲੀ |
| 14 | ਸਰਕਾਰੀ ਪ੍ਰਾਇਮਰੀ ਸਕੂਲ, ਕਾਲੇ ਕੇ ਬਰਾਂਚ ਬਹਾਦਰ ਪੱਤੀ ਕਾਲੇਕੇ |
| 15 | ਸਰਕਾਰੀ ਪ੍ਰਾਇਮਰੀ ਸਕੂਲ, ਢੱਲੂ ਵਾਲਾ |
| 16 | ਸਰਕਾਰੀ ਪ੍ਰਾਇਮਰੀ ਸਕੂਲ, ਬਰਾਜ |
| 17 | ਸਰਕਾਰੀ ਪ੍ਰਾਇਮਰੀ ਸਕੂਲ, ਮੌੜ ਨੌ ਅਬਾਦ |
| 18 | ਸਰਕਾਰੀ ਪ੍ਰਾਇਮਰੀ ਸਕੂਲ, ਸੰਗਤ ਪੁਰਾ |
| 19 | ਸਰਕਾਰੀ ਪ੍ਰਾਇਮਰੀ ਸਕੂਲ, ਮਾੜੀ ਮੁਸਤਫ਼ਾ |
| 20 | ਸਰਕਾਰੀ ਪ੍ਰਾਇਮਰੀ ਸਕੂਲ, ਅਕਾਲ ਸਰ ਬਰਾਂਚ ਸੰਗਤ ਪੁਰਾ |
| 21 | ਸਰਕਾਰੀ ਪ੍ਰਾਇਮਰੀ ਸਕੂਲ, ਕਮਰਸਰ |
| 22 | ਸਰਕਾਰੀ ਪ੍ਰਾਇਮਰੀ ਸਕੂਲ, ਬੁੱਧ ਸਿੰਘ ਵਾਲਾ |
| 23 | ਸਰਕਾਰੀ ਪ੍ਰਾਇਮਰੀ ਸਕੂਲ, ਚੰਨੂ ਵਾਲਾ |
| 24 | ਸਰਕਾਰੀ ਪ੍ਰਾਇਮਰੀ ਸਕੂਲ, ਵੈਰੋਕੇ |
| 25 | ਸਰਕਾਰੀ ਪ੍ਰਾਇਮਰੀ ਸਕੂਲ, ਰਾਜੇਆਣਾ |

| ਲੜੀ ਨੰ: | ਸਕੂਲ ਦਾ ਨਾਂ |
|---|---|
| 26 | ਸਰਕਾਰੀ ਪ੍ਰਾਇਮਰੀ ਸਕੂਲ, ਬਾਘਾ ਪੁਰਾਣਾ 1 |
| | (1) ਬਰਾਂਚ ਹਰਗੋਬਿੰਦ ਕਾਲੋਨੀ |
| | (2) ਬਰਾਂਚ ਬਸਤੀ ਦਲੀਪ ਸਿੰਘ |
| 27 | ਸਰਕਾਰੀ ਪ੍ਰਾਇਮਰੀ ਸਕੂਲ, ਬਾਘਾ ਪੁਰਾਣਾ-2 |
| 28 | ਸਰਕਾਰੀ ਪ੍ਰਾਇਮਰੀ ਸਕੂਲ, ਪੁਰਾਣਾ ਪੱਤੀ ਬਾਘਾ ਪੁਰਾਣਾ |
| 29 | ਸਰਕਾਰੀ ਪ੍ਰਾਇਮਰੀ ਸਕੂਲ, ਵਾਂਦਰ |
| 30 | ਸਰਕਾਰੀ ਪ੍ਰਾਇਮਰੀ ਸਕੂਲ, ਸਿਖੀਆ, ਬਰਾਂਚ ਸਿਬੀਆ |
| 31 | ਸਰਕਾਰੀ ਪ੍ਰਾਇਮਰੀ ਸਕੂਲ, ਪੰਜ ਗਰਾਈਂ ਖੁਰਦ |
| 32 | ਸਰਕਾਰੀ ਪ੍ਰਾਇਮਰੀ ਸਕੂਲ, ਢਿਲਵਾਂ |
| 33 | ਸਰਕਾਰੀ ਪ੍ਰਾਇਮਰੀ ਸਕੂਲ, ਸੇਖਾ ਖੁਰਦ |
| 34 | ਸਰਕਾਰੀ ਪ੍ਰਾਇਮਰੀ ਸਕੂਲ, ਸੇਖਾ ਕਲਾਂ |
| 35 | ਸਰਕਾਰੀ ਪ੍ਰਾਇਮਰੀ ਸਕੂਲ, ਬੰਬੀਹਾ ਭਾਈ |
| 36 | ਸਰਕਾਰੀ ਪ੍ਰਾਇਮਰੀ ਸਕੂਲ, ਸਾਹੋਕੇ |
| 37 | ਸਰਕਾਰੀ ਪ੍ਰਾਇਮਰੀ ਸਕੂਲ, ਮਲਕੇ |
| 38 | ਸਰਕਾਰੀ ਪ੍ਰਾਇਮਰੀ ਸਕੂਲ, ਠੱਠੀ ਭਾਈ |
| 39 | ਸਰਕਾਰੀ ਪ੍ਰਾਇਮਰੀ ਸਕੂਲ, ਆਲਮ ਵਾਲਾ |
| 40 | ਸਰਕਾਰੀ ਪ੍ਰਾਇਮਰੀ ਸਕੂਲ, ਲਧਾਈਕੇ |

ਬਾਘਾ ਪੁਰਾਣਾ ਬਲਾਕ ਦੇ ਮਿਡਲ ਸਕੂਲ (ਲੜਕੇ)

| ਲੜੀ ਨੰ: | ਸਕੂਲ ਦਾ ਨਾਂ |
|---|---|
| 1 | ਸਰਕਾਰੀ ਮਿਡਲ ਸਕੂਲ, ਕੋਟਲਾ ਮਹਾਂ ਸਿੰਘ |
| 2 | ਸਰਕਾਰੀ ਮਿਡਲ ਸਕੂਲ, ਕੋਟਲਾ ਰਾਏ ਕੇ |
| 3 | ਸਰਕਾਰੀ ਮਿਡਲ ਸਕੂਲ, ਮੌੜ ਨੌ ਅਬਾਦ |
| 4 | ਸਰਕਾਰੀ ਮਿਡਲ ਸਕੂਲ, ਪੰਜ ਗਰਾਈਂ ਖੁਰਦ |
| 5 | ਸਰਕਾਰੀ ਮਿਡਲ ਸਕੂਲ, ਸੰਗਤਪੁਰਾ |

ਬਾਘਾ ਪੁਰਾਣਾ ਬਲਾਕ ਦੇ ਹਾਈ ਸਕੂਲ

| ਲੜੀ ਨੰ: | ਸਕੂਲ ਦਾ ਨਾਂ |
|---|---|
| 1 | ਸਰਕਾਰੀ ਹਾਈ ਸਕੂਲ, ਭਾਲੌਰ |
| 2 | ਸਰਕਾਰੀ ਹਾਈ ਸਕੂਲ, ਬੰਬੀ ਭਾਈ |
| 3 | ਸਰਕਾਰੀ ਹਾਈ ਸਕੂਲ, ਘੋਲੀਆਂ ਕਲਾਂ |
| 4 | ਸਰਕਾਰੀ ਹਾਈ ਸਕੂਲ, ਕਲਾਕਾ |
| 5 | ਸਰਕਾਰੀ ਹਾਈ ਸਕੂਲ, ਮਹਲਾ ਕਲਾਂ |
| 6 | ਸਰਕਾਰੀ ਹਾਈ ਸਕੂਲ, ਮਾੜੀ ਮੁਸਤਫਾ |
| 7 | ਸਰਕਾਰੀ ਹਾਈ ਸਕੂਲ, ਮਾਨੋਕੇ |
| 8 | ਸਰਕਾਰੀ ਹਾਈ ਸਕੂਲ, ਰਾਜੀਨਾਨਾ |

| ਲੜੀ ਨੰ: | ਸਕੂਲ ਦਾ ਨਾਂ |
|---|---|
| 9 | ਸਰਕਾਰੀ ਹਾਈ ਸਕੂਲ, ਸਮਾਧ ਭਾਈ |
| 10 | ਸਰਕਾਰੀ ਹਾਈ ਸਕੂਲ, ਸੇਖਾਂ ਕਲਾਂ |
| 11 | ਸਰਕਾਰੀ ਹਾਈ ਸਕੂਲ, ਸੁੱਖਾ ਨੰਦ |
| 12 | ਸਰਕਾਰੀ ਹਾਈ ਸਕੂਲ, ਸਿਬੀਆ |
| 13 | ਸਰਕਾਰੀ ਹਾਈ ਸਕੂਲ, ਠਾਠੀ ਭਾਈ |
| 14 | ਸਰਕਾਰੀ ਹਾਈ ਸਕੂਲ, ਥਿਰਾਜ |
| 15 | ਸਰਕਾਰੀ ਹਾਈ ਸਕੂਲ, ਵੀਹੋਕੇ |
| 16 | ਸਰਕਾਰੀ ਹਾਈ ਸਕੂਲ, ਵਾਂਡੇਰ |

## THEFT OF ELECTRIC WIRES AND POWER TRANSFORMERS

**274. Shri Vijay Kumar Sathi** : Will the Chief Minister be pleasad to state :—

(a) whether any cases of theft of electric wires and power transformers in District Faridkot and Firozepur came to the notice of the Punjab State Electricity Board during the years, 1992-93 and 1993-94, if so, the number of cases registered with the police ;

(b) whether it is a fact that some persons were arrested by the police in the theft, cases referred to in part (a) above, but were subsequently released, if so, the reasons thereof?

**ਸਰਦਾਰ ਬੇਅੰਤ ਸਿੰਘ :** (ੳ) ਹਾਂ ਜੀ।

ਪੰਜਾਬ ਰਾਜ ਬਿਜਲੀ ਬੋਰਡ ਦੇ ਧਿਆਨ ਵਿੱਚ 284 ਕੇਸ ਆਏ ਹਨ ਜਿੰਨ੍ਹਾਂ ਵਿਚੋਂ 12 ਕੇਸਾਂ ਸਬੰਧੀ ਪੁਲਿਸ ਪਾਸ ਪ੍ਰਥਮ ਸੂਚਨਾਂ ਰਿਪੋਰਟ ਦਰਜ ਹੋਈ ਹੈ।

(ਅ) ਪੁਲਿਸ ਦੁਆਰਾ 15 ਵਿਅਕਤੀ ਫੜੇ ਗਏ ਸਨ ਅਤੇ ਸਾਰੇ ਹੀ ਰਿਹਾ ਕਰ ਦਿੱਤੇ ਗਏ ਸਨ। 6 ਵਿਅਕਤੀ ਜਮਾਨਤ ਤੇ ਅਤੇ ਬਾਕੀ ਅਦਾਲਤ ਵਿੱਚ ਟਰਾਇਲ/ਚਲਾਨ ਰਾਹੀਂ ਰਿਹਾ ਕੀਤੇ ਗਏ ਸਨ।

## ਜਲੰਧਰ ਸ਼ਹਿਰ ਵਿਚ ਪੁਨਰਵਾਸ ਵਿਭਾਗ ਦੀ ਜ਼ਮੀਨ ਤੇ ਕਬਜ਼ਾ

*1533. **ਸ੍ਰੀ ਜੈ ਕਿਸ਼ਨ ਸੈਣੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਇਹ ਠੀਕ ਹੈ ਕਿ ਜਲੰਧਰ ਸ਼ਹਿਰ ਵਿਚ ਪੁਨਰਵਾਸ ਵਿਭਾਗ ਦੀ ਜ਼ਮੀਨ ਤੇ ਕੁਝ ਵਿਅਕਤੀਆਂ ਦੁਆਰਾ ਕਬਜ਼ਾ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ਅਤੇ ਅਜਿਹੇ ਕਬਜ਼ੇ ਵਾਲੀ ਜ਼ਮੀਨ ਤੋਂ ਕਬਜ਼ਾ ਛੁਡਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ;

(ਅ) ਕੀ ਸਰਕਾਰ ਦਾ ਉਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਅਜਿਹੇ ਬੇ-ਘਰੇ ਲੋਕਾਂ ਨੂੰ ਜਿਨ੍ਹਾਂ ਨੇ ਉਸ ਜ਼ਮੀਨ ਤੇ ਪਹਿਲਾਂ ਹੀ ਘਰ ਬਣਾਏ ਹੋਏ ਹਨ, ਉਚਿਤ ਕੀਮਤ ਤੇ ਅਲਾਟ ਕਰਨ ਦਾ ਵਿਚਾਰ ਹੈ ;

(ੲ) ਸਰਕਾਰ ਦੁਆਰਾ ਪੁਨਰਵਾਸ ਵਿਭਾਗ ਦੀ ਜ਼ਮੀਨ ਤੇ ਉਨ੍ਹਾਂ ਵਿਅਕਤੀਆਂ ਪਾਸੋਂ ਜਿਨ੍ਹਾਂ ਦਾ ਰਾਜ ਵਿਚ ਕਿਸੇ ਜ਼ਮੀਨ ਤੇ ਇਕ ਮਕਾਨ ਹੈ, ਕਬਜ਼ਾ ਛਡਾਉਣ ਲਈ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਬੇਅੰਤ ਸਿੰਘ** : (ੳ) 326 ਏਕੜ 2 ਕਨਾਲ 3 ਮਰਲਾ ਸ਼ਹਿਰੀ ਨਿਕਾਸੀ ਭੋਂ ਵਾਕਾ ਜਲੰਧਰ 3555 ਅਨ- ਅਧਿਕਾਰਤ ਵਿਅਕਤੀਆਂ ਦੇ ਕਬਜੇ ਹੇਠ ਹੈ । ਇਹ ਪਹਿਲਾਂ ਹੀ ਫੈਸਲਾ ਲਿਆ ਜਾ ਚੁੱਕਿਆ ਹੈ ਕਿ ਅਜਿਹੀ ਭੋਂ ਜਿਸ ਤੇ 31-12-1988 ਤੋਂ ਪਹਿਲਾਂ ਅਨ-ਅਧਿਕਾਰਤ ਕਾਬਜਾਂ ਨੇ ਉਸਾਰੀ ਕਰ ਲਈ ਹੋਵੇ ਉਹ ਉਨ੍ਹਾਂ ਨੂੰ ਟਰਾਂਸਫਰ ਕਰ ਦਿੱਤੀ ਜਾਵੇ । ਇਸ ਮੰਤਵ ਲਈ ਅਨ-ਅਧਿਕਾਰਤ ਕਾਬਜਾਂ ਨੇ ਬਿਨੈ ਪੱਤਰ ਮਿਤੀ 31-3-1991 ਤੱਕ ਦੇਣੇ ਸੀ । ਜੋ ਭੋਂ ਅਨ-ਅਧਿਕਾਰਤ ਕਾਬਜਾਂ ਦੇ ਬਿਨੈ ਪੱਤਰਾਂ ਦੇ ਨਿਪਟਾਰੇ ਉਪਰੰਤ ਬਾਕੀ ਬਚੇਗੀ ਉਸਨੂੰ ਖੁੱਲੀ ਬੋਲੀ ਵਿਚ ਵੇਚਿਆ ਜਾਵੇਗਾ ਅਤੇ ਜਿਸ ਦੇ ਨਾਂ ਬੋਲੀ ਟੁੱਟੇਗੀ ਉਸਨੂੰ ਭੋਂ ਕਬਜਾ ਪੰਜਾਬ ਪੈਕੇਜ਼ ਡੀਲ ਪ੍ਰਾਪਰਟੀ (ਡਿਸਪੋਜ਼ਲ) ਐਕਟ, 1976 ਅਤੇ ਉਸ ਅਧੀਨ ਬਣਾਏ ਗਏ ਰੂਲਾਂ ਹੇਠ ਕਬਜ਼ਾ ਦੇ ਦਿੱਤਾ ਜਾਵੇਗਾ ।

(ਅ) ਹਾਂ ਜੀ । ਇਸ ਪੈਰੇ ਦਾ ਉੱਤਰ ਪਹਿਲਾਂ ਹੀ ਉਪਰ ਪੈਰਾ (ੳ) ਵਿਚ ਦੇ ਦਿੱਤਾ ਜਾ ਚੁਕਿਆ ਹੈ ।

(ੲ) ਪੰਜਾਬ ਪੈਕੇਜ ਡੀਲ ਪ੍ਰਾਪਰਟੀ (ਡਿਸਪੋਜ਼ਲ) ਐਕਟ 1976 ਅਤੇ ਉਸ ਅਧੀਨ ਬਣਾਏ ਗਏ ਰੂਲਾਂ ਹੇਠ ਅਨ-ਅਧਿਕਾਰਤ ਕਬਜ਼ਾ ਅਜਿਹੇ ਭੋਂ ਦੇ ਟੁੱਕੜੇ ਨੂੰ ਟਰਾਂਸਫਰ ਕਰਵਾਉਣ ਦਾ ਪਾਤਰ ਹੈ । ਜੇਕਰ ਉਸਨੇ ਉਸ ਉੱਪਰ ਮਿਤੀ 31-12-1988 ਤੋਂ ਪਹਿਲਾਂ ਉਸਾਰੀ ਕਰ ਲਈ ਹੋਵੇ ਭਾਵੇਂ ਕਿ ਉਸ ਦਾ ਪ੍ਰਦੇਸ਼ ਵਿਚ ਹੋਰ ਕਿਸੇ ਭੋਂ ਤੇ ਵੀ ਆਪਣਾ ਇਕ ਮਕਾਨ ਹੋਵੇ ।

9638 PVS—Govt. Press, U.T., Chd.

10

# Punjab Vidhan Sabha

## Debates

*22nd March, 1994*

*(Morning Sitting)*

**Vol. VII—No. 10**

OFFICIAL REPORT



CONTENTS

*Tuesday, the 22nd March, 1994*

*(Morning Sitting)*




Punjab Vidhan Sabha Secretariat, Chandigarh.

Price : Rs. Rs 1 2 3.-0

# PUNJAB VIDHAN SABHA

*Tuesday, the 22nd March, 1994*

*The Vidhan Sabha met in the Punjab Vidhan Sabha 11, Vidhan Bhavan, Sector 1, Chandigarh, at 9.00 M. Mr. Speaker (Shri Harnam Das Johar) in the air.*

---------

## POSTPONED STARRED QUESTION AND ANSWER

**Mr. Speaker :** First, we will take up the stponed Starred Question of Mr. Arshi.

### ਸਿਲਾਈ ਅਧਿਆਪਕਾਵਾਂ ਦੇ ਤਨਖਾਹ ਸਕੇਲ

***1305. ਕਾਮਰੇਡ ਹਰਦੇਵ ਅਰਸ਼ੀ :** ਕੀ ਸਿੱਖਿਆ ਮੰਤਰੀ ਕਿਰਪਾ ਕੇ ਦੱਸਣਗੇ ਕਿ—

(ੳ) ਰਾਜ ਦੇ ਸਿੱਖਿਆ ਵਿਭਾਗ ਦੇ ਸੈਕੰਡਰੀ ਵਿੰਗ ਵਿਚ ਕੰਮ ਕਰ ਰਹੀਆਂ ਸਿਲਾਈ ਅਧਿਆਪਕਾਵਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ ਕਿੰਨੀ ਹੈ;

(ਅ) ਉਕਤ ਸਿਲਾਈ ਅਧਿਆਪਕਾਵਾਂ ਨੂੰ ਦਿੱਤੇ ਜਾ ਰਹੇ ਤਨਖਾਹ ਸਕੇਲ ਦਾ ਵੇਰਵਾ ਕੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** (ੳ) ਸਿੱਖਿਆ ਵਿਭਾਗ ਦੇ ਸੈਕੰਡਰੀ ਿੰਗ ਵਿਚ 231 ਸਿਲਾਈ ਅਧਿਆਪਕਾਵਾਂ ਕੰਮ ਕਰਦੀਆਂ ਹਨ। ਉਨ੍ਹਾਂ ਦੀ ਜ਼ਲ੍ਹਾਵਾਰ ਗਿਣਤੀ ਹੇਠ ਦਿੱਤੇ ਅਨੁਸਾਰ ਹੈ :--

| ਜ਼ਲ੍ਹਾ | ਸਿਲਾਈ ਟੀਚਰਾਂ ਦੀ ਗਿਣਤੀ | ਜ਼ਿਲ੍ਹਾ | ਸਿਲਾਈ ਟੀਚਰਾਂ ਦੀ ਗਿਣਤੀ |
|---|---|---|---|
| ਮ੍ਰਿਤਸਰ | 23 | ਕਪੂਰਥਲਾ | 11 |
| ਠਿੰਡਾ | 24 | ਲੁਧਿਆਣਾ | 26 |
| ਰੀਦਕੋਟ | 12 | ਪਟਿਆਲਾ | 26 |

[ਸਿੱਖਿਆ ਮੰਤਰੀ]

| ਜ਼ਿਲ੍ਹਾ | ਸਿਲਾਈ ਟੀਚਰਾਂ ਦੀ ਗਿਣਤੀ | ਜ਼ਿਲ੍ਹਾ | ਸਿਲਾਈ ਟੀਚਰਾਂ ਦੀ ਗਿਣਤੀ |
|---|---|---|---|
| ਫਿਰੋਜ਼ਪੁਰ | — | ਰੋਪੜ | 22 |
| ਗੁਰਦਾਸਪੁਰ | 34 | ਸੰਗਰੂਰ | 28 |
| ਹੁਸ਼ਿਆਰਪੁਰ | 13 | ਫਤਿਹਗੜ੍ਹ ਸਾਹਿਬ | 1 |
| ਜਲੰਧਰ | 4 | ਮਾਨਸਾ | 7 |

(ਅ) ਇਨ੍ਹਾਂ ਨੂੰ ਦਿੱਤੇ ਜਾ ਰਹੇ ਤਨਖਾਹ ਸਕੇਲ ਦਾ ਵੇਰਵਾ ਹੇਠ ਅਨੁਸਾਰ ਹੈ :--

(ੳ) ਰੁ: 1,200--2,100

(ਅ) ਰੁ: 1,410--2,460 (8 ਸਾਲ ਦੀ ਸੇਵਾ ਤੋਂ ਬਾਦ ਸੀਨੀਅਰ ਸਕੇਲ)

(ੲ) ਰੁ: 1,640--2,925 (18 ਸਾਲ ਦੀ ਸੇਵਾ ਤੋਂ ਬਾਦ ਸਿਲੈਕਸ਼ਨ ਗਰੇਡ)

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਇਨਫਰਮੇਸ਼ਨ ਦਿੱਤੀ ਹੈ ਕਿ ਫਿਰੋਜ਼ਪੁਰ ਵਿੱਚ ਕੋਈ ਸਿਲਾਈ ਟੀਚਰ ਨਹੀਂ ਹੈ, ਇਹ ਸੂਚਨਾ ਗਲਤ ਹੈ ਕਿਉਂਕਿ, ਸਪੀਕਰ ਸਾਹਿਬ, 8 ਸਿਲਾਈ ਟੀਚਰਾਂ ਨੂੰ ਤਾਂ ਮੈਂ ਜਾਣਦਾ ਹਾਂ ਜੋ ਉਥੇ ਸਰਵਿਸ ਕਰ ਰਹੀਆਂ ਹਨ। ਦੂਜਾ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਸਾਰੀਆਂ ਦੀ ਕੁਆਲੀਫਿਕੇਸ਼ਨ ਸੇਮ ਹੈ ? ਅਗਰ ਉਨ੍ਹਾਂ ਦੀਆਂ ਕੁਆਲੀਫਿਕੇਸ਼ਨਜ਼ ਸੇਮ ਹਨ ਤਾਂ ਫੇਰ ਉਨ੍ਹਾਂ ਦੇ ਗਰੇਡਾਂ ਵਿੱਚ ਫਰਕ ਕਿਉਂ ਹੈ ? ਸੇਮ ਕੁਆਲੀਫਿਕੇਸ਼ਨਜ਼ ਲਈ ਸੇਮ ਗਰੇਡ ਕਿਉਂ ਨਹੀਂ ਦਿੱਤਾ ਜਾ ਰਿਹਾ ?

**ਮੰਤਰੀ** : ਸਪੀਕਰ ਸਾਹਿਬ, ਇਹ ਜੋ ਗਿਣਤੀ ਦਿੱਤੀ ਗਈ ਹੈ, ਇਨ੍ਹਾਂ ਦਾ ਸਕੇਲ ਇਕ ਹੈ ਪਰ ਕੁਝ ਜੋ ਮਿਡਲ ਸਟੈਂਡਰਡ ਸਕੂਲਾਂ ਵਿੱਚ ਕੰਮ ਕਰਦੇ ਹਨ, ਉਨ੍ਹਾਂ ਦਾ ਸਕੇਲ ਜੇ.ਬੀ.ਟੀ. ਦੇ ਬਰਾਬਰ ਹੋਵੇਗਾ। ਇਹ ਸੈਕੰਡਰੀ

ਸਕੂਲਾਂ ਦੀ ਇਨਫਰਮੇਸ਼ਨ ਦਿੱਤੀ ਗਈ ਹੈ । ਜੇ ਕੋਈ ਵੱਖਰੇ ਵੱਖਰੇ ਗਰੇਡ ਵਾਲੀ ਗੱਲ ਇਨ੍ਹਾਂ ਦੇ ਧਿਆਨ ਵਿੱਚ ਹੈ ਤਾਂ ਇਹ ਮੈਨੂੰ ਲਿਖ ਕੇ ਦੇ ਦੇਣ, ਮੈਂ ਇਨਕੁਆਰੀ ਕਰਵਾ ਲਵਾਂਗਾ ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਕਾਫ਼ੀ ਪੋਜ਼ੇਟਿਵ ਰਿਸਪਾਂਸ ਦਿੱਤਾ ਹੈ । ਇਹ ਵੱਖਰੇ ਸਕੇਲ ਮਿਡਲ ਸਕੂਲਾਂ ਵਿੱਚ ਹੀ ਨਹੀਂ ਬਲਕਿ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਵੀ ਜੋ ਕੰਮ ਕਰਦੇ ਹਨ, ਉਥੇ ਵੀ ਇਕ ਨੂੰ ਜੇ.ਬੀ.ਟੀ. ਦਾ ਗਰਿਡ ਦਿੱਤਾ ਗਿਆ ਹੈ ਅਤੇ ਇਕ ਨੂੰ ਕਲਾਸੀਕਲ/ਆਰਟ ਐਂਡ ਕਰਾਫਟ ਟੀਚਰ ਦਾ ਗਰੇਡ ਦਿੱਤਾ ਜਾ ਰਿਹਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਹੈ, ਉਸ ਅਨੁਸਾਰ ਕੀ ਇਹ ਇਸ ਵਿਤਕਰੇ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ :** ਇਸ ਤੇ ਜ਼ਰੂਰ ਵਿਚਾਰ ਕਰਾਂਗੇ । ਇਹ ਤਾਂ ਪੋਸਟ ਦੀ ਸੈਂਕਸ਼ਨ ਮੁਤਾਬਿਕ ਵੇਖਣਾ ਪਵੇਗਾ ਕਿ ਕਿਹੜੀ ਪੋਸਟ ਕਿਸ ਗਰੇਡ ਵਿੱਚ ਸੈਂਕਸ਼ਨਡ ਹੈ । ਅਗਰ ਕੋਈ ਡਿਸਕਰੀਪੈਂਸੀ ਸਾਹਮਣੇ ਆਈ ਤਾਂ ਉਸ ਤੇ ਜ਼ਰੂਰ ਵਿਚਾਰ ਕਰਾਂਗੇ ।

**ਕਾਮਰੇਡ ਤਰਸੇਮ ਜੋਧਾਂ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੋ ਸਵਾਲ ਅਰਸ਼ੀ ਜੀ ਨੇ ਪੁੱਛਿਆ ਹੈ, ਉਸ ਦਾ ਜਵਾਬ ਮਹਿਕਮਾ ਲੁਕੋ ਗਿਆ ਹੈ । ਜੋ ਜਵਾਬ ਦਿੱਤਾ ਹੈ, ਉਹ ਸਹੀ ਨਹੀਂ ਦਿੱਤਾ । ਸਪੀਕਰ ਸਾਹਿਬ, ਜੇ ਕੁਆਲੀਫਿਕੇਸ਼ਨਜ਼ ਸੇਮ ਹਨ ਤਾਂ ਉਨ੍ਹਾਂ ਨੂੰ ਗਰੇਡ ਵੀ ਸੇਮ ਮਿਲਣਾ ਚਾਹੀਦਾ ਹੈ । ਇਨ੍ਹਾਂ ਦੀ ਬੇਸਿਕ ਕੁਆਲੀਫਿਕੇਸ਼ਨ 2 ਸਾਲ ਦਾ ਕੋਰਸ ਅਤੇ ਇਕ ਸਾਲ ਦੀ ਟਰੇਨਿੰਗ ਹੈ, ਪਰ ਗਰੇਡ ਦੋ ਦਿੱਤੇ ਜਾ ਰਹੇ ਹਨ । ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਜੋ ਲੋਕ ਇਹ ਜਵਾਬ ਤਿਆਰ ਕਰਦੇ ਹਨ ਅਤੇ ਹਾਊਸ ਤੋਂ ਕਈ ਗੱਲਾਂ ਛੁਪਾ ਕੇ ਰੱਖਦੇ ਹਨ, ਕੀ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਹਾਊਸ ਵਿਚੋਂ ਕੋਈ ਚੀਜ਼ ਛੁਪਾ ਕੇ ਰੱਖਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਜੋ ਵੀ ਇਨਫਰਮੇਸ਼ਨ ਹੁੰਦੀ ਹੈ, ਉਹ

[ਸਿੱਖਿਆ ਮੰਤਰੀ]

ਮਾਨਯੋਗ ਮੈਂਬਰਾਂ ਨੂੰ ਦਿੱਤੀ ਜਾਂਦੀ ਹੈ। ਅਗਰ ਕੋਈ ਡਿਸਕਰੀਪੈਂਸੀ ਹੈ ਤਾਂ ਪੋਸਟਾਂ ਦੀ ਸੈਂਕਸ਼ਨ ਵੇਖ ਕੇ ਕਿ ਕਿਹੜੀ ਪੋਸਟ ਕਿਸ ਗਰੇਡ ਵਿੱਚ ਸੈਂਕਸ਼ਨ ਹੋਈ ਹੈ ਅਤੇ ਕਿਹੜਾ ਵਿਅਕਤੀ ਕਿੱਥੇ ਕੰਮ ਕਰ ਰਿਹਾ ਹੈ, ਇਹ ਸਾਰਾ ਕੁਝ ਵੇਖ ਕੇ, ਉਹ ਦੂਰ ਕੀਤੀ ਜਾਵੇਗੀ।

**श्रीमती लक्ष्मी कांता चावला** : अध्यक्ष महोदय, मैं शिक्षा मंत्री जी से यह पूछना चाहती हूं कि अमृतसर जिले में कितने स्कूल हैं जहां सिलाई टीचर की पोस्टें तो हैं पर कोई सिलाई टीचर नहीं है ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਨਵਾਂ ਸਵਾਲ ਹੈ। ਇਸ ਲਈ ਤਾਂ ਅੰਮ੍ਰਿਤਸਰ ਜ਼ਿਲ੍ਹੇ ਬਾਰੇ ਸੂਚਨਾ ਪ੍ਰਾਪਤ ਕਰਨੀ ਪਵੇਗੀ। ਇਹ ਨਵਾਂ ਸਵਾਲ ਦੇ ਦੇਣ, ਜਵਾਬ ਦੇ ਦਿੱਤਾ ਜਾਵੇਗਾ।

**श्रीमती लक्ष्मी कांता चावला** : स्पीकर साहिब, इन्होंने कहा है कि 23 टीचर्ज अमृतसर में लगाए गए हैं वहां जितने स्कूल हैं, अगर उन स्कूलों की गिनती में से टीचर्ज की गिनती घटा दी जाए तो खाली पोस्टों की गिनती निकल आएगी।

**ਸ਼੍ਰੀ ਸਪੀਕਰ** : ਇਨ੍ਹਾਂ ਨੇ ਕਿਹਾ ਹੈ ਕਿ ਵੱਖਰਾ ਸਵਾਲ ਦੇ ਦਿਓ।

**श्रीमती लक्ष्मी कांता चावला** : इन्होंने कहा है कि 23 अध्यापक लगाए गए हैं। एक स्कूल में एक सिलाई अध्यापक होता है। इस का मतलब है कि बहुत सारे स्कूल बिना सिलाई टीचर के चल रहे हैं।

**ਸ਼੍ਰੀ ਸਪੀਕਰ** : ਹਾਂ ਜੀ, ਸਿੱਖਿਆ ਮੰਤਰੀ ਜੀ, ਤੁਹਾਨੂੰ ਚਾਵਲਾ ਜੀ ਦਾ ਕੁਐਸਚਨ ਸਮਝ ਆਇਆ।

**ਮੰਤਰੀ** : ਸਪੀਕਰ ਸਾਹਿਬ, ਸਾਰੇ ਸਕੂਲਾਂ ਵਿਚ ਸਿਲਾਈ ਦਾ ਸਬਜੈਕਟ ਨਹੀਂ ਹੈ। ਕੁਝ ਐਸੇ ਸਬਜੈਕਟ ਹਨ ਜਿਨ੍ਹਾਂ ਨੂੰ ਬੱਚੇ ਈਲੈਕਟ ਕਰਦੇ ਹਨ। ਇਹ ਸੋਸ਼ਲੀ ਯੂਜ਼ਫੁੱਲ ਐਂਡ ਪ੍ਰੋਡੱਕਟਿਵ ਵਰਕ ਦੇ ਸਬਜੈਕਟ ਹਨ। ਜਿੱਥੇ ਉਨ੍ਹਾਂ ਨੂੰ ਬੱਚੇ ਚੁਣ ਲੈਣ, ਉਥੇ ਟੀਚਰ ਲਗਾ ਦਿੰਦੇ ਹਾਂ। ਸਪੀਕਰ ਸਾਹਿਬ, ਜਿਵੇਂ

ਮੈਂ ਦੱਸਿਆ ਹੈ ਕਿ ਫਿਰੋਜ਼ਪੁਰ ਵਿਚ ਸਿਲਾਈ ਦਾ ਕੋਰਸ ਨਹੀਂ ਚੁਣਿਆ ਗਿਆ, ਇਸ ਲਈ ਉਥੇ ਸਿਲਾਈ ਟੀਚਰ ਨਹੀਂ ਹੈ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਇੱਥੇ ਨਵੀਂ ਸਪਲੀਮੈਂਟਰੀ ਪੈਦਾ ਹੋ ਗਈ ਹੈ ਕਿ 79 ਟੀਚਰ ਜਿਹੜੇ ਜੇ.ਬੀ.ਟੀ. ਦੇ ਅਗੇਂਸਟ ਲਗਾਏ ਸਨ, ਉਨ੍ਹਾਂ ਨੂੰ ਮਗਰੋਂ ਫਾਇਨਾਂਸ ਡਿਪਾਰਟਮੈਂਟ ਨਾਲ ਕਨਸਲਟ ਕਰਕੇ ਸੀਵਿੰਗ ਟੀਚਰ ਵੱਜੋਂ ਕਨਵਰਟ ਕਰ ਦਿੱਤਾ ।

**ਸ੍ਰੀ ਸਪੀਕਰ** : ਅਰਸ਼ੀ ਜੀ, ਸਿਰਫ ਸਵਾਲ ਪੁੱਛੋ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਕੁਆਲੀਫਿਕੇਸ਼ਨ ਮੁਤਾਬਿਕ ਗਰੇਡ ਦੇਣਾ ਬਣਦਾ ਸੀ, ਉਹ ਨਹੀਂ ਦਿੱਤਾ ਗਿਆ । ਇਹ ਗਰੇਡ ਦੇਣ ਵਿਚ ਵਿਤਕਰਾ ਕੀਤਾ ਗਿਆ ਹੈ । ਕੀ ਮਹਿਕਮਾ ਇਸ ਤੇ ਦੁਬਾਰਾ ਨਜ਼ਰਸਾਨੀ ਕਰੇਗਾ ?

**ਮੰਤਰੀ** : ਹਾਂ ਜੀ, ਐਗਜ਼ਾਮਿਨ ਕਰਵਾ ਲਵਾਂਗੇ ।

---

STARRED QUESTIONS AND ANSWERS

**ਨਿਸ਼ਾਨ ਵਾਲੇ ਪ੍ਰਸ਼ਨ ਨੰ: 1499 ਅਤੇ 1618**

(ਸਬੰਧਤ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ ।)

---

**ਜ਼ਰਾਇਤੀ ਮਸ਼ੀਨਰੀ ਦੇ ਵਿਕਾਸ ਤੇ ਸਬਸਿਡੀ**

*1855. (1) **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ**
(2) **ਸ੍ਰੀ ਰਘੂਨਾਥ ਸਹਾਏਪੁਰੀ** : ਕੀ

ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1991-92, 1992-93 ਅਤੇ 1993-94 ਦੇ ਦੌਰਾਨ ਰਾਜ ਵਿੱਚ ਜ਼ਰਾਇਤੀ ਮਸ਼ੀਨੀਕਰਣ ਦੇ ਵਿਕਾਸ ਤੇ ਸਬਸਿਡੀ ਵੱਜੋਂ ਕਿਸਾਨਾਂ ਨੂੰ ਕੁੱਲ ਕਿੰਨੀ-ਕਿੰਨੀ ਰਕਮ ਦਿੱਤੀ ਗਈ ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ** : ਪੰਜਾਬ ਰਾਜ ਦੇ ਕਿਸਾਨਾਂ ਨੂੰ ਟਰੈਕਟਰ, ਸੂਰਜ-ਮੁਖੀ, ਥਰੈਸ਼ਰ, ਖੇਤੀਬਾੜੀ ਦੇ ਸੁਧਰੇ ਸੰਦ ਅਤੇ ਸਪਰੇਅ

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

ਪੰਪ ਸਬਸਿਡੀ ਤੇ ਦੇਣ ਲਈ ਖੇਤੀਬਾੜੀ ਮਸ਼ੀਨਰੀਕਰਣ ਪ੍ਰੋਗਰਾਮ ਅਧੀਨ ਸਾਲ ਵਾਰ ਹੇਠ ਲਿਖੀ ਸਬਸਿਡੀ ਦੀ ਰਕਮ ਦਿੱਤੀ ਗਈ :--

| ਸਾਲ | ਕਿਸਾਨਾਂ ਨੂੰ ਦਿੱਤੀ ਗਈ ਸਬਸਿਡੀ ਦੀ ਰਕਮ |
|---|---|
| 1991-92 | 77.16 ਲੱਖ |
| 1992-93 | 309.81 ਲੱਖ |
| 1993-94 | 323.20 ਲੱਖ |

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਬਸਿਡੀ ਦੇਣ ਲਈ ਛੋਟੇ ਵੱਡੇ ਕਿਸਾਨਾਂ ਦਾ ਕੋਈ ਕਰਾਈਟੇਰੀਆ ਰੱਖਿਆ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਛੋਟੇ ਕਿਸਾਨ ਕੋਲ 8 ਏਕੜ ਜ਼ਮੀਨ ਹੋਵੇ ਅਤੇ ਉਹ 18 ਹਾਰਸ ਪਾਵਰ ਤੋਂ ਘੱਟ ਟਰੈਕਟਰ ਲਵੇ ਤਾਂ 30 ਹਜ਼ਾਰ ਰੁਪਏ ਦੀ ਸਬਸਿਡੀ, ਵੱਡੇ ਕਿਸਾਨ ਨੂੰ ਕੋਈ ਨਹੀਂ । ਇਸੇ ਤਰ੍ਹਾਂ ਥਰੈਸ਼ਰ ਤੇ 50% ਅਤੇ ਹੋਰ ਖੇਤੀਬਾੜੀ ਦੇ ਔਜ਼ਾਰਾਂ ਤੇ 50% ਦੀ ਸਬਸਿਡੀ ਹੈ ।

**श्रीमती लक्ष्मी कांता चावला** : अध्यक्ष महोदय, मैं मन्त्री जी से जानना चाहूंगी कि जो उन्होंने 1993 और 1994 की अमाऊंट बताई है, क्या यह सभी किसानों को दी गई है । किसी पास मोटी राशि तो नहीं चली गई ? या किसी विशेष व्यक्ति को ही मोटी राशि चली गई हो ?

**ਮੰਤਰੀ** : ਸਪੀਕਰ ਸਾਹਿਬ, ਥੋੜ੍ਹੀ ਜਿਹੀ ਗੱਲ ਮੈਂ ਤੁਹਾਡੇ ਨਾਲ ਵੀ ਕਰਨੀ ਚਾਹਾਂਗਾ . . . ।

**ਸ਼੍ਰੀ ਸਪੀਕਰ** : ਹਾਂ ਜੀ, ਕਰੋ ।

**ਮੰਤਰੀ** : ਸਪੀਕਰ ਸਾਹਿਬ, ਐਸਾ ਕੰਪਿਊਟਰ ਸਾਡੇ ਕੋਲ ਇੱਕ ਹੀ ਹੈ ਜਿਹੜਾ ਹਰ ਗੱਲ ਦਾ ਜਵਾਬ ਦੇ ਸਕੇ ਜੋ ਇੱਕ ਨੰਬਰ ਤੇ ਹੈ । ਜਿਹੜਾ ਸਵਾਲ ਦਿੱਤਾ ਹੈ, ਉਸ ਦਾ ਮੈਂ ਜਵਾਬ ਪੂਰਾ ਦੇ ਦਿੱਤਾ ਹੈ । ਬਾਕੀ, ਦੂਜੀ ਗੱਲ ਮੇਰੇ ਕੋਲ ਨਹੀਂ । (ਵਿਘਨ)

## ਰਾਜ ਵਿਚ ਕਣਕ ਦੀ ਖਰੀਦ

*1722. (1) ਸਰਦਾਰ ਸ਼ਮਿੰਦਰ ਸਿੰਘ ਰਾਏ
(2) ਸਰਦਾਰ ਗੁਰਮੇਲ ਸਿੰਘ ਚੀਮਾ } : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਪਿਛਲੇ ਤਿੰਨ ਸਾਲਾਂ ਦੇ ਦੌਰਾਨ ਸਰਕਾਰ ਅਤੇ ਦੂਸਰੀਆਂ ਏਜੰਸੀਆਂ ਦੁਆਰਾ ਸਾਲ-ਵਾਰ ਕਣਕ ਅਤੇ ਝੋਨੇ ਦੀ ਕੁੱਲ ਕਿੰਨੀ-ਕਿੰਨੀ ਮਾਤਰਾ ਖਰੀਦੀ ਗਈ ?

**ਸਰਦਾਰ ਲਾਲ ਸਿੰਘ** : ਸੂਚਨਾ ਹੇਠ ਦਰਸਾਏ ਅਨੁਸਾਰ ਹੈ :--
(ਲੱਖ ਟਨਾਂ ਵਿਚ)

| ਸਾਲ | ਕਣਕ | ਝੋਨਾ |
|---|---|---|
| 1991-92 | 55.42 | 31.25 |
| 1992-93 | 44.88 | 32.40 |
| 1993-94 | 64.95 | 54.90 |
| | (ਮਿਤੀ 2-3-94 ਤੱਕ) | (ਮਿਤੀ 2-3-94 ਤੱਕ) |

**ਸਰਦਾਰ ਸ਼ਮਿੰਦਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਦੀ ਰਹਿਨੁਮਾਈ ਹੇਠ ਝੋਨੇ ਤੇ ਕਣਕ ਦੀ ਪੈਦਾਵਾਰ ਵਧੀ ਹੈ। ਇਸ ਗੱਲ ਲਈ ਉਹ ਵਧਾਈ ਦੇ ਪਾਤਰ ਹਨ। ਲੇਕਿਨ ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਪੁੱਛਣੀ ਚਾਹੁੰਦਾ ਹਾਂ ਕਿ ਪੰਜਾਬ ਦੀਆਂ ਮੰਡੀਆਂ ਵਿੱਚ ਕਿਹੜੀਆਂ-ਕਿਹੜੀਆਂ ਏਜੰਸੀਆਂ ਖਰੀਦ ਕਰਦੀਆਂ ਹਨ ਅਤੇ ਇਸ ਸਾਲ ਕਿੰਨਾ ਝੋਨਾ ਮੰਡੀਆਂ ਵਿਚ ਆਇਆ ਹੈ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਇਸ ਵੇਲੇ ਪੰਜ ਏਜੰਸੀਆਂ ਹਨ ਐਫ.ਸੀ.ਆਈ., ਫੂਡ ਐਂਡ ਸਪਲਾਈਜ਼ ਡਿਪਾਰਟਮੈਂਟ, ਪਨਸਪ, ਮਾਰਕਫੈੱਡ ਅਤੇ ਵੇਅਰਹਾਊਸਿੰਗ ਕਾਰਪੋਰੇਸ਼ਨ। ਇਹ ਏਜੰਸੀਆਂ ਖਰੀਦ ਕਰਦੀਆਂ ਹਨ ਔਰ ਇਸ ਤੋਂ ਇਲਾਵਾ ਵਪਾਰੀ ਵੀ ਆਪਣੇ ਤੌਰ ਤੇ ਖਰੀਦ ਕਰਦੇ ਹਨ। ਝੋਨੇ ਦੀ ਟੋਟਲ ਅਰਾਈਵਲ ਇਸ ਸਾਲ 90 ਲੱਖ ਮੀਟਰਿਕ ਟਨ ਦੇ ਕਰੀਬ ਹੈ। ਜਿਹੜੀ ਪਿਛਲੇ ਸਾਲ ਨਾਲੋਂ 10 ਲੱਖ ਮੀਟਰਿਕ

[ ਖੁਰਾਕ ਅਤੇ ਸਪਲਾਈ ਮੰਤਰੀ ]

ਟਨ ਤੋਂ ਜ਼ਿਆਦਾ ਹੈ । (ਥੰਪਿੰਗ) ਇੱਕ ਕਰੋੜ ਕੁਇੰਟਲ ਦੇ ਕਰੀਬ ਪਿਛਲੇ ਸਾਲ ਨਾਲੋਂ ਜ਼ਿਆਦਾ ਅਰਾਈਵਲ ਹੋਈ ਹੈ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਮੰਤਰੀ ਜਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਾਰ ਸਰਕਾਰ ਦੀ ਕੋਈ ਹੋਰ ਵ੍ਹੀਟ ਕੇਂਦਰ ਖੋਲ੍ਹਣ ਦੀ ਤਜਵੀਜ਼ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਵ੍ਹੀਟ ਕੇਂਦਰ ਦਾ ਸਵਾਲ ਹੈ, ਅਸੀਂ ਹਰ ਪੰਜ ਜਾਂ ਛੇ ਕਿਲੋਮੀਟਰ ਦੇ ਘੇਰੇ ਅੰਦਰ ਖ਼ਰੀਦ ਕੇਂਦਰ ਖੋਲ੍ਹਿਆ ਹੋਇਆ ਹੈ ਤਾਂ ਕਿ ਕਿਸਾਨ ਨੂੰ ਪੰਜ ਜਾਂ ਛੇ ਕਿਲੋਮੀਟਰ ਤੋਂ ਜ਼ਿਆਦਾ ਪੈਂਡਾ ਤਹਿ ਨਾ ਕਰਨਾ ਪਵੇ । 739 ਖ਼ਰੀਦ ਕੇਂਦਰ ਅਸੀਂ ਖੋਲ੍ਹੇ ਹੋਏ ਹਨ । ਜਿਥੇ ਵੀ ਐਮ.ਐਲ.ਏ. ਸਾਹਿਬਾਨ ਜਾਂ ਦੂਸਰੇ ਲੋਕ ਦੱਸਣਗੇ ਜਾਂ ਜਿੱਥੇ ਜਿੱਥੇ ਵੀ ਜ਼ਰੂਰਤ ਹੋਵੇਗੀ, ਉਸ ਬਾਰੇ ਜ਼ਰੂਰ ਵਿਚਾਰ ਕੀਤਾ ਜਾਵੇਗਾ ।

-------

## ਨਿਸ਼ਾਨ ਵਾਲਾ ਪ੍ਰਸ਼ਨ ਨੰ : 1617

(ਸਬੰਧਤ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ ।)

---

## ਤਹਿਸੀਲ ਖਰੜ ਵਿਚ ਸਕੂਲਾਂ ਨੂੰ ਅੱਪਗ੍ਰੇਡ ਕਰਨਾ

*1548. **ਸ਼੍ਰੀ ਵਿਜੇ ਕੁਮਾਰ ਸਾਥੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਤਹਿਸੀਲ ਖਰੜ, ਜ਼ਿਲ੍ਹਾ ਰੋਪੜ ਵਿੱਚ ਉਨ੍ਹਾਂ ਪ੍ਰਾਇਮਰੀ ਸਕੂਲਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਜਨਵਰੀ, 1991 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਮਿਡਲ ਪੱਧਰ ਤੱਕ ਅਪਗਰੇਡ ਕੀਤਾ ਗਿਆ ਹੈ;

(ਅ) ਉਕਤ ਹਰ ਇਕ ਸਕੂਲ ਵਿਚ ਉਨ੍ਹਾਂ ਦੇ ਅਪਗ੍ਰੇਡ ਹੋਣ ਸਮੇਂ ਵਿਦਿਆਰਥੀਆਂ ਦੀ ਕੁੱਲ ਗਿਣਤੀ ਕਿੰਨੀ ਸੀ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਅਤੇ (ਅ) ਜਨਵਰੀ, 1991 ਤੋਂ ਹੁਣ ਤੱਕ ਤਹਿਸੀਲ ਖਰੜ, ਜ਼ਿਲ੍ਹਾ ਰੋਪੜ ਵਿਚ ਪ੍ਰਾਇਮਰੀ ਸਕੂਲਾਂ ਦਾ ਪੱਧਰ ਉੱਚਾ ਕਰਕੇ ਮਿਡਲ ਬਣਾਏ ਗਏ ਸਕੂਲਾਂ ਦੀ ਸਾਲਵਾਰ ਗਿਣਤੀ ਅਤੇ ਨਾਵਾਂ ਦਾ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ :--

| ਸਾਲ ਜਿਸ ਵਿੱਚ ਸਕੂਲ ਅਪਗ੍ਰੇਡ ਹੋਇਆ | ਸਕੂਲ ਦਾ ਨਾਂ | ਅਪਗ੍ਰੇਡ ਹੋਣ ਸਮੇਂ ਬੱਚਿਆਂ ਦੀ ਗਿਣਤੀ |
|---|---|---|
| 1991-92 | ਕੋਈ ਸਕੂਲ ਅਪਗ੍ਰੇਡ ਨਹੀਂ ਹੋਇਆ | ਲਾਗੂ ਨਹੀਂ |
| 1992-93 | ਉਹੀ | ਉਹੀ |
| 1993-94 | 1. ਕੁਬਾਹੇੜੀ | 199 |
| | 2. ਜੰਡਪੁਰ | 110 |
| | 3. ਸੁਆੜਾ | 150 |
| | 4. ਗੁਡਾਣਾ | 99 |
| | 5. ਬਡਾਲੀ | 174 |
| | 6. ਤੰਗਰੀ | 110 |

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਲਿਖਤੀ ਜਵਾਬ ਮੈਨੂੰ 9 ਵੱਜ ਕੇ 5 ਮਿੰਟ ਤੇ ਮਿਲਿਆ। ਹੁਣ ਮੈਂ ਇਸ ਉਤੇ . . . . . .

**ਸ਼੍ਰੀ ਸਪੀਕਰ** : ਹੁਣ ਤੁਸੀਂ ਸਵਾਲ ਪੁੱਛੋ।

**ਸ਼੍ਰੀ ਵਿਜੇ ਕੁਮਾਰ ਸਾਥੀ** : 9.05 ਤੇ ਜਵਾਬ ਮੈਨੂੰ ਮਿਲਿਆ। ਫਿਰ ਵੀ ਮੈਂ ਸਪਲੀਮੈਂਟਰੀ ਪੁੱਛ ਲੈਂਦਾ ਹਾਂ, ਸਰ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਜਦੋਂ ਮੈਂਬਰ ਨੂੰ ਸਵਾਲ ਸਮੇਂ ਸਿਰ ਨਹੀਂ ਮਿਲਦਾ ਤਾਂ ਉਹ ਸਪਲੀਮੈਂਟਰੀ ਕਿਵੇਂ ਪੁੱਛੇ ? ਇਹ

[ ਕਾਮਰੇਡ ਹਰਦੇਵ ਅਰਸ਼ੀ ]

ਤੁਹਾਡੇ ਮਹਿਕਮੇ ਦਾ ਕੰਮ ਹੈ, ਤੁਸੀਂ ਉਨ੍ਹਾਂ ਨੂੰ ਕਹੋ ਕਿ ਪਰਾਪਰ ਸਮੇਂ ਤੇ ਜਵਾਬ ਦੇਣ ।

**ਸ਼੍ਰੀ ਸਪੀਕਰ :** ਇਹ ਸਾਡੇ ਮਹਿਕਮੇ ਦਾ ਕੰਮ ਨਹੀਂ । ਹੁਣ ਤੁਸੀਂ ਸਵਾਲ ਪੁੱਛੋ । ਸਪਲੀਮੈਂਟਰੀ ਕਰੋ ।

**ਸ਼੍ਰੀ ਵਿਜੇ ਕੁਮਾਰ ਸਾਥੀ :** ਮਾਨਯੋਗ ਮੰਤਰੀ ਜੀ ਨੇ ਜਿਹੜਾ ਵੇਰਵਾ ਦਿੱਤਾ ਹੈ, ਉਸ ਦੇ ਮੁਤਾਬਿਕ ਮੈਂ ਚਾਹੁੰਦਾ ਹਾਂ ਕਿ ਆਪਣੇ ਹਾਊਸ ਦੇ ਨਾਲ ਇਕ ਕਾਂਸਲ ਪਿੰਡ ਹੈ । ਜਿਹੜਾ ਉਥੇ ਸਕੂਲ ਹੈ, ਉਹ ਮਿਡਲ ਸਕੂਲ ਹੈ । ਉਸ ਦੇ ਵਿੱਚ ਪਤਾ ਲੱਗਿਆ ਕਿ 54 ਬੱਚੇ ਪੜ੍ਹਦੇ ਹਨ । ਇੱਕ ਹੋਰ ਪਿੰਡ ਹੈ ਨਵਾਂ ਗਰਾਉਂ । ਇਨ੍ਹਾਂ ਦੋਹਾਂ ਪਿੰਡਾਂ ਦਾ ਵਕਫ਼ਾ ਸਿਰਫ ਦੋ ਫਰਲਾਂਗ ਹੈ । ਇਹ ਦੋਨੋਂ ਸਕੂਲ ਅਪਗ੍ਰੇਡ ਕੀਤੇ ਗਏ ਹਨ । ਮੰਤਰੀ ਜੀ ਦੱਸ ਦੇਣ ਕਿ ਇਨ੍ਹਾਂ ਨੂੰ ਅਪਗ੍ਰੇਡ ਕਰਨ ਲਈ ਕੀ ਕਰਾਈਟਿਰੀਆ ਰਖਿਆ ਗਿਆ ਸੀ ? ਇਨ੍ਹਾਂ ਵਿੱਚ ਬੱਚੇ ਘੱਟ ਹੋਣ ਦੇ ਬਾਵਜੂਦ ਵੀ ਕਿਸ ਤਰ੍ਹਾਂ ਅਪਗ੍ਰੇਡ ਕੀਤੇ ਗਏ ? ਦੂਜੇ ਪਿੰਡ ਹਨ ਧੜਾਕਖੁਰਦ, ਮਜਾਤ, ਘੜੂੰਆਂ ਆਦਿ ਔਰ ਇਕ ਹੋਰ ਪਿੰਡ ਮਾਜਰਾ ਹੈ ਜਿਥੇ ਕਿ ਚਾਰ ਏਕੜ ਜ਼ਮੀਨ ਪਈ ਹੈ । ਜਿਥੋਂ ਦੇ ਬੱਚੇ 4-4 ਕਿਲੋਮੀਟਰ ਦੂਰ ਜਾਂਦੇ ਹਨ । ਕੀ ਮੰਤਰੀ ਜੀ ਇਸ ਦਾ ਜਵਾਬ ਦੇਣਗੇ ਕਿ ਕਾਂਸਲ ਅਤੇ ਨਵਾਂ ਗਰਾਉਂ ਪਿੰਡਾਂ ਨੂੰ ਪਹਿਲ ਕਿਉਂ ਦਿੱਤੀ ਗਈ ਔਰ ਉਨ੍ਹਾਂ ਪਿੰਡਾਂ ਨੂੰ ਪਿੱਛੇ ਕਿਉਂ ਰੱਖਿਆ ਗਿਆ ?

**ਮੰਤਰੀ :** ਸਪੀਕਰ ਸਾਹਿਬ, ਕੁਝ ਸਕੂਲ ਉਹ ਵੀ ਅੱਪਗਰੇਡ ਕੀਤੇ ਜਾਂਦੇ ਹਨ ਜਿਨ੍ਹਾਂ ਦੇ ਨੇੜੇ ਕੋਈ ਫੀਡਰ ਸਕੂਲ ਹੈ, ਉਨ੍ਹਾਂ ਦੀ ਗਿਣਤੀ ਵੀ ਉਸ ਵਿੱਚ ਸ਼ਾਮਲ ਕਰ ਲਈ ਜਾਂਦੀ ਹੈ । ਉਸ ਆਧਾਰ ਤੇ ਇਹ ਕੀਤੇ ਗਏ ਹਨ । ਇਨ੍ਹਾਂ ਨੇ ਕਿਹਾ ਹੈ ਕਿ ਕੋਈ ਹੋਰ ਮੰਗ ਹੈ । ਹੋਰ ਵੀ ਬਹੁਤ ਸਾਰੇ ਸਕੂਲਾਂ ਦੀ ਮੰਗ ਹੈ, ਉਨ੍ਹਾਂ ਨੂੰ ਵੀ ਵਿਚਾਰਿਆ ਜਾਵੇਗਾ ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਪੇਖ ਕਰਾਉਣਗੇ ਕਿ ਇਹ ਦੋਨੋਂ ਸਕੂਲ ਜਿਹੜੇ ਮੈਂ ਦੱਸੇ ਹਨ-ਨਵਾਂ ਗਰਾਓਂ ਅਤੇ ਕਾਂਸਲ, ਇਨ੍ਹਾਂ ਵਿੱਚ ਅਫ਼ਸਰਾਂ

ਅਤੇ ਸਿਆਸਤਦਾਨਾਂ ਦੇ ਪਰੀਵਾਰ ਨੌਕਰੀਆਂ ਲਗੇ ਹੋਏ ਹਨ ਜੋ ਉਥੇ ਪੜ੍ਹਾਉਂਦੇ ਹਨ; ਉਨ੍ਹਾਂ ਨੂੰ ਲਾਭ ਦੇਣ ਲਈ ਇਹ ਕੀਤਾ ਗਿਆ ਹੈ, ਨਾ ਕਿ ਬਚਿਆਂ ਨੂੰ ਕੋਈ ਲਾਭ ਦੇਣ ਲਈ ਕੀਤਾ ਗਿਆ ਹੈ ? (ਵਿਘਨ)

**ਇਕ ਆਵਾਜ਼ :** ਇਹ ਕੋਈ ਸਪਲੀਮੈਂਟਰੀ ਨਹੀਂ ਹੈ ।

**ਸ਼੍ਰੀ ਵਿਜੇ ਕੁਮਾਰ ਸਾਥੀ :** ਇਹ ਸਪਲੀਮੈਂਟਰੀ ਹੈ । ਮੰਤਰੀ ਜੀ ਇਸ ਗੱਲ ਦੀ ਇਨਕੁਆਇਰੀ ਕਰਵਾ ਲੈਣ ਕਿ ਅਫ਼ਸਰਾਂ ਜਾਂ ਸਿਆਸਤਦਾਨਾਂ ਦੇ ਰਿਸ਼ਤੇਦਾਰ ਉਥੇ ਪੜ੍ਹਾਉਂਦੇ ਹਨ ਜਾਂ ਨਹੀਂ ਅਤੇ ਉਨ੍ਹਾਂ ਨੂੰ ਇਹ ਲਾਭ ਦੇਣ ਲਈ ਇਹ ਅਪਗ੍ਰੇਡੇਸ਼ਨ ਕੀਤੀ ਹੈ ? ਜੇ ਇਹੀ ਪੈਮਾਨਾ ਤਹਿ ਕੀਤਾ ਗਿਆ ਹੈ ਤਾਂ ਮੰਤਰੀ ਜੀ ਦੱਸ ਦੇਣ ।

**ਸ਼੍ਰੀ ਸਪੀਕਰ :** ਇਹ ਕੋਈ ਸਪਲੀਮੈਂਟਰੀ ਨਹੀਂ ਹੈ । (ਵਿਘਨ) ਉਨ੍ਹਾਂ ਨੇ ਦੱਸਿਆ ਹੈ ਕਿ ਕੋਈ ਸਿਆਸਤਦਾਨ ਜਾਂ ਅਫ਼ਸਰ ਦੇ ਕਰਕੇ ਨਹੀਂ ਕੀਤਾ ਗਿਆ, ਬੱਚਿਆਂ ਦੀ ਲੋੜ ਮੁਤਾਬਿਕ ਕੀਤਾ ਗਿਆ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਉਨ੍ਹਾਂ ਦਾ ਜਵਾਬ ਤੁਹਾਨੂੰ ਟੈਲੀਫੋਨ ਤੇ ਪਹੁੰਚ ਗਿਆ ਸੀ ? ਉਨ੍ਹਾਂ ਨੇ ਇਥੇ ਤਾਂ ਇਹ ਜਵਾਬ ਨਹੀਂ ਦਿੱਤਾ ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਸਕੂਲ ਪਿਛਲੇ ਸਮੇਂ ਵਿੱਚ ਅੱਪਗਰੇਡ ਕੀਤੇ ਗਏ, ਉਸ ਦੇ ਲਈ ਸਰਕਾਰ ਦੇ ਵੱਲੋਂ ਕੀ ਕੋਈ ਕਰਾਈਟੇਰੀਆ ਤਹਿ ਕੀਤਾ ਗਿਆ ਹੈ ਜਿਸ ਦੇ ਲਈ ਪਲੈਨਿੰਗ ਬੋਰਡ ਦੇ ਵੱਲੋਂ ਜਾਂ ਐਮ.ਐਲ.ਏ. ਵਲੋਂ ਸਿਫਾਰਸ਼ ਕੀਤੀ ਗਈ ਹੋਵੇ ? ਮੈ ਇਕ ਸਕੂਲ ਅੱਪਗਰੇਡ ਕਰਨ ਵਾਸਤੇ ਸਿਫਾਰਸ਼ ਕੀਤੀ ਹੈ । ਮੇਰੇ ਹਲਕੇ ਵਿੱਚ 2 ਸਕੂਲ ਅੱਪਗਰੇਡ ਕੀਤੇ ਗਏ ਹਨ ਔਰ ਇਕ ਹਾਈ ਸਕੂਲ ਪਿੰਡ ਟਾਹਲੀਸਾਹਿਬ ਵਿਖੇ ਹੈ । ਜਿਹੜਾ ਕਿ ਇਤਿਹਾਸਕ ਮਹੱਤਤਾ ਵੀ ਰੱਖਦਾ ਹੈ ਉਸ ਦੇ ਨਾਲ 16 ਪਿੰਡ ਹਨ ਔਰ ਉਸ ਨੂੰ 3 ਹਾਈ ਸਕੂਲ ਫੀਡ ਕਰਨਗੇ ਅਤੇ 3 ਮਿਡਲ ਸਕੂਲ ਵੀ ਫੀਡ ਕਰਦੇ ਹਨ ਔਰ ਬੱਚਿਆਂ ਦੀ ਗਿਣਤੀ ਵੀ ਬਹੁਤ ਹੈ, ਉਹ ਨਹੀਂ ਅੱਪਗਰੇਡ ਕੀਤਾ ਗਿਆ, ਪਰ ਦੂਸਰਾ ਕਰਾਈਟੇਰੀਆ ਤੋੜ ਕੇ ਕੀਤਾ ਗਿਆ ਹੈ, ਕੀ

[ ਕਾਮਰੇਡ ਤਰਸੇਮ ਜੋਧਾਂ ]

ਮੰਤਰੀ ਜੀ ਦੱਸਣਗੇ ਕਿ ਕੋਈ ਹੇਰਾਫੇਰੀ ਹੋ ਰਹੀ ਹੈ ਜਾਂ ਕਰਾਈਟੇਰੀਆ ਦੇ ਮੁਤਾਬਿਕ ਕੀਤਾ ਗਿਆ ਹੈ ?

**ਸ੍ਰੀ ਸਪੀਕਰ :** ਲੈਕਚਰ ਜ਼ਿਆਦਾ ਕੀਤਾ ਹੈ, ਸਵਾਲ ਘੱਟ ਪੁੱਛਿਆ ਹੈ । ਸਿੱਧਾ ਸਵਾਲ ਤੁਹਾਡਾ ਕੀ ਹੈ, ਤਰਸੇਮ ਜੀ ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਿਆ ਹੈ ਕਿ ਕੀ ਸਕੂਲ ਅੱਪਗਰੇਡ ਕਰਨ ਵਾਸਤੇ ਸਰਕਾਰ ਦਾ ਕੋਈ ਕਰਾਈਟੇਰੀਆ ਹੈ ਕਿ ਪਲੈਨਿੰਗ ਬੋਰਡ ਨੇ ਸਿਫ਼ਾਰਸ਼ ਕੀਤੀ ਹੋਵੇ ਅਤੇ ਐਮ.ਐਲ.ਏ. ਦੀ ਸਿਫਾਰਸ਼ ਵੀ ਹੋਵੇ । ਮੈਂ ਕਿਹਾ ਹੈ ਕਿ ਮੈਂ ਇਕ ਸਿਫ਼ਾਰਸ਼ ਕੀਤੀ ਹੈ ਗੌਰਮਿੰਟ ਹਾਈ ਸਕੂਲ, ਟਾਹਲੀਸਾਹਿਬ ਜਿਸ ਦੇ ਨਾਲ 16 ਪਿੰਡ ਹਨ, 3 ਮਿਡਲ ਸਕੂਲ ਫੀਡ ਕਰਦੇ ਹਨ ਅਤੇ 3 ਹਾਈ ਸਕੂਲ ਵੀ ਫੀਡ ਕਰਨਗੇ, ਉਹ ਅੱਪਗਰੇਡ ਨਹੀਂ ਕੀਤਾ ਗਿਆ, ਜਿਹੜਾ ਦੂਸਰਾ ਕੀਤਾ ਹੈ ਉਸਨੂੰ ਮੈਂ ਸਮਝਦਾ ਹਾਂ ਕਿ ਚੰਗਾ ਕੀਤਾ ਹੈ ਪਰ ਇਹ ਕਿਉਂ ਛੱਡ ਦਿੱਤਾ ਹੈ, ਕੀ ਉਹ ਇਸ ਕਰਕੇ ਤਾਂ ਨਹੀਂ ਛੱਡ ਦਿੱਤਾ ਕਿ ਮੈਂ ਵਿਰੋਧੀ ਪਾਰਟੀ ਦਾ ਐਮ.ਐਲ.ਏ. ਹਾਂ ?

**ਮੰਤਰੀ :** ਸਪੀਕਰ ਸਾਹਿਬ, ਮੈਂ ਬਹੁਤ ਵਾਰੀ ਅਰਜ਼ ਕੀਤੀ ਹੈ ਕਿ 1993-94 ਵਿੱਚ ਅੱਪਗ੍ਰੇਡੇਸ਼ਨ ਦੀ ਬੜੀ ਮੰਗ ਰਹੀ ਹੈ ਔਰ ਹੁਣ ਵੀ ਬੜੀ ਮੰਗ ਹੈ, ਇਸੇ ਕਰਕੇ ਹੀ ਅਗਲੇ ਸਾਲ ਲਈ ਯੋਜਨਾ ਬਣਾਈ ਗਈ ਹੈ । ਜੋ ਕੋਈ ਐਸਾ ਸਕੂਲ ਹੈ ਜਿਹੜਾ ਇਹ ਕਹਿੰਦੇ ਹਨ ਕਿ ਗੁਰੂਆਂ ਨਾਲ ਸਬੰਧਤ ਹੈ, ਸਰਦਾਰ ਬੇਅੰਤ ਸਿੰਘ ਜੀ ਗੁਰੂ ਸਾਹਿਬਾਨ ਨੂੰ ਸ਼ਰਧਾਂਜਲੀ ਵੀ ਦੇ ਰਹੇ ਹਨ, ਉਸ ਤੇ ਵੀ ਵਿਚਾਰ ਕਰ ਲਵਾਂਗੇ ।

---

## ਉਨੱਤ ਗਰਾਮ ਸਕੀਮਾਂ ਅਧੀਨ ਖਰਚਾ

*1586. **ਸਰਦਾਰ ਸਮਸ਼ੇਰ ਸਿੰਘ ਰਾਏ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਉਨੱਤ ਗਰਾਮ ਸਕੀਮ ਦੇ ਸਬੰਧ ਵਿੱਚ ਗਰਾਮ ਪੰਚਾਇਤਾਂ ਨੂੰ ਅਲਾਟ ਕੀਤੇ ਗਏ ਫੰਡਾਂ ਵਿੱਚੋਂ ਖ਼ਰਚ ਕਰਨ ਦਾ ਅਧਿਕਾਰ ਕਿਹੜੀ ਏਜੰਸੀ ਨੂੰ ਪ੍ਰਾਪਤ ਹੈ ?

Master Jagir Singh : Gram Panchayat is authorised to execute works costing upto Rs. 5.00 lacs with the Technical Assistance given by Engineering wing. The works costing above Rs. 5.00 lacs are executed by the Engineering Wing of the Department.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 5 ਲੱਖ ਰੁਪਿਆ ਦਸਿਆ ਹੈ, ਉਨੱਤ ਗ੍ਰਾਮ ਸਕੀਮ ਅਧੀਨ ਜਿਹੜੇ 5 ਕੰਪੋਨੈਂਟਸ ਆਉਂਦੇ ਹਨ, ਕੀ ਇਹ ਉਨ੍ਹਾਂ ਸਾਰਿਆਂ ਵਾਸਤੇ ਹੈ ਜਾਂ ਇਕ ਇਕ ਕੰਪੋਨੈਂਟ ਵਾਸਤੇ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ 5 ਕੰਪੋਨੈਂਟਸ ਉਨੱਤ ਗ੍ਰਾਮ ਸਕੀਮ ਅਧੀਨ ਚਲ ਰਹੇ ਹਨ ਅੌਰ ਇਹ 5 ਲੱਖ ਰੁਪਿਆ ਪੰਚਾਇਤਾਂ ਨੂੰ ਅਧਿਕਾਰ ਦਿੱਤਾ ਗਿਆ ਹੈ ਕਿ ਉਹ ਖ਼ਰਚ ਕਰਨ ।

**ਸ਼੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਚੈੱਕ ਦਿੱਤਾ ਜਾਂਦਾ ਹੈ, ਕੀ ਇਸ ਵਿਚੋਂ ਕੰਟਿਨਜੈਂਸੀ ਫੰਡ ਕੱਟ ਕੇ ਦਿੱਤਾ ਜਾਂਦਾ ਹੈ ਜਾਂ ਬਿਨਾ ਕੱਟ ਕੇ ਦਿੱਤਾ ਜਾਂਦਾ ਹੈ ?

**ਰਾਜ ਮੰਤਰੀ** : ਮੈਂ ਦੱਸਣਾ ਚਾਹੁੰਦਾ ਹਾਂ ਕਿ ਕੋਈ ਪੈਸਾ ਕੱਟਿਆ ਨਹੀਂ ਜਾਂਦਾ ।

**ਸ਼੍ਰੀ ਸਤਨਾਮ ਸਿੰਘ ਕੈਂਥ** : ਜਲੰਧਰ ਪਲਾਨਿੰਗ ਬੋਰਡ ਵਿਚ ਜਿਹੜੇ ਚੈੱਕ ਦਿੱਤੇ ਗਏ ਹਨ, ਉਹ ਹਰ ਇਕ ਨੂੰ ਇਕ ਲੱਖ ਦੇ ਪਿਛੇ 97 ਹਜ਼ਾਰ ਦਾ ਚੈੱਕ ਦਿੱਤਾ ਗਿਆ ਹੈ । ਇਹ ਪੈਸਾ ਕਿਉਂ ਕੱਟਿਆ ਗਿਆ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਦੱਸ ਦਿੱਤਾ ਹੈ ਕਿ ਕੋਈ ਪੈਸਾ ਕੱਟਿਆ ਨਹੀਂ ਜਾਂਦਾ । ਜਿਹੜੀ ਪ੍ਰੈਕਟਿਸ ਗਵਰਨਰ ਰਾਜ ਵੇਲੇ ਚਲਦੀ ਸੀ, ਉਹ ਬੰਦ ਕਰ ਦਿੱਤੀ ਗਈ ਹੈ । ਮੈਂਬਰ ਸਾਹਿਬ ਨੂੰ ਨਿਸ਼ਚਾ ਕਰਨਾ ਚਾਹੀਦਾ ਹੈ ਕਿ ਕੋਈ ਪੈਸਾ ਕੱਟਿਆ ਨਹੀਂ ਜਾ ਰਿਹਾ ਹੈ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡ ਵਿਚ ਸਰਪੰਚ ਦੇ ਨਾਲ ਮੈਂਬਰ ਪੰਚਾਇਤ ਨਹੀਂ ਹਨ, ਮੈਂਬਰ ਪੰਚਾਇਤ ਹੋਰ ਤਰ੍ਹਾਂ ਖ਼ਰਚ ਕਰਨਾ ਚਾਹੁੰਦੇ ਹਨ, ਉਥੇ ਖ਼ਰਚ ਕਿਸ ਤਰ੍ਹਾਂ ਕੀਤਾ ਜਾਂਦਾ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਰਪੰਚ ਨੇ ਮੈਂਬਰਾਂ ਨੂੰ ਨਾਲ ਰਖਣਾ ਹੁੰਦਾ ਹੈ। ਜੇ ਕੋਈ ਸਰਪੰਚ ਮੈਂਬਰ ਨੂੰ ਨਾਲ ਨਹੀਂ ਰਖਦਾ ਤਾਂ ਠੀਕ ਨਹੀਂ।

**ਸ਼੍ਰੀ ਸਪੀਕਰ :** ਇਹ ਤਾਂ ਠੀਕ ਜਵਾਬ ਨਹੀਂ ਹੈ। ਠੀਕ ਜਵਾਬ ਦਿਓ।

**ਰਾਜ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਨਹੀਂ। ਇਹ ਆਪ ਸਰਪੰਚ ਨਹੀਂ ਰਹੇ, ਮੈਂ ਤਾਂ ਆਪ ਸਰਪੰਚ ਰਿਹਾ ਹਾਂ। ਸਰਪੰਚ ਨੂੰ ਆਪਣੇ ਨਾਲ ਮੈਜਾਰਿਟੀ ਰਖਣੀ ਪੈਂਦੀ ਹੈ।...

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਜਿਥੇ ਸਰਪੰਚ ਦੇ ਨਾਲ ਮੈਂਬਰ ਨਹੀਂ ਹਨ ਜਾਂ ਮੈਂਬਰ ਸਰਪੰਚ ਦੇ ਖਿਲਾਫ਼ ਹਨ ਤਾਂ ਉਥੇ ਉਹ ਖਰਚ ਕਿਸ ਤਰ੍ਹਾਂ ਕਰਨਗੇ ?

(ਕੋਈ ਉਤੱਰ ਨਹੀਂ ਆਇਆ।)

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਉਨੱਤ ਗ੍ਰਾਮ ਸਕੀਮ ਅਧੀਨ ਜਿਥੇ 5 ਲੱਖ ਰੁਪਏ ਤੋਂ ਜ਼ਿਆਦਾ ਦਾ ਕੰਮ ਪਿੰਡਾਂ ਵਿਚ ਹੋਣਾ ਹੈ, ਕੀ ਉਹ ਪੈਸਾ ਵੀ ਪੰਚਾਇਤਾਂ ਨੂੰ ਦੇਣ ਨੂੰ ਤਿਆਰ ਹਨ ?

**ਰਾਜ ਮੰਤਰੀ :** ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਅਜੇ ਤਕ 5 ਲੱਖ ਰੁਪਿਆ ਵੀ ਕਿਸੇ ਪਿੰਡ ਨੂੰ ਨਹੀਂ ਦਿੱਤਾ ਗਿਆ, ਇਥੋਂ ਤਕ ਕਿ ਕਿਸੇ ਗਵਾਂਢੀ ਸਟੇਟ ਨੇ ਵੀ ਇਤਨਾ ਨਹੀਂ ਦਿੱਤਾ। (ਹਾਸਾ)

**ਸ਼੍ਰੀ ਰਮੇਸ਼ ਦੱਤ ਸ਼ਰਮਾ :** ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਨੋਟੀਫਿਕੇਸ਼ਨ ਕੀਤੀ ਗਈ ਸੀ ਕਿ ਜਿਥੇ 5 ਲੱਖ ਤਕ ਦਾ ਖਰਚਾ ਹੈ, ਉਹ ਪੰਚਾਇਤਾਂ ਆਪ ਕਰਨਗੀਆਂ ਅਤੇ ਇਸ ਤੋਂ ਉਤੇ ਜੇ

ਖਰਚਾ ਹੋਇਆ ਤਾਂ ਉਹ ਜ਼ਿਲ੍ਹਾ ਪਰੀਸ਼ਦ ਰਾਹੀਂ ਕੀਤਾ ਜਾਵੇਗਾ । ਹੁਣ ਇਨ੍ਹਾਂ ਨੇ 5 ਕੰਪੋਨੈਂਟ ਉਨੱਤ ਗ੍ਰਾਮ ਸਕੀਮ ਅਧੀਨ ਲਏ ਹਨ । ਇਸ ਅਨੁਸਾਰ ਜੇ 5 ਲੱਖ ਤੋਂ ਘੱਟ ਖਰਚਾ ਹੈ, ਫਿਰ ਤਾਂ ਪੰਚਾਇਤ ਆਪ ਖਰਚ ਸਕਦੀ ਹੈ ਪਰ ਜੇ 5 ਲੱਖ ਤੋਂ ਖਰਚਾ ਵੱਧ ਜਾਵੇ ਤਾਂ ਫਿਰ ਕੀ ਪੰਚਾਇਤਾਂ ਨੂੰ ਇਗਨੋਰ ਤਾਂ ਨਹੀਂ ਕੀਤਾ ਜਾਵੇਗਾ ? ਕੀ 5 ਲੱਖ ਤੋਂ ਵਧ ਵੀ ਪੰਚਾਇਤ ਦੁਆਰਾ ਖਰਚ ਕਰਨ ਤੇ ਸਰਕਾਰ ਵਿਚਾਰ ਕਰੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਡਾਕਟਰ ਸਾਹਿਬ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਕਿਸੇ ਵੀ ਪਿੰਡ ਵਿਚ ਗਲਤ ਗੱਲ ਨਹੀਂ ਹੋ ਰਹੀ । ਜੇ ਕਿਤੇ ਗਲਤ ਗੱਲ ਹੋ ਰਹੀ ਹੈ ਤਾਂ ਇਹ ਦੱਸ ਦੇਣ ।

---

**ਥਾਣਾ ਸ੍ਰੀ ਹਰਗੋਬਿੰਦਪੁਰ ਅਤੇ ਘੁਮਾਣ ਦੇ ਐਸ.ਐਚ.ਓਜ਼ ਵਿਰੁੱਧ ਪੜਤਾਲ**

***1535. ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਲੋਕ ਸ਼ਿਕਾਇਤ ਨਿਵਾਰਣ ਅਫਸਰ, ਗੁਰਦਾਸਪੁਰ ਨੇ ਸਾਲ 1992 ਵਿਚ ਥਾਣਾ ਸ੍ਰੀ ਹਰਗੋਬਿੰਦਪੁਰ ਦੇ ਐਸ.ਐਚ.ਓ. ਅਤੇ ਸਾਲ 1993 ਵਿੱਚ ਥਾਣਾ ਘੁਮਾਣ ਦੇ ਐਸ.ਐਚ.ਓ. ਵਿਰੁੱਧ ਉਨ੍ਹਾਂ ਦੁਆਰਾ ਬੇਕਸੂਰ ਲੋਕਾਂ ਤੇ ਕਥਿਤ ਜ਼ਿਆਦਤੀਆਂ ਕਰਨ ਦੇ ਦੋਸ਼ ਬਾਰੇ ਕੋਈ ਪੜਤਾਲ ਕੀਤੀ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਬੇਅੰਤ ਸਿੰਘ :** ਹਾਂ ਜੀ । ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਸਟੇਟਮੈਂਟ**

**ਪੁਲਿਸ ਸਟੇਸ਼ਨ, ਸ੍ਰੀ ਹਰਗੋਬਿੰਦਪੁਰ ਅਤੇ ਘੁਮਾਣ ਦੇ ਐਸ.ਐਚ.ਓਜ਼.**
**ਵਿਰੁੱਧ ਪੜਤਾਲ**

ਮਿਤੀ 1-1-1992 ਤੋਂ ਮਿਤੀ 2-11-1992 ਤੱਕ ਇੰਸਪੈਕਟਰ, ਬਲਦੇਵ ਸਿੰਘ, ਥਾਣਾ ਸ੍ਰੀ ਹਰਗੋਬਿੰਦਪੁਰ ਵਿਖੇ ਤਾਇਨਾਤ ਸੀ, ਇਸ ਸਮੇਂ

[ ਮੁੱਖ ਮੰਤਰੀ ]

ਦੌਰਾਨ ਜ਼ਿਲ੍ਹਾ ਪਬਲਿਕ ਗਰੀਵੈਂਸਿਜ਼ ਅਫਸਰ, ਗੁਰਦਾਸਪੁਰ ਵਲੋਂ ਇਸ ਵਿਰੁੱਧ ਕੋਈ ਇਨਕੁਆਇਰੀ ਨਹੀਂ ਕੀਤੀ ਗਈ ।

ਮਿਤੀ 3-11-1993 ਤੋਂ 31-12-1993 ਤੱਕ ਇਸ ਪੋਸਟ ਤੇ ਇੰਸਪੈਕਟਰ, ਮਹਿੰਗਾ ਸਿੰਘ ਤਾਇਨਾਤ ਸੀ । ਇਸ ਦੌਰਾਨ ਸ਼੍ਰੀ ਸੁਰੈਣ ਸਿੰਘ ਪੁੱਤਰ ਸ਼੍ਰੀ ਲਾਭ ਸਿੰਘ, ਪਿੰਡ ਮਾੜੀ ਪਨਵਾਂ ਵਲੋਂ ਇੱਕ ਸ਼ਿਕਾਇਤ ਪ੍ਰਾਪਤ ਹੋਈ ਸੀ, ਜਿਸ ਵਿੱਚ ਦੋਸ਼ ਲਾਇਆ ਗਿਆ ਸੀ ਕਿ ਉਨ੍ਹਾਂ ਨੂੰ ਕੁੱਟਿਆ ਗਿਆ, ਗਾਲ੍ਹਾਂ ਕੱਢੀਆਂ ਅਤੇ ਟਰੱਕ ਨੰ: ਪੀ.ਐਲ.ਐਨ. 814 ਕਬਜ਼ੇ ਵਿੱਚ ਲੈ ਲਿਆ ਗਿਆ ਅਤੇ ਨਾਲ ਹੀ ਦਫਾ 107/151 ਕ੍ਰੀਮੀਨਲ ਪੀਨਲ ਕੋਡ ਅਧੀਨ ਕਾਰਵਾਈ ਕੀਤੀ ਗਈ । ਡਿਸਟ੍ਰਿਕਟ ਪਬਲਿਕ ਗਰੀਵੈਂਸਿਜ਼ ਅਫਸਰ, ਗੁਰਦਾਸਪੁਰ, ਨੇ ਪੜਤਾਲ ਉਪਰੰਤ ਮਾਰ-ਕੁਟਾਈ ਤੋਂ ਇਲਾਵਾ ਬਾਕੀ ਦੇ ਇਲਜ਼ਾਮ ਸਹੀ ਦੱਸੇ । ਬਾਅਦ ਵਿੱਚ ਇਸ ਦੀ ਇਨਕੁਆਰੀ ਡੀ.ਐਸ.ਪੀ., ਸ੍ਰੀ ਹਰਗੋਬਿੰਦਪੁਰ ਵਲੋਂ ਵੀ ਕਰਵਾਈ ਗਈ, ਜਿਸ ਨੇ ਇੰਸਪੈਕਟਰ, ਮਹਿੰਗਾ ਸਿੰਘ ਨੂੰ ਦੋਸ਼-ਮੁਕਤ ਕਰਾਰ ਦਿੱਤਾ ਹੈ ।

ਸਬ-ਇੰਸਪੈਕਟਰ, ਜਸਬੀਰ ਸਿੰਘ ਮਿਤੀ 1-1-1993 ਤੋਂ ਮਿਤੀ 7-6-1993 ਤੱਕ ਥਾਣਾ, ਘੁਮਾਣ ਦੇ ਇਨਚਾਰਜ ਰਹੇ । ਇਸ ਦੌਰਾਨ ਸ਼੍ਰੀ ਜੋਗਿੰਦਰ ਸਿੰਘ ਪੁੱਤਰ ਸ਼੍ਰੀ ਸ਼ੇਰ ਸਿੰਘ ਵਲੋਂ ਇੱਕ ਸ਼ਿਕਾਇਤ ਪ੍ਰਾਪਤ ਹੋਈ ਸੀ, ਜਿਸ ਵਿੱਚ ਦੋਸ਼ ਲਾਏ ਗਏ ਸਨ ਕਿ ਜੋਗਿੰਦਰ ਸਿੰਘ ਅਤੇ ਉਸ ਦੇ ਪਰਿਵਾਰ ਦੀ ਮਾਰ-ਕੁਟਾਈ ਕੀਤੀ ਗਈ ਅਤੇ ਉਨ੍ਹਾਂ ਨਾਲ ਭੈੜਾ ਵਰਤਾਓ ਕੀਤਾ ਗਿਆ ਅਤੇ 1,500/- ਰੁਪਏ ਰਿਸ਼ਵਤ ਵੀ ਲਈ ਗਈ । ਜ਼ਿਲ੍ਹਾ ਸ਼ਿਕਾਇਤ ਨਿਵਾਰਣ ਅਫਸਰ, ਗੁਰਦਾਸਪੁਰ ਨੇ ਪੜਤਾਲ ਉਪਰੰਤ ਰਿਸ਼ਵਤ ਤੋਂ ਇਲਾਵਾ ਬਾਕੀ ਸਾਰੇ ਦੋਸ਼ ਸਹੀ ਦੱਸੇ । ਇਸ ਬਾਰੇ ਜ਼ਿਲ੍ਹਾ ਮੈਜਿਸਟ੍ਰੇਟ, ਗੁਰਦਾਸਪੁਰ ਦੇ ਹੁਕਮ ਮੁਤਾਬਿਕ ਪੀ.ਪੀ.ਆਰ. 1638(2) ਅਧੀਨ ਸੁਪਰਡੰਟ ਆਫ਼ ਪੁਲਿਸ (ਹੈਡੱ-ਕੁਆਰਟਰਜ਼), ਬਟਾਲਾ ਵਲੋਂ ਵਿਭਾਗੀ ਪੜਤਾਲ ਕੀਤੀ ਜਾ ਰਹੀ ਹੈ ।

ਇੰਸਪੈਕਟਰ, ਗਿਆਨ ਸਿੰਘ ਮਿਤੀ 8-6-1993 ਤੋਂ 31-12-1993 ਤੱਕ ਥਾਣਾ, ਘੁਮਾਣ ਦੇ ਇੰਚਾਰਜ ਰਹੇ । ਜ਼ਿਲ੍ਹਾ ਸ਼ਿਕਾਇਤ ਨਿਵਾਰਣ ਅਫ਼ਸਰ, ਗੁਰਦਾਸਪੁਰ ਵਲੋਂ ਉਨ੍ਹਾਂ ਦੇ ਖਿਲਾਫ਼ ਕੋਈ ਇਨਕੁਆਰੀ ਨਹੀਂ ਕੀਤੀ ਗਈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੂੰ ਮੈਂ ਫੇਰ ਖੇਚਲ ਦੇਣੀ ਚਾਹੁੰਦਾ ਹਾਂ ਕਿ ਜਿਹੜਾ ਜਵਾਬ ਇਨ੍ਹਾਂ ਨੇ ਦਿੱਤਾ ਹੈ, ਉਹ ਮੇਰੀ ਸਮਝ ਵਿਚ ਨਹੀਂ ਆਇਆ ਹੈ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਜਵਾਬ ਸਦਨ ਦੀ ਟੇਬਲ ਤੇ ਰਖਿਆ ਹੈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਮੇਰੇ 2 ਜੁੜਵਾਂ ਸਵਾਲ ਸਨ । ਇਕ ਸਵਾਲ ਦਾ ਸਬੰਧ 1992 ਦੇ ਐਸ.ਐਚ.ਓ. ਸ੍ਰੀ ਹਰਗੋਬਿੰਦਪੁਰ ਬਲਦੇਵ ਸਿੰਘ ਦੇ ਬਾਰੇ ਸੀ ਅਤੇ ਦੂਜਾ 1993 ਦੇ ਐਸ.ਐਚ.ਓ.ਘੁਮਾਣ ਜਸਬੀਰ ਸਿੰਘ ਦੇ ਬਾਰੇ ਸੀ । ਜਿਹੜਾ ਜਵਾਬ ਦਿੱਤਾ ਗਿਆ ਹੈ, ਉਹ 1993 ਦੇ ਐਸ.ਐਚ.ਓ. ਦੇ ਬਾਰੇ ਤਾਂ ਆਇਆ ਹੈ ਪਰ 1992 ਦੇ ਐਸ.ਐਚ.ਓ. ਸ੍ਰੀ ਹਰਗੋਬਿੰਦਪੁਰ ਦੇ ਬਾਰੇ ਕੁੱਝ ਨਹੀਂ ਦੱਸਿਆ ਗਿਆ ਹੈ । ਸਪੀਕਰ ਸਾਹਿਬ, ਇਹ ਬੜੀ ਚਿੰਤਾਜਨਕ ਗੱਲ ਹੈ ਕਿ ਘੁਮਾਣ ਥਾਣੇ ਦੇ ਸਬ ਇੰਸਪੈਕਟਰ ਦੇ ਖਿਲਾਫ ਸ਼ਿਕਾਇਤ ਦਰਜ ਕੀਤੀ ਗਈ ਸੀ ਕਿ ਉਸ ਨੇ ਅਧਿਆਪਕ, ਇਕ ਨਾਬਾਲਗ ਲੜਕੀ ਅਤੇ ਇਕ ਵਿਆਹੁਤਾ ਲੜਕੀ ਨੂੰ ਅਲਫ ਨੰਗਿਆਂ ਕਰਕੇ ਅਤੇ ਬਾਪ ਨੂੰ ਵੀ ਅਲਫ ਨੰਗਿਆਂ ਕਰਕੇ ਇਕ ਦੂਸਰੇ ਸਾਹਮਣੇ ਨੰਗਾਂ ਡਾਂਸ ਕਰਵਾਇਆ, ਮਾਰ ਕੁਟਾਈ ਕੀਤੀ ਗਈ ਅਤੇ ਭੈੜਾ ਵਰਤਾਓ ਕੀਤਾ ਗਿਆ ਜਿਹੜਾ ਬਹੁਤ ਹੀ ਸ਼ਰਮਨਾਕ ਸੀ । ਡੀ.ਸੀ. ਨੇ ਜਦ 16/38 ਦੀ ਕਾਰਵਾਈ ਕਰਕੇ ਮੈਜਿਸਟ੍ਰੇਟ ਦੀ ਇਨਕੁਆਇਰੀ ਕਰਵਾ ਲਈ ਅਤੇ ਸਾਰੇ ਦੋਸ਼ ਸਹੀ ਸਾਬਤ ਹੋ ਗਏ ਤਾਂ ਫੇਰ ਉਸ ਦੇ ਖਿਲਾਫ ਹੁਣ ਤੱਕ ਕਾਰਵਾਈ ਕਿਉਂ ਨਹੀਂ ਕੀਤੀ ਗਈ ?

**ਸ੍ਰੀ ਸਪੀਕਰ :** ਤੁਸੀਂ ਸਵਾਲ ਕਰੋ । ਤੁਸੀਂ ਸਪੀਚ ਨਾ ਕਰੋ । ਆਪਣੀ ਸਪਲੀਮੈਂਟਰੀ ਕਰੋ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਹੁਣ ਹੈਡਕੁਆਟਰ ਤੋਂ ਮੁੜ ਐਸ.ਪੀ. ਨੂੰ ਪੜਤਾਲ ਕਰਨ ਲਈ ਆਦੇਸ਼ ਦੇ ਦਿੱਤੇ ਹਨ । ਕੀ ਇਸ ਤਰ੍ਹਾਂ ਕਰਕੇ ਸਰਕਾਰ ਉਸ ਐਸ.ਐਚ.ਓ. ਨੂੰ ਬਚਾਉਣ ਦੀ ਕੋਸ਼ਿਸ਼ ਤਾਂ ਨਹੀਂ ਕਰ ਕਰ ਰਹੀ ? ਜਦ ਇਨਕੁਆਇਰੀ ਵਿੱਚ ਦੋਸ਼ ਸਾਬਤ ਹੋ ਗਏ ਹਨ, ਫੇਰ ਕਾਰਵਾਈ ਕਿਉਂ ਨਹੀਂ ਕੀਤੀ ਜਾ ਰਹੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਇਹ ਹੈ ਕਿ ਇਨਕੁਆਇਰੀ ਸ਼੍ਰੀ ਹਰਗੋਬਿੰਦਪੁਰ ਐਸ.ਐਚ. ਓ. ਦੇ ਖਿਲਾਫ ਹੋਈ ਸੀ ਅਤੇ ਕੁੱਝ ਐਲੀਗੇਸ਼ਨ ਸਾਬਤ ਹੋ ਗਏ । ਉਸ ਤੋਂ ਬਾਦ ਉਥੇ ਐਸ.ਐਚ.ਓ. ਮਹਿੰਗਾ ਸਿੰਘ ਲੱਗ ਗਿਆ ਸੀ । ਦੂਸਰਾ ਸਵਾਲ ਐਸ.ਐਚ.ਓ. ਘੁਮਾਣ ਜਸਬੀਰ ਸਿੰਘ ਦੇ ਬਾਰੇ ਸੀ । ਉਸ ਬਾਰੇ ਜਿਹੜਾ ਐਲੀਗੇਸ਼ਨ ਸੀ ਕਿ ਉਸ ਨੇ ਰਿਸ਼ਵਤ ਲਈ ਹੈ, ਉਹ ਸਾਬਤ ਨਹੀਂ ਹੋਇਆ ਪਰ ਦੂਜੇ ਐਲੀਗੇਸ਼ਨਜ਼ ਸਾਬਤ ਹੋ ਗਏ । ਉਸ ਦੇ ਖਿਲਾਫ ਅਸੀਂ ਡਿਪਾਰਟਮੈਂਟਲ ਇਨਕੁਆਇਰੀ ਕਰ ਰਹੇ ਹਾਂ ।

**ਸ਼੍ਰੀ ਸਪੀਕਰ** : ਅਗਲਾ ਜਵਾਬ ਚੀਫ ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਹੈ ਕਿ ਡਿਪਾਰਟਮੈਂਟਲ ਇਨਕੁਆਇਰੀ ਕਰਵਾ ਰਹੇ ਹਾਂ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਸਵਾਲ ਹੈ । ਅਸੀਂ ਉਸ ਉੱਤੇ ਸਪਲੀਮੈਂਟਰੀਜ਼ ਕਰਨਾ ਚਾਹੁੰਦੇ ਹਾਂ ਅਤੇ ਮੈਂਬਰਜ਼ ਐਜੀਟੇਟਿਡ ਹਨ । ਤੁਸੀਂ ਕਿਸੇ ਸਵਾਲ ਉੱਤੇ 7 ਸਪਲੀਮੈਂਟਰੀਜ਼ ਅਲਾਓ ਕਰ ਦਿੰਦੇ ਹੋ ਅਤੇ ਕਿਸੇ ਤੇ ਸਿਰਫ ਇਕ ।

**ਸ਼੍ਰੀ ਸਪੀਕਰ** : ਜੇ ਕੋਈ ਉਠੇਗਾ ਨਹੀਂ ਤਾਂ ਸਪਲੀਮੈਂਟਰੀ ਕਿਸ ਨੂੰ ਅਲਾਓ ਕਰਾਂ । Nobody asked for supplementary.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਇਕ 1992 ਦਾ ਕੇਸ ਸੀ ਜਿਸ ਵਿਚ ਇਕ ਪ੍ਰੈਸ ਰਿਪੋਰਟਰ ਅਤੇ ਸੀ.ਪੀ.ਆਈ. ਦੇ ਵਰਕਰਾਂ ਨੂੰ ਕੁਟਿਆ ਗਿਆ ਸੀ । ਉਸ ਸਵਾਲ ਨੂੰ ਤੁਸੀਂ ਪਿਛਲੀ ਵਾਰ ਡਿਸਅਲਾਓ ਕਰ ਦਿੱਤਾ ਸੀ ਅਤੇ ਜਦ ਫੇਰ ਸਵਾਲ ਕੀਤਾ ਤਾਂ ਤੁਸੀਂ ਉਸ ਨੂੰ ਪੋਸਟਪੋਨ ਕਰ ਦਿੱਤਾ ।

**ਸ਼੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਕਰੋ । ਗੱਲ ਨਾ ਕਰੋ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਜਦ ਮੈਜਿਸਟ੍ਰੇਟ ਨੇ ਇਨਕੁਆਇਰੀ ਕਰਕੇ ਉਸ ਐਸ.ਐਚ.ਓ. ਨੂੰ ਦੋਸ਼ੀ ਕਰਾਰ ਦੇ ਦਿੱਤਾ

ਕਿ ਉਸ ਨੇ ਬਾਪ ਅਤੇ ਲੜਕੀਆਂ ਦੇ ਕਪੜੇ ਉਤਾਰ ਕੇ ਇਕ ਦੂਜੇ ਦੇ ਸਾਹਮਣੇ ਨੰਗਾ ਡਾਂਸ ਕਰਵਾਇਆ ਅਤੇ ਮਾਰ ਕੁਟਾਈ ਕੀਤੀ । ਜਦ ਇਹ ਚੀਜ਼ ਸਾਬਤ ਹੋ ਗਈ ਹੈ, ਫੇਰ ਡਿਪਾਰਟਮੈਂਟਲ ਇਨਕੁਆਇਰੀ ਦੀ ਕੀ ਲੋੜ ਹੈ ? ਕੀ ਮੈਜਿਸਟ੍ਰੇਟ ਦੀ ਇਨਕੁਆਰੀ ਦੇ ਆਧਾਰ ਤੇ D.M. ਨੇ ਪਰਚਾ ਦਰਜ ਕਰਨ ਲਈ ਐਸ.ਐਸ.ਪੀ. ਨੂੰ ਲਿਖ ਦਿੱਤਾ ਹੈ ? ਇਸ ਤਰੀਕੇ ਨਾਲ ਸਰਕਾਰ ਉਸ ਥਾਣੇਦਾਰ ਨੂੰ ਬਚਾਉਣ ਦੀ ਕੋਸ਼ਿਸ਼ ਕਰ ਰਹੀ ਹੈ ?

**ਸ੍ਰੀ ਸਪੀਕਰ** : ਚੀਫ਼ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਅਸੀਂ ਡਿਪਾਰਟਮੈਂਟਲ ਇਨਕੁਆਇਰੀ ਕਰਵਾ ਰਹੇ ਹਾਂ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੜੀ ਸੈਪਸੈਫਿਕ ਗੱਲ ਸੀ, ਉਹ ਐਸ.ਐਚ.ਓ. ਮਹਿੰਗਾ ਸਿੰਘ ਸੀ ਜਿਸ ਦੇ ਖਿਲਾਫ ਐਲੀਗੇਸ਼ਨ ਸਾਬਤ ਹੋਏ ਸਨ ਔਰ ਉਸ ਦੇ ਖਿਲਾਫ਼ ਡਿਪਾਰਟਮੈਂਟਲ ਇਨਕੁਆਇਰੀ ਚੱਲ ਰਹੀ ਹੈ । ਉਸ ਇਨਕੁਆਇਰੀ ਤੋਂ ਬਾਦ ਹੀ ਕਾਰਵਾਈ ਹੋਵੇਗੀ ।

**ਸ੍ਰੀ ਸਪੀਕਰ** : ਸਰਦਾਰ ਗੁਰਨਾਮ ਸਿੰਘ ਧੀਰੋਵਾਲ ਜੀ, ਬੈਠੋ । ਤੁਹਾਡਾ ਜਵਾਬ ਆ ਗਿਆ ਹੈ ।

**श्रीमती लक्ष्मी कांता चावला** : अध्यक्ष महोदय, बड़ी अफसोसनाक बात है कि मंत्री जी ने स्वीकार किया है कि कुछ आरोप साबित हुआ हैं, रिश्वत भी ली गई है । यह इतना गम्भीर मामला है लेकिन अभी तक किसी को सजा नहीं दी गई । क्या इसमें सरकार की मिलीभुगत या लापरवाही नजर नहीं आती ? मैं आप के द्वारा मुख्य मंत्री जी से पूछना चाहती हूं कि क्या सुजानपुर और पठानकोट के पुलिस अधिकारियों के विरूद्ध भी कोई शिकायत आई है और अगर शिकायत आई है तो सरकार ने क्या ऐक्शन लिया है ? क्या इससे सरकार की छवि खराब नहीं होती ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਠਾਨਕੋਟ ਦੇ ਬਾਰੇ ਮੈਂਬਰ ਸਾਹਿਬਾ ਸੈਪਰੇਟ ਸਵਾਲ ਦੇ ਦੇਣ । ਜਿਥੋਂ ਤੱਕ ਪਹਿਲੇ ਸਵਾਲ ਦਾ ਸਬੰਧ ਹੈ, ਉਸ ਬਾਰੇ ਡਿਪਾਰਟਮੈਂਟਲ ਇਨਕੁਆਇਰੀ ਚੱਲ ਰਹੀ ਹੈ । ਜੇਕਰ ਐਲੀਗੇਸ਼ਨ ਸਾਬਤ

[ਮੁੱਖ ਮੰਤਰੀ]

ਹੋ ਗਏ ਤਾਂ ਕੋਈ ਐਸਾ ਕੰਮ ਨਹੀਂ ਹੋਵੇਗਾ ਜਿਸ ਨਾਲ ਸਰਕਾਰ ਦੀ ਇਮੇਜ਼ ਖਰਾਬ ਹੋਵੇ, ਸਗੋਂ ਐਕਸ਼ਨ ਲਿਆ ਜਾਵੇਗਾ ।

**ਸ਼੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਜਵਾਬ ਦਿੱਤਾ ਹੈ ਔਰ ਕਿਹਾ ਹੈ ਕਿ ਡਿਪਾਰਟਮੈਂਟਲ ਇਨਕੁਆਇਰੀ ਹੋ ਰਹੀ ਹੈ, ਕੀ ਮੁੱਖ ਮੰਤਰੀ ਜੀ ਇਸ ਇਨਕੁਆਇਰੀ ਨੂੰ ਟਾਈਮ ਬਾਊਂਡ ਕਰਨਗੇ ਤਾਕਿ ਉਨ੍ਹਾਂ ਦੋਸ਼ੀਆਂ ਨੂੰ ਪਨਿਸ਼ਮੈਂਟ ਮਿਲ ਸਕੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਨੂੰ ਟਾਈਮ ਬਾਊਂਡ ਨਹੀਂ ਕੀਤਾ ਜਾ ਸਕਦਾ ਪਰ ਇਤਨਾ ਮੈਂ ਜ਼ਰੂਰ ਕਹਾਂਗਾ ਕਿ ਇਸ ਨੂੰ ਜਲਦੀ ਕਰਾਂਗੇ ।

---

**ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਦੇ ਅਫਸਰਾਂ/ਕਰਮਚਾਰੀਆਂ ਵਿਰੁੱਧ ਗਬਨ/ਬੇਕਾਇਦਗੀਆਂ ਦੀਆਂ ਸ਼ਿਕਾਇਤਾਂ**

*1551. **ਸ਼੍ਰੀ ਵਿਜੇ ਕੁਮਾਰ ਸਾਥੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਜਨਵਰੀ, 1990 ਤੋਂ ਮਿਤੀ ਅੰਤ ਤੱਕ ਸਮੇਂ ਦੌਰਾਨ ਉਦਯੋਗ ਵਿਭਾਗ ਨੂੰ ਪੰਜਾਬ ਰਾਜ ਚਮੜਾ ਵਿਕਾਸ ਕਾਰਪੋਰੇਸ਼ਨ ਦੇ ਕੁੱਝ ਅਫਸਰਾਂ/ਕਰਮਚਾਰੀਆਂ (ਪੀ.ਪੀ.ਡੀ.ੳ.) ਕਰਮਚਾਰੀ ਦੁਆਰਾ ਕੀਤੀਆਂ ਗਈਆਂ ਬੇਕਾਇਦਗੀਆਂ/ਗਬਨਾਂ ਵਿਰੁੱਧ ਕਰਮਚਾਰੀਆਂ ਦੀਆਂ ਵੱਖ ਵੱਖ ਯੂਨੀਅਨਾਂ ਵੱਲੋਂ ਹਲਫੀਆ ਬਿਆਨਾਂ ਸਹਿਤ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਸਬੰਧਤ ਅਫਸਰਾਂ/ਕਰਮਚਾਰੀਆਂ ਵਿਰੁੱਧ ਕੋਈ ਜਾਂਚ-ਪੜਤਾਲ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਦੋਸ਼ੀ ਪਾਏ ਗਏ ਅਫਸਰਾਂ/ਕਰਮਚਾਰੀਆਂ ਵਿਰੁੱਧ ਕੀ ਕਾਰਵਾਈ ਕੀਤੀ ਗਈ ?

**Sardar Beant Singh** : (a) Yes Sir.

(b) A complaint along with an affidavit against the Production Procurement and

Distribution Officer has been received on 7-12-1993 from Shri Balwinder Singh S/o Shri Ram Dayal. Accordingly, the matter is being looked into and in case there is any *prima facie* case established, appropriate action, as per rules, will be taken.

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਜਵਾਬ ਵਿਚ ਕਿਹਾ ਹੈ ਕਿ ਇਨਕੁਆਇਰੀ ਕੀਤੀ ਜਾ ਰਹੀ ਹੈ । ਇਹ ਹਲਫ਼ੀਆ ਬਿਆਨ ਮਿਤੀ 7 ਦਸੰਬਰ, 1993 ਦਾ ਹੈ । ਅੱਜ ਤੱਕ ਸਾਢੇ ਤਿੰਨ ਮਹੀਨੇ ਹੋ ਗਏ ਹਨ ਔਰ ਇਨ੍ਹਾਂ ਨੇ ਇਹ ਗੱਲ ਮੰਨੀ ਹੈ ਕਿ ਹਲਫ਼ੀਆ ਬਿਆਨ ਆਇਆ ਹੈ ਜੋ ਕਿ ਸ਼੍ਰੀ ਬਲਵਿੰਦਰ ਸਿੰਘ ਪੁੱਤਰ ਸ਼੍ਰੀ ਰਾਮ ਦਿਆਲ ਵੱਲੋਂ ਸੀ । ਇਹ ਇਕ ਬੜਾ ਹੀ ਅਹਿਮ ਮਸਲਾ ਹੈ । ਮੁੱਖ ਮੰਤਰੀ ਜੀ ਪਿਛਲੇ ਸਦਨ ਵਿਚ ਵੀ ਇਹ ਗੱਲ ਕਹਿੰਦੇ ਸੀ ਕਿ ਸਾਥੀ ਸੀ.ਆਈ.ਡੀ. ਕਰਦਾ ਹੈ । ਸਪੀਕਰ ਸਾਹਿਬ, ਧੀਆਂ ਭੈਣਾਂ ਦੀ ਬੇਇਜ਼ਤੀ ਹੁੰਦੀ ਹੈ । ਮਹਿੰਦਰ ਸਿੰਘ ਪੀ.ਪੀ.ਡੀ.ਓ. ਨੇ ਲੜਕੀ ਨੂੰ ਉਠਾ ਕੇ ਰਾਤ ਭਰ ਰੱਖਿਆ ਅਤੇ ਉਸ ਦੀ ਬੇਇਜ਼ਤੀ ਕੀਤੀ । ਉਹ, ਸਪੀਕਰ ਸਾਹਿਬ, 25 ਤਾਰੀਖ ਨੂੰ ਲੜਕੀ ਮਿਲੀ । ਅਜੇ ਤੱਕ ਸਰਦਾਰ ਮਹਿੰਦਰ ਸਿੰਘ ਦੇ ਖਿਲਾਫ ਕੋਈ ਇਨਕੁਆਇਰੀ ਨਹੀਂ ਕੀਤੀ ਗਈ । ਇਸੇ ਤਰ੍ਹਾਂ ਸਰਦਾਰ ਰਾਜਿੰਦਰ ਸਿੰਘ ਹੈ । ਉਹ ਹਰ ਤਰ੍ਹਾਂ ਦੇ ਨਾਲ ਹਲਫ਼ੀਆ ਬਿਆਨ ਦੇਣ ਲਈ ਵੀ ਤਿਆਰ ਹਨ । ਇਹੋ ਜਿਹੀਆਂ ਬਦਫੈਲੀਆਂ ਨੂੰ ਸਰਕਾਰ ਕਦੋਂ ਤੱਕ ਰੋਕੇਗੀ ? (ਵਿਘਨ)

**ਸ਼੍ਰੀ ਸਪੀਕਰ :** ਸਾਥੀ ਜੀ ਤੁਸੀਂ ਸਵਾਲ ਪੁੱਛੋ ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਜਵਾਬ ਦੇਣ ਕਿ ਇਸ ਦੀ ਇਨਕੁਆਇਰੀ ਕਰਾ ਕੇ ਕਦੋਂ ਤੱਕ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਵੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਫ਼ਸੋਸ ਦੀ ਗੱਲ ਹੈ ਕਿ ਸਵਾਲ ਕੋਈ ਹੋਰ ਹੁੰਦਾ ਹੈ ਪਰ ਮੈਂਬਰ ਸਾਹਿਬਾਨ ਆਪਣੀ ਹੋਰ ਗੱਲ ਦਾ ਇਜ਼ਹਾਰ

[ਮੁੱਖ ਮੰਤਰੀ]

ਕਰ ਦਿੰਦੇ ਹਨ । ਅਗਰ ਕੋਈ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਉਸ ਬਾਰੇ ਸਾਨੂੰ ਦੱਸ ਦੇਣ । ਜੇਕਰ ਕੋਈ ਬਦਫੈਲੀ ਹੋਈ ਹੈ ਤਾਂ ਉਹ ਸਾਬਤ ਕਰਕੇ ਮੈਨੂੰ ਦੱਸ ਦੇਣ । ਬਾਕੀ ਸਪੀਕਰ ਸਾਹਿਬ; ਜੋ ਹਲਫ਼ੀਆ ਬਿਆਨ ਆਇਆ ਹੈ, ਉਸ ਮਸਲੇ ਦੀ ਇਨਕੁਆਇਰੀ ਹੋ ਰਹੀ ਹੈ । ਇਹ ਇਕ ਲੀਗਲ ਸਵਾਲ ਹੈ ਅਤੇ ਉਸ ਬਾਰੇ ਪੁਛਿਆ ਗਿਆ ਹੈ । ਜੇਕਰ ਦੋਸ਼ ਸਾਬਤ ਹੋ ਗਿਆ ਤਾਂ ਜਲਦੀ ਹੀ ਐਕਸ਼ਨ ਲਵਾਂਗੇ ।

**श्रीमती लक्ष्मी कांता चावला** : अध्यक्ष महोदय, मैं आपके माध्यम से मुख्य मन्त्री जी से एक ही बात पूछना चाहती हूं कि चमड़ा विकास निगम के विषय में बहुत सारी शिकायतें मिल रही हैं । क्या यह निगम की सारी कारगुज़ारी के बारे में जितनी भी शिकायतें आई हैं, उन सभी के बारे में एक साथ जांच करवा कर रिपोर्ट देंगे ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਇਕ ਹਾਈਪੋਥੇਟੀਕਲ ਜਿਹਾ ਸਵਾਲ ਹੈ । ਇਹ ਕੋਈ ਸਪੈਸੀਫਿਕ ਨੋਟਿਸ ਦੇ ਦੇਣ, ਜੇ ਇਨ੍ਹਾਂ ਨੂੰ ਕੋਈ ਸ਼ੱਕ ਹੈ ਤਾਂ ਉਸਦੀ ਇਨਕੁਆਰੀ ਕਰਾ ਦਿਆਂਗੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਵਿਧਾਨ ਸਭਾ ਦੀ ਕੋਈ ਕਮੇਟੀ ਬਣਾ ਦੇਣ ਜਿਹੜੀ ਚਮੜਾ ਵਿਕਾਸ ਨਿਗਮ ਦੀ ਇਨਕੁਆਰੀ ਕਰੇ । ਕੀ ਇਹ ਕੋਈ ਇਸ ਸਬੰਧੀ ਆਸ਼ਵਾਸਨ ਦੇਣਗੇ ਕਿ ਇਹ ਕੋਈ ਕਮੇਟੀ ਬਣਾ ਰਹੇ ਹਨ ?

**ਸ਼੍ਰੀ ਸਪੀਕਰ** : ਤੁਸੀਂ ਕੋਈ ਸਪੈਸਿਫਿਕ ਸਵਾਲ ਹੈ ਤਾਂ ਉਹ ਪੁੱਛੋ ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਹੁਣੇ ਹੁਣੇ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਨਵੀਂ ਗੱਲ ਸਾਹਮਣੇ ਆਈ ਹੈ । ਮਗਰ ਜਿਹੜਾ ਪੁਰਾਣਾ ਐਫ਼ੀਡੇਵਿਟ ਹੈ, ਇਹ ਉਸਨੂੰ ਪੜ੍ਹ ਲੈਣ, ਘੋਖ ਲੈਣ ਕਿ ਆਇਆ ਇਹ ਕਿੱਸਾ ਉਸ ਐਫੀਡੇਵਿਟ ਵਿਚ ਦਰਜ ਤਾਂ ਨਹੀਂ ਜਿਹੜਾ ਮੈਂ ਹੁਣੇ ਹੁਣੇ ਹਾਊਸ ਵਿਚ ਦਸਿਆ ਹੈ ? ਹੋਰ ਵੀ ਐਫੀਡੇਵਿਟ ਇਨ੍ਹਾਂ ਦੇ ਦਫ਼ਤਰ ਵਿਚ ਪਹੁੰਚ ਚੁੱਕਾ ਹੈ, ਇਹ ਉਸਨੂੰ ਵੀ ਦੇਖ ਲੈਣ ।

ਸ਼੍ਰੀ ਸਪੀਕਰ : ਸਾਥੀ ਜੀ, ਤੁਸੀਂ ਲੈਕਚਰ ਜ਼ਿਆਦਾ ਕਰਦੇ ਹੋ, ਸਵਾਲ ਘਟ ਪੁਛਦੇ ਹੋ । This is no supplementary.

ਸ਼੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਇਨ੍ਹਾਂ ਨੂੰ ਇਨ੍ਹਾਂ ਦਾ ਮਹਿਕਮਾ ਮਿਸਲੀਡ ਕਰ ਰਿਹਾ ਹੈ । ਇਹ ਗੱਲ ਉਸ ਐਫ਼ੀਡੇਵਿਟ ਵਿੱਚ ਲਿਖੀ ਹੋਈ ਹੈ ਕਿ ਪਰਵੀਨ ਕੁਮਾਰੀ ਵਾਲੀ ਗੱਲ ਵਿਚ ਕਿਹੜੇ ਬੰਦੇ ਨੇ ਕੀ ਕੀਤਾ ਹੈ । ਇਹ ਕਹਿੰਦੇ ਹਨ ਕਿ ਇਹ ਗੱਲ ਦਰਜ ਨਹੀਂ ।

Mr. Speaker : You are asking nothing. You are just confusing yourself and the House. No supplementary. Sathi Ji, please resume your seat.

ਸ਼੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਇਹ ਗੱਲ ਪਹਿਲੇ ਹਲਫ਼ੀਆ ਬਿਆਨ ਵਿਚ ਵੀ ਦਰਜ ਹੈ ਅਤੇ ਮੁੱਖ ਮੰਤਰੀ ਜੀ ਦੇ ਕੋਲ ਉਹ ਹਲਫ਼ੀਆ ਬਿਆਨ ਹੈ । ਇਹ ਇਸ ਗੱਲ ਦਾ ਜਵਾਬ ਦੇ ਦੇਣ ਕਿ ਆਇਆ ਇਹ ਗੱਲ ਹਲਫ਼ੀਆ ਬਿਆਨ ਵਿਚ ਦਰਜ ਹੈ ਜਾਂ ਨਹੀਂ ?

ਸ਼੍ਰੀ ਸਪੀਕਰ : ਸਾਥੀ ਜੀ, ਤੁਸੀਂ ਬੈਠ ਜਾਉ । ਸ਼੍ਰੀ ਉਪਿੰਦਰ ਕੁਮਾਰ ਸ਼ਰਮਾ ।

---

## ਜ਼ਿਲ੍ਹਾ ਫਰੀਦਕੋਟ ਵਿਚ ਆਯੁਰਵੈਦਿਕ ਡਿਸਪੈਂਸਰੀਆਂ

*1500. ਸ਼੍ਰੀ ਉਪਿੰਦਰ ਕੁਮਾਰ ਸ਼ਰਮਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਫ਼ਰੀਦਕੋਟ ਵਿਚ ਇਸ ਸਮੇਂ ਕੁੱਲ ਕਿੰਨੀਆਂ ਸਰਕਾਰੀ ਆਯੁਰਵੈਦਿਕ ਡਿਸਪੈਂਸਰੀਆਂ ਹਨ ;

(ਅ) ਕੀ ਸਰਕਾਰ ਦਾ ਨਿਕਟ ਭਵਿੱਖ ਵਿਚ ਉਕਤ ਜ਼ਿਲ੍ਹੇ ਵਿਚ ਕੋਈ ਨਵੀਆਂ ਆਯੁਰਵੈਦਿਕ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ?

Sardar Harcharan Singh Brar : (a) There are 26 Ayurvedic Dispensaries.

[Minister for Health and Family Welfare]

(b) Yes, Sir. During the Year 1993-94, a proposal to open one Government Ayurvedic Dispensary at Village Patton Hira Singh, Block and Tehsil Moga is under consideration of the Government.

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਤੋਂ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ 26 ਆਯੁਰਵੈਦਿਕ ਡਿਸਪੈਂਸਰੀਆਂ ਹਨ, ਇਹ ਕਿਹੜੀ ਕਿਹੜੀ ਜਗ੍ਹਾ ਤੇ ਹਨ ?

**ਮੰਤਰੀ** : ਇਹ ਜੀ ਅਨੈਕਸਚਰ 1 ਅਤੇ ਅਨੈਕਸਚਰ 2 ਨਾਲ ਦਿੱਤਾ ਹੋਇਆ ਹੈ । ਉਸ ਵਿਚੋਂ ਦੇਖ ਲੈਣ ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1482**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ) ।

---

**ਜ਼ਿਲ੍ਹਾ ਲੁਧਿਆਣਾ ਵਿਚ ਸਰਕਾਰੀ ਸਕੂਲਾਂ ਨੂੰ ਅਪਗ੍ਰੇਡ ਕਰਨਾ**

*1599. **(1) ਸਰਦਾਰ ਨਿਰਮਲ ਸਿੰਘ ਮਹੰਤ**
**(2) ਸਰਦਾਰ ਮਲਕੀਅਤ ਸਿੰਘ ਬਿਲਾਸਪੁਰ** } : ਕੀ ਸਿੱਖਿਆ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਵਿੱਤੀ ਸਾਲ 1994-95 ਦੇ ਦੌਰਾਨ ਜ਼ਿਲ੍ਹਾ ਲੁਧਿਆਣਾ ਵਿੱਚ ਕਿਸੇ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਨੂੰ ਕ੍ਰਮਵਾਰ ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਪੱਧਰ ਤੱਕ ਅਪਗ੍ਰੇਡ ਕਰਨ ਦਾ ਵਿਚਾਰ ਰਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਵੱਖ-ਵੱਖ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਸਾਲ 1994-95 ਦੌਰਾਨ ਸਰਕਾਰ ਵਲੋਂ 300 ਪ੍ਰਾਇਮਰੀ ਸਕੂਲ ਤੋਂ ਮਿਡਲ ਸਕੂਲ, 120 ਮਿਡਲ ਸਕੂਲਾਂ ਤੋਂ ਹਾਈ ਅਤੇ 120 ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਦਾ ਪੱਧਰ ਉੱਚਾ ਕਰਨ ਦੀ ਤਜਵੀਜ਼ ਹੈ । ਇਹਨਾਂ ਸਕੂਲਾਂ ਦੀ ਜ਼ਿਲ੍ਹਾਵਾਰ ਵੰਡ ਬਾਰੇ ਅਜੇ ਤੱਕ ਕੋਈ ਫ਼ੈਸਲਾ ਨਹੀਂ ਲਿਆ ਗਿਆ ।

**ਸਰਦਾਰ ਨਿਰਮਲ ਸਿੰਘ ਮਹੰਤ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਮੇਰੇ ਸ਼ਹਿਰ ਵਿਚ ਹਾਇਰ ਸੈਕੰਡਰੀ ਸਕੂਲ ਅਪਗ੍ਰੇਡ ਕੀਤਾ ਹੈ। ਉਸ ਸਕੂਲ ਦੇ ਨਾਲ ਇਕ ਗੌਰਮਿੰਟ ਹਾਈ ਸਕੂਲ ਵੀ ਹੈ ਜਿਸ ਦੀ ਕੰਧ ਇਸ ਸਕੂਲ ਦੇ ਨਾਲ ਲਗਦੀ ਹੈ। ਕੀ ਇਹ ਦੋਨਾਂ ਸਕੂਲਾਂ ਨੂੰ ਇਕੱਠਿਆਂ ਮਰਜ ਕਰਨ ਦਾ ਵਿਚਾਰ ਰਖਦੇ ਹਨ ਅਤੇ ਜੇ ਰਖਦੇ ਹਨ ਤਾਂ ਕਿੰਨੇ ਚਿਰ ਵਿਚ ਮਰਜ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਗੱਲ ਬਾਰੇ ਐਗਜ਼ਾਮਿਨ ਕਰਕੇ ਦੱਸਿਆ ਜਾ ਸਕਦਾ ਹੈ। ਇਹ ਲਿਖ ਕੇ ਦੇ ਦੇਣ, ਐਗਜ਼ਾਮਿਨ ਕਰਾ ਲਵਾਂਗੇ।

------

## ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਰਕਾਰੀ ਸਕੂਲਾਂ ਨੂੰ ਅਪਗ੍ਰੇਡ ਕਰਨਾ

*1515. **ਸਰਦਾਰਨੀ ਸੁਰਜੀਤ ਕੌਰ ਕਲਕਟ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਵਿੱਤੀ ਸਾਲ 1994-95 ਦੇ ਦੌਰਾਨ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਕਿਸੇ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਨੂੰ ਕ੍ਰਮਵਾਰ ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਪੱਧਰ ਤੱਕ ਅਪਗ੍ਰੇਡ ਕਰਨ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਵੱਖ-ਵੱਖ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਲਖਬੀਰ ਸਿੰਘ ਰੰਧਾਵਾ** : ਸਾਲ 1994-95 ਦੌਰਾਨ ਸਰਕਾਰ ਵਲੋਂ 300 ਪ੍ਰਾਇਮਰੀ ਸਕੂਲ ਤੋਂ ਮਿਡਲ ਸਕੂਲ 120 ਮਿਡਲ ਸਕੂਲਾਂ ਤੋਂ ਹਾਈ ਅਤੇ 120 ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਦਾ ਪੱਧਰ ਉਚਾ ਕਰਨ ਦੀ ਤਜਵੀਜ਼ ਹੈ। ਇਹਨਾਂ ਸਕੂਲਾਂ ਦੀ ਜ਼ਿਲਾਵਾਰ ਵੰਡ ਬਾਰੇ ਅਜੇ ਤੱਕ ਕੋਈ ਫੈਸਲਾ ਨਹੀ ਲਿਆ ਗਿਆ।

**ਸਰਦਾਰਨੀ ਸੁਰਜੀਤ ਕੌਰ ਕਲਕਟ** : ਸਪੀਕਰ ਸਾਹਿਬ, ਮੈਂ ਵਿਦਿਆ ਮੰਤਰੀ ਜੀ ਦਾ ਧੰਨਵਾਦ ਵੀ ਕਰਦੀ ਹਾਂ ਕਿ ਇਨ੍ਹਾਂ ਨੇ ਕਾਫੀ ਸਕੂਲ ਅੱਪਗ੍ਰੇਡ ਕੀਤੇ ਹਨ ਔਰ ਮੈਂ ਆਪ ਜੀ ਦੇ ਰਾਹੀਂ ਇਨ੍ਹਾਂ ਨੂੰ ਪੁਛਣਾ ਚਾਹੁੰਦੀ ਹਾਂ ਕਿ ਅਗੋਂ 1994-95 ਵਿਚ ਇਹ ਮੇਰੇ ਏਰੀਏ ਵਿਚ ਜਿਥੇ ਕਿ ਬੇਟ ਏਰੀਏ ਦੇ ਅਤੇ

[ਸਰਦਾਰਨੀ ਸੁਰਜੀਤ ਕੌਰ ਕਲਕਟ]

ਕੰਡੀ ਏਰੀਏ ਦੇ ਪਿੰਡ ਬਹੁਤ ਪੈਂਦੇ ਹਨ, ਕੀ ਬਾਕੀ ਏਰੀਆਜ਼ ਨਾਲੋਂ ਉਨ੍ਹਾਂ ਕੰਡੀ ਏਰੀਆ ਅਤੇ ਬੇਟ ਏਰੀਆ ਦੇ ਸਕੂਲਾਂ ਨੂੰ ਅਪਗ੍ਰੇਡ ਕਰਨ ਵਿਚ ਜ਼ਿਆਦਾ ਅਗੇਤ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਸ ਤੇ ਵਿਚਾਰ ਕੀਤਾ ਜਾਵੇਗਾ ਅਤੇ ਜਿਥੇ ਲੋੜ ਹੋਵੇਗੀ, ਉਥੇ ਜ਼ਰੂਰ ਸਕੂਲ ਦਿੱਤੇ ਜਾਣਗੇ ।

**ਸਰਦਾਰਨੀ ਸੁਰਜੀਤ ਕੌਰ ਕਲਕਟ :** ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਜੀ ਜਦੋਂ ਸਾਡੇ ਕਿਸੇ ਫੰਕਸ਼ਨ ਤੇ ਤੁੰਗੇ ਗਏ ਸਨ ਤਾਂ ਉਦੋਂ ਉਨ੍ਹਾਂ ਨੇ ਉਥੋਂ ਦੇ ਸਕੂਲ ਨੂੰ 10 ਜਮ੍ਹਾਂ 2 ਦਾ ਸਕੂਲ ਕਰਨ ਵਾਸਤੇ ਅਨਾਊਂਸਮੈਂਟ ਕੀਤੀ ਸੀ । ਉਥੋਂ ਦੇ ਲੋਕ ਇਸ ਸਕੂਲ ਨੂੰ ਅਪਗਰੇਡ ਕਰਾਉਣ ਵਾਸਤੇ ਬੜੇ ਐਂਕਸ਼ੀਅਸ ਹਨ ਅਤੇ ਉਥੇ ਇਸ ਦੀ ਲੋੜ ਵੀ ਬਹੁਤ ਹੈ ਕਿਉਂਕਿ ਆਲੇ ਦੁਆਲੇ ਪਹਾੜੀ ਏਰੀਆ ਪੈਂਦਾ ਹੈ । ਇਸ ਅਪਗਰੇਡੇਸ਼ਨ ਵਾਸਤੇ ਖ਼ਜ਼ਾਨਾ ਮੰਤਰੀ ਜੀ ਅਨਾਊਂਸ ਕਰਕੇ ਆਏ ਸਨ, ਇਸ ਕਰਕੇ ਮੈਂ ਸਿਖਿਆ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਇਸ ਸਕੂਲ ਨੂੰ 10 ਜਮ੍ਹਾਂ 2 ਦਾ ਸਕੂਲ ਕਰਨ ਬਾਰੇ ਉਨ੍ਹਾਂ ਦਾ ਕੀ ਵਿਚਾਰ ਹੈ ?

**ਮੰਤਰੀ :** ਜੇ ਖਜ਼ਾਨਾ ਮੰਤਰੀ ਜੀ ਨੇ ਇਹ ਐਲਾਨ ਕੀਤਾ ਹੋਵੇਗਾ ਤਾਂ ਇਸ ਤੇ ਜ਼ਰੂਰ ਗੌਰ ਕੀਤਾ ਜਾਵੇਗਾ ਅਤੇ ਵਿਚਾਰ ਕੀਤਾ ਜਾਵੇਗਾ ।

**ਸ੍ਰੀ ਸਪੀਕਰ :** ਵਿਚਾਰ ਕੀਤਾ ਜਾਵੇਗਾ ਜਾਂ ਕਰ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਉਨ੍ਹਾਂ ਨੇ ਐਲਾਨ ਕੀਤਾ ਹੋਵੇਗਾ, ਉਸ ਬਾਰੇ ਉਨ੍ਹਾਂ ਵਲੋਂ ਨੋਟ ਆਵੇਗਾ ਅਤੇ ਜੇ ਵਾਕਈ ਉਨ੍ਹਾਂ ਨੇ ਐਲਾਨ ਕੀਤਾ ਹੋਵੇਗਾ ਤਾਂ ਉਸ ਨੂੰ ਜ਼ਰੂਰ ਪੂਰਾ ਕੀਤਾ ਜਾਵੇਗਾ ।

**ਸਰਦਾਰ ਮਨਜੀਤ ਸਿੰਘ ਭੱਠਲ :** ਸਪੀਕਰ ਸਾਹਿਬ, ਪੰਜਾਬ ਦੀਆਂ ਜਿਹੜੀਆਂ ਜ਼ਿੰਮੇਵਾਰ ਸ਼ਖਸੀਅਤਾਂ ਹਨ, ਪਿਛੇ ਜਿਹੇ ਉਨ੍ਹਾਂ ਨੇ ਇਹ ਕਿਹਾ ਸੀ ਕਿ ਜਿਨ੍ਹਾਂ ਲੋਕਾਂ ਨੇ ਦੇਸ਼ ਦੀ ਆਜ਼ਾਦੀ ਲਈ ਕੁਰਬਾਨੀਆਂ ਦਿੱਤੀਆਂ ਅਤੇ ਦੇਸ਼ ਦੇ ਹਿਤਾਂ ਲਈ ਸ਼ਹੀਦ ਹੋਏ, ਉਨ੍ਹਾਂ ਲੋਕਾਂ ਦੇ ਇਲਾਕਿਆਂ ਨੂੰ ਅਸੀਂ ਪ੍ਰਾਇਰਟੀ ਦਿਆਂਗੇ । ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਮਾਮਲੇ ਵਿਚ ਵੀ ਉਨ੍ਹਾਂ ਲੋਕਾਂ ਦੇ ਇਲਾਕਿਆਂ ਨੂੰ ਜਾਂ ਜ਼ਿਲ੍ਹਿਆਂ ਨੂੰ ਪਹਿਲ ਦੇਣਗੇ ?

**ਮੰਤਰੀ :** ਇਸ ਬਾਰੇ ਵਿਚਾਰ ਕੀਤਾ ਜਾ ਸਕਦਾ ਹੈ ਜੀ ।

**ਸਰਦਾਰਨੀ ਸੁਰਜੀਤ ਕੌਰ ਕਲਕਟ :** ਸਪੀਕਰ ਸਾਹਿਬ, ਮੈਂ ਵਿਦਿਆ ਮੰਤਰੀ ਜੀ ਨੂੰ ਯਕੀਨ ਦਿਵਾਉਂਦੀ ਹਾਂ ਕਿ ਵਾਕਈ ਵਿੱਤ ਮੰਤਰੀ ਜੀ ਇਹ ਅਨਾਊਂਸਮੈਂਟ ਕਰਕੇ ਆਏ ਸਨ । ਇਸ ਕਰਕੇ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕਿੰਨੇ ਟਾਈਮ ਦੇ ਵਿਚ ਭੂੰਗਾ ਸਕੂਲ ਨੂੰ ਇਹ ਅਪਗ੍ਰੇਡ ਕਰ ਦੇਣਗੇ ?

**ਸ੍ਰੀ ਸਪੀਕਰ :** ਮੈਂਬਰ ਸਾਹਿਬ ਨੇ ਪੁਛਿਆ ਹੈ ਕਿ ਵਿੱਤ ਮੰਤਰੀ ਜੀ ਨੇ ਜਿਹੜਾ ਐਲਾਨ ਕੀਤਾ ਹੈ, ਉਹ ਕਿੰਨੇ ਚਿਰ ਵਿਚ ਪੂਰਾ ਕੀਤਾ ਜਾਵੇਗਾ ?

**ਮੰਤਰੀ :** 1994-95 ਦੇ ਸਾਲ ਵਿਚ ਜਿਹੜੇ ਸਕੂਲ ਅਪਗਰੇਡ ਕਰਨੇ ਹਨ, ਉਨ੍ਹਾਂ ਵਿਚ ਇਸ ਸਕੂਲ ਨੂੰ ਲੈ ਲਿਆ ਜਾਵੇਗਾ ।

**ਕਾਮਰੇਡ ਅਜੈਬ ਸਿੰਘ ਰੌਂਤਾ :** ਸਪਲੀਮੈਂਟਰੀ, ਸਰ ।

**ਸ੍ਰੀ ਸਪੀਕਰ :** ਸਪਲੀਮੈਂਟਰੀਜ਼ ਕਾਫੀ ਹੋ ਗਈਆਂ ਹਨ, ਅਗਲਾ ਸਵਾਲ ।

----

## ਰਾਜ ਵਿਚ ਤਹਿਸੀਲ ਕੰਪਲੈਕਸ ਬਣਾਉਣੇ

*1557. (1) ਸਰਦਾਰ ਗੁਰਚਰਨ ਸਿੰਘ ਪੰਜਗਰਾਂਈ
(2) ਸਰਦਾਰ ਅਵਤਾਰ ਸਿੰਘ ਬਰਾੜ } : ਕੀ ਮੁੱਖ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਦੋ ਸਾਲਾਂ ਦੇ ਦੌਰਾਨ ਰਾਜ ਵਿਚ ਤਹਿਸੀਲ ਕੰਪਲੈਕਸ ਬਣਾਉਣ ਲਈ ਸਾਲ-ਵਾਰ ਕਿੰਨੀ ਕਿੰਨੀ ਰਕਮ ਰੱਖੀ ਗਈ ਅਤੇ ਖ਼ਰਚ ਕੀਤੀ ਗਈ ਅਤੇ ਇਨ੍ਹਾਂ ਦੀ ਉਸਾਰੀ ਦੇ ਕੰਮ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬੇਅੰਤ ਸਿੰਘ :** ਸ੍ਰੀ ਮਾਨ ਜੀ, ਸੂਚਨਾ ਹੇਠ ਲਿਖੇ ਅਨੁਸਾਰ ਹੈ :--

| | ਈਅਰਮਾਰਕਡ | ਖ਼ਰਚ ਕੀਤੇ ਗਏ |
|---|---|---|
| 1992-93 | 351.00 ਲੱਖ ਰੁਪਏ | 364.00 ਲੱਖ ਰੁਪਏ |
| 1993-94 | 621.00 " " | 288.43 ਲੱਖ ਰੁਪਏ (ਅਪ ਟੂ 31-12-93) |

**ਸਰਦਾਰ ਗੁਰਚਰਨ ਸਿੰਘ ਪੰਜਗਰਾਈਂ** : ਸਪੀਕਰ ਸਾਹਿਬ, ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਦਸਿਆ ਹੈ ਕਿ 1992-93 ਵਿਚ 351 ਲੱਖ ਰੁਪਏ ਇਸ ਕੰਮ ਵਾਸਤੇ ਰੱਖੇ ਗਏ ਸਨ ਅਤੇ ਜਿਹੜਾ ਖ਼ਰਚ ਕੀਤਾ ਗਿਆ, ਉਹ 364 ਲੱਖ ਰੁਪਏ ਸੀ । ਇਸੇ ਤਰ੍ਹਾਂ ਸਾਲ 1993-94 ਵਾਸਤੇ 621 ਲੱਖ ਰੁਪਏ ਰੱਖੇ ਗਏ ਸਨ ਜਦ ਕਿ ਖ਼ਰਚ ਕੇਵਲ 288.43 ਲੱਖ ਰੁਪਏ ਕੀਤੇ ਗਏ । ਕੀ ਮੁੱਖ ਮੰਤਰੀ ਜੀ ਕਿਰਪਾ ਕਰਕੇ ਦਸਣਗੇ ਕਿ ਐਨਾ ਘਟ ਪੈਸਾ ਖ਼ਰਚ ਕਰਨ ਦੇ ਕੀ ਕਾਰਨ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਕੰਮ ਵਿਚ ਕਈ ਕਿਸਮ ਦੀਆਂ ਕੰਪਲੀਕੇਸ਼ਨਜ਼ ਹੁੰਦੀਆਂ ਹਨ । ਕਈ ਵਾਰੀ ਮਹਿਕਮੇ ਵਾਲੇ ਵੀ ਗਫ਼ਲਤ ਕਰ ਜਾਂਦੇ ਹਨ । ਹੁਣ ਇਸ ਕੰਮ ਨੂੰ ਸਟਰੀਮਲਾਈਨ ਕੀਤਾ ਗਿਆ ਹੈ ਅਤੇ ਉਮੀਦ ਹੈ ਕਿ ਆਉਂਦੇ ਸਾਲ ਵਿਚ ਸਾਰਾ ਕੰਮ ਠੀਕ ਤਰੀਕੇ ਨਾਲ ਹੋ ਜਾਵੇਗਾ ।

---

## ਸਰਚੂਰ ਡ੍ਰੇਨ ਨੂੰ ਸੇਧ ਦੇਣ ਸਬੰਧੀ ਕੰਮ ਨੂੰ ਅੰਤਿਮ ਰੂਪ ਦੇਣਾ

*1850. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਚ ਸਰਚੂਰ ਡ੍ਰੇਨ ਨੂੰ ਸੇਧ ਦੇਣ ਸਬੰਧੀ ਕੰਮ ਨੂੰ ਅੰਤਿਮ ਰੂਪ ਦੇਣ ਲਈ ਸਰਕਾਰ ਦੁਆਰਾ ਕੋਈ ਸਬ-ਕਮੇਟੀ ਬਣਾਈ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਉਹ ਕਮੇਟੀ ਕਿਸ ਤਰੀਕ ਨੂੰ ਬਣਾਈ ਗਈ ਸੀ ਅਤੇ ਕੀ ਉਕਤ ਕਮੇਟੀ ਨੇ ਆਪਣੀ ਰਿਪੋਰਟ ਪੇਸ਼ ਕਰ ਦਿੱਤੀ ਹੈ ?

**Sardar Beant Singh** : Yes Sir. The Committee was constituted to inspect the site and to decide the correct alignment of Sarchur Drain in Tehsil Batala, District Gurdaspur on technical grounds. The Committee was constituted on 11th September, 1992 and has not given its report as yet.

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਮੇਟੀ ਬਣੀ ਨੂੰ ਲਗਭਗ ਡੇਢ ਸਾਲ ਹੋ ਚੁੱਕਿਆ ਹੈ, ਹਾਲੇ ਇਸ ਕਮੇਟੀ ਨੇ ਆਪਣੀ ਰਿਪੋਰਟ ਪੇਸ਼ ਕਰਨ ਵਿੱਚ ਹੋਰ ਕਿੰਨਾ ਕੁ ਸਮਾਂ ਲੈਣਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੜੀਆਂ ਕੰਪਲੀਕੇਸ਼ਨਾਂ ਸਨ ਕਿਉਂਕਿ ਡਰੇਨ ਪੁੱਟੀ ਗਈ ਸੀ ਅੌਰ ਉਸ ਤੋਂ ਬਾਅਦ ਉਸ ਤੇ ਮਿੱਟੀ ਵੀ ਪਾ ਦਿੱਤੀ ਗਈ। ਫਿਰ ਉਸ ਤੇ ਵਾਹੀ ਵੀ ਹੋਣ ਲੱਗ ਪਈ। ਇਸ ਪਰਾਸੈੱਸ ਦੇ ਵਿੱਚ ਬੜੀਆਂ ਡਿਫੀਕਲਟੀਜ਼ ਪੇਸ਼ ਆ ਰਹੀਆਂ ਹਨ। ਬੜੀ ਜਲਦੀ ਹੀ ਰਿਪੋਰਟ ਆ ਜਾਵੇਗੀ।

**ਨਿਸ਼ਾਨ ਵਾਲਾ ਪ੍ਰਸ਼ਨ ਨੰ : 1483**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

**ਨਵੇਂ ਹਸਪਤਾਲ ਖੋਲ੍ਹਣਾ**

*1600. (1) **ਸਰਦਾਰ ਨਿਰਮਲ ਸਿੰਘ ਮਹੰਤ**
(2) **ਸਰਦਾਰ ਮਲਕੀਅਤ ਸਿੰਘ ਬਿਲਾਸਪੁਰ** } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਲੁਧਿਆਣਾ ਵਿਚ ਇਸ ਸਮੇਂ ਹਸਪਤਾਲਾਂ/ਸਿਵਲ ਡਿਸਪੈਂਸਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਕੀ ਸਰਕਾਰ ਉਕਤ ਜ਼ਿਲ੍ਹੇ ਵਿਚ ਅਗਲੇ ਮਾਲੀ ਸਾਲ ਦੇ ਦੌਰਾਨ ਕੋਈ ਨਵੇਂ ਸਰਕਾਰੀ ਹਸਪਤਾਲ/ਸਿਵਲ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ?

**Sardar Harcharan Singh Brar** : (a) Hospitals-10 (Annexure-I)

Dispensaries-119 (Urban 9+Rural 110) (Annexure-II)

(b) No, there is no proposal.

ANNEXURE-I

LIST OF HOSPITAL FUNCTIONING IN LUDHIANA DISTRICT.

URBAN AREA

1. Lord Mahavir Civil Hospital, Ludhiana.
2. Civil Hospital, Samrala.

[Minister for Health and Family Welfare]

3. Gulam Mohammed Diwana Civil Hospital, Khanna.
4. Civil Hospital, Jagraon.

RURAL AREA

1. S. Bahadur Kartar Singh Memorial Rural Hospital, Katani Kalan (Block Ludhiana)
2. Rural Hospital, Kalakh (Block Pakhowal)
3. Rural Hospital, Mansooran (Block Pakhowal)
4. Rural Hospital, Isru (Block Samrala)
5. Rural Hospital, Hathur (Block Jagraon)
6. Rural Hospital, Bopa Rai Kalan (Block Guru Sar Sudhar)

ANNEXURE-II

LIST OF DISPENSARIES FUNCTIONING IN LUDHIANA DISTRICT

URBAN AREA

1. Urban Slum Area Dispensary, Salem Tabri, Ludhiana.
2. Urban Slum Area Dispensary, Kidwai Nagar, Ludhiana.
3. Urban Slum Area Dispensary, Sarabha Nagar, Ludhiana.
4. Urban Slum Area Dispensary, Guru Nanakpura, Ludhiana.
5. Urban Slum Area Dispensary, Kot Mangal Singh, Ludhiana.
6. Urban Slum Area Dispensary, Azad Nagar Basti Abdullapur, Ludhiana.
7. Urban Slum Area Dispensary, Chowk Dholewal, Ludhiana.
8. Urban Slum Area Dispensary, Khanna.
9. Civil Dispensary, Raikot.

RURAL AREA

BLOCK LUDHIANA

1. S.H.C. Bhaire Munna
2. S.H.C. Ayali Kalan
3. S.H.C. Dhandra
4. S.H.C. Jandiali
5. S.H.C. Nandpur
6. S.H.C. Thakarwal
7. S.H.C. Kaneeh
8. S.H.C. Lohara
9. S.H.C. Mangli Ucchi
10. S.H.C. Pamal
11. S.H.C. Tharike
12. S.H.C. Phulanwal
13. S.H.C. Sangowal
14 S.H.C. Alamgir
15. S.H.C. Badowal

BLOCK DORAHA

16. S.H.C. Dhamot
17. S.H.C. Ghudani Kalan
18. S.H.C. Bilaspur
19. S.H.C. Jargari
20. S.H.C. Muksudra

21. S.H.C. Sihoura
22. S.H.C. Rara Sahib
23. S.H.C Jarg
24. S.H.C. Ghaloti

BLOCK DEHLON

25. S.H.C. Jaspal Banger
26. S.H.C. Ramgarh Sardaran
27. S.H.C. Gopal Pur
28. S.H.C. Libba
29. S.H.C. Ukasi Dhudal
30. S.H.C. Bhulta
31. S.H.C. Ber Khurd
32. S.H.C. Quila Raipur
33. S.H.C. Khatra Chohrami

BLOCK PAKHOWAL

34. S.H.C. Ghungrana
35. S.H.C. Gujarwal
36. S.H.C. Dhalian
37. S.H.C. Jassowal
38. S.H.C. Baraundi
39. S.H.C. Rachhin
40. S.H.C. Sarbba
41. S.H.C. Bhaini Darera

BLOCK SAMRALA

42. S.H.C. Ikolaha
43. S.H.C. Rapalon
44. S.H.C. Kalan Majra
45. S.H.C. Salaudi
46. S.H.C. Aluna Miana
47. S.H.C. Raipur Majri
48. S.H.C. Beja
49. S.H.C. Dau Majra
50. S.H.C. Isru
51. S.H.C. Jatana

BLOCK MACHHIWARA

52. S.H.C. Nurpur
53. S.H.C. Jhar Sahib
54. S.H.C. Barwali
55. S.H.C. Panj Garain
56. S.H.C. Barma
57. S.H.C. Chhaurian Kalan
58. S.H.C. Ghar Khan

BLOCK JAGRAON

59. S.H.C. Chakar
60. S.H.C. Mallah
61. S.H.C. Gagra
62. S.H.C. Pabbian
63. S.H.C. Sidhwan Khurd
64. S.H.C. Sujapur
65. S.H.C. Hans Kalan
66. S.H.C. Dholan

BLOCK MANGAT

67. S.H.C. Khaira Bet
68. S.H.C. Bagga Khurd
69. S.H.C. Bhagpur
70. S.H.C. Birmi
71. S.H.C. Sirah
72. S.H.C. Kariana Kalan
73. S.H.C. Ghailewal
74. S.H.C. Khawajke
75. S.H.C. Jonnewal
76. S.H.C. Ayali Khurd
77. S.H.C. Nurwala
78. S.H.C. Bhaini Sahib
79. S.H.C. Nurpur Bet
80. S.H.C. Dhanansu
81. S.H.C. Jassian
82. S.H.C. Chaimta
83. S.H.C. Mangat
84. S.H.C. Boothgarh

BLOCK SIDHWAN BET

85. S.H.C. Birk
86. S.H.C. Ghalib Kalan

[Minister for Health and Family Welfare]

87. S.H.C. Jandi
88. S.H.C. Kaniar
89. S.H.C. Lodhiwala
90. S.H.C. Sidhwan Kalan
91. S.H.C. Lilan
92. S.H.C. Bhundri
93. S.H.C. Sherpur Kalan
94. S.H.C. Sherpur Khurd
95. S.H.C. Pandori
96. S.H.C. Bassian Bet

BLOCK GURU SAR SUDHAR

97. S.H.C. Heran
98. S.H.C. Halwara
99. S.H.C. Nathowal
100. S.H.C. Talwani Rai
101. S.H.C. Khandoor
102 S.H.C. Hissowal
103. S.H.C. Raqba
104. S.H.C. Jassowal
105. S.H.C. Sihauli
106. S.H.C. Tusa
107. S.H.C. Aitiana
108. S.H.C. Burj Hari Singh
109. S.H.C. Binjal
110. S.H.C. Jhorran

**ਸਰਦਾਰ ਨਿਰਮਲ ਸਿੰਘ ਮਹੰਤ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਮੁੱਖ ਮੰਤਰੀ ਜੀ ਦਾ ਤੁਹਾਡੇ ਰਾਹੀਂ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੇਰੇ ਹਲਕੇ ਰਾਏਕੋਟ ਦੇ ਵਿੱਚ ਇਕ 50 ਬੈੱਡਿਡ ਹਸਪਤਾਲ ਦਿੱਤਾ ਹੈ। ਹੁਣ ਸਪੀਕਰ ਸਾਹਿਬ, ਮੈਂ ਸਿਹਤ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ ਸਾਡੇ ਇਸ ਏਰੀਏ ਦੇ ਵਿੱਚ ਕੋਈ ਹੋਰ ਵੱਡਾ ਹਸਪਤਾਲ ਨਹੀਂ ਹੈ ਇਸ ਲਈ ਕੀ ਇਸ ਨੂੰ ਜਲਦੀ ਬਣਾਉਣ ਦੇ ਲਈ ਇਸ ਵਾਸਤੇ ਕੁਝ ਵਧੇਰੇ ਫੰਡ ਜਲਦੀ ਅਲਾਟ ਕਰਵਾਏ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਫੰਡਜ਼ ਦੀ ਅਵੇਲੇਬਿਲਟੀ ਤੇ ਮੁਨੱਸਰ ਕਰਦਾ ਹੈ। ਜੇ ਫੰਡਜ਼ ਮਿਲ ਗਏ ਤਾਂ ਜਲਦੀ ਬਣਾ ਦਿਆਂਗੇ।

**श्रीमती लक्ष्मी कांता चावला** : अध्यक्ष महोदय, मैं आपके माध्यम से स्वास्थ्य मंत्री जी को कहना चाहती हूं कि अगर वह पंजाब के सारे हस्पतालों और डिसपेंसरियों के बारे में लिस्ट लगा दें तो उस से सदन का टाईम बचेगा। यह तो सरकारी बिजनैस का टाईम पूरा करने के लिए एक रवायत ही बनी हुई है।

**Mr. Speaker** : You are very much helpful to the Health Minister. This is no supplementary.

---

## ਜ਼ਿਲ੍ਹਾ ਗੁਰਦਾਸਪੁਰ ਵਿਚ ਹੜ੍ਹਾਂ ਕਾਰਣ ਨੁਕਸਾਨ

***1538. ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਆਮ ਤੌਰ ਤੇ ਅਤੇ ਵੱਖ-ਵੱਖ ਬਟਾਲਾ ਅਤੇ ਸ੍ਰੀ ਹਰਗੋਬਿੰਦਪੁਰ ਬਲਾਕ ਵਿਚ ਵਿਸ਼ੇਸ਼ ਤੌਰ ਤੇ ਸਾਲ 1993 ਦੇ ਦੌਰਾਨ ਆਏ ਹੜ੍ਹਾਂ ਦੇ ਕਾਰਣ ਹੋਏ ਕੁਲ ਅਨੁਮਾਨਤ ਨੁਕਸਾਨ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਅਫਸਰਾਂ ਵਿਰੁੱਧ ਕਿੰਨੀਆਂ ਸ਼ਿਕਾਇਤਾਂ ਮਿਲੀਆਂ ਜਿਨ੍ਹਾਂ ਨੇ ਨੁਕਸਾਨ ਦਾ ਗਲਤ ਅਨੁਮਾਨ ਲਾਇਆ ਅਤੇ ਉਕਤ ਸ਼ਿਕਾਇਤਾਂ ਤੇ ਕੀਤੀ ਗਈ ਕਾਰਵਾਈ ਦਾ ਵੇਰਵਾ ਕੀ ਹੈ ?

**Sardar Beant Singh :** The statement is laid on the Table of the House.

**Information regarding District Gurdaspur**

| Item | | | Number |
|---|---|---|---|
| 1. | Human Lives Lost | | 32 |
| 2. | Loss of Cattle heads | | 689 |
| 3. | Area damaged by Crops | | 45393 Acres |
| 4. | Damage of Houses : | | |
| | (a) Pucca houses | Fully | 1899 |
| | | Partially | 9210 |
| | (b) Kucha houses | Fully | 8341 |
| | | Partially | 18009 |
| | (c) Huts | Fully | 1847 |
| | | Partially | 1520 |
| | | Total : | 40826 |

**Information regarding Batala Block**

| | | | |
|---|---|---|---|
| 1. | Human Lives Lost | | 7 |
| 2. | Loss of cattle heads | | 50 |
| 3. | Area damaged by Crops | | 160 Acres |
| 4. | Damage of Houses : | | |
| | (a) Pucca houses | Fully | 356 |
| | | Partially | 1173 |

[Chief Minister]

| | | | |
|---|---|---|---|
| (b) Kucha houses | Fully | | 1267 |
| | Partially | | 2896 |
| (c) Huts | Fully | | 724 |
| | Partially | | 724 |
| | | Total | 7140 |

**Information regarding Sri Hargobindpur Block**

| | | | | |
|---|---|---|---|---|
| 1. | Human Lives Lost | | | 4 |
| 2. | Loss of cattle heads | | | 81 |
| 3. | Area damaged by Crops | | | 2849 Acres |
| 4. | Damage of Houses :- | | | |
| | (a) Pucca houses | Fully | | 81 |
| | | Partially | | 952 |
| | (b) Kucha houses | Fully | | 734 |
| | | Partially | | 1210 |
| | (c) Huts | Fully | | 131 |
| | | Partially | | 135 |
| | | | Total : | 3243 |

186 complaints were received regarding wrong assessment in Gurdaspur district. Out of these complaints, the facts of 167 complaints were found wrong. In the remaining complaints action is being taken against the officers who have made wrong assessment.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਪਿਛਲੇ ਸਾਲ ਹੜ੍ਹਾਂ ਦੇ ਕਾਰਨ ਜੋ ਨੁਕਸਾਨ ਹੋਇਆ ਸੀ, ਉਸ ਦੀ ਅਸੈਸਮੈਂਟ ਲਈ ਜਿਹੜੇ ਸਬੰਧਤ ਅਫ਼ਸਰਾਂ ਨੇ ਗਲਤ ਅਸੈਸਮੈਂਟ ਕੀਤੀ ਸੀ, ਕੀ ਉਨ੍ਹਾਂ ਦੇ ਖਿਲਾਫ਼ ਸਰਕਾਰ ਨੇ ਕੋਈ ਕਾਰਵਾਈ ਕੀਤੀ ? ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਦੱਸਿਆ ਹੈ ਕਿ 186 ਸ਼ਿਕਾਇਤਾਂ ਪ੍ਰਾਪਤ ਹੋਈਆਂ ਸਨ ਜਿਨ੍ਹਾਂ ਵਿੱਚੋਂ 176 ਦਾ ਨਿਪਟਾਰਾ ਕੀਤਾ ਗਿਆ ਹੈ ਅਤੇ ਉਨ੍ਹਾਂ ਵਿੱਚੋਂ 167 ਜਿਹੜੇ ਸਨ, ਉਹ ਨਿਰਦੋਸ਼ ਸਾਬਤ ਹੋਏ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ

ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ 19 ਦਰਖਾਸਤਾਂ ਰਹਿ ਗਈਆਂ ਹਨ ਜਿਨ੍ਹਾਂ ਦੇ ਖਿਲਾਫ ਹਾਲੇ ਵੀ ਇਨਕੁਆਰੀ ਚੱਲ ਰਹੀ ਹੈ, ਉਨ੍ਹਾਂ ਵਿਚੋਂ ਕਿੰਨੀਆਂ ਉਹ ਦਰਖਾਸਤਾਂ ਹਨ, ਕਿੰਨੇ ਉਹ ਸਰਪੰਚ ਹਨ ਜਿਨ੍ਹਾਂ ਦੇ ਖਿਲਾਫ ਮੈਜਿਸਟਰੇਟ ਇਨਕੁਆਰੀ ਰਿਪੋਰਟਾਂ ਦੇ ਚੁੱਕਾ ਹੈ ਅਤੇ ਮੈਜਿਸਟੀਰੀਅਲ ਫੈਸਲੇ ਹੋ ਕੇ ਉਹ ਗਿਲਟੀ ਸਾਬਤ ਹੋ ਗਏ ਹਨ ? ਉਨ੍ਹਾਂ ਦੀ ਗਿਣਤੀ ਕੀ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਕੁੱਲ 186 ਸ਼ਿਕਾਇਤਾਂ ਪ੍ਰਾਪਤ ਹੋਈਆਂ ਸਨ ਜਿਨ੍ਹਾਂ ਵਿਚੋਂ 167 ਝੂਠੀਆਂ ਪਾਈਆਂ ਗਈਆਂ ਔਰ ਬਾਕੀਆਂ ਦੇ ਖਿਲਾਫ ਇਨਕੁਆਰੀ ਚੱਲ ਰਹੀ ਹੈ ਜਿਹੜੇ ਅਫਸਰਾਂ ਨੇ ਸਰਪੰਚਾਂ ਦੇ ਨਾਲ ਰਲ ਕੇ ਪਿੰਡ ਰੁੜਾ ਬੁੱਟਰ, ਭੱਟੀ ਬਾਂਗਰ ਬਾਰੇ ਗਲਤ ਅਸੈਸਮੈਂਟ ਰਿਪੋਰਟ ਕੀਤੀ ਹੈ, ਉਨ੍ਹਾਂ ਬਾਰੇ ਡੀ.ਡੀ.ਪੀ.ਓ. ਕਾਰਵਾਈ ਕਰ ਰਿਹਾ ਹੈ ਔਰ ਗਲਤ ਅਸੈਸਮੈਂਟ ਰਿਪੋਰਟ ਭੇਜਣ ਵਾਲੇ ਅਫਸਰਾਂ ਦੇ ਖਿਲਾਫ ਐਕਸ਼ਨ ਲਿਆ ਜਾ ਰਿਹਾ ਹੈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡ ਮਾੜੀ ਬੁੱਚੀਆਂ ਦੇ ਸਰਪੰਚ ਬਲਵਿੰਦਰ ਸਿੰਘ ਨੇ ਨੁਕਸਾਨ ਹੋਏ ਕੁੱਲ ਪਸ਼ੂ ਧਨ 81 ਵਿਚੋਂ 31 ਆਪਣੇ ਰਿਸ਼ਤੇਦਾਰਾਂ ਦੇ ਜਾਹਲੀ ਨਾਵਾਂ ਥੱਲੇ ਸਾਬਤ ਕਰਕੇ 31,000/- ਰੁਪਿਆ ਵਸੂਲ ਕੀਤਾ ਹੈ । ਹਾਲੇ ਤਿੰਨ ਕਿਸ਼ਤਾਂ ਬਾਕੀ ਸਨ ਜਿਹੜੀਆਂ ਕਿ ਉਸਨੇ ਵਸੂਲ ਕਰਨੀਆਂ ਸਨ ਪਰ ਪਿੰਡ ਵਾਲਿਆਂ ਦੇ ਕੰਪਲੇਂਟ ਕਰਨ ਤੇ ਪੀ.ਜੀ.ਓ. ਨੇ ਇਨਕੁਆਰੀ ਕੀਤੀ ਅਤੇ ਡੀ.ਸੀ. ਨੇ ਆਦੇਸ਼ ਕੀਤੇ ਕਿ ਇਨਕੁਆਰੀ ਕਰਾਉਣ ਉਪਰੰਤ ਪੈਸੇ ਰਿਕਵਰ ਕੀਤੇ ਜਾਣ । ਪਰ ਦਿੱਤੀ ਗਈ ਲਿਸਟ ਦੇ ਵਿੱਚ ਉਸਦਾ ਕਿਤੇ ਕੋਈ ਨਾਂ ਨਹੀਂ ਹੈ । ਕੀ ਉਹ ਪੈਸੇ ਮੈਜਿਸਟੀਰੀਅਲ ਇਨਕੁਆਰੀ ਤੋਂ ਪਿੱਛੋਂ ਰਿਕਵਰ ਹੋ ਗਏ ਹਨ ? ਮੈਂ ਇਸ ਬਾਰੇ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੇ ਇਨ੍ਹਾਂ ਦੇ ਧਿਆਨ ਵਿੱਚ ਇਹ ਚੀਜ਼ ਹੈ ਤਾਂ ਇਹ ਬੜੀ ਸੀਰੀਅਸ ਗੱਲ ਹੈ । ਇਹ ਇਸ ਦੇ ਬਾਰੇ ਸੈਪਰੇਟ ਨੋਟਿਸ ਦੇ ਦੇਣ ਅਤੇ ਮੇਰੇ ਨਾਲ ਮੇਰੇ ਚੈਂਬਰ ਦੇ ਵਿੱਚ ਗੱਲ ਵੀ ਕਰ ਲੈਣ । ਮੈਂ ਸਬੰਧਤ ਆਦਮੀ ਦੇ ਖਿਲਾਫ ਜ਼ਰੂਰ ਐਕਸ਼ਨ ਲਵਾਂਗਾ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਫਲੱਡਜ਼ ਆਏ ਸਨ ਅਤੇ ਲੋਕਾਂ ਨੂੰ ਹੋਏ ਨੁਕਸਾਨ ਦਾ ਜਿਹੜਾ ਪੈਸਾ ਮਿਲਣਾ ਸੀ, ਰਿਲੀਫ ਮਿਲਣਾ ਸੀ, ਉਹ ਬਟਾਲਾ ਬਲਾਕ ਵਿੱਚ ਬਟਾਲਾ ਸ਼ਹਿਰ ਅਤੇ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕਾਂ ਨੂੰ ਅਜੇ ਤੱਕ ਨਹੀਂ ਮਿਲਿਆ । ਸਰਕਾਰ ਵੱਲੋਂ ਡੀ.ਓ. ਲੈਟਰ ਵੀ ਉਥੇ ਗਿਆ ਹੈ, ਫਿਰ ਵੀ ਲੋਕ ਬੜੀ ਦੌੜ ਭੱਜ ਕਰ ਰਹੇ ਹਨ ਕਿ ਪਤਾ ਨਹੀਂ ਉਨ੍ਹਾਂ ਨੂੰ ਪੈਸਾ ਕਦੋਂ ਮਿਲੇਗਾ । ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਕ ਕਰੋੜ ਤੇ ਕੁਝ ਲੱਖ ਰੁਪਿਆ ਉਥੇ ਦਿੱਤਾ ਜਾਣਾ ਸੀ, ਉਹ ਕਦੋਂ ਤੱਕ ਦੇ ਦਿੱਤਾ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਫਲੱਡਜ਼ ਵਿਚ ਹੋਏ ਨੁਕਸਾਨ ਲਈ 47 ਕਰੋੜ ਰੁਪਿਆ ਵੰਡ ਚੁੱਕੇ ਹਾਂ । ਜੇਕਰ ਫਿਰ ਵੀ ਇਨ੍ਹਾਂ ਦੇ ਨੋਟਿਸ ਵਿਚ ਕੋਈ ਅਜਿਹੀ ਗੱਲ ਹੈ ਤਾਂ ਇਹ ਦੱਸ ਦੇਣ ।

**ਸ਼੍ਰੀ ਜਗਦੀਸ਼ ਸਾਹਨੀ** : ਸਰ, ਮੈਂ ਤਾਂ ਪੁੱਛਿਆ ਹੈ ਕਿ . . . (ਵਿਘਨ)

**ਸ਼੍ਰੀ ਸਪੀਕਰ** : ਤੁਹਾਡੇ ਸਵਾਲ ਦਾ ਜਵਾਬ ਮੁੱਖ ਮੰਤਰੀ ਜੀ ਨੇ ਦੇ ਦਿੱਤਾ ਹੈ । Don't disturb. You may ask the question if you have any.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਗੁਰਦਾਸਪੁਰ ਵਿੱਚ ਹੜ੍ਹਾਂ ਕਾਰਨ ਜੋ ਫਸਲਾਂ ਨੂੰ ਨੁਕਸਾਨ ਹੋਇਆ ਹੈ ਅਤੇ ਉਸ ਦੀ ਜੋ ਅਸੈਸਮੈਂਟ ਹੋਈ ਹੈ, ਉਹ 2,23,00,591 ਰੁਪਏ ਸੀ ਜਿਹੜੀ ਕਿ ਸਟੇਟ ਗੌਰਮਿੰਟ ਵੱਲੋਂ ਸੈਂਕਸ਼ਨ ਹੋਈ ਸੀ । ਉਸ ਵਿਚੋਂ ਹੁਣ ਤੱਕ ਕੇਵਲ 1,25,93,000 ਰੁਪਏ ਹੀ ਵੰਡੇ ਗਏ ਹਨ । ਬਾਕੀ ਦੇ ਲਗਭਗ ਇਕ ਕਰੋੜ ਰੁਪਏ ਅਜੇ ਵੰਡਣੇ ਰਹਿੰਦੇ ਹਨ । ਕੀ ਇਹ ਪੈਸੇ ਸਰਕਾਰ ਨੇ ਜ਼ਿਲ੍ਹਾ ਐਡਮਨਿਸਟਰੇਸ਼ਨ ਨੂੰ ਨਹੀਂ ਭੇਜੇ ਜਾਂ ਭੇਜੇ ਤਾਂ ਹਨ ਪਰ ਜ਼ਿਲ੍ਹਾ ਐਡਮਨਿਸਟਰੇਸ਼ਨ ਨੇ ਅੱਗੇ ਨਹੀਂ ਵੰਡੇ । ਇਹ ਕਦੋਂ ਤੱਕ ਵੰਡ ਦਿੱਤੇ ਜਾਣਗੇ ?

**ਮੁੱਖ ਮੰਤਰੀ :** ਜਿੰਨੀ ਵੀ ਰਕਮ ਸੈਂਕਸ਼ਨ ਹੋਈ ਹੈ, ਉਹ ਜ਼ਰੂਰ ਵੰਡੀ ਜਾਵੇਗੀ ।

---

**ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਨਵੇਂ ਹਸਪਤਾਲ/ਡਿਸਪੈਂਸਰੀਆਂ ਖੋਲ੍ਹਣਾ**

***1516. ਸਰਦਾਰਨੀ ਸੁਰਜੀਤ ਕੌਰ ਕਲਕਟ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਇਸ ਸਮੇਂ ਕੁਲ ਕਿੰਨੇ ਸਰਕਾਰੀ ਹਸਪਤਾਲ/ਸਿਵਲ ਡਿਸਪੈਂਸਰੀਆਂ ਹਨ ;

(ਅ) ਕੀ ਸਰਕਾਰ ਦਾ ਵਿੱਤੀ ਸਾਲ 1994-95 ਦੇ ਦੌਰਾਨ ਉਕਤ ਜ਼ਿਲ੍ਹੇ ਵਿਚ ਅਜਿਹੇ ਕੋਈ ਨਵੇਂ ਹਸਪਤਾਲ/ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਹੈ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**Sardar Harcharan Singh Brar :** (a) Hospitals 8 (Annexure-I), Dispensaries 110 (Urban 7 + Rural 103) (Annexure-II)

(b) Yes please, one dispensary is proposed to be opened at Piplan Wala in district Hoshiarpur.

**ANNEXURE-I**

**LIST OF HOSPITALS FUNCTIONING IN HOSHIARPUR DISTRICT**

**URBAN AREA**

1. Civil Hospital, Hoshiarpur
2. Civil Hospital, Dasuya
3. Civil Hospital, Mukerian
4. Civil Hospital, Garhshankar

**RURAL AREA**

1. Rural Hospital, Phuglana (Block Hoshiarpur-II)
2. Rural Hospital, Balachaur (Block Balachaur)
3. Rural Hospital, Binjon (Block Garhshankar)
4. Rural Hospital, Bathal (Block Garhshankar)

[Minister for Health and Family Welfare]

## ANNEXURE-II

## LIST OF DISPENSARIES FUNCTIONING IN HOSHIARPUR DISTRICT

### URBAN AREA

1. Urban Slum Area Dispensary, Naloian-Hoshiarpur
2. Urban Slum Area Dispensary, Salwara, Hoshiarpur
3. Urban Slum Area Dispensary, Mohalla Bahadur Hoshiarpur
4. Urban Slum Area Dispensary, Islamabad (Guru Ravi Dass Nagar) Hoshiarpur
5. Urban Slum Area Dispensary, Canal Colony, Hoshiarpur
6. Civil Dispensary, Gardhiwala.
7. Civil Dispensary, Sham Chaurasi.

### RURAL AREA

### BLOCK HOSHIARPUR-I

1. S.H.C. Bhatha
2. S.H.C. Gobindpur Khun Khun
3. S.H.C. Jandi
4. S.H.C. Lachowal
5. S.H.C. Lambra
6. S.H.C. Manak Dheri
7. S.H.C. Muradpur Narial
8. S.H.C. Ahar Kunt
9. S.H.C. Pandori Mail
10. S.H.C. Adamwal

### BLOCK HOSHIARPUR-II

11. S.H.C. Daha
12. S.H.C. Kharkan
13. S.H.C. Harkhowal
14. S.H.C. Nangal Shahidan
15. S.H.C. Chohal
16. S.H.C. Naru Nangal
17. S.H.C. Tanuli
18. S.H.C. Hukran
19. S.H.C. Rajpura Bhaian

### BLOCK BHUNGA

20. S.H.C. Dara Pur
21. S.H.C. Dhut Kalan
22. S.H.C. Lohar Dehrian
23. S.H.C. Ambala Jattan
24. S.H.C. Fatehpur Bhatlan
25. S.H.C. Johal
26. S.H.C. Bhana
27. S.H.C. Nurpur
28. S.H.C. Bhanowal
29. S.H.C. Koi
30. S.H.C. Sikri
31. S.H.C. Dholbaha Catchment Area

### BLOCK BALACHAUR

32. S.H.C. Muton
33. S.H.C. Nighi
34. S.H.C. Nawan Pind Tapperian
35. S.H.C. Bhaddi
36. S.H.C. Rattewal
37. S.H.C. Simbal Muzara
38. S.H.C. Garhi Khas Kanungean
39. S.H.C. Thopia
40. S.H.C. Takrala
41. S.H.C. Nanowal Bet

### BLOCK SAROYA

42. S.H.C. Bachhawri
43. S.H.C. Makhupur

44. S.H.C. Coandiani Khurd
45. S.H.C. Mehandpur
46. S.H.C. Nonowal
47. S.H.C. Chandpur Rurki
48. S.H.C. Karawar

BLOCK DASUYA

49. S.H.C. Baje Chak
50. S.H.C. Jhinger Kalan
51. S.H.C. Passi Kandi
52. S.H.C. Rampur Haler
53. S.H.C. Nangal Behlan
54. S.H.C. Sansarpur
55. S.H.C. Devi Dass

BLOCK MUKERIAN

56. S.H.C. Bishanpur
57. S.H.C. Harsa Mansar
58. S.H.C. Singo Khatrala
59. S.H.C. Sariana
60. S.H.C. Daggan
61. S.H.C. Naushehra Pattan
62. S.H.C. Dhamian
63. S.H.C. Tanda Churia
64. S.H.C. Hardo Khundpur

BLOCK TANDA

65. S.H.C. Ghere Waha
66. S.H.C. Jhaji Pind
67. S.H.C. Bhdhi Pind
68. S.H.C. Balchan Baja
69. S.H.C. Firoz Rallia
70. S.H.C. Nangal Jamal
71. S.H.C. Nathupur
72. S.H.C. Rara
73. S.H.C. Talwandi Sallan

BLOCK GARHSHANKAR

74. S.H.C. Hebowal
75. S.H.C. Moranwali
76. S.H.C. Dhamai
77. S.H.C. Padi Sara Singh
78. S.H.C. Garhi Mansowal
79. S.H.C. Saila Khurd
80. S.H.C. Simbli
81. S.H.C. Thinda
82. S.H.C. Bhadhiar
83. S.H.C. Dadial
84. S.H.C. Behanalpur

BLOCK MAHILPUR

85. S.H.C. Panjere
86. S.H.C. Achharwal
87. S.H.C. Dihana
88. S.H.C. Rampur Jhanjowal
89. S.H.C. Gondpur
90. S.H.C. Jandoli
91. S.H.C. Lalwan
92. S.H.C. Langeri
93. S.H.C. Pandori Ganga Singh
94. S.H.C. Radon
95. S.H.C. Singhpur
96. S.H.C. Tute Mazara

BLOCK TALWARA

97. S.H.C. Batwara
98. S.H.C. Bhamoter
99. S.H.C. Beh Dullo
100. S.H.C. Dohar
101. S.H.C. Sathwan
102. S.H.C. Karari
103. S.H.C. Handwal

ਸਰਦਾਰਨੀ ਸੁਰਜੀਤ ਕੌਰ ਕਾਲਕਟ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹੈਲਥ ਮਨਿਸਟਰ ਸਾਹਿਬ ਨੂੰ ਇਕ ਢੁਕਵਾਂ ਪ੍ਰਸ਼ਨ ਕਰਨਾ ਚਾਹੁੰਦੀ

[ਸਰਦਾਰਨੀ ਸੁਰਜੀਤ ਕੌਰ ਕਲਕਟ]

ਹਾਂ। ਸਾਡੇ ਇਕ ਹਰਿਆਣਾ ਵਿਖੇ ਡਿਸਪੈਂਸਰੀ ਹੈ। ਹਰਿਆਣੇ ਦੇ ਇਕ ਪੰਡਤ ਜਗਤ ਲਾਲ ਫਰੀਡਮ ਫਾਈਟਰ ਹਨ ਜਿਨ੍ਹਾਂ ਨੇ ਅੰਡੇਮਾਨ ਵਿਚ ਜੇਲ੍ਹ ਕੱਟੀ ਅਤੇ ਆਪਣਾ ਜੀਵਨ ਦੇਸ਼ ਦੀ ਸੇਵਾ ਵਿੱਚ ਲਗਾਇਆ। ਉਥੋਂ ਦੇ ਅਤੇ ਆਲੇ ਦੁਆਲੇ ਦੇ ਪਿੰਡਾਂ ਦੇ ਲੋਕ ਚਾਹੁੰਦੇ ਹਨ ਕਿ ਉਸ ਡਿਸਪੈਂਸਰੀ ਨੂੰ ਪ੍ਰਾਇਮਰੀ ਹੈਲਥ ਸੈਂਟਰ ਰੱਖਿਆ ਜਾਵੇ ਅਤੇ ਉਸ ਦਾ ਨਾਂ ਪੰਡਤ ਜਗਤ ਲਾਲ ਜੀ ਦੇ ਨਾਂ ਉਤੇ ਰੱਖਿਆ ਜਾਵੇ। ਕੀ ਹੈਲਥ ਮਨਿਸਟਰ ਸਾਹਿਬ ਇਹ ਵਿਸ਼ਵਾਸ ਦਿਵਾਉਣਗੇ ਕਿ ਉਸ ਇਲਾਕੇ ਦੀ ਮੰਗ ਨੂੰ ਪੂਰਾ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਤਾਂ ਪੈਦਾ ਨਹੀਂ ਹੁੰਦੀ। ਫਿਰ ਵੀ ਅਸੀਂ ਇਸ ਨੂੰ ਕਨਸਿਡਰ ਕਰਾਂਗੇ।

---

**ਕੈਂਸਰ/ਏਡਜ਼ ਦੇ ਇਲਾਜ ਲਈ ਹਸਪਤਾਲ**

*1555. (1) **ਸਰਦਾਰ ਗੁਰਚਰਨ ਸਿੰਘ ਪੰਜਗਰਾਂਈ**
(2) **ਸਰਦਾਰ ਅਵਤਾਰ ਸਿੰਘ ਬਰਾੜ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੈਂਸਰ/ਏਡਜ਼ ਤੋਂ ਪੀੜਤ ਰੋਗੀਆਂ ਦੇ ਇਲਾਜ ਲਈ ਰਾਜ ਵਿਚ ਵਿਸ਼ੇਸ਼ ਪ੍ਰਕਾਰ ਦਾ ਹਸਪਤਾਲ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦਾ ਵੇਰਵਾ ਕੀ ਹੈ ?

**Sardar Harcharan Singh Brar** : No Sir.

**ਸਰਦਾਰ ਗੁਰਚਰਨ ਸਿੰਘ ਪੰਜਗਰਾਈਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੈਂਸਰ ਅਤੇ ਏਡਜ਼ ਬੜੀਆਂ ਮਾਰੂ ਬਿਮਾਰੀਆਂ ਹਨ, ਉਨ੍ਹਾਂ ਦੇ ਇਲਾਜ ਲਈ ਗਰੀਬ ਆਦਮੀ ਕਿਤੇ ਬਾਹਰ ਨਹੀਂ ਜਾ ਸਕਦਾ ਕਿਉਂਕਿ ਇਲਾਜ ਬੜਾ ਹੀ ਮਹਿੰਗਾ ਪੈਂਦਾ ਹੈ, ਇਸ ਲਈ ਕੀ ਕੋਈ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਅਜਿਹੀ ਸਕੀਮ ਹੈ ਜਿਸ ਅਧੀਨ ਇਨ੍ਹਾਂ ਬਿਮਾਰੀਆਂ ਦੀ ਰੋਕਥਾਮ ਲਈ ਕੋਈ ਹਸਪਤਾਲ ਖੋਲ੍ਹੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਵਿੱਚ ਗਰੀਬ ਜਾਂ ਅਮੀਰ ਦਾ ਸਵਾਲ ਪੈਦਾ ਨਹੀਂ ਹੁੰਦਾ । ਇਹ ਦੋ ਐਸੀਆਂ ਬਿਮਾਰੀਆਂ ਹਨ ਜਿਨ੍ਹਾਂ ਦਾ ਅਜੇ ਤੱਕ ਕੋਈ ਇਲਾਜ ਨਹੀਂ ਹੈ । ਇਸ ਕਰਕੇ ਜੇ ਅਸੀਂ ਹਸਪਤਾਲ ਖੋਲ੍ਹ ਵੀ ਦੇਵਾਂਗੇ ਪਰ ਇਲਾਜ ਨਹੀਂ ਹੋਵੇਗਾ ਤਾਂ ਉਨ੍ਹਾਂ ਦਾ ਕੋਈ ਫਾਇਦਾ ਨਹੀਂ ਹੋਵੇਗਾ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਪੰਜਾਬ ਵਿੱਚ ਇਸ ਵੇਲੇ ਐਸੇ ਕਿੰਨੇ ਹਸਪਤਾਲ ਹਨ ਜਿਨ੍ਹਾਂ ਵਿੱਚ ਇਨ੍ਹਾਂ ਬਿਮਾਰੀਆਂ ਦੇ ਥੋੜ੍ਹੇ ਬਹੁਤੇ ਇਲਾਜ ਦਾ ਪ੍ਰਬੰਧ ਹੈ ?

**ਮੰਤਰੀ** : ਹਾਂ ਜੀ, ਸਪੀਕਰ ਸਾਹਿਬ ਸਾਡੇ ਤਿੰਨ ਮੈਡੀਕਲ ਕਾਲਿਜਜ਼ ਹਨ ਅਤੇ ਉਨ੍ਹਾਂ ਦੇ ਨਾਲ ਜੋ ਤਿੰਨ ਹਸਪਤਾਲ ਅਟੈਚਡ ਹਨ, ਉਥੇ ਇਹ ਪ੍ਰਬੰਧ ਹੈ । ਉਨ੍ਹਾਂ ਤੋਂ ਇਲਾਵਾ 2 ਹੋਰ ਹਨ-ਇੱਕ ਓਸਵਾਲ ਮੈਡੀਕਲ ਹਸਪਤਾਲ, ਲੁਧਿਆਣਾ ਅਤੇ ਦੂਜਾ ਕ੍ਰਿਸਚੀਅਨ ਮੈਡੀਕਲ ਹਸਪਤਾਲ, ਲੁਧਿਆਣਾ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਏਡਜ਼ ਦੀ ਬਿਮਾਰੀ ਦੁਨੀਆਂ ਦੇ ਲਈ ਇੱਕ ਚੈਲੰਜ ਬਣੀ ਹੋਈ ਹੈ । ਆਮ ਤੌਰ ਤੇ ਜਦੋਂ ਅਸੀਂ ਹਸਪਤਾਲ ਦੇ ਅੰਦਰ ਜਾਂਦੇ ਹਾਂ ਤਾਂ ਉਹ ਬਲੱਡ ਟੈਸਟ ਕਰਦੇ ਹਨ ਪਰ ਇਸ ਦੇ ਲਈ ਉਹ ਆਮ ਤੌਰ ਤੇ ਇੱਕੋ ਹੀ ਨੀਡਲ ਯੂਜ਼ ਕਰਦੇ ਹਨ । ਕੀ ਮੰਤਰੀ ਜੀ ਦੱਸਣਗੇ ਕਿ ਜੇ ਅਸੀਂ ਇਸ ਬੀਮਾਰੀ ਦਾ ਇਲਾਜ ਨਹੀਂ ਕਰ ਸਕਦੇ ਤਾਂ ਘੱਟੋ ਘੱਟ ਇਸ ਨੂੰ ਫੈਲਣ ਤੋਂ ਰੋਕਣ ਲਈ ਕੀ ਪ੍ਰੀਵੈਨਟਿਵ ਮਈਅਰਜ਼ ਚੁੱਕੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਜੋ ਮਈਅਰਜ਼ ਹਨ, ਉਨ੍ਹਾਂ ਨੂੰ ਅਸੀਂ ਬੜਾ ਸਟਰਿਕਟਲੀ ਆਬਜ਼ਰਵ ਕਰਦੇ ਹਾਂ । ਇਸ ਵੇਲੇ 52 ਬਲੱਡ ਬੈਂਕ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਹਨ ਅਤੇ 8 ਪ੍ਰਾਈਵੇਟ ਹਨ । ਉਹ ਬੜੀ ਸਟਰਿਕਟਲੀ ਕੋਸ਼ਿਸ਼ ਕਰਦੇ ਹਨ ਕਿ ਬਾਕਾਇਦਾ ਬਲੱਡ ਟੈਸਟ ਕਰਕੇ ਬਲੱਡ ਲਿਆ ਜਾਵੇ ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿੱਚ ਸਾਡੇ ਦੇਸ਼ ਵਿੱਚ, ਜੋ ਏਡਜ਼ ਦਾ ਗੰਭੀਰ ਹਮਲਾ ਹੋਇਆ ਹੈ ਉਸਦੇ ਲਈ ਕਈ ਬਲੱਡ ਬੈਂਕਾਂ ਵਿੱਚ ਬੇਕਾਇਦਗੀਆਂ ਵੀ ਪਾਈਆਂ ਗਈਆਂ ਹਨ । ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਆਉਣ ਵਾਲੇ ਸਮੇਂ ਵਿੱਚ ਏਡਜ਼ ਦੇ ਗੰਭੀਰ ਹਮਲੇ ਤੋਂ ਬਚਣ ਲਈ ਹੈਲਥ ਦੇ ਮਹਿਕਮੇ ਵੱਲੋਂ ਪ੍ਰੀਵੈਨਟਿਵ ਮਈਅਰਜ਼ ਲਈ ਵਿਸ਼ੇਸ਼ ਮੁਹਿੰਮ ਚਲਾਈ ਜਾਵੇਗੀ ਅਤੇ ਬਲੱਡ ਬੈਂਕਾਂ ਦੀ ਖਾਸ ਚੈਕਿੰਗ ਤੇਜ਼ੀ ਨਾਲ ਕੀਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਜਿਨ੍ਹਾਂ ਨੂੰ ਅਸੀਂ ਇਜ਼ਾਜ਼ਤ ਦਿੱਤੀ ਹੈ, ਉਨ੍ਹਾਂ ਨੂੰ ਬਲੱਡ ਟੈਸਟ ਕਰਨ ਲਈ ਕਿੱਟਸ ਦਿੰਦੇ ਹਾਂ । ਉਹ ਪਹਿਲਾਂ ਬਲੱਡ ਟੈਸਟ ਕਰਕੇ ਫੇਰ ਬਲੱਡ ਲੈਂਦੇ ਹਨ । ਜਿਥੋਂ ਤੱਕ ਏਡਜ਼ ਦਾ ਤਾਅਲੁਕ ਹੈ, ਜਿਸ ਤਰ੍ਹਾਂ ਮੈਂ ਪਹਿਲਾਂ ਅਰਜ਼ ਕੀਤੀ ਹੈ, ਇਸ ਦਾ ਕੋਈ ਇਲਾਜ਼ ਨਹੀਂ ਹੈ । ਫਿਰ ਵੀ ਪ੍ਰੀਵੈਨਟਿਵ ਮਈਅਰਜ਼ ਵੱਜੋਂ ਅਸੀਂ ਟੀ.ਵੀ. ਰੇਡੀਓ ਅਤੇ ਸੈਮੀਨਾਰਜ਼ ਦੇ ਰਾਹੀਂ ਲੋਕਾਂ ਨੂੰ ਐਜੂਕੇਟ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ।

**ਸਰਦਾਰ ਰਾਜ ਸਿੰਘ ਖੇੜੀ :** ਸਪੀਕਰ ਸਾਹਿਬ, ਇਥੇ ਏਡਜ਼ ਦੇ ਇਲਾਜ ਦੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਸਾਹਿਬ ਇਹ ਜਾਣਕਾਰੀ ਰੱਖਦੇ ਹਨ ਕਿ ਇਹ ਫੈਲਦੀ ਕਿਸ ਤਰ੍ਹਾਂ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਆਪਣਾ ਸਵਾਲ ਰਿਪੀਟ ਕਰ ਦੇਣ ।

**ਸਰਦਾਰ ਰਾਜ ਸਿੰਘ ਖੇੜੀ :** ਮੇਰਾ ਸਵਾਲ ਹੈ ਕਿ ਏਡਜ਼ ਦੇ ਇਲਾਜ ਦੀਆਂ ਗੱਲਾਂ ਚਲ ਰਹੀਆਂ ਹਨ, ਏਡਜ਼ ਦੀ ਬੀਮਾਰੀ ਦਾ ਇਲਾਜ ਕਰਨ

ਲਈ ਹਾਊਸ ਵਿੱਚ ਵਿਚਾਰ ਹੋ ਰਿਹਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਿਹਤ ਮੰਤਰੀ ਸਾਹਿਬ ਏਡਜ਼ ਬਾਰੇ ਜਾਣਕਾਰੀ ਰੱਖਦੇ ਹਨ ਕਿ ਇਹ ਫੈਲਦੀ ਕਿਸ ਤਰ੍ਹਾਂ ਹੈ ?

**ਮੰਤਰੀ :** ਸਪੀਕਰ ਸਾਹਿਬ, ਸਿਰਫ ਮੰਤਰੀ ਸਾਹਿਬਾਨ ਹੀ ਨਹੀਂ, ਸਾਰੇ ਹੀ ਇਸ ਦੀ ਜਾਣਕਾਰੀ ਰੱਖਦੇ ਹਨ । ਇਨ੍ਹਾਂ ਨੂੰ ਵੀ ਪਤਾ ਹੈ ਜਿਹੜੇ ਇਹੋ ਜਿਹੇ ਸਵਾਲ ਪੁੱਛਦੇ ਹਨ । ਇਨ੍ਹਾਂ ਨੂੰ ਚਾਹੀਦਾ ਹੈ ਕਿ ਇਸ ਤਰ੍ਹਾਂ ਦੀ ਪ੍ਰੈਕਟਿਸ ਨਾ ਕਰਨ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਏਡਜ਼ ਦੀ ਬੀਮਾਰੀ ਸਾਰੀ ਦੁਨੀਆਂ ਲਈ ਇੱਕ ਚੈਲਿੰਜ ਹੈ ਲੇਕਿਨ ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਏਡਜ਼ ਦੇ ਟੈਸਟ ਦੀ ਫੈਸਿਲਟੀ ਜਿੱਥੇ ਐਸ.ਐਮ.ਓ. ਦੀ ਪੋਸਟ ਹੈ, ਉਥੇ ਅਵੇਲੇਬਲ ਹੈ ? ਜੇ ਹੈ ਤਾਂ ਦੱਸਿਆ ਜਾਵੇ । ਜੇ ਨਹੀਂ ਤਾਂ ਕੀ ਸਰਕਾਰ ਇਹ ਪ੍ਰਬੰਧ ਕਰਨ ਦਾ ਵਿਚਾਰ ਰੱਖਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਵਾਸਤੇ 2-3 ਸੈਂਟਰ ਹਨ । ਇੱਕ ਅੰਮ੍ਰਿਤਸਰ ਵਿਖੇ ਹੈ ਅਤੇ ਦੋ ਲੁਧਿਆਣਾ ਵਿਖੇ ਹਨ । ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ, ਇਨ੍ਹਾਂ ਜਗ੍ਹਾਂ ਤੇ ਅਸੀਂ ਟੈਸਟ ਕਰਕੇ ਇਸ ਬੀਮਾਰੀ ਦਾ ਪਤਾ ਲਗਾ ਸਕਦੇ ਹਾਂ ਅਤੇ ਜੋ ਕੁਝ ਵੀ ਮਦਦ ਹੋ ਸਕਦੀ ਹੈ, ਉਹ ਕਰਦੇ ਹਨ ।

**Mr. speaker :** Questions are over.

**ਸ੍ਰੀ ਸਤਨਾਮ ਸਿੰਘ ਕੈਂਥ :** ** *** **

**Mr. Speaker :** No point of order. Please resume your seat.

---

**Expunged as ordered by the Chair.

**श्रीमती लक्ष्मी कांता चावला** : प्वाइंट आफ आर्डर सर । स्पीकर साहिब, मैं आपके द्वारा सदन के और सी.एम. साहिब के ध्यान में एक गम्भीर मामला लाना चाहती हूं कि तहसील गुरदासपुर के गालड़ी गांव के सीनियर सैकंडरी स्कूल..........

**(ਇਸ ਸਮੇਂ ਸਦਨ ਵਿੱਚ ਬੀ.ਐਸ.ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਪੈਣ ਕਾਰਨ ਸਾਫ਼ ਸੁਣਾਈ ਨਹੀਂ ਸੀ ਦੇ ਰਿਹਾ।)**

**Mr. Speaker** : Please resume your seats. I have given my ruling. It is not a Point of Order. (Interruptions and noise) Please resume your seats. (Interruptions). Resume your seats. I have told you many a time. (Interruptions)

I have heard it and given my ruling. Please do not disturb. Smt. Lakshmi Kanta Chawla to speak. (Interruptions) Please resume your seats.... No Point of Order. (Interruptions) . . . I have asked Mrs. Lakshami Kanta Chawla to speak. Others should resume their seats.

(At this stage the hon. Members of B.S.P., present in the House, were speaking without the permission of the Chair ** ** **)

**Mr. Speaker** : Please resume your seats. If you don't resume your seats, I will take up the next business . . . . (Interruptions) Please resume your seats. It will be of no use. Resume your seats. I have asked Mrs. Lakshmi Kanta. Yes, Lakshmi Kanta Ji.

Whatever is sopken without my permission should not be recorded.

---

**Not recorded as ordered by the Chair.

## WALK-OUT

(ਇਸ ਸਮੇਂ ਸਦਨ ਵਿੱਚ ਹਾਜ਼ਰ ਬੀ.ਐਸ.ਪੀ. ਦੇ ਮੈਂਬਰ ਸਾਹਿਬਾਨ ਨਾਹਰੇ ** ** ** ਮਾਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ ।)

**Mr. Speaker :** These slogans should not be recorded.

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** ** **

**Mr. Speaker :** This is no Point of Order.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਮੈਨੂੰ ਛੱਜਲਵਾੜੀ ਨਹੀਂ ਛੱਜਲਵੱਡੀ ਕਿਹਾ ਕਰੋ (ਹਾਸਾ) । ਤੁਸੀਂ ਧਿਆਨ ਨਾਲ ਸੁਣ ਲਵੋ . . . . .

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਪਹਿਲਾਂ ਦਾ ਖੜ੍ਹਾ ਹਾਂ । ਤੁਸੀਂ ਕਦੇ ਇਸ ਪਾਸੇ ਤੋਂ ਸ਼ੁਰੂ ਕਰ ਲੈਂਦੇ ਹੋ . . . .

**Mr. Speaker :** Please resume your seat. That I have to see. Don't try to teach me......Please resume your seat . . . It will not be tolerated. I have asked Mr. Chhajalwadi to speak.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ** ** **

**Mr. Speaker :** Resume your seat. This is No Point of Order (Interruptions) You please sit down.

**ਕਾਮਰੇਡ ਹਰਦੇਬ ਅਰਸ਼ੀ :** ਸਪੀਕਰ ਸਾਹਿਬ, ਬੋਲਣ ਵਾਸਤੇ ਮੈਂ ਖੜ੍ਹਾ ਹੋਇਆ ਹਾਂ ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ। ਮੈਂ ਕਹਿਣਾ ਚਾਹੁੰਦਾ ਹਾਂ ਕਿ ਰੂਲਾਂ ਵਿੱਚ ਕਿਤੇ ਜ਼ੀਰੋ ਆਵਰ ਦੀ ਪ੍ਰੋਵੀਜ਼ਨ ਨਹੀਂ ਹੈ । ਆਨਰੇਬਲ ਮੈਂਬਰ ਪੁਆਇੰਟ ਆਫ਼ ਆਰਡਰ ਬਾਰੇ ਕਹਿੰਦੇ ਹਨ ਕਿ ਅਸੀਂ ਪੁਆਇੰਟ ਆਫ ਆਰਡਰ ਕਿਹਾ ਹੀ ਨਹੀਂ । ਬਗੈਰ ਪ੍ਰਮਿਸ਼ਨ ਤੋਂ ਇਥੇ

---

**Not recorded/expunged as ordered by the Chair.

[ਵਿੱਤ ਮੰਤਰੀ]

ਬੋਲ ਰਹੇ ਹਨ, ਉਹ ਰਿਕਾਰਡ ਹੋਈ ਜਾਂਦਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਤੁਹਾਡੀ ਮਰਜ਼ੀ ਤੋਂ ਬਗੈਰ, ਕਿਸੇ ਵੀ ਰੂਲਜ਼ ਦੇ ਮੁਤਾਬਿਕ ਕੋਈ ਗੱਲ ਕਹੀ ਜਾਂਦੀ ਤਾਂ ਉਹ ਪ੍ਰੋਸੀਡਿੰਗਜ਼ ਦਾ ਹਿੱਸਾ ਨਹੀਂ ਬਣਨੀ ਚਾਹੀਦੀ।

**Mr. Speaker** : I have already told that is not to be recorded. If at all, that has been recorded, that has to be expunged. Next business i.e. Papers to be Laid by the Minister.

## PAPERS LAID ON THE TABLE OF THE HOUSE

**Finance Minister (Dr. Kewal Krishan)** : Sir, I beg to lay on the Table the Annual Reports on the working of the Punjab Women and Children Development and Welfare Corporation for the years 1991-92 and 1992-93, as required under section 28(6) of the Punjab Women and Children Development and Welfare Corporation Act, 1979.

(At this time the present Members of C.P.I., except Comrade Gurnam Singh Dhirowal, came to the well of the House and began to demand time to speak ** ** **)

**Mr. Speaker** : Please resume your seats. I would not allow you to behave like this.

(At this time the Members of C.P.(M) and Janata Dal also joined the Members of CPI in the well of the House).

**Mr. Speaker** : Resume your seats. Resume your seats. . . . Resume your seats . . . .

(At this time the present Members of B.S.P. joined the Members who were already in the well of the House).

** Not recorded as ordered by the Chair.

**Mr. Speaker :** Resume your seats. . . Resume Mr. Sathi, resume your seat . . . . . . . . . Please resume your seats. . . . Resume your seat. . . . I will not allow you. *(Noises)*

You can speak on the Budget. I am telling you, resume your seats.

Whatever is being said without my permission should not be recorded. Resume your seats.

(At this stage the Hon. Members resumed their seats)

**Mr. Speaker :** Arshi Ji, what do you have to say ? Please speak. Tarsem Jodhan, you please resume your seat. Sit down.

**ਕਾਮਰੇਡ ਹਰਦੇਵ ਅਰਸ਼ੀ :** ** ** **

**Mr. Speaker :** Resume your seat. No Point of Order.

**ਕਾਮਰੇਡ ਤਰਸੇਮ ਜੋਧਾਂ :** ** ** **

**Mr. Speaker :** No Point of Order.

**ਪ੍ਰੋ. ਵਿਜੇ ਕੁਮਾਰ ਸਾਥੀ :** ** ** ** (ਵਿਘਨ)

**Mr. Speaker :** No Point of Order. Please resume your seat. Resume your seat, I am telling you. Resume your seat. No Point of Order. Resumption of discussion on the Budget Estimates, Pandit Som Dutt Sharma.

## WALK-OUT

(At this stage the Hon. Members belonging to C.P.I., C.P.I.(M) and J.D. staged walk-out. While going out, they were raising slogans ** ** **)

---

**Expunged/not recorded as ordered by the Chair.

**Mr. Speaker** : No slogan, which is being shouted, is to be recorded. (Noise)

---

## RESUMPTION OF GENERAL DISCUSSION ON THE BUDGET ESTIMATES FOR THE YEAR 1994-95

**ਪੰਡਿਤ ਸੋਮ ਦੱਤ ਸ਼ਰਮਾ (ਬਰਨਾਲਾ)** : ਸਪੀਕਰ ਸਾਹਿਬ, ਇਸ ਹਾਊਸ ਦੇ ਮੈਂਬਰਾਂ ਨੂੰ ਇਸ ਪਵਿੱਤਰ ਸਦਨ ਦਾ ਸਤਿਕਾਰ ਕਰਨਾ ਚਾਹੀਦਾ ਹੈ ਔਰ ਇਸ ਸਦਨ ਦੀ ਮਰਿਆਦਾ ਭੰਗ ਨਹੀਂ ਹੋਣ ਦੇਣੀ ਚਾਹੀਦੀ । ਜੇ ਇਕ ਵਾਰ ਇਸ ਸਦਨ ਦੀ ਮਰਿਆਦਾ ਭੰਗ ਹੋ ਗਈ ਤਾਂ ਫਿਰ ਉਹ ਹਾਲ ਹੋ ਜਾਵੇਗਾ ਜਿਹੜਾ 10 ਸਾਲ ਪਹਿਲਾਂ ਪੰਜਾਬ ਦਾ ਹੋਇਆ ਸੀ । ਠੀਕ ਹੈ ਡੈਮੋਕਰੇਸੀ ਵਿਚ ਸਭ ਨੂੰ ਬੋਲਣ ਦਾ ਹੱਕ ਹੈ ਪਰ ਇਹ ਧਿਆਨ ਵਿਚ ਰਖਣਾ ਚਾਹੀਦਾ ਹੈ ਕਿ ਇਸ ਪਵਿੱਤਰ ਸਦਨ ਦੀ ਮਰਿਆਦਾ ਭੰਗ ਨਾ ਹੋਵੇ ।

ਸਪੀਕਰ ਸਾਹਿਬ, ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ, ਇਸ ਲਈ ਮੈਂ ਤੁਹਾਡਾ ਧੰਨਵਾਦੀ ਹਾਂ । ਇਹ ਜਿਹੜਾ ਬਜਟ ਸਾਡੇ ਵਿੱਤ ਮੰਤਰੀ, ਮੇਰੇ ਅਜ਼ੀਜ਼ ਅਤੇ ਪੰਜਾਬ ਦੇ ਮਸ਼ਹੂਰ ਅਰਥ ਸ਼ਾਸਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਇਥੇ ਪੇਸ਼ ਕੀਤਾ ਹੈ ਜਿਸ ਦੀ ਪ੍ਰੋੜਤਾ ਸ਼੍ਰੀ ਖੁਸ਼ਹਾਲ ਬਹਿਲ ਜੀ ਨੇ ਕੀਤੀ ਹੈ । ਦੂਸਰੇ ਪਾਸਿਓਂ ਸ਼੍ਰੀ ਕੈਂਥ ਜੀ ਅਤੇ ਸ਼੍ਰੀ ਹਰਗੋਪਾਲ ਜੀ ਵੀ ਇਸ ਤੇ ਬੋਲ ਚੁਕੇ ਹਨ । ਅੱਜ ਮੈਂ ਵੀ ਉਸ ਬਜਟ ਦੀ ਪ੍ਰੋੜਤਾ ਕਰਨ ਲਈ ਖੜ੍ਹਾ ਹੋਇਆ ਹਾਂ । ਜਿਥੇ ਮੈਂ ਇਸ ਬਜਟ ਦੀ ਪ੍ਰੋੜਤਾ ਕਰਾਂਗਾ, ਉਥੇ ਮੈਂ ਜਿਹੜੇ ਮੇਰੇ ਵਿਰੋਧੀ ਧਿਰ ਦੇ ਮੈਂਬਰਾਂ ਨੇ ਖਦਸ਼ੇ ਜ਼ਾਹਿਰ ਕੀਤੇ ਹਨ, ਉਹ ਵੀ ਸਾਹਮਣੇ ਲੈ ਕੇ ਆਵਾਂਗਾ ।

ਸਪੀਕਰ ਸਾਹਿਬ, ਇਹ ਬਜਟ ਜੋ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਇਥੇ ਤੀਸਰਾ ਟੈਕਸ ਰਹਿਤ ਪੇਸ਼ ਕੀਤਾ ਹੈ ਔਰ ਪਹਿਲੇ ਦੋ ਬਜਟ ਵੀ ਉਹ ਟੈਕਸ ਰਹਿਤ ਪੇਸ਼ ਕਰ ਚੁੱਕੇ ਹਨ, ਇਸ ਨਾਲ ਪੰਜਾਬ ਦਾ ਹਰ ਵਿਅਕਤੀ ਖੁਸ਼ੀ ਮਹਿਸੂਸ ਕਰਦਾ ਹੈ । ਇਹ ਤੀਜਾ ਬਜਟ ਬਿਨਾਂ ਕਰ ਤੋਂ, ਬਿਨਾਂ ਟੈਕਸ ਤੋਂ ਪੇਸ਼ ਹੋਣਾ ਹੀ ਸਾਡੇ ਵਿੱਤ ਮੰਤਰੀ ਜੀ ਦੀ ਸੱਚੀ ਅਤੇ ਸੁਚੀ ਨੀਤੀ ਦਾ ਜੀਂਦਾ ਜਾਗਦਾ ਸਬੂਤ ਹੈ । (ਥੰਪਿੰਗ)/(ਵਿਘਨ) ਮੈਂ ਬੇਨਤੀ ਕਰਾਂਗਾ ਕਿ ਇਹ ਆਪੋਜੀਸ਼ਨ ਦੇ ਮੇਰੇ ਸਾਥੀ ਪਹਿਲੇ ਮੇਰੇ ਵਿਚਾਰ ਸੁਣ ਲੈਣ, ਫਿਰ ਜੋ ਮਰਜ਼ੀ

ਆਏ ਫੈਸਲਾ ਕਰਨ ਔਰ ਆਪਣੀ ਗੱਲ ਕਹਿਣ । ਸੋ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇਹ ਜਿਹੜਾ ਬਜਟ ਟੈਕਸ ਰਹਿਤ ਪੇਸ਼ ਕੀਤਾ ਗਿਆ ਹੈ, ਇਹ ਪੰਜਾਬ ਦੇ ਕਿਸਾਨ ਦੇ ਹਿੱਤ ਵਿਚ ਹੈ, ਸ਼ਡਿਊਲਡ ਕਾਸਟਸ ਦੇ ਹਿੱਤ ਵਿਚ ਹੈ, ਖੇਤ ਮਜ਼ਦੂਰਾਂ ਦੇ ਹਿੱਤ ਵਿਚ ਹੈ, ਮੁਲਾਜ਼ਮਾਂ ਦੇ ਹਿੱਤ ਵਿਚ ਹੈ । ਐਸਾ ਬਜਟ ਇਸ ਸਦਨ ਵਿਚ ਪੰਜਾਬ ਦੇ ਇਕ ਤਕੜੇ ਅਰਥ ਸ਼ਾਸਤਰੀ ਨੇ ਪੇਸ਼ ਕੀਤਾ ਹੈ ।

ਸਪੀਕਰ ਸਾਹਿਬ, ਮੁਲਾਜ਼ਮਾਂ ਲਈ ਅਗਲੇ ਤਨਖਾਹ ਕਮਿਸ਼ਨ ਬਾਰੇ ਡਾਕਟਰ ਸਾਹਿਬ ਨੇ ਕਿਹਾ ਹੈ ਕਿ ਜਦੋਂ ਕੇਂਦਰ ਦੀ ਸਰਕਾਰ ਫੈਸਲਾ ਕਰੇਗੀ, ਉਸ ਵਕਤ ਪੰਜਾਬ ਦੀ ਸਰਕਾਰ ਵੀ ਐਲਾਨ ਕਰਨ ਵਿਚ ਇਕ ਸੈਕੰਡ ਨਹੀਂ ਲਗਾਏਗੀ ।

ਬਜਟ ਦੇ ਵਿਚ ਖੇਤੀਬਾੜੀ ਬਾਰੇ ਕਾਫੀ ਸੋਹਣੇ ਢੰਗ ਨਾਲ ਵਿਸਥਾਰ ਵਿਚ ਦੱਸਿਆ ਗਿਆ ਹੈ ਅਤੇ ਕਿਸਾਨਾਂ ਦੀ ਕਾਫੀ ਮਦਦ ਕੀਤੀ ਗਈ ਹੈ । ਇਥੇ ਕੱਲ ਖੁਸ਼ਹਾਲ ਬਹਿਲ ਜੀ ਨੇ ਬਜਟ ਉਤੇ ਬੋਲਦੇ ਹੋਏ ਅੰਕੜੇ ਪੇਸ਼ ਕੀਤੇ ਸਨ, ਉਸ ਨੂੰ ਮੈਂ ਦੁਬਾਰਾ ਰੀਪੀਟ ਨਹੀਂ ਕਰਨਾ ਚਾਹੁੰਦਾ । ਇਹ ਉਹ ਸਰਕਾਰ ਹੈ ਜਿਸ ਨੇ ਜੋ ਵਾਅਦਾ ਲੋਕਾਂ ਨਾਲ ਕੀਤਾ, ਉਸ ਨੂੰ ਹਮੇਸ਼ਾ ਪੂਰਾ ਕੀਤਾ । ਕੌਣ ਕਹਿੰਦਾ ਹੈ ਕਿ 2 ਸਾਲਾਂ ਦੇ ਅੰਦਰ ਪੰਜਾਬ ਦੀ ਸਰਕਾਰ ਨੇ ਕਿਸਾਨਾਂ ਨੂੰ ਵੱਧ ਰੇਟ ਨਹੀਂ ਦਿਵਾਏ । ਇਹ ਗੱਲ ਅਸੀਂ ਸਾਰੇ ਜਾਣਦੇ ਹਾਂ ਕਿ ਪੰਜਾਬ ਸਰਕਾਰ ਨੇ ਕਿਸਾਨਾਂ ਨੂੰ 105 ਰੁਪਏ ਕਣਕ ਦੇ ਵਿਚ ਵਧ ਰੇਟ ਦਿਵਾਇਆ । 60 ਰੁਪਏ ਝੋਨੇ ਵਿਚ ਵੱਧ ਰੇਟ ਦਿੱਤਾ ਅਤੇ ਗੰਨੇ ਉਤੇ 12 ਰੁਪਏ ਪ੍ਰਤੀ ਕੁਇੰਟਲ ਰੇਟ ਵੱਧ ਦਿੱਤਾ ਹੈ । ਕੀੜੇ ਮਾਰ ਦਵਾਈਆਂ ਉਤੇ ਸਰਕਾਰ ਨੇ ਸਬਸਿਡੀ ਦਿੱਤੀ ਹੈ ਅਤੇ ਕਈ ਹੋਰ ਦਵਾਈਆਂ ਜਿਹੜੀਆਂ ਕਿਸਾਨਾਂ ਨੂੰ ਮਿਲਦੀਆਂ ਸਨ, ਉਸ ਉਤੇ ਸਰਕਾਰ ਨੇ ਪੂਰੀ ਸਬਸਿਡੀ ਦਿੱਤੀ ਹੈ । ਇਹ ਸਾਰਾ ਕੁਝ ਕਿਸਾਨਾਂ ਨੂੰ ਫਾਇਦਾ ਪਹੁੰਚਾਉਣ ਲਈ ਕੀਤਾ ਗਿਆ । ਇਹ ਬਜਟ ਕਿਸਾਨਾਂ ਦੇ ਹਿਤ ਵਿਚ ਹੈ ਅਤੇ ਖੇਤ ਮਜ਼ਦੂਰਾਂ ਦੇ ਹਿਤ ਵਿਚ ਹੈ । ਇਹ ਗਰੀਬ ਜਨਤਾ ਦੇ ਲਈ ਬਜਟ ਹੈ । ਸਰਕਾਰ ਨੂੰ ਪਤਾ ਹੈ ਅਤੇ ਉਹ ਚਾਹੁੰਦੀ ਹੈ ਕਿ ਪੰਜਾਬ ਵਿਚ ਕਾਰਖਾਨੇ ਲਗਾ ਕੇ ਲੋਕਾਂ ਨੂੰ ਕੰਮਾਂ ਕਾਰਾਂ ਵਿਚ ਲਗਾਇਆ ਜਾਵੇ । ਇਹ ਸਰਦਾਰ ਬੇਅੰਤ ਸਿੰਘ ਦੀ ਸੋਚ ਹੈ ਕਿ ਅਗਰ ਅਸੀਂ ਜ਼ਮੀਨਾਂ ਤੇ ਬੋਝ ਨੂੰ

[ਪੰਡਿਤ ਸੋਮ ਦੱਤ ਸ਼ਰਮਾ]

ਖਤਮ ਕਰਾਂਗੇ, ਤਦ ਹੀ ਪੰਜਾਬ ਦਾ ਕਿਸਾਨ ਖੁਸ਼ਹਾਲ ਹੋਵੇਗਾ ਅਤੇ ਉਹ ਪੈਦਾਵਾਰ ਜ਼ਿਆਦਾ ਪੈਦਾ ਕਰੇਗਾ। ਅਗਰ ਕਾਰਖਾਨੇ ਨਹੀਂ ਹੋਣਗੇ, ਮੁੜ ਕੇ ਫੇਰ ਹਾਲਾਤ ਪਿਛਲੇ 10 ਸਾਲਾਂ ਵਾਲੇ ਹੋ ਜਾਣਗੇ। ਲੋਕ ਮਾੜੇ ਅਨਸਰਾਂ ਅਤੇ ਗੈਰ ਜ਼ਿੰਮੇਦਾਰ ਲੋਕਾਂ ਦੇ ਹੱਥਾਂ ਵਿਚ ਜਾਣਗੇ। ਉਹ ਗਲਤ ਸਿਆਸਤਦਾਨਾਂ ਦੇ ਹੱਥਾਂ ਦੇ ਵਿਚ ਆ ਜਾਣਗੇ ਅਤੇ ਹਾਲਾਤ ਫੇਰ ਖਰਾਬ ਹੋ ਜਾਣਗੇ। ਇਨ੍ਹਾਂ ਤੋਂ ਬਚਾਉਣ ਲਈ ਪੰਜਾਬ ਦੀ ਤਰੱਕੀ ਦੀ ਲੋੜ ਹੈ, ਕਾਰਖਾਨਿਆਂ ਦੀ ਲੋੜ ਹੈ। ਖੇਤੀਬਾੜੀ ਵਿਚ ਕਾਫੀ ਤਰੱਕੀ ਕਰਨ ਦੀ ਲੋੜ ਹੈ ਅਤੇ ਸਰਕਾਰ ਇਸ ਵਿਚ ਪੂਰਾ ਯੋਗਦਾਨ ਦੇ ਰਹੀ ਹੈ। ਸਾਡੇ ਖੇਤੀਬਾੜੀ ਮੰਤਰੀ ਅਤੇ ਮੁੱਖ ਮੰਤਰੀ ਇਸ ਗੱਲ ਵੱਲ ਧਿਆਨ ਦੇ ਰਹੇ ਹਨ। ਇਸ ਬਜਟ ਵਿਚ ਕਿਸਾਨਾਂ ਨੂੰ ਕਰੋੜਾਂ ਰੁਪਏ ਦੀ ਸਬਸਿਡੀ ਦਿੱਤੀ ਗਈ ਹੈ ਤਾਂ ਕਿ ਉਹ ਵੱਧ ਤੋਂ ਵੱਧ ਪੈਦਾਵਾਰ ਕਰਨ। ਪਹਿਲੀ ਵਾਰ ਪੰਜਾਬ ਵਿਚ ਕਿਸਾਨਾਂ ਨੇ ਆਪਣੇ ਕਰਜ਼ੇ ਦੀਆਂ ਕਿਸ਼ਤਾਂ ਵਾਪਿਸ ਮੋੜਨੀਆਂ ਸ਼ੁਰੂ ਕੀਤੀਆਂ ਹਨ। ਕਿਸਾਨਾਂ ਨੇ ਪਹਿਲੇ ਕਦੇ ਆਪਣੀਆਂ ਕਿਸ਼ਤਾਂ ਨਹੀਂ ਮੋੜੀਆਂ ਸਨ। ਇਹ ਇਸ ਕਰਕੇ ਹੋਇਆ ਹੈ ਕਿਉਂਕਿ ਕਿਸਾਨਾਂ ਨੂੰ ਕਰੋੜਾਂ ਰੁਪਏ ਦਾ ਫਾਇਦਾ ਹੋਇਆ ਹੈ ਅਤੇ ਉਨ੍ਹਾਂ ਨੂੰ ਆਪਣੀ ਜਿਣਸ ਦੇ ਪੂਰੇ ਰੇਟ ਮਿਲੇ ਹਨ। ਇਸ ਦੇ ਵਿਚ ਸਾਨੂੰ ਕੇਂਦਰ ਵਿਚ ਚੌਧਰੀ ਬਲਰਾਮ ਜਾਖੜ ਖੇਤੀਬਾੜੀ ਮੰਤਰੀ ਅਤੇ ਫਾਈਨੈਂਸ ਮਨਿਸਟਰ ਡਾਕਟਰ ਮਨਮੋਹਨ ਸਿੰਘ ਨੇ ਕਾਫੀ ਸਹਿਯੋਗ ਦਿੱਤਾ ਹੈ। ਸਿਵਲ ਸਪਲਾਈ ਮਹਿਕਮੇ ਨੇ ਕਿਸਾਨਾਂ ਦੇ ਲਈ ਉਨ੍ਹਾਂ ਦੀ ਜਿਣਸ ਚੁੱਕਣ ਲਈ ਮੰਡੀਆਂ ਨੇੜੇ-ਨੇੜੇ ਬਣਾਈਆਂ ਤਾਂ ਕਿ ਛੇਤੀ ਤੋਂ ਛੇਤੀ ਉਨ੍ਹਾਂ ਦੀ ਪੈਦਾਵਾਰ ਮੰਡੀ ਵਿਚ ਆਵੇ ਅਤੇ ਉਨ੍ਹਾਂ ਨੂੰ ਉਸ ਦਾ ਰੇਟ ਛੇਤੀ ਮਿਲ ਜਾਵੇ। ਇਹ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ ਦੇਣ ਹੈ। ਮੈਂ ਹੋਰ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਹਰ ਪਿੰਡ ਵਿਚ ਆਪਣੀਆਂ ਮੰਡੀਆਂ ਬਣਾ ਦੇਵੇ ਜਿਸ ਦੇ ਨਾਲ ਕਿਸਾਨਾਂ ਨੂੰ ਆਪਣੀਆਂ ਜਿਣਸਾਂ ਲੈ ਕੇ 4-4 ਕਿਲੋਮੀਟਰ ਤੱਕ ਮੰਡੀ ਵਿਚ ਨਾ ਆਉਣਾ ਪਵੇ ਅਤੇ ਉਸ ਦੀ ਜਿਣਸ ਦਾ ਭਾਅ ਉਸ ਨੂੰ ਉਸ ਦੇ ਪਿੰਡ ਵਿਚ ਹੀ ਮਿਲ ਜਾਵੇ। ਜਿਣਸ ਉਠਾਉਣ ਲਈ ਉਸ ਪਿੰਡ ਦੇ ਪੱਲੇਦਾਰਾਂ ਨੂੰ ਵੀ ਫਾਇਦਾ ਹੋਵੇਗਾ ਅਤੇ ਉਨ੍ਹਾਂ ਨੂੰ ਰੋਜ਼ਗਾਰ ਮਿਲੇਗਾ। ਇਸ ਤਰ੍ਹਾਂ ਕਰਨ ਲਈ ਸਿਵਲ

ਸਪਲਾਈ ਮਹਿਕਮੇ ਨੂੰ ਹੋਰ ਜ਼ੋਰ ਲਗਾਉਣਾ ਚਾਹੀਦਾ ਹੈ । ਇਸ ਤਰ੍ਹਾਂ ਕਰਨ ਨਾਲ ਮਹਾਤਮਾ ਗਾਂਧੀ ਦਾ ਅਤੇ ਜਵਾਹਰ ਲਾਲ ਨਹਿਰੂ ਦਾ ਸੁਪਨਾ ਪੂਰਾ ਹੋਵੇਗਾ ਕਿ ਕਿਸਾਨਾਂ ਨੂੰ ਕੋਈ ਤਕਲੀਫ ਨਾ ਹੋਵੇ । ਪਿੰਡਾਂ ਦੇ ਗਰੀਬ ਖੇਤ ਮਜ਼ਦੂਰਾਂ ਨੂੰ ਇਸ ਦੇ ਨਾਲ ਫਾਇਦਾ ਹੋਵੇਗਾ ਕਿਉਂਕਿ ਉਹ ਬੋਰੀਆਂ ਚੁਕਣਗੇ ਅਤੇ ਲੇਬਰ ਚਾਰਜਿਜ਼ ਉਨ੍ਹਾਂ ਖੇਤ ਮਜ਼ਦੂਰਾਂ ਨੂੰ ਮਿਲਣਗੇ । ਹੁਣ ਅੱਜ ਕਲ੍ਹ ਹਰ ਪਿੰਡ ਵਿਚ ਹਰ ਕਿਸਾਨ ਦੀ 500--600 ਕੁਵਿੰਟਲ ਜ਼ੀਰੀ ਹੋ ਜਾਂਦੀ ਹੈ ਅਤੇ ਅਗਰ ਕਿਸੇ ਪਿੰਡ ਵਿਚ 40 ਹਜ਼ਾਰ ਬੋਰੀ ਕਣਕ ਜਾਂ ਜ਼ੀਰੀ ਹੋ ਜਾਵੇ, ਉਥੇ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਉਥੇ ਮੰਡੀ ਬਣਾ ਦਿੱਤੀ ਜਾਵੇਗੀ । ਮੇਰੇ ਖਿਆਲ ਵਿਚ ਹਰ ਪਿੰਡ ਵਿਚ 40 ਹਜ਼ਾਰ ਬੋਰੀ ਜ਼ੀਰੀ ਪੈਦਾ ਹੋ ਜਾਂਦੀ ਹੋਵੇਗੀ । ਪਿੰਡਾਂ ਦੇ ਵਿਚ ਸੜਕਾਂ ਸਰਕਾਰ ਨੇ ਬਣਾ ਦਿੱਤੀਆਂ ਹਨ ਅਤੇ ਜਿਹੜੀਆਂ ਲਿੰਕ ਰੋਡਜ਼ ਹਨ, ਉਹ ਇਸ ਕੰਮ ਦੇ ਲਈ ਯੂਜ਼ ਹੋ ਸਕਦੀਆਂ ਹਨ । ਇਸ ਲਈ ਹਰ ਪਿੰਡ ਵਿਚ ਮੰਡੀ ਬਣਾਕੇ ਦੇਣੀ ਚਾਹੀਦੀ ਹੈ ।

ਇਹ ਪੰਜਾਬ ਸਰਕਾਰ ਕਿਸਾਨਾਂ ਦੇ ਹਿੱਤ ਦੀ ਸਰਕਾਰ ਹੈ । ਇਹ ਸਰਕਾਰ ਮਜ਼ਦੂਰਾਂ ਦੇ ਹਿੱਤਾਂ ਦੀ ਸਰਕਾਰ ਹੈ । ਸਪੀਕਰ ਸਾਹਿਬ, ਜਿਹੜਾ ਨਦੀਨ ਨਾਸ਼ਕ ਦਵਾਈਆਂ ਉਤੇ 8% ਟੈਕਸ ਪੰਜਾਬ ਸਰਕਾਰ ਨੇ ਲਗਾਇਆ ਹੈ, ਉਹ ਵਾਪਿਸ ਲਿਆ ਜਾਵੇ । ਇਹ ਟੈਕਸ ਕਿਸਾਨਾਂ ਉਤੇ ਠੀਕ ਨਹੀਂ ਹੈ । ਕਣਕ ਵਿਚ ਨਦੀਨ ਪੈਦਾ ਹੋ ਗਿਆ ਤਾਂ ਫਸਲ ਅੱਧੀ ਰਹਿ ਜਾਵੇਗੀ । ਮੈਂ ਖਜ਼ਾਨਾ ਮੰਤਰੀ ਜੀ ਨੂੰ ਕਹਾਂਗਾ ਕਿ ਜਦ ਬਾਕੀ ਦਵਾਈਆਂ ਤੇ 2% ਟੈਕਸ ਲਿਆ ਜਾਂਦਾ ਹੈ ਤਾਂ ਫਿਰ ਕਿਸਾਨਾਂ ਦੀਆਂ ਦਵਾਈਆਂ ਤੇ 8% ਟੈਕਸ ਨਹੀਂ ਹੋਣਾ ਚਾਹੀਦਾ । ਪੰਜਾਬ ਸਰਕਾਰ ਨੂੰ ਚਿੱਠੀ ਲਿਖ ਕੇ ਇਹ ਟੈਕਸ ਵਾਪਿਸ ਲੈਣਾ ਚਾਹੀਦਾ ਹੈ । ਪਿੰਡਾਂ ਅਤੇ ਸ਼ਹਿਰਾਂ ਵਿਚ ਬੜੀ ਚਰਚਾ ਹੈ ਕਿ ਨਦੀਨ ਨਾਸ਼ਕ ਦਵਾਈਆਂ ਤੇ 8% ਟੈਕਸ ਹੈ, ਇਹ ਵਾਪਿਸ ਲਿਆ ਜਾਵੇ ।

ਮੈਂ, ਸਪੀਕਰ ਸਾਹਿਬ, ਖਜ਼ਾਨਾ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇੰਡਸਟਰੀ ਵੱਲ ਬਹੁਤ ਧਿਆਨ ਦਿੱਤਾ ਹੈ ਪਰ ਕੁਝ ਲੋਕਾਂ ਦੇ ਖਦਸ਼ੇ ਹਨ ਜੋ ਮੈਂ ਤੁਹਾਡੇ ਸਾਮ੍ਹਣੇ ਲਿਆਉਣਾ ਚਾਹੁੰਦਾ ਹਾਂ । ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਪੰਜਾਬ ਦੇ ਜੋ ਕਾਰਖਾਨੇਦਾਰ ਪੰਜਾਬ ਵਿਚੋਂ ਉਜੜ ਕੇ ਬਾਹਰ

[ਪੰਡਿਤ ਸੋਮ ਦੱਤ ਸ਼ਰਮਾ]

ਚਲੇ ਗਏ ਸਨ, ਉਹ ਹੁਣ ਵਾਪਿਸ ਆ ਕੇ ਪੰਜਾਬ ਵਿਚ ਕਾਰਖਾਨੇ ਲਗਾ ਰਹੇ ਹਨ ਲੇਕਿਨ ਕੁਝ ਲੋਕ ਨਹੀਂ ਚਾਹੁੰਦੇ ਕਿ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਤਰੱਕੀ ਕਰੇ । ਅੱਜ ਸਰਦਾਰ ਬੇਅੰਤ ਸਿੰਘ ਜੀ ਦਾ ਨਾਮ ਸਾਰੇ ਸੰਸਾਰ ਵਿਚ ਬਹੁਤ ਵੱਡਾ ਹੋ ਚੁੱਕਾ ਹੈ ਪਰ ਕੁਝ ਤਾਕਤਾਂ ਪੰਜਾਬ ਦੇ ਵਿਚ ਐਸੀਆਂ ਹਨ ਜਿਹੜੀਆਂ ਕਿ ਪੰਜਾਬ ਦਾ ਭਲਾ ਨਹੀਂ ਚਾਹੁੰਦੀਆਂ ਅਤੇ ਯਤਨ ਕਰ ਰਹੀਆਂ ਹਨ ਕਿ ਸਰਦਾਰ ਬੇਅੰਤ ਸਿੰਘ ਜੀ ਹੋਰ ਅਗੇ ਨਾ ਵਧੇ । ਜਿਹੜੇ ਅੜਿੱਕੇ ਉਹ ਲੋਕ ਲਗਾਉਣਾ ਚਾਹੁੰਦੇ ਹਨ, ਉਹ ਅੜਿੱਕੇ ਅਸੀਂ ਨਹੀਂ ਲਗਣ ਦੇਣੇ ਹਨ । ਸਰਦਾਰ ਬੇਅੰਤ ਸਿੰਘ ਜੀ ਨੇ 60 ਰੁਪਏ ਝੋਨੇ ਦਾ ਰੇਟ ਵਧ ਦਿਵਾਇਆ । (ਥੰਪਿੰਗ) ਕਣਕ ਦਾ ਭਾਅ ਵਧ ਦਿਵਾਉਣ ਵੇਲੇ ਕਈਆਂ ਨੇ ਅੜਚਨਾਂ ਪੈਦਾ ਕੀਤੀਆਂ । ਝੋਨੇ ਦੇ ਰੇਟ ਵਧਾਉਣ ਤੋਂ 15-20 ਦਿਨਾਂ ਤੋਂ ਬਾਅਦ ਉਨ੍ਹਾਂ ਗਲਤ ਆਦਮੀਆਂ ਨੇ ਕਿਹਾ ਕਿ ਝੋਨੇ ਦਾ ਰੇਟ ਘਟ ਹੋਣਾ ਚਾਹੀਦਾ ਹੈ । ਮਗਰ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ, ਸਰਦਾਰ ਦਿਲਬਾਗ ਸਿੰਘ, ਖੇਤੀਬਾੜੀ ਮੰਤਰੀ ਜੀ ਨੇ ਕਿਸਾਨਾਂ ਦਾ ਫਾਇਦਾ ਕੀਤਾ । (ਥੰਪਿੰਗ) ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਲੋਕਾਂ ਨੂੰ ਇਕ ਖਦਸ਼ਾ ਹੈ ਸਰਕਾਰ ਨੇ ਕਾਰਖਾਨੇ ਲਾਉਣ ਵਿਚ ਕਾਰਖਾਨੇਦਾਰਾਂ ਦੀ ਮਦਦ ਕੀਤੀ ਹੈ । ਪੰਜਾਬ ਸਰਕਾਰ ਨੇ ਕਾਰਖਾਨੇਦਾਰਾਂ ਨੂੰ ਬੜੀਆਂ ਹੀ ਫੈਸਿਲਿਟੀਜ਼ ਦਿਤੀਆਂ ਹਨ । ਪਰ ਇਕ ਪਾਸੇ ਇਕ ਕਾਰਖਾਨੇਦਾਰ ਨੂੰ 12-12 ਸੌ ਬੋਗੀ ਕੋਇਲਾ ਦਿਤਾ ਜੋ ਕਿਸੇ ਅਫ਼ਸਰ ਦਾ ਰਿਸ਼ਤੇਦਾਰ ਹੈ ਪਰ ਦੂਸਰੇ ਪਾਸੇ ਦੂਸਰੇ ਲੋਕਾਂ ਨੂੰ ਸਿਰਫ 400 ਬੋਗੀ ਹੀ ਕਿਉਂ ਦਿਤਾ ਗਿਆ ਹੈ । ਤੁਸੀਂ ਦੇਸ਼ ਦਾ ਭਲਾ ਕੀਤਾ ਹੈ ਅਤੇ ਪੰਜਾਬ ਦਾ ਭਲਾ ਕੀਤਾ ਹੈ । ਜਿਹੜਾ ਇਕ ਬੰਦਾ 1200 ਗੱਡੀਆਂ ਲੈਂਦਾ ਹੈ, ਉਹ ਇਕ ਬਹੁਤ ਵੱਡਾ ਆਦਮੀ ਹੈ । ਮੈਂ ਕਹਿੰਦਾ ਹਾਂ ਕਿ ਲੋਕਾਂ ਦੇ ਜੋ ਖਦਸ਼ੇ ਹਨ, ਉਹ ਦੂਰ ਕੀਤੇ ਜਾਣ । ਸਪੀਕਰ ਸਾਹਿਬ, ਕਿਉਂਕਿ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ 5 ਸਾਲ ਨਹੀਂ, 10 ਸਾਲ ਨਹੀਂ ਸਗੋਂ 15 ਸਾਲ ਇਸ ਪਵਿੱਤਰ ਸਦਨ ਵਿਚ ਬੈਠੇ ਰਹਿਣਗੇ, ਅਤੇ ਪੰਜਾਬ ਦੀ ਸੇਵਾ ਕਰਦੇ ਰਹਿਣਗੇ । (ਥੰਪਿੰਗ) ਜੋ ਸਰਦਾਰ ਬੇਅੰਤ ਸਿੰਘ ਜੀ ਨੂੰ ਖਰਾਬ ਕਰਦੇ ਹਨ, ਉਨ੍ਹਾਂ ਬਾਰੇ ਮੈਨੂੰ ਦਸਣਾ ਪਵੇਗਾ । ਕੁਝ ਲੋਕ ਪੰਜਾਬ ਸਰਕਾਰ ਨੂੰ ਖਰਾਬ

ਕਰਦੇ ਹਨ । ਸਪੀਕਰ ਸਾਹਿਬ, ਇਕ ਗੱਲ ਹੋਰ ਚਲੀ ਹੈ ਕਿ ਕੁਰੱਪਸ਼ਨ ਹੋਰ ਰਹੀ ਹੈ । ਹੋਰ ਵੀ ਕਈ ਗੱਲਾਂ ਚਲੀਆਂ ਹਨ । ਠੀਕ ਹੈ ਕਿ ਗਲਤੀਆਂ ਵੀ ਹੁੰਦੀਆਂ ਹਨ ਅਤੇ ਕਸੂਰ ਵੀ ਹੁੰਦੇ ਹਨ ।

"ਗਿਰਤੇ ਹੈਂ ਸ਼ਾਹ ਸਵਾਰ ਹੀ ਮੈਦਾਨੇ-ਜੰਗ ਮੇਂ, ਗਿਰੇਂਗੇ ਜੋ ਘੁਟਨੋਂ ਕੇ ਬਲ ਚਲਤੇ ਹੈ ।" ਵੋਹ ਤਿਫ਼ਲ ਕਿਆ

ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਉਹ ਬੱਚੇ ਜਿਨ੍ਹਾਂ ਨੂੰ ਪਤਾ ਹੀ ਨਹੀਂ ਕਿ ਰਾਜ ਕਿਵੇਂ ਚਲਾਉਣਾ ਹੈ, ਉਹ ਲੋਕ ਜਿਨ੍ਹਾਂ ਨੂੰ ਪਤਾ ਹੀ ਨਹੀਂ ਕਿ ਰਾਜ ਕਿਵੇਂ ਚਲਾਉਣਾ ਹੈ, ਉਹ ਨਹੀਂ ਡਿਗ ਸਕਦੇ । ਜਿਹੜੇ ਘੋੜਿਆਂ ਤੇ ਸਵਾਰ ਹੁੰਦੇ ਹਨ, ਜਿਹੜੇ ਘੋੜਿਆਂ ਦੀ ਸਵਾਰੀ ਕਰਦੇ ਹਨ, ਉਹ ਡਿਗ ਵੀ ਸਕਦੇ ਹਨ । ਗਲਤੀਆਂ ਹੋ ਸਕਦੀਆਂ ਹਨ ਲੇਕਿਨ ਤੁਸੀਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਚਿੰਤਾ ਨਾ ਕਰੋ । ਹਰ ਤਸੱਲੀ ਜੋ ਸਰਦਾਰ ਬੇਅੰਤ ਸਿੰਘ ਨੇ ਦਿੱਤੀ ਹੈ, ਹਰ ਵਾਇਦਾ ਜੋ ਸਰਦਾਰ ਬੇਅੰਤ ਸਿੰਘ ਨੇ ਕੀਤਾ ਹੈ, ਉਹ ਸ਼ੇਰ ਦੇ ਬੱਚੇ ਨੇ ਪੂਰਾ ਕੀਤਾ ਹੈ ਅਤੇ ਜਿਥੇ ਕੋਈ ਗੱਲ ਕੀਤੀ ਹੈ, ਉਹ ਅੜ ਕੇ ਕੀਤੀ ਹੈ । 2-3 ਬੰਦਿਆਂ ਦੇ ਖਿਲਾਫ਼ ਹੁਣੇ ਜਿਹੇ ਡਾਕੂਮੈਂਟਰੀ ਕਾਰਵਾਈ ਕੀਤੀ ਹੈ । ਇਕ ਐਸ.ਐਸ.ਪੀ. ਤੇ ਧਾਰਾ 311 ਲਾ ਦਿੱਤੀ । ਹੋਰਾਂ ਦੇ ਅਗੇਂਸਟ ਵੀ ਅਸੀਂ ਸਬੂਤ ਦਿੱਤੇ ਅਤੇ ਉਨ੍ਹਾਂ ਨੂੰ ਡਿਸਮਿਸ ਕਰਾਇਆ । ਫੇਰ ਅਸੀਂ ਉਹ ਗੱਲ ਤਾਂ ਨਾ ਕਰੀਏ ਜਿਹੜੀ ਸੱਚੀ ਨਹੀਂ ਹੁੰਦੀ । ਬਾਕੀ ਸਾਡਾ ਫ਼ਰਜ਼ ਬਣਦਾ ਹੈ ਕਿ ਉਨ੍ਹਾਂ ਅਫ਼ਸਰਾਂ ਦੇ ਖਿਲਾਫ ਜਿਹੜੇ ਸਰਕਾਰ ਨੂੰ ਬਦਨਾਮ ਕਰਦੇ ਹਨ, ਅਸੀਂ ਖੜ੍ਹੇ ਹੋ ਜਾਈਏ ।

**ਸਰਦਾਰ ਰਾਜ ਸਿੰਘ ਖੇੜੀ :** ** ** **

**Mr. Speaker :** You are just disturbing him. This is No Point of Order. You are making fun of the House. Pt. Som Dutt Ji, please continue.

---

**Expunged as ordered by the Chair.

ਪੰਡਿਤ ਸੋਮ ਦੱਤ ਸ਼ਰਮਾ : ਸਪੀਕਰ ਸਾਹਿਬ, ਜੋ ਖੇਤੀ ਬਾੜੀ ਦੇ ਮੁਕਾਬਲੇ ਵਿਚ ਬਿਜਲੀ ਦੀ ਗੱਲ ਇਸ ਬਜਟ ਵਿਚ ਆਈ ਹੈ, ਇਹ ਪਹਿਲੀ ਵਾਰੀ ਆਈ ਹੈ ਕਿਉਂਕਿ ਸਰਦਾਰ ਬੇਅੰਤ ਸਿੰਘ ਨੇ ਕਿਸਾਨ ਦੇ ਹਿਤ ਲਈ, ਲੋਕਾਂ ਦੇ ਹਿਤਾਂ ਲਈ ਮਹਿਸੂਸ ਕੀਤਾ ਕਿ ਬਿਜਲੀ ਤੋਂ ਬਿਨਾ ਸੂਬੇ ਨੇ ਤਰੱਕੀ ਨਹੀਂ ਕਰ ਸਕਣੀ । ਮੈਂ ਦੱਸਦਾ ਹਾਂ ਕਿ ਉਹ ਥੀਨ ਡੈਮ ਜਿਹੜਾ ਉਸ ਸਮੇਂ ਦੀ ਸਰਕਾਰ ਵੇਲੇ 198 ਕਰੋੜ ਰੁਪਏ ਵਿਚ ਤਿਆਰ ਹੋਣਾ ਸੀ, ਉਹ ਉਨ੍ਹਾਂ ਦੀਆਂ ਗਲਤੀਆਂ ਕਾਰਣ ਹੁਣ 2000 ਕਰੋੜ ਰੁਪਏ ਜਾਂ 4000 ਕਰੋੜ ਰੁਪਏ ਵਿਚ ਬਣੇਗਾ ਅਤੇ ਇਹ ਪੈਸਾ ਸਾਨੂੰ ਲਾਉਣਾ ਪੈ ਰਿਹਾ ਹੈ । ਇਹ ਸੋਚ ਕਿਸ ਦੀ ਹੈ ਕਿ ਜਿੰਨੀ ਦੇਰ ਬਿਜਲੀ ਪੈਦਾ ਨਹੀਂ ਹੋਵੇਗੀ, ਉਪਜ ਨਹੀਂ ਹੋਵੇਗੀ ਅਤੇ ਉਪਜ ਨਹੀਂ ਹੋਵੇਗੀ ਤਾਂ ਸੂਬਾ ਤਰੱਕੀ ਨਹੀਂ ਕਰੇਗਾ । ਬਿਜਲੀ ਨਹੀਂ ਹੋਵੇਗੀ, ਤਾਂ ਕਾਰਖਾਨੇ ਨਹੀਂ ਚਲਣਗੇ । ਇਹ ਸੋਚ ਇਸ ਸਰਕਾਰ ਦੀ ਹੈ । ਮੈਂ ਮੁਬਾਰਕਬਾਦ ਦੇਂਦਾ ਹਾਂ ਸਰਦਾਰ ਬੇਅੰਤ ਸਿੰਘ ਨੂੰ ਜਿਨ੍ਹਾਂ ਨੇ ਹੁਣੇ ਹੀ ਲਹਿਰਾ ਮੁਹੱਬਤ ਵਿਖੇ ਥਰਮਲ ਪਲਾਂਟ ਦਾ ਉਦਘਾਟਨ ਕੀਤਾ ਹੈ । ਸਪੀਕਰ ਸਹਿਬ, ਬਿਜਲੀ ਪੈਦਾ ਕਰਨ ਦੇ ਬਹੁਤ ਸਾਧਨ ਹਨ । ਭਾਖੜਾ ਡੈਮ ਵਿਖੇ ਬਿਜਲੀ ਫਾਲਜ਼ ਦੁਆਰਾ ਪੈਦਾ ਕੀਤੀ ਜਾਂਦੀ ਹੈ ਅਤੇ ਏਸੇ ਤਰ੍ਹਾਂ ਇਕ ਹੋਰ ਡੈਮ ਨਿਦਾਮਪੁਰ ਵਿਖੇ ਹੈ ਜਿਹੜਾ ਫਾਲਜ਼ ਦੁਆਰਾ ਚਲ ਰਿਹਾ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਨੂੰ ਕੋਲੇ ਤੇ ਹੀ ਨਿਰਭਰ ਨਹੀਂ ਰਹਿਣਾ ਚਾਹੀਦਾ । ਕੋਲਾ ਸਾਨੂੰ ਕਿੰਨੀ ਦੇਰ ਮਿਲਦਾ ਰਹੇਗਾ । ਸਾਡੇ ਕੋਲ ਤਾਂ ਗੱਡੀਆਂ ਦੀ ਲਾਈਨ ਵੀ ਇਕੋ ਹੀ ਹੈ ਜਿਹੜੀ ਦਿੱਲੀ ਤੋਂ ਆਉਂਦੀ ਹੈ । ਕੋਲੇ ਤੇ ਨਿਰਭਰ ਨਹੀਂ ਰਹਿਣਾ ਚਾਹੀਦਾ । ਮੈਂ ਬੇਨਤੀ ਕਰਦਾ ਹਾਂ ਕਿ ਸਾਡੀਆਂ ਨਹਿਰਾਂ ਤੇ ਜਿੰਨੇ ਵੀ ਫਾਲਜ਼ ਪੈਂਦੇ ਹਨ, ਉਨ੍ਹਾਂ ਨੂੰ ਇਸ ਕੰਮ ਲਈ ਯੂਟੋਲਾਈਜ਼ ਕਰਨਾ ਚਾਹੀਦਾ ਹੈ ਕਿਉਂਕਿ ਪਾਣੀ ਦੀ ਬਿਜਲੀ ਦਾ ਰੇਟ ਵੀ ਘਟ ਹੋਵੇਗਾ ਅਤੇ ਬਿਜਲੀ ਵੀ ਜ਼ਿਆਦਾ ਪ੍ਰਾਪਤ ਹੋਵੇਗੀ । ਇਸ ਦਾ ਤਖ਼ਮੀਨਾ ਜ਼ਰੂਰ ਤਿਆਰ ਕਰਨਾ ਚਾਹੀਦਾ ਹੈ । ਇਸ ਤਰ੍ਹਾਂ ਨਾਲ ਅਸੀਂ ਉਸ ਮਹਾਨ ਸਖਸੀਅਤ ਸ਼੍ਰੀਮਤੀ ਇੰਦਰਾ ਗਾਂਧੀ ਦੇ ਸੁਪਨੇ ਨੂੰ ਵੀ ਸਾਕਾਰ ਕਰਾਂਗੇ ਜਿਸਨੇ ਫੈਸਲਾ ਕੀਤਾ ਸੀ ਕਿ ਅਸੀਂ ਤਿੰਨ ਗੱਲਾਂ ਦਾ ਧਿਆਨ ਰੱਖੀਏ । ਇਕ ਤਾਂ ਸੂਰਜ ਦੀ ਰੋਸ਼ਨੀ ਤੋਂ ਕੰਮ ਲਈਏ ਉਸ

ਨੇ 1985 ਵਿਚ ਬਾਹਰੋਂ ਤੇਲ ਨਾ ਮੰਗਵਾਉਣ ਬਾਰੇ ਫੈਸਲਾ ਕੀਤਾ ਸੀ । ਲੋਕਾਂ ਨੂੰ ਉਦੋਂ ਕੁਝ ਖਦਸ਼ੇ ਪੈਦਾ ਹੋਏ ਕਿ ਇਹ ਬਹੁਤ ਵੱਡਾ ਫੈਸਲਾ ਕਰ ਲਿਆ ਹੈ । ਹੁਣ ਜਿਵੇਂ ਸਪੀਕਰ ਸਾਹਿਬ, ਬਜਟ ਵਿਚ ਵੀ ਆਇਆ ਹੈ ਕਿ ਅਸੀਂ ਸੂਰਜ ਦੀ ਰੌਸ਼ਨੀ ਤੋਂ ਕੰਮ ਲੈਣਾ ਹੈ । ਉਸ ਵੇਲੇ ਵੀ ਉਨ੍ਹਾਂ ਫੈਸਲਿਆਂ ਦਾ ਨਤੀਜਾ ਇਹ ਹੋਇਆ, ਉਨ੍ਹਾਂ ਦੇ ਰਿਜ਼ਲਟ ਇਹ ਹੋਏ ਕਿ ਵੱਡੀਆਂ ਤਾਕਤਾਂ ਨੇ ਮਹਿਸੂਸ ਕੀਤਾ ਕਿ ਕਿਉਂਕਿ ਸੂਰਜ ਹਿੰਦੁਸਤਾਨ ਵਿਚ ਚੜ੍ਹਦਾ ਹੈ, ਸੂਰਜ ਦੀ ਰੌਸ਼ਨੀ ਹਿੰਦੁਸਤਾਨ ਵਿਚ ਬਹੁਤ ਜ਼ਿਆਦਾ ਹੈ, ਇਸ ਕਰਕੇ ਜੇ ਸੂਰਜ ਦੀ ਲਾਈਟ ਤੋਂ ਇਹ ਕੰਮ ਲੈਣ ਲੱਗ ਪਏ ਤਾਂ ਸਾਨੂੰ ਬੜੀ ਮੁਸ਼ਕਲ ਹੋ ਜਾਵੇਗੀ, ਸੂਰਜ ਦੀ ਲਾਈਟ ਤੋਂ ਕੰਮ ਲੈਣ ਨਾਲ ਇਹ ਸਾਡੇ ਵੱਲ ਨਹੀਂ ਝਾਕਣਗੇ । ਇਸ ਲਈ ਉਨ੍ਹਾਂ ਨੇ ਇਸ ਦੇਸ਼ ਅੰਦਰ ਖਰਾਬ ਹਾਲਾਤ ਪੈਦਾ ਕੀਤੇ ਤਾਂ ਕਿ ਇਹ ਸਾਡੇ ਤੇ ਨਿਰਭਰ ਕਰਦੇ ਰਹਿਣ । ਠੀਕ ਹੈ, 1977 ਵਿਚ ਹੋਰ ਸਰਕਾਰ ਵੀ ਆਈ ਸੀ ਲੇਕਿਨ ਉਸ ਬਾਰੇ ਮੈਂ ਇਸ ਵੇਲੇ ਕੁਝ ਨਹੀਂ ਕਹਾਂਗਾ । ਸੋ, ਮੈਂ ਕਹਿ ਰਿਹਾ ਸੀ ਕਿ ਉਨ੍ਹਾਂ ਮੁਲਕਾਂ ਨੇ ਇਸ ਦੇਸ਼ ਅੰਦਰ ਗੜਬੜੀ ਕਰਾਉਣ ਦਾ ਇਹ ਸਿਲਸਿਲਾ ਸ਼ੁਰੂ ਕੀਤਾ । ਕਿਉਂ ਕੀਤਾ ? ਕਿਉਂਕਿ ਸ਼੍ਰੀਮਤੀ ਇੰਦਰਾ ਗਾਂਧੀ ਨੇ ਇਹ ਫੈਸਲਾ ਕੀਤਾ ਸੀ ਜਿਸ ਨੇ 20 ਨੁਕਾਤੀ ਪ੍ਰੋਗਰਾਮ ਸ਼ੁਰੂ ਕੀਤਾ ਸੀ । ਸ਼੍ਰੀਮਤੀ ਇੰਦਰਾ ਗਾਂਧੀ ਦੇ ਇਨ੍ਹਾਂ ਫੈਸਲਿਆਂ ਤੋਂ ਇਹ ਬਾਹਰਲੀਆਂ ਤਾਕਤਾਂ ਔਖੀਆਂ ਹੋ ਰਹੀਆਂ ਸਨ, ਇਸ ਕਰਕੇ ਉਹ ਨਹੀਂ ਸੀ ਚਾਹੁੰਦੀਆਂ ਕਿ ਇਹ ਦੇਸ਼ ਸੂਰਜ ਦੀ ਲਾਈਟ ਦੀ ਵਰਤੋਂ ਕਰਕੇ ਆਤਮ ਨਿਰਭਰ ਬਣੇ । ਅੱਜ ਮੈਨੂੰ ਫੇਰ ਖਦਸ਼ਾ ਹੈ ਕਿ ਕਿਤੇ ਉਹ ਤਾਕਤਾਂ ਆਪਣੀ ਪੁਰਾਣੀ ਖੇਡ ਫੇਰ ਨਾ ਖੇਡਣ । ਇਹ ਉਹੀ ਤਾਕਤਾਂ ਹਨ ਜਿਨ੍ਹਾਂ ਨੇ ਸ਼੍ਰੀਮਤੀ ਇੰਦਰਾ ਗਾਂਧੀ ਨੂੰ ਸ਼ਹੀਦ ਕੀਤਾ, ਜਿਨ੍ਹਾਂ ਨੇ ਸ੍ਰੀ ਰਾਜੀਵ ਗਾਂਧੀ ਨੂੰ ਸ਼ਹੀਦ ਕੀਤਾ । ਅੱਜ ਉਹ ਤਾਕਤਾਂ ਫਿਰ ਇਹ ਨਹੀਂ ਚਾਹੁੰਦੀਆਂ ਕਿ ਇਹ ਮੁਲਕ ਤਰੱਕੀ ਕਰੇ । ਇਸ ਕਰਕੇ ਮੈਂ ਸਰਦਾਰ ਬੇਅੰਤ ਸਿੰਘ, ਡਾਕਟਰ ਸਾਹਿਬ ਅਤੇ ਦੂਸਰੇ ਸਾਰੇ ਸਾਥੀ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਤੁਹਾਨੂੰ ਮੁਹਤਾਤ ਰਹਿਣਾ ਪਵੇਗਾ ਕਿਉਂਕਿ ਜੇ ਸੂਰਜ ਦੀ ਲਾਈਟ ਤੋਂ ਗੱਡੀਆਂ ਚੱਲਣ ਲੱਗ ਪਈਆਂ ਤਾਂ ਸਾਨੂੰ ਪੈਟਰੋਲ ਦੀ ਜ਼ਰੂਰਤ ਨਹੀਂ ਰਹੇਗੀ, ਜੇ ਸੂਰਜ ਦੀ ਲਾਈਟ ਤੋਂ

[ਪੰਡਿਤ ਸੋਮ ਦੱਤ ਸ਼ਰਮਾ]

ਰੋਟੀਆਂ ਪੱਕਣ ਲੱਗ ਪਈਆਂ ਤਾਂ ਸਾਨੂੰ ਗੈਸ ਦੀ ਜ਼ਰੂਰਤ ਨਹੀਂ ਰਹੇਗੀ । ਇਸ ਕਰਕੇ ਜੇ ਅਸੀਂ ਸੂਰਜ ਦੀ ਲਾਈਟ ਤੋਂ ਇਸ ਤਰੀਕੇ ਨਾਲ ਫਾਇਦਾ ਲੈਣ ਲੱਗ ਪਏ ਤਾਂ ਮੈਨੂੰ ਖਦਸ਼ਾ ਹੈ ਕਿ ਕਿਤੇ ਉਹ ਤਾਕਤਾਂ ਫਿਰ ਇਸ ਮੁਲਕ ਵਿਚ ਗੜਬੜੀ ਕਰਾਉਣੀ ਸ਼ੁਰੂ ਨਾ ਕਰ ਦੇਣ । ਉਨ੍ਹਾਂ ਦੇ ਜਿਹੜੇ ਏਜੰਟ ਪੰਜਾਬ ਵਿਚ ਬੈਠੇ ਹਨ, ਉਹ ਲੋਕ ਇਹ ਚੀਜ਼ ਕਦੀ ਬਰਦਾਸ਼ਤ ਨਹੀਂ ਕਰਨਗੇ । ਉਹ ਸਾਡੀ ਤਰੱਕੀ ਵਿਚ ਅੜਿਕਾ ਪੈਦਾ ਕਰਨ ਦੀ ਕੋਸ਼ਿਸ਼ ਕਰਨਗੇ । ਇਸ ਕਰਕੇ ਮੈਂ ਆਪਣੇ ਮੰਤਰੀ ਸਾਹਿਬਾਨ ਨੂੰ ਅਰਜ਼ ਕਰਾਂਗਾ ਕਿ ਤੁਸੀਂ ਤਕੜੇ ਹੋਵੋ ਅਤੇ ਹਿੰਮਤ ਨਾਲ ਕੰਮ ਕਰੋ । ਮੈਂ ਡਾਕਟਰ ਸਾਹਿਬ ਨੂੰ ਕਹਾਂਗਾ ਕਿ ਤੁਹਾਨੂੰ ਕਾਹਦੀ ਚਿੰਤਾ ਹੈ ? ਤੁਸੀਂ ਤਾਂ ਵੈਸੇ ਵੀ ਜ਼ਿੰਦਾ ਸ਼ਹੀਦ ਹੋ । ਮੈਨੂੰ ਯਕੀਨ ਹੈ ਕਿ ਜੇ ਤੁਹਾਨੂੰ ਫਿਰ ਵੀ ਕੁਰਬਾਨੀ ਦੇਣੀ ਪਈ ਤਾਂ ਤੁਸੀਂ ਪਿਛੇ ਨਹੀਂ ਹਟੋਗੇ । ਜਿਹੜੇ ਫੈਸਲੇ ਤੁਸੀਂ ਲਏ ਹਨ, ਉਨ੍ਹਾਂ ਨੂੰ ਸਿਰੇ ਚੜ੍ਹਾਉਣਾ ਸਾਡਾ ਫਰਜ਼ ਬਣਦਾ ਹੈ ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ :** (ਬੈਠੇ ਬੈਠੇ) ਤੁਸੀਂ ਕੁਰੱਪਸ਼ਨ ਤੇ ਬੋਲੋ । ਇਸ ਦੇ ਵਾਸਤੇ ਤੁਸੀਂ ਸਾਡੇ ਨਾਲ ਬਾਹਰ ਵਾਇਦਾ ਕੀਤਾ ਸੀ .....

**ਪੰਡਿਤ ਸੋਮ ਦੱਤ ਸ਼ਰਮਾ :** ਮੈਂ ਤਾਂ ਹਮੇਸ਼ਾ ਕੁਰੱਪਸ਼ਨ ਦੀ ਗੱਲ ਕਰਦਾ ਹਾਂ ਅਤੇ ਹੁਣ ਵੀ ਕਰਾਂਗਾ । ਮੈਂ ਕੁਰੱਪਸ਼ਨ ਦੇ ਖਿਲਾਫ ਹਾਂ ਇਥੇ ਸਿਖਿਆ ਮੰਤਰੀ ਰੰਧਾਵਾ ਸਾਹਿਬ ਬੈਠੇ ਹਨ । ਇਨ੍ਹਾਂ ਨੇ ਪੰਜਾਬ ਵਿਚ ਬੜੇ ਸਕੂਲ ਨਵੇਂ ਦਿੱਤੇ ਹਨ । ਬੜੇ ਸਕੂਲਾਂ ਨੂੰ ਅੱਪਗਰੇਡ ਕੀਤਾ ਹੈ । ਸਾਰੇ ਇਲਾਕਿਆਂ ਨੂੰ ਇਨ੍ਹਾਂ ਨੇ ਸਕੂਲ ਦਿੱਤੇ ਹਨ । ਇਸ ਦੇ ਲਈ ਮੈਂ ਇਨ੍ਹਾਂ ਦਾ ਰਿਣੀ ਹਾਂ ਪਰ ਇਕ ਗੱਲ ਮੈਂ ਜ਼ਰੂਰ ਕਹਿਣੀ ਚਾਹਵਾਂਗਾ ਕਿ ਸਕੂਲ ਅਪਗਰੇਡ ਕਰਨ ਦਾ ਕੋਈ ਕਰਾਈਟਰੀਆ ਜ਼ਰੂਰ ਬਣਾਉਣਾ ਚਾਹੀਦਾ ਹੈ । ਕਿਉਂਕਿ ਜਿਹੜੇ ਸਕੂਲ 1929 ਦੇ ਬਣੇ ਹੋਏ ਹਨ, ਉਨ੍ਹਾਂ ਨੂੰ ਹਾਲੇ ਤੱਕ ਵੀ ਅਪਗਰੇਡ ਨਹੀਂ ਕੀਤਾ ਗਿਆ । ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਅਜਿਹੇ ਸਕੂਲਾਂ ਨੂੰ ਲਾਜ਼ਮੀ ਤੌਰ ਤੇ ਅੱਪਗਰੇਡ ਕੀਤਾ ਜਾਵੇ, ਚਾਹੇ ਉਹ ਜਿਸ ਮਰਜ਼ੀ ਹਲਕੇ ਵਿਚ ਹੋਣ (ਸੀ.ਪੀ.ਆਈ. ਦੇ ਮੈਂਬਰਾਂ ਵੱਲੋਂ ਥੰਪਿੰਗ) । ਸਾਡੇ ਕਈ ਇਲਾਕੇ

ਗੁਲਾਮ ਦਰ ਗੁਲਾਮ ਰਹੇ ਹਨ । ਪਹਿਲਾਂ ਸਾਡੇ ਰਾਜੇ ਅੰਗਰੇਜ਼ਾਂ ਦੇ ਗੁਲਾਮ ਹੁੰਦੇ ਸਨ ਅਤੇ ਸਾਡੇ ਬਿਸਵੇਦਾਰ ਉਨ੍ਹਾਂ ਰਾਜਿਆਂ ਦੇ ਗੁਲਾਮ ਹੁੰਦੇ ਸਨ । ਉਨ੍ਹਾਂ ਦੇ ਇਲਾਕਿਆਂ ਵਿਚ ਜਿਹੜੇ ਪਿੰਡ ਮੁਜਾਰਿਆਂ ਦੇ ਸਨ, ਉਨ੍ਹਾਂ ਬਾਰੇ ਬਿਸਵੇਦਾਰਾਂ ਨੇ ਇਹ ਫੈਸਲਾ ਕੀਤਾ ਹੋਇਆ ਸੀ ਕਿ ਉਥੇ ਕੋਈ ਜ਼ਿਮੀਂਦਾਰ/ਮੁਜਾਰਾ ਪੜ੍ਹਨ ਨਹੀਂ ਦੇਣਾ, ਉਨ੍ਹਾਂ ਪਿੰਡਾਂ ਵਿਚ ਕੋਈ ਸਕੂਲ ਨਹੀਂ ਬਣਾਉਣਾ । ਅਜਿਹੇ ਬਹੁਤ ਸਾਰੇ ਪਿੰਡ ਹਨ ਚਾਹੇ ਉਹ ਕ੍ਰਿਪਾਲ ਸਿੰਘ ਵਾਲਾ ਹੋਵੇ ਅਤੇ ਚਾਹੇ ਗੰਡਾ ਸਿੰਘ ਵਾਲਾ ਹੋਵੇ । ਇਸ ਕਰਕੇ ਮੇਰੀ ਬੇਨਤੀ ਹੈ ਕਿ ਉਨ੍ਹਾਂ ਮੁਜਾਰਿਆਂ ਦੇ ਪਿੰਡਾਂ ਨੂੰ ਲਾਜ਼ਮੀ ਤੌਰ ਤੇ ਅਪਗਰੇਡ ਕੀਤਾ ਜਾਵੇ- ਜਿਥੇ ਅਜੇ ਤੱਕ ਵੀ ਪੰਜਵੀਂ ਜਮਾਤ ਤੱਕ ਹੀ ਸਕੂਲ ਹਨ (ਆਪੋਜ਼ੀਸ਼ਨ ਵੱਲੋਂ ਥੰਪਿੰਗ) । ਰੰਧਾਵਾ ਸਾਹਿਬ ਨੂੰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਬਹੁਤ ਅੱਛੇ ਫੈਸਲੇ ਲਏ ਹਨ ਲੇਕਿਨ ਕੁਝ ਐਸੇ ਪਿੰਡ ਵੀ ਹਨ ਜਿਨ੍ਹਾਂ ਦੇ ਬੱਚਿਆਂ ਨੂੰ ਸਕੂਲ ਜਾਣ ਵਾਸਤੇ ਬਹੁਤ ਦੂਰ ਜਾਣਾ ਪੈਂਦਾ ਹੈ । ਸਰਦਾਰ ਬੇਅੰਤ ਸਿੰਘ ਜੀ ਨੇ ਇਸ ਸਬੰਧ ਵਿਚ ਬਹੁਤ ਵਧੀਆ ਫੈਸਲਾ ਕਰ ਲਿਆ ਕਿ ਮੈਂ ਕਿਸੇ ਵੀ ਧੀ ਨੂੰ 2-3 ਕਿਲੋਮੀਟਰ ਤੋਂ ਜ਼ਿਆਦਾ ਦੂਰ ਨਹੀਂ ਤੁਰਨ ਦੇਣਾ । ਇਸ ਕਰਕੇ ਇਸ ਸਰਕਾਰ ਨੇ ਪ੍ਰਾਇਮਰੀ ਤੋਂ ਮਿਡਲ ਅਤੇ ਮਿਡਲ ਤੋਂ ਹਾਈ ਸਕੂਲ ਕੀਤੇ । ਇਸ ਦੇ ਲਈ ਮੈਂ ਇਸ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ । ਇਥੇ ਤਕਨੀਕੀ ਸਿਖਿਆ ਮੰਤਰੀ ਜੀ ਵੀ ਬੈਠੇ ਹਨ । ਮੈਂ ਉਨ੍ਹਾਂ ਨੂੰ ਵੀ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ । ਉਨ੍ਹਾਂ ਨੇ ਲੌਂਗੋਵਾਲ ਇੰਸਟੀਚਿਊਟ ਨੂੰ ਹੋਰ ਅੱਗੇ ਵਧਾਇਆ । ਹੁਣੇ ਹੁਣੇ ਹੀ ਉਹ 3-4 ਹੋਰ ਉਦਘਾਟਨ ਕਰਕੇ ਆਏ ਹਨ । ਮੇਰਾ ਖਿਆਲ ਹੈ ਕਿ ਕੋਈ ਵੀ ਬੱਚਾ ਜੋ ਇਨ੍ਹਾਂ ਤਕਨੀਕੀ ਸਕੂਲਾਂ ਵਿਚੋਂ ਪੜ੍ਹ ਕੇ ਜਾਵੇਗਾ, ਉਸ ਨੂੰ ਨੌਕਰੀ ਵੱਲ ਝਾਕਣ ਦੀ ਲੋੜ ਨਹੀਂ ਪਵੇਗੀ । ਉਹ ਆਪਣਾ ਰੋਜ਼ਗਾਰ, ਆਪਣੀ ਰੋਟੀ ਆਪਣਾ ਕੰਮ ਕਰਕੇ ਖੁਦ ਕਮਾ ਸਕੇਗਾ । ਇਸ ਤੋਂ ਅੱਗੇ ਮੈਂ ਇਕ ਹੋਰ ਬੇਨਤੀ ਵੀ ਕਰਨੀ ਚਾਹੁੰਦਾ ਹਾਂ । ਇਥੇ ਸਹਿਕਾਰਤਾ ਮੰਤਰੀ ਜੀ ਵੀ ਬੈਠੇ ਹਨ । ਬੜੀ ਖੁਸ਼ੀ ਦੀ ਗੱਲ ਹੈ ਕਿ ਉਨ੍ਹਾਂ ਨੇ 12 ਰੁਪਏ ਗੰਨੇ ਦਾ ਰੇਟ ਵਧ ਦਿੱਤਾ । ਸਹਿਕਾਰਤਾ ਮੰਤਰੀ ਜੀ ਸ੍ਰੀ ਬਲਰਾਮ ਜਾਖੜ ਜੀ ਦੇ ਪੁੱਤਰ ਹਨ ਜੋ ਕਿ ਸੈਂਟਰ ਦੇ ਵਿੱਚ ਬੈਠੇ ਹਨ ਜਿਨ੍ਹਾਂ ਨੇ 60/-ਰੁਪਏ ਝੋਨੇ ਦੀ ਕੀਮਤ

[ਪੰਡਿਤ ਸੋਮ ਦੱਤ ਸ਼ਰਮਾ]

ਵਿੱਚ ਵਾਧਾ ਕੀਤਾ ਹੈ, ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਦੇ ਕਹਿਣ ਤੇ 105/-ਰੁਪਏ ਕਣਕ ਦੇ ਰੇਟ ਵਿੱਚ ਵਧਾਏ ਹਨ ਅੌਰ ਅਗਾਂਹ ਨੂੰ ਹੋਰ ਵੀ ਵਧਾਏ ਜਾ ਰਹੇ ਹਨ ।

**ਵਿਰੋਧੀ ਧਿਰ ਵੱਲੋਂ ਅਵਾਜ਼ਾਂ** : ਪੰਡਿਤ ਜੀ, ਕੁਰੱਪਸ਼ਨ ਦੀ ਗੱਲ ਕਰੋ । ਕੁਰੱਪਸ਼ਨ ਦੀ ਗੱਲ ਕਰੋ ਜੀ, ਬਾਹਰ ਤੁਸੀਂ ਸਾਡੇ ਨਾਲ ਵਾਅਦਾ ਕੀਤਾ ਸੀ ।

**ਸ੍ਰੀ ਸਪੀਕਰ** :ਪੰਡਿਤ ਜੀ, ਤੁਹਾਡੀ ਆਵਾਜ਼ ਅੌਰ ਤੁਹਾਡਾ ਜੋਸ਼ ਘੱਟ ਕਿਉਂ ਗਿਆ ਹੈ; ਜ਼ਰਾ ਤਕੜੇ ਹੋਵੋ ।

**ਪੰਡਿਤ ਸੋਮ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਅੌਰ ਵਿਤ ਮੰਤਰੀ ਜੀ ਨੂੰ ਵਧਾਈ ਦੇਣਾ ਚਾਹਾਂਗਾ । ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਇਹ ਸਾਡੇ ਟੋਡਰ ਮੱਲ ਹਨ, ਦੀਵਾਨ ਟੋਡਰ ਮੱਲ ਇਨ੍ਹਾਂ ਨੇ ਬੜਾ ਅੱਛਾ ਬਜਟ ਪੇਸ਼ ਕੀਤਾ ਹੈ । ਮੈਂ ਰਿਣੀ ਹਾਂ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦਾ ਜਿਨ੍ਹਾਂ ਦੇ ਸਾਹਿਬਜ਼ਾਦਿਆਂ ਨੇ ਕੌਮ ਦੀ ਖਾਤਰ ਆਪਣਾ ਬਲੀਦਾਨ ਦਿੱਤਾ ਅਤੇ ਜ਼ੁਲਮ ਦੇ ਖਿਲਾਫ ਤਕੜੀ ਲੜਾਈ ਲੜੀ । ਉਹ ਸਾਡੇ ਹਿੰਦ ਦੀ ਚਾਦਰ ਸਨ, ਮੈਂ ਉਨ੍ਹਾਂ ਨੂੰ ਕਿਵੇਂ ਭੁਲਾ ਸਕਦਾ ਹਾਂ ! ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗਾ ਦੀਵਾਨ ਟੋਡਰ ਮੱਲ ਨੂੰ (ਡਾਕਟਰ ਸਾਹਿਬ ਵੱਲ ਇਸ਼ਾਰਾ) ਕਿ ਤਕੜੇ ਹੋ ਕੇ ਹੱਥ ਪਾਓ । ਕੁਰੱਪਸ਼ਨ ਦਾ ਬੜਾ ਰੌਲਾ ਪੈ ਰਿਹਾ ਹੈ (ਥੰਪਿੰਗ) । ਕੁਰੱਪਸ਼ਨ ਦੀ ਬਹੁਤ ਗੱਲ ਹੋ ਰਹੀ ਹੈ । ਸਰਦਾਰ ਸ਼ਮਸ਼ੇਰ ਸਿੰਘ ਦੂਲੋ ਨੇ ਵੀ ਕੁਰੱਪਸ਼ਨ ਬਾਰੇ ਕਿਹਾ ਸੀ ਅੌਰ ਮੇਰੇ ਹੋਰ ਸੱਜਣਾਂ ਨੇ ਵੀ ਬਹੁਤ ਵਾਰੀ ਕਿਹਾ ਹੈ । ਡਾਕਟਰ ਸਾਹਿਬ, ਬਣਾ ਦਿਓ ਕੋਈ ਕਮੇਟੀ, ਤਕੜੇ ਹੋ ਕੇ ਪਾਓ ਠੱਲ੍ਹ ਇਸ ਕੁਰੱਪਸ਼ਨ ਨੂੰ, ਦੇ ਦਿਓ ਉਨ੍ਹਾਂ ਲੋਕਾਂ ਨੂੰ ਅੰਦਰ ਜਿਹੜੇ ਵੱਡੀਆਂ ਵੱਡੀਆਂ ਕੁਰੱਪਸ਼ਨਾਂ ਕਰਦੇ ਹਨ-ਚਾਹੇ ਉਹ ਕਿਸੇ ਪਾਸਿਓਂ ਹੋਣ (ਥੰਪਿੰਗ) । ਸਪੀਕਰ ਸਾਹਿਬ, ਸਾਡਾ ਇਹ ਫਰਜ਼ ਬਣਦਾ ਹੈ ਕਿ ਕੁਰੱਪਸ਼ਨ ਨੂੰ ਜੜੋਂ ਪੁੱਟਿਆ

ਜਾਵੇ । ਚਾਹੇ ਕੋਈ ਵੀ ਹੋਵੇ, ਚਾਹੇ 1200 ਬੋਗੀ ਕੋਇਲਾ ਦੇਣ ਵਾਲਾ ਵੱਡੇ ਤੋਂ ਵੱਡਾ ਅਫ਼ਸਰ ਕਿਉਂ ਨਾ ਹੋਵੇ । ਇਕ ਬੋਗੀ ਪੰਜ ਹਜ਼ਾਰ ਰੁਪਏ ਬਲੈਕ ਵਿਕਦੀ ਹੈ, ਉਹ ਹਰ ਸਾਲ 50 ਲੱਖ ਰੁਪਏ ਖਾਂਦੇ ਹਨ । ਏਥੇ ਕਮੇਟੀ ਬਨਾਉਣ ਦੀਆਂ ਗੱਲਾਂ ਚਲਦੀਆਂ ਹਨ । ਇਕ ਨਵੀਂ ਕਮੇਟੀ ਬਨਾਉਣੀ ਪਵੇਗੀ ਜਿਹੜੀ ਕਿ ਇਸ ਕੁਰੱਪਸ਼ਨ ਨੂੰ ਨੱਥ ਪਾਵੇਗੀ । . . . . . .
(ਸ਼ੋਰ . . . . . ਵਿਘਨ)

**Mr. Speaker :** Don't disturb.

**ਵਿੱਤ ਮੰਤਰੀ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਬੈਠੇ ਬੈਠੇ ਕਮੈਂਟਰੀ ਕਰਨਾ ਕੋਈ ਅੱਛੀ ਗੱਲ ਨਹੀਂ ਹੈ । ਡਿਗਨਿਟੀ ਆਫ ਦੀ ਹਾਊਸ ਰੱਖਣ ਵਾਸਤੇ ਰੂਲਜ਼ ਬੜਾ ਰਿਸਟ੍ਰਿਕਟ ਕਰਦੇ ਹਨ । ਜਿਸ ਵੇਲੇ ਕੋਈ ਆਨਰੇਬਲ ਮੈਂਬਰ ਬੋਲ ਰਿਹਾ ਹੋਵੇ, ਕਿਸੇ ਕਿਸਮ ਦੀ ਕੋਈ ਕਮੈਂਟਰੀ ਨਹੀਂ ਹੋਣੀ ਚਾਹੀਦੀ । ਅਗਰ ਕੋਈ ਪੁਆਇੰਟ ਆਫ ਆਰਡਰ ਕਰਨਾ ਹੋਵੇ ਤਾਂ ਉਹ ਤੁਹਾਡੀ ਇਜਾਜ਼ਤ ਨਾਲ ਹੀ ਕੀਤਾ ਜਾ ਸਕਦਾ ਹੈ ਲੇਕਿਨ ਬੈਠੇ ਬੈਠੇ ਬੋਲੀ ਜਾਣਾ, ਇਹ ਸਾਰਿਆਂ ਵਾਸਤੇ ਹੀ ਚੰਗਾ ਨਹੀਂ ਹੈ ।

**ਸ੍ਰੀ ਸਪੀਕਰ:** ਠੀਕ ਹੈ ਜੀ, ਕੋਈ ਟੋਕਾ ਟਾਕੀ ਨਹੀਂ ਕਰੇਗਾ । ਥਾਪੀ ਦੇ ਕੇ ਥੰਪਿੰਗ ਕਰ ਲਓ ।

**ਪੰਡਿਤ ਸੋਮ ਦੱਤ ਸ਼ਰਮਾ:** ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਇਸ ਗੱਲ ਦਾ ਕਿ ਜਦੋਂ ਮੈਂ ਕੁਰੱਪਸ਼ਨ ਦੇ ਖਿਲਾਫ ਬੋਲ ਰਿਹਾ ਹਾਂ ਤਾਂ ਜਨਤਾ ਦਲ ਦੇ ਢਿੱਡ ਵਿੱਚ ਮਰੋੜ ਕਿਉਂ ਉਠਦਾ ਹੈ ! ਇਹ ਕਿਉਂ ਐਵੇਂ ਰੌਲਾ ਪਾਈ ਜਾਂਦੇ ਨੇ । ਕਿਉਂ ਚਿੰਤਾ ਕਰਦੇ ਹੋ । ਯਾਦ ਰੱਖੋ ਦੋਸਤੋ ! ਤੁਹਾਨੂੰ ਡਾਕਟਰ ਕੇਵਲ ਕ੍ਰਿਸ਼ਨ ਜੀ ਵਰਗਾ ਵਿੱਤ ਮੰਤਰੀ ਔਰ ਸਰਦਾਰ ਬੇਅੰਤ ਸਿੰਘ ਜੀ ਵਰਗਾ ਮੁੱਖ ਮੰਤਰੀ ਕਦੇ ਨਹੀਂ ਮਿਲਣਾ । ਇਨ੍ਹਾਂ ਨੇ ਬਹੁਤ ਹੀ ਵਧੀਆ ਬਜਟ ਪੇਸ਼ ਕੀਤਾ ਹੈ । ਵਧੀਆ ਚੀਜ਼ ਨੂੰ ਵਧੀਆ ਹੀ ਕਹਿਣਾ ਚਾਹੀਦਾ ਹੈ । ਜਿਹੜੀਆਂ ਤਰੁੱਟੀਆਂ ਹੋਣ, ਉਹ ਦੂਰ ਕਰਨੀਆਂ ਚਾਹੀਦੀਆਂ ਹਨ

"ਗਿਰਤੇ ਹੈਂ ਸ਼ਾਹ ਸਵਾਰ ਹੀ ਮੈਦਾਨੇ ਜੰਗ ਮੇਂ,

[ਪੰਡਿਤ ਸੋਮ ਦੱਤ ਸ਼ਰਮਾ]

ਵੋਹ ਤਿਫਲ ਕਿਆ ਗਿਰੇਂਗੇ ਜੋ ਘੁਟਨੋਂ ਕੇ ਬਲ ਚਲਤੇ ਹੈਂ।

ਇਸ ਲਈ ਸਾਡਾ ਦਲੇਰੀ ਦੇ ਨਾਲ ਫਰਜ਼ ਬਣਦਾ ਹੈ ਕਿ ਜੋ ਸਹੀ ਹੈ, ਉਸ ਨੂੰ ਕਹੋ । (ਵਿਰੋਧੀ ਧਿਰਾਂ ਵੱਲ ਇਸ਼ਾਰਾ) ਮੈਂ ਤਾਂ ਕੁਰੱਪਸ਼ਨ ਦੇ ਖਿਲਾਫ ਬਹੁਤ ਦੇਰ ਤੋਂ ਆਵਾਜ਼ ਉਠਾਉਂਦਾ ਆ ਰਿਹਾ ਹਾਂ । ਪਿਛਲੇ 8-10 ਸਾਲਾਂ ਤੋਂ ਅਜਿਹਾ ਮਾਹੌਲ ਰਿਹਾ ਹੈ ਕਿ ਕੁਰੱਪਸ਼ਨ ਜ਼ੋਰ ਫੜ ਗਈ, ਹੁਣ ਠੀਕ ਕਰ ਲਵਾਂਗੇ । ਨਿੰਮੇ ਔਰ ਰਾਜ ਨੂੰ ਪਤਾ ਹੈ (ਵਿਰੋਧੀ ਧਿਰ ਦੇ ਮੈਂਬਰ ਸਰਦਾਰ ਨਿਰਮਲ ਸਿੰਘ ਨਿੰਮਾ ਔਰ ਸਰਦਾਰ ਰਾਜ ਸਿੰਘ ਖੇੜੀ ਵੱਲ ਇਸ਼ਾਰਾ) ਕਿ ਅਸੀਂ ਦੋ ਤਿੰਨ ਐਸ.ਐਸ.ਪੀਜ਼. ਪਰਮਾਰ, ਰਾਜਿੰਦਰ ਟੰਡਨ ਦੇ ਖਿਲਾਫ ਦਫ਼ਾ 311 ਨਹੀਂ ਲਗਵਾਈ ।

**ਕਾਮਰੇਡ ਗੁਰਨਾਮ ਸਿੰਘ ਧੌਲਵਾਲ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਤੁਸੀਂ ਕੁਰੱਪਸ਼ਨ ਦੀ ਗੱਲ ਕਰ ਰਹੇ ਹੋ . . . . . . . .

**ਸ਼੍ਰੀ ਸਪੀਕਰ** : ਕਿਹੜੇ ਮੰਤਰੀ ਦੀ ਗੱਲ ਕਰਦੇ ਹੋ ? ਹਾਲੇ ਉਹ ਮੰਤਰੀ ਬਣੇ ਨਹੀਂ ਹਨ, ਲਾਈਨ ਤੇ ਨੇ ।

**ਕਾਮਰੇਡ ਗੁਰਨਾਮ ਸਿੰਘ ਧੌਲਵਾਲ** : ਐਮ. ਐਲ.ਏ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ । ** ** **

**ਸ਼੍ਰੀ** ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਪੰਡਿਤ ਸੋਮ ਦੱਤ ਸ਼ਰਮਾ** : ਮੈਂ ਕੁਰੱਪਸ਼ਨ ਦੇ ਖਿਲਾਫ ਗੱਲ ਕਰ ਰਿਹਾ ਹਾਂ । ਜਦੋਂ ਇਥੇ ਆਵਾਂਗਾ ਤਾਂ ਇਸ ਪੁਆਇੰਟ ਉਤੇ ਵੀ ਬੋਲਾਂਗਾ, ਤੁਸੀਂ ਘਬਰਾਓ ਨਾ । ਮੇਰਾ ਸਿਆਸੀ ਤਜਰਬਾ 53 ਸਾਲ ਦਾ ਹੈ । ਹਰ ਆਦਮੀ ਮੇਰੇ ਹੱਥਾਂ ਵਿੱਚ ਪਲਿਆ ਹੈ । ਮੈਂ ਇਹ ਵੀ ਜਾਣਦਾ ਹਾਂ ਕਿ ਇਹ ਜਿਹੜੀਆਂ ਪ੍ਰੋਗਰੈਸਿਵ ਪਾਰਟੀਆਂ ਹਨ, ਉਨ੍ਹਾਂ ਦੇ ਕਿਥੇ ਕਿਥੇ ਕਾਰਖਾਨੇ ਹਨ,

---

**Expunged as ordered by the Chair.

ਕਿਥੇ ਕਿਥੇ ਹੋਟਲ ਹਨ । ਪਰ ਮੈਂ ਨਾਂ ਨਹੀਂ ਲੈਣਾ ਚਾਹੁੰਦਾ ਕਿਉਂਕਿ ਇਹ ਜਿਹੜੀਆਂ ਪ੍ਰੋਗਰੈਸਿਵ ਪਾਰਟੀਆਂ ਹੁੰਦੀਆਂ ਹਨ, ਇਹ ਅਗਾਂਹਵਧੂ ਹੁੰਦੀਆਂ ਹਨ ਅਤੇ ਦੇਸ਼ ਦੀ ਰਾਖੀ ਕਰਦੀਆਂ ਹਨ । ਤੁਸੀਂ ਮੇਰੀ ਸਪੀਚ ਨੂੰ ਡਿਸਟਰਬ ਨਾ ਕਰੋ, ਲਿੰਕ ਟੁੱਟ ਜਾਂਦਾ ਹੈ, ਇਕ ਵਾਰੀ ਜਦੋਂ ਰਿਕਾਰਡ ਉਤੋਂ ਸੂਈ ਖਿਸਕ ਜਾਵੇ ਤਾਂ ਫਿਰ ਉਹ ਗੱਲ ਨਹੀਂ ਜੇ ਬਣਦੀ । ਇਹ ਜਿਹੜੇ ਕੁਰੱਪਸ਼ਨ ਦੇ ਵਿਰੁੱਧ ਨਹੀਂ ਸੁਣ ਸਕਦੇ, ਇਸ ਦਾ ਮਤਲਬ ਤਾਂ ਇਹ ਹੋਇਆ ਕਿ ਇਹ ਕੁਰੱਪਸ਼ਨ ਨੂੰ ਚੰਗਾ ਸਮਝਦੇ ਹਨ । ਬੱਸ ਹੁਣ ਮੈਂ 2-3 ਗੱਲਾਂ ਕਰਕੇ ਬੈਠਦਾ ਹਾਂ । ਮੈਂ ਕੁਰੱਪਸ਼ਨ ਦੀ ਗੱਲ ਕੀਤੀ ਹੈ ਪਰ ਕਿਸੇ ਦਾ ਨਾਂ ਨਹੀਂ ਲਿਆ । ਜਿਸ ਜਿਸ ਕਿਸੇ ਨੇ ਵੀ ਕੁਰੱਪਸ਼ਨ ਕੀਤੀ ਹੋਵੇਗੀ, ਉਹ ਲਾਜ਼ਮੀ ਝਾਕੇਗਾ । ਜੇ ਕਿਤੇ ਉਹ ਲਵੇ-ਲਾਣੇ ਬੈਠਾ ਹੋਇਆ, ਉਸ ਨੂੰ ਆਪ ਹੀ ਪਤਾ ਹੋਵੇਗਾ । (ਸ਼ੋਰ . . . ਵਿਘਨ . . . .)

(ਇਸ ਵੇਲੇ ਵਿਰੋਧੀ ਧਿਰ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੈਠੇ ਸਪੀਕਰ ਸਾਹਿਬ ਦੀ ਇਜਾਜ਼ਤ ਤੋਂ ਬਿਨਾਂ ** ** ** ਬੋਲ ਰਹੇ ਸਨ)

**ਸ੍ਰੀ ਸਪੀਕਰ** : ਕੋਈ ਵੀ ਟੋਕਾ-ਟਾਕੀ ਨਾ ਕਰੇ । ਇਹ ਮੈਂਬਰ ਜੋ ਬਿਨਾਂ ਇਜ਼ਾਜ਼ਤ ਬੋਲ ਰਹੇ ਹਨ, ਇਹ ਰਿਕਾਰਡ ਨਾ ਹੋਵੇ । ਆਨਰੇਬਲ ਮੈਂਬਰ ਨੂੰ ਸੁਣਿਆ ਜਾਵੇ ।

**ਪੰਡਿਤ ਸੋਮ ਦੱਤ ਸ਼ਰਮਾ** : ਲਾਅ ਐਂਡ ਆਰਡਰ ਦੇ ਬਾਰੇ ਵਿੱਚ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਇਸ ਨੂੰ ਸੁਧਾਰਿਆ ਹੈ । ਜੇਕਰ ਸਰਦਾਰ ਬੇਅੰਤ ਸਿੰਘ ਜੀ ਨਾ ਆਉਂਦੇ ਤਾਂ ਰਾਜ ਸਾਹਿਬ ਨੇ ਖੇੜੀ ਹੋਣਾ ਸੀ (ਬੀ.ਐਸ.ਪੀ. ਦੇ ਮੈਂਬਰ ਵੱਲ ਇਸ਼ਾਰਾ) ਅਤੇ ਮੈਂ ਬਰਨਾਲੇ ਹੋਣਾ ਸੀ । ਸਾਨੂੰ ਇਥੇ ਕਿਸ ਨੇ ਵੜਨ ਦੇਣਾ ਸੀ । ਸਾਡਾ ਤਾਂ ਰਾਹ ਵਿੱਚ ਹੀ ਡੰਡਾ-ਟੁੱਕ ਦੇਣਾ ਸੀ । ਸਾਨੂੰ ਸਾਰਿਆਂ ਨੂੰ ਸ਼ੁਕਰਗੁਜ਼ਾਰ

---

**Not recorded as ordered by the Chair.

[ ਪੰਡਿਤ ਸੋਮ ਦੱਤ ਸ਼ਰਮਾ ]

ਹੋਣਾ ਚਾਹੀਦਾ ਹੈ ਸਰਦਾਰ ਬੇਅੰਤ ਸਿੰਘ ਜੀ ਦਾ ਜਿਹੜੇ ਸਾਨੂੰ ਰੋਜ਼ ਇਥੇ ਲੈ ਆਉਂਦੇ ਹਨ (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ) । ਮੈਨੂੰ ਪਤਾ ਹੈ, ਪਹਿਲਾਂ ਐਮ.ਐਲ.ਏ. ਬੱਸਾਂ ਵਿੱਚ ਸਫਰ ਕਰਦੇ ਹੁੰਦੇ ਸੀ । ਇਕ ਵਾਰੀ ਦਾ ਕਿਰਾਇਆ ਦਿੰਦੇ ਸੀ ਤੇ ਦੂਜੀ ਵਾਰ ਵਾਪਸੀ ਦਾ ਕਿਰਾਇਆ ਨਹੀਂ ਸਨ ਦਿੰਦੇ । ਪਰ ਸਰਦਾਰ ਬੇਅੰਤ ਸਿੰਘ ਜੀ ਨੇ ਸਾਨੂੰ ਜਿਪਸੀਆਂ ਵੀ ਦਿੱਤੀਆਂ । ਇਹ ਵੀ ਕਿਹਾ ਕਿ ਤੁਸੀਂ 450 ਲੀਟਰ ਤੇਲ ਵੀ ਪੁਆਓ । ਸਰਦਾਰ ਜੀ ਨੇ ਸਾਨੂੰ 1500 ਰੁਪਿਆ ਮਹੀਨਾ ਟੈਲੀਫੂਨ ਦੇ ਵਾਸਤੇ ਵੀ ਦਿੱਤਾ ਹੈ . . . (ਵਿਘਨ)

**ਸਰਦਾਰ ਰਾਜ ਸਿੰਘ ਖੇੜੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਬਜਟ ਤੇ ਬੋਲ ਰਹੇ ਹਨ ਜਾਂ ਕਿ ਐਮ.ਐਲ.ਏ. ਉਤੇ ਬੋਲ ਰਹੇ ਹਨ...(ਵਿਘਨ)

**Mr. Speaker** : He has not said anything wrong. You are unnecessarily trying to disturb him. He can speak anything. ਜਦੋਂ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਬੋਲ ਰਹੇ ਸਨ ਤਾਂ ਉਸ ਵੇਲੇ ਤੁਸੀਂ ਕੋਈ ਪੁਆਇੰਟ ਰੇਜ਼ ਨਹੀਂ ਕੀਤਾ । ਕੋਈ ਟੋਕਾ-ਟਾਕੀ ਨਾ ਕੀਤੀ ਜਾਵੇ ।

**ਪੰਡਿਤ ਸੋਮ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਬਜਟ ਤੇ ਹੀ ਬੋਲ ਰਿਹਾ ਹਾਂ । ਮੈਂ ਆਪਣੇ ਇਲਾਕੇ ਦੀਆਂ ਮੰਗਾਂ ਉਤੇ ਵੀ ਬੋਲ ਸਕਦਾ ਹਾਂ । ਜਿਹੜੀ ਡੰਕਲ ਤਜਵੀਜਾਂ ਦੀ ਗੱਲ ਆਈ ਹੈ ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਅੰਗਰੇਜ਼ ਕੁਝ ਚਿਰ ਲਈ ਇਥੇ ਆਏ ਅਤੇ ਕਬਜ਼ਾ ਕਰਕੇ ਬੈਠ ਗਏ, ਇਸੇ ਤਰ੍ਹਾਂ ਕਿਧਰੇ ਇਹ ਨਾ ਹੋਵੇ ਕਿ ਡੰਕਲ ਤਜਵੀਜ਼ਾਂ ਸਾਡੇ ਲਈ ਕੁਝ ਚਿਰ ਠੀਕ ਰਹਿਣ ਤੇ ਫਿਰ ਸਾਡੇ ਹੱਕ ਵਿੱਚ ਨਾ ਰਹਿਣ । ਮੈਂ ਇਸ ਗੱਲ ਬਾਰੇ ਕਹਿੰਦਾ ਹਾਂ ਕਿਉਂਕਿ ਜਿਹੜੀ ਗੱਲ ਠੀਕ ਹੈ, ਉਸ ਨੂੰ ਕਹਿਣਾ ਹੀ ਬਣਦਾ ਹੈ ।

ਮੈਂ ਗੱਲ ਕਹਿ ਰਿਹਾ ਸੀ ਕੁਰੱਪਸ਼ਨ ਦੀ ਅਤੇ ਲਾਅ ਐਂਡ ਆਰਡਰ ਦੀ । ਇਹ ਦੋਵੇਂ ਗੱਲਾਂ ਮੈਂ ਇਕੱਠੀਆਂ ਹੀ ਕਹਿਣਾ ਚਾਹੁੰਦਾ ਹਾਂ । ਦੋਸਤੋ, ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਹੈ ਕਿ ਕੁਰੱਪਸ਼ਨ ਖਤਮ ਹੋਵੇਗੀ, ਇਹ ਖਤਮ ਹੋਣੀ

ਚਾਹੀਦੀ ਹੈ । ਪਰ ਇਹ ਐਡੀ ਛੇਤੀ ਖਤਮ ਕਿਵੇਂ ਹੋਵੇ, ਇਹ ਤਾਂ ਪਿਛਲੇ 10-12 ਸਾਲਾਂ ਵਿੱਚ ਕੈਂਸਰ ਦੀ ਮਾਫਕ ਬਣ ਗਈ ਹੈ । ਇਹ ਵੇਖਣਾ ਪਵੇਗਾ ਕਿ ਕਿਹੜੇ ਕਿਹੜੇ ਅਫਸਰ ਦੀ ਦਿੱਲੀ ਵਿੱਚ ਕੋਠੀ ਹੈ, ਉਹ ਸਾਰੀਆਂ ਕੋਠੀਆਂ ਵਾਪਸ ਕਰਵਾਈਆਂ ਜਾਣਗੀਆਂ, ਤੁਸੀਂ ਚਿੰਤਾ ਨਾ ਕਰੋ (ਥੰਪਿੰਗ) । ਇਥੋਂ ਤਾਂ ਸਿਕੰਦਰ-ਆਜ਼ਮ ਵਰਗੇ ਖਾਲੀ ਹੱਥ ਗਏ ਹਨ । ਉਹ ਵੀ ਕੁਝ ਨਾਲ ਨਹੀਂ ਲਿਜਾ ਸਕਿਆ । ਪਿਛਲੇ 10 ਸਾਲਾਂ ਵਿੱਚ ਅਫਸਰਸ਼ਾਹੀ ਨੇ ਕੀ, ਉਨ੍ਹਾਂ ਦੇ ਟਾਊਟਾਂ ਨੇ ਵੀ ਲੋਕਾਂ ਨੂੰ ਲੁੱਟਿਆ ਹੈ । ਤੁਹਾਨੂੰ ਯਾਦ ਹੋਵੇਗਾ ਕਿ ਮੈਂ ਪਿਛਲੀ ਵਾਰ ਵੀ ਇਸ ਸਦਨ ਵਿਚ ਕਿਹਾ ਸੀ ਕਿ ਬਲਬੀਰ ਸਿੰਘ ਡੀ.ਐਸ.ਪੀ. ਨੇ ਕਈ ਮੁੰਡੇ ਫੜ ਕੇ ਆਪ ਮਾਰੇ ਹਨ, ਮੈਂ ਸ਼ਰੇਆਮ ਕਿਹਾ ਸੀ । ਕੁਝ ਅਫਸਰ ਐਸੇ ਹਨ, ਜਿਹੜੇ ਨਹੀਂ ਚਾਹੁੰਦੇ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਕਾਮਯਾਬ ਹੋਵੇ, ਇਸ ਕਰਕੇ ਉਹ ਖਰਾਬ ਕਰਨ ਦੇ ਯਤਨਾਂ ਵਿਚ ਲੱਗੇ ਹੋਏ ਹਨ । ਪਰ ਸਾਰੀ ਦੁਨੀਆਂ ਔਰ ਸਾਰਾ ਪੰਜਾਬ ਸਰਦਾਰ ਬੇਅੰਤ ਸਿੰਘ ਦੇ ਮਗਰ ਹੈ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੇ ਮਗਰ ਹੈ । ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਦੇਖਣਾ, ਕਦੇ ਦਹੀਂ ਦੇ ਭੁਲੇਖੇ ਕਪਾਹ ਨਾ ਖਾ ਜਾਣਾ । ਮੈਨੂੰ ਪਤਾ ਹੈ ਕਿ ਪਹਿਲਾਂ ਜਦੋਂ ਬੱਸਾਂ ਤੇ ਐਮ.ਐਲ.ਏ. ਸਾਹਿਬਾਨ ਆਉਂਦੇ ਸੀ ਤਾਂ ਇੱਕ ਪਾਸੇ ਦਾ ਕਿਰਾਇਆ ਮਿਲਦਾ ਸੀ ਤੇ ਵਾਪਸ ਆਪਣੇ ਪੈਸਿਆਂ ਨਾਲ ਜਾਂਦੇ ਸੀ । ਅੱਜ ਤਾਂ ਬਹੁਤ ਕੁਝ ਹੈ । ਸਰਦਾਰ ਬੇਅੰਤ ਸਿੰਘ ਜੀ ਨੇ ਜਿਪਸੀਆਂ ਦਿੱਤੀਆਂ ਹੋਈਆਂ ਹਨ, ਹੋਰ ਵੀ ਬਹੁਤ ਕੁਝ ਦਿੱਤਾ ਹੋਇਆ ਹੈ । ਮੈਂ ਤਾਂ ਇਕੱਲੀ ਤਨਖਾਹ ਲੈਂਦਾ ਹੈ, ਬੀਮਾਰੀ ਦਾ ਮੈਂ ਕਦੇ ਕੋਈ ਕਲੇਮ ਨਹੀਂ ਕੀਤਾ ਕਿਉਂਕਿ ਮੈਂ ਬੀਮਾਰ ਹੁੰਦਾ ਹੀ ਨਹੀਂ । ਮੈਨੂੰ ਜਦੋਂ ਜ਼ਿਲ੍ਹਾ ਕਾਂਗਰਸ ਕਮੇਟੀ ਦਾ ਪ੍ਰਧਾਨ ਬਣਾਇਆ ਗਿਆ ਤਾਂ ਮੈਂ ਦੋ ਪਾਰਟੀਆਂ ਤੋਂ ਅਸਤੀਫਾ ਦੇ ਕੇ ਆ ਗਿਆ ਸੀ ਕਿਉਂਕਿ ਮੈਂ ਕਿਹਾ ਸੀ ਕਿ ਮੈਂ ਦੇਖਭਾਲ ਨਹੀਂ ਕਰ ਸਕਦਾ । ਕਾਰ ਬੇਸ਼ੱਕ ਮੇਰੇ ਕੋਲ ਪੁਰਾਣੀ ਹੈ ਪਰ ਮੈਂ ਉਸ ਦਾ ਬਿਲ ਨਹੀਂ ਲੈਂਦਾ, ਬੱਚੇ ਲਈ ਫਿਰਦੇ ਹਨ । ਕਈ ਸੱਜਣਾਂ ਨੇ ਇਥੇ ਕਿਹਾ ਕਿ ਅਸੀਂ ਗੱਡੀਆਂ ਛੱਡਣ ਲਈ ਤਿਆਰ ਹਾਂ । ਕਿਸ ਨੇ ਤੁਹਾਨੂੰ ਕਿਹਾ ਕਿ ਗੱਡੀਆਂ ਨਾ ਛੱਡੋ । ਗੱਡੀਆਂ ਛੱਡ ਕੇ ਤਾਂ ਵੇਖੋ । ਕੱਲ੍ਹ ਇਥੇ ਡਾਕਟਰ ਰਮੇਸ਼ ਦੱਤ ਜੀ ਨੇ ਕਿਹਾ ਸੀ ਕਿ ਜਿਹੜੇ ਐਮ.ਐਲ.ਏ....

**ਸ਼੍ਰੀ ਸਪੀਕਰ :** ਪੰਡਿਤ ਜੀ, ਬੱਸ ਕਰੋ ।

**ਪੰਡਿਤ ਸੋਮ ਦੱਤ ਸ਼ਰਮਾ :** ਸਪੀਕਰ ਸਾਹਿਬ, ਮੈਨੂੰ ਸਵਾਮੀ ਰਾਮ ਤੀਰਥ ਜੀ ਦੀ ਗੱਲ ਯਾਦ ਆ ਗਈ ਹੈ । ਇੱਕ ਔਰਤ ਇਕ ਸਾਲ ਚੱਕਰ ਮਾਰਦੀ ਰਹੀ ਕਿ ਸਵਾਮੀ ਜੀ, ਮੇਰਾ ਮੁੰਡਾ ਗੁੜ ਬਹੁਤ ਖਾਂਦਾ ਹੈ, ਲੇਕਿਨ ਜਦੋਂ ਸਵਾਮੀ ਜੀ ਨੂੰ ਗੁੜ ਛੱਡੇ ਨੂੰ 6 ਮਹੀਨੇ ਹੋ ਗਏ ਤਾਂ ਉਨ੍ਹਾਂ ਨੇ ਉਸ ਮੁੰਡੇ ਨੂੰ ਬੁਲਾ ਕੇ ਕਿਹਾ ਕਿ ਜੇ ਤੂੰ ਗੁੜ ਜ਼ਿਆਦਾ ਖਾਵੇਂਗਾ ਤਾਂ ਫੋੜੇ-ਫਿਨਸੀਆਂ ਨਿਕਲ ਆਉਣਗੀਆਂ, ਤੇਰੀ ਸਿਹਤ ਖਰਾਬ ਹੋ ਜਾਵੇਗੀ । ਉਹ ਮੁੰਡਾ ਸਮਝ ਗਿਆ ਅਤੇ ਉਸ ਨੇ ਗੁੜ ਖਾਣਾ ਛੱਡ ਦਿੱਤਾ । ਕਿਸੇ ਨੇ ਸਵਾਮੀ ਜੀ ਨੂੰ ਕਿਹਾ ਕਿ ਪਹਿਲਾਂ ਤੁਸੀਂ ਇਸ ਨੂੰ ਗੁੜ ਛੱਡਣ ਲਈ ਕਿਉਂ ਨਹੀਂ ਕਿਹਾ ਤਾਂ ਉਨ੍ਹਾਂ ਨੇ ਕਿਹਾ ਕਿ ਪਹਿਲਾਂ ਮੈਂ ਖੁਦ ਗੁੜ ਖਾਂਦਾ ਸੀ । ਇਸ ਲਈ ਮੈਂ ਕਹਿੰਦਾ ਹਾਂ ਕਿ ਪਹਿਲਾਂ ਅਸੀਂ ਆਪਣੀਆਂ ਜਿਪਸੀਆਂ ਛੱਡੀਏ ਅਤੇ ਫੇਰ ਜੋ ਗੱਲਾਂ ਕਰਨੀਆਂ ਹਨ, ਉਨ੍ਹਾਂ ਤੇ ਆ ਸਕੀਏ । ਤਮਾਸ਼ਾ ਵੇਖਣਾ ਹੋਵੇ ਤਾਂ ਪਹਿਲਾਂ ਆਪਣੀ ਝੁੱਗੀ ਨੂੰ ਅੱਗ ਲਾਉਣੀ ਪੈਂਦੀ ਹੈ । ਇੱਥੇ ਕਿਹਾ ਗਿਆ ਕਿ ਬਿਜਲੀ ਦਾ ਰੇਟ ਵਧਾ ਦਿੱਤਾ ਗਿਆ ਹੈ । ਇਹ ਮਾੜੀ ਗੱਲ ਹੈ ਜਾਂ ਚੰਗੀ ਹੈ, ਇਹ ਤਾਂ ਸਰਕਾਰ ਨੇ ਦੇਖਣਾ ਹੈ, ਪਰ ਕਦੇ ਕਿਸੇ ਨੇ ਇਹ ਵੀ ਕਿਹਾ ਕਿ ਜੇ ਬਿਜਲੀ ਦੇ ਰੇਟ ਵਧਾਉਣੇ ਹਨ ਤਾਂ ਟੀ.ਵੀ. ਤੇ ਵਧਾਉ ਜਾਂ ਜਿਸ ਦੇ ਘਰ ਫਰਿਜ਼ ਹੈ, ਉਸ ਤੇ 5/- ਰੁਪਏ ਸਰਚਾਰਜ ਲਗਾ ਦਿਓ । ਕੀ ਕਦੇ ਕਿਸੇ ਨੇ ਇਸ ਤਰ੍ਹਾਂ ਕਿਹਾ ! ਮੈਂ ਬੇਨਤੀ ਕਰਾਂਗਾ ਖਜ਼ਾਨਾ ਮੰਤਰੀ ਸਾਹਿਬ ਨੂੰ ਕਿ ਇਸ ਤੇ ਟੈਕਸ ਲੱਗ ਸਕਦਾ ਹੈ ਜਾਂ ਨਹੀਂ, ਇਹ ਤਾਂ ਮੈਨੂੰ ਨਹੀਂ ਪਤਾ ਪਰ ਤੁਸੀਂ ਸਰਚਾਰਜ ਡਿਊਟੀ ਲਗਾ ਸਕਦੇ ਹੋ । ਜੋ ਟੀ.ਵੀ ਤੇ ਬਿਜਲੀ ਫੂਕਦੇ ਹਨ ਅਤੇ ਜਿਨ੍ਹਾਂ ਦੇ ਏ.ਸੀ. ਹਜ਼ਾਰਾਂ ਕਰੋੜਾਂ ਯੂਨਿਟ ਬਿਜਲੀ ਫੂਕਦੇ ਹਨ, ਉਨ੍ਹਾਂ ਤੇ 5-10 ਰੁਪਏ ਟੈਕਸ ਲਗਾ ਦਿਓ, ਇਸ ਤਰ੍ਹਾਂ ਨਾਲ ਅਰਬਾਂ ਰੁਪਏ ਦੀ ਆਮਦਨ ਪੰਜਾਬ ਸਰਕਾਰ ਨੂੰ ਹੋਵੇਗੀ । ਪਿਛੇ ਜਿਹੇ ਇਹ ਵੀ ਫੈਸਲਾ ਹੋਇਆ ਸੀ ਕਿ 10 ਘੰਟੇ ਬਿਜਲੀ ਕਿਸਾਨ ਨੂੰ ਦੇਣੀ ਹੈ, ਬੋਰਡ ਨੇ ਇਹ ਫੈਸਲਾ ਕੀਤਾ । ਤੁਸੀਂ ਥੋੜ੍ਹੀ ਪਿਰਾਈ ਕੀਤੀ ਤਾਂ ਥੋੜ੍ਹੇ ਦਿਨ ਬਿਜਲੀ ਸਪਲਾਈ ਹੁੰਦੀ ਰਹੀ ਪਰ ਬਾਅਦ ਵਿੱਚ ਬੰਦ ਹੋ ਗਈ । ਬਿਜਲੀ ਬੋਰਡ ਕੋਲ ਬਿਜਲੀ ਬਹੁਤ ਹੈ ਪਰ ਇਹ ਜਾਣ ਬੁਝ

ਕੇ ਇਸ ਤਰ੍ਹਾਂ ਕਰਦੇ ਹਨ, ਕਿਉਂਕਿ ਕਈ ਥਾਵਾਂ ਤੇ ਤਾਰਾਂ ਬੜੀਆਂ ਲੰਮੀਆਂ ਲੰਮੀਆਂ ਹਨ ਅਤੇ ਵਿਚਕਾਰੋਂ ਟੁੱਟ ਜਾਂਦੀਆਂ ਹਨ ਤਾਂ ਕਿ ਅੱਗੇ ਬਿਜਲੀ ਦੀ ਸਪਲਾਈ ਨਾ ਹੋ ਸਕੇ ਅਤੇ ਪਿਛੇ ਬਿਜਲੀ ਮਿਲਦੀ ਰਹੇ । ਇਸੇ ਤਰ੍ਹਾਂ ਬੋਨਸ ਦੇ ਰੂਪ ਵਿੱਚ 50 ਕਰੋੜ ਰੁਪਏ, ਜੋ ਕਰਮਚਾਰੀ ਥੀਨ ਡੈਮ ਦੀ ਉਸਾਰੀ ਕਰ ਰਹੇ ਹਨ, ਉਨ੍ਹਾਂ ਨੂੰ ਦੇਣ ਦਾ ਫੈਸਲਾ ਕੀਤਾ ਗਿਆ ਹੈ । ਜਦੋਂ ਥੀਨ ਡੈਮ ਤਿਆਰ ਹੋ ਗਿਆ ਤਾਂ ਬਿਜਲੀ ਦੀ ਪ੍ਰਾਬਲਮ ਕਾਫੀ ਹੱਲ ਹੋ ਜਾਵੇਗੀ, ਪਰ ਜਿਹੜੇ ਗਰਿਡ ਤਿਆਰ ਕੀਤੇ ਜਾਣੇ ਹਨ, ਉਹ ਵੀ ਇਸ ਦੇ ਨਾਲ ਹੀ ਤਿਆਰ ਕਰ ਲੈਣੇ ਚਾਹੀਦੇ ਹਨ ਤਾਂ ਕਿ ਥੀਨ ਡੈਮ ਤੋਂ ਬਿਜਲੀ ਦੀ ਸਪਲਾਈ ਹੋਣ ਤੇ ਠੀਕਰੀਵਾਲ ਵਿਖੇ ਲਾਟੂ ਜਲਣ ਲੱਗ ਪੈਣ । ਇਸ ਤਰ੍ਹਾਂ ਨਾ ਹੋਵੇ ਕਿ ਡੈਮ ਤਿਆਰ ਹੋ ਜਾਵੇ ਅਤੇ ਉਸ ਤੋਂ ਬਾਅਦ ਗਰਿਡ ਬਣਾਉਣੇ ਸ਼ੁਰੂ ਕੀਤੇ ਜਾਣ । ਸਾਡੀ ਇਕ ਪੁਰਾਣੀ ਕਹਾਵਤ ਹੁੰਦੀ ਸੀ ਕਿ ਜਦੋਂ ਬੱਚਾ ਛੋਟਾ ਹੁੰਦਾ ਸੀ ਤਾਂ ਮਾਂ ਉਸ ਦਾ ਇਕ ਛੋਟਾ ਪਜਾਮਾ ਬਣਵਾਉਂਦੀ ਸੀ ਅਤੇ ਉਸ ਵਿੱਚ ਥੱਲੇ ਇੱਕ ਛੋਟਾ ਜਿਹਾ ਮੋਘਾ ਰੱਖਿਆ ਜਾਂਦਾ ਸੀ । ਕਹਿਣ ਦਾ ਭਾਵ ਇਹ ਹੈ ਕਿ ਪਹਿਲਾਂ ਹੀ ਬਚਾਅ ਕਰ ਲੈਣਾ ਚਾਹੀਦਾ ਹੈ । ਛੋਟੇ ਬੱਚੇ ਦਾ ਕੀ ਪਤਾ, ਕਦੋਂ ਪਿਸ਼ਾਬ ਕਰ ਦੇਵੇ । ਇਸ ਕਰਕੇ ਪਜਾਮਾ ਬਣਾਉਂਦੇ ਸਮੇਂ ਮੋਘਾ ਰੱਖ ਲੈਣਾ ਚਾਹੀਦਾ ਹੈ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਦੋਂ ਥੀਨ ਡੈਮ ਚੱਲ ਗਿਆ ਤਾਂ ਬਿਜਲੀ ਕਿਸ ਨੂੰ ਅਤੇ ਕਿਵੇਂ ਦਿਓਗੇ ? ਮੈਂ ਬੇਨਤੀ ਕਰਦਾ ਹਾਂ ਕਿ ਸਾਲ ਦੇ ਅੰਦਰ ਅੰਦਰ ਗਰਿੱਡ ਬਣਾ ਦਿੱਤੇ ਜਾਣ । ਇਸ ਨਾਲ ਲੋਕਾਂ ਨੂੰ ਫਾਇਦਾ ਹੋਵੇਗਾ, ਕਿਸਾਨਾਂ ਨੂੰ ਫਾਇਦਾ ਹੋਵੇਗਾ, ਸ਼ਡਿਊਲਡ ਕਾਸਟਾਂ ਨੂੰ ਫਾਇਦਾ ਹੋਵੇਗਾ । ਮੁਲਾਜ਼ਮਾਂ ਦੀ ਗੱਲ ਮੈਂ ਕਰਦਾ ਹਾਂ, ਉਹ ਚਿੰਤਾ ਨਾ ਕਰਨ । ਉਨ੍ਹਾਂ ਦੇ ਜਿਹੜੇ ਵਧੇ ਰਹਿੰਦ ਹਨ, ਉਹ ਮਿਲ ਜਾਣਗੇ ।

ਸਪੀਕਰ ਸਾਹਿਬ, ਸ਼ਡਿਊਲਡ ਕਾਸਟਾਂ ਦੀ ਮੈਂ ਗੱਲ ਕਰਦਾ ਹਾਂ । ਮੈਂ ਡਾਕਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਲਈ ਧਰਮਸ਼ਾਲਾਵਾਂ ਦੀ ਉਸਾਰੀ ਵਾਸਤੇ 30,000 ਰੁਪਏ ਤੋਂ ਵਧਾ ਕੇ 50,000 ਰੁਪਏ ਕਰ ਦਿੱਤਾ ਹੈ । ਪਿੰਡਾਂ ਵਿਚ ਧਰਮਸ਼ਾਲਾਵਾਂ ਨਹੀਂ ਬਣੀਆਂ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਡਾਕਟਰ ਸਾਹਿਬ, ਇਹ ਰਕਮ 50,000 ਰੁਪਏ ਤੋਂ

[ਪੰਡਿਤ ਸੋਮ ਦੱਤ ਸ਼ਰਮਾ]

55,000 ਰੁਪਏ ਕਰ ਦਿਓ ਜਾਂ 60,000 ਰੁਪਏ ਕਰ ਦਿਓ। ਕੋਈ ਫਰਕ ਨਹੀਂ ਪੈਂਦਾ। ਤੁਹਾਡਾ ਤਾਂ ਖਜ਼ਾਨਾ ਹੀ ਬਹੁਤ ਤਕੜਾ ਹੈ। ਤੁਸੀਂ ਪੰਜਾਬ ਨੂੰ ਬਰਬਾਦ ਹੋਣ ਤੋਂ ਬਚਾਅ ਲਿਆ ਹੈ। ਕਮੀ ਇਸੇ ਗੱਲ ਦੀ ਹੈ ਡਾਕਟਰ ਸਾਹਿਬ ਕਿ 50,000 ਰੁਪਏ ਦੀ ਜਗ੍ਹਾ 60,000 ਰੁਪਏ ਕਰ ਦਿਓ। ਇਹ ਗੁਰੂਆਂ ਦੇ ਬੱਚੇ ਹਨ, ਰੰਘਰੇਟੇ ਗੁਰੂ ਕੇ ਬੇਟੇ ਹਨ, ਬਾਲਮੀਕ ਦੀ ਸੰਤਾਨ ਹਨ, ਰਵਿਦਾਸ ਦੀ ਸੰਤਾਨ ਹਨ। ਤੁਹਾਡੇ ਘਰ ਕੋਈ ਘਾਟਾ ਨਹੀਂ। ਸਰਦਾਰ ਬੇਅੰਤ ਸਿੰਘ ਤਾਂ ਬੇਅੰਤ ਹਨ। ਕੋਈ ਫਰਕ ਨਹੀਂ ਪੈਂਦਾ।

**ਸ੍ਰੀ ਸਪੀਕਰ** : ਪੰਡਿਤ ਜੀ, ਵਾਈਂਡ ਅਪ ਕਰੋ।

**ਪੰਡਿਤ ਸੋਮ ਦੱਤ ਸ਼ਰਮਾ** : ਸਪੀਕਰ ਸਾਹਿਬ, ਇਹ ਬਜਟ ਬਹੁਤ ਵਧੀਆ ਹੈ ਲੇਕਿਨ ਲੋਕਾਂ ਨੂੰ ਖਦਸ਼ਾ ਹੈ ਕਿ ਬਜਟ ਨੂੰ ਲਾਗੂ ਕਰਨ ਵਿਚ ਬੜੀਆਂ ਮੁਸ਼ਕਲਾਤ ਆਉਣਗੀਆਂ। ਜੋ ਤਾਕਤਾਂ, ਡਾਕਟਰ ਸਾਹਿਬ, ਪੰਜਾਬ ਦਾ ਭਲਾ ਨਹੀਂ ਚਾਹੁੰਦੀਆਂ, ਉਨ੍ਹਾਂ ਵੱਲੋਂ ਰੋੜੇ ਅਟਕਾਏ ਜਾਣਗੇ। ਉਨ੍ਹਾਂ ਵਿਚ ਸਿਆਸੀ ਆਦਮੀ ਵੀ ਹੋ ਸਕਦੇ ਹਨ, ਅਫਸਰ ਵੀ ਹੋ ਸਕਦੇ ਹਨ। ਡਾਕਟਰ ਸਾਹਿਬ, ਅਸੀਂ ਦਲੇਰੀ ਨਾਲ ਤੁਹਾਡੇ ਪਿੱਛੇ ਖੜ੍ਹੇ ਹਾਂ, ਸਰਦਾਰ ਬੇਅੰਤ ਸਿੰਘ ਦੇ ਪਿੱਛੇ ਖੜ੍ਹੇ ਹਾਂ। ਪਹਿਲਾਂ ਜਿਵੇਂ ਬਜਟ ਪੇਸ਼ ਕੀਤਾ ਅਤੇ ਉਸ ਤੇ ਪੂਰੇ ਉਤਰੇ, ਉਸ ਤਰ੍ਹਾਂ ਮੈਨੂੰ ਪੂਰਨ ਵਿਸ਼ਵਾਸ ਹੈ ਕਿ ਹੁਣ ਵੀ ਤੁਸੀਂ ਪੂਰੇ ਉਤਰੋਗੇ। ਬਹੁਤ ਬਹੁਤ ਧੰਨਵਾਦ।

**ਸ੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ)** : ਸਤਿਕਾਰਯੋਗ ਸਪੀਕਰ ਸਾਹਿਬ, ਸਾਡੀ ਇਹ ਰਾਏ ਹੈ ਕਿ ਅਮਨ ਦੀ ਬਹਾਲੀ ਵਿਚ ਔਰ ਆਤੰਕਵਾਦ ਤੋਂ ਪੀੜ੍ਹਤ ਪਰਿਵਾਰਾਂ ਦੀ ਮਦਦ ਕਰਨ ਵਿਚ ਪੰਜਾਬ ਦੀ ਸਰਕਾਰ ਨੇ ਕਾਫੀ ਕੁਝ ਕੀਤਾ ਹੈ ਔਰ ਪ੍ਰਾਪਤੀਆਂ ਕੀਤੀਆਂ ਹਨ ਲੇਕਿਨ ਪੰਜਾਬ ਦੀ ਆਰਥਿਕਤਾ ਦੀ ਹਾਲਤ ਮਾੜੀ ਹੈ, ਚੰਗੀ ਨਹੀਂ ਹੈ ਔਰ ਜਿਹੜੇ ਵੀ ਅੰਕੜੇ ਬਜਟ ਵਿਚ ਦਿੱਤੇ ਗਏ ਹਨ, ਉਹ ਇਸ ਹਕੀਕਤ ਨੂੰ ਲੁਕਾਉਣ ਦਾ ਯਤਨ ਹਨ। ਇਸ ਕਰਕੇ ਮੈਂ ਵਿੱਤ ਮੰਤਰੀ ਜੀ ਨੂੰ ਇਸ ਬਜਟ ਲਈ ਵਧਾਈ ਨਹੀਂ ਦੇ ਸਕਦੀ।

ਮੈਂ ਕੈਂਥ ਸਾਹਿਬ ਦੀ ਇਸ ਗੱਲ ਨਾਲ ਸਹਿਮਤ ਹਾਂ ਕਿ ਬਜਟ ਵਿਚ ਦਿਸ਼ਾ ਨਹੀਂ। ਇਕ ਲਿਹਾਜ਼ ਨਾਲ ਦਿਸ਼ਾ ਤਾਂ ਹੈ ਪਰ ਉਹ ਲੋਕ ਵਿਰੋਧੀ ਹੈ ਔਰ ਇਸ ਸਬੰਧ ਵਿਚ ਜੋ ਵਧ ਤੋਂ ਵਧ ਫੈਕਚੂਅਲ ਇਨਫਰਮੇਸ਼ਨ ਜੋ ਸਾਡੇ ਕੋਲ ਹੈ, ਉਹ ਦੇਣ ਦਾ ਯਤਨ ਕਰਾਂਗੀ। ਡਾਕਟਰ ਸਾਹਿਬ ਦੇ ਭਾਸ਼ਣ ਵਿਚ ਇਹ ਠੀਕ ਗੱਲ ਕਹੀ ਗਈ ਹੈ ਕਿ ਪੰਜਾਬ ਦੇ ਹਾਲਾਤ ਤਬਦੀਲ ਕਰਨ ਵਿਚ ਔਰ ਲੋਕਾਂ ਦੇ ਚਿਹਰਿਆਂ ਤੇ ਮੁਸਕਾਨ ਮੋੜ ਲਿਆਉਣ ਵਿਚ ਭਰਪੂਰ ਅਤੇ ਸਫਲ ਯਤਨ ਕੀਤੇ ਗਏ ਹਨ। ਇਸ ਦਾ ਕਰੈਡਿਟ ਕਿਸ ਨੂੰ ਮਿਲਦਾ ਹੈ, ਇਸ ਬਹਿਸ ਵਿਚ ਮੈਂ ਜਾਣਾ ਨਹੀਂ ਚਾਹੁੰਦੀ। ਮੇਰਾ ਖਿਆਲ ਹੈ ਕਿ ਇਸ ਵਿਚ ਸਰਕਾਰ ਦਾ ਕਾਫੀ ਅਹਿਮ ਹਿੱਸਾ ਹੈ ਪਰ ਅੱਜ ਦੀ ਪ੍ਰਸਥਿਤੀ ਤੋਂ ਅਸੀਂ ਕਹਿ ਸਕਦੇ ਹਾਂ ਕਿ ਆਤੰਕਵਾਦ ਅਜੇ ਖਤਮ ਨਹੀਂ ਹੋਇਆ। ਪਾਕਿਸਤਾਨ ਦਹਿਸ਼ਤਗਰਦੀ ਨੂੰ ਲਗਾਤਾਰ ਉਤਸ਼ਾਹਿਤ ਕਰਨ ਦੀ ਕੋਸ਼ਿਸ਼ ਕਰਦਾ ਪਿਆ ਹੈ। ਅਮਰੀਕਾ ਪਾਕਿਸਤਾਨ ਨੂੰ ਹਥਿਆਰਬੰਦ ਕਰ ਰਿਹਾ ਹੈ ਔਰ 2-3 ਦਿਨ ਪਹਿਲਾਂ ਅਖਬਾਰਾਂ ਵਿਚ ਖਬਰ ਆਈ ਸੀ ਕਿ ਪਾਕਿਸਤਾਨ ਕੋਲ 12 ਨਿਊਕਲੀਅਰ ਬੰਬ ਹਨ ਜੋ ਹੀਰੋਸ਼ੀਮਾ ਵਰਗੀ ਤਬਾਹੀ ਦੀ ਸਮਰਥਾ ਰੱਖਦੇ ਹਨ। ਅਮਰੀਕਾ ਨੇ ਉਸ ਨੂੰ ਐਫ-16 ਤੇ ਜੈਟ-37 ਜਹਾਜ਼ ਦੇਣ ਦਾ ਇਕਰਾਰ ਕੀਤਾ ਹੈ। ਇਸ ਦੇ ਨਾਲ ਹੀ ਜੰਮੂ ਕਸ਼ਮੀਰ ਵਿੱਚ ਇਸ ਹੱਦ ਤਕ ਡਿਵੈਲਪਮੈਂਟਸ ਹੋ ਰਹੀਆਂ ਹਨ, ਖਾਸ ਤੌਰ ਤੇ ਮਿਲੀਟੈਂਸੀ ਜਿਹੜੀ ਹੈ, ਉਹ ਜੰਮੂ ਦੇ ਵਿੱਚ ਆ ਗਈ ਹੈ ਔਰ ਜੰਮੂ ਦੇ ਵਿੱਚ ਸਪੀਕਰ ਕਿੱਟੂ ਦਾ ਕਤਲ ਹੋਣਾ ਇੱਕ ਬਹੁਤ ਖਤਰਨਾਕ ਗੱਲ ਹੈ। ਇਸ ਕਰਕੇ ਆਤੰਕਵਾਦ ਹਾਲੇ ਖਤਮ ਨਹੀਂ ਹੋਇਆ। ਹਾਲ ਹੀ ਵਿੱਚ ਅਮਰੀਕਾ ਮਨੁੱਖੀ ਅਧਿਕਾਰਾਂ ਦਾ ਝੰਡਾ ਚੁੱਕ ਕੇ ਪੰਜਾਬ ਦੇ ਵਿੱਚ ਮੁੜ ਦਹਿਸ਼ਤਗਰਦੀ ਦੀ ਮਦਦ ਕਰ ਰਿਹਾ ਹੈ। ਸਾਡੇ ਲਈ ਅਫਸੋਸ ਦੀ ਗੱਲ ਹੈ ਕਿ ਕੁੱਝ ਅਕਾਲੀ ਲੀਡਰ ਜਿਹੜੇ ਹਨ, ਉਹ ਕਲਿੰਟਨ ਦਾ ਧੰਨਵਾਦ ਕਰਨ ਲਈ ਦਿੱਲੀ ਤੱਕ ਗਏ, ਇਸ ਨੂੰ ਅਸੀਂ ਆਪਣੀਆਂ ਪੁਰਾਣੀਆਂ ਸਾਮਰਾਜੀ ਵਿਰੋਧੀ ਰਵਾਇਤਾਂ ਦੇ ਅਤੇ ਦੇਸ਼ ਦੇ ਹਿੱਤਾਂ ਦੇ ਖਿਲਾਫ਼ ਸਮਝਦੇ ਹਾਂ। ਮਨੁੱਖੀ ਅਧਿਕਾਰਾਂ ਦੀ ਜਿਹੜੀ ਯੂ.ਐਨ.ਓ. ਵਿੱਚ ਕਾਨਫਰੰਸ ਹੋਈ, ਉਸ ਦੇ ਵਿੱਚ ਪਾਕਿਸਤਾਨ ਨੂੰ ਮੂੰਹ ਦੀ ਖਾਣੀ ਪਈ ਔਰ ਅਪਣਾ ਰੈਜ਼ੋਲਿਊਸ਼ਨ ਉਸ ਨੂੰ ਵਾਪਸ ਲੈਣਾ ਪਿਆ। ਇਸ ਕਰਕੇ ਜੇ ਅੱਜ ਦਹਿਸ਼ਤਗਰਦੀ ਦਾ ਮੁਕਾਬਲਾ ਕਰਨਾ ਹੈ

[ਸ਼੍ਰੀਮਤੀ ਵਿਮਲਾ ਡਾਂਗ]

ਤਾਂ ਇਹ ਇਕੱਲਾ ਸਕਿਉਰਟੀ ਫੋਰਸਿਜ਼ ਨੇ ਨਹੀਂ ਕਰਨਾ, ਪੁਲਿਸ ਨੇ ਨਹੀਂ ਕਰਨਾ ਬਲਕਿ ਇਸ ਦੇ ਵਾਸਤੇ ਦੁਨੀਆਂ ਭਰ ਵਿਚ ਇਕ ਰਾਇਆਮਾ ਬਣਾਉਣ ਦੀ ਲੋੜ ਹੈ ਜਿਸ ਤਰ੍ਹਾਂ ਕਿ ਮਨੁੱਖੀ ਅਧਿਕਾਰਾਂ ਦੀ ਕਾਨਫਰੰਸ ਵਿੱਚ ਹਿੰਦੁਸਤਾਨ ਨੇ ਕੀਤਾ ਔਰ ਪਾਕਿਸਤਾਨ ਦੀ ਸਾਰੀ ਸਾਜ਼ਸ਼ ਨੂੰ ਪਛਾੜ ਕੇ ਰੱਖ ਦਿੱਤਾ।

ਮੈਂ ਇਹ ਵੀ ਬੇਨਤੀ ਕਰਾਂਗੀ ਕਿ ਜਿਹੜੀ ਸੱਤਾਧਾਰੀ ਪਾਰਟੀ ਕਾਂਗਰਸ ਹੈ, ਉਸ ਨੂੰ ਆਪਣੇ ਵਿੱਚੋਂ ਹੀ ਕੁੱਝ ਕਮਜ਼ੋਰੀਆਂ ਨੂੰ ਨੋਟ ਕਰਨਾ ਚਾਹੀਦਾ ਹੈ ਜਿਹੜੀਆਂ ਕਿ ਦਹਿਸ਼ਤਗਰਦੀ ਦੀ ਮਦਦ ਕਰਦੀਆਂ ਹਨ। ਮਿਸਾਲ ਵੱਜੋਂ, ਸਾਬਕਾ ਹੋਮ ਮਨਿਸਟਰ ਬੂਟਾ ਸਿੰਘ ਜੀ 10 ਵਰਸ਼ ਤੋਂ ਬਾਅਦ, ਬਲਿਊ ਸਟਾਰ ਆਪ੍ਰੇਸ਼ਨ ਦੇ ਸਵਾਲ ਉਪਰ ਅਕਾਲ ਤਖਤ ਉਪਰ ਮੁਆਫੀ ਮੰਗਣ, ਅਸੀਂ ਸਮਝਦੇ ਹਾਂ ਕਿ ਇਹ ਜਿਹੜਾ ਉਨ੍ਹਾਂ ਦਾ ਕਦਮ ਹੈ, ਇਸ ਨੇ ਦਹਿਸ਼ਤਗਰਦੀ ਦੀ ਮਦਦ ਕੀਤੀ ਹੈ।

ਇਸੇ ਤਰੀਕੇ ਦੇ ਨਾਲ ਪਾਕਿਸਤਾਨ ਦੇ ਲੇਖਕ ਸਾਦਕ ਹੁਸੈਨ ਨੇ ਕਿਤਾਬ ਲਿਖੀ ਜਿਸ ਵਿੱਚ ਸਿੱਖ ਗੁਰੂਆਂ ਦੇ ਖਿਲਾਫ ਅਪਮਾਨਜਨਕ ਸ਼ਬਦ ਇਸਤੇਮਾਲ ਕੀਤੇ ਗਏ। ਸਾਰੇ ਦੇਸ਼ ਨੇ ਇਸ ਗੱਲ ਦੀ ਨਿਖੇਧੀ ਕੀਤੀ ਹੈ ਲੇਕਿਨ ਇੱਕ ਯੂਥ ਕਾਂਗਰਸ ਦਾ ਲੀਡਰ ਹੈ। ਉਹ ਇਸ ਤਰ੍ਹਾਂ ਦੀਆਂ ਗੱਲਾਂ ਕਰਦਾ ਹੈ ਕਿ ਜੋ ਇਸ ਦਾ ਸਿਰ ਲਿਆਵੇਗਾ, ਉਸ ਨੂੰ ਇੱਕ ਕਰੋੜ ਰੁਪਏ ਦਾ ਇਨਾਮ ਮਿਲੇਗਾ। ਇਹ ਖੋਮੀਨੀ ਤੋਂ ਘੱਟ ਕੋਈ ਗੱਲ ਨਹੀਂ। ਇਹ ਫੰਡਾਮੈਂਟਲਿਸਟ ਫੋਰਸਜ਼ ਦੀ ਮਦਦ ਕਰਨਾ ਹੈ।

ਇਸੇ ਤਰੀਕੇ ਨਾਲ ਮੈਂ ਇੱਕ ਹੋਰ ਮਿਸਾਲ ਗਵਰਨਰ ਸਾਹਿਬ ਦੇ ਭਾਸ਼ਨ 'ਤੇ ਬੋਲਦੇ ਹੋਏ ਦਿੱਤੀ ਸੀ। ਇਥੇ ਫਾਇਨੈਂਸ ਮਨਿਸਟਰ ਸਾਹਿਬ ਬੈਠੇ ਹਨ। ਅੰਮ੍ਰਿਤਸਰ ਦੀ ਜਿਹੜੀ ਕੋਆਪ੍ਰੇਟਿਵ ਬੈਂਕ ਹੈ, ਗੈਰ ਕਾਨੂੰਨੀ ਤਰੀਕੇ ਨਾਲ ਯੁਗ ਸ਼ਾਹ ਸੋਹਲ ਜਿਹੜਾ ਕਿ ਪਰਮਜੀਤ ਸਿੰਘ ਪੰਜਵੜ ਦਾ ਯਾਰ ਹੈ, ਉਸ ਨੂੰ ਉਸ ਕੋਆਪ੍ਰੇਟਿਵ ਬੈਂਕ ਦਾ ਚੇਅਰਮੈਨ ਬਣਾਇਆ ਗਿਆ। ਮੈਂ ਕੋਆਪਰੇਸ਼ਨ ਮਨਿਸਟਰ ਦੀ ਬਹੁਤ ਇੱਜ਼ਤ ਕਰਦੀ ਹਾਂ ਪਰ ਇਸ ਕਿਸਮ ਦੀਆਂ ਗੱਲਾਂ ਇਹ ਕਿਸ ਤਰ੍ਹਾਂ ਬਰਦਾਸ਼ਤ ਕਰ ਰਹੇ ਹਨ, ਇਸ ਗੱਲ ਦੀ ਸਮਝ ਨਹੀਂ ਆਉਂਦੀ। ਚੀਫ਼

ਮਨਿਸਟਰ ਸਾਹਿਬ ਦੇ ਧਿਆਨ ਵਿੱਚ ਇਹ ਗੱਲ ਲਿਆਂਦੀ ਗਈ । ਉਸੇ ਤਰੀਕੇ ਨਾਲ ਸਾਡੀ ਇਹ ਵੀ ਰਾਇ ਹੈ ਅਤੇ ਅਸੀਂ ਲਗਾਤਾਰ ਇਹ ਰਾਇ ਦਿੰਦੇ ਰਹੇ ਹਾਂ ਕਿ ਦਹਿਸ਼ਤਗਰਦੀ ਖਤਮ ਕਰਨ ਦੇ ਲਈ ਪੰਜਾਬ ਦੀ ਜਿਹੜੀ ਪੁਲੀਟੀਕਲ ਪ੍ਰਾਬਲਮ ਹੈ, ਪੰਜਾਬ ਦਾ ਜਿਹੜਾ ਰਾਜਸੀ ਸੁਆਲ ਹੈ, ਉਹ ਹੱਲ ਕਰਨਾ ਜ਼ਰੂਰੀ ਹੈ । ਜੇ ਇਹ ਹੱਲ ਨਹੀਂ ਕੀਤਾ ਜਾਂਦਾ ਤਾਂ ਉਹ ਸ਼ਕਤੀਆਂ ਜਿਹੜੀਆਂ ਪੰਜਾਬ ਵਿੱਚ ਅਮਨ ਨਹੀਂ ਚਾਹੁੰਦੀਆਂ, ਉਨ੍ਹਾਂ ਨੂੰ ਬਲ ਮਿਲੇਗਾ । ਭਾਵੇਂ ਚੰਡੀਗੜ੍ਹ ਦਾ ਮਸਲਾ ਹੈ, ਜਾਂ ਐਂਟੀ ਸਿੱਖ ਰਾਇਟਸ ਦੌਰਾਨ ਜੋ ਮਾਰੇ ਗਏ, ਉਨ੍ਹਾਂ ਦੇ ਕਾਤਲਾਂ ਨੂੰ ਸਜ਼ਾਵਾਂ ਦੇਣ ਦਾ ਮਸਲਾ ਹੈ, ਇਹ ਹੱਲ ਹੋਣਾ ਚਾਹੀਦਾ ਹੈ । ਸਾਡੀ ਇਹ ਵੀ ਰਾਇ ਹੈ ਕਿ ਸਰਦਾਰ ਬੇਅੰਤ ਸਿੰਘ ਨੂੰ ਔਰ ਭਜਨ ਲਾਲ ਨੂੰ, ਦੋਵੇਂ ਹੀ ਕਾਂਗਰਸ ਦੇ ਮੁੱਖ ਮੰਤਰੀ ਹਨ, ਇਨ੍ਹਾਂ ਮਸਲਿਆਂ ਦਾ ਹੱਲ ਪਰਸਪਰ ਸੰਜੀਦਗੀ ਨਾਲ ਸੋਚਣਾ ਚਾਹੀਦਾ ਹੈ । ਇੱਕ ਮੁੱਖ ਮੰਤਰੀ ਪੰਜਾਬ ਦਾ, ਦੂਜਾ ਹਰਿਆਣੇ ਦਾ ਹੈ । ਪਰ ਇਕਲਿਆਂ ਆਪਣੇ ਪ੍ਰਾਂਤਾਂ ਦੇ ਨਹੀਂ, ਸਾਰੇ ਦੇਸ਼ ਦੇ ਹਿੱਤ ਨੂੰ ਅਗੇ ਰੱਖਕੇ ਇੱਕ ਨਵੀਂ ਪਹੁੰਚ ਦੇ ਨਾਲ ਉੱਨੀ-ਇੱਕੀ ਦਾ ਫੈਸਲਾ ਕਰਕੇ, ਲੈ ਦੇ ਕੇ, ਪੰਜਾਬ ਦਾ ਜੋ ਰਾਜਸੀ ਮਸਲਾ ਹੈ, ਉਹ ਹੱਲ ਕਰਨਾ ਚਾਹੀਦਾ ਹੈ ਜਿਸ ਦੇ ਨਾਲ ਕਿ ਪੱਕੇ ਪੈਰੀਂ ਪੰਜਾਬ ਵਿੱਚ ਅਮਨ ਹੋ ਸਕੇ ।

ਇਸੇ ਤਰੀਕੇ ਨਾਲ ਅਸੀਂ ਪੁਲਿਸ ਵਧੀਕੀਆਂ ਦੀਆਂ ਬੜੀਆਂ ਮਿਸਾਲਾਂ ਦਿੱਤੀਆਂ ਹਨ । ਮੈਨੂੰ ਅਫ਼ਸੋਸ ਹੈ ਕਿ ਜਿਹੜੀ ਹੁਕਮਰਾਨ ਪਾਰਟੀ ਹੈ, ਉਹ ਹਰ ਗੱਲ ਨੂੰ, ਹਰ ਮਸਲੇ ਨੂੰ ਰਿਜੈਕਟ ਕਰ ਦਿੰਦੀ ਹੈ ਜਿਸ ਦੀਆਂ ਸਾਡੇ ਕੋਲ ਭਰਪੂਰ ਮਿਸਾਲਾਂ ਹਨ, ਤੱਤ ਹਨ, ਫੈਕਟਸ ਹਨ ਜੋ ਅਪੋਜ਼ੀਸ਼ਨ ਦੇ ਰਹੀ ਹੈ ਪਰ ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ । ਲੋਕਾਂ ਦਾ ਪੁਲਿਸ ਦੇ ਨਾਲ ਜਿਹੜਾ ਪਾੜਾ ਹੈ, ਉਹ ਲਗਾਤਾਰ ਵਧਦਾ ਚਲਿਆ ਜਾ ਰਿਹਾ ਹੈ ਔਰ ਇਸ ਦੇ ਬਾਰੇ ਸਰਕਾਰ ਨੇ ਕਦੇ ਸੰਜੀਦਗੀ ਨਾਲ ਸੋਚਿਆ ਨਹੀਂ ਕਿ ਪੁਲਿਸ ਦੇ ਢਾਂਚੇ ਵਿੱਚ ਬੁਨਿਆਦੀ ਤਬਦੀਲੀਆਂ ਕੀਤੀਆਂ ਜਾਣ । ਜੇ ਪੁਲਿਸ ਦੇ ਢਾਂਚੇ ਵਿੱਚ ਕੁਝ ਬੁਨਿਆਦੀ ਤਬਦੀਲੀਆਂ ਨਾ ਕੀਤੀਆਂ ਗਈਆਂ ਤਾਂ ਇਹ ਪਾੜਾ ਹੋਰ ਵੀ ਵਧਦਾ ਚਲਿਆ ਜਾਵੇਗਾ । ਮੈਂ ਬੇਨਤੀ ਕਰਾਂਗੀ, ਸਪੀਕਰ ਸਾਹਿਬ, ਕਿ ਮੌਜੂਦਾ ਬਜਟ ਵਿੱਚ 5 ਅਰਬ 59 ਲੱਖ ਰੁਪਿਆ ਪੁਲਿਸ ਦੇ

[ਸ਼੍ਰੀਮਤੀ ਵਿਮਲਾ ਡਾਂਗ]

ਲਈ ਰਖਿਆ ਗਿਆ ਹੈ । ਜੇ ਹੁਣ ਪੰਜਾਬ ਵਿੱਚ ਅਮਨ ਔਰ ਸ਼ਾਂਤੀ ਹੈ ਤਾਂ ਇਤਨੀ ਵੱਡੀ ਰਕਮ ਦੀ ਜ਼ਰੂਰਤ ਨਹੀਂ ਸੀ । ਇਕ ਬਹੁਤ ਹਾਈ ਲੈਵਲ ਤੇ ਪੁਲਿਸ ਦੀ ਐਡਮਨਿਸਟਰੇਸ਼ਨ ਚਲਾਈ ਜਾ ਰਹੀ ਹੈ । ਡੀ.ਜੀ.ਪੀ., ਅਡੀਸ਼ਨਲ ਡੀ.ਜੀ.ਪੀ., ਆਈ.ਜੀ., ਅਡੀਸ਼ਨਲ ਆਈ.ਜੀ., ਐਸ.ਐਸ.ਪੀ., ਐਸ.ਪੀ. ਔਰ ਹੋਰ ਪੁਲਿਸ ਦੇ ਅਲੱਗ ਅਲੱਗ ਅਫ਼ਸਰਾਂ ਦੀ ਗਿਣਤੀ ਵਧਾਈ ਜਾ ਰਹੀ ਹੈ ਔਰ ਗਿੱਲ ਸਾਹਿਬ ਜਾਂ ਦੂਸਰੇ ਪੁਲਿਸ ਦੇ ਅਫ਼ਸਰ ਜੋ ਇਹ ਸਮਝਦੇ ਹਨ ਕਿ ਪਿੰਡਾਂ ਵਿੱਚ ਸਤਿਆਚਾਰਕ ਪ੍ਰੋਗਰਾਮਾਂ ਨਾਲ ਜਾਂ ਟੂਰਨਾਮੈਂਟਸ ਨਾਲ ਲੋਕਾਂ ਅਤੇ ਪੁਲਿਸ ਦਰਮਿਆਨ ਪਾੜਾ ਘਟ ਜਾਵੇਗਾ ਤਾਂ ਇਹ ਸੋਚ ਉਨ੍ਹਾਂ ਦੀ ਗਲਤ ਹੈ । ਸਪੀਕਰ ਸਾਹਿਬ, ਇਬਨ ਕਲਾਂ ਸਾਡੇ ਜ਼ਿਲ੍ਹੇ ਅੰਮ੍ਰਿਤਸਰ ਵਿੱਚ ਇਕ ਪਿੰਡ ਹੈ ਜਿਥੇ ਕਾਫੀ ਦਲਿਤ ਲੋਗ ਰਹਿੰਦੇ ਹਨ । ਉਨ੍ਹਾਂ ਲੋਕਾਂ ਦੇ ਨਾਲ ਬੜਾ ਬੁਰਾ ਸਲੂਕ ਕੀਤਾ ਗਿਆ । ਉਨ੍ਹਾਂ ਨੂੰ ਰੇਤ ਚਟਾਈ ਗਈ, ਕਿਲਿਆਂ ਤੇ ਬਿਠਾ ਕੇ ਉਨ੍ਹਾਂ ਨੂੰ ਕੁਟਾਪਾ ਚਾੜ੍ਹਿਆ ਗਿਆ ਔਰ ਉਨ੍ਹਾਂ ਦੇ ਕੇਸ ਕੱਟੇ ਗਏ । (ਵਿਰੋਧੀ ਪਾਰਟੀ ਵੱਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਸਭ ਨੂੰ ਪਤਾ ਹੈ ਕਿ ਕਿਸ ਕਿਸਮ ਦਾ ਉਥੇ ਲੋਕਾਂ ਨਾਲ ਵਿਵਹਾਰ ਕੀਤਾ ਗਿਆ । ਠੀਕ ਹੈ, ਕੁਝ ਪੁਲਿਸ ਅਫ਼ਸਰ ਸਸਪੈਂਡ ਹੋਏ ਹਨ ਲੇਕਿਨ ਕੋਈ ਮਾਕੂਲ ਇਨਕੁਆਇਰੀ ਉਨ੍ਹਾਂ ਦੇ ਖਿਲਾਫ਼ ਨਹੀਂ ਹੋਈ । ਇਸ ਤਰੀਕੇ ਨਾਲ ਲੋਕਾਂ ਤੇ ਤਸ਼ੱਦਦ ਕਰਕੇ, ਉਨ੍ਹਾਂ ਤੇ ਜ਼ੁਲਮ ਕਰਕੇ ਜੇ ਇਹ ਸੋਚਿਆ ਜਾਵੇ ਕਿ ਟੂਰਨਾਮੈਂਟਸ ਕਰਵਾ ਕੇ ਉਨ੍ਹਾਂ ਦੇ ਜ਼ਖਮਾਂ ਤੇ ਪੋਚਾ ਫੇਰ ਸਕਦੇ ਹਾਂ ਤਾਂ ਇਹ ਗੱਲ ਠੀਕ ਨਹੀਂ ਹੈ । ਇਸ ਲਈ ਮੈਂ ਅਰਜ਼ ਕਰਨੀ ਚਾਹੁੰਦੀ ਹਾਂ ਕਿ ਪੁਲਿਸ ਪ੍ਰਤੀ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਔਰ ਪੁਲਿਸ ਦੀ ਜਿਹੜੀ ਹੈਂਡਲਿੰਗ ਹੈ, ਪੁਲਿਸ ਦਾ ਜਿਹੜਾ ਤਰੀਕਾਕਾਰ ਹੈ, ਲੋਕਾਂ ਨਾਲ ਪੁਲਿਸ ਦਾ ਜਿਹੜਾ ਕਾਰ ਵਿਹਾਰ ਹੈ, ਉਸ ਦੇ ਲਈ ਪੁਲਿਸ ਸਟਰੱਕਚਰ ਜੋ ਹੈ, ਉਸ ਦੇ ਵਿੱਚ ਬੁਨਿਆਦੀ ਤਬਦੀਲੀ ਦੀ ਲੋੜ ਹੈ । ਇਸ ਦੇ ਬਾਰੇ ਮੁੱਖ ਮੰਤਰੀ ਸਾਹਿਬ ਨੂੰ ਵਿਚਾਰ ਕਰਕੇ ਕੋਈ ਫੈਸਲਾ ਲੈਣਾ ਚਾਹੀਦਾ ਹੈ । ਸਰਕਾਰ ਨੇ ਆਤੰਕ ਪੀੜਤ ਲੋਕਾਂ ਦੇ ਲਈ ਕਾਫੀ ਕੰਮ ਕੀਤਾ ਹੈ । ਲੋਕਾਂ ਦੀਆਂ ਲਗਾਤਾਰ ਮੰਗਾਂ, ਤਕਲੀਫ਼ਾਂ ਵਿਅੱਕਤ ਹੋਈਆਂ ਹਨ ਔਰ ਸਰਕਾਰ ਦੇ ਮੰਤਰੀ ਸਾਹਿਬਾਨ ਨੂੰ ਮੁੜ ਮੁੜ ਕੇ ਰਿਪ੍ਰੈਜ਼ੇਂਟੇਸ਼ਨਜ਼

ਕੀਤੀਆਂ ਗਈਆਂ ਲੇਕਿਨ ਸਰਕਾਰ ਨੇ ਇਹ ਚੰਗਾ ਕੰਮ ਕੀਤਾ ਹੈ ਕਿ ਪਹਿਲਾਂ ਮੁਆਵਜ਼ਾ 25 ਹਜ਼ਾਰ ਰੁਪਏ ਦਾ ਮਿਲਦਾ ਸੀ, ਫਿਰ ਸਰਕਾਰ ਨੇ ਇਹ 25 ਹਜ਼ਾਰ ਤੋਂ ਵਧਾ ਕੇ 50 ਹਜ਼ਾਰ ਰੁਪਏ ਆਤੰਕ ਪੀੜਤਾਂ ਦਾ ਕਰ ਦਿੱਤਾ ਹੈ ਅਤੇ ਹੁਣ ਇਹ ਇਕ ਲੱਖ ਰੁਪਿਆ ਕਰ ਦਿੱਤਾ ਗਿਆ ਹੈ । ਇਹ ਵੀ ਸਰਕਾਰ ਨੇ ਚੰਗਾ ਕੰਮ ਕੀਤਾ ਹੈ ਕਿ ਵਿਧਵਾ ਪੈਨਸ਼ਨ ਜੋ ਪਹਿਲਾਂ 1 ਹਜ਼ਾਰ ਰੁਪਏ ਸੀ, ਉਹ ਵਧਾ ਕੇ 1500 ਰੁਪਏ ਕਰ ਦਿੱਤੀ ਹੈ । ਕੁਝ ਤਰੁੱਟੀਆਂ ਹਨ, ਕੁਝ ਪ੍ਰੋਬਲਮਜ਼ ਹਨ ਜਿਹੜੀਆਂ ਅਸੀਂ ਆਪਣੇ ਗਰੁਪ ਵੱਲੋਂ ਰੱਖਣਾ ਚਾਹੁੰਦੇ ਹਾਂ । ਕੁਝ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਨੇ ਰੱਖੀਆਂ ਹਨ ਅਤੇ ਕੁੱਝ ਮੈਂ ਵੀ ਰੱਖਣਾ ਚਾਹੁੰਦੀ ਹਾਂ । ਇਸਤਰੀ ਸੰਸਥਾਵਾਂ ਵਲੋਂ ਵੀ ਕਹਿਣਾ ਚਾਹੁੰਦੀ ਹਾਂ । ਜਿਹੜੀਆਂ ਪੈਨਸ਼ਨਾਂ ਦਿੱਤੀਆਂ ਜਾ ਰਹੀਆਂ ਹਨ, ਉਹ ਲੋਕਾਂ ਨੂੰ ਸਹੀ ਸਿਰ ਨਹੀਂ ਮਿਲਦੀਆਂ । ਫਿਰ ਜਿਨ੍ਹਾਂ ਮਾਪਿਆਂ ਦਾ ਕੁਆਰਾ ਮੁੰਡਾ ਮਰ ਜਾਏ ਤਾਂ ਉਨ੍ਹਾਂ ਨੂੰ ਵੀ ਮੁਆਵਜ਼ਾ ਨਹੀਂ ਦਿੱਤਾ ਜਾਂਦਾ । ਫਿਰ ਡਾਕਟਰ ਸਾਹਿਬ ਨੇ ਬਜਟ ਸੈਸ਼ਨ ਵਿੱਚ ਘੋਸ਼ਣਾ ਕਰ ਦਿੱਤੀ ਕਿ ਮਿਲੇਗਾ ਪਰ ਉਹ ਮੁਆਵਜ਼ਾ ਨਹੀਂ ਮਿਲ ਰਿਹਾ । ਡਾਕਟਰ ਸਾਹਿਬ ਨੂੰ ਇਸ ਦੇ ਵੱਲ ਧਿਆਨ ਦੇਣਾ ਚਾਹੀਦਾ ਹੈ । ਫਿਰ ਮੈਂ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ ਜੇ ਕਿਸੇ ਇਸਤਰੀ ਦਾ ਪਤੀ ਕੋਈ ਪੰਜਾਬ ਦਾ ਵਸਨੀਕ ਹੋਵੇ ਔਰ ਬਿਹਾਰ ਜਾਂ ਕਿਧਰੇ ਹੋਰ ਦੂਸਰੀ ਥਾਂ ਤੇ ਮਾਰਿਆ ਜਾਵੇ ਔਰ ਉਸ ਨੂੰ ਟੈਰੋਰਿਸਟ ਮਾਰਨ, ਐਫ.ਆਈ.ਆਰ. ਵਿੱਚ ਵੀ ਭਾਵੇਂ ਲਿਖਿਆ ਹੋਇਆ ਹੋਵੇ ਕਿ ਟੈਰੋਰਿਸਟਸ ਨੇ ਮਾਰਿਆ ਹੈ, ਸਰਕਾਰ ਉਨ੍ਹਾਂ ਨੂੰ ਮੁਆਵਜ਼ਾ ਨਹੀਂ ਦਿੰਦੀ । ਇਸ ਗੱਲ ਦੇ ਠੋਸ ਸਬੂਤ ਹਨ ਔਰ ਰੀਹੈਬਲੀਟੇਸ਼ਨ ਡੀਪਾਰਟਮੈਂਟ ਨੂੰ ਕੇਸ ਭੇਜੇ ਵੀ ਗਏ ਹਨ । ਮੈਂ ਬੇਨਤੀ ਕਰਾਂਗੀ ਕਿ ਇਸ ਗੱਲ ਵੱਲ ਵੀ ਧਿਆਨ ਦੇਣਾ ਜ਼ਰੂਰੀ ਹੈ ।

ਸਪੀਕਰ ਸਾਹਿਬ, ਇਸੇ ਤਰੀਕੇ ਨਾਲ ਮੈਂ ਡਾਕਟਰ ਸਾਹਿਬ ਦਾ ਧਿਆਨ ਇਕ ਹੋਰ ਗੱਲ ਵੱਲ ਦਿਵਾਉਣਾ ਚਾਹੁੰਦੀ ਹਾਂ । ਜੇ ਕੋਈ 100% ਨਾਕਾਰਾ ਹੋ ਜਾਵੇ ਤਾਂ ਉਸ ਲਈ ਤਾਂ ਸਰਕਾਰ ਨੇ 1000 ਰੁਪਏ ਮਹੀਨਾ ਪੈਨਸ਼ਨ ਰੱਖੀ ਹੈ ਪਰ ਜੋ ਕੋਈ ਅੱਤਵਾਦ ਕਾਰਣ 60% ਨਾਕਾਰਾ ਹੋ ਜਾਵੇ, ਉਹ ਤੁਰ ਨਹੀਂ ਸਕਦਾ, ਕੰਮ ਨਹੀਂ ਕਰ ਸਕਦਾ, ਵੇਖ ਨਹੀਂ ਸਕਦਾ, ਹੋਰ ਕੋਈ ਅੰਗ ਕੰਮ

[ਸ਼੍ਰੀਮਤੀ ਵਿਮਲਾ ਡਾਂਗ]

ਨਹੀਂ ਕਰ ਸਕਦਾ ਤਾਂ ਉਸ ਨੂੰ ਕੋਈ ਪੈਸਾ ਨਹੀਂ ਦਿੱਤਾ ਜਾਂਦਾ । ਇਸ ਤਰ੍ਹਾਂ ਦੇ ਬੰਦੇ ਸਟੇਟ ਦੇ ਵਿਚ ਕੋਈ 1000--1100 ਹੋਣਗੇ ਜਿਹੜੇ ਅਤਿਵਾਦ ਦਾ ਸ਼ਿਕਾਰ ਹੋਏ ਹਨ । ਮੈਂ ਬੇਨਤੀ ਕਰਾਂਗੀ ਕਿ ਉਨ੍ਹਾਂ ਨੂੰ ਵੀ ਐਗਜ਼ਾਮਿਨ ਕਰਕੇ ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ ।

ਇਸੇ ਤਰੀਕੇ ਨਾਲ ਜਿਹੜੀ ਵਜ਼ੀਫੇ ਦੇਣ ਦੀ ਸਕੀਮ ਹੈ, ਇਸ ਲਈ ਵੀ ਬਜਟ ਵਿਚ ਸਰਕਾਰ ਨੇ 300 ਰੁਪਏ ਸਕੂਲਾਂ ਲਈ ਅਤੇ 500 ਰੁਪਏ ਕਾਲਜ ਦੇ ਸਟੂਡੈਂਟਸ ਲਈ ਜਿਹੜੀ ਰਕਮ ਰੱਖੀ ਹੈ, ਇਹ ਰਕਮ ਮੈਂ ਸਮਝਦੀ ਹਾਂ ਕਿ ਬਹੁਤ ਥੋੜ੍ਹੀ ਹੈ । ਡਾਕਟਰ ਸਾਹਿਬ ਨੂੰ ਪਤਾ ਹੈ ਕਿ ਅਸੀਂ ਇਥੇ ਛੋਟਾ ਜਿਹਾ ਟ੍ਰਸਟ ਚਲਾਂਉਂਦੇ ਹਾਂ ਜੋ 60 ਰੁਪਏ ਪ੍ਰਾਇਮਰੀ ਸਟੂਡੈਂਟ ਨੂੰ ਹਰ ਮਹੀਨੇ ਤੇ ਇਕ ਪਰਿਵਾਰ ਨੂੰ 300 ਰੁਪਏ ਤੱਕ ਦੇ ਰਿਹਾ ਹੈ । ਇਸ ਲਈ ਮੈਂ ਸਮਝਦੀ ਹਾਂ ਕਿ ਇਹ ਜਿਹੜੀ ਰਕਮ ਰੱਖੀ ਹੈ, ਇਹ ਬਹੁਤ ਥੋੜ੍ਹੀ ਹੈ । ਇਸ ਵਿਚ ਟੈਕਨੀਕਲ, ਇੰਜੀਨੀਅਰਿੰਗ ਅਤੇ ਮੈਡੀਕਲ ਦੇ ਸਟੂਡੈਂਟਸ ਵੀ ਆਉਂਦੇ ਹਨ । ਉਨ੍ਹਾਂ ਲਈ ਤੁਹਾਡੇ ਵੱਲੋਂ 500 ਰੁਪਏ ਦੀ ਰਕਮ ਬਹੁਤ ਥੋੜ੍ਹੀ ਹੈ । ਇਸ ਲਈ ਇਸ ਰਕਮ ਨੂੰ ਵਧਾਉਣਾ ਚਾਹੀਦਾ ਹੈ ।

ਇਸ ਦੇ ਨਾਲ ਹੀ ਮੈਂ ਬੇਨਤੀ ਕਰਾਂਗੀ ਕਿ ਸਾਡੀ ਮੰਗ ਤੇ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਰਾਜਪੁਰੇ ਵਿਖੇ ਇਕ ਐਸ.ਓ.ਐਸ. ਕੇਂਦਰ ਸਥਾਪਿਤ ਕੀਤਾ ਜਾਵੇਗਾ । ਇਸ ਲਈ ਤੁਰੰਤ ਕਦਮ ਚੁਕਣੇ ਚਾਹੀਦੇ ਹਨ । ਆਰਫਨ ਬੱਚਿਆਂ ਲਈ ਇਹ ਸਕੂਲ ਜ਼ਰੂਰ ਸਥਾਪਿਤ ਕੀਤਾ ਜਾਣਾ ਚਾਹੀਦਾ ਹੈ । ਫਰੀਦਾਬਾਦ ਵਿਚ ਇਕ ਐਸ.ਓ.ਐਸ. ਸੈਂਟਰ ਹੈ । ਉਸ ਤਰ੍ਹਾਂ ਦਾ ਇਕ ਸੈਂਟਰ ਜਿਹੜਾ ਰਾਜਪੁਰੇ ਵਿਖੇ ਖੋਲ੍ਹਣਾ ਹੈ, ਇਸ ਲਈ ਸਪੀਡੀ ਸਟੈਪਸ ਲਏ ਜਾਣੇ ਚਾਹੀਦੇ ਹਨ ।

ਇਸ ਦੇ ਨਾਲ ਮੈਂ ਇਕ ਹੋਰ ਗੱਲ ਇਹ ਕਹਿਣਾ ਚਾਹੁੰਦੀ ਹਾਂ ਕਿ ਜਿੱਥੇ ਪੁਲਿਸ ਵੱਲੋਂ ਜ਼ਿਆਦਤੀਆਂ ਹੋ ਰਹੀਆਂ ਹਨ, ਉਥੇ ਜਿਹੜੇ ਸਾਡੇ ਐਸ.ਪੀ.ਓਜ਼ ਹਨ ਜਾਂ ਹੋਮ ਗਾਰਡਜ਼ ਦੇ ਜਿਹੜੇ ਬੰਦੇ ਰੱਖੇ ਹਨ, ਉਨ੍ਹਾਂ ਨਾਲ ਵੀ ਬਹੁਤ ਬੇਇਨਸਾਫੀ ਹੋ ਰਹੀ ਹੈ । ਉਨ੍ਹਾਂ ਨੂੰ ਕੋਈ 1200 ਰੁਪਏ ਮਹੀਨੇ ਦੇ

ਮਿਲਦੇ ਹਨ ਔਰ ਕੋਈ ਛੁੱਟੀ ਵਗੈਰਾ ਨਹੀਂ ਮਿਲਦੀ । ਜੇ ਕਿਸੇ ਨੂੰ ਮਜ਼ਬੂਰੀ ਵਿਚ ਛੁੱਟੀ ਤੇ ਜਾਣਾ ਪੈ ਜਾਵੇ ਤਾਂ ਉਸ ਦੇ 40 ਰੁਪਏ ਦਿਹਾੜੀ ਦੇ ਕੱਟ ਜਾਂਦੇ ਹਨ ਕਿਉਂਕਿ ਉਹ ਐਡਹਾਕ ਬੇਸਿਜ਼ ਤੇ ਕੰਮ ਕਰ ਰਿਹਾ ਹੈ ਪਰ ਇਸ ਦੇ ਨਾਲ ਹੀ ਜਿਹੜੀ ਉਨ੍ਹਾਂ ਦੀ ਤਨਖਾਹ ਹੈ, ਉਹ ਵੀ ਵੇਲੇ ਸਿਰ ਨਹੀਂ ਮਿਲਦੀ । ਮੈਂ ਆਪਣੇ ਜ਼ਿਲ੍ਹੇ ਅੰਮ੍ਰਿਤਸਰ ਦੀ ਮਿਸਾਲ ਦਿੰਦੀ ਹਾਂ ਕਿ ਅੱਜ 22 ਤਾਰੀਖ ਹੋ ਗਈ ਹੈ, ਅਜੇ ਤੱਕ ਉਥੋਂ ਦੀ ਮੁਲਾਜ਼ਮਾਂ ਨੂੰ ਕੋਈ ਤਨਖਾਹ ਨਹੀਂ ਦਿੱਤੀ ਗਈ ਜਦ ਕਿ ਬਾਕੀ ਪੁਲਿਸ ਵਾਲੇ ਅਤੇ ਹੋਰ ਦਫਤਰਾਂ ਦੇ ਮੁਲਾਜ਼ਮ ਪਹਿਲੀ ਤਾਰੀਖ ਨੂੰ ਆਪਣੀ ਤਨਖਾਹ ਲੈ ਲੈਂਦੇ ਹਨ । ਮੇਰੀ ਬੇਨਤੀ ਹੈ ਕਿ ਇਸ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗੀ ਕਿ ਇਨ੍ਹਾਂ ਐਸ.ਪੀ.ਓਜ਼ ਔਰ ਹੋਮ ਗਾਰਡਜ਼ ਦੇ ਮੁਲਾਜ਼ਮਾਂ ਨੂੰ ਪੁਲਿਸ ਵਿਚ ਅਸੀਮੀਲੇਟ ਕਰਨਾ ਚਾਹੀਦਾ ਹੈ ਜਾਂ ਕਿਸੇ ਹੋਰ ਮਹਿਕਮੇ ਵਿਚ ਅਸੀਮੀਲੇਟ ਕਰਨਾ ਚਾਹੀਦਾ ਹੈ ਤਾਂਕਿ ਉਨ੍ਹਾਂ ਦਾ ਰੋਜ਼ਗਾਰ ਜਾਰੀ ਰਹੇ ।

ਇਸ ਤੋਂ ਅੱਗੇ ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਸ ਸਰਕਾਰ ਨੇ ਬੁਢ਼ਾਪਾ ਪੈਨਸ਼ਨ ਅਤੇ ਵਿਧਵਾ ਪੈਨਸ਼ਨ 100 ਰੁਪਏ ਤੋਂ 150 ਰੁਪਏ ਕਰ ਦਿੱਤੀ ਹੈ । ਹਰਿਆਣੇ ਨੇ ਤਾਂ ਹਾਲੇ 100 ਰੁਪਏ ਹੀ ਪੈਨਸ਼ਨ ਰਖੀ ਹੋਈ ਹੈ । ਸਾਡੀ ਇਹ ਮੰਗ ਹੈ ਕਿ ਇਹ ਪੈਨਸ਼ਨ ਦੀ ਰਕਮ 250 ਰੁਪਏ ਮਹੀਨਾ ਕੀਤੀ ਜਾਣੀ ਚਾਹੀਦੀ ਹੈ । ਕਲ੍ਹ ਕੈਂਪ ਸਾਹਿਬ ਨੇ ਤਾਂ ਇਹ ਵਿਧਵਾਵਾਂ ਲਈ ਪੈਨਸ਼ਨ 300 ਰੁਪਏ ਦੀ ਮੰਗ ਕੀਤੀ ਸੀ । ਇਸੇ ਸਬੰਧ ਵਿਚ ਇਥੇ ਇਕ ਸਵਾਲ ਅਰਸ਼ੀ ਜੀ ਨੇ ਕੀਤਾ ਸੀ । ਉਨ੍ਹਾਂ ਨੇ ਕਿਹਾ ਸੀ ਕਿ ਜਿਹੜੇ ਵੈਲਫੇਅਰ ਡਿਪਾਰਟਮੈਂਟ ਨੇ ਹੁਣੇ ਨਵੇਂ ਰੂਲਜ਼ ਬਣਾਏ ਹਨ, ਉਹ ਲਾਗੂ ਹੋਣੇ ਚਾਹੀਦੇ ਹਨ । ਤੁਸੀਂ ਸਾਨੂੰ ਇਸ ਗੱਲ ਦਾ ਭਰੋਸਾ ਦਿਵਾਓ ਕਿ ਇਹ ਜਿਹੜੇ ਨਵੇਂ ਰੂਲਜ਼ ਬਣੇ ਹਨ, ਇਹ ਇਸ ਸਾਲ ਤੋਂ ਹੀ ਲਾਗੂ ਕਰ ਦਿੱਤੇ ਜਾਣਗੇ । ਇਹ ਜਿਹੜੇ ਪੁਰਾਣੇ ਰੂਲਜ਼ ਹਨ, ਜਿਨ੍ਹਾਂ ਦਾ ਫਾਇਦਾ ਨਹੀਂ ਹੋ ਰਿਹਾ ਹੈ, ਇਹ ਬਹੁਤ ਓਲਡ ਡੇਟਿਡ ਹੋ ਚੁੱਕੇ ਹਨ । ਇਸ ਤੋਂ ਇਲਾਵਾ ਜਿਹੜੀ ਕੁਰੱਪਸ਼ਨ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਦੇ ਵਿਚ ਹੈ ਔਰ ਜਿਸ ਬਾਰੇ ਕਾਫੀ ਮੈਂਬਰ ਸਾਹਿਬਾਨ ਨੇ ਇਥੇ ਜ਼ਿਕਰ ਕੀਤਾ ਹੈ, ਉਸ ਕੁਰੱਪਸ਼ਨ ਨੂੰ ਦੂਰ ਕਰਨ ਦੇ ਉਪਰਾਲੇ ਕਰਨੇ ਚਾਹੀਦੇ ਹਨ ਔਰ ਕੁਰੱਪਸ਼ਨ ਦੇ ਜਿਹੜੇ ਕੇਸਿਜ਼ ਪੁਆਇੰਟ ਆਊਟ ਕੀਤੇ ਗਏ ਹਨ, ਉਨ੍ਹਾਂ ਅਫਸਰਾਂ ਦੇ

[ਸ਼੍ਰੀਮਤੀ ਵਿਮਲਾ ਡਾਂਗ]

ਖਿਲਾਫ ਕਾਰਵਾਈ ਜ਼ਰੂਰ ਕੀਤੀ ਜਾਣੀ ਚਾਹੀਦੀ ਹੈ । ਬਜਟ ਦੇ ਵਿਚ ਪਹਿਲੀ ਲਾਈਨ ਵਿੱਚ ਦੱਸਿਆ ਗਿਆ ਹੈ ਕਿ ਪਿਛਲੇ 3 ਸਾਲਾਂ ਤੋਂ ਸਾਡੀ ਸਰਕਾਰ ਨੇ ਟੈਕਸ ਰਹਿਤ ਬਜਟ ਇਸ ਸਦਨ ਵਿਚ ਪੇਸ਼ ਕੀਤੇ ਹਨ ਅਤੇ ਟਰੈਜ਼ਰੀ ਬੈਂਚਾਂ ਤੋਂ ਬੜੀਆਂ ਤਾੜੀਆਂ ਮਾਰੀਆਂ ਗਈਆਂ ਸਨ, ਇਹ ਗੱਲ ਬੜੀ ਹੀ ਸੋਹਣੀ ਹੈ । ਅਸੀਂ ਸਾਰੇ ਇਥੇ ਜਾਣਦੇ ਹਾਂ ਕਿ ਕਿਸ ਤਰ੍ਹਾਂ ਪੰਜਾਬ ਸਰਕਾਰ ਨੇ ਅਤੇ ਕੇਂਦਰ ਦੀ ਸਰਕਾਰ ਨੇ ਸੈਸ਼ਨ ਤੋਂ ਪਹਿਲਾਂ ਨੋਟੀਫੀਕੇਸ਼ਨਾਂ ਰਾਹੀਂ ਲੋਕਾਂ ਤੇ ਟੈਕਸਾਂ ਦਾ ਭਾਰ ਪਾਇਆ ਅਤੇ ਹਰ ਚੀਜ਼ ਦੇ ਰੇਟਸ ਵਧਾ ਦਿੱਤੇ । ਪੰਜਾਬ ਨੇ ਕੇਂਦਰ ਸਰਕਾਰ ਦਾ ਅਨੁਸਰਣ ਕੀਤਾ ਅਤੇ ਵਰਲਡ ਬੈਂਕ ਦੇ ਇਸ਼ਾਰੇ ਤੇ ਨਵੇਂ ਟੈਕਸ ਲੋਕਾਂ ਤੇ ਲਗਾਏ ਗਏ ਅਤੇ ਹੋਰ ਨਵਾਂ ਬੋਝ ਲੋਕਾਂ ਤੇ ਪਾਇਆ ਗਿਆ । ਕੇਂਦਰ ਦੀ ਸਰਕਾਰ ਨੇ ਆਟਾ, ਚਾਵਲ, ਚੀਨੀ, ਡੀਜ਼ਲ, ਪੈਟਰੋਲ, ਖਾਣਾ ਪਕਾਣ ਵਾਲੀ ਗੈਸ ਦੇ ਰੇਟਸ ਵਿਚ ਵਾਧਾ ਕੀਤਾ ਅਤੇ ਪੰਜਾਬ ਸਰਕਾਰ ਨੇ ਸਾਰੀਆਂ ਮਿਊਂਸਪਲ ਕਮੇਟੀਆਂ ਅਤੇ 3 ਮਿਊਂਸਪਲ ਕਾਰਪੋਰੇਸ਼ਨਾਂ ਵਿਚ ਵਾਟਰ ਦੇ ਰੇਟਸ ਅਤੇ ਸੀਵਰੇਜ਼ ਦੇ ਰੇਟਸ 3 ਗੁਣਾਂ ਕਰ ਦਿੱਤੇ । ਪੰਜਾਬ ਸਰਕਾਰ ਨੇ ਸਪੈਸ਼ਲ ਪਾਵਰਜ਼ ਯੂਜ਼ ਕਰਕੇ ਇਹ ਲੋਕਾਂ ਤੇ ਸੱਟ ਮਾਰੀ ਹੈ ਜਦ ਕਿ ਸਾਰੀਆਂ ਮਿਊਂਸੀਪਲ ਕਮੇਟੀਜ਼ ਅਤੇ ਕਾਰਪੋਰੇਸ਼ਨਜ਼ ਨੇ ਇਸ ਦਾ ਡਟ ਕੇ ਵਿਰੋਧ ਕੀਤਾ ਅਤੇ ਇਸ ਨੂੰ ਵਾਪਿਸ ਲੈਣ ਲਈ ਸਰਕਾਰ ਕੋਲ ਅਪੀਲ ਵੀ ਕੀਤੀ ਮਗਰ ਸਰਕਾਰ ਨੇ ਆਪਣੀਆਂ ਸਪੈਸ਼ਲ ਪਾਵਰਜ਼ ਰਾਹੀਂ ਇਸ ਨੂੰ ਲਾਗੂ ਕਰ ਦਿੱਤਾ । ਇਸ ਤਰੀਕੇ ਨਾਲ ਲੋਕਾਂ ਵਿਚ ਬੜੀ ਬੇਚੈਨੀ ਹੈ ਅਤੇ ਲੋਕ ਮਹਿਸੂਸ ਕਰਦੇ ਹਨ ਕਿ ਸਾਡੇ ਉਤੇ ਸਰਕਾਰ ਨੇ ਵਾਧੂ ਬੋਝ ਪਾ ਦਿੱਤਾ ਹੈ । ਕਈ ਗਰੀਬ ਆਪਣੇ ਪਾਵਰ ਦੇ ਕੁਨੈਕਸ਼ਨ ਕਟਵਾ ਰਹੇ ਹਨ ਅਤੇ ਪਾਣੀ ਦੀ ਟੂਟੀ ਦੇ ਕੁਨੈਕਸ਼ਨ ਕਟਵਾ ਰਹੇ ਹਨ । ਇਹ ਲੋਕ ਮਜ਼ਬੂਰ ਹੋ ਕੇ ਕੁਨੈਕਸ਼ਨ ਵਾਪਸ ਕਰ ਰਹੇ ਹਨ । ਇਥੇ ਬਜਟ ਸਮੇਂ ਭਾਸ਼ਣ ਦਿੱਤਾ ਗਿਆ ਕਿ ਸਰਕਾਰ ਨੇ ਨਵੇਂ ਵਸੀਲੇ ਪੈਦਾ ਕੀਤੇ ਹਨ । ਉਹ ਸਰਕਾਰ ਦੇ ਵਸੀਲੇ ਟਰਾਂਸਪੋਰਟ ਦੇ ਰੇਟਸ ਵਧਾ ਕੇ, ਬਿਜਲੀ ਦੇ ਰੇਟਸ ਵਧਾ ਕੇ, ਵਾਟਰ ਰੇਟਸ ਵਧਾ ਕੇ ਇਨਡਾਇਰੈਕਟ ਤਰੀਕੇ ਨਾਲ ਲੋਕਾਂ ਤੇ ਟੈਕਸ ਲਗਾ ਕੇ ਪੈਦਾ ਕੀਤੇ ਗਏ ਹਨ । ਇਹ ਤਕਰੀਬਨ 20% ਟੈਕਸ ਲੋਕਾਂ ਤੇ ਇਨਡਾਇਰੈਕਟ ਤਰੀਕੇ ਨਾਲ ਲਗਾਏ ਗਏ ਹਨ ।

ਪਿਛੇ ਸਾਨੂੰ ਕੁਝ ਕਿਤਾਬਾਂ ਦੇ ਬੰਡਲਜ਼ ਸਾਰੇ ਮੈਂਬਰਜ਼ ਨੂੰ ਦਿੱਤੇ ਗਏ ਸਨ ਪਰ ਚੂੰਕਿ ਸਮਾਂ ਉਸ ਸਮੇਂ ਘੱਟ ਸੀ, ਇਸ ਕਰਕੇ ਉਸ ਨੂੰ ਸਾਰੇ ਸਟੱਡੀ ਨਹੀਂ ਕਰ ਸਕੇ। ਮੈਂ ਉਨ੍ਹਾਂ ਦੇ ਵਿਚੋਂ ਕੁਝ ਫਿਗਰਜ਼ ਕੋਟ ਕਰਨਾ ਚਾਹੁੰਦੀ ਹਾਂ ਜਿਸ ਦਾ ਜ਼ਿਕਰ ਉਨ੍ਹਾਂ ਬਜਟ ਦੀਆਂ ਕਿਤਾਬਾਂ ਵਿਚ ਕੀਤਾ ਹੋਇਆ ਹੈ। ਜਿਥੇ ਜਿਥੇ ਸਰਕਾਰ ਵਲੋਂ ਬਜਟ ਵਿਚ ਕੱਟ ਲਗਾਈ ਗਈ ਹੈ ਪਰ ਉਸ ਦਾ ਜ਼ਿਕਰ ਬਜਟ ਦੇ ਵਿਚ ਨਹੀਂ ਹੈ, ਉਸ ਬਾਰੇ ਵੀ ਦਸੱਣਾ ਚਾਹੁੰਦੀ ਹਾਂ ਜਿਸ ਨੂੰ ਸਰਕਾਰ ਨੇ ਲੁਕਾਉਣ ਦੀ ਕੋਸ਼ਿਸ਼ ਕੀਤੀ ਹੈ। ਇਸ ਸਾਲ ਨੂੰ ਇਹ ਵਿਕਾਸ ਦਾ ਸਾਲ ਡਿਕਲੇਅਰ ਕਰ ਰਹੇ ਹਨ, ਬੜੀ ਖੁਸ਼ੀ ਦੀ ਗੱਲ ਹੈ ਲੇਕਿਨ ਪੇਜ 18 ਤੇ 'ਬਜਟ ਐਟ ਏ ਗਲਾਂਸ' ਵਿਚ ਖੇਤੀ ਬਾੜੀ ਅਤੇ ਐਲਾਈਡ ਸਰਵਿਸਿਜ਼ ਬਾਰੇ ਦਸਣਾ ਚਾਹੁੰਦੀ ਹਾਂ ਕਿ 1991-92 ਵਿਚ ਇਹ ਖ਼ਰਚਾ 7.48% ਸੀ ਐਹ 1992-93 ਵਿਚ ਇਹ ਰਕਮ ਘਟ ਕੇ 6.48% ਰਹਿ ਗਈ। ਰੂਰਲ ਡਿਵੈਲਪਮੇਂਟ ਦੇ ਵਿਚ ਸਾਲ 1992-93 ਵਿਚ ਇਹ 3.19% ਸੀ ਐਰ 1993-94 ਵਿਚ ਘੱਟ ਕੇ 3.11% ਰਹਿ ਗਈ। ਇਸੇ ਤਰ੍ਹਾਂ ਸਾਇੰਸ ਐਂਡ ਟੈਕਨਾਲੋਜੀ ਦੇ ਖੇਤਰ ਵਿਚ ਪਹਿਲੇ 0.16% ਅਤੇ 1993-94 ਵਿਚ ਇਹ ਘੱਟ ਕੇ 0.14 ਰਹਿ ਗਈ। ਵੈਲਫੇਅਰ ਆਫ ਸ਼ੈਡਿਊਲਡ ਕਾਸਟ, ਸ਼ੈਡਿਊਲਡ ਟਰਾਇਬਜ਼ ਅਤੇ ਬੈਕਵਰਡ ਕਲਾਸਿਜ਼ ਲਈ-ਜਿਸ ਦਾ ਸਰਕਾਰ ਉਧਾਰ ਕਰਨਾ ਚਾਹੁੰਦੀ ਹੈ, ਭਲਾਈ ਕਰਨਾ ਚਾਹੁੰਦੀ ਹੈ ਅਤੇ ਕਾਫੀ ਇਥੇ ਰੌਲਾ ਪਾਇਆ ਜਾਂਦਾ ਹੈ-ਅਗਰ 'ਬਜਟ ਐਟ ਏ ਗਲਾਂਸ' ਵਿਚ ਦੇਖਿਆ ਜਾਵੇ ਤਾਂ ਤੁਹਾਨੂੰ ਪਤਾ ਲਗੇਗਾ ਕਿ 1991-92 ਵਿਚ ਇਹ ਖਰਚਾ 2.14% ਸੀ ਅਤੇ 1993-94 ਵਿਚ ਇਹ ਘਟ ਕੇ 2.96% ਰਹਿ ਗਿਆ ਹੈ। ਹਾਲੇ ਇਹ ਇਸ ਸਾਲ ਡਿਵੈਲਪਮੇਂਟ ਦਾ ਸਾਲ ਮਨਾ ਰਹੇ ਹਨ। ਜਿਹੜੀ ਸਾਡੀ 8ਵੀਂ ਪੰਜ ਸਾਲਾ ਪਲਾਨ ਹੈ 1992 ਤੋਂ 1997 ਤੱਕ, ਉਸ ਬਾਰੇ ਇਹ ਮੈਟੀਰੀਅਲ ਸਾਨੂੰ ਸਰਕੂਲੇਟ ਕੀਤਾ ਗਿਆ ਹੈ। ਇਸ ਦੇ ਅੰਕੜੇ ਮੈਂ ਪਿਛਲੇ ਐਪ੍ਰੋਪਰੀਏਸ਼ਨ ਬਿਲ ਤੇ ਬੋਲਦੇ ਹੋਏ ਕੋਟ ਕੀਤੇ ਸਨ। ਸਪੀਕਰ ਸਾਹਿਬ, ਜਿਸ ਵੇਲੇ ਮੰਤਰੀ ਜੀ ਨੇ ਜਵਾਬ ਦਿਤਾ ਤਾਂ ਉਸ ਦਾ ਉੱਤਰ ਮੈਨੂੰ ਨਹੀਂ ਸੀ ਮਿਲਿਆ। ਬਾਰਡਰ ਏਰੀਆ ਵਿਚ 4 ਪਾਲੇਟੈਕਨਿਕ ਖੋਲ੍ਹਣ ਵਾਸਤੇ ਸਰਕਾਰ ਨੇ 3 ਕਰੋੜ 53 ਲੱਖ ਰੁਪਿਆ ਰੱਖਿਆ ਸੀ ਜਿਹੜਾ ਅਠਵੀਂ ਪੰਜ ਸਾਲਾ ਯੋਜਨਾ ਵਿਚ ਖ਼ਰਚ ਹੋਣਾ

[ਸ਼੍ਰੀਮਤੀ ਵਿਮਲਾ ਡਾਂਗ]

ਸੀ। ਹੁਣ ਤਕ 2 ਸਾਲ ਮੁਕ ਗਏ ਹਨ ਪਰ ਅਜੇ ਤਕ ਇਕ ਪੈਸਾ ਵੀ ਖ਼ਰਚ ਨਹੀਂ ਕੀਤਾ ਗਿਆ। ਅੰਮ੍ਰਿਤਸਰ ਮੈਡੀਕਲ ਹਸਪਤਾਲ ਦੀ ਐਕਸਟੈਨਸ਼ਨ ਵਾਸਤੇ 6 ਕਰੋੜ 25 ਲੱਖ ਰੁਪਿਆ ਅਲਾਟ ਹੋਇਆ ਸੀ ਪਰ ਦੋ ਸਾਲਾਂ ਵਿਚ ਕੇਵਲ 98 ਲੱਖ ਰੁਪਿਆ ਹੀ ਖ਼ਰਚ ਕੀਤਾ ਹੈ। ਮੈਡੀਕਲ ਕਾਲਜ ਪਟਿਆਲਾ ਵਾਸਤੇ 7 ਕਰੋੜ ਰੁਪਿਆ ਰਖਿਆ ਗਿਆ ਸੀ ਪਰ 2 ਸਾਲਾਂ ਵਿਚ ਕੇਵਲ 1 ਕਰੋੜ 40 ਲੱਖ ਰੁਪਿਆ ਹੀ ਖ਼ਰਚ ਕੀਤਾ ਹੈ। ਫਰੀਦਕੋਟ ਵਿਚ ਨਰਸਿੰਗ ਟ੍ਰੇਨਿੰਗ ਲਈ 20 ਲੱਖ ਰੁਪਿਆ ਅਲਾਟ ਕੀਤਾ ਗਿਆ ਸੀ ਪਰ ਇਕ ਪੈਸਾ ਵੀ ਅਜੇ ਤਕ ਖ਼ਰਚ ਨਹੀਂ ਕੀਤਾ ਗਿਆ। ਸਪੀਕਰ ਸਾਹਿਬ, ਡਾਕਟਰ ਅੰਬੇਦਕਰ ਭਵਨਾਂ ਬਾਰੇ ਵੀ ਬਜਟ ਸਪੀਚ ਵਿਚ ਬੜਾ ਜ਼ੋਰ ਦਿਤਾ ਗਿਆ ਹੈ ਅਤੇ ਬਾਹਰ ਵੀ ਜਦੋਂ ਸਮਾਜ ਭਲਾਈ ਦਾ ਫੰਕਸ਼ਨ ਕਿਤੇ ਹੁੰਦਾ ਹੈ ਤਾਂ ਡਾਕਟਰ ਅੰਬੇਦਕਰ ਭਵਨਾਂ ਤੇ ਬੜਾ ਜ਼ੋਰ ਦੇ ਕੇ ਪਰਚਾਰ ਕੀਤਾ ਜਾਂਦਾ ਹੈ। ਇਸ ਮਕਸਦ ਲਈ 12 ਕਰੋੜ ਰੁਪਿਆ ਅਲਾਟ ਕੀਤਾ ਗਿਆ ਸੀ ਜਿਸ ਵਿਚੋਂ ਪਿਛਲੇ 2 ਸਾਲਾਂ ਵਿਚ 4 ਕਰੋੜ 8 ਲੱਖ ਰੁਪਿਆ ਖ਼ਰਚ ਹੋਣਾ ਚਾਹੀਦਾ ਸੀ ਪਰ ਇਨ੍ਹਾਂ 2 ਸਾਲਾਂ ਵਿਚ ਕੇਵਲ 1 ਕਰੋੜ 50 ਲੱਖ ਰੁਪਿਆ ਹੀ ਖ਼ਰਚ ਕੀਤਾ ਗਿਆ ਹੈ। ਸਪੀਕਰ ਸਾਹਿਬ, ਅੰਮ੍ਰਿਤਸਰ ਮੈਂਟਲ ਹਸਪਤਾਲ ਨੂੰ ਬਹੁਤ ਹੀ ਇੰਮਪਰੂਵ ਕਰਨ ਦੀ ਜ਼ਰੂਰਤ ਹੈ। ਇਸ ਵਾਸਤੇ 1 ਕਰੋੜ 75 ਲੱਖ ਰੁਪਿਆ ਅਲਾਟ ਕੀਤਾ ਗਿਆ ਸੀ ਪਰ ਖ਼ਰਚ ਕੋਈ ਇਕ ਪੈਸਾ ਵੀ ਨਹੀਂ ਕੀਤਾ ਗਿਆ। ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਜੋ ਗਰੀਬ ਲੋਕ ਵੱਖ-ਵੱਖ ਥਾਵਾਂ ਤੇ ਕੰਮ ਕਰਦੇ ਹਨ, ਪੰਜਾਬ ਸਰਕਾਰ ਦੀ ਉਨ੍ਹਾਂ ਵੱਲ ਕੋਈ ਹਮਦਰਦੀ ਨਹੀਂ ਹੈ ਬਲਕਿ ਸਰਕਾਰ ਵੀ ਐਂਟੀ ਲੇਬਰ ਪਾਲਿਸੀ ਤੇ ਚਲ ਰਹੀ ਹੈ।

***11.22 ਪੂਰਵ ਦੁਪਹਿਰ** (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਸੰਗਰੂਰ, ਲੁਧਿਆਣਾ ਵਿਚ ਨਵੀਆਂ ਲੇਬਰ ਕੋਰਟਸ ਬਣਾਉਣ ਦਾ ਫੈਸਲਾ ਹੋਇਆ ਸੀ ਔਰ ਇਸ ਕੰਮ ਲਈ 53 ਲੱਖ 80 ਹਜ਼ਾਰ ਰੁਪਏ ਦੀ ਰਕਮ ਅਲਾਟ ਕੀਤੀ ਗਈ ਸੀ ਪਰ 2 ਸਾਲਾਂ ਵਿਚ ਇੱਕ ਪੈਸਾ ਵੀ ਨਹੀਂ ਖ਼ਰਚਿਆ

ਗਿਆ । ਕਿਤੇ ਕੁਝ ਵੀ ਨਹੀਂ ਹੋਇਆ । (ਸ਼ੇਮ, ਸ਼ੇਮ) ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਮੀਨੀਮਮ ਵੇਜ਼ਿਜ਼ ਦਾ ਸਵਾਲ ਹੈ । ਕੇਵਲ ਇੰਡਸਟਰੀਅਲ ਵਰਕਰਜ਼ ਲਈ ਹੀ ਮੀਨੀਅਮ ਵੇਜ਼ਿਜ਼ ਨਹੀਂ ਚਾਹੀਦੇ ਬਲਕਿ ਖੇਤ ਮਜ਼ਦੂਰਾਂ ਲਈ ਵੀ ਇਹ ਚਾਹੀਦੇ ਹਨ । ਫੈਕਟਰੀਆਂ ਵਿਚ ਕੰਮ ਕਰਨ ਵਾਲੇ ਕਾਮੇ ਮੀਨੀਮਮ ਵੇਜ਼ਿਜ਼ ਦੀ ਮੰਗ ਕਰ ਰਹੇ ਹਨ ਅਤੇ ਉਨ੍ਹਾਂ ਸਾਰਿਆਂ ਨੂੰ ਹੀ ਮੀਨੀਮਮ ਵੇਜ਼ਿਜ਼ ਮਿਲਣੇ ਚਾਹੀਦੇ ਹਨ । ਫਰਵਰੀ, 1952 ਤੋਂ ਲੈ ਕੇ 1992 ਤਕ ਵੱਖ-ਵੱਖ ਲੇਬਰ ਮਨਿਸਟਰ ਰਹੇ ਹਨ ਔਰ 10 ਵਾਰੀ ਮਨਿਸਟਰ ਸਾਹਿਬਾਨ ਵਲੋਂ ਮੀਨੀਮਮ ਵੇਜ਼ਿਜ਼ ਦੇ ਐਲਾਨ ਵੀ ਹੋ ਚੁਕੇ ਹਨ । ਮੌਜੂਦਾ ਵਿੱਤ ਮੰਤਰੀ ਸਾਹਿਬ ਵਲੋਂ ਵੀ ਪਿਛਲੇ ਬਜਟ ਸੈਸ਼ਨ ਵਿਚ ਇਹ ਗੱਲ ਕਹੀ ਗਈ ਸੀ ਔਰ ਅਸੀਂ ਆਸ ਕਰਦੇ ਹਾਂ ਕਿ ਇਸ ਤੇ ਹੁਣ ਅਮਲ ਹੋਵੇਗਾ ।

ਡਿਪਟੀ ਸਪੀਕਰ ਸਾਹਿਬ, ਪਿਛਲੇ ਬਜਟ ਸੈਸ਼ਨ ਵਿਚ ਅਨਾਊਂਸਮੈਂਟ ਹੋਈ ਸੀ ਕਿ ਤਿੰਨ ਕਾਰਪੋਰੇਸ਼ਨਾਂ ਦੀਆਂ ਲੋਕਲ ਬੱਸਾਂ ਰੋਡਵੇਜ਼ ਨੂੰ ਦਿੱਤੀਆਂ ਜਾਣਗੀਆਂ । ਇਹ ਲੁਧਿਆਣਾ, ਅੰਮ੍ਰਿਤਸਰ ਅਤੇ ਜਲੰਧਰ ਦੀਆਂ ਕਾਰਪੋਰੇਸ਼ਨਾਂ ਹਨ ਇਨ੍ਹਾਂ ਕਾਰਪੋਰੇਸ਼ਨਾਂ ਵਿਚ ਕੋਈ ਤਸੱਲੀਬਖਸ਼ ਲੋਕਲ ਬੱਸ ਸਰਵਿਸ ਨਹੀਂ ਹੈ । ਇਕ ਮਜ਼ਦੂਰ ਨੇ ਜੇਕਰ ਟੀ.ਬੀ. ਹਸਪਤਾਲ ਜਾਣਾ ਹੋਵੇ ਤਾਂ ਉਸ ਮਜ਼ਦੂਰ ਨੂੰ 10 ਰੁਪਏ ਖ਼ਰਚ ਕਰਕੇ ਜਾਣਾ ਪੈਂਦਾ ਹੈ । ਜੇਕਰ ਕਿਸੇ ਰਿਸ਼ਤੇਦਾਰ ਨੂੰ ਨਾਲ ਲਿਜਾਣਾ ਹੋਵੇ ਤਾਂ ਉਸ ਗਰੀਬ ਆਦਮੀ ਦੇ 20-25 ਰੁਪਏ ਖ਼ਰਚ ਹੋਣਗੇ । ਉਥੇ ਕੋਈ ਤਸੱਲੀਬਖਸ਼ ਲੋਕਲ ਬੱਸ ਸਰਵਿਸ ਨਹੀਂ ਹੈ । ਸਰਕਾਰ ਨੇ ਪਿਛੇ ਸਹੀ ਫੈਸਲਾ ਲਿਆ ਸੀ ਕਿ ਇਹ ਬੱਸ ਸਰਵਿਸ ਰੋਡਵੇਜ਼ ਨੂੰ ਦੇਵਾਂਗੇ । ਇਹ ਐਲਾਨ ਡਾਕਟਰ ਸਾਹਿਬ ਨੇ ਹਾਊਸ ਵਿਚ ਕੀਤਾ ਸੀ ਪਰ ਅਜੇ ਤਕ ਲਾਗੂ ਨਹੀਂ ਹੋਇਆ ।

ਏਸੇ ਤਰੀਕੇ ਨਾਲ ਜਿਹੜੇ ਮਿਊਂਸਪਲ ਕਮੇਟੀਆਂ ਦੇ ਮੁਲਾਜ਼ਮ ਹਨ, ਉਨ੍ਹਾਂ ਦੀਆਂ ਪੈਨਸ਼ਨਾਂ ਦਾ ਸਵਾਲ ਹੈ । ਸੀ.ਐਮ. ਸਾਹਿਬ ਵਾਰ-ਵਾਰ ਐਲਾਨ ਕਰਦੇ ਪਏ ਹਨ । ਉਹ ਡਿਊ ਡੇਟ 1 ਅਪ੍ਰੈਲ, 1989 ਤੋਂ ਸੀ । ਉਸ ਦੀ ਘੋਸ਼ਣਾ 1 ਅਪ੍ਰੈਲ, 1992 ਨੂੰ ਹੋਈ ਪਰ ਉਸ ਦੀ ਕੋਈ ਇੰਪਲੀਮੈਂਟੇਸ਼ਨ ਨਹੀਂ ਹੋਈ । ਆਰਟਿਸਟਾਂ ਨੂੰ ਪੈਨਸ਼ਨ ਦੇਣ ਲਈ 1 ਕਰੋੜ 20 ਲੱਖ ਰੁਪਿਆ

[ਸ਼੍ਰੀਮਤੀ ਵਿਮਲਾ ਡਾਂਗ]

ਅਨਾਊਂਸ ਕੀਤਾ ਗਿਆ ਪਰ 2 ਸਾਲਾਂ ਵਿਚ ਉਸ ਦੀ ਯੂਟੇਲਾਈਜ਼ੇਸ਼ਨ ਵੀ ਸਿਫਰ ਹੀ ਹੈ । ਰਾਈਟਰਜ਼ ਬਾਰੇ ਵੀ ਮੇਰੇ ਪਾਸ ਅੰਕੜੇ ਹਨ । ਮੈਨੂੰ ਪਤਾ ਹੈ ਕਿ ਰਾਈਟਰਜ਼ ਨੂੰ ਪੈਨਸ਼ਨਾਂ ਦੇਣ ਲਈ ਘੋਸ਼ਨਾਵਾਂ ਕੀਤੀਆਂ ਗਈਆਂ, ਪਰ ਸੁਜਾਨ ਸਿੰਘ ਅਤੇ ਕਈ ਹੋਰ ਪੰਜਾਬੀ ਦੇ ਰਾਈਟਰਜ਼ ਤਾਂ ਮਰ ਵੀ ਗਏ ਪਰ ਉਨ੍ਹਾਂ ਦੇ ਪਰਿਵਾਰਾਂ ਨੂੰ ਪੈਨਸ਼ਨਾਂ ਨਹੀਂ ਮਿਲੀਆਂ ।

5000 ਰੁਪਏ ਦੇ ਕਰਜ਼ਿਆਂ ਦੀ ਗੱਲ ਵਾਰ-ਵਾਰ ਇਸ ਸਦਨ ਵਿਚ ਆਪੋਜ਼ੀਸ਼ਨ ਪਾਰਟੀਆਂ ਨੇ ਉਠਾਈ । ਮੈਂ ਫਲੱਡਜ਼ ਬਾਰੇ ਜ਼ਿਆਦਾ ਗੱਲ ਨਹੀਂ ਕਰਨੀ । ਉਸ ਬਾਰੇ ਸਾਡੇ ਮੈਂਬਰ ਅਰਸ਼ੀ ਜੀ ਏਥੇ ਫੈਕਟਸ ਦੇਣਗੇ । ਜਿਹੜਾ ਤੁਸੀਂ ਕੋਈ ਬੋਰਡ ਵੀ ਬਣਾਇਆ ਹੈ, ਇਹ ਉਸ ਦੇ ਮੈਂਬਰ ਹਨ । ਇਕ ਸਵਾਲ ਸੀ ਮੇਰਾ ਜਿਸ ਦਾ ਜਵਾਬ ਸੀ.ਐਮ. ਸਾਹਿਬ ਨੇ ਬੜਾ ਬੀਲੇਟਿਡ ਦਿੱਤਾ । ਮੈਂ ਸਪੀਕਰ ਸਾਹਿਬ ਨੂੰ ਰਿਕੁਐਸਟ ਵੀ ਕੀਤੀ ਸੀ ਕਿ ਇਹ ਸਟਾਰਡ ਕੁਐਸਚਨ ਹੈ, ਪਰ ਉਸ ਦਾ ਜਵਾਬ ਅਨਸਟਾਰਡ ਕੁਐਸਚਨ ਵਾਂਗ ਸਰਕੂਲੇਟ ਕੀਤਾ ਗਿਆ । ਫਲੱਡਜ਼ ਸਬੰਧੀ ਸੈਂਕਸ਼ਨਡ ਰਕਮ 19 ਕਰੋੜ ਰੁਪਏ ਹੈ ਜਦ ਕਿ ਜਨਵਰੀ, 1994 ਤੱਕ ਸਿਰਫ 4 ਕਰੋੜ ਹੀ ਲੋਕਾਂ ਨੂੰ ਦਿੱਤੀ ਗਈ । ਫਿਰੋਜ਼ਪੁਰ ਅਤੇ ਸੰਗਰੂਰ ਨੂੰ ਜਨਵਰੀ, 94 ਤੱਕ ਕੁਝ ਵੀ ਨਹੀਂ ਮਿਲਿਆ, ਇਸ ਤੋਂ ਬਾਅਦ ਮਿਲ ਗਿਆ ਹੋਵੇ ਤਾਂ ਪਤਾ ਨਹੀਂ । 10 ਕਰੋੜ ਰੁਪਿਆ ਲੋਕਾਂ ਨੇ ਮੁੱਖ-ਮੰਤਰੀ ਸਾਹਿਬ ਦੇ ਫੰਡ ਵਿਚ ਦਿੱਤਾ ਪਰ ਉਸ ਨੂੰ ਇਹ ਰਾਹਤ ਦੇ ਕੰਮ ਵਿਚ ਕਿਉਂ ਨਹੀਂ ਵਰਤ ਸਕੇ, ਮੈਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ ।

ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਗਲੋਬਲਾਈਜ਼ੇਸ਼ਨ ਔਰ ਲਿਬਰੇਲਾਈਜ਼ੇਸ਼ਨ ਦੀਆਂ ਨੀਤੀਆਂ ਹਨ । ਡੰਕਲ ਤਜ਼ਵੀਜ਼ਾਂ ਅਤੇ ਗਾਟ ਐਗਰੀਮੈਂਟ ਉਨ੍ਹਾਂ ਹੀ ਨੀਤੀਆਂ ਦੇ ਤਹਿਤ ਹਨ ਜਿਨ੍ਹਾਂ ਦਾ ਅਨੁਸਰਣ ਪੰਜਾਬ ਸਰਕਾਰ ਵੀ ਕਰ ਰਹੀ ਹੈ । ਨਵੀਆਂ ਐਕਸਾਈਜ਼ ਡਿਊਟੀਆਂ ਲੱਗੀਆਂ । ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਵੀ ਬੋਲੀ ਸੀ ਅਤੇ ਮੈਂ ਤਾਰੀਖਾਂ ਅਤੇ ਡੇਟਾਂ ਵੀ ਦਸੀਆਂ ਸਨ ਕਿ ਪੰਜਾਬ ਦੀ ਜਿਹੜੀ ਛੋਟੀ ਇੰਡਸਟਰੀ ਹੈ, ਇਸ ਸਨਅੱਤ

ਤੇ ਇਨ੍ਹਾਂ ਨੀਤੀਆਂ ਦਾ ਗਹਿਰਾ ਅਸਰ ਪੈ ਰਿਹਾ ਹੈ । ਰਬੜ, ਹੌਜ਼ਰੀ, ਸਟੀਲ, ਬਾਲਾਂ ਅਤੇ ਓਵਰਆਲ ਇੰਡਸਟਰੀਅਲ ਗਰੋਥ 1.6% ਹੈ । ਜਿਹੜੀਆਂ ਅਮੀਰਾਂ ਦੀਆਂ ਚੀਜ਼ਾਂ ਹਨ ਜਿਵੇਂ ਟੈਲੀਵੀਜ਼ਨ, ਵਾਸ਼ਿੰਗ ਮਸ਼ੀਨ ਜਾਂ ਹੋਰ ਡਿਊਰੇਬਲ ਕੰਜ਼ਿਊਮਰ ਆਈਟਮਜ਼, ਉਨ੍ਹਾਂ ਦੀ ਗਰੋਥ 13% ਵਧੀ ਹੈ । ਕੈਪੀਟਲ ਗੁਡਜ਼ ਜਿਵੇਂ ਮਸ਼ੀਨਾਂ ਹਨ, ਉਨ੍ਹਾਂ ਦਾ ਰੇਟ ਆਫ ਗਰੋਥ 10.4% ਹੈ । ਮੈਂ ਅੱਗੇ ਵੀ ਇਹ ਅੰਕੜੇ ਦਿੱਤੇ ਹਨ, ਪੇਜਿਜ਼ ਵਗੈਰਾ ਵੀ ਕੋਟ ਕਰਕੇ ਦੇਣ ਦਾ ਯਤਨ ਕੀਤਾ ਹੈ ਕਿ ਇਨ੍ਹਾਂ ਅੰਕੜਿਆਂ ਨੂੰ ਬਜਟ ਤਕਰੀਰ ਵਿਚ ਦਿਉ ਤਾਂ ਫੇਰ ਪਤਾ ਲਗੇ ਕਿ ਜਿਹੜੀਆਂ ਅਸੀਂ ਕੁਝ ਗੱਲਾਂ ਦੀਆਂ ਘੋਸ਼ਣਾਵਾਂ ਕਰਦੇ ਹਾਂ, ਉਨ੍ਹਾਂ ਦੇ ਅਮਲ ਵਿਚ, ਇੰਪਲੀਮੈਂਟੇਸ਼ਨ ਵਿਚ ਕਿੰਨਾ ਫਰਕ ਹੈ । ਪਰ ਮੈਂ ਕਹਿਣਾ ਚਾਹਵਾਂਗੀ ਕਿ ਫਰਕ ਹੈ ਪਹੁੰਚ ਦਾ, ਫਰਕ ਹੈ ਅਪਰੋਚ ਦਾ ਅਤੇ ਫਰਕ ਇਸ ਗੱਲ ਦਾ ਹੈ ਕਿ ਅਸੀਂ ਕਿਸ ਵਰਗ ਦੀ ਨੁਮਾਇੰਦਗੀ ਕਰਦੇ ਹਾਂ । ਅਸੀਂ ਨਹੀਂ ਸਮਝਦੇ ਕਿ ਗਰੀਬ ਵਰਗ ਦੀ ਨੁਮਾਇੰਦਗੀ ਸਾਡੀ ਮੌਜੂਦਾ ਸਰਕਾਰ ਕਰਦੀ ਹੈ । ਡੰਕਲ ਅਤੇ ਗਾਟ ਐਗਰੀਮੈਂਟ ਪਹਿਲਾਂ ਮਨਵਾਏ ਗਏ ਅਤੇ ਫੇਰ ਕਲਿੰਟਨ ਸਾਹਿਬ ਨੇ ਕਿਹਾ ਕਿ ਇਸ ਨਾਲ 14 ਲੱਖ ਨੌਕਰੀਆਂ ਅਮਰੀਕਾ ਵਿਚ ਵਧਣਗੀਆਂ । ਅਮਰੀਕਾ ਵਿਚ 14 ਡਾਲਰ ਪਰ ਫੈਮਿਲੀ ਇਨਕਮ ਵਿਚ ਵਾਧਾ ਹੋਵੇਗਾ । ਸਾਡੇ ਦੇਸ਼ ਦੇ 70% ਲੋਕ ਜਿਹੜੇ ਹਨ, ਉਹ ਐਗਰੀਕਲਚਰ ਦੇ ਉਪਰ ਡਿਪੈਂਡੈਂਟ ਹਨ । ਇਹ ਗੱਲ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਵੀ ਮੰਨੀ ਗਈ ਹੈ ਅਤੇ 40 ਤੋਂ 45% ਲੋਕ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਹਨ । ਸਰਕਾਰ ਵਲੋਂ ਬੇਸਿਕ ਲੈਂਡ ਰਿਫਾਰਮਜ਼ ਲਈ ਕੀ ਕੀਤਾ ਗਿਆ, ਇਹ ਦੱਸਿਆ ਜਾਵੇ । ਜਿਹੜੀ ਸਰਪਲੱਸ ਲੈਂਡ ਗਰੀਬਾਂ ਨੂੰ ਦਿੱਤੀ ਗਈ, ਲੈਂਡ ਟੂ ਦੀ ਟਿੱਲਰ, ਉਸ ਦੇ ਬਾਰੇ ਕਾਂਗਰਸ ਦੇ ਲੀਡਰਜ਼ ਮਹਾਤਮਾ ਗਾਂਧੀ ਦੇ ਵੇਲੇ ਤੋਂ, ਜਵਾਹਰ ਲਾਲ ਨਹਿਰੂ ਦੇ ਵੇਲੇ ਤੋਂ ਘੋਸ਼ਣਾਵਾਂ ਹੁੰਦੀਆਂ ਪਈਆਂ ਹਨ । ਪਰ ਖੇਤ ਮਜ਼ਦੂਰਾਂ ਦੇ ਲਈ ਜਿਹੜਾ ਕੋਈ ਸਰਵ-ਪੱਖੀ ਕਾਨੂੰਨ ਬਣਾਉਣ ਦਾ ਸਵਾਲ ਹੈ, ਉਸ ਦਾ ਕੋਈ ਜ਼ਿਕਰ ਇਸ ਭਾਸ਼ਣ ਵਿਚ ਨਹੀਂ ਹੈ ।

ਪ੍ਰਾਈਵੇਟਾਈਜ਼ੇਸ਼ਨ ਦੀ ਮੈਂ ਜ਼ਿਆਦਾ ਗੱਲ ਨਹੀਂ ਕਰਨਾ ਚਾਹੁੰਦੀ ਪਰ ਇਸ ਸਬੰਧੀ ਕੁਝ ਫੈਕਟਸ ਅਜਿਹੇ ਹਨ ਜਿਹੜੇ ਬੜੇ ਐਜੂਕੇਟਿਵ ਹਨ । ਮੈਂ ਖੁਸ਼ ਹਾਂ ਕਿ ਪਬਲਿਕ ਸੈਕਟਰ ਅੰਡਰਟੇਕਿੰਗਜ਼ ਵਿਚੋਂ ਤਿੰਨਾਂ ਨੂੰ ਛੱਡ ਕੇ ਬਾਕੀ ਸਭ ਦੇ

[ਸ਼੍ਰੀਮਤੀ ਵਿਮਲਾ ਡਾਂਗ]

ਵਿਚ ਮੁਨਾਫਾ ਹੈ । ਜੇ ਇਹ ਗੱਲ ਠੀਕ ਹੈ ਤਾਂ ਫਿਰ ਅਸੀਂ ਪ੍ਰਾਈਵੇਟਾਈਜ਼ੇਸ਼ਨ ਦੀ ਗੱਲ ਕਿਉਂ ਬਾਰ ਬਾਰ ਕਰੀ ਜਾ ਰਹੇ ਹਾਂ ? ਤੁਹਾਡੀਆਂ ਰਿਪੋਰਟਾਂ ਜਿਹੜੀਆਂ ਤੁਸੀਂ ਵੰਡੀਆਂ ਹਨ, ਜਿਹੜੇ ਫਿਗਰਜ਼ ਤੁਸੀਂ ਦਿੱਤੇ ਹਨ, ਉਨ੍ਹਾਂ ਦੇ ਮੁਤਾਬਿਕ revenue by way of dividends from public undertakings ਜੋ ਹੈ, ਉਸ ਦਾ 1993-94 ਵਿਚ 1 ਕਰੋੜ 43 ਲੱਖ ਰੁਪਏ ਦਾ ਐਸਟੀਮੇਟ ਸੀ ਜਦ ਕਿ 1994-95 ਲਈ ਇਸ ਦਾ ਐਸਟੀਮੇਟ 1 ਕਰੋੜ 91 ਲੱਖ ਰੁਪਏ ਹੈ । ਇਨ੍ਹਾਂ ਪਬਲਿਕ ਅੰਡਰਟੇਕਿੰਗਜ਼ ਦੀ ਡਾਕਟਰ ਸਾਹਿਬ ਨੇ ਆਪਣੀ ਰਿਪੋਰਟ ਵਿਚ ਵੀ ਸ਼ਲਾਘਾ ਕੀਤੀ ਹੈ । ਫਿਰ ਅਸੀਂ ਪ੍ਰਾਈਵੇਟਾਈਜ਼ੇਸ਼ਨ ਦੀ ਗੱਲ ਕਿਉਂ ਕਰੀਏ ਅਤੇ ਉਨ੍ਹਾਂ ਨੂੰ ਕਿਉਂ ਭੰਡੀਏ ? ਮੈਂ ਇਸ ਗੱਲ ਨੂੰ ਅੱਛਾ ਨਹੀਂ ਸਮਝਦੀ ।

ਸਾਡੇ ਮੰਤਰੀ ਸਾਹਿਬਾਨ ਗਰੀਬ ਲੋਕਾਂ ਨੂੰ ਪ੍ਰਾਇਰਿਟੀ ਦੇਣ ਦੀ ਗੱਲ ਬਹੁਤ ਕਰਦੇ ਹਨ ਲੇਕਿਨ ਮੰਤਰੀ ਸਾਹਿਬਾਨ ਦੇ ਆਪਣੇ ਖ਼ਰਚਿਆਂ ਦੀ ਫਿਗਰਜ਼ ਤੁਸੀਂ ਵੇਖੋ ਤਾਂ ਹੈਰਾਨ ਹੋ ਜਾਵੋਗੇ । ਕਾਊਂਸਲ ਆਫ ਮਨਿਸਟਰਜ਼ ਦੇ ਤਨਖਾਹਾਂ ਦੇ ਖਰਚੇ, ਉਨ੍ਹਾਂ ਦੇ ਟੈਲੀਫੋਨਾਂ ਦੇ ਖ਼ਰਚੇ ਅਤੇ ਉਨ੍ਹਾਂ ਦੇ ਫਰਨੀਚਰ ਦੇ ਖ਼ਰਚੇ ਤੁਸੀਂ ਵੇਖੋ, ਕਿੰਨੇ ਜ਼ਿਆਦਾ ਹਨ । 1992-93 ਵਿਚ ਇਹ ਖ਼ਰਚਾ 3 ਕਰੋੜ 33 ਲੱਖ ਰੁਪਿਆ ਸੀ । 1993-94 ਇਹ ਖ਼ਰਚਾ 6 ਕਰੋੜ 14 ਲੱਖ ਅਤੇ 84 ਹਜ਼ਾਰ ਰੁਪਿਆ ਵਧ ਕੇ ਹੋ ਗਿਆ । ਇਸਿ ਤਰ੍ਹਾਂ 1994-95 ਵਾਸਤੇ ਇਸ ਕੰਮ ਲਈ 5 ਕਰੋੜ 85 ਲੱਖ ਅਤੇ 88 ਹਜ਼ਾਰ ਰੁਪਿਆ ਕਰ ਦਿੱਤਾ । ਇਸ ਤੋਂ ਇਲਾਵਾ, ਪੁਰਾਣੀਆਂ ਕਾਰਾਂ ਦੀ ਜਗ੍ਹਾ ਨਵੀਆਂ ਕਾਰਾਂ ਖਰੀਦਣ ਲਈ ਅਤੇ ਟੈਂਪਰੇਰੀ ਸਟਾਫ ਤੇ ਖ਼ਰਚਣ ਲਈ ਵੀ 1 ਕਰੋੜ 24 ਲੱਖ ਰੁਪਿਆ ਰੱਖਿਆ ਹੈ । ਯਾਨੀ 7 ਕਰੋੜ ਰੁਪਏ ਤੋਂ ਵੱਧ ਵਜ਼ੀਰਾਂ ਦੇ ਫਰਨੀਚਰ, ਉਨ੍ਹਾਂ ਦੇ ਟੈਲੀਫੋਨਜ਼, ਉਨ੍ਹਾਂ ਦੀਆਂ ਕਾਰਾਂ ਆਦਿ ਉਤੇ ਖ਼ਰਚਾ ਹੈ । ਤੁਹਾਡੀਆਂ ਰਿਪੋਰਟਾਂ ਦੇ ਮੁਤਾਬਿਕ ਹੀ ਇਹ ਸਾਰਾ ਖ਼ਰਚਾ ਹੋ ਰਿਹਾ ਹੈ । ਅੱਜ ਅਸੀਂ ਬੁਢਾਪਾ ਪੈਨਸ਼ਨ ਨਹੀਂ ਵਧਾ ਸਕਦੇ ਕਿਉਂਕਿ ਸਾਡੇ ਕੋਲ ਪੈਸਾ ਨਹੀਂ । ਅਸੀਂ ਮਜ਼ਦੂਰਾਂ ਦੀਆਂ ਮੀਨੀਮੱਮ ਵੇਜਿਜ਼ ਨਹੀਂ ਵਧਾ ਸਕਦੇ ਕਿਉਂਕਿ ਸਾਡੇ ਕੋਲ ਪੈਸਾ ਨਹੀਂ ਹੈ ਪਰ ਕਰੋੜਾਂ ਰੁਪਏ ਅਸੀਂ ਮਨਿਸਟਰਾਂ ਦੀਆਂ ਇਨ੍ਹਾਂ ਸਹੂਲਤਾਂ ਵਾਸਤੇ ਖ਼ਰਚ ਰਹੇ

ਹਾਂ । ਸਾਡੇ ਐਡਮਨਿਸਟਰੇਟਿਵ ਸੈਟ-ਅਪ ਖਾਸ ਕਰਕੇ ਮਨਿਸਟਰਾਂ ਤੇ ਜਿਹੜਾ ਖ਼ਰਚਾ ਹੋ ਰਿਹਾ ਹੈ, ਉਹ ਬਹੁਤ ਜ਼ਿਆਦਾ ਹੈ । ਇਸੇ ਕਰਕੇ ਅਸੀਂ ਇਹ ਗੱਲ ਕਹਿੰਦੇ ਹਾਂ ਕਿ ਇਹ ਬਜਟ ਲੋਕ-ਵਿਰੋਧੀ ਹੈ । ਜਿਨ੍ਹਾਂ ਆਰਥਿਕ ਨੀਤੀਆਂ ਤੇ ਕੇਂਦਰ ਸਰਕਾਰ ਚਲ ਰਹੀ ਹੈ, ਉਨ੍ਹਾਂ ਨੀਤੀਆਂ ਨੂੰ ਹੀ ਪੰਜਾਬ ਸਰਕਾਰ ਅਪਣਾ ਰਹੀ ਹੈ । ਇਸ ਬਜਟ ਵਿਚ ਲੋਕ ਭਲਾਈ ਵਾਸਤੇ ਕੋਈ ਨਵੀਂ ਪ੍ਰੋਪੋਜ਼ਲ ਨਹੀਂ ਹੈ । ਪੰਜਾਬ ਸਰਕਾਰ ਨੇ ਯੂਨੀਵਰਸਿਟੀਆਂ ਨੂੰ ਗਰਾਂਟ ਦੇਣੀ ਬੰਦ ਕਰ ਦਿੱਤੀ ਹੈ । ਸਰਕਾਰ ਨੇ ਉਨ੍ਹਾਂ ਨੂੰ ਕਿਹਾ ਹੈ ਕਿ ਅਸੀਂ ਜ਼ਿਆਦਾ ਗਰਾਂਟ ਨਹੀਂ ਦਿਆਂਗੇ । ਤੁਸੀਂ ਆਪਣੀਆਂ ਫੀਸਾਂ ਹੋਰ ਵਧਾ ਲਓ । ਤੁਸੀਂ ਦੇਖੋ ਕਿ ਫੀਸਾਂ ਤਾਂ ਪਹਿਲਾਂ ਹੀ ਕਿੰਨੀਆਂ ਜ਼ਿਆਦਾ ਹਨ । ਫੀਸਾਂ ਹੋਰ ਵਧਾਉਣ ਨਾਲ ਆਮ ਜਨਤਾ ਉਤੇ ਕਿੰਨਾ ਵਾਧੂ ਭਾਰ ਪਵੇਗਾ ! ਇਹ ਜਿਹੜੀਆਂ ਵਾਈਸ ਚਾਂਸਲਰ ਦੀਆਂ ਨਿਯੁਕਤੀਆਂ ਹੁੰਦੀਆਂ ਹਨ, ਉਹ ਯੂ.ਜੀ.ਸੀ. ਦੀਆਂ ਹਦਾਇਤਾਂ ਦੇ ਮੁਤਾਬਿਕ ਹੋਣੀਆਂ ਚਾਹੀਦੀਆਂ ਹਨ ਅਤੇ 5 ਸਾਲ ਤੋਂ ਵੱਧ ਟੈਨਿਓਰ ਉਨ੍ਹਾਂ ਨੂੰ ਨਹੀਂ ਮਿਲਣੀ ਚਾਹੀਦੀ ।

ਮੈਂ ਪੁਆਇੰਟ ਆਊਟ ਕਰਨਾ ਚਾਹਾਂਗੀ ਕਿ ਜਲੰਧਰ ਵਿਚ ਸਰਾਜ ਗੰਜ ਵਿਚ ਇਕ ਸਕੂਲ ਹੈ । ਇਸ ਵਕਤ ਐਜੂਕੇਸ਼ਨ ਮਨਿਸਟਰ ਸਾਹਿਬ ਇਥੇ ਬੈਠੇ ਨਹੀਂ ਹਨ । ਪਰ ਮੁੱਖ ਮੰਤਰੀ ਜੀ ਨੂੰ ਵੀ ਇਸ ਬਾਰੇ ਪਤਾ ਹੈ । ਉਸ ਸਕੂਲ ਵਿਚ ਟੀਚਰ ਤਾਂ ਹਨ ਪਰ ਪੜ੍ਹਨ ਵਾਸਤੇ ਬੱਚੇ ਨਹੀਂ ਹਨ । ਉਸ ਨੂੰ ਬੇਅੰਤ ਨਗਰ ਵਿਚ ਸ਼ਿਫਟ ਕਰਨ ਵਾਸਤੇ ਡੇਢ ਸਾਲ ਪਹਿਲਾਂ ਆਰਡਰ ਹੋਏ ਸੀ ਪਰ ਇਹ ਫੈਸਲਾ ਹਾਲੇ ਤਕ ਇੰਪਲੀਮੈਂਟ ਨਹੀਂ ਹੋਇਆ । ਸਾਡੇ ਟੀਚਰਾਂ ਨੂੰ ਵਿਹਲੇ ਬੈਠਿਆਂ ਨੂੰ ਪੈਸਾ ਦਿੱਤਾ ਜਾ ਰਿਹਾ ਹੈ, ਫਜ਼ੂਲ ਪੈਸਾ ਦਿੱਤਾ ਜਾ ਰਿਹਾ ਹੈ । ਇਸੇ ਤਰ੍ਹਾਂ ਥਾਪਰ ਯੂਨੀਵਰਸਿਟੀ ਨੂੰ ਜਿਹੜਾ deemed to be University ਦਾ ਦਰਜਾ ਦੇਣ ਦੀ ਗੱਲ ਹੈ, ਇਸ ਬਾਰੇ ਐਜੂਕੇਸ਼ਨਿਸਟਾਂ ਦੀ ਵੀ ਰਾਏ ਹੈ ਕਿ ਇਹ ਗੱਲ ਠੀਕ ਨਹੀਂ ਹੈ । ਟੈਕਨੀਕਲ ਐਜੂਕੇਸ਼ਨ ਦੇ ਬਾਰੇ ਮੈਂ ਜ਼ੋਰਦਾਰ ਤਰੀਕੇ ਨਾਲ ਕਹਿਣਾ ਚਾਹੁੰਦੀ ਹਾਂ ਕਿ ਆਲ ਇੰਡੀਆ ਵਿਮੈਨਜ਼ ਕਾਨਫਰੰਸ ਵਿਚ 6 ਆਈ.ਟੀ.ਆਈ. ਸੈਂਟਰ ਹਨ । ਉਨ੍ਹਾਂ ਨੂੰ 25% ਗਰਾਂਟ ਹੀ ਦਿੱਤੀ ਜਾ ਰਹੀ ਹੈ ਜਦ ਕਿ 95% ਗਰਾਂਟ ਦੇ ਉਹ ਹੱਕਦਾਰ ਹਨ । ਉਹ ਇਸ ਸਬੰਧ

[ਸ਼੍ਰੀਮਤੀ ਵਿਮਲਾ ਡਾਂਗ]

ਵਿਚ ਮਿਸਿਜ਼ ਭੱਠਲ ਨੂੰ ਵੀ ਮਿਲੇ ਸੀ । ਅਸੀਂ ਉਨ੍ਹਾਂ ਦੇ ਹੱਕ ਵਿਚ ਹਾਂ ਅਤੇ ਸਮਝਦੇ ਹਾਂ, ਕਿ ਉਨ੍ਹਾਂ ਦੀ ਮੰਗ ਬਿਲਕੁਲ ਜਾਇਜ਼ ਹੈ । ਰੰਧਾਵਾ ਸਾਹਿਬ ਨੇ ਵੀ ਕਿਹਾ ਹੈ ਕਿ ਜੇ ਉਨ੍ਹਾਂ ਨੂੰ ਗਰਾਂਟ ਨਹੀਂ ਮਿਲੇਗੀ ਤਾਂ ਉਹ ਸੈਂਟਰ ਬੰਦ ਹੋ ਜਾਣਗੇ । ਇਸ ਲਈ ਉਨ੍ਹਾਂ ਨੂੰ 95% ਗਰਾਂਟ ਜ਼ਰੂਰ ਮਿਲਣੀ ਚਾਹੀਦੀ ਹੈ ਔਰ ਇਸ ਵਾਸਤੇ ਸਰਕਾਰ ਪੂਰਾ ਯਤਨ ਕਰੇ ।

ਲਾਟਰੀ ਸਿਸਟਮ ਜਿਹੜਾ ਹੈ, ਉਹ ਬੰਦ ਹੋਣਾ ਚਾਹੀਦਾ ਹੈ । ਲਾਟਰੀ ਸਿਸਟਮ ਦੇ ਨਾਲ ਕੁਰੱਪਸ਼ਨ ਬੜੀ ਵਧਦੀ ਹੈ । ਮੇਰਾ ਇਕ ਸਵਾਲ ਸੀ ਕਿ ਇਕ ਕਰੋੜ ਰੁਪਿਆ ਲੈਣ ਵਾਲੇ ਦਾ ਨਾਂ ਦੱਸਿਆ ਜਾਵੇ ਕਿ ਕਿਸ ਨੂੰ ਦਿੱਤਾ ਗਿਆ ਪਰ ਉਸਦਾ ਕੋਈ ਜਵਾਬ ਨਹੀਂ ਆਇਆ । ਬਾਅਦ ਵਿੱਚ ਜਵਾਬ ਆਇਆ ਕਿ ਇਹ ਗਜ਼ਟ ਵਿੱਚ ਛਪਦਾ ਹੈ ਪਰ ਗਜ਼ਟ ਦੇ ਵਿੱਚ ਤਾਂ ਕੇਵਲ ਨੰਬਰ ਛਪਦਾ ਹੈ ਔਰ ਲਾਟਰੀ ਪ੍ਰਾਪਤ ਕਰਤਾ ਦਾ ਨਾਂ ਨਹੀਂ ਛਪਦਾ । ਮੇਰੀ ਇਹ ਪੱਕੀ ਰਾਏ ਹੈ ਕਿ ਲਾਟਰੀ ਸਿਸਟਮ ਜਿਹੜਾ ਹੈ, ਇਹ ਕੁਰੱਪਸ਼ਨ ਪੈਦਾ ਕਰਦਾ ਹੈ ਔਰ ਇਹ ਜ਼ਰੂਰ ਬੰਦ ਹੋਣਾ ਚਾਹੀਦਾ ਹੈ । ਏਸੇ ਤਰੀਕੇ ਦੇ ਨਾਲ ਪਿੰਡਾਂ ਦੇ ਜਿਹੜੇ ਚੌਕੀਦਾਰ ਹਨ, ਉਨ੍ਹਾਂ ਨਾਲ ਅਸੀਂ ਵਾਅਦਾ ਕੀਤਾ ਸੀ ਕਿ ਅਸੀਂ ਉਨ੍ਹਾਂ ਦੇ ਮਿਨੀਮੱਮ ਮੰਥਲੀ ਵੇਜਿਜ਼ ਜਿਹੜੇ ਦੋ ਸੌ ਰੁਪਏ ਹਨ, ਉਹ ਵਧਾ ਕੇ ਤਿੰਨ ਸੌ ਰੁਪਏ ਕਰ ਦੇਵਾਂਗੇ ਪਰ ਉਹ ਨਹੀਂ ਹੋਏ । ਇਹ ਹੋਣੇ ਚਾਹੀਦੇ ਹਨ ।

ਮੈਨੂੰ ਬੜੀ ਹੈਰਾਨੀ ਹੋਈ ਹੈ ਕਿ ਸਾਡੀ ਰੂਲਿੰਗ ਪਾਰਟੀ ਦੇ ਵਿੱਚ ਜਿਹੜੀਆਂ ਲੇਡੀਜ਼ ਸਨ, ਉਹ ਮਨਿਸਟਰ ਬਣ ਗਈਆਂ ਹਨ-ਸਿਵਾਏ ਇਕ ਅੱਧੀ ਨੂੰ ਛੱਡ ਕੇ ਔਰ ਕੋਈ ਪਾਰਲੀਮੈਂਟਰੀ ਸੈਕਟਰੀ ਬਣ ਗਈ ਹੈ । ਪਹਿਲਾਂ ਅਸੀਂ ਸਾਰੀਆਂ ਰਲ ਕੇ ਔਰਤਾਂ ਦੀ ਗੱਲ ਕਰਦੀਆਂ ਸੀ ਪਰ ਹੁਣ ਰੂਲਿੰਗ ਪਾਰਟੀ ਦੇ ਬੈਂਚਾਂ ਤੋਂ ਔਰਤਾਂ ਬਾਰੇ ਕੋਈ ਬੋਲਦਾ ਹੀ ਨਹੀਂ । ਔਰਤਾਂ ਤੇ ਕਿੰਨਾਂ ਤਸ਼ੱਦਦ ਹੋ ਰਿਹਾ ਹੈ, ਉਸ ਨੂੰ ਮੁੱਖ ਰਖਦੇ ਹੋਏ ਅਸੀਂ ਵੂਮੈਨ ਕਮਿਸ਼ਨ ਵਿੱਚ ਸਟੈਚੂਟਰੀ ਪਾਵਰਜ਼ ਦੀ ਮੰਗ ਕੀਤੀ ਸੀ । ਡਾਕਟਰ ਸਾਹਿਬ, ਜਿਹੜੀਆਂ ਸਪਲੀਮੈਂਟਰੀ ਡੀਮਾਂਡਜ਼ ਅਸੀਂ ਪਾਸ ਕਰ ਦਿੱਤੀਆਂ ਹਨ, ਉਸ ਵਿੱਚ ਪੰਜ ਲੱਖ ਰੁਪਿਆ ਕਮਿਸ਼ਨ ਦੇ ਪ੍ਰੈਜ਼ੀਡੈਂਟ ਵਾਸਤੇ ਰੱਖਿਆ ਗਿਆ ਹੈ । ਜਿਹੜੀ

ਜਿਸਿਚ ਗਿੱਲ ਇਕ ਰਿਟਾਇਰਡ ਪੁਲਿਸ ਅਫਸਰ ਹੈ, ਉਸ ਨੂੰ ਪ੍ਰੈਜ਼ੀਡੈਂਟ ਨਿਯੁਕਤ ਕਰ ਦਿੱਤਾ ਹੈ । ਉਸਦੀ ਤਸਵੀਰ ਵੀ ਮੈਂ ਅਖਬਾਰਾਂ ਦੇ ਵਿੱਚ ਵੇਖੀ ਹੈ ਪਰ ਹੈਰਾਨੀ ਦੀ ਗੱਲ ਹੈ ਕਿ ਇਹ ਕਮਿਸ਼ਨ ਕਿਸ ਨੇ ਬਣਾਇਆ ? ਕੋਈ ਕਮਿਸ਼ਨ ਬਨਾਉਣ ਬਾਰੇ ਨੋਟੀਫਿਕੇਸ਼ਨ ਨਹੀਂ, ਕੋਈ ਕੈਬਨਿਟ ਦਾ ਫੈਸਲਾ ਨਹੀਂ, ਕੋਈ ਸਟਾਫ ਨਹੀਂ, ਕੋਈ ਦਫ਼ਤਰ ਨਹੀਂ ਔਰ ਪੰਜ ਲੱਖ ਰੁਪਿਆ ਪ੍ਰੈਜ਼ੀਡੈਂਟ ਵਾਸਤੇ ਮਨਜ਼ੂਰ ਵੀ ਹੋ ਗਿਆ ! ਮੈਂ ਦੁਬਾਰਾ ਜ਼ੋਰਦਾਰ ਤਰੀਕੇ ਦੇ ਨਾਲ ਗੱਲ ਕਰਨਾ ਚਾਹਾਂਗੀ ਕਿ ਜਿਸ ਤਰੀਕੇ ਨਾਲ ਔਰਤਾਂ ਤੇ ਇਸ ਵੇਲੇ ਜ਼ੁਲਮ ਔਰ ਜਬਰ ਵੱਧ ਰਿਹਾ ਹੈ, ਇਹ ਕਮਿਸ਼ਨ ਫੌਰੀ ਤੌਰ ਤੇ ਬਣਾਇਆ ਜਾਣਾ ਚਾਹੀਦਾ ਹੈ । ਮੁੱਖ ਮੰਤਰੀ ਜੀ ਨੇ ਸਾਨੂੰ ਕਿਹਾ ਸੀ ਕਿ ਇਹ ਮਹਾਂਰਾਸ਼ਟਰ ਪੈਟਰਨ ਤੇ ਬਣਾਵਾਂਗੇ । ਇਹ ਐਡਵਾਈਜ਼ਰੀ ਕੌਂਸਿਲ ਜਾਂ ਐਡਵਾਈਜ਼ਰੀ ਨੇਚਰ ਦਾ ਕਮਿਸ਼ਨ ਨਹੀਂ ਹੋਣਾ ਚਾਹੀਦਾ । ਇਹ ਕਮਿਸ਼ਨ ਸਟੈਚੂਟਰੀ ਪਾਵਰ ਵਾਲਾ ਹੋਣਾ ਚਾਹੀਦਾ ਹੈ । ਇਸ ਤੋਂ ਅੱਗੇ ਮੈਂ ਇਹ ਵੀ ਕਹਿਣਾ ਚਾਹੁੰਦੀ ਹਾਂ ਕਿ ਜਿਸ ਤਰ੍ਹਾਂ ਸੈਂਟਰ ਵਿੱਚ ਹਿਊਮੈਨ ਰਾਈਟਸ ਕਮਿਸ਼ਨ ਬਣਿਆ ਹੋਇਆ ਹੈ, ਉਸ ਤਰ੍ਹਾਂ ਪੰਜਾਬ ਵਿੱਚ ਵੀ ਹਿਊਮੈਨ ਰਾਈਟਸ ਕਮਿਸ਼ਨ ਹੋਵੇ । ਸੈਂਟਰ ਦੇ ਕਮਿਸ਼ਨ ਦੇ ਆਧਾਰ ਤੇ ਇਹ ਤੁਸੀਂ ਦੇਖ ਲਓ ਕਿ ਉਸ ਵਿੱਚ ਬਿਹਤਰੀ ਕਿਵੇਂ ਕੀਤੀ ਜਾ ਸਕਦੀ ਹੈ ।

ਪਿਛਲੇ ਸੈਸ਼ਨ ਦੇ ਵਿੱਚ ਬਜਟ ਵੇਲੇ ਮੁਲਾਜ਼ਮਾਂ ਦੇ ਬਹੁਤ ਸਾਰੇ ਵਰਗਾਂ ਨੇ ਡੀਮਾਂਨਸਟਰੇਸ਼ਨ ਕੀਤੇ ਸਨ ਔਰ ਮੁਲਾਜ਼ਮਾਂ ਦੀਆਂ ਜਥੇਬੰਦੀਆਂ ਤੇ ਲਾਠੀਚਾਰਜ ਵੀ ਸਰਕਾਰ ਵੱਲੋਂ ਕੀਤਾ ਗਿਆ ਸੀ । ਇਸ ਮਸਲੇ ਤੇ ਅਸੀਂ ਏਥੇ ਆਵਾਜ਼ ਵੀ ਉਠਾਈ ਸੀ ਔਰ ਅਸੀਂ ਵਾਕਆਊਟ ਵੀ ਕੀਤਾ ਸੀ । ਉਨ੍ਹਾਂ ਦੀ ਬੋਨਸ ਦੀ ਮੰਗ, ਮੈਡੀਕਲ ਅਲਾਊਂਸ ਦੀ ਮੰਗ, ਅੰਤਰਮ ਪੇ ਦੀ ਮੰਗ, ਇਨ੍ਹਾਂ ਤੇ ਸਰਕਾਰ ਵਚਨ-ਬੱਧ ਹੈ, ਸਰਕਾਰ ਦੀ ਕਮਿਟਮੈਂਟ ਹੈ । ਇਸ ਲਈ ਮੁਲਾਜ਼ਮਾਂ ਦੀਆਂ ਇਹ ਮੰਗਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ । ਇਸ ਤੋਂ ਇਲਾਵਾ, ਮੈਂ ਇਹ ਵੀ ਗੱਲ ਕਹਿਣਾ ਚਾਹੁੰਦੀ ਹਾਂ ਕਿ ਜਿਹੜੇ ਛੋਟੇ ਛੋਟੇ ਮੁਲਾਜ਼ਮ ਵਰਗ ਹਨ ਜਿਵੇਂ ਸਿਵਲ ਸਕੱਤਰੇਤ ਔਰ ਹੋਰ ਕਈ ਇੰਪਲਾਇਜ਼ ਹਨ ਜਾਂ ਲੈਬਾਰਟਰੀ ਸਟਾਫ ਹੈ ਜਿਨ੍ਹਾਂ ਦੀ ਗਿਣਤੀ ਬਹੁਤ ਘੱਟ ਹੈ, ਉਹ ਆਪਣੀਆਂ ਜਥੇਬੰਦੀਆਂ

[ਸ਼੍ਰੀਮਤੀ ਵਿਮਲਾ ਡਾਂਗ]

ਬਣਾ ਕੇ ਮਾਸ ਐਕਸ਼ਨ ਵੀ ਨਹੀਂ ਕਰ ਸਕਦੇ ਪਰ ਇਨ੍ਹਾਂ ਬਾਰੇ ਸਰਕਾਰ ਦੇ ਬਕਾਇਦਾ ਰੂਲਜ਼ ਹਨ, ਸਰਕਾਰ ਦੇ ਗਰੇਡ ਹਨ, ਉਹ ਜ਼ਰੂਰ ਉਨ੍ਹਾਂ ਤੇ ਲਾਗੂ ਹੋਣੇ ਚਾਹੀਦੇ ਹਨ। ਰੈਡ ਕਰਾਸ ਇੰਪਲਾਇਜ਼ ਬਾਰੇ ਅੱਜ ਤੁਸੀਂ ਅਖਬਾਰਾਂ ਦੇ ਵਿੱਚ ਵੀ ਪੜ੍ਹਿਆ ਹੋਣਾ ਹੈ। ਉਥੇ ਦਾਈ ਦਾ ਗਰੇਡ ਨਿਯਮਾਂ ਵਿੱਚ 800 ਰੁਪਏ ਹੈ ਪਰ ਸਰਕਾਰ 360/- ਦੇਣ ਵਾਸਤੇ ਤਿਆਰ ਨਹੀਂ। ਬਠਿੰਡਾ ਵਿੱਚ, ਲੁਧਿਆਣਾ ਵਿੱਚ ਜਿਹੜੀਆਂ ਰੈਡ ਕਰਾਸ ਆਰਗੇਨਾਈਜੇਸ਼ਨਜ਼ ਹਨ, ਉਨ੍ਹਾਂ ਦੇ ਮੁਲਾਜ਼ਮਾਂ ਦੀ ਛਾਂਟੀ ਵੀ ਸ਼ੁਰੂ ਹੋ ਗਈ ਹੈ।

ਗਰੀਵੈਂਸਿਜ਼ ਕਮੇਟੀ ਦੀ ਵੀ ਅਸੀਂ ਬਾਰ-ਬਾਰ ਗੱਲ ਕੀਤੀ ਹੈ। ਬੜੀ ਹਾਸੋ ਹੀਣੀ ਗੱਲ ਜਾਪਦੀ ਹੈ, ਟਰੇਜ਼ਰੀ ਬੈਂਚਿਜ਼ ਵਾਲੇ ਗੁੱਸਾ ਨਾ ਕਰਨ, ਜਿਹੜਾ ਕੁਰੱਪਸ਼ਨ ਦੇ ਬਾਰੇ ਕਿਹਾ ਗਿਆ ਹੈ ਕਿ ਅਸੀਂ ਸ਼ਿਕਾਇਤ ਦੇ ਡੱਬੇ ਲਗਾ ਦੇਣੇ ਹਨ। ਏਥੇ ਲੋੜ ਇਸ ਗੱਲ ਦੀ ਹੈ ਕਿ ਜਿਹੜੀਆਂ ਜ਼ਿਲ੍ਹਿਆਂ ਦੇ ਵਿੱਚ ਗਰੀਵੈਂਸਿਜ਼ ਕਮੇਟੀਆਂ ਹਨ, ਉਨ੍ਹਾਂ ਨੂੰ ਫੰਕਸ਼ਨ ਕੀਤਾ ਜਾਵੇ। ਇਥੇ ਸਾਰੇ ਅਫਸਰ ਬੈਠੇ ਹਨ। ਪਹਿਲਾਂ ਸ਼ਿਕਾਇਤ ਕਮੇਟੀਆਂ ਬਣਾਈਆਂ ਗਈਆਂ, ਫਿਰ ਤੋੜ ਦਿੱਤੀਆਂ ਗਈਆਂ, ਹੁਣ ਮੁੜ ਉਨ੍ਹਾਂ ਨੂੰ ਰੀ-ਕੰਸਟੀਚਿਊਟ ਕੀਤਾ ਜਾ ਰਿਹਾ ਹੈ। ਇਹ ਇਕ ਅਹਿਮ ਮਸਲਾ ਹੈ। ਸਾਰੇ ਪੰਜਾਬ ਵਿੱਚ ਹਰੇਕ ਵਰਗ ਦਾ ਲੋਕ ਉਥੇ ਆਪਣੀ ਸ਼ਿਕਾਇਤ ਭੇਜ ਸਕਦਾ ਹੈ। ਅਸੀਂ ਇਸ ਗੱਲ ਦੇ ਹਾਮੀ ਹਾਂ ਕਿ ਸਟੇਟ ਲੈਵਲ ਉਤੇ ਇਕ ਸਟੇਟ ਗਰੀਵੈਂਸਿਜ਼ ਕਮੇਟੀ ਬਣਾਈ ਜਾਣੀ ਚਾਹੀਦੀ ਹੈ ਕਿਉਂਕਿ ਜਿਹੜੀਆਂ ਜ਼ਿਲ੍ਹਿਆਂ ਦੀਆਂ ਗਰੀਵੈਂਸਿਜ਼ ਕਮੇਟੀਆਂ ਹਨ, ਉਹ ਠੀਕ ਤਰੀਕੇ ਨਾਲ ਕੰਮ ਨਹੀਂ ਕਰ ਰਹੀਆਂ। ਉਨ੍ਹਾਂ ਨੂੰ ਅੱਡ ਤਰੀਕੇ ਨਾਲ ਫੰਕਸ਼ਨ ਕਰਨਾ ਚਾਹੀਦਾ ਹੈ। ਬਾਕੀ ਜੇ ਇਕ ਕੁਰੱਪਸ਼ਨ ਰਜਿਸਟਰ ਰੱਖ ਲਵੋ ਜਾਂ ਬੌਕਸ ਬਣਾ ਲਓ, ਇਸ ਦੇ ਨਾਲ ਇਹ ਮਸਲਾ ਹੱਲ ਨਹੀਂ ਜੇ ਹੋਣਾ। ਕੁਰੱਪਸ਼ਨ ਦੇ ਬਾਰੇ ਵਿੱਚ ਮੇਰੇ ਵੀਰ ਐਮ.ਐਲ.ਏ. ਸਾਹਿਬਾਨ ਬੋਲੇ ਹਨ। ਇਹ ਠੀਕ ਹੈ ਕਿ ਪੰਜਾਬ ਸਰਕਾਰ ਨੇ ਅਮਨ ਕਾਇਮ ਕਰ ਲਿਆ ਹੈ, ਸ਼ਾਂਤੀ ਪੈਦਾ ਕਰ ਲਈ ਹੈ, ਪੰਜਾਬ ਹੁਣ ਹਾਸਿਆਂ-ਖੇੜਿਆਂ ਦਾ ਪ੍ਰਾਂਤ ਹੈ, ਪਰ ਜਿਹੜੀ ਮਨਿਸਟਰੀ ਲੈਵਲ ਤੇ ਕੁਰੱਪਸ਼ਨ ਹੋ ਰਹੀ ਹੈ, ਉਸ ਨੂੰ ਦੂਰ ਕਰਨਾ ਬੜਾ ਜ਼ਰੂਰੀ ਹੈ (ਵਿਰੋਧੀ ਬੈਂਚਾਂ ਵੱਲੋਂ, ਥੰਪਿੰਗ)। ਤੁਸੀਂ ਕਿਸੇ ਕਲਰਕ ਨੂੰ ਫੜ

ਲਓ ਜਾਂ ਕਿਸੇ ਛੋਟੇ ਇੰਸਪੈਕਟਰ ਨੂੰ ਫੜ ਲਓ ਅਤੇ ਉਸ ਦੇ ਬਾਰੇ ਰਿਟਨ ਰਿਪੋਰਟ ਦੇ ਦਿਓ ਕਿ ਅਸੀਂ ਐਕਸ਼ਨ ਲੈ ਰਹੇ ਹਾਂ, ਇਸ ਨਾਲ ਗੱਲ ਨਹੀਂ ਬਣਨੀ । ਮੁੱਖ ਮੰਤਰੀ ਸਾਹਿਬ ਨੇ ਇਥੇ ਵਾਅਦਾ ਕੀਤਾ ਸੀ ਕਿ ਐਂਟੀ ਕੁਰੱਪਸ਼ਨ ਟ੍ਰਿਬਿਊਨਲ ਕਾਇਮ ਕਰ ਰਹੇ ਹਾਂ । ਇਹ ਵਾਅਦਾ ਹਾਊਸ ਦੇ ਅੰਦਰ ਕੀਤਾ ਸੀ ਪਰ ਉਹ ਟ੍ਰਿਬਿਊਨਲ ਅਜੇ ਤੱਕ ਕਾਇਮ ਨਹੀਂ ਹੋਇਆ ਅਤੇ ਕੁਰੱਪਸ਼ਨ ਵਧਦੀ ਚਲੀ ਗਈ ਹੈ । ਮੈਂ ਤੁਹਾਨੂੰ ਯਾਦ ਕਰਾਉਣਾ ਚਾਹੁੰਦੀ ਹਾਂ ਕਿ ਪਿਛਲੇ ਅਸੈਂਬਲੀ ਸੈਸ਼ਨ ਵਿੱਚ ਮੈਂ ਕਿਹਾ ਸੀ ਕਿ ਬਾਰਡਰ ਦੇ ਏਰੀਏ ਵਿੱਚ ਕਿਸ ਤਰ੍ਹਾਂ ਟੀਚਰਾਂ ਦੀ ਅਪੁਆਇੰਟਮੈਂਟ 25-25 ਹਜ਼ਾਰ ਅਤੇ 50-50 ਹਜ਼ਾਰ ਰੁਪਿਆ ਲੈ ਕੇ ਕੀਤੀ ਜਾਂਦੀ ਸੀ । ਇਸ ਦੇ ਵਿੱਚ ਅੰਮ੍ਰਿਤਸਰ ਦਾ ਏ.ਡੀ.ਸੀ. ਸ਼੍ਰੀ ਕਾਹਲੋਂ ਸਸਪੈਂਡ ਹੋਇਆ । ਉਸ ਦੀ ਸਸਪੈਂਸ਼ਨ ਦੇ ਹੁਕਮ ਮੁੱਖ ਮੰਤਰੀ ਸਾਹਿਬ ਨੇ ਕੀਤੇ । ਜਦੋਂ ਉਨ੍ਹਾਂ ਨੇ ਆਪਣਾ ਰਿਪਲਾਈ ਐਡਰੈਸੱ ਪੜ੍ਹਿਆ ਸੀ ਤਾਂ ਬੜੀਆਂ ਤਾੜੀਆਂ ਵੱਜੀਆਂ ਸਨ । ਸਾਨੂੰ ਵੀ ਖੁਸ਼ੀ ਹੋਈ ਸੀ ਕਿ ਚਲੋ, ਸਰਕਾਰ ਕੁਝ ਕਰ ਰਹੀ ਹੈ । ਪਰ ਉਸ ਨੂੰ ਮੁੜ ਫਿਰੋਜ਼ਪੁਰ ਏ.ਡੀ.ਸੀ. ਲਗਾ ਦਿੱਤਾ ਗਿਆ । ਉਸ ਤੇ ਕੋਈ ਐਕਸ਼ਨ ਨਹੀਂ ਹੋਇਆ । ਇਸੇ ਤਰ੍ਹਾਂ ਤਰਨਤਾਰਨ ਦੇ ਇਕ ਅਫਸਰ ਨੇ ਮਾਈਗਰੇਂਟਾਂ ਦਾ 32 ਲੱਖ ਰੁਪਿਆ ਹੜੱਪ ਕਰ ਲਿਆ, ਉਸ ਨੂੰ ਵੀ ਪਰਮੋਸ਼ਨ ਦੇ ਦਿੱਤੀ ਗਈ । ਅਸੀਂ ਇਸ ਕੁਰੱਪਸ਼ਨ ਦੇ ਬਾਰੇ ਕਈ ਮਿਸਾਲਾਂ ਦੇ ਸਕਦੇ ਹਾਂ । ਗੁਰੂ ਅੰਗਦ ਦੇਵ ਕਾਲਜ ਦੀ ਲੈਂਡ ਗਰੈਬ ਕੀਤੀ ਗਈ, ਉਥੇ ਪਸਤੌਲਾਂ ਵੀ ਚੱਲੀਆਂ ਪਰ ਕੀ ਕੋਈ ਐਕਸ਼ਨ ਹੋਇਆ ? ਕੋਈ ਨਹੀਂ ਹੋਇਆ । ਅਸੀਂ ਪੁਰਜ਼ੋਰ ਇਸ ਗੱਲ ਦੀ ਮੰਗ ਕਰਦੇ ਹਾਂ ਕਿ ਕੁਰੱਪਸ਼ਨ ਦੇ ਸਵਾਲ ਉਤੇ ਐਂਟੀ ਕੁਰਪਸ਼ਨ ਟ੍ਰਿਬਿਊਨਲ ਜਿਸ ਨੂੰ ਕਾਇਮ ਕਰਨ ਵਾਸਤੇ ਵਾਅਦਾ ਕੀਤਾ ਗਿਆ ਸੀ, ਉਹ ਕਾਇਮ ਹੋਣਾ ਚਾਹੀਦਾ ਹੈ । ਜਿਹੜੀ ਕੁਰੱਪਸ਼ਨ ਹਾਈ ਲੈਵਲ ਦੇ ਅਫਸਰਾਂ, ਆਈ.ਏ.ਐਸ. ਜਾਂ ਪੀ.ਸੀ.ਐਸ. ਅਫਸਰਾਂ ਵੱਲੋਂ ਕੁਰੱਪਸ਼ਨ ਹੁੰਦੀ ਹੈ, ਉਨ੍ਹਾਂ ਦੇ ਬਾਰੇ ਕਿਸੇ ਵੀ ਵਿਅਕਤੀ ਨੂੰ ਐਫ਼ੀਡੇਵਿਟ ਦੇ ਕੇ ਜਾਂ ਲਿਖਤ ਰੂਪ ਵਿਚ ਕੰਪਲੇਂਟ ਦੇ ਕੇ ਉਸ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ । ਇਸ ਤੋਂ ਬਗੈਰ ਇਹ ਕੁਰੱਪਸ਼ਨ ਦਾ ਮਾਮਲਾ ਹੱਲ ਨਹੀਂ ਜੇ ਹੋਣਾ । ਪਿਛਲੇ ਅਰਸੇ ਵਿੱਚ ਸਰਕਾਰ ਨੇ ਜਿਹੜੇ ਕੁਝ ਚੰਗੇ ਕੰਮ ਕੀਤੇ ਹਨ, ਉਨ੍ਹਾਂ ਦੀ ਅਸੀਂ ਵੀ ਕਦਰ ਕਰਦੇ ਹਾਂ ਪਰ ਜਿਸ

[ਸ਼੍ਰੀਮਤੀ ਵਿਮਲਾ ਡਾਂਗ]

ਤਰੀਕੇ ਨਾਲ ਭ੍ਰਿਸ਼ਟਾਚਾਰ ਵੱਧ ਰਿਹਾ ਹੈ, ਖਾਸ ਤੌਰ ਤੇ ਅਪੁਆਇੰਟਮੈਂਟਾਂ ਵਿੱਚ ਅਤੇ ਟਰਾਂਸਫਰਾਂ ਦੇ ਸਵਾਲ ਤੇ ਜਿਸ ਤਰ੍ਹਾਂ ਰਿਸ਼ਵਤ ਲਈ ਜਾ ਰਹੀ ਹੈ, ਜਿਸ ਤਰ੍ਹਾਂ ਇਰਰੈਗੂਲੈਰੀਟੀਜ਼ ਕਰਕੇ, ਨਿਯਮਾਂ ਦੀ ਉਲੰਘਣਾ ਕਰਕੇ ਅਪੁਆਇੰਟਮੈਂਟਾਂ ਹੋ ਰਹੀਆਂ ਹਨ, ਇਸ ਦੇ ਨਾਲ ਵਿਕਾਸ ਨੂੰ ਸੱਟ ਵਜੇਗੀ । ਇਸ ਨਾਲ ਅਸੀਂ ਲੋਕਾਂ ਨੂੰ ਨਿਆਂ ਨਹੀਂ ਦੇ ਸਕਾਂਗੇ । ਇਹ ਨਿਆਂ ਤਾਂ ਹੀ ਦਿੱਤਾ ਜਾ ਸਕਦਾ ਹੈ ਜੇਕਰ ਅਸੀਂ ਐਂਟੀ-ਕੁਰੱਪਸ਼ਨ ਟ੍ਰਿਬਿਊਨਲ ਬਣਾਵਾਂਗੇ ।

ਜਿਹੜਾ ਸੈਂਟਰਲ ਸਰਕਾਰ ਕੋਲੋਂ ਸਟੇਟ ਦੀ ਸਰਕਾਰ ਨੇ ਕਰਜ਼ਾ ਲਿਆ ਹੈ, ਉਸ ਕਰਜ਼ੇ ਦੇ ਬਾਰੇ ਜਿਹੜੀ ਪਰਪੋਜ਼ਲ ਆਈ ਹੈ ਕਿ ਉਸ ਕਰਜ਼ੇ ਨੂੰ ਰਾਈਟ-ਆਫ ਕਰ ਦਿੱਤਾ ਜਾਵੇ । The State Government has, therefore, been urging the Government of India to either write off the special term loans or reschedule them in such a way that only a reasonable level of liability remains to be met every year, ਅਸੀਂ ਇਸ ਪਰਪੋਜ਼ਲ ਦੇ ਨਾਲ ਸਹਿਮਤ ਹਾਂ ਮਗਰ, ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇਕ ਵਾਰ ਮੁੜ ਕੇ ਇਹ ਗੱਲ ਕਹਿਣੀ ਚਾਹਾਂਗੀ ਕਿ ਜਿਹੜਾ ਬਜਟ ਪੇਸ਼ ਹੋਇਆ ਹੈ, ਇਸ ਬਜਟ ਵਿੱਚ ਜੋ ਸਾਡੀ ਪੰਜਾਬ ਦੀ ਆਰਥਿਕਤਾ ਦੀ ਹਾਲਤ ਹੈ, ਜੋ ਸਾਡੀ ਆਮ ਜਨਤਾ ਦੀ ਹਾਲਤ ਹੈ, ਜੋ ਸਾਡੇ ਲੋਕਾਂ ਦੀ ਹਾਲਤ ਹੈ, ਉਸ ਨੂੰ ਵੇਖਦੇ ਹੋਏ ਵਿਕਾਸ ਦੇ ਕੰਮਾਂ ਵਿੱਚ ਜਿਸ ਤਰੀਕੇ ਦੀ ਸੰਜੀਦਗੀ ਹੋਣੀ ਚਾਹੀਦੀ ਹੈ ਅਤੇ ਪੈਸਾ ਜਿੱਥੇ ਜ਼ਿਆਦਾ ਜ਼ਰੂਰੀ ਹੈ, ਉਥੇ ਲਗਣਾ ਚਾਹੀਦਾ ਹੈ, ਇਹ ਸਾਰੇ ਕੰਮ ਨਹੀਂ ਹੋਏ । ਵਿਕਾਸ ਦੇ ਕੁਝ ਕੰਮ ਜ਼ਰੂਰ ਹੋਏ ਹਨ, ਸਰਕਾਰ ਦੀਆਂ ਕੁਝ ਪ੍ਰਾਪਤੀਆਂ ਵੀ ਜ਼ਰੂਰ ਹਨ ਅਤੇ ਇਨ੍ਹਾਂ ਪ੍ਰਾਪਤੀਆਂ ਦੀ ਅਸੀਂ ਵੀ ਪ੍ਰਸ਼ੰਸਾ ਕਰਦੇ ਹਾਂ ਪਰ ਜਿਹੜੀਆਂ ਤਰੁੱਟੀਆਂ ਹਨ ਅਤੇ ਜਿਸ ਨੀਤੀ ਤੇ ਸਰਕਾਰ ਚਲ ਰਹੀ ਹੈ, ਖਾਸ ਤੌਰ ਤੇ ਜਿਸ ਆਰਥਿਕ ਨੀਤੀ ਤੇ ਸਰਕਾਰ ਚਲ ਰਹੀ ਹੈ, ਉਹ ਲੋਕ-ਵਿਰੋਧੀ ਨੀਤੀ ਹੈ ਅਤੇ ਇਸ ਦੇ ਨਾਲ ਜਨਤਾ ਦਾ ਬਹੁਤ ਵੱਡਾ ਹਿੱਸਾ ਸਫਰ ਕਰੇਗਾ । ਇਸ ਕਰਕੇ ਮੈਂ ਇਸ ਬਜਟ ਦੀ ਪ੍ਰਸ਼ੰਸਾ ਕਰਕੇ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਨਹੀਂ ਦੇ ਸਕਦੀ । ਬਹੁਤ ਬਹੁਤ ਧੰਨਵਾਦ ।

**ਸ੍ਰੀ ਬਲਦੇਵ ਸਿੰਘ ਬਲਾਗੜ੍ਹ (ਮਲੋਟ, ਐਸ.ਸੀ.)** : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਸ਼ੁਕਰ-ਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿਤਾ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਇਸ ਬਜਟ ਦੀ, ਜਿਹੜਾ ਕਿ ਬੜੇ ਸ਼ਾਨਦਾਰ ਢੰਗ ਨਾਲ ਪੇਸ਼ ਕੀਤਾ ਗਿਆ ਹੈ ਅਤੇ ਜਿਹੜਾ ਕਿ ਬਿਨ੍ਹਾਂ ਟੈਕਸ ਜਾਂ ਟੈਕਸ ਰਹਿਤ ਬਜਟ ਹੈ, ਇਸ ਦੀ ਪ੍ਰੋੜਤਾ ਕਰਨ ਵਾਸਤੇ ਤੁਹਾਡੇ ਸਾਹਮਣੇ ਖੜ੍ਹਾ ਹੋਇਆ ਹਾਂ । ਡਿਪਟੀ ਸਪੀਕਰ ਸਾਹਿਬ, ਤੁਸੀਂ ਸਾਰੇ ਬੜੀ ਚੰਗੀ ਤਰ੍ਹਾਂ ਜਾਣਦੇ ਹੋ ਕਿ ਜੇਕਰ ਟੈਕਸ ਰਹਿਤ ਬਜਟ ਹੋਵੇਗਾ ਤਾਂ ਕਿਸ ਤਰੀਕੇ ਨਾਲ ਵਿਕਾਸ ਦੇ ਕੰਮ ਹੋਣਗੇ । ਪਰ ਡਾਕਟਰ ਸਾਹਿਬ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਉਸ ਵਿੱਚ ਵਿਕਾਸ ਵਾਸਤੇ ਪਿਛਲੇ ਸਾਲ ਨਾਲੋਂ ਵੀ ਵਧ ਰਕਮਾਂ ਰੱਖੀਆਂ ਹਨ । ਇਹ ਟੈਕਸ ਰਹਿਤ ਬਜਟ ਵੀ ਹੈ ਅਤੇ ਵਿਕਾਸ ਲਈ ਵੀ ਵਧ ਪੈਸੇ ਰੱਖੇ ਗਏ ਹਨ । ਇਸ ਲਈ ਇਸ ਬਜਟ ਦੀ ਜਾਇਜ਼ ਤੌਰ ਤੇ ਪ੍ਰਸ਼ੰਸਾ ਕਰਨੀ ਬਣਦੀ ਹੈ । ਮੈਂ ਜਿਹੜੀ ਗੱਲ, ਡਿਪਟੀ ਸਪੀਕਰ ਸਾਹਿਬ, ਕਹਿਣੀ ਚਾਹੁੰਦਾ ਹਾਂ, ਉਹ ਇਹ ਹੈ ਕਿ ਸਭ ਤੋਂ ਪਹਿਲਾਂ ਜੇਕਰ ਸੂਬੇ ਦਾ ਵਿਕਾਸ ਕਰਨਾ ਹੈ, ਪੰਜਾਬ ਸਟੇਟ ਦਾ ਵਿਕਾਸ ਕਰਨਾ ਹੈ ਤਾਂ ਦੋ ਗੱਲਾਂ ਬਹੁਤ ਜ਼ਿਆਦਾ ਜ਼ਰੂਰੀ ਹਨ । ਪਹਿਲੀ ਗੱਲ ਇਲੈਕਟਰੀਫਿਕੇਸ਼ਨ ਅਤੇ ਦੂਜੀ ਗੱਲ ਇੰਡਸਟਰੀਲਾਈਜ਼ੇਸ਼ਨ, ਬਿਜਲੀ ਅਤੇ ਸਨਅਤੀ ਤਰੱਕੀ । ਇਹ ਦੋਵੇਂ ਚੀਜ਼ਾਂ ਇਕ ਦੂਜੇ ਨਾਲ ਜੁੜੀਆਂ ਹੋਈਆਂ ਹਨ । ਇਨ੍ਹਾਂ ਦੋਹਾਂ ਤੋਂ ਬਿਨ੍ਹਾਂ ਸਾਡੇ ਸੂਬੇ ਦਾ ਵਿਕਾਸ ਠੀਕ ਢੰਗ ਨਾਲ ਨਹੀਂ ਹੋ ਸਕੇਗਾ । ਇਸ ਲਈ ਜੋ ਇਸ ਬਜਟ ਵਿੱਚ ਬਿਜਲੀ ਦੀ ਸਪਲਾਈ ਨੂੰ ਯਕੀਨੀ ਬਣਾਉਣ ਵਾਸਤੇ ਅਤੇ ਹੋਰ ਬਿਜਲੀ ਤਿਆਰ ਕਰਨ ਵਾਸਤੇ ਜਾਂ ਬਿਜਲੀ ਦੇ ਪ੍ਰੋਜੈਕਟ ਜਿਹੜੇ ਪਹਿਲਾਂ ਸ਼ੁਰੂ ਕੀਤੇ ਹੋਏ ਹਨ, ਉਨ੍ਹਾਂ ਨੂੰ ਮੁਕੰਮਲ ਕਰਨ ਵਾਸਤੇ ਬੜੀਆਂ ਵੱਡੀਆਂ ਰਕਮਾਂ ਰੱਖੀਆਂ ਗਈਆਂ ਹਨ, ਇਹ ਵੀ ਬੜੀ ਪ੍ਰਸ਼ੰਸਾਯੋਗ ਗੱਲ ਹੈ (ਥੰਪਿੰਗ) । ਮੈਂ, ਡਿਪਟੀ ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ 1993-94 ਦੇ ਬਜਟ ਵਿੱਚ 460 ਕਰੋੜ ਰੁਪਏ ਬਿਜਲੀ ਵਾਸਤੇ ਰੱਖੇ ਗਏ ਸਨ ਪਰ ਇਸ ਸਾਲ 560 ਕਰੋੜ ਰੁਪਏ ਰੱਖੇ ਹਨ ਜਿਸ ਦੇ ਨਾਲ ਇਹ ਹੋਵੇਗਾ ਕਿ ਜਿਹੜਾ ਸਾਡਾ ਰਣਜੀਤ ਸਾਗਰ ਡੈਮ ਹੈ, ਜਿਸ ਤੋਂ 600 ਮੈਗਾਵਾਟ ਬਿਜਲੀ ਤਿਆਰ ਹੋਣੀ ਹੈ ਅਤੇ ਉਸ ਵਿਚੋਂ ਸਿੰਚਾਈ ਵਾਸਤੇ ਪਾਣੀ ਵੀ ਆਉਣਾ ਹੈ, ਉਸ

[ਸ਼੍ਰੀ ਬਲਦੇਵ ਸਿੰਘ ਬਲਮਗੜ੍ਹ]

ਨੂੰ ਜਲਦੀ ਤੋਂ ਜਲਦੀ ਪੂਰਾ ਕੀਤਾ ਜਾਵੇਗਾ । ਇਸ ਦੇ ਨਾਲ ਪੰਜਾਬ ਦੇ ਪੂਰੇ ਇਲਾਕੇ ਨੂੰ ਫਾਇਦਾ ਹੋਵੇਗਾ । ਇਹ ਜੋ 100 ਕਰੋੜ ਰੁਪਿਆ ਹੋਰ ਵਧ ਰੱਖਿਆ ਗਿਆ ਹੈ, ਇਸਦੇ ਨਾਲ ਛੋਟੇ ਛੋਟੇ ਬਿਜਲੀ ਦੇ ਜੋ ਹੋਰ ਪ੍ਰੋਜੈਕਟ ਹਨ, ਉਹ ਵੀ ਤਿਆਰ ਹੋਣਗੇ ਔਰ ਜੋ ਪਿੰਡ ਬਿਜਲੀ ਦੀ ਘਾਟ ਮਹਿਸੂਸ ਕਰ ਰਹੇ ਹਨ, ਉਨ੍ਹਾਂ ਨੂੰ ਬਿਜਲੀ ਪੂਰੀ ਮਿਲ ਸਕੇਗੀ । ਪਿਛਲੇ 2-3 ਸਾਲਾਂ ਵਿੱਚ ਜਿੰਨੀ ਵੀ ਤਰੱਕੀ ਪੰਜਾਬ ਦੇ ਅੰਦਰ ਹੋਈ ਹੈ, ਉਹ ਵੀ ਪ੍ਰਸ਼ੰਸਾਯੋਗ ਹੈ । ਪਿਛਲੇ ਸਮੇਂ ਜੋ ਸਾਡੇ ਸਨਅਤਕਾਰ ਪੰਜਾਬ ਦੇ ਹਾਲਾਤ ਖਰਾਬ ਹੋਣ ਕਰਕੇ, ਬਾਹਰ ਫੈਕਟਰੀਆਂ ਲੈ ਗਏ ਸਨ ਅਤੇ ਹੁਣ ਉਹ ਦੋਬਾਰਾ ਲਗਾਣੀਆਂ ਸ਼ੁਰੂ ਹੋ ਗਈਆਂ ਹਨ, ਇਸ ਕਰਕੇ ਸਾਨੂੰ ਬਿਜਲੀ ਦੀ ਜ਼ਿਆਦਾ ਲੋੜ ਪਵੇਗੀ ਅਤੇ ਇਸ ਕਰਕੇ ਸਾਨੂੰ ਛੋਟੇ ਵੱਡੇ ਹੋਰ ਬਿਜਲੀ ਦੇ ਪ੍ਰੋਜੈਕਟ ਨਵੇਂ ਲਾਉਣੇ ਪੈਣਗੇ । ਜਿਸ ਤਰ੍ਹਾਂ ਸੀ.ਐਮ. ਸਾਹਿਬ ਨੇ ਬਠਿੰਡਾ ਵਿਖੇ ਜੋ ਗੁਰੂ ਨਾਨਕ ਦੇਵ ਥਰਮਲ ਪਲਾਂਟ ਹੈ, ਉਸ ਦੇ ਤੀਜੇ ਯੂਨਿਟ ਦਾ ਕੰਮ ਸ਼ੁਰੂ ਕਰਨ ਲਈ ਨੀਂਹ ਪੱਥਰ ਰੱਖਿਆ ਹੈ, ਉਸ ਦੇ ਬਣਨ ਨਾਲ 210 ਮੈਗਾਵਾਟ ਦਾ ਇਕ ਯੂਨਿਟ ਅਤੇ 210 ਮੈਗਾਵਾਟ ਦਾ ਹੀ ਦੂਜਾ ਯੂਨਿਟ ਚਾਲੂ ਹੋ ਜਾਵੇਗਾ । ਇਸ ਨਾਲ ਪੰਜਾਬ ਵਿਚ ਆਉਣ ਵਾਲੇ ਸਮੇਂ ਵਿਚ ਬਿਜਲੀ ਦੀ ਕਮੀ ਦੂਰ ਹੋ ਜਾਵੇਗੀ, ਬਿਜਲੀ ਦੀ ਘਾਟ ਨਹੀਂ ਰਹੇਗੀ । ਇਸ ਤਰੀਕੇ ਨਾਲ ਜਿਵੇਂ ਸਾਡੀ ਸਰਕਾਰ ਨੇ, ਡਿਪਟੀ ਸਪੀਕਰ ਸਾਹਿਬ, ਲੋਕਾਂ ਨੂੰ ਇਹ ਵਿਸ਼ਵਾਸ ਦਿਵਾਇਆ ਹੈ ਕਿ ਜਿਸ ਤਰੀਕੇ ਨਾਲ ਸ਼ਹਿਰਾਂ ਅੰਦਰ ਬਿਜਲੀ ਦੀ ਸਪਲਾਈ ਯਕੀਨੀ ਬਣਾਈ ਗਈ ਹੈ, ਉਸ ਤਰੀਕੇ ਨਾਲ ਪਿੰਡਾਂ ਦੇ ਲੋਕਾਂ ਨੂੰ ਵੀ 24 ਘੰਟੇ ਬਿਜਲੀ ਘਰੇਲੂ ਵਰਤੋਂ ਵਾਸਤੇ ਮਿਲੇਗੀ । ਇਸ ਵਾਸਤੇ ਨਵੇਂ ਫੀਡਰ ਲਗਾਉਣੇ ਹਨ, ਨਵੇਂ ਟਰਾਂਸਫਾਰਮਰ ਲਗਾਉਣੇ ਹਨ ਔਰ ਇਸ ਵਾਸਤੇ ਡਾਕਟਰ ਸਾਹਿਬ ਨੇ ਵੱਧ ਬਜਟ ਰੱਖਿਆ ਹੈ । ਇਸ ਦੇ ਨਾਲ ਪਿੰਡਾਂ ਦੇ ਲੋਕਾਂ ਨੂੰ ਪੇਂਡੂ ਵਿਕਾਸ ਦੀ ਰਫਤਾਰ ਤੇਜ਼ ਕਰਨ ਲਈ ਵੱਧ ਬਿਜਲੀ ਮਿਲੇਗੀ ।

ਡਿਪਟੀ ਸਪੀਕਰ ਸਾਹਿਬ, ਅਗਲੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਬਿਜਲੀ ਦੇ ਨਾਲ ਨਾਲ ਸਿੰਜਾਈ ਦਾ ਸਵਾਲ ਹੈ । ਇਹ ਵੀ ਸਾਡੇ ਪੰਜਾਬ

ਦੀ ਆਰਥਿਕਤਾ ਵਾਸਤੇ ਬੜੀ ਅਹਿਮ ਹੈ ਔਰ ਪਿਛਲੇ ਸਮੇਂ ਵਿਚ ਜਿਸ ਦਿਨ ਤੋਂ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਥੱਲੇ ਪੰਜਾਬ ਸਰਕਾਰ ਬਣੀ ਹੈ, ਉਸ ਦਿਨ ਤੋਂ ਹੀ ਸਰਕਾਰ ਨੇ ਤਹੱਈਆ ਕਰ ਲਿਆ ਸੀ ਕਿ ਪੰਜਾਬ ਵਿਚ ਕੋਈ ਵੀ ਰਕਬਾ ਜਿਹੜਾ ਖੇਤੀ ਦੇ ਯੋਗ ਹੈ, ਉਸ ਨੂੰ ਸਿੰਜਾਈ ਤੋਂ ਬਿਨਾਂ ਨਹੀਂ ਰਹਿਣ ਦੇਣਾ ਔਰ ਸਾਰੇ ਰਕਬੇ ਤੇ ਪਾਣੀ ਲਗਾਉਣਾ ਹੈ । ਇਸ ਦੇ ਨਾਲ ਹੀ ਕਈ ਨਵੀਆਂ ਸਿੰਜਾਈ ਸਕੀਮਾਂ ਪਿਛਲੇ ਸਮੇਂ ਦੌਰਾਨ ਬਣਾਈਆਂ ਗਈਆਂ । ਕੰਡੀ ਨਹਿਰ ਬਣਾਈ ਗਈ ਔਰ ਇਸੇ ਤਰੀਕੇ ਨਾਲ ਹੀ ਹੁਸ਼ਿਆਰਪੁਰ ਡਿਸਟ੍ਰਿਕਟ ਵਿਚ ਹੋਰ ਸਿੰਜਾਈ ਵਾਸਤੇ ਕਈ ਹੋਰ ਪ੍ਰਾਜੈਕਟ ਵੀ ਬਣਾਏ ਗਏ । ਡਿਪਟੀ ਸਪੀਕਰ ਸਾਹਿਬ, ਸਾਡੇ ਮਾਨਯੋਗ ਸੀ.ਐਮ. ਸਾਹਿਬ ਨੇ ਇਹ ਗੱਲ ਕਹੀ ਸੀ ਕਿ ਜੇ ਕਿਸੇ ਨੂੰ ਪਾਣੀ ਦੀ ਲੋੜ ਹੈ, ਪਾਣੀ ਦੀ ਘਾਟ ਹੈ, ਉਹ ਮੈਨੂੰ ਦੱਸਣ, ਉਥੇ ਘਾਟ ਪੂਰੀ ਕਰਨ ਵਾਸਤੇ ਕਦਮ ਚੁੱਕੇ ਜਾਣਗੇ । (ਥੰਪਿੰਗ) । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਮੁਕਤਸਰ ਜਿੱਥੇ ਮੈਂ ਰਹਿੰਦਾ ਹਾਂ, ਉਸ ਏਰੀਏ ਦੇ 10 ਪਿੰਡ ਪਿਛਲੇ ਲੰਬੇ ਸਮੇਂ ਤੋਂ ਸਿੰਜਾਈ ਹੇਠ ਨਹੀਂ ਸਨ । ਉਥੋਂ ਦੇ ਲੋਕ ਬੜੇ ਦੁਖੀ ਸਨ । ਸਰਕਾਰਾਂ ਆਉਂਦੀਆਂ ਰਹੀਆਂ, ਜਾਂਦੀਆਂ ਰਹੀਆਂ ਔਰ ਇਨ੍ਹਾਂ ਪਿੰਡਾਂ ਜਿਵੇਂ ਬੂੜਾਗੁਜਰ, ਚੌਤਰਾ, ਖਤਨਵਾਲਾ, ਗੁਲਾਬੇਵਾਲਾ ਆਦਿ ਦੇ ਲੋਕਾਂ ਦੀ ਪਿਛਲੇ ਲੰਬੇ ਸਮੇਂ ਤੋਂ ਪਾਣੀ ਸਪਲਾਈ ਪੂਰੀ ਕਰਨ ਸਬੰਧੀ ਮੰਗ ਸੀ ਜਿਹੜੀ ਪੂਰੀ ਨਹੀਂ ਸੀ ਹੋਈ ਉਨ੍ਹਾਂ ਪਿੰਡਾਂ ਦੇ ਸਰਪੰਚਾਂ ਨੇ ਸੀ.ਐਮ. ਸਾਹਿਬ ਨੂੰ ਬੇਨਤੀ ਕੀਤੀ ਔਰ ਸੀ.ਐਮ. ਸਾਹਿਬ ਨੇ ਕਿਹਾ ਕਿ ਮੇਰੀ ਸਰਕਾਰ ਇਸ ਗੱਲ ਲਈ ਵਚਨਬੱਧ ਹੈ ਕਿ ਅਸੀਂ ਵੱਧ ਤੋਂ ਵੱਧ ਲੋਕਾਂ ਨੂੰ ਪਾਣੀ ਸਪਲਾਈ ਕਰਨਾ ਹੈ ਔਰ ਖੇਤੀਯੋਗ ਜਿਹੜੀ ਜ਼ਮੀਨ ਹੈ, ਉਸ ਪਾਣੀ ਦੇਣਾ ਹੈ । ਇਸ ਸਬੰਧੀ ਨਿਊ ਚੌਤਰਾ ਵਿਚ ਮਾਈਨਰ ਕੱਸੀ ਦੀ ਮਨਜ਼ੂਰੀ ਕੀਤੀ ਔਰ ਡਾਕਟਰ ਸਾਹਿਬ ਦਾ ਮੈਂ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਸ ਕੰਮ ਲਈ 10 ਲੱਖ ਰੁਪਿਆ ਇਸ ਬਜਟ ਵਿਚ ਪ੍ਰੋਵਾਈਡ ਕੀਤਾ ਹੈ । ਇਹ ਸਾਰਾ ਤਿੰਨ ਕਰੋੜ ਦਾ ਪ੍ਰਾਜੈਕਟ ਹੈ । ਜਦੋਂ ਕੰਮ ਸ਼ੁਰੂ ਹੋ ਗਿਆ ਤਾਂ ਨਾਲ ਦੀ ਨਾਲ ਬਣਨਾ ਸ਼ੁਰੂ ਹੋ ਜਾਣਾ ਹੈ ਔਰ ਸਾਡੇ ਇਲਾਕੇ ਦੇ ਦਸ ਪਿੰਡਾਂ ਦਾ ਇਸ ਵਿਚ ਬਹੁਤ ਫਾਇਦਾ ਹੋਣਾ ਹੈ । ਇਸ ਵਾਸਤੇ

[ ਸ਼੍ਰੀ ਬਲਦੇਵ ਸਿੰਘ ਬੱਲਮਗੜ੍ਹ ]

ਮੈਂ ਸੀ.ਐਮ. ਸਾਹਿਬ ਦਾ, ਇਰੀਗੇਸ਼ਨ ਮੰਤਰੀ ਜੀ ਦਾ ਔਰ ਡਾਕਟਰ ਸਾਹਿਬ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਨਾਲ ਜਿਹੜੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ, ਉਹ ਹੈ ਹੜ੍ਹ ਕੰਟਰੋਲ । ਪਿਛਲੇ ਸਾਲ ਇਹ ਕੁਦਰਤੀ ਆਫਤ ਪੰਜਾਬ ਵਿੱਚ ਆਈ ਔਰ ਇਸ ਦੇ ਨਾਲ ਪੰਜਾਬ ਦਾ ਕੋਈ ਤੀਜਾ ਹਿੱਸਾ ਹੀ ਬਚਿਆ ਔਰ ਬਾਕੀ ਸਾਰਾ ਪੰਜਾਬ ਹੜ੍ਹਾਂ ਦੀ ਲਪੇਟ ਵਿਚ ਆ ਗਿਆ ਸੀ। ਸਰਕਾਰ ਨੇ ਇਹ ਠੀਕ ਗੱਲ ਕੀਤੀ ਹੈ ਕਿ ਹੜ੍ਹ ਕੰਟਰੋਲ ਬੋਰਡ ਦਾ ਸੀ.ਐਮ. ਸਾਹਿਬ ਦੀ ਅਗਵਾਈ ਹੇਠ ਗਠਨ ਕੀਤਾ ਗਿਆ ਤਾਂ ਕਿ ਸਾਡੇ ਸੂਬੇ ਵਿਚ ਜੋ ਇਹ ਕੁਦਰਤੀ ਆਫਤ ਆਉਂਦੀ ਹੈ, ਉਸ ਨੂੰ ਰੋਕਣ ਵਾਸਤੇ ਪਹਿਲਾਂ ਕਦਮ ਚੁੱਕੇ ਜਾਣ ਔਰ ਲੋਕਾਂ ਦਾ ਇਸ ਸਮੱਸਿਆ ਤੋਂ ਖਹਿੜਾ ਛੁੱਟ ਜਾਵੇ । ਇਸ ਹੜ੍ਹ ਕੰਟਰੋਲ ਬੋਰਡ ਦੇ ਸਥਾਪਿਤ ਹੋਣ ਨਾਲ ਸੇਮ ਨਾਲਿਆਂ ਦੀ ਸਫਾਈ ਹੋਵੇਗੀ ਔਰ ਉਹ ਦਰਿਆ ਜਿੱਥੋਂ ਹੜ੍ਹ ਦਾ ਪਾਣੀ ਵਹਿੰਦਾ ਹੈ, ਉਨ੍ਹਾਂ ਦੀ ਵੀ ਸਫਾਈ ਹੋਵੇਗੀ ਔਰ ਇਸ ਦੇ ਨਾਲ ਹੜ੍ਹਾਂ ਨੂੰ ਕੰਟਰੋਲ ਕਰਨ ਵਾਸਤੇ ਸਹਾਇਤਾ ਮਿਲੇਗੀ । ਇਸ ਕਰਕੇ ਬਹੁਤ ਚੰਗੀ ਗੱਲ ਕੀਤੀ ਹੈ ਜੋ ਇਹ ਬੋਰਡ ਸਰਕਾਰ ਨੇ ਸਥਾਪਤ ਕੀਤਾ ਹੈ ।

ਇਸੇ ਤਰੀਕੇ ਨਾਲ ਅਗਲੀ ਗੱਲ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣੀ ਚਾਹੁੰਦਾ ਹਾਂ ਕਿ ਪੇਂਡੂ ਵਿਕਾਸ ਦੀ ਗੱਲ ਜੋ ਬਜਟ ਵਿੱਚ ਆਈ ਹੈ, ਪਿਛਲੇ ਸਾਲ ਉਸ ਦੇ ਲਈ ਸਾਡੀ ਸਰਕਾਰ ਨੇ ਬਜਟ ਵਿੱਚ ਦੋ ਸੌ ਕਰੋੜ ਰੁਪਏ ਰੱਖੇ ਸੀ । ਪੇਂਡੂ ਵਿਕਾਸ ਵਾਸਤੇ ਇਸ ਦੋ ਸੌ ਕਰੋੜ ਰੁਪਏ ਨਾਲ ਕੀ ਕੀ ਕਰਨਾ ਸੀ ! ਇੱਕ ਤਾਂ ਪਿੰਡਾਂ ਦੀਆਂ ਗਲੀਆਂ ਜਿਹੜੀਆਂ ਹਨ, ਉਹ ਪੱਕੀਆਂ ਬਣਾਉਣੀਆਂ ਸਨ ਅਤੇ ਦੂਜਾ, ਨਾਲੀਆਂ ਪੱਕੀਆਂ ਬਣਾਉਣੀਆਂ ਸਨ । ਪਿੰਡਾਂ ਦਾ ਜੋ ਡਰੇਨੇਜ ਸਿਸਟਮ ਹੈ, ਉਹ ਠੀਕ ਕਰਨਾ ਸੀ । ਇਸੇ ਤਰੀਕੇ ਨਾਲ ਘੱਟ ਖਰਚ ਕਰਕੇ ਲੈਟਰੀਨਾਂ ਬਣਾਉਣੀਆਂ ਸਨ ਔਰ ਪਿੰਡਾਂ ਦੀ ਸਫਾਈ ਵੱਲ ਧਿਆਨ ਦੇਣਾ ਸੀ । ਇਹ ਸਾਰੀਆਂ ਗੱਲਾਂ ਕਰਨੀਆਂ ਸਨ । ਇਸ ਸਾਲ ਵਾਸਤੇ ਜਿਹੜੀ ਰਕਮ ਰੱਖੀ ਹੈ, ਉਹ ਬਹੁਤ ਜਾਇਜ਼ ਹੈ ਔਰ ਇਸ ਦੇ ਨਾਲ ਪੇਂਡੂ ਵਿਕਾਸ ਹੋਰ ਵੱਧ ਹੋਵੇਗਾ ।

ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਸਾਰੇ ਜਾਣਦੇ ਹਾਂ ਕਿ ਸਾਡੀ 75% ਆਬਾਦੀ ਪਿੰਡਾਂ ਵਿੱਚ ਵਸਦੀ ਹੈ । ਇਸ ਲਈ ਜੇਕਰ ਪੇਂਡੂ ਵਿਕਾਸ ਵਾਲੇ ਪਾਸੇ ਧਿਆਨ ਨਾ ਦਿੱਤਾ ਜਾਵੇ ਤਾਂ ਸਾਡਾ ਸੂਬਾ ਜਿਹੜਾ ਹੈ, ਉਹ ਵਿਕਾਸ ਨਹੀਂ ਕਰ ਸਕਦਾ । ਇਸੇ ਕਰਕੇ ਪਿੰਡਾਂ ਵਾਸਤੇ ਵੱਧ ਰਕਮਾਂ ਰੱਖੀਆਂ ਹਨ । ਕਮਿਊਨਿਟੀ ਘਰਾਂ ਦੀ ਉਸਾਰੀ ਵੀ ਕਰਨੀ ਹੈ । ਜਿਸ ਤਰੀਕੇ ਨਾਲ ਸਾਡੀ ਕੇਂਦਰ ਸਰਕਾਰ ਨੇ ਵੱਧ ਅਧਿਕਾਰ ਦੇਣ ਦੀ ਗੱਲ ਕੀਤੀ ਹੈ, ਉਸੇ ਤਰੀਕੇ ਨਾਲ ਪੇਂਡੂ ਵਿਕਾਸ ਵਾਸਤੇ ਸਾਡੀ ਸਰਕਾਰ ਨੇ ਵੱਧ ਪੈਸੇ ਰੱਖੇ ਹਨ ਔਰ ਪਿਛਲੇ ਸਾਲ ਨਾਲੋਂ ਜ਼ਿਆਦਾ ਪੈਸੇ ਰੱਖੇ ਹਨ । ਇਸ ਦੇ ਨਾਲ ਪੇਂਡੂ ਵਿਕਾਸ ਵਿੱਚ ਸਹਾਇਤਾ ਮਿਲੇਗੀ ।

ਅਗਲੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣੀ ਚਾਹੁੰਦਾ ਹਾਂ ਕਿ ਪੇਂਡੂ ਵਿਕਾਸ ਦੇ ਨਾਲ ਹੀ ਸ਼ਹਿਰਾਂ ਦਾ ਵਿਕਾਸ ਵੀ ਕਰਨਾ ਹੈ । ਉਹ ਵੀ ਬਹੁਤ ਜ਼ਰੂਰੀ ਹੁੰਦਾ ਹੈ । ਇਸ ਸਬੰਧ ਵਿੱਚ ਬਹੁਤ ਸਾਰੇ ਜਿਹੜੇ ਸਾਡੇ ਇਤਿਹਾਸਕ ਸ਼ਹਿਰ ਸੀ ਉਨ੍ਹਾਂ ਨੂੰ ਪਵਿੱਤਰ ਪੰਜਾਬ ਸਰਕਾਰ ਵੱਲੋਂ ਕਰਾਰ ਦਿੱਤਾ ਗਿਆ ਹੈ । ਪਿਛਲੇ ਸਮੇਂ ਵਿੱਚ ਕਿੰਨੀਆਂ ਸਰਕਾਰਾਂ ਆਈਆਂ ਲੇਕਿਨ ਇਨ੍ਹਾਂ ਸ਼ਹਿਰਾਂ ਵੱਲ ਕੋਈ ਧਿਆਨ ਕਿਸੇ ਸਰਕਾਰ ਨੇ ਨਹੀਂ ਦਿੱਤਾ । ਇਹ ਇਕੋ ਇੱਕ ਸਾਡੇ ਸਰਦਾਰ ਬੇਅੰਤ ਸਿੰਘ ਜੀ ਦੀ ਪੰਜਾਬ ਸਰਕਾਰ ਹੈ, ਜਿਸ ਨੇ ਇਨ੍ਹਾਂ ਸ਼ਹਿਰਾਂ ਨੂੰ ਪਵਿੱਤਰ ਸ਼ਹਿਰਾਂ ਦਾ ਦਰਜਾ ਦਿੱਤਾ, ਉਨ੍ਹਾਂ ਦੇ ਵਿਕਾਸ ਵਾਸਤੇ ਵੱਖਰੇ ਬੋਰਡ ਬਣਾਉਣ, ਵੱਖਰੇ ਵਿਕਾਸ ਬੋਰਡ ਬਣਾਉਣ ਦਾ ਫੈਸਲਾ ਕੀਤਾ । ਇਹ ਵੀ ਬੜੀ ਚੰਗੀ ਗੱਲ ਹੈ ।

ਇੱਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਮਲੋਟ ਏਰੀਏ ਬਾਰੇ ਕਰਨਾ ਚਾਹੁੰਦਾ ਹਾਂ, ਜਿਹੜੀ ਮੇਰੀ ਕੰਸਟੀਚਿਊਐਂਸੀ ਹੈ । ਮਲੋਟ ਸ਼ਹਿਰ ਨੂੰ ਚੀਫ ਮਨਿਸਟਰ ਸਾਹਿਬ ਦੀ ਕਿਰਪਾ ਨਾਲ ਸਬ-ਡਿਵੀਜ਼ਨ ਦਾ ਦਰਜਾ ਪਿਛਲੇ ਸਮੇਂ ਵਿੱਚ ਦਿੱਤਾ ਗਿਆ ਸੀ । ਸਾਡੇ ਸ਼ਹਿਰ ਵਿੱਚ, ਡਿਪਟੀ ਸਪੀਕਰ ਸਾਹਿਬ, ਜਿਹੜਾ ਸੀਵਰ ਸਿਸਟਮ ਹੈ, ਉਹ ਬਿਲਕੁਲ ਫੇਲ੍ਹ ਹੋ ਗਿਆ ਸੀ ਔਰ ਪੰਜਾਬ ਸਰਕਾਰ ਨੇ ਠੀਕ ਤਰੀਕੇ ਨਾਲ ਸਾਡੀ ਬੇਨਤੀ ਮੰਨਦਿਆਂ ਹੋਇਆਂ, ਆਮ ਲੋਕਾਂ ਦੀ, ਮਲੋਟ ਦੇ ਲੋਕਾਂ ਦੀ ਬੇਨਤੀ ਮੰਨਦਿਆਂ ਹੋਇਆਂ ਸੀਵਰ ਸਿਸਟਮ

[ ਸ਼੍ਰੀ ਬਲਦੇਵ ਸਿੰਘ ਬਲਮਗੜ੍ਹ ]

ਨੂੰ ਠੀਕ ਕਰਨ ਲਈ, ਪਿਛਲੇ ਸਮੇਂ ਵਿੱਚ ਮਲੋਟ ਸੀਵਰ ਵਾਸਤੇ 12½ ਕਰੋੜ ਰੁਪਏ, ਮਲੋਟ ਦੇ ਸ਼ਹਿਰ ਨੂੰ ਠੀਕ ਕਰਨ ਵਾਸਤੇ ਰੱਖੇ । ਇਸ ਯੋਜਨਾ ਤਹਿਤ ਇੱਕ ਕਰੋੜ ਰੁਪਏ ਮਲੋਟ ਦੇ ਸੀਵਰ ਵਾਸਤੇ ਰੱਖੇ । ਇਸ ਸਾਲ 50 ਲੱਖ ਰੁਪਏ ਦੀ ਹੋਰ ਪ੍ਰੋਵੀਜ਼ਨ ਕੀਤੀ ਗਈ ਹੈ । ਇਸ ਕਰਕੇ ਮੈਂ ਸੀ.ਐਮ. ਸਾਹਿਬ ਦਾ ਔਰ ਸਰਕਾਰ ਦਾ ਮਲੋਟ ਦੇ ਲੋਕਾਂ ਵੱਲੋਂ ਬਹੁਤ ਬਹੁਤ ਸ਼ੁਕਰਗੁਜ਼ਾਰ ਹਾਂ ।

ਅਗਲੀ ਗੱਲ ਜਿਹੜੀ ਮੈਂ ਕਰਨੀ ਚਾਹੁੰਦਾ ਹਾਂ, ਉਹ ਪੀਣ ਵਾਲੇ ਪਾਣੀ ਦੀ ਹੈ । ਡਿਪਟੀ ਸਪੀਕਰ ਸਾਹਿਬ, ਸਤਲੁਜ ਦੇ ਦਰਿਆ ਤੋਂ ਅਤੇ ਬਿਆਸ ਦੇ ਦਰਿਆ ਤੋਂ ਜੋ ਪਾਣੀ ਥੱਲੇ ਨੂੰ ਜਾਂਦਾ ਹੈ, ਉਹ ਫਿਰੋਜ਼ਪੁਰ, ਫਰੀਦਕੋਟ ਅਤੇ ਬਠਿੰਡਾ ਦੇ ਕੁਝ ਹਿੱਸਿਆਂ ਦੇ ਨਾਲ ਨਾਲ ਜ਼ਿਲ੍ਹਾ ਗੰਗਾ ਨਗਰ ਅਤੇ ਹਰਿਆਣੇ ਦੇ ਕੁਝ ਇਲਾਕਿਆਂ ਨੂੰ ਜਾਂਦਾ ਹੈ । ਇਸ ਪਾਣੀ ਵਿੱਚ ਲੁਧਿਆਣੇ ਦੇ ਸੀਵਰ ਦਾ ਪਾਣੀ ਅਤੇ ਫਗਵਾੜੇ ਦੇ ਸੀਵਰ ਦਾ ਪਾਣੀ ਰਲਦਾ ਰਿਹਾ । ਪਿਛਲੇ ਸਾਲ ਵੀ ਰਲਦਾ ਰਿਹਾ ਤੇ ਹੁਣ ਵੀ ਰਲਦਾ ਹੈ । ਇਸ ਨਾਲ ਪਲਿਊਸ਼ਨ ਹੁੰਦਾ ਹੈ । ਸਾਡੇ ਇਸ ਏਰੀਏ ਵਿੱਚ ਅਤੇ ਗੰਗਾ ਨਗਰ ਤੋਂ ਲੈ ਕੇ ਡਬਵਾਲੀ ਆਦਿ ਹਰਿਆਣੇ ਦੇ ਕੁਝ ਹਿੱਸੇ ਵਿੱਚ, ਜ਼ਿਲ੍ਹਿਆਂ ਦਾ ਜਿਹੜਾ ਪੀਣ ਵਾਲਾ ਪਾਣੀ ਹੈ, ਉਹ ਬਹੁਤ ਮਾੜਾ ਹੈ ਔਰ ਇਸ ਦੇ ਨਾਲ ਬਹੁਤ ਸਾਰੀਆਂ ਬਿਮਾਰੀਆਂ ਅਕਸਰ ਫੈਲਦੀਆਂ ਰਹਿੰਦੀਆਂ ਹਨ । ਮੈਨੂੰ ਪਿੱਛਲੇ ਸਮੇਂ ਵਿੱਚ ਚੋਣਾਂ ਦੇ ਸਬੰਧ ਵਿੱਚ ਗੰਗਾਨਗਰ ਜਾਣ ਦਾ ਸੁਭਾਗ ਮਿਲਿਆ ਉਥੇ ਮੈਂ ਦੇਖਿਆ ਕਿ ਪੀਣ ਵਾਲੇ ਪਾਣੀ ਵਿੱਚ ਸੀਵਰ ਦਾ ਗੰਦਾ ਪਾਣੀ ਪੈਂਦਾ ਹੈ । ਉਸ ਦੇ ਵਾਸਤੇ ਪੰਜਾਬ ਸਰਕਾਰ ਨੇ ਵਰਲਡ ਬੈਂਕ ਨਾਲ ਰਲ ਕੇ ਸਾਢੇ ਚਾਰ ਸੌ ਕਰੋੜ ਰੁਪਿਆ ਰੱਖ ਕੇ ਇਕ ਸਕੀਮ ਬਣਾਈ ਹੈ ਕਿ ਉੱਥੇ ਪਾਣੀ ਨੂੰ ਠੀਕ ਕੀਤਾ ਜਾਵੇ, ਪਾਣੀ ਦੀ ਪਲਿਊਸ਼ਨ ਨੂੰ ਠੀਕ ਕੀਤਾ ਜਾਵੇ । ਇਹ ਵੀ ਬੜੀ ਵਧੀਆ ਗੱਲ ਹੈ ਜੋ ਪੰਜਾਬ ਸਰਕਾਰ ਨੇ ਕੀਤੀ ਹੈ । ਇਸ ਦੇ ਲਈ ਪੰਜਾਬ ਸਰਕਾਰ ਔਰ ਡਾਕਟਰ ਕੇਵਲ ਕ੍ਰਿਸ਼ਨ ਜੀ ਵਧਾਈ ਦੇ ਪਾਤਰ ਹਨ ਕਿ ਇਨ੍ਹਾਂ ਨੇ ਗੰਦਾ ਪਾਣੀ ਠੀਕ ਕਰਕੇ ਅਤੇ ਉਸ ਦੀ ਪਲਿਊਸ਼ਨ ਦੂਰ ਕਰਕੇ ਲੋਕਾਂ ਨੂੰ ਪੀਣ ਵਾਲਾ ਸਾਫ਼ ਪਾਣੀ ਦੇਣ ਦੀ ਯੋਜਨਾ ਬਣਾਈ

ਹੈ । ਜਿਥੋਂ ਤੱਕ ਪੀਣ ਵਾਲੇ ਪਾਣੀ ਦੀ ਗੱਲ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਮਲੋਟ ਵਿੱਚ ਵੀ ਪੀਣ ਵਾਲੇ ਪਾਣੀ ਦੀ ਘਾਟ ਹੈ । ਮੈਂ ਡਾਕਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੋ 8 ਲੱਖ ਰੁਪਿਆ ਮਲੋਟ ਸ਼ਹਿਰ ਲਈ ਹੈ, ਉਹ 8 ਲੱਖ ਰੁਪਿਆ ਰਿਲੀਜ਼ ਕੀਤਾ ਜਾਵੇ ਤਾਂਕਿ ਮਲੋਟ ਸ਼ਹਿਰ ਦੇ ਵਿੱਚ ਪੀਣ ਵਾਲਾ ਪਾਣੀ ਜਿਸ ਮਾਈਨਰ ਵਿਚੋਂ ਆਉਣਾ ਹੈ, ਉਸ ਵਿੱਚੋਂ ਆ ਸਕੇ ਅਤੇ ਉਥੇ ਦੇ ਲੋਕਾਂ ਦਾ ਪਾਣੀ ਦਾ ਮਸਲਾ ਹੱਲ ਹੋ ਸਕੇ । ਇਸ ਦੇ ਵਾਸਤੇ ਮੈਂ ਹੋਰ ਇਕ ਕਰੋੜ ਰੁਪਏ ਦੀ ਮੰਗ ਕਰਦਾ ਹਾਂ । ਜੇ ਪਾਣੀ ਦੀਆਂ 3 ਟੈਂਕੀਆਂ ਉਥੇ ਹੋਰ ਬਣਾਈਆਂ ਜਾਣ ਤਾਂ ਵਨਸ ਫਾਰ ਆਲ ਮਲੋਟ ਸ਼ਹਿਰ ਦੀ ਪੀਣ ਦੇ ਪਾਣੀ ਦੀ ਜਿਹੜੀ ਪ੍ਰਾਬਲਮ ਹੈ, ਉਹ ਹੱਲ ਹੋ ਸਕਦੀ ਹੈ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ 1 ਕਰੋੜ ਰੁਪਿਆ ਸਾਨੂੰ ਮਿਹਰਬਾਨੀ ਕਰਕੇ ਹੋਰ ਦਿੱਤਾ ਜਾਵੇ ।

ਅਗਲੀ ਗੱਲ, ਡਿਪਟੀ ਸਪੀਕਰ ਸਾਹਿਬ, ਜਿਹੜੀ ਮੈਂ ਕਰਨੀ ਚਾਹੁੰਦਾ ਹਾਂ, ਉਹ ਹੈ ਖੇਤੀਬਾੜੀ ਬਾਰੇ । ਖੇਤੀ ਦੇ ਵਿਕਾਸ ਲਈ 82.64 ਕਰੋੜ ਰੁਪਿਆ--------

**ਇਕ ਆਵਾਜ਼** : ਮਨਿਸਟਰ ਸਾਹਿਬ ਸੁੱਤੇ ਪਏ ਹਨ ਜੀ ।

**ਇਕ ਹੋਰ ਆਵਾਜ਼** : ਹੁਣ ਜਾਗ ਪਏ ਹਨ ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ** : ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ 82.64 ਕਰੋੜ ਰੁਪਿਆ ਖੇਤੀ ਵਿਕਾਸ ਵਾਸਤੇ ਰੱਖਿਆ ਗਿਆ ਸੀ ਔਰ ਇਸ ਸਾਲ 1994-95 ਵਿੱਚ 90.13 ਕਰੋੜ ਰੁਪਿਆ ਖੇਤੀ ਵਿਕਾਸ ਵਾਸਤੇ ਰੱਖਿਆ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੇਸ਼ੱਕ ਅਸੀਂ ਖੇਤੀ ਵਿਕਾਸ ਕਰ ਰਹੇ ਹਾਂ ਪਰ ਇਸ ਦੇ ਨਾਲ ਜਿਹੜੇ ਹੋਰ ਅਲਾਈਡ ਧੰਧੇ ਹਨ, ਉਨ੍ਹਾਂ ਨੂੰ ਵੀ ਉਤਸ਼ਾਹਤ ਕੀਤਾ ਜਾਵੇ । ਇਸ ਦੇ ਲਈ ਸਰਕਾਰ ਨੇ ਜੋ ਵੱਧ ਪੈਸਾ ਰੱਖਿਆ ਹੈ, ਉਸ ਦੇ ਬਾਰੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਦਾਲਾਂ ਦੇ ਉਤਪਾਦਨ ਵਾਸਤੇ ਵੀ ਉਤਸ਼ਾਹਤ ਕੀਤਾ ਜਾਵੇ ਅਤੇ ਸੂਰਜਮੁੱਖੀ ਦੇ ਉਤਪਾਦਨ ਵਾਸਤੇ

[ਸ਼੍ਰੀ ਬਲਦੇਵ ਸਿੰਘ ਬਲਮਗੜ੍ਹ]

ਵੀ ਉਤਸ਼ਾਹਤ ਕੀਤਾ ਜਾਵੇ । ਇਸ ਕੰਮ ਦੇ ਲਈ ਜੋ ਸਰਕਾਰ ਨੇ ਵਧ ਪੈਸੇ ਰੱਖੇ ਹਨ, ਇਸ ਦੇ ਲਈ ਸਾਨੂੰ ਸਾਰਿਆਂ ਨੂੰ ਬਹੁਤ ਧੰਨਵਾਦ ਕਰਨਾ ਚਾਹੀਦਾ ਹੈ । ਅਗਲੀ ਗੱਲ ਜਿਹੜੀ ਮੈਂ ਕਹਿਣੀ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਉਹ ਇਹ ਹੈ ਕਿ ਗੁਰਦਾਸਪੁਰ ਦੇ ਵਿੱਚ ਖੇਤੀ ਦੇ ਵਿਕਾਸ ਵਾਸਤੇ ਇਕ ਨਵਾਂ ਕਾਲਜ ਖੋਲ੍ਹਿਆ ਜਾ ਰਿਹਾ ਹੈ ਔਰ ਉਸ ਕਾਲਜ ਦੇ ਖੋਲ੍ਹਣ ਦਾ ਕੰਮ ਸ਼ੁਰੂ ਹੋ ਗਿਆ ਹੈ, ਪੈਸੇ ਵੀ ਰੱਖੇ ਗਏ ਹਨ । ਇਹ ਵਧੀਆ ਗੱਲ ਹੈ ਜਿਸ ਦੇ ਨਾਲ ਇਹ ਹੋਵੇਗਾ ਕਿ ਸਾਡੀ ਖੇਤੀ ਹੋਰ ਵਿਕਾਸ ਕਰੇਗੀ ਔਰ ਪੰਜਾਬ ਛਾਲਾਂ ਮਾਰਦਾ ਖੇਤੀ ਸੈਕਟਰ ਵਿੱਚ ਅਗੇ ਵਧੇਗਾ । ਡਿਪਟੀ ਸਪੀਕਰ ਸਾਹਿਬ, ਅਸੀਂ ਸਾਰੇ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਕਿਸ ਤਰੀਕੇ ਨਾਲ ਪਿਛਲੇ ਸਮੇਂ ਵਿੱਚ ਪੰਜਾਬ ਨੇ ਸੰਤਾਪ ਹੰਢਾਇਆ ਹੈ ਔਰ ਕਿਸ ਤਰੀਕੇ ਨਾਲ ਪੰਜਾਬ ਦੇ ਵਿੱਚ ਮਾੜੀ ਹਾਲਤ ਰਹੀ ਹੈ, ਇਸ ਦੇ ਬਾਵਜੂਦ, ਪੰਜਾਬ ਦੇ ਕਿਸਾਨਾਂ ਨੇ ਸਾਡੇ ਪੰਜਾਬ ਦੇ ਮਿਹਨਤੀ ਲੋਕਾਂ ਨੇ ਮਿਹਨਤ ਕਰਕੇ ਸੈਂਟਰਲ ਪੂਲ ਦੇ ਵਿੱਚ ਕਣਕ ਜੋ ਹੈ, ਉਸ ਦੇ ਵਿੱਚ ਵੀ ਔਰ ਚੌਲ਼ਾ ਜੋ ਹੈ, ਉਸ ਦੇ ਵਿੱਚ ਵੀ ਲਗਾਤਾਰ ਵਧ ਅਨਾਜ ਦੇ ਕੇ ਇਸ ਗੱਲ ਦਾ ਸਬੂਤ ਦਿੱਤਾ ਹੈ ਕਿ ਪੰਜਾਬ ਦੇ ਕਿਸਾਨ, ਪੰਜਾਬ ਦੇ ਲੋਕ ਦੇਸ਼ ਨੂੰ ਕਿਸੇ ਦੇ ਮੂਹਰੇ ਹੱਥ ਨਹੀਂ ਅੱਡਣ ਦੇਣਗੇ ਔਰ ਅਨਾਜ ਭੰਡਾਰ ਵਿੱਚ ਲਗਾਤਾਰ ਅਨਾਜ ਭਰਦੇ ਰਹਿਣਗੇ । ਇਸ ਗੱਲ ਦੀ ਪੰਜਾਬ ਦੇ ਕਿਸਾਨਾਂ ਨੂੰ, ਪੰਜਾਬ ਦੇ ਲੋਕਾਂ ਨੂੰ ਦਾਦ ਦੇਣੀ ਬਣਦੀ ਹੈ । ਪੰਜਾਬ ਸਰਕਾਰ ਨੇ, ਡਾਕਟਰ ਸਾਹਿਬ ਨੇ ਖੇਤੀ ਦੇ ਵਿਕਾਸ ਵਾਸਤੇ ਇਸ ਬਜਟ ਵਿੱਚ ਜੋ ਵਧ ਪੈਸੇ ਰੱਖੇ ਹਨ, ਤਾਂਕਿ ਸਾਡੀ ਖੇਤੀ ਵਿਕਾਸ ਕਰ ਸਕੇ, ਇਸ ਦੇ ਲਈ ਜਾਇਜ਼ ਤੌਰ ਤੇ ਉਨ੍ਹਾਂ ਦੀ ਸ਼ਲਾਘਾ ਕਰਨੀ ਬਣਦੀ ਹੈ ।

ਇਕ ਆਵਾਜ਼ : ਕਰੋ, ਕਰੋ ਸ਼ਲਾਘਾ । (ਵਿਘਨ)

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਤਾਂ ਸਾਉਣ ਦੇ ਅੰਨ੍ਹੇ ਵਾਂਗ ਹਰਾ ਹੀ ਹਰਾ ਨਜ਼ਰ ਆਉਂਦਾ ਹੈ (ਵਿਘਨ)

**Mr. Deputy Speaker :** Please carry on.

**ਸ੍ਰੀ ਬਲਦੇਵ ਸਿੰਘ ਬਲਮਗੜ੍ਹ :** ਇਸ ਤੋਂ ਅਗੇ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਹਿਕਾਰਤਾ ਲਹਿਰ ਜਿਹੜੀ ਸਾਡੇ ਦੇਸ਼ ਦੇ ਵਿਕਾਸ ਵਾਸਤੇ ਬਹੁਤ ਅਹਿਮ ਹੈ, ਉਸ ਨੇ ਪੰਜਾਬ ਦੀ ਤਰੱਕੀ ਵਾਸਤੇ ਬਹੁਤ ਕੰਮ ਕੀਤਾ ਹੈ । ਮੈਂ ਸਮਝਦਾ ਹਾਂ ਕਿ ਇਸ ਸਹਿਕਾਰਤਾ ਲਹਿਰ ਨੇ ਪੰਜਾਬ ਵਿਚ ਇਕ ਨਵਾਂ ਮੀਲ ਪੱਥਰ ਸਥਾਪਿਤ ਕਰ ਦਿੱਤਾ ਹੈ ਅੌਰ ਇਸ ਸਮੇਂ ਸਹਿਕਾਰੀ ਲਹਿਰ ਵਿਚ ਮਾਰਕਫੈਡ ਨੇ ਸਭ ਤੋਂ ਜ਼ਿਆਦਾ ਮੁਨਾਫ਼ਾ ਕਰਕੇ ਵਿਖਾਇਆ ਹੈ । ਇਸ ਵੇਲੇ ਸਹਿਕਾਰਤਾ ਖੇਤਰ ਵਿਚ ਨਵੇਂ ਨਵੇਂ ਪ੍ਰੋਜੈਕਟ ਲਗ ਰਹੇ ਹਨ ਜਿਸ ਨਾਲ ਟਮਾਟਰਾਂ ਨੂੰ ਪ੍ਰੋਸੈਸਿੰਗ ਕਰਨ ਦਾ ਕੰਮ, ਜੂਸ ਕੱਢਣ ਦਾ ਕੰਮ, ਕੀਨੂੰ ਦੀ ਸਾਂਭ ਸੰਭਾਲ ਦਾ ਕੰਮ, ਸਬਜ਼ੀਆਂ ਨੂੰ ਪ੍ਰੋਸੈਸਿੰਗ ਕਰਨ ਦਾ ਕੰਮ ਕੀਤਾ ਜਾਵੇਗਾ । ਇਥੋਂ ਤਕ ਕਿ ਮਾਰਕਫੈਡ ਨੇ ਜਿਹੜਾ ਸਾਗ ਤਿਆਰ ਕੀਤਾ ਹੈ, ਉਹ ਬੜਾ ਸੁਆਦ ਹੁੰਦਾ ਹੈ । ਇਹੋ ਜਿਹੇ ਕਈ ਪ੍ਰੋਜੈਕਟ ਤਿਆਰ ਕੀਤੇ ਹਨ ਅੌਰ ਨਾਲ ਦੀ ਨਾਲ ਮਾਰਕਫੈਡ ਨੇ ਮੁਨਾਫ਼ਾ ਵੀ ਕਰਕੇ ਵਿਖਾਇਆ ਹੈ । ਇਸ ਦਾ ਜਿਹੜਾ ਡਾਕਟਰ ਸਾਹਿਬ ਨੇ ਆਪਣੇ ਬਜਟ ਵਿਚ ਜ਼ਿਕਰ ਕੀਤਾ ਹੈ, ਮੈਂ ਸਮਝਦਾ ਹਾਂ ਕਿ ਇਸ ਦੀ ਜ਼ਿਆਦਾ ਸ਼ਲਾਘਾ ਕਰਨੀ ਚਾਹੀਦੀ ਹੈ ।

ਇਸੇ ਤਰੀਕੇ ਨਾਲ ਮੈਂ ਬੇਨਤੀ ਕਰਾਂਗਾ ਕਿ ਪਿਛਲੇ 10 ਸਾਲਾਂ ਵਿਚ ਸਾਡੇ ਪੰਜਾਬ ਦੇ ਹਾਲਾਤ ਖਰਾਬ ਹੋਣ ਦੇ ਬਾਵਜੂਦ ਇਥੇ ਦੁਧ ਦੀ ਪੈਦਾਵਾਰ ਵਧੀ ਹੈ । ਮਿਲਕਫੈਡ ਨੇ ਦੁਧ ਦੀ ਪੈਦਾਵਾਰ ਵਿਚ ਬਹੁਤ ਤਰੱਕੀ ਕੀਤੀ ਹੈ । ਹਾਲੇ ਵੀ ਇਸ ਸਰਕਾਰ ਨੇ ਦੁਧ ਦੀ ਪੈਦਾਵਾਰ ਵਧਾਉਣ ਵਾਸਤੇ ਹੋਰ ਪੈਸੇ ਇਸ ਬਜਟ ਵਿਚ ਰੱਖੇ ਹਨ । ਇਹ ਬੜੀ ਚੰਗੀ ਗੱਲ ਹੈ ।

ਅਗਲੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸਾਡੀ ਖੇਤੀ ਤਾਂ ਹੀ ਤਰੱਕੀ ਕਰ ਸਕਦੀ ਹੈ ਜੇਕਰ ਸਾਡਾ ਪਸ਼ੂ ਧਨ ਠੀਕ ਹੋਵੇਗਾ । ਪਸ਼ੂਆਂ ਦੀ ਨਸਲ ਠੀਕ ਹੋਵੇਗੀ ਤਾਂ ਹੀ ਖੇਤੀ ਤਰੱਕੀ ਕਰ ਸਕਦੀ ਹੈ, ਇੰਡਸਟਰੀ ਵੀ ਤਾਂ ਹੀ ਤਰੱਕੀ ਕਰ ਸਕਦੀ ਹੈ । ਜੇ ਪਸ਼ੂ ਠੀਕ ਹੋਣਗੇ, ਦੁਧ ਠੀਕ ਹੋਵੇਗਾ ਤਾਂ ਸਾਡੇ ਖੇਤ ਵਿੱਚ ਕੰਮ ਕਰਨ ਵਾਲੇ, ਇੰਡਸਟਰੀ ਵਿਚ ਕੰਮ ਕਰਨ ਵਾਲੇ ਵਰਕਰਜ਼ ਰਿਸ਼ਟ ਪੁਸ਼ਟ ਹੋਣਗੇ । ਪਸ਼ੂਆਂ ਨੂੰ ਠੀਕ ਰਖਣ ਲਈ ਸਾਡੀ ਸਰਕਾਰ ਨੇ ਪਿਛਲੇ ਸਾਲ 200 ਨਵੀਆਂ

[ ਸ਼੍ਰੀ ਬਲਦੇਵ ਸਿੰਘ ਬਲਮਗੜ੍ਹ ]

ਡਿਸਪੈਂਸਰੀਆਂ ਖੋਲ੍ਹੀਆਂ ਸਨ, 60 ਡਿਸਪੈਂਸਰੀਆਂ ਨੂੰ ਅਪਗਰੇਡ ਕੀਤਾ ਸੀ ਅਤੇ 5 ਨਵੇਂ ਹਸਪਤਾਲ ਪਸ਼ੂਆਂ ਦੇ ਖੋਲ੍ਹੇ ਸਨ । ਹੁਣ ਇਸ ਸਾਲ 1994-95 ਵਿਚ 300 ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਜਾਣਗੀਆਂ, 5 ਨਵੇਂ ਪਸ਼ੂ ਹਸਪਤਾਲ ਖੋਲ੍ਹੇ ਜਾਣਗੇ ਔਰ ਇਸ ਦੇ ਨਾਲ ਹੀ 60 ਡਿਸਪੈਂਸਰੀਆਂ ਨੂੰ ਅਪਗਰੇਡ ਕਰਕੇ ਹਸਪਤਾਲ ਬਣਾਇਆ ਜਾਵੇਗਾ । ਇਹ ਵੀ ਇਕ ਬਹੁਤ ਹੀ ਸ਼ਲਾਘਾਯੋਗ ਗੱਲ ਹੈ । ਡਾਕਟਰ ਸਾਹਿਬ ਨੇ ਪਸ਼ੂਆਂ ਦੀ ਸਿਹਤ ਠੀਕ ਰਖਣ ਵਾਸਤੇ, ਦੁਧ ਦੀ ਪੈਦਾਵਾਰ ਹੋਰ ਵਧਾਉਣ ਵਾਸਤੇ ਔਰ ਪੇਂਡੂ ਲੋਕਾਂ ਦੀ ਮਦਦ ਕਰਨ ਵਾਸਤੇ ਜਿਹੜੀ ਇਸ ਬਜਟ ਵਿਚ ਹੋਰ ਪੈਸੇ ਦੀ ਪਰੋਵੀਜ਼ਨ ਕੀਤੀ ਹੈ, ਉਸ ਲਈ ਵੀ ਸਾਡੀ ਸਰਕਾਰ ਵਧਾਈ ਦੀ ਪਾਤਰ ਹੈ ।

**Mr. Deputy Speaker :** Baldev Singh Ji, please resume your seat. He (Sardar Ajaib Singh Raunta) is on a point of order.

**ਕਾਮਰੇਡ ਅਜੈਬ ਸਿੰਘ ਰੌਂਤਾਂ :** ** ** **

**Mr. Deputy Speaker :** This is no point of order. You can meet them separately. Baldev Singh Ji, please carry on.

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ :** ਡਿਪਟੀ ਸਪੀਕਰ ਸਾਹਿਬ, ਜਦੋਂ ਆਪੋਜ਼ੀਸ਼ਨ ਦੇ ਸੱਜਣ ਬੋਲਦੇ ਰਹੇ ਹਨ, ਉਦੋਂ ਅਸੀਂ ਇਨ੍ਹਾਂ ਨੂੰ ਕਦੇ ਟੋਕਿਆ ਨਹੀਂ ਹੈ । ਇਹ ਗਲਤ ਗੱਲਾਂ ਕਰਦੇ ਹਨ । ਇਨ੍ਹਾਂ ਨੂੰ ਟੋਕਣਾ ਬੰਦ ਕਰਨਾ ਚਾਹੀਦਾ ਹੈ । ਇਹ ਮੇਰੀ ਗੱਲ ਸੁਣ ਲੈਣ, ਜੇਕਰ ਮੈਂ ਗਲਤ ਹੋਵਾਂ ਤਾਂ ਇਹ ਸਵਾਲ ਕਰ ਸਕਦੇ ਹਨ । ਮਛਲੀ ਪਾਲਣ ਵਿਭਾਗ ਨੇ ਜਿਹੜਾ ਨੀਲਾ ਇਨਕਲਾਬ ਲਿਆਂਦਾ ਹੈ, ਇਸ ਦੇ ਨਾਲ ਲੋਕਾਂ ਦੀ ਸਿਹਤ ਅੱਛੀ ਹੋਵੇਗੀ ਅਤੇ ਪੰਜਾਬ ਤੋਂ ਬਾਹਰ ਇਸ ਮੱਛੀ ਨੂੰ ਵੇਚਿਆ ਜਾਵੇਗਾ । ਇਸ ਦੇ ਲਈ ਵਧ ਪੈਸੇ ਸਰਕਾਰ ਨੇ ਰੱਖੇ ਹਨ ਤਾਂ ਕਿ ਇਸ ਵਿਚ ਹੋਰ

---

**Expunged as ordered by the Chair.

ਤਰੱਕੀ ਹੋਵੇ ਅਤੇ ਸਾਡੇ ਕਿਸਾਨ ਮੱਛੀ ਪਾਲਣ ਦੇ ਲਈ ਤਾਲਾਬ ਤਿਆਰ ਕਰ ਸਕਣ। ਇਸ ਦੀ ਪ੍ਰੋਵੀਜ਼ਨ ਬਜਟ ਦੇ ਵਿਚ ਕੀਤੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਡੰਕਲ ਤਜਵੀਜ਼ਾਂ ਦਾ ਇਥੇ ਕਾਫੀ ਰੌਲਾ ਪਾਇਆ ਜਾਂਦਾ ਹੈ ਉਸ ਨੂੰ ਅਤੇ ਗ੍ਰਾਂਟ ਸਮਝੌਤੇ ਨੂੰ ਸਮਝਣ ਦੀ ਲੋੜ ਹੈ। ਇਹ 2300 ਪੇਜ਼ ਦਾ ਦਸਤਾਵੇਜ਼ ਹੈ ਜਿਸ ਨੂੰ ਪੜ੍ਹਣ ਦੀ ਲੋੜ ਹੈ ਅਤੇ ਦਿਮਾਗ ਲਗਾ ਕੇ ਸਮਝਣ ਦੀ ਲੋੜ ਹੈ। ਇਸ ਨੂੰ ਕਾਫੀ ਸਟੱਡੀ ਕਰਨ ਦੀ ਲੋੜ ਹੈ। ਇਹ ਸਮਝੌਤਾ ਬੜਾ ਜਾਇਜ਼ ਹੈ। ਇਸ ਨੂੰ ਸਟੱਡੀ ਕਰਨ ਦੀ ਲੋੜ ਹੈ।

**ਕਾਮਰੇਡ ਤਰਸੇਮ ਜੋਧਾਂ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ :** ਡਿਪਟੀ ਸਪੀਕਰ ਸਾਹਿਬ, ਇਹ ਦਸਤਾਵੇਜ਼ 2300 ਪੇਜ਼ ਦੀਆਂ ਤਜਵੀਜ਼ਾਂ ਹਨ। ਇਨ੍ਹਾਂ ਨੂੰ ਸਮਝਣ ਵਾਸਤੇ ਬੜਾ ਦਿਮਾਗ ਲਗਾਉਣ ਦੀ ਲੋੜ ਹੈ। ਮੈਂ ਇਨ੍ਹਾਂ ਨੂੰ ਹੱਡ ਬੀਤੀ ਦਸਦਾ ਹਾਂ ਕਿ ਜਦੋਂ ਮੈਂ ਕਾਲਜ ਵਿਚੋਂ ਨਿਕਲਿਆ ਅਤੇ ਐਗਰੀਕਲਚਰ ਦੇ ਫਰੰਟ ਤੇ ਕੰਮ ਕੀਤਾ, ਇਹ 1971-72 ਦੀ ਗੱਲ ਹੈ, ਤਾਂ ਉਦੋਂ ਖੇਤੀ ਬਾੜੀ ਦੇ ਖੇਤਰ ਵਿਚ ਨਵੀਂ ਮਸ਼ੀਨਰੀ ਆਈ ਸੀ ਅਤੇ ਅਸੀਂ ਕਹਿੰਦੇ ਸੀ ਕਿ ਇਸ ਦੇ ਨਾਲ ਸਾਡਾ ਖੇਤ ਮਜ਼ਦੂਰ ਵਿਹਲਾ ਹੋ ਜਾਵੇਗਾ ਅਤੇ ਬੇਰੁਜ਼ਗਾਰੀ ਫੈਲੇਗੀ। ਲੇਕਿਨ ਸਾਡਾ ਤਜਰਬਾ ਦੱਸਦਾ ਹੈ ਕਿ ਜਦੋਂ ਖੇਤੀ ਬਾੜੀ ਦੇ ਖੇਤਰ ਵਿਚ ਖੇਤੀ ਦੇ ਲਈ ਮਸ਼ੀਨਰੀ ਆਈ, ਉਸ ਨੇ ਰੋਜ਼ਗਾਰ ਦੇ ਸਾਧਨ ਹੋਰ ਵਧਾਏ ਹਨ ਅਤੇ ਖੇਤੀ ਬਾੜੀ ਵਿਚ ਪੈਦਾਵਾਰ ਵਧ ਪੈਦਾ

**Expunged as ordered by the Chair.

[ ਸ਼੍ਰੀ ਬਲਦੇਵ ਸਿੰਘ ਬਲਮਗੜ੍ਹ ]

ਕੀਤੀ ਹੈ, ਜ਼ਿਆਦਾ ਖੁਸ਼ਹਾਲੀ ਲਿਆਂਦੀ ਹੈ । ਡੰਕਲ ਐਗਰੀਮੈਂਟ ਵੀ ਸਾਡੇ ਲਈ ਇਕ ਤਜਰਬਾ ਹੈ । ਇਸ ਉਤੇ 119 ਦੇਸ਼ਾਂ ਨੇ ਦਸਤਖਤ ਕੀਤੇ ਹਨ । ਇਸ ਦੇ ਨਾਲ ਨਵੀਂ ਟੈਕਨਾਲੋਜੀ ਆਵੇਗੀ, ਨਵੀਂ ਮਸ਼ੀਨਰੀ ਆਵੇਗੀ ਅਤੇ ਨਵੀਂ ਟੈਕਨੋਲੋਜੀ ਦੇ ਨਾਲ ਨਵੇਂ ਪਲਾਨ ਬਣਨਗੇ । ਗਾਟ ਐਗਰੀਮੈਂਟ ਵੀ ਇਸ ਦਾ ਇਕ ਹਿੱਸਾ ਹੈ । ਇਸ ਦੇ ਫਾਇਦੇ ਅਤੇ ਨੁਕਸਾਨ ਦੋਵੇਂ ਹੋਣੇ ਹਨ । ਇਹ ਸਾਨੂੰ ਕੋੜਾ ਘੁੱਟ ਮਜ਼ਬੂਰੀ ਨਾਲ ਭਰਨਾ ਹੀ ਪਵੇਗਾ। ਇਸ ਐਗਰੀਮੈਂਟ ਨੂੰ ਬਗੈਰ ਸਟੱਡੀ ਕੀਤੇ ਅਸੀਂ ਇਸ ਦਾ ਵਿਰੋਧ ਕਰੀਏ, ਕੋਈ ਅੱਛੀ ਗੱਲ ਨਹੀਂ ਹੈ । ਇਸ ਦੇ ਨਾਲ ਹਾਈ ਟੈਕਨਾਲੋਜੀ ਯੂਜ਼ ਕਰਨ ਦਾ ਸਾਡੇ ਦੇਸ਼ ਦੇ ਲੋਕਾਂ ਨੂੰ ਮੌਕਾ ਮਿਲੇਗਾ ਅਤੇ ਸਾਡੇ ਪੰਜਾਬ ਵਿਚ ਤਰੱਕੀ ਹੋਵੇਗੀ । ਹੁਣ ਜਦੋਂ ਸਾਡੇ ਜੱਟਾਂ ਦਾ ਮੁੰਡਾ ਦਸਵੀਂ ਪਾਸ ਕਰ ਜਾਂਦਾ ਹੈ ਤਾਂ ਉਹ ਕਲਰਕ ਲਗਣਾ ਚਾਹੁੰਦਾ ਹੈ। ਉਹ ਖੇਤੀ ਬਾੜੀ ਦੇ ਵਿਚ ਕੰਮ ਕਰਨਾ ਪਸੰਦ ਨਹੀਂ ਕਰਦਾ । ਇਸ ਲਈ ਸਾਨੂੰ ਗਾਟ ਐਗਰੀਮੈਂਟ ਦਾ ਵਿਰੋਧ ਨਹੀਂ ਕਰਨਾ ਚਾਹੀਦਾ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਡੰਕਲ ਤਜਵੀਜ਼ਾਂ ਤੋਂ ਬਿਨਾਂ ਮਜ਼ਦੂਰਾਂ ਦਾ ਭਲਾ ਨਹੀਂ ਹੋ ਸਕਦਾ । ਇਸ ਨਾਲ ਕਿਸਾਨਾ ਨੂੰ ਫਾਇਦਾ ਹੋਣਾ ਹੈ । ਇਸ ਨਾਲ ਪੰਜਾਬ ਦਾ ਵਿਕਾਸ ਹੋਣਾ ਹੈ । (ਵਿਘਨ)

**ਸ਼੍ਰੀ ਵਿਜੇ ਕੁਮਾਰ ਸਾਥੀ** : ** ** **

**Mr. Deputy Speaker** : This is No Point of Order. Please resume your seat.

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ** : ਮੈਂ, ਡਿਪਟੀ ਸਪੀਕਰ ਸਾਹਿਬ, ਸਾਥੀ ਜੀ ਨੂੰ ਦਸਣਾ ਚਾਹੁੰਦਾ ਹਾਂ ਕਿ ਮੈਂ ਡੰਕਲ ਬਾਰੇ ਪੜ੍ਹਿਆ ਹੈ । ਮੈਨੂੰ ਪਾਲੇਟਿਕਸ ਵਿਚ ਆਏ ਨੂੰ 30 ਸਾਲ ਹੋ ਗਏ ਹਨ । ਮੈਂ ਡੰਕਲ ਬਾਰੇ ਸਾਰਾ ਕੁਝ ਜਾਣਦਾ ਹਾਂ, ਜੇਕਰ ਇਨ੍ਹਾਂ ਨੂੰ ਨਹੀਂ ਪਤਾ ਤਾਂ ਮੈਂ ਸਕੂਲ ਖੋਲ੍ਹਣ ਲਈ ਵੀ ਤਿਆਰ ਹਾਂ । (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਿ ਜੇਕਰ

---

**Expunged as ordered by the Chair.

ਹਥਿਆਰ ਖੁੰਢਾ ਹੋ ਜਾਏ ਤਾਂ ਉਹ ਗਲਤ ਥਾਂ ਤੇ ਲੱਗਣ ਲੱਗ ਜਾਂਦਾ ਹੈ। ਆਦਮੀ ਜਿਹੜੀ ਵੀ ਕੋਈ ਗੱਲ ਕਹੇ ਤਾਂ ਉਹ ਗੱਲ ਦਲੀਲਾਂ ਦੇ ਆਧਾਰ ਤੇ ਹੋਣੀ ਚਾਹੀਦੀ ਹੈ। ਦਲੀਲ ਦੇ ਆਧਾਰ ਤੇ ਮੈਂਬਰ ਸਾਹਿਬਾਨ ਆਪਣੀ ਗੱਲ ਕਰਨ ਅੌਰ ਮੈਨੂੰ ਮੈਂਬਰ ਸਾਹਿਬਾਨ ਨਾ ਟੋਕਣ। ਮੈਨੂੰ ਆਪਣੀ ਗੱਲ ਕਰ ਲੈਣ ਦਿਉ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਕਿਤਨਾ ਸਮਾਂ ਹੋਰ ਲਵੋਗੇ ? Please try to wind up.

**ਸ੍ਰੀ ਬਲਦੇਵ ਸਿੰਘ ਬਲਾਗੜ੍ਹ :** ਡਿਪਟੀ ਸਪੀਕਰ ਸਾਹਿਬ, ਅਜੇ ਤਾਂ ਕੰਮ ਸ਼ੁਰੂ ਹੀ ਹੋਇਆ ਹੈ। ਮੈਂ 20 ਮਿੰਟ ਹੋਰ ਲਵਾਂਗਾ। ਮੈਨੂੰ ਮੇਰੀ ਪਾਰਟੀ ਨੇ ਇੱਕ ਘੰਟਾ ਬੋਲਣ ਦਾ ਟਾਈਮ ਦਿੱਤਾ ਸੀ।

**ਸ੍ਰੀ ਡਿਪਟੀ ਸਪੀਕਰ :** Please try to wind up. You are allowed 10 minutes. Try to wind up within 10 minitues.

**ਸ੍ਰੀ ਬਲਦੇਵ ਸਿੰਘ ਬਲਾਗੜ੍ਹ :** ਡਿਪਟੀ ਸਪੀਕਰ ਸਾਹਿਬ, ਹੁਣ 12 ਵੱਜ ਕੇ 18 ਮਿੰਟ ਹੋਏ ਹਨ। 20 ਮਿੰਟ ਦਾ ਸਮਾਂ ਹੋਰ ਦੇ ਦਿਉ।

**ਸ੍ਰੀ ਡਿਪਟੀ ਸਪੀਕਰ :** ਤੁਸੀਂ 12.25 ਤੱਕ ਬੋਲ ਲਵੋ।

**ਸ੍ਰੀ ਬਲਦੇਵ ਸਿੰਘ ਬਲਾਗੜ੍ਹ :** ਚਲੋ ਠੀਕ ਹੈ ਜੀ। ਮੈਂ ਬੇਨਤੀ ਕਰ ਰਿਹਾ ਸੀ ਕਿ ਹਾਈ ਟੈਕਨੋਲੋਜੀ ਵੱਲ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ। ਜਿਤਨਾ ਚਿਰ ਅਸੀਂ ਹਾਈ ਟੈਕਨੋਲੋਜੀ ਵੱਲ ਧਿਆਨ ਨਹੀਂ ਦੇਵਾਂਗੇ, ਉਤਨੇ ਚਿਰ ਤੱਕ ਦੇਸ਼ ਦਾ ਵਿਕਾਸ ਨਹੀਂ ਹੋ ਸਕਦਾ, ਪੰਜਾਬ ਦਾ ਵਿਕਾਸ ਨਹੀਂ ਹੋ ਸਕਦਾ। ਮੈਂ ਡਿਪਟੀ ਸਪੀਕਰ ਸਾਹਿਬ, ਕਹਿੰਦਾ ਹਾਂ ਕਿ ਪੰਜਾਬ ਦੁਨੀਆਂ ਦੀ ਟੈਕਨੋਲੋਜੀ ਦੇ ਵਿਕਾਸ ਨਾਲ ਕਦਮ ਮਿਲਾ ਕੇ ਚਲੇ। ਮੈਂ ਜ਼ੋਰ ਦੇ ਕੇ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਟੈਕਨੀਕਲ ਐਜੂਕੇਸ਼ਨ ਤੇ ਵਧ ਤੋਂ ਵਧ ਧਿਆਨ ਦੇਣਾ ਚਾਹੀਦਾ ਹੈ ਤਾਂਕਿ ਆਉਣ ਵਾਲੇ ਸਮੇਂ ਵਿਚ ਪੰਜਾਬ ਦੇ ਨੌਜਵਾਨ ਆਪਣੇ ਪੈਰਾਂ ਤੇ ਆਪ ਖੜ੍ਹੇ ਹੋ ਸਕਣ। ਅਸੀਂ ਚਾਹੁੰਦੇ ਹਾਂ ਕਿ ਵਧ ਤੋਂ ਵਧ ਪੰਜਾਬ ਦਾ ਵਿਕਾਸ ਹੋਵੇ।

[ ਸ਼੍ਰੀ ਬਲਦੇਵ ਸਿੰਘ ਬੱਲਮਗੜ੍ਹ ]

ਜਿਹੜੇ ਗਰੀਬਾਂ ਦੇ ਮੁੰਡੇ 10ਵੀਂ ਪਾਸ ਕਰ ਜਾਂਦੇ ਹਨ, ਉਨ੍ਹਾਂ ਨੂੰ ਸਰਕਾਰ ਵਜ਼ੀਫਾ ਦੇਵੇ । ਉਹ ਵੱਡੇ ਵੱਡੇ ਕਾਰਖਾਨੇ ਪੰਜਾਬ ਦੇ ਵਿਚ ਲਗਾਉਣ ਅਤੇ ਸਰਕਾਰ ਉਨ੍ਹਾਂ ਨੂੰ ਮਦਦ ਦੇਵੇ । ਟੈਕਨੀਕਲ ਐਜੂਕੇਸ਼ਨ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਟ੍ਰੇਨਿੰਗ ਲੈ ਕੇ ਆਪਣਾ ਕੋਈ ਹੱਥ ਦਾ ਕੰਮ ਕਰ ਸਕਣ । ਅੱਜ ਇਕੋ ਇਕ ਅਦਾਰਾ ਕਪੜਾ ਸਨਅੱਤ ਹੈ ਜਿਹੜੀ ਵਧ ਮੁਨਾਫਾ ਦੇਂਦੀ ਹੈ । ਕਪੜਾ ਸਨਅੱਤ ਵਾਸਤੇ ਹਾਈ ਟੈਕਨੀਕਲ ਐਜੂਕੇਸ਼ਨ ਵਾਲੇ ਕਾਮੇ ਚਾਹੀਦੇ ਹਨ । ਪੰਜਾਬ ਦੇ ਨੌਜਵਾਨ ਇਸ ਵਾਸਤੇ ਬੜੇ ਹੀ ਕੈਪੇਬਲ ਹਨ । ਇਸ ਟੈਕਨਾਲੋਜੀ ਵਾਸਤੇ ਮੈਂ ਜ਼ੋਰ ਦੇਂਦਾ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਭੈਣ ਜੀ ਹੋਰਾਂ ਨਾਲ ਵੀ ਕਈ ਵਾਰੀ ਬੇਨਤੀ ਕੀਤੀ ਹੈ ਅਤੇ ਸੀ.ਐਮ. ਸਾਹਿਬ ਨੂੰ ਵੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਲੋਟ ਵਿਖੇ ਇਕ ਆਈ.ਟੀ.ਆਈ. ਖੋਲ੍ਹ ਦਿੱਤੀ ਜਾਵੇ ਤਾਂਕਿ ਸਾਡੇ ਮੁੰਡੇ ਟੈਕਨੀਕਲ ਹੈਂਡ ਹੋ ਸਕਣ ।

ਡਿਪਟੀ ਸਪੀਕਰ ਸਾਹਿਬ, ਏਸੇ ਤਰੀਕੇ ਨਾਲ ਅੱਗੇ ਐਜੂਕੇਸ਼ਨ ਦਾ ਸਵਾਲ ਹੈ । ਇਸ ਮਾਮਲੇ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ 12 ਸਾਲਾਂ ਤੋਂ ਕੋਈ ਵੀ ਮਾਸਟਰ ਜਾਂ ਕੋਈ ਵੀ ਟੀਚਰ ਨਹੀਂ ਸੀ ਰਖਿਆ ਗਿਆ । ਸਾਡੀ ਪੰਜਾਬ ਸਰਕਾਰ ਨੇ ਇਸ ਸਾਲ ਵਿਦਿਆਰਥੀਆਂ ਦੀ ਪੜ੍ਹਾਈ ਨੂੰ ਮੁੱਖ ਰੱਖਦੇ ਹੋਏ ਪਿਛਲੇ ਸਮੇਂ ਵਿਚ ਟੀਚਰਾਂ ਦੀਆਂ ਨਿਯੁਕਤੀਆਂ ਕੀਤੀਆਂ ਤਾਂਕਿ ਵਿਦਿਆਰਥੀਆਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ । ਇਹ ਬੜੀ ਸ਼ਲਾਘਾਯੋਗ ਗੱਲ ਕੀਤੀ ਹੈ । ਇਨ੍ਹਾਂ ਪਿਛਲੇ 12 ਸਾਲਾਂ ਵਿਚ "ਔਰੋਂ ਕੋ ਨਸੀਹਤ, ਆਪ ਮੀਆਂ ਫਜ਼ੀਹਤ", ਉਨ੍ਹਾਂ ਦੀਆਂ ਸਰਕਾਰਾਂ ਵੀ ਰਹੀਆਂ, ਪਰ ਇਸ ਪਾਸੇ ਵੱਲ ਕਿਸੇ ਵੱਲੋਂ ਵੀ ਧਿਆਨ ਨਹੀਂ ਦਿੱਤਾ ਗਿਆ । ਸਾਰੇ ਦੇਸ਼ ਵਿਚ ਇਕੋ ਇਕ ਪੰਜਾਬ ਦੀ ਸਰਕਾਰ ਹੈ ਜਿਸ ਵਲੋਂ ਇਸ ਸਾਲ ਵਿਚ 425 ਸਕੂਲ ਅਪਗ੍ਰੇਡ ਕੀਤੇ ਗਏ ਹਨ । (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਇਸ ਗੱਲ ਲਈ ਸਾਡੇ ਮੰਤਰੀ ਜੀ, ਸਾਡੇ ਡਾਕਟਰ ਸਾਹਿਬ ਵਧਾਈ ਦੇ ਪਾਤਰ ਹਨ । ਸਰਕਾਰ ਵੱਲੋਂ ਅਗਲੇ ਸਾਲ ਵਾਸਤੇ 450 ਸਕੂਲ ਅਪਗ੍ਰੇਡ ਕਰਨ ਦਾ ਟੀਚਾ ਮਿਥਿਆ ਗਿਆ ਹੈ । ਇਹ ਬਹੁਤ ਹੀ ਸ਼ਲਾਘਾਯੋਗ ਗੱਲ ਹੈ ।

ਮੈਨੂੰ ਪਤਾ ਹੈ, ਡਿਪਟੀ ਸਪੀਕਰ ਸਾਹਿਬ, ਕਿ ਜੇ ਕਿਸੇ ਬੱਚੇ ਨੂੰ 6-7 ਕਿਲੋਮੀਟਰ ਤੁਰ ਕੇ ਸਕੂਲ ਜਾਣਾ ਪਵੇ ਤਾਂ ਉਸ ਨੂੰ ਬਹੁਤ ਹੀ ਮੁਸ਼ਕਲ ਹੁੰਦੀ ਹੈ। ਕਿੰਨੀ ਮੁਸ਼ਕਲ ਹੁੰਦੀ ਹੈ ਜੇ ਪੰਜਵੀਂ ਦਾ ਬੱਚਾ ਪੰਜ ਕਿਲੋਮੀਟਰ ਦੂਰ ਜਾਵੇ। ਜੇ ਪਿੰਡ ਵਿਚ ਹੀ ਸਕੂਲ ਅਪਗ੍ਰੇਡ ਹੋਇਆ ਹੋਵੇ ਤਾਂ ਸਾਡੀਆਂ ਬੇਟੀਆਂ ਪਿੰਡ ਵਿਚ ਹੀ ਪੜ੍ਹ ਸਕਦੀਆਂ ਹਨ, ਉਸ ਦੇ ਨਾਲ ਵਿਦਿਆ ਦਾ ਵੀ ਪਸਾਰ ਹੁੰਦਾ ਹੈ। ਮਾਲਵੇ ਵਿਚ ਰਹਿਣ ਵਾਲੇ ਲੋਕ ਚੰਗੀ ਤਰ੍ਹਾਂ ਜਾਣਦੇ ਹਨ ਕਿ ਕਿਸ ਤਰੀਕੇ ਨਾਲ ਸਾਡੇ ਖਾਸ ਕਰ ਫਰੀਦਕੋਟ ਅਤੇ ਬਠਿੰਡਾ ਜ਼ਿਲ੍ਹੇ ਐਜੂਕੇਸ਼ਨ ਦੇ ਖੇਤਰ ਵਿਚ ਪਛੜੇ ਹੋਏ ਸਨ। ਹੁਣ ਸਾਡੇ ਸਕੂਲਾਂ ਨੂੰ ਅਪਗ੍ਰੇਡ ਕਰਕੇ ਮੰਤਰੀ ਜੀ ਵਧਾਈ ਦੇ ਹੱਕਦਾਰ ਹੋਏ ਹਨ। ਇਹ ਬਹੁਤ ਹੀ ਚੰਗੀ ਗੱਲ ਕੀਤੀ ਹੈ। (ਥੰਪਿੰਗ)

ਇਸੇ ਤਰੀਕੇ ਨਾਲ, ਡਿਪਟੀ ਸਪੀਕਰ ਸਾਹਿਬ, ਅਗਲੀ ਗੱਲ ਮੈਂ ਫੇਰ ਟੈਕਨੀਕਲ ਸਿਖਿਆ ਬਾਰੇ ਕਹਿਣੀ ਚਾਹੁੰਦਾ ਹਾਂ ਅਤੇ ਜ਼ੋਰ ਦੇਂਦਾ ਹਾਂ ਕਿ ਦਸਵੀਂ ਤੋਂ ਲੈ ਕੇ ਪਲੱਸ ਟੂ ਤੱਕ ਦੀਆਂ ਤਿੰਨੇ ਕਲਾਸਾਂ ਵਿਚ ਲਾਜ਼ਮੀ ਤੌਰ ਤੇ ਟੈਕਨੀਕਲ ਸਿਖਿਆ ਇੰਟਰੋਡਿਊਸ ਕਰਨੀ ਚਾਹੀਦੀ ਹੈ। ਇਸ ਗੱਲ ਵਾਸਤੇ ਵਧ ਫੰਡ ਰਖਣੇ ਚਾਹੀਦੇ ਹਨ।

Mr. Deputy Speaker : Please try to wind up, please.

ਸ੍ਰੀ ਬਲਦੇਵ ਸਿੰਘ ਬਲਮਗੜ੍ਹ : ਅਗਲੀ ਗੱਲ ਇਹ ਹੈ ਕਿ ਪੰਜਾਬ ਸਰਕਾਰ ਨੇ ਖੇਡਾਂ ਅਤੇ ਯੁਵਕਾਂ ਦੀ ਭਲਾਈ ਵਾਲੇ ਪਾਸੇ ਵਿਸ਼ੇਸ਼ ਧਿਆਨ ਦਿੱਤਾ ਹੈ। ਇਹ ਬੜੀ ਚੰਗੀ ਗੱਲ ਹੈ। An idle man's brain is a devil's workshop. ਪਿਛਲੇ ਸਮੇਂ ਵਿਚ ਜੋ ਸੰਤਾਪ ਪੰਜਾਬ ਨੇ ਭੋਗਿਆ, ਇਸ ਦਾ ਇਕ ਕਾਰਣ ਇਹ ਵੀ ਸੀ ਕਿ ਸਾਡੇ ਜਿਹੜੇ ਨੌਜਵਾਨ ਹਨ, ਇਨ੍ਹਾਂ ਨੂੰ ਕੋਈ ਸੇਧ ਦੇਣ ਵਾਲਾ, ਰਾਹ ਦਿਖਾਉਣ ਵਾਲਾ ਨਹੀਂ ਸੀ ਰਿਹਾ। ਪਿਛਲੇ ਸਮੇਂ ਤੋਂ ਪੰਜਾਬ ਸਰਕਾਰ ਨੇ ਅਮਨ ਸਥਾਪਿਤ ਕਰਕੇ ਨੌਜਵਾਨਾਂ ਨੂੰ ਦੱਸਿਆ ਹੈ ਕਿ ਤੁਹਾਡੀਆਂ ਸ਼ਕਤੀਆਂ ਕਿਸ ਪਾਸੇ ਵਰਤੀਆਂ ਜਾ ਸਕਦੀਆਂ

[ਸ਼੍ਰੀ ਬਲਦੇਵ ਸਿੰਘ ਬਲਮਗੜ੍ਹ]

ਹਨ, ਤੁਹਾਨੂੰ ਕਿਹੜੇ ਪਾਸੇ ਲਾਇਆ ਜਾ ਸਕਦਾ ਹੈ । ਉਨ੍ਹਾਂ ਨੂੰ ਖੇਡਾਂ ਵੱਲ ਉਤਸ਼ਾਹਿਤ ਕੀਤਾ ਹੈ । ਹੁਣ ਸਾਡੇ ਮੰਤਰੀ ਸਾਹਿਬਾਨ ਅਤੇ ਸਾਡੇ ਹੋਰ ਸੱਜਣ ਪਿੰਡਾਂ ਵਿਚ, ਕਲੱਬਾਂ ਵਿਚ ਜਾਂਦੇ ਹਨ ਅਤੇ ਵਧ ਤੋਂ ਵਧ ਪ੍ਰਚਾਰ ਕਰਦੇ ਹਨ । ਇਸ ਲਈ ਵਧ ਪੈਸਾ ਰਖਿਆ ਗਿਆ ਹੈ । ਇਹ ਇਸ ਲਈ ਵੀ ਵਧਾਈ ਦੇ ਪਾਤਰ ਹਨ ।

**Mr. Deputy Speaker** : Try to wind up, please.

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ** : ਡਿਪਟੀ ਸਪੀਕਰ ਸਾਹਿਬ, ਏਸੇ ਤਰੀਕੇ ਨਾਲ ਮੈਡੀਕਲ ਖੋਜ ਸਿੱਖਿਆ ਦਾ ਜਿਹੜਾ ਸਵਾਲ ਹੈ, ਉਸ ਸਬੰਧੀ ਸੀ.ਐਮ. ਸਾਹਿਬ ਨੇ ਜਲੰਧਰ ਵਿਖੇ ਨਵੇਂ ਮੈਡੀਕਲ ਖੋਜ ਕਾਲਜ ਦਾ ਉਦਘਾਟਨ ਰਖਿਆ ਹੈ । ਇਸ ਨਾਲ ਸਾਨੂੰ ਮੈਡੀਕਲ ਰਿਸਰਚ ਵਿਚ ਬਹੁਤ ਫਾਇਦਾ ਹੋਵੇਗਾ । ਇਹ ਚੰਗੀ ਗੱਲ ਕੀਤੀ ਹੈ । ਮੈਂ ਇਸਦੇ ਨਾਲ ਹੀ ਇਹ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਮਲੋਟ ਦਾ ਜਿਹੜਾ ਹਸਪਤਾਲ ਹੈ, ਇਹ 48 ਬਿਸਤਰਿਆਂ ਦਾ ਹੈ । ਜੇ ਇਸ ਵਿਚ 2 ਹੋਰ ਬਿਸਤਰਿਆਂ ਦਾ ਵਾਧਾ ਕਰ ਦਿੱਤਾ ਜਾਵੇ ਤਾਂ ਇਸ ਨਾਲ ਲੋਕਾਂ ਨੂੰ ਕਾਫੀ ਸਹੂਲਤ ਹੋ ਜਾਵੇਗੀ । ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਮਲੋਟ ਦੇ ਹਸਪਤਾਲ ਦਾ ਦਰਜਾ ਵਧਾ ਕੇ 50 ਬਿਸਤਰਿਆਂ ਵਾਲਾ ਕਰ ਦਿੱਤਾ ਜਾਵੇ ।

**ਸ਼੍ਰੀ ਡਿਪਟੀ ਸਪੀਕਰ** : ਬਾਕੀ ਮੈਂਬਰ ਸਾਹਿਬਾਨ ਨੇ ਵੀ ਬੋਲਣਾ ਹੈ, ਇਸ ਕਰਕੇ ਤੁਸੀਂ ਇਕ ਅੱਧੇ ਮਿੰਟ ਵਿਚ ਖਤਮ ਕਰਨ ਦੀ ਕੋਸ਼ਿਸ਼ ਕਰੋ ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ** : ਇਸ ਤੋਂ ਅੱਗੇ ਪਛੜੀਆਂ ਸ਼੍ਰੇਣੀਆਂ ਅਤੇ ਅਨੁਸੂਚਿਤ ਜਾਤੀਆਂ ਦੀ ਭਲਾਈ ਦਾ ਜਿਹੜਾ ਸਵਾਲ ਹੈ, ਉਸ ਬਾਰੇ ਵੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ । ਇਸ ਬਜਟ ਵਿਚ ਬੁਢਾਪਾ ਪੈਨਸ਼ਨ ਵਾਸਤੇ ਵੀ ਵਧ ਪੈਸਾ ਸਰਕਾਰ ਨੇ ਰਖਿਆ ਹੈ । ਇਹ ਬੜੀ ਚੰਗੀ ਗੱਲ ਹੈ ਲੇਕਿਨ ਜੋ ਪੈਨਸ਼ਨ ਲਾਉਣ ਦਾ ਪ੍ਰੋਸੀਜਰ ਹੈ, ਉਸ ਨੂੰ ਥੋੜ੍ਹਾ ਜਿਹਾ ਹੋਰ ਠੀਕ ਕਰ ਲੈਣਾ ਚਾਹੀਦਾ ਹੈ (ਸੀ.ਪੀ.ਆਈ ਮੈਂਬਰਾਂ ਵਲੋਂ ਥੰਪਿੰਗ) । ਉਸ ਪ੍ਰੋਸੀਜਰ ਵਿਚ ਤਬਦੀਲੀ ਕੀਤੀ ਜਾਵੇ ਜਿਸ ਤਰ੍ਹਾਂ ਕਿ ਹਰਿਆਣੇ ਵਿਚ ਕੀਤਾ

ਹੋਇਆ ਹੈ । ਪਿੰਡ ਦੇ ਪਟਵਾਰੀ ਨੂੰ ਸਾਰਿਆਂ ਦਾ ਪਤਾ ਹੁੰਦਾ ਹੈ, ਉਹ ਆਪ ਹੀ ਬਜ਼ੁਰਗਾਂ ਦੀ ਪੈਨਸ਼ਨ ਲਾ ਦੇਵੇ ਤਾਂ ਜ਼ਿਆਦਾ ਠੀਕ ਹੈ । ਸਰਕਾਰ ਨੇ ਜਿਹੜੀ ਪੈਨਸ਼ਨ ਦੀ ਦਰ ਵਧਾ ਦਿੱਤੀ ਹੈ, ਇਹ ਬਹੁਤ ਚੰਗੀ ਗੱਲ ਕੀਤੀ ਹੈ । ਇਸ ਦੇ ਲਈ ਸਰਕਾਰ ਦਾ ਧੰਨਵਾਦ ਕਰਨਾ ਬਣਦਾ ਹੈ ਅਤੇ ਡਾਕਟਰ ਸਾਹਿਬ ਇਸ ਦੇ ਲਈ ਵਧਾਈ ਦੇ ਪਾਤਰ ਹਨ ।

**ਸ਼੍ਰੀ ਡਿਪਟੀ ਸਪੀਕਰ :** ਹੁਣ ਤੁਸੀਂ ਆਪਣੀ ਸੀਟ ਲਵੋ ।

**ਸ਼੍ਰੀ ਬਲਦੇਵ ਸਿੰਘ ਬਲਆਗੜ੍ਹ :** ਮੈਂ ਇਕ ਮਿੰਟ ਹੀ ਹੋਰ ਲਵਾਂਗਾ ਜੀ । ਡਿਪਟੀ ਸਪੀਕਰ ਸਾਹਿਬ, ਅਨੁਸੂਚਿਤ ਜਾਤੀਆਂ ਦੀ ਭਲਾਈ ਵਾਸਤੇ ਪਿਛਲੇ ਸਾਲ ਨਾਲੋਂ ਵਧ ਪੈਸੇ ਰੱਖੇ ਗਏ ਹਨ ਲੇਕਿਨ ਇਸ ਸਿਲਸਿਲੇ ਵਿਚ ਵੀ ਕਈ ਹੋਰ ਗੱਲਾਂ ਕਰਨ ਦੀ ਲੋੜ ਹੈ । ਇਹ ਜਿਹੜੀ ਲਗਾਤਾਰ ਮੰਗ ਉਠਦੀ ਰਹਿੰਦੀ ਹੈ ਕਿ ਅਨੁਸੂਚਿਤ ਜਾਤੀਆਂ ਦਾ ਬੈਕਲਾਗ ਪੂਰਾ ਹੋਵੇ, ਉਨ੍ਹਾਂ ਦੀ ਭਲਾਈ ਹੋਵੇ, ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਅਨੁਸੂਚਿਤ ਜਾਤੀਆਂ ਦੇ ਬੱਚੇ ਨਹੀਂ ਪੜ੍ਹਨਗੇ ਤਾਂ ਫਿਰ ਨਾ ਹੀ ਉਹ ਰੈਜ਼ਰਵੇਸ਼ਨ ਲੈ ਸਕਦੇ ਹਨ ਅਤੇ ਨਾ ਹੀ ਅੱਗੇ ਵਧ ਸਕਦੇ ਹਨ । ਇਸ ਕਰਕੇ ਸੀ.ਐਮ. ਸਾਹਿਬ ਅਤੇ ਪੰਜਾਬ ਸਰਕਾਰ ਸ਼ਲਾਘਾ ਦੀ ਪਾਤਰ ਹੈ ਜਿਨ੍ਹਾਂ ਨੇ ਸ਼ਡਿਊਲਡ ਕਾਸਟ ਬੱਚਿਆਂ ਨੂੰ ਪਹਿਲੀ ਤੋਂ ਪੰਜਵੀਂ ਜਮਾਤ ਤੱਕ ਵਜ਼ੀਫਾ ਦੇਣ ਦਾ ਫੈਸਲਾ ਕੀਤਾ ਹੈ । ਇਹ ਬੜੀ ਚੰਗੀ ਗੱਲ ਹੈ । ਇਸ ਦੀ ਮੈਂ ਬਹੁਤ ਸ਼ਲਾਘਾ ਕਰਦਾ ਹਾਂ ਲੇਕਿਨ ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਦੇ ਮੁੰਡਿਆਂ ਨੂੰ ਵੀ ਕੁੜੀਆਂ ਜਿੰਨਾ ਹੀ ਵਜ਼ੀਫਾ ਦਿੱਤਾ ਜਾਣਾ ਚਾਹੀਦਾ ਹੈ । ਇਸ ਤੋਂ ਇਲਾਵਾ 6ਵੀਂ ਤੋਂ 10ਵੀਂ ਜਮਾਤ ਤੱਕ ਦਾ ਵਜ਼ੀਫਾ 6 ਰੁਪਏ ਹੈ । ਇਹ ਬਹੁਤ ਥੋੜ੍ਹਾ ਹੈ, ਇਸ ਨੂੰ ਵਧਾਇਆ ਜਾਣਾ ਚਾਹੀਦਾ ਹੈ ।

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਬਹੁਤ ਸਮਾਂ ਲੈ ਲਿਆ ਹੈ । ਇਸ ਕਰਕੇ ਤੁਸੀਂ ਹੁਣ ਵਾਈਂਡ ਅੱਪ ਕਰੋ ਤਾਂ ਜੋ ਮੈਂ ਅਗਲੇ ਸਪੀਕਰ ਨੂੰ ਬੁਲਾ ਸਕਾਂ ।

**ਸ਼੍ਰੀ ਬਲਦੇਵ ਸਿੰਘ ਬਲਆਗੜ੍ਹ :** ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਜੇਲ੍ਹਾਂ ਵਿਚ ਜੋ ਸੁਧਾਰ ਕਰਨ ਦੀ ਗੱਲ ਕੀਤੀ ਹੈ, ਇਹ ਵੀ

[ ਸ਼੍ਰੀ ਬਲਦੇਵ ਸਿੰਘ ਬਲਮਗੜ੍ਹ ]

ਬਹੁਤ ਚੰਗੀ ਗੱਲ ਹੈ । ਇਹ ਜ਼ਰੂਰੀ ਵੀ ਸੀ । ਇਸ ਦੇ ਨਾਲ ਕੈਦੀਆਂ ਨੂੰ ਵਧ ਪੈਸੇ ਮਿਲਣਗੇ ਅਤੇ ਉਹ ਘਰ ਵੱਲ ਪੈਸਿਆਂ ਲਈ ਨਹੀਂ ਝਾਕਣਗੇ । ਪਰ ਜੇਲ੍ਹਾਂ ਵਿਚ ਜਿਹੜੇ 'ੲ' ਕਲਾਸ ਵਾਲੇ ਕੈਦੀ ਹਨ, ਉਨ੍ਹਾਂ ਨੂੰ 25 ਰੁਪਏ ਵਾਲੀ ਰੋਟੀ ਮਿਲਦੀ ਹੈ ਅਤੇ ਦੂਜਿਆਂ ਨੂੰ 12 ਰੁਪਏ ਵਾਲੀ ਰੋਟੀ ਮਿਲਦੀ ਹੈ । ਇਹ ਫਰਕ ਮਿਟਾ ਦੇਣਾ ਚਾਹੀਦਾ ਹੈ । ਦੋਹਾਂ ਨੂੰ 12 ਰੁਪਏ ਅਤੇ 25 ਰੁਪਏ ਦੇ ਵਿਚਕਾਰ ਵਾਲੀ ਕੋਈ ਰਕਮ ਜਿਵੇਂ 18 ਰੁਪਏ ਹੈ, ਦੀ ਰੋਟੀ ਮਿਲਣੀ ਚਾਹੀਦੀ ਹੈ । 18 ਰੁਪਏ ਦੀ ਰੋਟੀ ਸਾਰਿਆਂ ਦੀ ਹੋਵੇ । ਇਸ ਨਾਲ ਸਾਰਿਆਂ ਦਾ ਭਲਾ ਹੋਵੇਗਾ ।

ਇਥੇ ਅੱਤਵਾਦ ਦੇ ਪੀੜਤਾਂ ਦੀ ਗੱਲ ਵੀ ਆਈ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਤਵਾਦ ਦੇ ਪੀੜਤ ਜਿਹੜੇ ਪਰਿਵਾਰ ਹਨ, ਉਨ੍ਹਾਂ ਦੇ ਬਜ਼ੁਰਗਾਂ ਦਾ ਚਾਹੇ ਕੋਈ ਮੁੰਡਾ ਹੋਵੇ ਚਾਹੇ ਨਾ ਹੋਵੇ, ਉਨ੍ਹਾਂ ਨੂੰ ਬਕਾਇਦਾ ਤੌਰ ਤੇ ਘਟੋ ਘਟ 500 ਰੁਪਏ ਪੈਨਸ਼ਨ ਜ਼ਰੂਰ ਦਿੱਤੀ ਜਾਣੀ ਚਾਹੀਦੀ ਹੈ । ਇਸ ਪਾਸੇ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ।

**ਸ਼੍ਰੀ ਡਿਪਟੀ ਸਪੀਕਰ :** ਹੁਣ ਤੁਸੀਂ ਅੱਧੇ ਮਿੰਟ ਦੇ ਵਿਚ ਵਿਚ ਖਤਮ ਕਰ ਦਿਓ ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ :** ਡਿਪਟੀ ਸਪੀਕਰ ਸਾਹਿਬ, ਸਾਡੇ ਇਲਾਕੇ ਵਿਚ ਸਬ ਡਿਵੀਜ਼ਨ ਬਣਾਉਣ ਦਾ ਜਿਹੜਾ ਫੈਸਲਾ ਕੀਤਾ ਗਿਆ, ਉਸ ਵਾਸਤੇ ਮੈਂ ਅੱਗੇ ਵੀ ਧੰਨਵਾਦ ਕੀਤਾ ਹੈ ਅਤੇ ਹੁਣ ਵੀ ਮੈਂ ਸੀ.ਐਮ. ਸਾਹਿਬ ਦਾ ਇਸ ਦੇ ਲਈ ਧੰਨਵਾਦ ਕਰਦਾ ਹਾਂ । ਡਾਕਟਰ ਸਾਹਿਬ ਦਾ ਵੀ ਮੈਂ ਧੰਨਵਾਦੀ ਹਾਂ ਲੇਕਿਨ ਇਸ ਸਬ ਡਿਵੀਜ਼ਨ ਨੂੰ ਚਾਲੂ ਕਰਨ ਵਾਲੇ ਪਾਸੇ ਸਰਕਾਰ ਨੂੰ ਜਲਦੀ ਧਿਆਨ ਦੇਣਾ ਚਾਹੀਦਾ ਹੈ । ਇਥੇ ਐਸ.ਡੀ.ਐਮ. ਅਤੇ ਦੂਸਰੇ ਅਮਲੇ ਦੀ ਪੋਸਟਿੰਗ ਹੋਵੇ ਅਤੇ ਸਬ ਡਿਵੀਜ਼ਨ ਦਾ ਹੈਡਕਵਾਰਟਰ ਵੀ ਬਣੇ । ਪਹਿਲਾਂ ਮਲੋਟ ਸ਼ਹਿਰ ਵਿਚ ਇਮਪਰੂਵਮੈਂਟ ਟਰੱਸਟ ਹੁੰਦਾ ਸੀ । ਮੇਰੀ ਬੇਨਤੀ ਹੈ ਕਿ ਉਸ ਟਰੱਸਟ ਨੂੰ ਦੁਬਾਰਾ ਬਣਾ ਦਿੱਤਾ ਜਾਵੇ । ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਮੌਕਾ ਦਿੱਤਾ ਹੈ ।

**ਕਾਮਰੇਡ ਤਰਲੋਕ ਜੋਧਾਂ (ਕਿਲਾ ਰਾਏਪੁਰ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਹਾਊਸ ਦੇ ਅੰਦਰ ਬਜਟ ਤੇ ਬੋਲਣ ਦਾ ਟਾਈਮ ਦਿੱਤਾ ਹੈ ਔਰ ਮੈਂ ਆਸ ਕਰਦਾ ਹਾਂ ਕਿ ਮੈਨੂੰ ਆਪਣੀ ਪੂਰੀ ਗੱਲ ਕਹਿਣ ਦਾ ਵੀ ਪੂਰਾ ਸਮਾਂ ਮਿਲੇਗਾ । ਜੋ ਬਜਟ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਏਥੇ ਪੇਸ਼ ਕੀਤਾ ਹੈ, ਇਸ ਬਜਟ ਨੂੰ ਪੜ੍ਹਣ ਤੋਂ ਪਤਾ ਲਗਦਾ ਹੈ ਕਿ ਜੋ ਕੇਂਦਰ ਦੀ ਨੀਤੀ ਹੈ, ਕੇਂ... ਜੋ ਵਰਲਡ ਬੈਂਕ ਔਰ ਆਈ.ਐਮ.ਐਫ. ਤੋਂ ਅਗਵਾਈ ਲੈ ਕੇ ਉਨ੍ਹਾਂ ਦੀਆਂ ਸ਼ਰਤਾਂ ਮੰਨ ਕੇ ਅਤੇ ਸਾਡੇ ਦੇਸ਼ ਦੇ ਵਿੱਚ ਲਾਗੂ ਕਰਕੇ ਸਾਡੇ ਦੇਸ਼ ਨੂੰ ਗੁਲਾਮੀ ਵੱਲ ਨੂੰ ਧੱਕ ਰਿਹਾ ਹੈ ਔਰ ਜੋ ਡੰਕਲ ਪਰਪੋਜ਼ਲਾਂ ਤੇ ਦਸਖਤ ਕਰਕੇ ਆਏ ਹਨ ਜਿਸ ਨੂੰ ਲਾਗੂ ਕਰਨ ਦੀਆਂ ਤਿਆਰੀਆਂ ਵੀ ਹਨ, ਉਸ ਦੇ ਉਪਰ ਇਹ ਬਜਟ ਸਹੀ ਉਤਰਦਾ ਹੈ । ਮੈਂ ਇਸ ਬਜਟ ਦਾ ਪੂਰੀ ਤਰ੍ਹਾਂ ਡਟ ਕੇ ਵਿਰੋਧ ਕਰਦਾ ਹਾਂ ਔਰ ਮੈਂ ਆਸ ਪਰਗਟ ਕਰਦਾ ਹਾਂ ਕਿ ਹਾਊਸ ਵਿੱਚ ਮੇਰੇ ਮਾਨਯੋਗ ਮੈਂਬਰ ਸਾਹਿਬਾਨ ਇਸ ਨੂੰ ਸਮਝ ਜਾਣਗੇ ਕਿ ਜਿਹੇ ਜਿਹੇ ਬਜਟ ਪੰਜਾਬ ਵਿੱਚ ਜਾਂ ਸੈਂਟਰ ਦੇ ਵਿੱਚ ਆ ਰਹੇ ਹਨ, ਇਹ ਸਾਡੇ ਲਈ ਫਾਇਦੇਮੰਦ ਨਹੀਂ ਅਤੇ ਇਹ ਸਾਡੇ ਲੋਕਾਂ ਤੇ ਭਾਰ ਪਾਉਣ ਲਈ ਮੁਹੱਈਆ ਕੀਤੇ ਜਾ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਮੇਰੇ ਮਾਨਯੋਗ ਮਿੱਤਰ ਕਾਮਰੇਡ ਬਲਦੇਵ ਜੀ ਨੇ ਡੰਕਲ ਪਰਪੋਜ਼ਲਾਂ ਨੂੰ ਬੜਾ ਫਾਇਦੇ ਵਾਲਾ ਔਰ ਚੰਗਾ ਕਿਹਾ ਹੈ । ਮੈਂ ਆਪਣੀ ਗੱਲ ਬਿਲਕੁਲ ਨਹੀਂ ਕਰਦਾ ਡੰਕਲ ਪਰਪੋਜ਼ਲਾਂ ਤੇ ਜੋ ਰਿਕੁਮੈਂਡੇਸ਼ਨਜ਼ ਪਾਰਲੀਮੈਂਟ ਦੀ ਸਟੈਂਡਿੰਗ ਕਮੇਟੀ ਦੀਆਂ ਹਨ, ਮੈਂ ਉਹ ਏਥੇ ਦੱਸਣਾ ਚਾਹੁੰਦਾ ਹਾਂ ਇਸ ਕਮੇਟੀ ਦੇ ਵਿੱਚ ਰੂਲਿੰਗ ਪਾਰਟੀ ਦੇ ਆਦਮੀ ਵੀ ਹਨ ਉਹ ਕਹਿੰਦੇ ਹਨ-

The Committee is of the view that the Dunkel Proposals would discriminate against Indian agriculture. The subsidies have to be limited to an upper bound of 108 of the value of the output for developing countries. This may have grave implications for the poor resource farmers because with increasing cost of energy and other inputs, the sectorwise subsidy may exceed this limit.

[ਕਾਮਰੇਡ ਤਰਸੇਮ ਜੋਧਾਂ]

ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਿਹੜਾ ਸਾਡਾ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਹੈ, ਮੈਂ ਮਾਨਯੋਗ ਖੁਰਾਕ ਅਤੇ ਸਪਲਾਈ ਮੰਤਰੀ ਸਰਦਾਰ ਲਾਲ ਸਿੰਘ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਸ ਸਬੰਧ ਵਿਚ ਇਹ ਸਾਡੇ ਤੇ ਹਮਲਾ ਹੋ ਰਿਹਾ ਹੈ। ਇਸ ਬਾਰੇ ਕਮੇਟੀ ਅੱਗੇ ਕਹਿੰਦੀ ਹੈ --

The Dunkel Draft regarding procurement and sale of foodgrains at market prices raises apprehension about its impact on our Public Distribution System. If the Dunkel Draft is accepted at its face value, the Public Distribution System could come under severe and serious pressure and jeopardy.

ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਸਟੈਂਡਿੰਗ ਕਮੇਟੀ ਜਿਹੜੀ ਪਾਰਲੀਮੈਂਟ ਦੀ ਹੈ, ਉਹ ਇਹ ਗੱਲ ਕਹਿ ਰਹੀ ਹੈ। ਇਸ ਕਰਕੇ ਇਹ ਜੋ ਬਜਟ ਪੇਸ਼ ਕੀਤਾ ਗਿਆ ਹੈ, ਇਹ ਪੰਜਾਬ ਦੀ ਕਿਸਾਨੀ ਤੇ ਭਾਰ ਹੈ। ਪੰਜਾਬ ਦੀ ਕਿਸਾਨੀ ਅੱਜ ਤਬਾਹੀ ਦੇ ਕੰਢੇ ਤੇ ਖੜ੍ਹੀ ਹੈ। ਪੰਜਾਬ ਦਾ ਕਿਸਾਨ ਉਸ ਬਾਰੇ ਸੋਚ ਰਿਹਾ ਹੈ ਜੋ ਕੇਂਦਰ ਦੀ ਸਰਕਾਰ ਨੇ, ਜੋ ਪੰਜਾਬ ਦੀ ਸਰਕਾਰ ਨੇ ਸਾਡੇ ਪ੍ਰਤੀ ਨੀਤੀ ਅਪਣਾਈ ਹੈ। ਇਥੇ 2 ਕਰੋੜ ਰੁਪਏ ਦੇਣ ਦੀਆਂ ਗੱਲਾਂ ਕੀਤੀਆਂ ਗਈਆਂ ਹਨ, ਮਾਨਯੋਗ ਡਿਪਟੀ ਸਪੀਕਰ ਸਾਹਿਬ, ਰੋਜ਼ਾਨਾ ਖਾਦਾਂ ਦੀਆਂ ਕੀਮਤਾਂ ਵਧ ਰਹੀਆਂ ਹਨ। ਖਾਦਾਂ ਤੇ ਦਿੱਤੀ ਜਾਂਦੀ ਸਬਸਿਡੀ ਘਟਾਉਣ ਨਾਲ ਡੀ.ਏ.ਪੀ. ਦੀਆਂ ਕੀਮਤਾਂ ਵਿੱਚ ਭਾਰੀ ਵਾਧਾ ਹੋਇਆ ਹੈ। ਇਹ ਕੀਮਤਾਂ ਲਗਭਗ ਡਬਲ ਹੋਣ ਦੇ ਕਿਨਾਰੇ ਤੇ ਪਹੁੰਚ ਰਹੀਆਂ ਹਨ। ਇਸ ਦੇ ਨਾਲ ਹੀ ਜਿਹੜੀ ਖਾਦ ਬਾਹਰੋਂ ਇੰਪੋਰਟ ਕਰਕੇ ਕੋਆਪ੍ਰੇਟਿਵ ਸੋਸਾਇਟੀਆਂ ਦੇ ਵਿੱਚ ਭੇਜੀ ਗਈ, ਉਸ ਉਤੇ ਸੌ, ਸਵਾ ਸੌ ਅਤੇ ਡੇਢ ਸੌ ਰੁਪਏ ਤੱਕ ਬਲੈਕ ਕੀਤੀ ਗਈ। ਇਸ ਨਾਲ ਕਿਸਾਨਾਂ ਤੇ ਬੜਾ ਭਾਰੀ ਬੋਝ ਪਿਆ।

ਬਿਜਲੀ ਦੇ ਬਾਰੇ ਵੀ ਕਿਸਾਨਾਂ ਦੇ ਨਾਲ ਧੱਕਾ ਹੋ ਰਿਹਾ ਹੈ। ਪਿੱਛੇ ਜਿਹੇ ਬਿਜਲੀ ਮੰਤਰੀਆਂ ਦੀ ਜਿਹੜੀ ਰਾਸ਼ਟਰੀ ਕਾਨਫਰੰਸ ਹੋਈ, ਉਸ ਅਨੁਸਾਰ

ਖੇਤੀ ਟੈਰਿਫਾਂ ਨੂੰ ਤਰਕ-ਸੰਗਤ ਕਰਨ ਦਾ ਮਤਲਬ ਹੈ ਕਿ ਬਿਜਲੀ ਆਉਣ ਵਾਲੇ ਸਮੇਂ ਵਿੱਚ ਹੋਰ ਮਹਿੰਗੀ ਹੋ ਜਾਵੇਗੀ । ਖੇਤੀਬਾੜੀ ਖੇਤਰ ਬਾਰੇ ਏਥੇ ਬਜਟ ਵਿੱਚ ਝੂਠੇ ਬਿਆਨ ਕੀਤੇ ਗਏ ਹਨ । ਇਹ ਕਿਹਾ ਗਿਆ ਹੈ ਕਿ ਇਸ ਸੈਕਟਰ ਵਿੱਚ ਬਿਜਲੀ ਦੀ ਕੋਈ ਕੱਟ, ਪਾਵਰ ਕੱਟ ਨਹੀਂ ਹੋਈ । ਡਿਪਟੀ ਸਪੀਕਰ ਸਾਹਿਬ, ਅਸੀਂ ਲੋਕਾਂ ਦੇ ਵਿੱਚੋਂ ਆਉਂਦੇ ਹਾਂ ।ਏਥੇ ਸਾਡੇ ਬਜ਼ੁਰਗ ਆਗੂ ਐਮ.ਐਲ.ਏ. ਪੰਡਿਤ ਸੋਮ ਦੱਤ ਜੀ ਨੇ ਕਿਹਾ ਹੈ ਕਿ 10 ਘੰਟੇ ਵੀ ਬਿਜਲੀ ਨਹੀਂ ਮਿਲਦੀ ਜਦ ਕਿ ਬਜਟ ਦੇ ਵਿੱਚ ਕਿਹਾ ਗਿਆ ਹੈ ਕਿ ਕੋਈ ਪਾਵਰਕੱਟ ਨਹੀਂ ਲਾਈ ਗਈ । ਇਸ ਲਈ ਪੁਰਾਣੇ ਬਿੱਲ ਦੇਣ ਲਈ ਅੱਜ ਕਿਸਾਨਾਂ ਦੇ ਅੰਦਰ ਹਾਹਾਕਾਰ ਮੱਚ ਰਹੀ ਹੈ । ਅਜੇ ਤਾਂ ਹੋਰ ਵਾਧਾ ਹੋਣਾ ਹੈ । 10% ਐਕਸਾਈਜ਼ ਡਿਊਟੀ ਵਿੱਚ ਵਾਧਾ ਕਰ ਦਿੱਤਾ ਗਿਆ ਹੈ । ਕੀੜੇ ਮਾਰ ਦਵਾਈਆਂ ਔਰ ਨਦੀਨ ਨਾਸ਼ਕ ਦਵਾਈਆਂ ਪੈਦਾ ਕਰਨ ਵਾਲੇ ਫੈਕਟਰੀਆਂ ਦੇ ਅੰਦਰ ਪਰੋਡਕਸ਼ਨ ਬੰਦ ਕਰ ਰਹੇ ਹਨ । ਆਉਣ ਵਾਲੇ ਸਮੇਂ ਵਿੱਚ ਜਿਹੜੀ ਕੀੜੇ ਮਾਰ ਦਵਾਈਆਂ ਦੀ ਲੋੜ ਪੈਣੀ ਹੈ, ਅਪ੍ਰੈਲ ਦੇ ਵਿੱਚ ਇਹ ਲੋੜ ਪੈਂਦੀ ਹੈ, ਉਸ ਵੇਲੇ ਦਵਾਈਆਂ ਦੀਆਂ ਕੀਮਤਾਂ ਹੋਰ ਵਧ ਜਾਣਗੀਆਂ, ਬਲੈਕ ਬਹੁਤ ਹੋ ਜਾਵੇਗੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬਜਟ ਵਿੱਚ ਕਿਹਾ ਗਿਆ ਹੈ ਕਿ 15% ਜਿਹੜੀ ਆਬਕਾਰੀ ਡਿਊਟੀ ਹੈ, ਉਹ ਵਧਾ ਦਿੱਤੀ ਗਈ ਹੈ ਜਿਸ ਨਾਲ ਜਿਹੜੀਆਂ ਸਾਡੀਆਂ ਇਸ ਵੇਲੇ ਮਿੱਲਾਂ ਹਨ, ਉਹ ਬੰਦ ਹੋ ਰਹੀਆਂ ਹਨ । ਠੀਕ ਹੈ ਕਿ ਇਸ ਬਜਟ ਦੇ ਵਿੱਚ ਇਹ ਵੀ ਕਿਹਾ ਗਿਆ ਹੈ ਕਿ ਅਸੀਂ ਸੈਂਟਰਲ ਗੌਰਮਿੰਟ ਨੂੰ ਕਹੀਏ ਕਿ ਉਹ ਗੌਰ ਕਰੇ, ਇਸ ਤੇ ਵਿਚਾਰ ਕਰੇ, ਨਹੀਂ ਤਾਂ ਪੰਜਾਬ ਦੀ ਇੰਡਸਟਰੀ ਤਬਾਹ ਹੋ ਜਾਵੇਗੀ । ਸਾਨੂੰ ਮਤਾ ਪਾਸ ਕਰਕੇ ਸੈਂਟਰਲ ਸਰਕਾਰ ਨੂੰ ਭੇਜਣਾ ਚਾਹੀਦਾ ਹੈ ਕਿ ਇਹ ਜਿਹੜਾ ਭਾਰ ਪਾਇਆ ਜਾ ਰਿਹਾ ਹੈ, ਇਸ ਦੇ ਬਾਰੇ ਸੋਚੇ । ਪੰਜਾਬ ਦੀ ਕਿਸਾਨੀ ਤਬਾਹ ਹੋ ਰਹੀ ਹੈ । ਕਰਜ਼ਾ ਉਨ੍ਹਾਂ ਦੇ ਗਲ ਗਲ ਤੱਕ ਚੜ੍ਹਿਆ ਹੋਇਆ ਹੈ ਅਤੇ ਉਨ੍ਹਾਂ ਦੀ ਹਾਲਤ ਤਰਸਯੋਗ ਹੋ ਗਈ ਹੈ । ਜੇਕਰ ਉਨ੍ਹਾਂ ਦੇ ਬੈਂਕਾਂ ਦੇ ਖਾਤੇ ਵੇਖੀਏ ਤਾਂ ਪਤਾ ਲਗੇਗਾ ਕਿ ਆੜ੍ਹਤੀਆਂ ਦਾ ਕਰਜ਼ਾ ਵੀ ਉਨ੍ਹਾਂ ਦੇ ਸਿਰਾਂ ਉਤੇ ਚੜ੍ਹਿਆ ਹੋਇਆ ਹੈ । ਉਹ ਵਿਚਾਰੇ ਆੜ੍ਹਤੀਆਂ ਦੀ ਇਕ ਕਿਸ਼ਤ ਕਰਜ਼ੇ ਦੀ ਮੋੜਦੇ ਹਨ ਅਤੇ

[ ਕਾਮਰੇਡ ਤਰਸੇਮ ਜੋਧਾਂ ]

ਦੂਜੀ ਕਿਸ਼ਤ ਉਸ ਤੋਂ ਪਹਿਲਾਂ ਹੀ ਲੈ ਲੈਂਦੇ ਹਨ । ਇਸ ਤਰ੍ਹਾਂ ਉਹ ਕਰਜ਼ਿਆਂ ਦੇ ਭਾਰ ਥੱਲੇ ਦਬੇ ਹੋਏ ਹਨ । ਇਸੇ ਤਰ੍ਹਾਂ ਕੀੜੇ ਮਾਰ ਦਵਾਈਆਂ ਦੀਆਂ ਕੀਮਤਾਂ ਖਾਦਾਂ ਦੀਆਂ ਕੀਮਤਾਂ, ਬਿਜਲੀ ਦੇ ਰੇਟ ਅਤੇ ਪਾਣੀ ਦੇ ਰੇਟਾਂ ਵਿਚ ਹੋ ਰਿਹਾ ਲਗਾਤਾਰ ਵਾਧਾ ਕਿਸਾਨਾਂ ਉਤੇ ਭਾਰ ਪਾ ਰਿਹਾ ਹੈ । ਡੰਕਲ ਪਰਪੋਜ਼ਲਾਂ ਨੂੰ ਛੱਡ ਕੇ ਸਰਕਾਰ ਨੇ, ਪੰਜਾਬ ਸਰਕਾਰ ਨੇ ਕਿਸਾਨਾਂ ਨਾਲ ਹੋਰ ਵੀ ਬੜਾ ਧੱਕਾ ਕੀਤਾ ਹੈ । ਇਸ ਆਗਸਟ ਹਾਊਸ ਦੇ ਵਿੱਚ ਡੰਕਲ ਪਰਪੋਜ਼ਲਾਂ ਦੇ ਨਾਲ ਜਿਹੜਾ ਅਸਰ ਕਿਸਾਨਾਂ ਉਤੇ, ਟੈਕਸਟਾਈਲ ਉਤੇ ਅਤੇ ਡਰੱਗਜ਼ ਉਤੇ ਪੈਣਾ ਹੈ, ਉਸ ਦਾ ਅਸੀਂ ਡਟ ਕੇ ਵਿਰੋਧ ਕਰਾਂਗੇ । ਪੰਜਾਬ ਦੇ ਲੋਕਾਂ ਨੇ ਸਾਨੂੰ ਫਤਵਾ ਦਿੱਤਾ ਹੈ ਅਤੇ ਉਹ ਆਸ ਕਰਦੇ ਹਨ ਕਿ ਅਸੀਂ ਉਨ੍ਹਾਂ ਦੀ ਅਗਵਾਈ ਕਰੀਏ, ਰਹਿਨੁਮਾਈ ਕਰੀਏ ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਥੇ ਮੀਨੀਮੱਮ ਵੇਜਿਜ਼ ਦੀ ਗੱਲ ਕੀਤੀ ਗਈ ਹੈ । ਇਸ ਦੇ ਵਿੱਚ ਬੜੀ ਭਾਰੀ ਕੰਟਰਾਡਿਕਸ਼ਨ ਹੈ । ਬਜਟ ਸਪੀਚ ਵਿਚ ਕਿਹਾ ਗਿਆ ਹੈ --

'The minimum wages were last revised in the State on 1st September, 1989. Prices have increased considerably over the years. It has adversely affected the living condition of the labour class. The Government feels that the upward revision in the minimum wages is due. The labour class is the backbone of development. Its contribution to the progress of the State is invaluable. The Government shall revise the minimum wages upwards during 1994-95 and shall discharge its obligation to this class.'

ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਨੂੰ ਇਕ ਸ਼ੇਅਰ ਯਾਦ ਆਇਆ ਹੈ :

ਬੜੇ ਸਿਤਮ ਢਾਏ ਤੂਨੇ ਮੇਰੀ ਜ਼ਾਤ ਪਰ,
ਸੋਚਾ ਥਾ ਕਿ ਜਾਕਰ ਕਰੇਗੇ ਹਾਕਮ ਸੇ ਫਰਿਆਦ,
ਲੇਕਿਨ ਕਮਬਖਤ ਵੋਹਭੀ ਤੇਰਾ ਜਾਣਕਾਰ ਨਿਕਲਾ ।

ਇਹ ਜਿਹੜੇ ਮਿਨੀਮਮ ਰੇਟਸ ਹਨ, ਇਹ ਹਰ ਦੋ ਸਾਲਾਂ ਵਿਚ ਰਿਵਾਈਜ਼ ਹੋਣੇ ਚਾਹੀਦੇ ਹਨ । ਮਗਰ ਸਾਢੇ ਚਾਰ ਪਹਿਲਾਂ ਹੀ ਲੰਘ ਚੁੱਕੇ ਹਨ, ਹੁਣ ਇਹ 9 ਮਹੀਨੇ ਦਾ ਸਮਾਂ ਹੋਰ ਮੰਗਦੇ ਹਨ । ਇਸ ਨਾਲ ਸਵਾ ਪੰਜ ਸਾਲ ਦਾ ਸਮਾਂ ਹੋ ਜਾਵੇਗਾ । ਇਸ ਵੇਲੇ ਸਰਕਾਰ ਮਜ਼ਦੂਰਾਂ ਦੇ ਨਾਲ ਬੜਾ ਧੱਕਾ ਕਰ ਰਹੀ ਹੈ । ਕੋਈ ਵੀ ਕਾਨੂੰਨ ਲਾਗੂ ਨਹੀਂ ਹੋ ਰਿਹਾ । ਮਜ਼ਦੂਰ ਵਰਗ ਨਿਰਾਸ਼ ਹੈ । ਇਥੇ ਮੁਲਾਜ਼ਮ ਆਏ, ਉਨ੍ਹਾਂ ਨੇ ਆਪਣੇ ਹੱਕਾਂ ਦੀ ਗੱਲ ਕੀਤੀ, ਬੋਨਸ ਦੀ ਗੱਲ ਕੀਤੀ, ਭੱਤੇ ਮੰਗੇ ਅਤੇ ਹੋਰ ਪ੍ਰਾਈਵੇਟਾਈਜ਼ੇਸ਼ਨ ਨੂੰ ਖਤਮ ਕਰਨ ਦੀ ਮੰਗ ਕੀਤੀ ਪਰ ਉਨ੍ਹਾਂ ਨੂੰ ਡੰਡੇ ਮਾਰੇ ਗਏ । ਮੁਲਾਜ਼ਮਾਂ ਨੂੰ ਇਸ ਬਜਟ ਵਿੱਚ ਫੁੱਟੀ ਕੌਡੀ, ਜਿਸ ਨੂੰ ਕਾਣੀ ਕੌਡੀ ਵੀ ਕਿਹਾ ਜਾਂਦਾ ਹੈ, ਉਹ ਵੀ ਨਹੀਂ ਦਿੱਤੀ । ਪੰਜਾਬ ਦੇ ਮੁਲਾਜ਼ਮ ਅੱਜ ਸੰਤੁਸ਼ਟ ਨਹੀਂ ਹਨ । ਆਉਣ ਵਾਲੇ ਸਮੇਂ ਵਿੱਚ ਇਹ ਇਕ ਤੂਫਾਨ ਦੀ ਮਾਫਕ ਉਠਣ ਦਾ ਖਦਸ਼ਾ ਹੋ ਸਕਦਾ ਹੈ ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਥੇ ਬਾਰ ਬਾਰ ਪੁਲਿਸ ਦੇ ਅਫ਼ਸਰਾਂ ਦੀ ਗੱਲ ਕੀਤੀ ਗਈ ਹੈ । ਅਸੀਂ ਵੀ ਉਨ੍ਹਾਂ ਪੁਲਿਸ ਅਫਸਰਾਂ ਨੂੰ ਸਲਾਮੀ ਦਿੰਦੇ ਹਾਂ ਅਤੇ ਉਨ੍ਹਾਂ ਮੁਲਾਜ਼ਮਾਂ ਨੂੰ ਵੀ ਸਲਾਮੀ ਦਿੰਦੇ ਹਾਂ ਜਿਨ੍ਹਾਂ ਨੇ ਅੱਤਵਾਦ ਦੇ ਖਿਲਾਫ ਲੜਾਈ ਲੜੀ, ਜਿਨ੍ਹਾਂ ਨੇ ਆਪਣੀਆਂ ਜਾਨਾਂ ਦਿੱਤੀਆਂ । ਪਰ ਜਿਹੜੇ ਪੁਲਿਸ ਕਰਮਚਾਰੀ ਅੱਜ ਲੋਕਾਂ ਦੀ ਮਾਰ ਕੁੱਟ ਕਰ ਰਹੇ ਹਨ, ਪੈਸੇ ਇਕੱਠੇ ਕਰ ਰਹੇ ਹਨ, ਲੁੱਟਾਂ ਲੁੱਟ ਰਹੇ ਹਨ, ਵਧੀਕੀਆਂ ਕਰ ਰਹੇ ਹਨ, ਅੱਜ ਸਾਨੂੰ ਬਿਨਾਂ ਕਿਸੇ ਡਰ ਤੋਂ ਉਨ੍ਹਾਂ ਬਾਰੇ ਵੀ ਸੋਚਣਾ ਚਾਹੀਦਾ ਹੈ । ਸਾਨੂੰ ਪੁਲਿਸ ਜ਼ੁਲਮ ਦੇ ਖ਼ਿਲਾਫ਼ ਡਟ ਕੇ ਲੜਨਾ ਪਵੇਗਾ । ਜਿਹੜੇ ਪੁਲਿਸ ਕਰਮਚਾਰੀ ਲੋਕਾਂ ਨੂੰ ਨੰਗਾ ਕਰਦੇ ਹਨ, ਰੇਪ ਕਰਦੇ ਹਨ, ਸਾਨੂੰ ਉਨ੍ਹਾਂ ਦੇ ਜਬਰ ਦੇ ਖ਼ਿਲਾਫ ਅਵਾਜ਼ ਉਠਾਉਣੀ ਪਵੇਗੀ ਕਿਉਂਕਿ ਅਸੀਂ ਲੋਕਾਂ ਦੀ ਨੁਮਾਇੰਦਗੀ ਕਰਦੇ ਹਾਂ । ਜਿਹੜੀ ਸਰਕਾਰ ਹੈ, ਉਹ ਸਰਮਾਏਦਾਰਾਂ ਦੀ ਨੁਮਾਇੰਦਗੀ ਕਰਦੀ ਹੈ । ਲੁਟੇਰਿਆਂ ਦੀ ਨੁਮਾਇੰਦਗੀ ਕਰਦੀ ਹੈ । ਸੀ.ਐਮ. ਸਾਹਿਬ ਨੇ ਗਵਰਨਰ ਦੇ ਭਾਸ਼ਣ ਸਬੰਧੀ ਬੋਲਦਿਆਂ ਪੁਲਿਸ ਦੀ ਬੜੀ ਪ੍ਰਸ਼ੰਸਾ ਕੀਤੀ ਹੈ । ਜਿਹੜੇ ਪੁਲਿਸ ਵਾਲੇ ਇਹ ਵਧੀਕੀਆਂ, ਰੇਪ,

[ਕਾਮਰੇਡ ਤਰਸੇਮ ਜੋਧਾਂ]

ਲੁੱਟਾਂ ਵਗੈਰਾ ਕਰਦੇ ਹਨ, ਉਨ੍ਹਾਂ ਦੀ ਪ੍ਰਸ਼ੰਸਾ ਕਿਉਂ ਹੋਵੇ ? ਮੈਨੂੰ ਖਦਸ਼ਾ ਹੈ ਕਿ ਇਹ ਜ਼ੁਲਮ ਹੁਣ ਵਿਰੋਧੀ ਧਿਰ ਉਤੇ ਹੋਵੇਗਾ ਕਿਉਂਕਿ ਅਸੀਂ ਲੋਕਾਂ ਦੀ ਨੁਮਾਇੰਦਗੀ ਕਰਨ ਵਾਲੇ ਹਾਂ । (ਇਸ ਸਮੇਂ 12.36 ਬਾਅਦ ਦੁਪਹਿਰ ਸ਼੍ਰੀ ਸਪੀਕਰ ਸਾਹਿਬ ਨੇ ਸਦਨ ਦੀ ਕੁਰਸੀ ਸੰਭਾਲੀ) ਸਪੀਕਰ ਸਾਹਿਬ, ਮੈਂ ਅੰਕੜਿਆਂ ਵਿੱਚ ਨਹੀਂ ਜਾਣਾ ਚਾਹੁੰਦਾ ਲੇਕਿਨ ਲਿਫਾਫੇਬਾਜ਼ੀ ਦੇ ਨਾਲ ਗੱਲ ਨਹੀਂ ਬਣਨੀ । ਜਿਹੜਾ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਹੈ । ਉਸ ਬਾਰੇ ਪਹਿਲੀ ਗੱਲ ਤਾਂ ਇਹ ਹੈ ਕਿ ਜਿਥੇ 2000 ਲੋਕਾਂ ਦਾ ਰਾਸ਼ਨ ਪੈਣਾ ਹੁੰਦਾ ਹੈ, ਉਥੇ 200 ਲੋਕਾਂ ਦਾ ਵੀ ਰਾਸ਼ਨ ਨਹੀਂ ਆਉਂਦਾ । ਇਹ ਮੋਟੇ ਢਿੱਡਾਂ ਵਾਲੇ 4-4 ਅਤੇ 10-10 ਡਿਪੂ ਲਈ ਫਿਰਦੇ ਹਨ ਅਸੀਂ ਤੁਹਾਨੂੰ ਮੋਟੇ ਪੇਟ ਵਾਲੇ 4-4 ਡਿਪੂ ਲੈਣ ਵਾਲੇ, 10-10 ਡਿਪੂ ਲੈਣ ਵਾਲੇ ਸੱਜਣ ਮਿਲਾ ਦਿੰਦੇ ਹਾਂ । ਅਸੀਂ ਮਿੱਟੀ ਦੇ ਤੇਲ ਦੀ ਬਲੈਕ ਫੜਦੇ ਹਾਂ, ਉਨ੍ਹਾਂ ਦੇ ਖਿਲਾਫ ਇਨਕੁਆਰੀ ਹੋ ਜਾਂਦੀ ਹੈ, ਡਿਪੂ ਕੈਂਸਲ ਹੋ ਜਾਂਦਾ ਹੈ, ਪਰ ਸਿਫਾਰਸ਼ਾਂ ਨਾਲ ਫੇਰ ਡਿਪੂ ਮਿਲ ਜਾਂਦਾ ਹੈ । ਇਸ ਤਰ੍ਹਾਂ ਦੇ ਨਾਲ ਕੰਮ ਨਹੀਂ ਬਣਨਾ । ਅੱਜ ਪਿੰਡਾਂ ਦੇ ਵਿਕਾਸ ਲਈ ਉੱਨਤ ਗਰਾਮ ਸਕੀਮ ਸ਼ੁਰੂ ਕੀਤੀ ਗਈ ਹੈ, ਅਸੀਂ ਇਸ ਨੂੰ ਐਪਰੀਸ਼ੇਇਟ ਕਰਦੇ ਹਾਂ ਕਿ ਪਿੰਡਾਂ ਦੀ ਉੱਨਤੀ ਹੋਣੀ ਚਾਹੀਦੀ ਹੈ, ਉਨ੍ਹਾਂ ਨੂੰ ਗਰਾਂਟ ਮਿਲਣੀ ਚਾਹੀਦੀ ਹੈ । ਮੈਨੂੰ ਯਾਦ ਆਉਂਦਾ ਹੈ ਕਿ ਇਕ ਬਾਦਸ਼ਾਹ ਸੀ । ਉਹ ਵਿਰੋਧੀਆਂ ਨਾਲ ਬੜਾ ਧੱਕਾ ਕਰਦਾ ਸੀ ਅਤੇ ਆਪਣੇ ਹਮਾਇਤੀਆਂ ਦੀ ਮਦਦ ਕਰਦਾ ਸੀ । ਅੱਜ ਵੀ ਮੈਨੂੰ ਲਗਦਾ ਹੈ ਕਿ ਉਸ ਲਾਈਨ ਤੇ ਸਰਕਾਰ ਚੱਲ ਰਹੀ ਹੈ । ਵਿਰੋਧੀ ਪਾਰਟੀ ਦੇ ਇਲਾਕੇ ਵਿੱਚ ਸਕੂਲ ਅੱਪ-ਗਰੇਡ ਨਹੀਂ ਹੋਏ, ਵਿਰੋਧੀ ਪਾਰਟੀ ਦੀ ਪੰਚਾਇਤ ਨੂੰ ਚੈੱਕ ਨਹੀਂ ਮਿਲਣੇ । ਜੇ ਚੈੱਕ ਮਿਲ ਵੀ ਗਏ ਤਾਂ ਉਹ ਕੈਸ਼ ਨਹੀਂ ਹੋਣ ਦੇਣੇ । ਇਹ ਕਿਉਂ ਕੀਤਾ ਜਾ ਰਿਹਾ ਹੈ । ਜਿਵੇਂ ਔਰੰਗਜ਼ੇਬ ਮੁਸਲਮਾਨ ਬਣਾਉਣਾ ਸੀ, ਉਸੇ ਤਰ੍ਹਾਂ ਅੱਜ ਵੀ ਟਰੇਜ਼ਰੀ ਬੈਂਚਾਂ ਵਾਲਿਆਂ ਵੱਲੋਂ ਸਾਡੇ ਇਲਾਕਿਆਂ ਵਿੱਚ ਇਹ ਕੋਸ਼ਿਸ਼ ਕੀਤੀ ਜਾ ਰਹੀ ਹੈ । ਉਥੇ ਜਾ ਕੇ ਕਾਂਗਰਸ ਪਾਰਟੀ ਦੇ ਫਾਰਮ ਭਰਾਏ ਜਾਂਦੇ ਹਨ ਅਤੇ ਕਿਹਾ ਜਾਂਦਾ ਹੈ ਕਿ ਵਜ਼ੀਰ ਸਾਹਿਬ ਆ ਰਹੇ ਹਨ, ਤੁਹਾਨੂੰ ਗਰਾਂਟ ਮਿਲੇਗੀ । ਸਪੀਕਰ ਸਾਹਿਬ, ਇਹ ਤਰੀਕਾ ਠੀਕ ਨਹੀਂ । ਇਸ ਤਰੀਕੇ

ਨਾਲ ਡੈਮੋਕਰੇਸੀ ਨਹੀਂ ਚੱਲ ਸਕਦੀ । ਡੈਮੋਕਰੇਸੀ ਬਣੇਗੀ ਤਾਂ ਉਸ ਢੰਗ ਨਾਲ ਜਿਸ ਢੰਗ ਨਾਲ ਡੈਮੋਕਰੇਸੀ ਵਿੱਚ ਕੰਮ ਕੀਤਾ ਜਾਂਦਾ ਹੈ । ਵਿਰੋਧੀ ਪਾਰਟੀ ਦੇ ਨਾਮ ਨੂੰ ਹਿਊਮੀਲੇਟ ਨਾ ਕੀਤਾ ਜਾਵੇ, ਉਨ੍ਹਾਂ ਨੂੰ ਕਾਰਨਰ ਕਰਨ ਲਈ ਢੰਗ ਤਰੀਕੇ ਨਾ ਅਪਣਾਏ ਜਾਣ । ਅੱਜ ਇਉਂ ਲਗ ਰਿਹਾ ਹੈ ਕਿ ਜਿਵੇਂ ਪੰਜਾਬ ਵਿੱਚ ਇੱਕ ਪਾਰਟੀ ਦਾ ਰਾਜ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੋਵੇ । ਇਸ ਤਰ੍ਹਾਂ ਦੇ ਤੌਰ ਤਰੀਕੇ ਨਹੀਂ ਅਪਣਾਏ ਜਾਣੇ ਚਾਹੀਦੇ ਇਕ ਪਾਰਟੀ ਦਾ ਰਾਜ ਸਥਾਪਤ ਕਰਕੇ ਵਿਰੋਧੀ ਦਲਾਂ ਨੂੰ, ਅਕਾਲੀਆਂ ਨੂੰ ਤਾਂ ਤੁਸੀਂ ਗਾਲ੍ਹਾਂ ਕੱਢਦੇ ਹੋ ਕਿ ਉਨ੍ਹਾਂ ਨੇ ਕਦੇ ਅੱਤਵਾਦ ਦੇ ਖਿਲਾਫ਼ ਆਵਾਜ਼ ਨਹੀਂ ਉਠਾਈ, ਕਾਤਲਾਂ ਨੂੰ ਨੰਗਿਆਂ ਨਹੀਂ ਕੀਤਾ, ਉਹ ਉਨ੍ਹਾਂ ਦੇ ਭੋਗਾਂ ਤੇ ਜਾਂਦੇ ਰਹੇ ।

**ਇਕ ਆਵਾਜ਼ :** ਤੁਹਾਡੇ ਕੋਲ ਹੀ ਬੈਠੇ ਹਨ ।

**ਕਾਮਰੇਡ ਤਰਸੇਮ ਜੋਧਾਂ :** ਇਹ ਤਾਂ ਸਾਡੇ ਆਪਣੇ ਬੰਦੇ ਹਨ । ਇਨ੍ਹਾਂ ਨੇ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਨੂੰ ਕੁਰਬਾਨ ਕਰਵਾਇਆ । ਬਰਨਾਲਾ ਸਾਹਿਬ ਨੇ ਆਪਣੀ ਗੱਦੀ ਛੱਡੀ ਆਪ੍ਰੇਸ਼ਨ ਬਲੈਕ ਥੰਡਰ ਕੀਤਾ। ਅਸੀਂ ਤਾਂ ਉਹ ਹਾਂ ਜਿਹੜੇ ਵਰ੍ਹਦੀ ਅੱਗ ਵਿੱਚ ਨਿਕਲਦੇ ਰਹੇ ਹਾਂ । ਸਾਡੀ ਸਰਕਾਰ ਸਾਨੂੰ ਭੁਲਾ ਸਕਦੀ ਹੈ ਪਰ ਲੋਕ ਨਹੀਂ ਭੁਲਾ ਸਕਦੇ । ਜਿੱਥੇ ਅਸੀਂ ਅੱਤਵਾਦ ਦੇ ਖਿਲਾਫ ਲੜਦੇ ਰਹੇ ਹਾਂ, ਉਥੇ ਅੱਜ ਅਸੀਂ ਸਰਕਾਰ ਦੀਆਂ ਨੀਤੀਆਂ ਦੇ ਖਿਲਾਫ ਵੀ ਹਾਂ । ਸਪੀਕਰ ਸਾਹਿਬ, ਲੋਕਾਂ ਵੱਲੋਂ ਇਨਕੁਆਰੀਆਂ ਕੀਤੀਆਂ ਜਾਣਗੀਆਂ । ਸਰਕਾਰੀ ਬੈਂਚਾਂ ਵਾਲੇ ਧਿਆਨ ਨਾਲ ਸੁਣਨ, ਜੋ ਡੰਕਲ ਪ੍ਰੋਪੋਜ਼ਲਜ਼ ਦਾ, ਵਰਲਡ ਬੈਂਕ ਦਾ ਭੂਤ ਇਥੇ ਐਂਟਰ ਕਰ ਰਿਹਾ ਹੈ, ਉਸ ਤੋਂ ਕਿਸੇ ਨੇ ਨਹੀਂ ਬਚਣਾ । ਬਹੁਤ ਸਾਰੇ ਸੱਜਣ ਜੋ ਟਰੈਜ਼ਰੀ ਬੈਂਚਾਂ ਤੇ ਬੈਠੇ ਹਨ, ਉਹ ਹੀ ਅੰਦਰੋਂ ਸਾਡੇ ਨਾਲ ਸਹਿਮਤ ਹਨ । ਹੜ੍ਹਾਂ ਦੇ ਮੁਆਵਜ਼ੇ ਦੀ ਗੱਲ ਕੀਤੀ ਗਈ ਹੈ ਕਿ ਇਸ ਵਾਸਤੇ 88 ਕਰੋੜ ਰੁਪਿਆ ਰੱਖਿਆ ਗਿਆ ਹੈ ਪਰ, ਸਪੀਕਰ ਸਾਹਿਬ, ਅਖਬਾਰਾਂ ਵਿੱਚ ਛਪਿਆ ਕਿ 4-4 ਰੁਪਏ ਦੇ ਚੈੱਕ ਡਿਸਬਰਸ ਕੀਤੇ ਗਏ ਹਨ । ਸਪੀਕਰ ਸਾਹਿਬ, ਹੜ੍ਹ ਆਏ ਸੱਤਵੇਂ ਮਹੀਨੇ ਵਿੱਚ ਅਤੇ ਲਕੜ ਖਰੀਦੀ ਗਈ ਅੱਠਵੇਂ ਮਹੀਨੇ ਵਿੱਚ ਪਰ ਉਸਦੇ

[ਕਾਮਰੇਡ ਤਰਸੇਮ ਜੋਧਾਂ]

ਬਿੱਲ ਪਾ ਦਿੱਤੇ ਸੱਤਵੇਂ ਮਹੀਨੇ ਵਿੱਚ ਹੀ। ਇਸੇ ਤਰ੍ਹਾਂ ਹੇਰਾਫੇਰੀ ਨਾਲ ਹਜ਼ਾਰਾਂ ਲੱਖਾਂ ਰੁਪਏ ਛਕ ਲਏ ਗਏ। ਇਸ ਤਰੀਕੇ ਨਾਲ ਹੜ੍ਹ ਨਹੀਂ ਰੁਕਣੇ। ਸਪੀਕਰ ਸਾਹਿਬ, ਜਿੰਨਾ ਚਿਰ ਬਿਉਰੋਕਰੇਸੀ ਨੂੰ ਨੱਥ ਨਹੀਂ ਪਾਈ ਜਾਂਦੀ, ਉਨਾਂ ਚਿਰ ਇਨਾਂ ਨੇ ਹੜ੍ਹ ਆਉਣੋ ਨਹੀਂ ਰੁਕਣੇ। ਇਹ ਤਾਂ ਚਾਹੁੰਦੇ ਹਨ ਕਿ ਹੜ੍ਹ ਆਉਂਦੇ ਰਹਿਣ ਅਤੇ ਇਨ੍ਹਾਂ ਦੀ ਚਾਂਦੀ ਬਣਦੀ ਰਹੇ। ਉਨ੍ਹਾਂ ਨੂੰ ਲੋਕਾਂ ਦੀ ਜਾਨ-ਮਾਲ ਅਤੇ ਜ਼ਿੰਦਗੀ ਦੇ ਨਾਲ ਕੋਈ ਹਮਦਰਦੀ ਨਹੀਂ। ਇਸ ਲਈ, ਸਪੀਕਰ ਸਾਹਿਬ, ਜੋ ਹੜ੍ਹਾਂ ਦੇ ਦੌਰਾਨ ਪੈਸੇ ਇਕੱਠੇ ਕੀਤੇ ਗਏ, ਉਸ ਦਾ ਹਿਸਾਬ ਕਿਤਾਬ ਜਨਤਾ ਦੀ ਕਚਹਿਰੀ ਵਿੱਚ ਰਖਿਆ ਜਾਵੇ। ਆਉਣ ਵਾਲੇ ਸਮੇਂ ਜੋ ਪ੍ਰੋਪੋਜ਼ਲ ਦਿਤੀ ਹੈ ਔਰ ਜੋ ਮਾਸਟਰ ਪਲੈਨ ਹੈ, ਉਸ ਮੁਤਾਬਿਕ ਸਰਕਾਰੀ ਬੈਂਚਾਂ ਵਲੋਂ ਹੜ੍ਹਾਂ ਸਬੰਧੀ ਮਤਾ ਪਾਸ ਨਹੀਂ ਕੀਤਾ ਗਿਆ। ਇਸ ਤੋਂ ਸਾਫ ਜ਼ਾਹਿਰ ਹੈ ਕਿ ਸਰਕਾਰ ਇਸ ਪਾਸੇ ਗੰਭੀਰ ਨਹੀਂ ਹੈ। ਸਰਕਾਰ ਨੂੰ ਮਾਸਟਰ-ਪਲੈਨ ਮੁਤਾਬਿਕ ਸ਼ਿਵਾਲਿਕ ਪਹਾੜਾਂ ਤੇ ਹੀ ਬੰਨ ਬਣਾ ਕੇ ਹੜਾਂ ਦੀ ਰੋਕਥਾਮ ਕਰਨੀ ਚਾਹੀਦੀ ਹੈ।

ਮਾਨਯੋਗ ਸਪੀਕਰ ਸਾਹਿਬ, ਇੱਥੇ ਕਿਹਾ ਗਿਆ ਹੈ ਕਿ ਸਰਕਾਰ ਨੂੰ ਖਜ਼ਾਨਾ ਵਿਰਸੇ ਵਿੱਚ ਖਾਲੀ ਮਿਲਿਆ ਹੈ। ਉਹ ਵਿਰਸਾ ਕਿਸ ਦਾ ਸੀ ? ਸੈਂਟਰ ਵਿਚ ਕਾਂਗਰਸ ਦੀ ਸਰਕਾਰ ਸੀ, ਗਵਰਨਰ ਕਾਂਗਰਸ ਦੇ ਸੀ। ਖਜ਼ਾਨਾ ਕਿਸ ਤਰ੍ਹਾਂ ਖਾਲੀ ਹੋ ਗਿਆ, ਇਹ ਗੱਲ ਸਮਝ ਨਹੀਂ ਲੱਗੀ। ਇਹ ਜਿਹੜਾ ਖਜ਼ਾਨਾ ਖਾਲੀ ਹੋਇਆ ਹੈ, ਉਹ ਕਾਂਗਰਸ ਦੀਆਂ ਗਲਤ ਨੀਤੀਆਂ ਕਰਕੇ ਹੋਇਆ ਹੈ। ਕਾਂਗਰਸ ਦੀ ਸਰਕਾਰ ਵੇਲੇ ਹੀ ਅੱਤਵਾਦ ਪਨਪਿਆ ਸੀ। ਰਾਜੀਵ ਲੌਂਗੋਵਾਲ ਸਮਝੌਤਾ ਹੋਣ ਉਪਰੰਤ ਲੌਂਗੋਵਾਲ ਜੀ ਸ਼ਹੀਦੀ ਦੇ ਗਏ। ਉਸ ਸਮਝੌਤੇ ਦੀ ਇੱਕ ਵੀ ਮਦ ਲਾਗੂ ਨਹੀਂ ਹੋਈ। ਸੈਂਟਰ ਦੀ ਕਾਂਗਰਸ ਸਰਕਾਰ ਨੇ ਵੋਟਾਂ ਤੋਂ ਪਹਿਲਾਂ ਕਿਹਾ ਸੀ ਕਿ ਉਹ ਉਕਾ-ਪੁੱਕਾ ਪੈਕੇਜ ਦਾ ਐਲਾਨ ਕਰੇਗੀ ਤਾਂ ਕਿ ਸਾਰੀਆਂ ਪਾਰਟੀਆਂ ਚੋਣ ਲੜ ਸਕਣ। ਇਸ ਨੇ ਇਹ ਗੱਲ ਕਹੀ ਸੀ ਕਿ ਚੁਣੀ ਹੋਈ ਨੁਮਾਇੰਦਾ ਸਰਕਾਰ ਮਸਲੇ ਦਾ ਹੱਲ ਕਰੇਗੀ ਪਰ ਅੱਜ ਮਸਲੇ ਦੀ ਗੱਲ ਨਹੀਂ ਕੀਤੀ ਜਾ ਰਹੀ। ਅੱਜ ਗਾਉਣੇ- ਵਜਾਉਣੇ ਹੋ ਰਹੇ ਹਨ ਔਰ ਮੇਲੇ ਲੱਗ ਰਹੇ

ਹਨ । ਅਸੀਂ ਨਹੀਂ ਕਹਿੰਦੇ ਕਿ ਸਭਿਆਚਾਰਕ ਪ੍ਰੋਗਰਾਮ ਨਾ ਹੋਣ ਪਰ ਸਭਿਆਚਾਰਕ ਮੇਲਿਆਂ ਅਤੇ ਪ੍ਰੋਗਰਾਮਾਂ ਵਿੱਚ ਪੰਜਾਬ ਦੇ ਮਸਲੇ ਨੂੰ ਰੋਲ ਦਿੱਤਾ ਜਾਵੇ, ਇਹ ਠੀਕ ਨਹੀਂ । ਪੰਜਾਬ ਵਿੱਚ ਬੇਰੁਜ਼ਗਾਰੀ ਵਧ ਰਹੀ ਹੈ, ਇਸ ਨੂੰ ਰੋਕਿਆ ਨਾ ਜਾਵੇ ਤਾਂ ਅੱਤਵਾਦ ਰੁਕ ਨਹੀਂ ਸਕੇਗਾ । ਇਹ ਆਰਜ਼ੀ ਸ਼ਾਂਤੀ ਹੈ । ਇਸ ਦੀ ਜ਼ੁੰਮੇਵਾਰੀ ਕੇਂਦਰ ਸਰਕਾਰ ਦੇ ਨਾਲ ਨਾਲ ਪੰਜਾਬ ਸਰਕਾਰ ਤੇ ਵੀ ਆਉਂਦੀ ਹੈ ।

ਮਾਨਯੋਗ ਸਪੀਕਰ ਸਾਹਿਬ, ਸਨਅਤਾਂ ਦੀ ਬਜਟ ਵਿਚ ਗੱਲ ਕੀਤੀ ਗਈ ਹੈ । ਬਜਟ ਵਿਚ ਕਹਿ ਦਿੱਤਾ ਹੈ ਕਿ 15% ਆਬਕਾਰੀ ਡਿਊਟੀ ਵਧਾ ਦਿੱਤੀ ਹੈ । ਇਸ ਨਾਲ ਸਨਅਤਾਂ ਬੰਦ ਹੋ ਗਈਆਂ ਹਨ । ਸਪੀਕਰ ਸਾਹਿਬ, ਤੁਸੀਂ ਲੁਧਿਆਣੇ ਦੇ ਰਹਿਣ ਵਾਲੇ ਹੋ । ਅਸੀਂ ਇਕੱਠੇ ਕੰਮ ਕਰਦੇ ਸੀ । ਟੈਕਸਟਾਈਲ ਮਿੱਲਾਂ ਬੰਦ ਹਨ, ਹੌਜ਼ਰੀ ਵਾਲੇ ਕਾਰਖਾਨੇ ਚਾਰ ਮਹੀਨੇ ਚਲਦੇ ਹਨ ਔਰ ਛੇ ਮਹੀਨੇ ਬੰਦ ਹੋ ਜਾਂਦੇ ਹਨ । ਕਾਰੋਬਾਰ ਬੰਦ ਹੋ ਰਹੇ ਹਨ । ਵੱਡੀਆਂ ਸਨਅਤਾਂ ਲਗਾਉਣ ਵਾਸਤੇ ਕੋਈ ਪੈਸਾ ਨਹੀਂ ਹੈ ਔਰ ਪਬਲਿਕ ਸੈਕਟਰ ਜੋ ਪ੍ਰਾਫਿਟ ਵਿਚ ਜਾ ਰਿਹਾ ਸੀ, ਉਹ ਬੰਦ ਹੋ ਰਿਹਾ ਹੈ । ਮਾਨਯੋਗ ਸਪੀਕਰ ਸਾਹਿਬ, ਵਧ ਰੁਜ਼ਗਾਰ ਕਿੱਥੋਂ ਮਿਲ ਜਾਵੇਗਾ ? ਕਾਫ਼ੀ ਧੰਦੇ ਬੰਦ ਹੋ ਰਹੇ ਹਨ । ਜ਼ਮੀਨ ਵਿਕਦੀ ਜਾ ਰਹੀ ਸੀ, ਇੰਡਸਟਰੀ ਤੁਰਦੀ ਨਹੀਂ ਹੈ । ਪੰਜ, ਸੱਤ ਹਜ਼ਾਰ ਨੌਕਰੀਆਂ ਪਿੱਛੇ ਲੱਖਾਂ ਦੀਆਂ ਲਾਈਨਾਂ ਲੱਗਦੀਆਂ ਹਨ । ਇਸ ਤੋਂ ਡਰ ਲੱਗਦਾ ਹੈ ਕਿ ਕਿਤੇ ਇਹ ਵਿਸਫੋਟ ਹੋਰ ਪਾਸੇ ਨਾ ਤੁਰ ਜਾਵੇ । ਇਹ ਬੇਚੈਨੀ ਲਾਜ਼ਮੀ ਕੋਈ ਨਾ ਕੋਈ ਗੰਭੀਰ ਰੂਪ ਧਾਰਨ ਕਰ ਜਾਵੇਗੀ । ਜੋ ਜਿੱਤ ਦੇ ਨਸ਼ੇ ਵਿਚ ਮੇਲੇ ਲੱਗ ਰਹੇ ਹਨ, ਉਨ੍ਹਾਂ ਵਿਚ ਅਸੀਂ ਕਿਤੇ ਪੰਜਾਬ ਦੇ ਨੌਜਵਾਨਾਂ ਨੂੰ ਭੁਲਾ ਨਾ ਦੇਈਏ । ਮੈਂ ਮੰਗ ਕਰਦਾ ਹਾਂ ਕਿ ਰੁਜ਼ਗਾਰ ਦੇ ਮੌਕੇ ਦਿੱਤੇ ਜਾਣ ਇਸ ਵਾਸਤੇ ਜੋ ਅੰਕੜੇ ਦਿਤੇ ਗਏ ਹਨ, ਉਨ੍ਹਾਂ ਦਾ ਕੋਈ ਮਤਲਬ ਨਹੀਂ ਹੈ । ਜਿੰਨੀ ਵੱਡੀ ਬੇਰੁਜ਼ਗਾਰੀ ਪੰਜਾਬ ਵਿਚ ਹੈ, ਉਸ ਦਾ ਕੋਈ ਸਮਾਧਾਨ ਨਹੀਂ ਕੀਤਾ ਜਾ ਰਿਹਾ ਹੈ ।

ਮਾਨਯੋਗ ਸਪੀਕਰ ਸਾਹਿਬ, ਸੈਂਟਰ ਨੇ ਜੋ ਬਜਟ ਬਣਾਇਆ, ਉਸ ਦੀ ਤਾਰੀਫ ਕੀਤੀ ਗਈ ਹੈ, ਪਰ ਸੈਂਟਰ ਦੇ ਬਜਟ ਨੇ ਸਾਨੂੰ ਕੀ ਦਿੱਤਾ ਹੈ ।

[ਕਾਮਰੇਡ ਤਰਸੇਮ ਜੋਧਾਂ]

ਕੀਮਤਾਂ ਵਧੀਆਂ ਹਨ। ਇਸ ਦੇ ਨਾਲ ਹੀ ਕਸਟਮ ਘਟਾ ਕੇ ਚਾਰ ਹਜ਼ਾਰ ਕਰੋੜ ਰੁਪਏ ਦਾ ਸਾਨੂੰ ਰਾਜਾਂ ਨੂੰ ਰਗੜਾ ਲਗਾ ਦਿੱਤਾ ਹੈ। 1800 ਕਰੋੜ ਤੋਂ 2000 ਕਰੋੜ ਰੁਪਿਆ ਰਾਜਾਂ ਤੋ ਡਾਇਵਰਟ ਕਰ ਦਿੱਤਾ ਹੈ। ਸਾਨੂੰ ਸਮਝ ਨਹੀਂ ਆਉਂਦੀ ਕਿ ਇਹ ਬਜਟ ਕਿਵੇਂ ਚੰਗਾ ਹੈ ਔਰ ਰਾਜਾਂ ਤੇ ਜੋ ਹਮਲੇ ਕੀਤੇ ਗਏ ਹਨ, ਉਸ ਸਬੰਧੀ ਬਜਟ ਵਿਚ ਕੋਈ ਗੱਲ ਨਹੀਂ ਹੈ। ਟਰੇਜ਼ਰੀ ਬੈਂਚਿਜ਼ ਦੇ ਮੈਂਬਰਾਂ ਨੇ ਵੀ ਨਹੀਂ ਕਿਹਾ ਹੈ। ਸੈਂਟਰ ਸਾਡੇ ਨਾਲ ਧੱਕਾ ਕਰ ਰਿਹਾ ਹੈ। ਉਸ ਦੇ ਖਿਲਾਫ ਸਾਨੂੰ ਅਵਾਜ਼ ਬੁਲੰਦ ਕਰਨੀ ਚਾਹੀਦੀ ਹੈ ਔਰ ਅਸੰਬਲੀ ਵਿਚ ਮਤਾ ਪਾਸ ਕਰਕੇ ਪੁੱਛਣਾ ਚਾਹੀਦਾ ਹੈ।

ਸਪੀਕਰ ਸਾਹਿਬ, ਕੁਰੱਪਸ਼ਨ ਦੀ ਗੱਲ ਕੀਤੀ ਗਈ। ਬਿਜਲੀ ਬੋਰਡ ਨੇ ਘਾਟਾ ਪੂਰਾ ਕਰਨਾ ਹੈ ਅਤੇ ਉਸ ਲਈ ਕਿਸਾਨਾਂ ਤੇ ਭਾਰ ਪਾਇਆ ਜਾ ਰਿਹਾ ਹੈ। ਇੱਕ ਐਕਸੀਅਨ ਨੇ ਮੰਡੀ ਗੋਬਿੰਦਗੜ੍ਹ ਦੀ ਫੈਕਟਰੀ ਵਿਚ ਛਾਪਾ ਮਾਰਿਆ। ਉਸ ਦਾ ਨਾਂ 'ਚੀਮਾ' ਸੀ। ਉਸ ਨੇ ਢਾਈ ਕਰੋੜ ਰੁਪਏ ਦੀ ਚੋਰੀ ਫੜੀ ਪਰ ਉਸ ਚੋਰੀ ਫੜਨ ਵਾਲੇ ਨੂੰ ਬਦਲ ਦਿੱਤਾ ਗਿਆ। ਉਸ ਦੀ ਪਤਾ ਨਹੀਂ ਕਿੱਥੇ ਬਦਲੀ ਹੋਈ, ਉਸ ਦੀ ਇਨਕੁਆਇਰੀ ਕਰਵਾ ਲਓ। ਰਾਜਪੁਰੇ ਵਿਚ ਇੱਕ ਬੀ.ਸੀ.ਐਲ. ਫੈਕਟਰੀ ਹੈ। ਉਨ੍ਹਾਂ ਨੇ ਕੋਰੇ ਚੈੱਕ ਸਾਹਮਣੇ ਰੱਖ ਦਿੱਤੇ। ਕੌਣ ਕਹੇ ਕਿ ਰਾਣੀ ਅੱਗਾ ਢੱਕ। ਓਸਵਾਲ ਦੀਆਂ ਗੱਲਾਂ ਕਰਦੇ ਹਨ। ਉਨ੍ਹਾਂ ਦੇ ਸਾਹਮਣਿਓਂ ਕੋਈ ਲੰਘਦਾ ਨਹੀਂ। ਨਾਗਪਾਲ ਕੰਪਨੀ ਵਿਚ ਵੀ ਤਿੰਨ ਕਰੋੜ ਦੀ ਚੋਰੀ ਫੜੀ ਗਈ। ਇਸ ਦੇ ਉਲਟ ਹੰਭੜਾ ਕੋਲ ਇੱਕ ਮਜ਼ਦੂਰ ਹੈ, ਉਹ ਸੀਰੀ ਲੱਗਿਆ ਹੋਇਆ ਹੈ, ਉਸ ਦਾ 48 ਸੌ ਰੁਪਏ ਤਿੰਨ ਮਹੀਨੇ ਦਾ ਬਿੱਲ ਆਇਆ, ਉਸ ਦਾ ਮੀਟਰ ਕੱਟਿਆ ਗਿਆ। ਇਸ ਨੀਤੀ ਨੇ ਮਜ਼ਦੂਰਾਂ ਦੇ ਮੀਟਰ ਕੱਟ ਦੇਣੇ ਹਨ। ਇਸ ਨੀਤੀ ਨੇ ਕਿਸਾਨਾਂ ਦੀਆਂ ਮੋਟਰਾਂ ਬੰਦ ਕਰ ਦੇਣੀਆਂ ਹਨ।

ਮਾਨਯੋਗ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਥੱਲੇ ਤੱਕ ਹੈ। ਮੈਂ ਤਿੰਨ ਵਾਰੀ ਬੰਦੇ ਭੇਜੇ, 40-40 ਰੁਪਏ ਉਨ੍ਹਾਂ ਨੇ ਤਹਿਸੀਲਦਾਰ ਦੇ ਦਫਤਰ ਵਿੱਚ ਟੈਸਟ ਕਰਨ ਦੇ ਮੰਗੇ। ਫਿਰ ਮੈਂ ਗਿਆ। ਮੈਂ ਉਨ੍ਹਾਂ ਨਾਲ ਲੜਿਆ, ਮੈਂ ਲੜ ਕੇ ਵੈਰੀਫਾਈ

ਕਰਵਾਇਆ । ਜੇਕਰ ਐਮ.ਐਲ.ਏ. ਸਾਹਿਬਾਨ ਦਾ ਇਹ ਹਾਲ ਹੈ ਤਾਂ ਆਮ ਲੋਕਾਂ ਦਾ ਕੀ ਹਾਲ ਹੋਵੇਗਾ । ਲੋਕ ਬਹੁਤ ਦੁਖੀ ਹਨ, ਲੋਕ ਸਰਕਾਰ ਤੋਂ ਅੱਕੇ ਪਏ ਹਨ । ਸਪੀਕਰ ਸਾਹਿਬ, . . . (ਵਿਘਨ)

**ਸ਼੍ਰੀ ਸਪੀਕਰ** : ਆਨਰੇਬਲ ਮੈਂਬਰ ਨੂੰ ਪਤਾ ਵੀ ਨਹੀਂ ਲਗਦਾ ਕਿ ਕੀ ਬੋਲਿਆ ਜਾ ਰਿਹਾ ਹੈ ।

**ਇੱਕ ਆਵਾਜ਼** : ਜੇਕਰ ਤੁਸੀਂ ਉਠਣ ਜਾਂ ਬੈਠਣ ਸਮੇਂ ਦੱਸੋ ਤਾਂ ਪਤਾ ਲੱਗੇ । (ਵਿਘਨ . . . ਸ਼ੋਰ)

**ਸ਼੍ਰੀ ਸਪੀਕਰ** : ਇਹੋ ਜਿਹਾ ਮੌਕਾ ਨਹੀਂ ਆਉਣਾ, ਮੇਰਾ ਖਿਆਲ ਹੈ ।

**ਕਾਮਰੇਡ ਤਰਸੇਮ ਜੋਧਾਂ** : ਸੌਰੀ । ਮੈਂ ਕੁਰੱਪਸ਼ਨ ਦੀ ਗੱਲ ਕਰ ਰਿਹਾ ਸੀ । ਉਪਰਲੇ ਅਮਲੇ ਨੂੰ ਹੱਥ ਪਾਇਆ ਜਾਵੇ । ਜਿਹੜੇ ਮਨਿਸਟਰ ਕੁਰੱਪਸ਼ਨ ਕਰਦੇ ਹਨ, ਉਪਰਲੇ ਸਿਆਸੀ ਪੱਧਰ ਤੇ ਜਿਹੜੀ ਕੁਰੱਪਸ਼ਨ ਚਲਦੀ ਹੈ, ਪੁਲੀਟੀਕਲ ਵਿਅਕਤੀ ਜਿਹੜੀ ਕੁਰੱਪਸ਼ਨ ਕਰਦੇ ਹਨ, ਉਹ ਕੁਰੱਪਸ਼ਨ ਦੂਰ ਕੀਤੀ ਜਾਵੇ । (ਆਪੋਜ਼ੀਸ਼ਨ ਵੱਲੋਂ ਥੰਪਿੰਗ) ਠੀਕ ਹੈ, ਸੀ.ਐਮ. ਸਾਹਿਬ ਨੇ ਕੁਰੱਪਸ਼ਨ ਨੂੰ ਲੈ ਕੇ ਕੁੱਝ ਕੁ ਮਹਿਕਮੇ ਬਦਲੇ ਹਨ ਲੇਕਿਨ ਉਸ ਤੋਂ ਬਾਅਦ ਗੱਲ ਨਹੀਂ ਚੱਲੀ । ਦੂਸਰਾ, ਅਫਸਰ ਸਾਹਿਬਾਨ ਦੀ ਕੁਰੱਪਸ਼ਨ ਨੂੰ ਹੱਥ ਪਾਓ । ਚਪੜਾਸੀਆਂ ਦਾ ਕੀ ਹੈ, ਜਦੋਂ ਮਰਜ਼ੀ ਫੜ ਲਉ । ਸਾਡੇ ਬਹੁਤ ਸਾਰੇ ਐਮ.ਐਲ.ਏ. ਵੀ ਇਸ ਕੁਰੱਪਸ਼ਨ ਵਿਚ ਸ਼ਾਮਲ ਹਨ । ਸੋ ਇਹ ਜੋ ਕੁਰੱਪਸ਼ਨ ਹੈ, ਇਹ ਰੋਕੀ ਜਾਵੇ । ਕੁਰੱਪਸ਼ਨ ਦੀ ਗੱਲ ਚੱਲ ਰਹੀ ਹੈ । ਸਾਡੇ ਲਾਟਰੀਆਂ ਬਹੁਤ ਚਲਦੀਆਂ ਹਨ । ਲੁਧਿਆਣੇ ਮੈਂ ਜਾਂਦਾ ਹਾਂ, ਘੰਟਾ ਘਰ ਚੌਕ ਜਾਵੋ ਤਾਂ ਉਥੇ ਟਰੈਫਿਕ ਜਾਮ ਰਹਿੰਦਾ ਹੈ । ਕਈਆਂ ਨੇ ਲਾਟਰੀਆਂ ਕਰਕੇ ਸਿਉਸਾਇਡ ਕਰ ਲਿਆ । ਸਾਡੇ ਪੱਖੋਵਾਲ ਦਾ ਦੁਕਾਨਦਾਰ ਹੈ, ਉਹ ਸਿਉਸਾਇਡ ਕਰਨ ਚੱਲਿਆ ਸੀ, ਮੈਂ ਉਸ ਨੂੰ ਫੜ ਕੇ ਲਿਆਇਆ, ਚਾਰ ਦਿਨ ਬੰਦ ਰੱਖਿਆ। ਇਹੋ ਜਿਹੇ ਪੈਸਿਆਂ ਤੋਂ ਕੀ ਲੈਣਾ ਹੈ ਸਰਕਾਰ ਨੇ, ਜਿਸ ਦੇ ਨਾਲ ਸੈਂਕੜੇ-ਹਜ਼ਾਰਾਂ ਲੋਕਾਂ ਦੀ ਜ਼ਿੰਦਗੀ ਖਰਾਬ ਹੁੰਦੀ ਹੋਵੇ । ਇਸ ਨੂੰ ਬੰਦ ਕੀਤਾ ਜਾਵੇ ਤਾਂ ਜੋ ਲੋਕਾਂ ਦੇ ਘਰ ਨਾ

[ਕਾਮਰੇਡ ਤਰਸੇਮ ਜੋਧਾਂ]

ਉਜੜਨ । ਸਰਕਾਰ ਜ਼ੋਰਦਾਰ ਉਪਰਾਲੇ ਕਰੇ ਅਤੇ ਲਾਟਰੀ ਨੂੰ ਬੰਦ ਕੀਤਾ ਜਾਵੇ । ਪੈਸੇ ਦੇ ਹੋਰ ਬੜੇ ਸਾਧਨ ਹਨ (ਆਪੋਜੀਸ਼ਨ ਵੱਲੋਂ ਥੰਪਿੰਗ) । ਟੈਕਸ ਚੋਰੀ ਹੋ ਰਿਹਾ ਹੈ, ਉਹ ਵਸੂਲਿਆ ਜਾਵੇ । ਇਸ ਵਿਚ ਜੋ ਨਵੇਂ ਵਾਧੇ ਕੀਤੇ ਜਾ ਰਹੇ ਹਨ, ਉਸ ਨੂੰ ਬੰਦ ਕੀਤਾ ਜਾਵੇ । ਮੁਲਾਜ਼ਮਾਂ ਦੀਆਂ ਮੰਗਾਂ ਪੂਰੀਆਂ ਕੀਤੀਆਂ ਜਾਣ । ਛੋਟੇ ਮੁਲਾਜ਼ਮ ਜਿਹੜੇ ਹਨ, ਉਨ੍ਹਾਂ ਵੱਲ ਧਿਆਨ ਨਹੀਂ ਦਿੱਤਾ ਗਿਆ । ਉਨ੍ਹਾਂ ਦੀਆਂ ਮੰਗਾਂ ਨੂੰ ਮੰਨ ਕੇ ਉਨ੍ਹਾਂ ਦਾ ਹੱਲ ਕੀਤਾ ਜਾਵੇ ।

ਇਸ ਦੇ ਨਾਲ, ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀ ਗੱਲ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਨਾਲ ਵਿਤਕਰਾ ਹੋ ਰਿਹਾ ਹੈ । ਮੇਰੇ ਹਲਕੇ ਵਿੱਚ ਪੰਜ ਪੁਲ ਪੈਂਦੇ ਹਨ । ਉਨ੍ਹਾਂ ਵਿਚੋਂ ਤਿੰਨ ਟੁੱਟ ਪਏ ਸਨ । ਟੁੱਟੇ ਪੁਲਾਂ ਦੀ ਲੋਕਾਂ ਨੇ ਆਪ ਰਿਪੇਅਰ ਕਰਾਈ । ਢਪਣ ਪੁਲ ਬਾਰੇ ਤੁਸੀਂ ਲੋਕਾਂ ਨੂੰ ਆਪ ਪੁੱਛ ਸਕਦੇ ਹੋ, ਹੀਰੋ ਸਾਹਿਬ ਜਾ ਕੇ ਆਏ ਹਨ । ਬੱਲੋਵਾਲ ਪੁਲ ਵੀ ਨਕਾਰਾ ਪਿਆ ਹੈ, ਸੇਲੀ ਪੁਲ ਵਿਚੋਂ ਗੱਡੀ ਨਹੀਂ ਲੰਘਦੀ, ਏਨਾ ਤੰਗ ਹੈ । ਅਰਸੀ ਕਲਾਂ ਦਾ ਵੀ ਪੁਲ ਟੁੱਟਾ ਹੈ । ਇਸ ਕਰਕੇ ਇਨ੍ਹਾਂ ਪੁਲਾਂ ਨੂੰ ਫਿਰ ਬਣਾਇਆ ਜਾਵੇ । ਜੋ ਮੇਰੇ ਹਲਕੇ ਦੇ ਟੁੱਟੇ ਲਿੰਕਸ ਹਨ, ਉਹ ਪੱਕੇ ਕੀਤੇ ਜਾਣ । ਸਕੂਲ ਅਪਗ੍ਰੇਡੇਸ਼ਨ ਬਾਰੇ ਵੀ ਸਪੀਕਰ ਸਾਹਿਬ, ਇਨਸਾਫ ਨਹੀਂ ਹੋ ਰਿਹਾ । ਕਿਹਾ ਗਿਆ ਕਿ ਪਲੈਨਿੰਗ ਬੋਰਡ ਨੂੰ ਅਧਿਕਾਰ ਦਿੱਤੇ ਜਾਣਗੇ । ਅਸੀਂ ਮੰਗ ਕਰਦੇ ਹਾਂ ਕਿ ਪਲੈਨਿੰਗ ਬੋਰਡ ਨੂੰ ਵਧ ਅਧਿਕਾਰ ਦਿੱਤੇ ਜਾਣ । ਪਲੈਨਿੰਗ ਬੋਰਡ ਨੇ ਸਕੂਲ ਮਨਜ਼ੂਰ ਕਰਕੇ ਭੇਜੇ ਪਰ ਮੇਰੇ ਹਲਕੇ ਵਿੱਚ ਸਿਰਫ ਇੱਕ ਹਾਈ ਸਕੂਲ ਅਪਗ੍ਰੇਡ ਹੋਇਆ ਅਤੇ ਇੱਕ ਪ੍ਰਾਇਮਰੀ ਸਕੂਲ ਅਪਗ੍ਰੇਡ ਹੋਇਆ । ਇਹ ਜੋ ਹਾਈ ਸਕੂਲ ਹੈ । ਇਹ ਮੇਰੇ ਪਿੰਡ ਤੋਂ ਦੋ ਕਿਲੋ ਮੀਟਰ ਪੈਂਦਾ ਹੈ । ਉਸ ਸਕੂਲ ਨੂੰ ਹਾਇਰ ਸਕੈਂਡਰੀ ਸਕੂਲ ਬਣਾਉਣ ਲਈ ਬੜੀ ਦੇਰ ਤੋਂ ਮੰਗ ਕਰ ਰਹੇ ਹਾਂ, ਉਸਨੂੰ ਫੀਡ ਕਰਨ ਲਈ ਉਥੇ 3 ਹਾਈ ਸਕੂਲ ਹਨ, ਤਿੰਨ ਮਿਡਲ ਸਕੂਲ ਹਨ, 16 ਪਿੰਡ ਹਨ, ਔਰ ਅੱਪਗ੍ਰੇਡ ਕਰਨ ਲਈ ਰਿਕੁਮੈਂਡ ਵੀ ਕੀਤਾ ਹੋਇਆ ਹੈ, ਸਾਰੀਆਂ ਸ਼ਰਤਾਂ ਪੂਰੀਆਂ ਕਰਦਾ ਹੈ । ਔਰ ਇਲਾਕੇ ਦੇ ਲੋਕ ਹਰ ਮਦਦ ਕਰਨ ਵਾਸਤੇ ਤਿਆਰ

ਹਨ ਪਰ ਉਹ ਸਕੂਲ ਅੱਪਗਰੇਡ ਨਹੀਂ ਕੀਤਾ ਜਾ ਰਿਹਾ । ਸਪੀਕਰ ਸਾਹਿਬ, ਇਸ ਢੰਗ ਨਾਲ ਰੂਲਿੰਗ ਪਾਰਟੀ ਨੂੰ ਪਾਵਰਾਂ ਦਿੱਤੀਆਂ ਗਈਆਂ ਹਨ ਕਿ ਜਿਹੜੇ ਉਸ ਦੇ ਐਮ.ਐਲ.ਏ. ਹਨ, ਉਹ ਸਰਪੰਚਾਂ ਨੂੰ ਡਰਾਉਂਦੇ ਹਨ, ਧਮਕਾਉਂਦੇ ਹਨ ਕਿ ਜੇ ਤੁਸੀਂ ਅਪੋਜ਼ੀਸ਼ਨ ਦੇ ਮੈਂਬਰਾਂ ਨਾਲ ਨੇੜਤਾ ਰਖੋਗੇ ਤਾਂ ਅਸੀਂ ਤੁਹਾਡਾ ਕੋਈ ਕੰਮ ਨਹੀਂ ਹੋਣ ਦੇਣਾ । (ਵਿਘਨ) 20-20 ਪਿੰਡਾਂ ਦੇ ਚੈੱਕ ਪਏ ਹਨ, ਬੀ.ਡੀ.ਓ. ਤੋਂ ਚੈੱਕ ਲੈ ਗਏ । ਇਕ ਚੈੱਕ ਦੂਜੇ ਪਿੰਡ ਦੇ ਖਾਤੇ ਵਿੱਚ ਜਮ੍ਹਾ ਕਰਵਾ ਦਿੱਤਾ । ਲਗਾਤਾਰ ਲੋਕਾਂ ਤੇ ਦਬਾਅ ਪਾਇਆ ਜਾ ਰਿਹਾ ਹੈ । ** ** ** ਇਹ ਗੱਲ ਠੀਕ ਨਹੀਂ ਹੈ । ਇਨ੍ਹਾਂ ਲੋਕਾਂ ਨੂੰ ਰੋਕਿਆ ਜਾਵੇ । ਜੋ ਸਾਡੇ ਹੱਕ ਹਨ, ਉਨ੍ਹਾਂ ਤੇ ਛਾਪਾ ਮਾਰਿਆ ਜਾਵੇ, ਇਹ ਗੱਲ ਠੀਕ ਨਹੀਂ । ਇਸ ਤਰ੍ਹਾਂ ਦੀਆਂ ਗੱਲਾਂ ਨੂੰ ਰੋਕਿਆ ਜਾਵੇ ।

ਮਾਨਯੋਗ ਸਪੀਕਰ ਸਾਹਿਬ, ਮੈਂ ਲੁਧਿਆਣਾ ਸ਼ਹਿਰ ਦੀ ਗੱਲ ਕਰਨਾ ਚਾਹੁੰਦਾ ਹਾਂ । ਉਥੋਂ ਕਾਰਪੋਰੇਸ਼ਨ ਦਾ ਬਹੁਤ ਬੁਰਾ ਹਾਲ ਹੈ । ਉਥੇ ਬਹੁਤ ਕੁਰੱਪਸ਼ਨ ਹੈ । ਕਾਉਂਸਲਰਾਂ ਵਿੱਚ ਪੈਸੇ ਵੰਡੇ ਜਾਂਦੇ ਹਨ ।

**ਸੰਸਦੀ ਸਕੱਤਰ (ਲੋਕ ਨਿਰਮਾਣ, ਭਵਨ ਤੇ ਮਾਰਗ) :** ਸਪੀਕਰ ਸਾਹਿਬ, ਇਨ੍ਹਾਂ ਨੇ ਮੁਸਲਮਾਨਾਂ ਦੀ ਸ਼ਾਨ ਦੇ ਖਿਲਾਫ਼ ਆਵਾਜ਼ ਉਠਾਈ ਹੈ । ਇਨ੍ਹਾਂ ਨੂੰ ਆਪਣੀ ਜ਼ਬਾਨ ਤੋਂ ਸਹੀ ਇਲਫਾਜ਼ ਵਰਤਣੇ ਚਾਹੀਦੇ ਹਨ । ਕਿਸੇ ਵੀ ਧਰਮ, ਮਜ਼੍ਹਬ ਦੇ ਖਿਲਾਫ਼ ਇਸ ਤਰ੍ਹਾਂ ਦੇ ਇਲਫਾਜ਼ ਨਹੀਂ ਵਰਤਣੇ ਚਾਹੀਦੇ । (ਵਿਘਨ)

**ਕਾਮਰੇਡ ਤਰਸੇਮ ਜੋਧਾਂ :** ਮੈਂ ਆਪਣੇ ਲਫਜ਼ ਵਾਪਸ ਲੈਂਦਾ ਹਾਂ, ਗਲਤੀ ਨਾਲ ਮੂੰਹ ਵਿਚੋਂ ਨਿਕਲ ਗਏ ।

**ਸੰਸਦੀ ਸਕੱਤਰ (ਲੋਕ ਨਿਰਮਾਣ, ਭਵਨ ਤੇ ਮਾਰਗ) :** ਜਦ ਸਾਨੂੰ ਮੁਸਲਮਾਨ ਬਣਨ ਵਿੱਚ ਕੋਈ ਤਕਲੀਫ ਨਹੀਂ ਹੈ ਤਾਂ ਇਨ੍ਹਾਂ ਨੂੰ ਕਿਉਂ ਦਰਦ ਉਠਦਾ ਹੈ ? (ਵਿਘਨ) ਆਨਰੇਬਲ ਮੈਂਬਰ ਨੂੰ ਮੁਆਫ਼ੀ ਮੰਗਣੀ ਚਾਹੀਦੀ ਹੈ ।

---

**Expunged as ordered by the Chair.

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਮੈਂ ਔਰੰਗਜ਼ੇਬ ਦੀ ਗੱਲ ਕਹੀ ਹੈ । ਫਿਰ ਵੀ ਮੈਂ ਕਿਹਾ ਹੈ ਕਿ ਮੈਂ ਆਪਣੇ ਲਫਜ਼ ਵਾਪਸ ਲੈਂਦਾ ਹਾਂ ।

**ਸ਼੍ਰੀ ਸਪੀਕਰ** : ਜੋਧਾਂ ਜੀ ਨੇ ਆਪਣੀ ਗ਼ਲਤੀ ਮੰਨ ਲਈ ਹੈ । That is expunged also.

**ਕਾਮਰੇਡ ਤਰਸੇਮ ਜੋਧਾਂ** : ਜਿਨ੍ਹਾਂ ਨੇ ਬਾਬਰੀ ਮਸਜਿਦ ਤੇ ਹਮਲੇ ਦੀ ਗੱਲ ਕੀਤੀ, ਅਸੀਂ ਉਸ ਦੇ ਖਿਲਾਫ਼ ਖੜ੍ਹੇ ਹਾਂ । (ਵਿਘਨ) ਮੈਂ ਕਹਿ ਸਕਦਾ ਹਾਂ ਕਿ ਮਾਰ ਕੇ ਖੀਰ ਖੁਆਈ ਜਾ ਰਹੀ ਹੈ ।

**ਸੰਸਦੀ ਸਕੱਤਰ(ਲੋਕ ਨਿਰਮਾਣ, ਭਵਨ ਤੇ ਮਾਰਗ)** : ਸਪੀਕਰ ਸਾਹਿਬ, ਇਨ੍ਹਾਂ ਨੂੰ ਮਾਫੀ ਮੰਗਣੀ ਚਾਹੀਦੀ ਹੈ । (ਵਿਘਨ) ਇਨ੍ਹਾਂ ਦੀ ਜ਼ੁਬਾਨ ਬੰਦ ਹੋਣੀ ਚਾਹੀਦੀ ਹੈ ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਹੁਣ ਤਸੱਲੀ ਹੋਣੀ ਚਾਹੀਦੀ ਹੈ । ਜਦੋਂ ਮੈਂ ਇਹ ਗੱਲ ਕਹਿ ਦਿੱਤੀ ਕਿ ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ । (ਵਿਘਨ)

ਸਪੀਕਰ ਸਾਹਿਬ, ਮੈਂ ਕਾਰਪੋਰੇਸ਼ਨ ਦੀ ਗੱਲ ਕਰ ਰਿਹਾ ਸੀ । ਕਾਉਂਸਲਰਜ਼ ਨੂੰ ਪੈਸੇ ਵੰਡੇ ਜਾਂਦੇ ਹਨ । ਜੇ 12 ਗਲੀਆਂ ਵਿੱਚ ਕੰਮ ਕਰਨ ਵਾਲਾ ਹੁੰਦਾ ਹੈ ਤਾਂ ਜੇ 10 ਗਲੀਆਂ ਉਨ੍ਹਾਂ ਦੇ ਸਮੱਰਥਕਾਂ ਦੀਆਂ ਹਨ ਤਾਂ ਉਥੇ ਕੰਮ ਹੋ ਜਾਂਦਾ ਹੈ ਅਤੇ ਬਾਕੀ ਦੀਆਂ ਦੋ ਰਹਿ ਜਾਂਦੀਆਂ ਹਨ । ਉਥੇ ਟਿਊਬਾਂ ਨਹੀਂ ਲਗਣ ਦਿੱਤੀਆਂ ਜਾਂਦੀਆਂ । ਜਿਥੇ ਇਨ੍ਹਾਂ ਦੇ ਸਮੱਰਥਕ ਹੁੰਦੇ ਹਨ, ਉਥੇ ਟਿਊਬਾਂ ਲਗ ਜਾਂਦੀਆਂ ਹਨ, ਦੂਸਰੀਆਂ ਥਾਵਾਂ ਤੇ ਟਿਊਬਾਂ ਨਹੀਂ ਲਗਦੀਆਂ । ਜਿਸ ਢੰਗ ਨਾਲ ਕੰਮ ਚਲ ਰਿਹਾ ਹੈ, ਉਥੇ ਲੜਾਈ ਬਹੁਤ ਹੈ, ਉਸ ਨੂੰ ਦਰੁਸਤ ਕੀਤਾ ਜਾਵੇ, ਉਸ ਨੂੰ ਚੈੱਕ ਕੀਤਾ ਜਾਵੇ ਕਿਉਂਕਿ ਲੋਕਾਂ ਵਿੱਚ ਇਸ ਗੱਲ ਦੀ ਬੜੀ ਪ੍ਰੇਸ਼ਾਨੀ ਹੈ । ਜਿਹੜਾ ਉਥੇ ਕੋਈ ਸਲੱਮ ਏਰੀਆ ਹੈ ਜਿਵੇਂ ਸੁਭਾਸ਼ ਨਗਰ ਹੈ, ਸ਼ਿਮਲਾਪੁਰੀ ਹੈ, ਹੈਬੋਵਾਲ ਹੈ, ਉਨ੍ਹਾਂ

ਦੀ ਕੋਈ ਡਿਵੈਲਪਮੈਂਟ ਨਹੀਂ ਹੁੰਦੀ । ਮੇਰਾ ਵੀ ਉਥੇ ਮਕਾਨ ਹੈ । ਸੜਕਾਂ ਅਤੇ ਸੀਵਰੇਜ ਤਾਂ ਇਕ ਪਾਸੇ, ਮੈਂ ਕਿਹਾ ਕਿ ਮਿਟੀ ਹੀ ਪਵਾ ਦਿਓ ਅਤੇ ਇਟਾਂ ਹੀ ਲਗਵਾ ਦਿਓ ਪਰ ਉਥੇ ਕੁਝ ਵੀ ਨਹੀਂ ਕੀਤਾ ਜਾ ਰਿਹਾ ।

ਸਪੀਕਰ ਸਾਹਿਬ, ਐਜੂਕੇਸ਼ਨ ਦੇ ਮਹਿਕਮੇ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ ਕੁਝ ਏਡਿਡ ਸਕੂਲ ਹਨ ਅਤੇ ਕੁਝ ਟੀਚਿੰਗ ਸ਼ਾਪਸ ਖੁਲ੍ਹੀਆਂ ਹੋਈਆਂ ਹਨ । ਇਹ ਜਿਹੜੀਆਂ ਦੁਕਾਨਾਂ ਖੁਲ੍ਹੀਆਂ ਹੋਈਆਂ ਹਨ, ਉਨ੍ਹਾਂ ਵਿੱਚ ਬੜੀ ਲੁੱਟ ਹੁੰਦੀ ਹੈ । 5-5 ਸੌ ਰੁਪਏ ਵਿੱਚ ਬੀ.ਐਡ./ਐਮ.ਐਡ. ਟੀਚਰਾਂ ਤੋਂ ਕੰਮ ਲਿਆ ਜਾਂਦਾ ਹੈ ਅਤੇ ਜਿਹੜੇ ਏਡਿਡ ਸਕੂਲ ਹਨ, ਉਨ੍ਹਾਂ ਵਿੱਚ ਟੀਚਰਾਂ ਤੂੰ ਪੂਰੀ ਤਨਖਾਹ ਤੇ ਦਸਤਖ਼ਤ ਕਰਵਾਏ ਜਾਂਦੇ ਹਨ ਪਰ ਤਨਖਾਹ ਬਹੁਤ ਘੱਟ ਦਿੰਦੇ ਹਨ । ਹੁਣ ਗੰਗਾਨਗਰ ਇਕ ਨਵਾਂ ਕੰਮ ਚਲ ਪਿਆ ਹੈ । ਜਿਹੜੇ ਸਾਡੇ ਉਥੇ ਐਗਜ਼ਾਮ ਹੁੰਦੇ ਹਨ, ਉਹ ਜਿਵੇਂ ਕਿ ਪਹਿਲਾਂ ਸਾਡੇ ਮੁੰਡੇ ਬਾਹਰ ਜਾਕੇ ਐਗਜ਼ਾਮ ਪਾਸ ਕਰਕੇ ਆਉਂਦੇ ਸਨ, ਉਸੇ ਤਰ੍ਹਾਂ ਦਾ ਸਿਸਟਮ ਉਥੇ ਚਲ ਰਿਹਾ ਹੈ । ਉਥੇ ਵੀ ਪੈਸਾ ਚਲ ਰਿਹਾ ਹੈ । ਇਸ ਨਾਲ ਮੈਂ ਸਮਝਦਾ ਹਾਂ ਕਿ ਸਾਡੇ ਐਜੂਕੇਸ਼ਨ ਬੋਰਡ ਦੀ ਬੜੀ ਬਦਨਾਮੀ ਹੋ ਰਹੀ ਹੈ । ਸਪੀਕਰ ਸਾਹਿਬ, ਐਨਾ ਕੁਝ ਕਹਿੰਦਾ ਹੋਇਆ ਮੈਂ ਆਸ ਕਰਦਾ ਹਾਂ ਕਿ ਇਹ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਜਿਸ ਵਿਚ ਬੜੇ ਸਬਜ਼ ਬਾਗ ਦਿਖਾਏ ਗਏ ਹਨ, ਉਸ ਨਾਲ ਲੋਕਾਂ ਦੀ ਤਸੱਲੀ ਨਹੀਂ ਹੋ ਰਹੀ ਬਲਕਿ ਬੇਚੈਨੀ ਵਧ ਰਹੀ ਹੈ । ਇਸ ਨਾਲ ਮੁਲਾਜ਼ਮਾਂ ਨੂੰ ਬੇਚੈਨੀ ਹੋਣੀ ਹੈ, ਕੀਮਤਾਂ ਵੀ ਵਧਣਗੀਆਂ ਔਰ ਲੋਕਾਂ ਤੇ ਹੋਰ ਭਾਰ ਪਵੇਗਾ । ਇਸ ਲਈ ਮੈਂ ਚਾਹੁੰਦਾ ਹਾਂ ਕਿ ਸਰਕਾਰ ਨੂੰ ਅਜਿਹੇ ਸਟੈੱਪ ਲੈਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ । ਮੈਂ ਇਸ ਬਜਟ ਨਾਲ ਸਹਿਮਤ ਨਹੀਂ ਹਾਂ ਅਤੇ ਆਸ ਕਰਦਾ ਹਾਂ ਕਿ ਸਾਰਾ ਹਾਊਸ ਇਸ ਦਾ ਵਿਰੋਧ ਕਰਨ ਲਈ ਆਪਣੀ ਅਵਾਜ਼ ਉਠਾਏਗਾ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ (ਜ਼ੀਰਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਲਈ ਮੌਕਾ ਦਿੱਤਾ ਹੈ । ਇਸ ਬਜਟ ਨੂੰ ਟੈਕਸ ਰਹਿਤ ਕਹਿਣਾ ਕੋਈ ਗੱਲ ਜਚਦੀ ਨਹੀਂ ਹੈ । ਕਿਉਂਕਿ ਪਿਛਲੇ ਸਮੇਂ ਵਿਚ ਐਨੇ ਟੈਕਸ ਲੋਕਾਂ ਤੇ ਲਾ ਦਿੱਤੇ ਗਏ

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਹਨ ਕਿ ਉਨ੍ਹਾਂ ਦਾ ਭਾਰ ਚੁਕਣਾ ਲੋਕਾਂ ਲਈ ਮੁਸ਼ਕਲ ਹੋ ਗਿਆ ਹੈ। ਜਿਵੇਂ ਹਾਊਸ ਟੈਕਸ ਲਾਕੇ ਗਰੀਬਾਂ ਤੇ ਬਹੁਤ ਬੋਝ ਪਾਇਆ ਗਿਆ ਹੈ। ਜਿਨ੍ਹਾਂ ਨੇ 5-5 ਮਰਲੇ ਦੇ ਮਕਾਨ ਪਾਏ ਹਨ, ਹਾਊਸ ਟੈਕਸ ਲਾ ਕੇ ਉਨ੍ਹਾਂ ਗਰੀਬਾਂ ਤੇ ਬੋਝ ਪਾਇਆ ਗਿਆ ਹੈ। ਜਿਹੜਾ ਗਰੀਬ ਹੈ, ਉਸ ਤੇ ਤਾਂ ਬੋਝ ਪੈ ਰਿਹਾ ਹੈ ਔਰ ਜਿਹੜਾ ਅਮੀਰ ਹੈ, ਉਹ ਬਹੁਤ ਚੋਰੀ ਕਰ ਰਿਹਾ ਹੈ ਔਰ ਉਸ ਨੂੰ ਕੋਈ ਪੁਛਣ ਵਾਲਾ ਨਹੀਂ ਹੈ। ਅਮੀਰਾਂ ਨੂੰ ਇਨ੍ਹਾਂ ਟੈਕਸਾਂ ਦਾ ਬੋਝ ਮਹਿਸੂਸ ਹੀ ਨਹੀਂ ਹੁੰਦਾ।

ਇਸੇ ਤਰ੍ਹਾਂ ਪਿਛਲੇ ਸਮੇਂ ਵਿਚ ਬਿਜਲੀ ਦੇ ਬਿੱਲਾਂ ਵਿਚ ਵਾਧਾ ਕਰਕੇ ਜ਼ਿਮੀਂਦਾਰਾਂ ਤੇ ਬਹੁਤ ਜ਼ਿਆਦਾ ਬੋਝ ਪਾਇਆ ਗਿਆ ਹੈ। ਜਿਹੜੀ ਬਿਜਲੀ ਪਹਿਲੇ ਉਨ੍ਹਾਂ ਨੂੰ 24 ਘੰਟੇ ਮਿਲਦੀ ਸੀ, ਉਹ ਹੁਣ ਸਿਰਫ 8 ਘੰਟੇ ਹੀ ਮਿਲ ਰਹੀ ਹੈ ਪਰ ਬਿਜਲੀ ਦੇ ਬਿੱਲ ਤਿਗਣੇ ਕਰ ਦਿੱਤੇ ਗਏ ਹਨ। ਇਸ ਤੋਂ ਇਲਾਵਾ, ਪਿਛਲੇ ਸਮੇਂ ਬਿਜਲੀ ਬੋਰਡ ਨੇ ਬਿਜਲੀ ਦੀ ਚੋਰੀ ਪਕੜਨ ਲਈ ਕੁਝ ਸਟਾਫ ਰਖਿਆ ਸੀ ਔਰ ਉਨ੍ਹਾਂ ਨੂੰ ਉਸ ਵਿਚੋਂ ਕਮਿਸ਼ਨ ਦਿੱਤਾ ਜਾਂਦਾ ਸੀ। ਇਸ ਦਾ ਇਹ ਅਸਰ ਹੋਇਆ ਕਿ ਉਹ ਜਿਹੜਾ ਸਟਾਫ਼ ਸੀ, ਉਸ ਨੇ ਆਪਣਾ ਕਮਿਸ਼ਨ ਲੈਣ ਦੇ ਵਾਸਤੇ ਗਰੀਬ ਲੋਕਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਜਿਹੜੇ ਚੋਰੀ ਨਹੀਂ ਸਨ ਕਰਦੇ, ਉਨ੍ਹਾਂ ਨੂੰ ਵੀ ਉਹ ਤੰਗ ਕਰਨ ਲਗੇ ਤਾਂਕਿ ਵੱਡੀ ਸਜ਼ਾ ਮਿਲੇ ਜਿਸ ਕਰਕੇ ਉਨ੍ਹਾਂ ਨੂੰ ਵੀ ਵੱਡਾ ਕਮਿਸ਼ਨ ਮਿਲੇਗਾ। ਇਸ ਲਈ ਇਸ ਤਰੀਕੇ ਨਾਲ ਗਰੀਬ ਲੋਕਾਂ ਤੇ ਬੋਝ ਪਾਇਆ ਜਾ ਰਿਹਾ ਹੈ।

ਫਿਰ ਖਾਦ ਦੇ ਰੇਟ ਪਿਛਲੇ ਸਮੇਂ ਵਿਚ ਬਹੁਤ ਜ਼ਿਆਦਾ ਵਧਾ ਦਿੱਤੇ ਗਏ ਹਨ। ਸਾਡਾ ਦੇਸ਼ ਇਕ ਖੇਤੀਬਾੜੀ ਪ੍ਰਧਾਨ ਦੇਸ਼ ਹੈ ਔਰ ਇਕ ਦਮ ਖਾਦ ਐਨੀ ਜ਼ਿਆਦਾ ਮਹਿੰਗੀ ਕਰ ਦੇਣੀ ਠੀਕ ਨਹੀਂ ਹੈ। ਇਸ ਨਾਲ ਉਨ੍ਹਾਂ ਕਿਸਾਨਾ ਤੇ ਬਹੁਤ ਜ਼ਿਆਦਾ ਬੋਝ ਪਾਇਆ ਗਿਆ ਹੈ।

ਸਪੀਕਰ ਸਾਹਿਬ, ਪਿਛਲੇ ਸਮੇਂ ਵਿਚ ਲੋਕਾਂ ਦਾ ਹੜ੍ਹਾਂ ਦੇ ਨਾਲ ਕਰੋੜਾਂ ਰੁਪਏ ਦਾ ਨੁਕਸਾਨ ਹੋਇਆ ਹੈ। ਜਾਨੀ ਔਰ ਮਾਲੀ ਬਹੁਤ ਨੁਕਸਾਨ ਹੋਇਆ

ਹੈ । ਲੋਕਾਂ ਦੇ ਮਕਾਨ ਢਹਿ ਢੇਰੀ ਹੋ ਗਏ ਹਨ । ਅਜੇ ਤਕ ਵੀ ਕਈ ਲੋਕ ਤੰਬੂ ਲਾ ਕੇ ਬੈਠੇ ਹਨ । ਜਦੋਂ ਰਿਲੀਫ ਦੇਣਾ ਸੀ ਤਾਂ ਉਸ ਵੇਲੇ ਕੀ ਹੋਇਆ । ਸਪੀਕਰ ਸਾਹਿਬ, 5-5 ਰੁਪਏ ਦੇ ਚੈੱਕ ਅਤੇ 57-57 ਰੁਪਏ ਦੇ ਚੈੱਕ ਸਰਕਾਰ ਵਲੋਂ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਦਾ ਹੜ੍ਹਾਂ ਦੇ ਦੌਰਾਨ ਨੁਕਸਾਨ ਹੋਇਆ ਸੀ, ਦਿੱਤੇ ਗਏ । ਉਨ੍ਹਾਂ ਪੈਸਿਆਂ ਨੂੰ ਕਢਵਾਉਣ ਲਈ ਬੈਂਕਾਂ ਵਿੱਚੋਂ ਪਹਿਲੇ ਉਥੇ ਕਿਸਾਨਾਂ ਨੂੰ ਆਪਣੇ ਬੈਂਕ ਖਾਤੇ ਖੋਲ੍ਹਣੇ ਪੈਂਦੇ ਹਨ ਅਤੇ ਉਹ ਕਹਿੰਦੇ ਹਨ ਕਿ ਪਹਿਲੇ 50 ਰੁਪਏ ਜਮ੍ਹਾਂ ਕਰਵਾ ਕੇ ਖਾਤਾ ਖੋਲ੍ਹਿਆ ਜਾਵੇਗਾ, ਫੇਰ ਅਸੀਂ ਤੁਹਾਨੂੰ 5 ਰੁਪਏ ਦੇਵਾਂਗੇ । ਇਨ੍ਹਾਂ ਚੈੱਕਾਂ ਨੂੰ ਬਣਾਉਣ ਲਈ ਸਰਕਾਰ ਦਾ 10 ਰੁਪਏ ਖਰਚ ਆ ਗਿਆ । ਇਹ ਹਾਲ ਹੈ ਸਰਕਾਰ ਵਲੋਂ ਰੀਲੀਫ ਦੇਣ ਬਾਰੇ । ਲੋਕਾਂ ਦਾ ਹੜ੍ਹਾਂ ਦੇ ਦੌਰਾਨ ਕਾਫੀ ਨੁਕਸਾਨ ਹੋਇਆ ਅਤੇ ਬਹੁਤ ਸਾਰੇ ਲੋਕ ਡੀ.ਸੀ. ਅਤੇ ਐਸ.ਡੀ.ਐਮ. ਕੋਲ ਪੇਸ਼ ਹੋਏ ਕਿ ਸਾਨੂੰ ਰਿਲੀਫ ਨਹੀਂ ਦਿੱਤਾ ਗਿਆ । ਇਕ ਖੇਤ ਵਾਲੇ ਨੂੰ ਹਜ਼ਾਰ ਰੁਪਿਆ ਪ੍ਰਤੀ ਏਕੜ ਮਿਲ ਗਿਆ ਅਤੇ ਦੂਜੇ ਨਾਲ ਲਗਦੇ ਖੇਤ ਵਾਲੇ ਨੂੰ ਕੇਵਲ 57 ਰੁਪਏ ਹੀ ਮਿਲੇ । ਮੈਂ ਪਿਛੇ ਡੀ.ਸੀ. ਸਾਹਿਬ ਨੂੰ ਮਿਲਿਆ ਅਤੇ ਕਿਹਾ ਕਿ ਇਨ੍ਹਾਂ ਗਰੀਬਾਂ ਦਾ ਕੀ ਕਸੂਰ ਹੈ । ਇਨ੍ਹਾਂ ਗਰੀਬਾਂ ਦਾ ਕਸੂਰ ਇਹ ਹੀ ਹੈ ਕਿ ਇਨ੍ਹਾਂ ਨੇ ਪਟਵਾਰੀ, ਕਾਨੂੰਨਗੋ ਅਤੇ ਤਹਿਸੀਲਦਾਰ ਨੂੰ ਪੈਸੇ ਨਹੀਂ ਦਿੱਤੇ ਅਤੇ ਇਨ੍ਹਾਂ ਦੀ ਐਸ.ਡੀ.ਐਮ. ਤੱਕ ਪਹੁੰਚ ਨਹੀਂ ਸੀ । ਜਿਨ੍ਹਾਂ ਨੇ ਪਟਵਾਰੀ ਨੂੰ 200-200 ਰੁਪਿਆ ਦੇ ਦਿੱਤਾ, ਉਨ੍ਹਾਂ ਨੂੰ ਹਜ਼ਾਰ ਰੁਪਿਆ ਰਿਲੀਫ ਮਿਲ ਗਿਆ ਹੈ ਔਰ ਜਿਨ੍ਹਾਂ ਨੇ ਪਟਵਾਰੀ ਨੂੰ ਪੈਸੇ ਨਹੀਂ ਦਿੱਤੇ, ਉਨ੍ਹਾਂ ਨੂੰ 57-57 ਰੁਪਏ ਦੇ ਚੈੱਕ ਮਿਲ ਗਏ । ਸਪੀਕਰ ਸਾਹਿਬ, ਹੜ੍ਹ ਆਏ ਨੂੰ 9 ਮਹੀਨੇ ਬੀਤ ਚੁੱਕੇ ਹਨ । ਔਰ ਫਸਲਾਂ ਦੇ ਨੁਕਸਾਨ ਹੋਏ ਨੂੰ 8-9 ਮਹੀਨੇ ਬੀਤ ਚੁੱਕੇ ਹਨ ਪਰ ਹਾਲੇ ਤੱਕ ਲੋਕਾਂ ਨੂੰ ਰਾਹਤ ਨਹੀਂ ਮਿਲੀ । ਇਸ ਵੱਲ ਸਰਕਾਰ ਅਤੇ ਅਫ਼ਸਰ ਧਿਆਨ ਦੇਣ । ਪਹਿਲੇ ਆਏ ਹੜ੍ਹਾਂ ਦੇ ਨਾਲ ਹੋਏ ਨੁਕਸਾਨ ਦਾ ਮੁਆਵਜ਼ਾ ਹਾਲੇ ਮਿਲਿਆ ਨਹੀਂ ਹੈ, ਉੱਤੋਂ ਫੇਰ ਬਾਰਸ਼ਾਂ ਆਉਣ ਵਾਲੀਆਂ ਹੋ ਗਈਆਂ ਹਨ ਔਰ ਜਿਹੜੇ ਪਿੰਡ ਹੜ੍ਹਾਂ ਦੀ ਮਾਰ ਥੱਲੇ ਪਹਿਲੇ ਆਉਂਦੇ ਹਨ, ਉਨ੍ਹਾਂ ਦਾ ਕੀ ਹਾਲ ਹੋਵੇਗਾ । ਮੇਰੇ ਹਲਕੇ ਵਿਚ ਰੁਕਣਾ ਵਾਲਾ ਪਿੰਡ ਹੈ ਅਤੇ ਗਾਗਾ ਬਾਦਸ਼ਾਹ ਪਿੰਡ ਹਨ ਜਿਥੇ ਪਾਣੀ

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਨੇ ਆਪਣਾ ਵਹਿਣ ਬਦਲ ਲਿਆ ਹੈ । ਇਥੇ ਸਰਕਾਰ ਵਲੋਂ 40 ਲੱਖ ਰੁਪਏ ਦਾ ਪੱਥਰ ਪਾਇਆ ਗਿਆ ਸੀ ਤਾਂ ਕਿ ਪਾਣੀ ਆਪਣਾ ਵਹਿਣ ਨਾ ਬਦਲੇ । ਅਸੀਂ ਸ਼ਿਕਾਇਤ ਕੀਤੀ ਕਿ ਉਥੇ 2-3 ਲੱਖ ਰੁਪਏ ਤੋਂ ਵਧ ਦਾ ਪਥਰ ਨਹੀਂ ਪਿਆ ਹੋਵੇਗਾ । ਹੁਣ ਕੁਝ ਅਫਸਰਾਂ ਦੀ ਟੀਮ ਉਥੇ ਦੇਖਣ ਗਈ ਹੈ ਕਿ ਕਿੰਨਾ ਪੱਥਰ ਪਾਇਆ ਗਿਆ ਹੈ । ਡਿਪਾਰਟਮੈਂਟ ਵਲੋਂ ਉਥੇ 40 ਲੱਖ ਰੁਪਏ ਦਾ ਪੱਥਰ ਸ਼ੋਅ ਕੀਤਾ ਗਿਆ ਹੈ । ਇਸ ਦੀ ਜਾਂਚ ਕੀਤੀ ਜਾਣੀ ਚਾਹੀਦੀ ਹੈ । ਉਥੇ ਬੰਨ੍ਹ ਬੰਨ੍ਹਿਆ ਜਾਵੇ ਤਾਂਕਿ ਆਉਣ ਵਾਲੇ ਪਾਣੀ ਨੂੰ ਰੋਕਿਆ ਜਾ ਸਕੇ ਅਤੇ ਪਾਣੀ ਦਾ ਵਹਿਣ ਬਦਲ ਨਾ ਸਕੇ ਜਿਸ ਨਾਲ ਪਿੰਡਾਂ ਨੂੰ ਇਸ ਹੜ੍ਹਾਂ ਦੀ ਤਬਾਹੀ ਤੋਂ ਬਚਾਇਆ ਜਾ ਸਕੇ । ਜਿਹੜੇ ਬੰਨ੍ਹ ਟੁੱਟ ਗਏ ਹਨ ਅਤੇ ਹਜ਼ਾਰਾਂ ਏਕੜ ਜ਼ਮੀਨ ਤਬਾਹ ਹੋ ਗਈ ਹੈ, ਉਸ ਨੂੰ ਬਚਾਉਣ ਲਈ ਸਰਕਾਰ ਵਲੋਂ ਉਚੇਚੇ ਕਦਮ ਚੁੱਕੇ ਜਾਣੇ ਚਾਹੀਦੇ ਹਨ । ਸਰਕਾਰ ਨੂੰ ਇਸ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ । ਪਹਿਲੇ ਸਰਕਾਰ ਨੇ ਕਦੇ ਇਸ ਵੱਲ ਧਿਆਨ ਨਹੀਂ ਦਿੱਤਾ ਹੈ ਜਿਸ ਕਰਕੇ ਪਹਿਲੇ ਬਹੁਤ ਨੁਕਸਾਨ ਹੋਇਆ ਹੈ । ਇਥੇ ਗੱਲ ਸਿੰਚਾਈ ਦੀ ਕੀਤੀ ਗਈ ਹੈ ਕਿ 24 ਹਜ਼ਾਰ ਹੈਕਟੇਅਰ ਹੋਰ ਜ਼ਮੀਨ ਸਿੰਚਾਈ ਦੇ ਥੱਲੇ ਲਿਆਂਦੀ ਜਾਵੇਗੀ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪਾਣੀ ਆਏਗਾ ਕਿਥੋਂ ? ਇਹ ਕਹਿੰਦੇ ਹਨ ਕਿ ਐਸ.ਵਾਈ.ਐਲ. ਨੂੰ ਛੇਤੀ ਪੂਰਾ ਕਰਕੇ ਪਾਣੀ ਦਾ ਪ੍ਰਬੰਧ ਕਰਾਂਗੇ ਪਰ ਇਹ ਪਾਣੀ ਆਵੇਗਾ ਕਿਥੋਂ ? ਪਾਣੀ ਪਹਿਲੇ ਹੀ ਸਾਡੀਆਂ ਨਹਿਰਾਂ ਦੇ ਵਿਚ ਘੱਟ ਹੈ ਅਤੇ ਅਸੀਂ ਵੇਖਿਆ ਹੈ ਕਿ ਸਾਡੇ ਪਾਣੀ ਦੀ ਸਤ੍ਹਾ ਕਾਫੀ ਥੱਲੇ ਚਲੀ ਗਈ ਹੈ । ਅਸੀਂ ਪੜ੍ਹਿਆ ਕਰਦੇ ਸੀ ਤਾਂ ਉਸ ਵਕਤ ਪਾਣੀ ਦੀ ਸਤ੍ਹਾ ਕੇਵਲ 5-6 ਫੁੱਟ ਹੇਠਾਂ ਸੀ ਜਦਕਿ ਹੁਣ ਦਰਿਆ ਦੇ ਕੰਢੇ ਤੇ ਵੀ ਪਾਣੀ ਦੀ ਸਤ੍ਹਾ 40-40 ਫੁੱਟ ਤੱਕ ਨੀਚੇ ਚਲੀ ਗਈ ਹੈ । ਸਾਨੂੰ ਆਪਣੇ ਖੇਤਾਂ ਨੂੰ ਪਾਣੀ ਦੇਣ ਲਈ ਪਾਣੀ ਮਿਲਦਾ ਨਹੀਂ ਹੈ, ਇਹ ਐਸ.ਵਾਈ.ਐਲ. ਪੂਰੀ ਕਰਕੇ ਗਵਾਂਢੀ ਰਾਜ ਨੂੰ ਪਾਣੀ ਦੇਣਾ ਚਾਹੁੰਦੇ ਹਨ । ਆਓ, ਅਸੀਂ ਇਥੇ ਸਾਰੇ ਰਲ ਕੇ ਇਕ ਮਤਾ ਪਾਸ ਕਰੀਏ ਕਿ ਅਸੀਂ ਆਪਣੇ ਸੂਬੇ ਵਿਚੋਂ ਇਕ ਬੂੰਦ ਵੀ ਪਾਣੀ ਕਿਸੇ ਗਵਾਂਢੀ ਸੂਬੇ ਨੂੰ ਨਹੀਂ ਦੇਵਾਂਗੇ । (ਆਪੋਜ਼ੀਸ਼ਨ ਪਾਰਟੀ ਦੇ ਬੈਂਚਾਂ ਵਲੋਂ ਤਾੜੀਆਂ) ।

ਸਪੀਕਰ ਸਾਹਿਬ, ਸੜਕਾਂ ਦੀ ਗੱਲ ਲੈ ਲਾਓ । ਇਥੇ ਕਿਹਾ ਜਾਂਦਾ ਹੈ ਕਿ ਅਸੀਂ ਪੰਜਾਬ ਦੇ ਹਰ ਪਿੰਡ ਵਿਚ ਸੜਕ ਪਹੁੰਚਾ ਦੇਣੀ ਹੈ ਅਤੇ ਅਸੀਂ ਸਾਰੀਆਂ ਸੜਕਾਂ ਨੂੰ ਰੀਪੇਅਰ ਕਰ ਰਹੇ ਹਾਂ । ਐਸੇ ਅਨੇਕ ਪਿੰਡ ਹੋਣਗੇ ਜਿਥੇ ਸੜਕਾਂ ਹਾਲੇ ਤੱਕ ਪਹੁੰਚੀਆਂ ਨਹੀਂ ਹਨ । ਅਜਿਹੇ ਪਿੰਡਾਂ ਬਾਰੇ ਮੈਂ ਸਵਾਲ ਕੀਤਾ ਸੀ ਕਿ ਇਨ੍ਹਾਂ ਪਿੰਡਾਂ ਨੂੰ ਕਦੋਂ ਤੱਕ ਸੜਕਾਂ ਦੇ ਨਾਲ ਜੋੜ ਦਿੱਤਾ ਜਾਵੇਗਾ । ਇਹ ਪਿੰਡ ਮੇਰੇ ਹਲਕੇ ਦੇ ਸਨ । ਇਹ ਜ਼ੀਰਾ ਦੇ ਪਿੰਡਾਂ ਦੀ ਗੱਲ ਸੀ । ਉਥੇ ਕਦੋਂ ਸੜਕਾਂ ਪਹੁੰਚਾ ਦੇਵੋਗੇ ? ਸਪੀਕਰ ਸਾਹਿਬ, ਜ਼ੀਰਾ ਹਲਕੇ ਵਿਚ ਕਿਤਨੇ ਹੀ ਪਿੰਡ ਅਜਿਹੇ ਹਨ ਜਿਥੇ ਕਿ ਸੜਕਾਂ ਅਜੇ ਤੱਕ ਨਹੀਂ ਪਹੁੰਚੀਆਂ । ਮਨਿਸਟਰ ਸਾਹਿਬ ਨੇ ਕਿਹਾ ਸੀ ਕਿ 10-12 ਪਿੰਡ ਜ਼ੀਰਾ ਤਹਿਸੀਲ ਵਿਚ ਐਸੇ ਹਨ ਜਿਥੇ ਕਿ ਸੜਕਾਂ ਅਜੇ ਤੱਕ ਵੀ ਨਹੀਂ ਪਹੁੰਚੀਆਂ । ਮਨਿਸਟਰ ਸਾਹਿਬ ਨੇ ਭਰੋਸਾ ਵੀ ਦਿਵਾਇਆ ਸੀ ਕਿ ਉਥੇ ਸੜਕਾਂ ਦੀਆਂ ਸਹੂਲਤਾਂ ਪਹੁੰਚਾ ਦੇਵਾਂਗੇ । ਹੁਣ ਇਕ ਸਾਲ ਬੀਤ ਵੀ ਚੁਕਾ ਹੈ, ਫਿਰ ਵੀ ਵਿੱਤ ਮੰਤਰੀ ਦੀ ਬਜਟ ਸਪੀਚ ਵਿਚ ਕੋਈ ਵੇਰਵਾ ਉਨ੍ਹਾਂ ਸੜਕਾਂ ਦਾ ਨਹੀਂ ਦਿਤਾ ਗਿਆ ਹੈ । ਇਹ ਸੜਕਾਂ ਸਰਕਾਰ ਨੂੰ ਉਥੇ ਜਲਦੀ ਬਨਾਉਣੀਆਂ ਚਾਹੀਦੀਆਂ ਹਨ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਆਈ.ਟੀ.ਆਈ. ਖੋਲ੍ਹਣ ਦੀ ਗੱਲ ਹੈ । ਨੌਜਵਾਨਾਂ ਨੂੰ ਬਹੁਤ ਹੀ ਦੂਰ ਦੂਰ ਆਈ.ਟੀ.ਆਈ. ਵਿਚ ਦਾਖਲਾ ਲੈਣ ਲਈ ਜਾਣਾ ਪੈਂਦਾ ਹੈ । ਇਸ ਬਾਰੇ ਅਖਬਾਰਾਂ ਵਿਚ ਵੀ ਆਇਆ ਸੀ ਅਤੇ ਸੀ.ਐਮ. ਸਾਹਿਬ ਨੇ ਵੀ ਕਿਹਾ ਸੀ ਕਿ ਜ਼ੀਰਾ ਵਿਚ ਆਈ.ਟੀ.ਆਈ. ਖੋਲ੍ਹੀ ਜਾਵੇਗੀ । ਮੈਂ ਇਸ ਬਾਰੇ ਇਕ ਸਵਾਲ ਵੀ ਪੁਛਿਆ ਸੀ ਔਰ ਕਿਹਾ ਸੀ ਕਿ 30 ਕਿਲੋਮੀਟਰ ਤੱਕ ਜ਼ੀਰਾ ਦੇ ਲਾਗੇ ਕੋਈ ਆਈ.ਟੀ.ਆਈ. ਨਹੀਂ ਹੈ । ਮੈਂ ਸਰਕਾਰ ਨੂੰ ਕਹਾਂਗਾ ਕਿ ਜ਼ੀਰਾ ਵਿਖੇ ਆਈ.ਟੀ.ਆਈ. ਖੋਲ੍ਹੀ ਜਾਵੇ ।

ਸਪੀਕਰ ਸਾਹਿਬ, ਦਹਿਸ਼ਤਗਰਦੀ ਕਰਕੇ ਪੰਜਾਬ ਦੇ ਲੋਕਾਂ ਨੇ ਬੜਾ ਨੁਕਸਾਨ ਉਠਾਇਆ ਹੈ । ਮੈਂ ਸਰਕਾਰ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਅਤਿਵਾਦੀਆਂ ਦੇ ਹਥੋਂ ਮਾਰੇ ਗਏ, ਉਨ੍ਹਾਂ ਦੀਆਂ ਫੈਮੀਲੀਜ਼ ਅਜੇ ਤਕ

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਵੀ ਸਫਰ ਕਰ ਰਹੀਆਂ ਹਨ । ਉਨ੍ਹਾਂ ਵਿਚਾਰਿਆਂ ਨੂੰ ਕੋਈ ਸਹੂਲਤ ਨਹੀਂ ਦਿਤੀ ਗਈ । ਐਸੇ ਅਨੇਕਾਂ ਹੀ ਕੇਸ ਹਨ । ਜੇਕਰ ਕੋਈ ਅਪਰੋਚ ਕਰ ਲੈਂਦਾ ਹੈ ਜਾਂ ਰਿਸ਼ਵਤ ਦੇ ਦਿੰਦਾ ਹੈ ਤਾਂ ਉਸ ਦੀ ਪੁਲਿਸ ਵਾਲੇ ਰਿਪੋਰਟ ਕਰ ਦਿੰਦੇ ਹਨ, ਤਹਿਸੀਲਦਾਰ ਰਿਪੋਰਟ ਕਰ ਦਿੰਦਾ ਹੈ । ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਅਜੇ ਵੀ ਅਜਿਹੇ ਅਨੇਕਾਂ ਕੇਸ ਹਨ । ਨਿਹਾਲ ਪਿੰਡ ਵਿਚ ਇਕ ਪੀਪਲ ਸਿੰਘ ਨਾਂ ਦਾ ਆਦਮੀ ਹੈ, ਉਸ ਦੀ ਉਮਰ 40 ਸਾਲ ਹੈ । ਉਸ ਦੀ ਲੜਕੀ ਨੂੰ ਅਤਿਵਾਦੀਆਂ ਨੇ ਗੋਲੀਆਂ ਦੇ ਨਾਲ ਮਾਰ ਦਿਤਾ । ਉਸ ਪਰਿਵਾਰ ਨੂੰ ਕੋਈ ਸਹੂਲਤ ਸਰਕਾਰ ਨੇ ਨਹੀਂ ਦਿਤੀ ਅਤੇ ਉਹ ਪਰਿਵਾਰ ਰੁਲ ਰਿਹਾ ਹੈ । ਡੀ.ਸੀ., ਐਸ.ਡੀ.ਐਮ. ਅਤੇ ਐਸ.ਐਸ.ਪੀ. ਕੋਲ ਕਈ ਵਾਰ ਉਹ ਪੇਸ਼ ਹੋ ਚੁਕੇ ਹਨ ਪਰ ਉਨ੍ਹਾਂ ਨੂੰ ਕੋਈ ਸਹੂਲਤ ਨਹੀਂ ਦਿਤੀ । ਉਹ ਕਹਿੰਦੇ ਹਨ ਕਿ ਸਾਡਾ ਕੀ ਕਸੂਰ ਹੈ ? ਜਦੋਂ ਮੈਂ ਐਸ.ਐਸ.ਪੀ. ਕੋਲੋਂ ਪੁਛਿਆ ਤਾਂ ਉਨ੍ਹਾਂ ਨੇ ਜਵਾਬ ਦਿਤਾ ਕਿ ਇਹ ਅਤਿਵਾਦੀਆਂ ਦੇ ਨਾਲ ਰਲੇ ਹੋਏ ਸੀ । ਮੈਂ ਫਿਰ ਪੁਛਿਆ ਕਿ ਇਸ ਦਾ ਕੀ ਸਬੂਤ ਹੈ । ਕੀ ਕੋਈ ਇਨ੍ਹਾਂ ਦੇ ਖਿਲਾਫ਼ ਪਰਚਾ ਦਰਜ ਕੀਤਾ ਗਿਆ ਹੈ ਜਾਂ ਤੁਹਾਡੇ ਕੋਲ ਕੋਈ ਹੋਰ ਸਬੂਤ ਹੈ ਤਾਂ ਦਸੋ । ਫਿਰ ਉਨ੍ਹਾਂ ਨੇ ਕੋਈ ਜਵਾਬ ਨਹੀਂ ਦਿਤਾ । ਸਪੀਕਰ ਸਾਹਿਬ, ਸਰਕਾਰ ਨੂੰ ਚਾਹੀਦਾ ਹੈ ਕਿ ਉਸ ਪਰਿਵਾਰ ਨੂੰ ਸਹੂਲਤਾਂ ਦੇਵੇ । ਮੈਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅਜੇ ਵੀ ਅਜਿਹੇ ਬਹੁਤ ਸਾਰੇ ਲੋਕ ਸੜਕਾਂ ਤੇ ਰੁਲਦੇ ਫਿਰਦੇ ਹਨ, ਉਨ੍ਹਾਂ ਨੂੰ ਸਰਕਾਰ ਵਲੋਂ ਸਹੂਲਤਾਂ ਦਿਤੀਆਂ ਜਾਣ । ਜਿਹੜੇ ਅਤਿਵਾਦੀਆਂ ਦੇ ਹਥੋਂ ਮਾਰੇ ਗਏ ਸਨ, ਉਨ੍ਹਾਂ ਦੇ ਪਰਿਵਾਰਾਂ ਨੂੰ ਅਤੇ ਉਨ੍ਹਾਂ ਦੀਆਂ ਲੜਕੀਆਂ ਨੂੰ ਜਾਂ ਲੜਕੇ ਨੂੰ 1500 ਰੁਪਏ ਮਹੀਨਾ ਦਿਤੇ ਜਾਂਦੇ ਹਨ । ਜਦੋਂ ਲੜਕੀ ਦਾ ਵਿਆਹ ਹੋ ਜਾਂਦਾ ਹੈ ਤਾਂ ਉਹ ਆਪਣੇ ਸਹੁਰੇ ਘਰ ਚਲੀ ਜਾਂਦੀ ਹੈ । ਪਰ ਪਿਛੇ ਉਸ ਦੇ ਮਾਤਾ ਪਿਤਾ ਨੂੰ ਕਿਸ ਨੇ ਸੰਭਾਲਣਾ ਏ ? ਇਹ ਪੰਜਾਬ ਸਰਕਾਰ ਦੀ ਜ਼ਿਮੇਂਵਾਰੀ ਬਣਦੀ ਹੈ ਕਿ ਉਨ੍ਹਾਂ ਮਾਤਾ ਪਿਤਾ ਨੂੰ ਜੋ ਬੁਢੇ ਹੋ ਗਏ ਹਨ, ਸੰਭਾਲੇ ਅਤੇ 1500 ਰੁਪਿਆ ਉਸ ਬੁਢੇ ਮਾਤਾ ਪਿਤਾ ਨੂੰ ਦਿਤੇ ਜਾਣ । ਸਰਕਾਰ ਨੂੰ ਚਾਹੀਦਾ ਹੈ ਕਿ ਜਿਤਨਾ ਚਿਰ ਉਹ ਬੁਢੇ ਮਾਤਾ ਪਿਤਾ ਜਿਉਂਦੇ ਹਨ, ਉਨ੍ਹਾਂ ਨੂੰ

1500 ਰੁਪਿਆ ਦਿਤਾ ਜਾਣਾ ਚਾਹੀਦਾ ਹੈ। ਸਪੀਕਰ ਸਾਹਿਬ, ਹਜ਼ਾਰਾਂ ਦੀ ਤਾਦਾਦ ਵਿਚ ਨਹੀਂ ਬਲਕਿ ਲੱਖਾਂ ਦੀ ਤਾਦਾਦ ਵਿਚ ਬੁਢਾਪਾ ਪੈਨਸ਼ਨ, ਵਿਧਵਾ ਪੈਨਸ਼ਨ ਹੈਂਡੀਕੈਪਡ ਪੈਨਸ਼ਨਾ ਦੇ ਕੇਸ ਪੈਂਡਿੰਗ ਪਏ ਹੋਏ ਹਨ। ਉਨ੍ਹਾਂ ਦੇ ਕੇਸਿਜ਼ 3-4 ਸਾਲਾਂ ਤੋਂ ਰੁਲ ਰਹੇ ਹਨ, ਉਨ੍ਹਾਂ ਬਾਰੇ ਸਰਕਾਰ ਵਲੋਂ ਕੋਈ ਫੈਸਲਾ ਨਹੀਂ ਕੀਤਾ ਗਿਆ। 2 ਮਹੀਨੇ, 3 ਮਹੀਨੇ, 6 ਮਹੀਨੇ ਅਤੇ ਕਈ ਸਾਲ੍ਹਾਂ ਤੋਂ ਉਨ੍ਹਾਂ ਗਰੀਬਾਂ ਦੀਆਂ ਦਰਖਾਸਤਾਂ ਪੈਂਡਿੰਗ ਪਈਆਂ ਹਨ ਅਤੇ ਉਹ ਸਫਰ ਕਰ ਰਹੇ ਹਨ। ਮੈਂ ਜ਼ੀਰੇ ਬਾਰੇ ਸਵਾਲ ਵੀ ਇਸ ਹਾਊਸ ਵਿਚ ਕੀਤਾ ਸੀ ਕਿ ਕਿਤਨੀਆਂ ਦਰਖਾਸਤਾਂ ਉਥੋਂ ਦੀਆਂ ਪੈਂਡਿੰਗ ਪਈਆਂ ਹਨ ਤਾਂ ਮਨਿਸਟਰ ਵਲੋਂ ਜਵਾਬ ਵੀ ਮਿਲਿਆ ਸੀ ਕਿ ਹਜ਼ਾਰਾਂ ਦੀ ਗਿਣਤੀ ਵਿਚ ਜ਼ੀਰਾ ਹਲਕੇ ਦੀਆਂ ਦਰਖਾਸਤਾਂ ਪੈਂਡਿੰਗ ਪਈਆਂ ਹਨ। ਉਨ੍ਹਾਂ ਲਈ ਸਾਡੀ ਸਰਕਾਰ ਨੂੰ ਪਹਿਲ ਕਦਮੀ ਕਰਨੀ ਚਾਹੀਦੀ ਹੈ।

ਫਿਰ, ਸਪੀਕਰ ਸਾਹਿਬ, ਇਥੇ ਸਕੂਲਾਂ ਦੀ ਗੱਲ ਬਜਟ ਸਪੀਚ ਵਿਚ ਆਈ ਹੈ ਕਿ ਇਤਨੇ ਸਕੂਲ ਪੰਜਾਬ ਵਿਚ ਅਪ-ਗ੍ਰੇਡ ਕੀਤੇ ਜਾਣੇ ਹਨ। ਮੇਰੇ ਭਰਾ ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ ਨੇ ਅਤੇ ਸ੍ਰੀ ਤਰਸੇਮ ਜੋਧਾਂ ਨੇ ਦਸਿਆ ਸੀ ਕਿ ਸਕੂਲ ਤਾਂ ਅਪ-ਗ੍ਰੇਡ ਕੀਤੇ ਗਏ ਹਨ ਪਰ ਉਹ ਸਕੂਲ ਹੀ ਅਪਗ੍ਰੇਡ ਕੀਤੇ ਗਏ ਹਨ। ਜਿਥੇ ਕਿ ਇਸ ਸਰਕਾਰ ਦੇ ਕੋਈ ਬੜੇ ਨੇੜੇ ਦੇ ਲੋਕ ਪੜ੍ਹਾ ਰਹੇ ਸਨ।

**ਇਕ ਆਵਾਜ਼** : ਉਨ੍ਹਾਂ ਨੂੰ ਚਮਚੇ ਕਹਿੰਦੇ ਹਨ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਮੈਂ ਤਾਂ ਚਲੋ ਚਮਚੇ ਸ਼ਬਦ ਨਹੀਂ ਕਹਿੰਦਾ, ਉਹ ਲੋਕ ਪੜ੍ਹਾ ਰਹੇ ਸਨ, ਉਨ੍ਹਾਂ ਸਕੂਲਾਂ ਨੂੰ ਅਪਗ੍ਰੇਡ ਕੀਤਾ ਗਿਆ। ਪਰ ਜਿਹੜੇ ਸਕੂਲ ਅਪਗ੍ਰੇਡ ਕਰਨੇ ਚਾਹੀਦੇ ਸਨ, ਉਹ ਨਹੀਂ ਕੀਤੇ ਗਏ। ਐਸੇ ਤਰੀਕੇ ਨਾਲ ਅਨੇਕਾਂ ਹੀ ਪਿੰਡ ਐਸੇ ਹਨ ਜਿਨ੍ਹਾਂ ਬਾਰੇ ਬਜਟ ਵਿਚ ਕੋਈ ਵੀ ਗੱਲ ਨਹੀਂ ਕੀਤੀ ਗਈ। ਸੰਨ 1947 ਤੋਂ ਬੜਾ ਸਮਾਂ ਹੋ ਗਿਆ ਦੇਸ਼ ਆਜ਼ਾਦ ਹੋਏ ਨੂੰ, ਉਹ ਪਿੰਡ ਐਸੇ ਹਨ ਜਿਨ੍ਹਾਂ ਦੇ ਬੱਚੇ ਅੱਜ ਵੀ 3-3 ਮੀਲ ਤੇ ਤੁਰ ਕੇ ਪੜ੍ਹਨ ਲਈ ਜਾਂਦੇ ਹਨ। ਉਹ ਛੋਟੇ ਛੋਟੇ 4-5 ਸਾਲ ਦੇ ਬੱਚੇ ਕਿਵੇਂ 3 ਮੀਲ ਤੁਰ ਕੇ ਜਾ ਸਕਦੇ

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਹਨ ਪੜਾਈ ਕਰਨ ਲਈ, ਕਿਵੇਂ ਦੂਜੇ ਪਿੰਡ ਵਿਚ ਜਾ ਸਕਦੇ ਹਨ ? ਅਜਿਹੇ ਪਿੰਡਾਂ ਬਾਰੇ ਕੋਈ ਵਿਵਸਥਾ ਨਹੀਂ ਕੀਤੀ ਗਈ । ਮੈਂ ਇਸ ਸਬੰਧੀ ਇਕ ਸਵਾਲ ਵੀ ਦਿੱਤਾ ਸੀ ਜਿਸ ਸਬੰਧੀ ਮੰਤਰੀ ਜੀ ਨੇ ਦੱਸਿਆ ਹੈ ਕਿ 34 ਪਿੰਡ ਜ਼ੀਰਾ ਤਹਿਸੀਲ ਦੇ ਹਨ ਜਿਨ੍ਹਾਂ ਵਿਚ ਹਾਲੇ ਤੱਕ ਕੋਈ ਸਕੂਲ ਨਹੀਂ । ਤੁਸੀਂ, ਸਪੀਕਰ ਸਾਹਿਬ, ਆਪ ਹਿਸਾਬ ਲਾ ਲਓ, ਜੇ ਇਕ ਜ਼ੀਰਾ ਤਹਿਸੀਲ ਵਿਚ ਹੀ 34 ਪਿੰਡ ਐਸੇ ਹੋ ਸਕਦੇ ਹਨ ਜਿਨ੍ਹਾਂ ਵਿਚ ਪ੍ਰਾਈਮਰੀ ਸਕੂਲ ਵੀ ਨਹੀਂ ਤਾਂ ਪੰਜਾਬ ਵਿਚ ਸਾਰੀ ਸਟੇਟ ਵਿਚ ਕਿੰਨੇ ਪਿੰਡ ਐਸੇ ਹੋਣਗੇ, ਜਿਨ੍ਹਾਂ ਵਿਚ ਅਜੇ ਤੱਕ ਕੋਈ ਸਕੂਲ ਨਹੀਂ । ਉਨ੍ਹਾਂ ਬੱਚਿਆਂ ਦਾ ਕੀ ਹਾਲ ਹੈ, ਉਨ੍ਹਾਂ ਦੇ ਮਾਂ ਬਾਪ ਦਾ ਕੀ ਹਾਲ ਹੈ । ਉਹ ਲੋਕ ਬੱਚਿਆਂ ਨੂੰ ਕਿਥੋਂ ਪੜ੍ਹਾਉਣ । ਮੇਰੇ ਹਲਕੇ ਵਿਚ ਹੀ ਬਹੁਤ ਪਿੰਡ ਐਸੇ ਹਨ ਜਿਨ੍ਹਾਂ ਵਿਚ ਕੋਈ ਸਕੂਲ ਨਹੀਂ ਖੋਲ੍ਹਿਆ ਗਿਆ । ਇਸ ਲਈ ਸਰਕਾਰ ਨੂੰ ਚਾਹੀਦਾ ਸੀ ਕਿ ਸਭ ਤੋਂ ਪਹਿਲਾਂ ਉਨ੍ਹਾਂ ਪਿੰਡਾਂ ਵਿਚ ਸਕੂਲ ਖੋਲ੍ਹੇ ਜਿਥੇ ਅਜੇ ਤੱਕ ਕੋਈ ਵੀ ਸਕੂਲ ਨਹੀਂ ।

ਫੇਰ, ਸਪੀਕਰ ਸਾਹਿਬ, ਟਰਾਂਸਪੋਰਟ ਮਹਿਕਮੇ ਬਾਰੇ ਗੱਲ ਆਈ ਕਿ ਬੜਾ ਕੰਮ ਕੀਤਾ, ਬੜੀਆਂ ਬੱਸਾਂ ਲਈਆਂ, ਬੜਾ ਵਾਧਾ ਹੋਇਆ । ਏਥੇ ਸਾਰੇ ਵੀਰਾਂ ਨੇ ਕਿਹਾ ਹੈ ਕਿ ਬੱਸਾਂ ਵਿਚੋਂ 70% ਬੱਸਾਂ ਦਾ ਐਕਸੀਡੈਂਟ ਹੋ ਗਿਆ ਹੈ ਜਾਂ ਖਰਾਬ ਹੋ ਗਈਆਂ ਹਨ । ਇਹ ਨੁਕਸਾਨ ਕਿਸ ਦਾ ਹੋਇਆ, ਸਟੇਟ ਦਾ ਹੋਇਆ । ਮੈਂ, ਸਪੀਕਰ ਸਾਹਿਬ, ਤੁਹਾਨੂੰ ਇਕ ਹੋਰ ਗੱਲ ਦੱਸਣੀ ਚਾਹੁੰਦਾ ਹਾਂ ਕਿ ਕਹਿੰਦੇ ਹਨ ਕਿ ਬਾਰਾਂ ਸਾਲਾਂ ਬਾਅਦ ਤਾਂ ਰੂੜੀ ਦੀ ਵੀ ਸੁਣੀ ਜਾਂਦੀ ਹੈ । ਇਹ ਪੰਜਾਬੀ ਦੀ ਅਖਾਣ ਹੈ ਕਿ ਬਾਰਾਂ ਸਾਲਾਂ ਬਆਦ ਰੂੜੀ ਦੀ ਵੀ ਸੁਣੀ ਜਾਂਦੀ ਹੈ । ਪਰ ਸਾਡੇ ਹਿੰਦੁਸਤਾਨ ਦੇ ਸਪੀਕਰ ਸ਼੍ਰੀ ਬਲਰਾਮ ਜਾਖੜ ਉਸਦੇ ਨਾਲ ਦਰਬਾਰਾ ਸਿੰਘ ਸਰਕਾਰ ਦੇ ਟਰਾਂਸਪੋਰਟ ਮੰਤਰੀ ਅਤੇ ਉਨ੍ਹਾ ਨਾਲ ਸਰਦਾਰ ਬੇਅੰਤ ਸਿੰਘ ਖੁਦ ਸਨ, ਵਲੋਂ ਸਾਡੇ ਬੱਸ ਡਿਪੂ ਦਾ ਨੀਂਹ ਪੱਥਰ ਰਖਿਆ ਗਿਆ । ਪਰ ਉਹ ਪੱਥਰ ਦਾ ਪੱਥਰ ਹੀ ਰਹਿ ਗਿਆ ਹੈ । ਉਹ ਪੱਥਰ ਧਾਹਾਂ ਮਾਰਦਾ ਹੈ, ਲੋਕ ਧਾਹਾਂ ਮਾਰਦੇ ਹਨ ਪਰ ਕੋਈ ਸੁਣਵਾਈ ਨਹੀਂ ਹੋਈ । ਇਸ ਗੱਲ ਨੂੰ ਵੀ 12 ਸਾਲ ਹੋ ਗਏ ਹਨ ਪਰ ਕੋਈ ਅਸਰ

ਨਹੀਂ ਹੋਇਆ । ਮੈਂ ਇਨ੍ਹਾਂ ਨੂੰ ਉਸ ਨੀਂਹ ਪੱਥਰ ਦੀ ਫੋਟੋ ਵੀ ਪੇਸ਼ ਕਰ ਚੁਕਾ ਹਾਂ ਜਿਸ ਵਿਚ ਬਲਰਾਮ ਜਾਖੜ ਹੋਰਾਂ ਦੇ ਸਰਦਾਰ ਹਰਚਰਨ ਸਿੰਘ ਹੀਰੋ ਦੇ, ਸਰਦਾਰ ਬੇਅੰਤ ਸਿੰਘ, ਸਰਦਾਰ ਦਿਲਬਾਗ ਸਿੰਘ ਹੋਰਾਂ ਦੇ ਨਾਂ ਵੀ ਲਿਖੇ ਹੋਏ ਹਨ । ਉਸ ਨੀਂਹ ਪੱਥਰ ਨੂੰ ਰੱਖਿਆਂ ਬਾਰਾਂ ਸਾਲ ਹੋ ਗਏ ਹਨ ...

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ. . . . .

**Mr. Speaker :** What is your Point of Order ?

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਗੱਲ ਕਹੀ ਹੈ ਕਿ ਜਿਹੜਾ ਨੀਂਹ ਪੱਥਰ ਰਖਿਆ ਗਿਆ ਹੈ, ਉਹ ਮਾਨਯੋਗ ਸਰਦਾਰ ਬੇਅੰਤ ਸਿੰਘ ਵਲੋਂ ਹੀ ਹੈ ਅਤੇ ਅਜੇ ਤੱਕ ਨੀਂਹ ਪੱਥਰ ਹੀ ਪਿਆ ਹੈ, ਉਥੇ ਕੋਈ ਕੰਸਟ੍ਰਕਸ਼ਨ ਨਹੀਂ ਹੋਈ । ਲੇਕਿਨ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਜਾਣੂੰ ਕਰਾਉਣਾ ਚਾਹੁੰਦਾ ਹਾਂ ਕਿ ਗਨੀਮਤ ਹੈ ਕਿ ਪੱਥਰ ਤਾਂ ਪਿਆ ਹੈ । ਜਿੰਨੀ ਪਿਛੇ ਦਹਿਸ਼ਤਗਰਦੀ ਰਹੀ ਹੈ, ਉਥੋਂ ਤਾਂ ਪੱਥਰ ਵੀ ਜਾ ਸਕਦਾ ਸੀ । ਉਸ ਦੀ ਚੋਰੀ ਨਹੀਂ ਹੋਈ ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਜ਼ੀਰਾ ਸਾਹਿਬ ਤੋਂ ਪਹਿਲਾਂ ਜੋਧਾਂ ਜੀ ਬੋਲੇ ਹਨ ਪਰ ਸਾਡੀ ਪਾਰਟੀ ਨੇ ਮੈਜਾਰਿਟੀ ਵਿਚ ਹੁੰਦਿਆਂ ਹੋਇਆਂ ਵੀ ਇੰਟਰੱਪਟ ਕਰਨ ਦੀ ਕੋਸ਼ਿਸ਼ ਨਹੀਂ ਕੀਤੀ । ਪਰ ਇਹ ਬੜੀ ਬਦਕਿਸਮਤੀ ਦੀ ਗੱਲ ਹੈ ਕਿ ਜੇ ਸਾਡੀ ਪਾਰਟੀ ਦਾ ਕੋਈ ਆਦਰਯੋਗ ਮੈਂਬਰ ਬੋਲਦਾ ਹੈ ਤਾਂ ਇਹ ਹਮੇਸ਼ਾ ਇੰਟਰੱਪਟ ਕਰਦੇ ਹਨ । ਹਾਊਸ ਦਾ ਟਾਈਮ ਬੜਾ ਕੀਮਤੀ ਹੈ, ਵਡਮੁੱਲਾ ਹੈ । ਲੋਕ ਸਾਨੂੰ ਸੁਣਨ ਲਈ ਉਤਾਵਲੇ ਹੁੰਦੇ ਹਨ, ਅਖਬਾਰਾਂ ਵਿਚ ਸਾਡੀਆਂ ਗੱਲਾਂ ਪੜ੍ਹਦੇ ਹਨ । ਇਨ੍ਹਾਂ ਨੂੰ ਸਾਡੀ ਪਾਰਟੀ ਦੇ ਡਿਸਿਪਲਿਨ ਤੋਂ ਸਿਖਿਆ ਲੈਣੀ ਚਾਹੀਦੀ ਹੈ । ਇਹ ਵੀ ਵਿਰੋਧੀਆਂ ਦੀ ਗੱਲ ਸੁਣਨ ਦੀ ਸਮਰੱਥਾ ਰਖਣ । ਅਸੀਂ ਵੀ ਤਾਂ ਇਨ੍ਹਾਂ ਦੀਆਂ ਬੇ ਸਿਰ ਪੈਰ ਦੀਆਂ ਬੇਤੁਕੀਆਂ ਗੱਲਾਂ ਨੂੰ ਠਰ੍ਹੰਮੇ ਨਾਲ ਸੁਣ ਰਹੇ ਹਾਂ । ਇਹ ਵੀ ਆਪਣੇ ਆਪ ਨੂੰ ਡਿਸਿਪਲਿਨ ਵਿਚ ਰੱਖਣ, ਅਨੁਸ਼ਾਸਨ ਵਿਚ ਰੱਖਣ । ਮਿਹਰਬਾਨੀ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਇਥੇ ਸਰਕਾਰ ਵਲੋਂ ਬੇਰੁਜ਼ਗਾਰੀ ਦੀ ਗੱਲ ਕੀਤੀ ਗਈ ਹੈ ਕਿ ਬੇਰੁਜ਼ਗਾਰੀ ਅਸੀਂ ਖਤਮ ਕਰਨੀ ਹੈ। ਲੇਕਿਨ ਜਿਸ ਤਰੀਕੇ ਦੇ ਨਾਲ ਕੰਮ ਕੀਤਾ ਜਾ ਰਿਹਾ ਹੈ, ਉਸ ਤਰੀਕੇ ਨਾਲ ਤਾਂ ਇਹ ਕਹਿਣਾ ਚਾਹੀਦਾ ਹੈ ਕਿ ਅਸੀਂ ਬੇਰੁਜ਼ਗਾਰੀ ਵਧਾਉਣੀ ਹੈ। ਪਟਵਾਰੀਆਂ ਦੀ ਇੰਟਰਵਿਊ ਦੋ ਵਾਰ ਹੋ ਚੁੱਕੀ ਹੈ। ਇਕ ਵਾਰ ਐਪਲੀਕੇਸ਼ਨ ਦੇਣ ਤੇ ਦੋ ਸੌ ਰੁਪਏ ਦਾ ਖਰਚਾ ਆਉਂਦਾ ਹੈ ਲੇਕਿਨ ਇਸ ਕੇਸ ਵਿਚ ਦੋ ਵਾਰ ਇੰਟਰਵਿਊ ਹੋ ਚੁਕੀ ਹੈ ਅਤੇ ਦੋਨੋਂ ਵਾਰ ਇੰਟਰਵਿਊ ਕੈਂਸਲ ਕਰ ਦਿੱਤੀ ਗਈ ਹੈ ਅਤੇ ਪੋਸਟਾਂ ਉਸੇ ਤਰ੍ਹਾਂ ਖਾਲੀ ਦੀਆਂ ਖਾਲੀ ਪਈਆਂ ਹਨ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਬੇਰੁਜ਼ਗਾਰੀ ਖਤਮ ਕਰਨੀ ਹੈ ਤਾਂ ਇਹ ਜਿਹੜੀਆਂ ਖਾਲੀ ਪੋਸਟਾਂ ਪਈਆਂ ਹਨ, ਇਹ ਭਰੀਆਂ ਜਾਣ। ਇਸੇ ਤਰ੍ਹਾਂ ਹੀ ਦੂਸਰੇ ਮਹਿਕਮਿਆਂ ਵਿਚ ਵੀ ਅਨੇਕਾਂ ਪੋਸਟਾਂ ਖਾਲੀ ਪਈਆਂ ਹਨ। ਮੈਨੂੰ ਡੀ.ਸੀ. ਫਿਰੋਜ਼ਪੁਰ ਪੁਛਣ ਲੱਗੇ ਕਿ ਜਦ ਪੇਪਰ ਹੋ ਚੁਕੇ ਹਨ, ਪੇਪਰ ਚੈੱਕ ਹੋ ਚੁਕੇ ਹਨ ਅਤੇ ਇੰਟਰਵਿਊ ਵੀ ਹੋ ਚੁਕੀ ਹੈ ਤਾਂ ਕੀ ਗੱਲ ਹੈ ਕਿ ਬੰਦੇ ਭਰਤੀ ਨਹੀਂ ਕੀਤੇ ਗਏ ? ਅਸੀਂ ਲੋਕਾਂ ਦੇ ਨੁਮਾਇੰਦੇ ਹਾਂ ਇਸ ਕਰਕੇ ਉਹ ਸਾਡੇ ਕੋਲੋਂ ਇਹ ਗੱਲ ਪੁੱਛ ਰਹੇ ਸੀ। ਮੈਂ ਕਿਹਾ ਡੀ.ਸੀ. ਸਾਹਿਬ, ਤੁਸੀਂ ਮੈਨੂੰ ਕਿਉਂ ਪੁੱਛਦੇ ਹੋ ? ਉਨ੍ਹਾਂ ਨੂੰ ਪੁਛੋ ਜਿਹੜੇ ਸਰਕਾਰ ਚਲਾ ਰਹੇ ਹਨ। ਮੈਂ ਕਿਹਾ ਕਿ ਗੱਲ ਤਾਂ ਕੁਝ ਵੀ ਨਹੀਂ ਸਿਰਫ ਸੌਦਾ ਹੀ ਨਹੀਂ ਹੋਇਆ। ਅਗਰ ਸੌਦਾ ਹੋ ਜਾਂਦਾ ਤਾਂ ਪਟਵਾਰੀਆਂ ਦੀ ਸਾਰੀ ਭਰਤੀ ਹੋ ਜਾਣੀ ਸੀ।

ਸਪੀਕਰ ਸਾਹਿਬ, ਇਸ ਤੋਂ ਅੱਗੇ ਆਤੰਕਵਾਦ ਦੀ ਗੱਲ ਹੈ। ਜਿਸ ਤਰ੍ਹਾਂ ਪੰਜਾਬ ਵਿਚ ਆਤੰਕਵਾਦ ਨੇ ਲੋਕਾਂ ਨੂੰ ਘਰੋਂ ਬੇਘਰ ਕਰ ਦਿੱਤਾ, ਉਸੇ ਤਰ੍ਹਾਂ ਹੀ ਸਰਕਾਰ ਦੇ ਆਤੰਕਵਾਦ ਨੇ ਵੀ 1984 ਵਿਚ ਹਜ਼ਾਰਾਂ ਲੋਕਾਂ ਨੂੰ ਘਰੋਂ ਬੇਘਰ ਕਰ ਦਿੱਤਾ ਸੀ। ਉਸ ਆਤੰਕਵਾਦ ਵਿਚ ਕਈਆਂ ਭੈਣਾਂ ਦੇ ਵੀਰ ਮਾਰੇ ਗਏ, ਕਈਆਂ ਮਾਵਾਂ ਦੇ ਪੁੱਤ ਮਾਰੇ ਗਏ। ਉਹ ਲੋਕ ਹਾਲੇ ਤੱਕ ਉਜੜ ਕੇ ਬੈਠੇ ਹਨ, ਪੰਜਾਬ ਦੇ ਵਿਚ। ਸਰਕਾਰ ਦੀ ਡਿਊਟੀ ਬਣਦੀ ਹੈ ਕਿ ਉਨ੍ਹਾਂ ਨੂੰ ਕੋਈ ਰੋਜ਼ਗਾਰ ਦਿੱਤਾ ਜਾਵੇ। ਉਨ੍ਹਾਂ ਨੂੰ ਰਹਿਣ ਲਈ ਥਾਵਾਂ ਦਿੱਤੀਆਂ ਜਾਣ। ਪਿਛਲੇ ਦਿਨੀਂ ਉਨ੍ਹਾਂ ਇਥੇ ਧਰਨਾ ਵੀ ਦਿੱਤਾ

ਸੀ । ਸਪੀਕਰ ਸਾਹਿਬ, ਮੈਂ ਤੁਹਾਨੂੰ ਉਨ੍ਹਾਂ ਬਾਰੇ ਉਸ ਦਿਨ ਦੱਸਣਾ ਚਾਹੁੰਦਾ ਸੀ ਲੇਕਿਨ ਤੁਸੀਂ ਮੈਨੂੰ ਟਾਈਮ ਨਹੀਂ ਦਿੱਤਾ । ਤੁਸੀਂ ਕਿਹਾ ਕਿ ਬਜਟ ਵਿਚ ਬੋਲ ਲੈਣਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪੰਜਾਬ ਵਿਚ ਆਤੰਕਵਾਦ ਦੇ ਸ਼ਿਕਾਰ ਹੋਏ ਲੋਕਾਂ ਨੂੰ 1500 ਰੁਪਏ ਦੀ ਸਹਾਇਤਾ ਦਿੱਤੀ ਜਾਂਦੀ ਹੈ, ਉਸੇ ਤਰ੍ਹਾਂ ਉਨ੍ਹਾਂ 1984 ਦੇ ਸਰਕਾਰੀ ਆਤੰਕਵਾਦ ਦੇ ਸ਼ਿਕਾਰ ਲੋਕਾਂ ਨੂੰ ਵੀ 1500 ਰੁਪਏ ਦੀ ਸਹਾਇਤਾ ਦਿੱਤੀ ਜਾਵੇ ਜਿਹੜੀ ਕਿ ਇਸ ਵੇਲੇ ਸਿਰਫ 1000 ਰੁਪਿਆ ਹੀ ਦਿੱਤੀ ਜਾਂਦੀ ਹੈ । ਉਨ੍ਹਾਂ ਨੂੰ ਫਰੀ ਪਲਾਟ ਵੀ ਦੇਣੇ ਚਾਹੀਦੇ ਹਨ । ਇਸੇ ਤਰ੍ਹਾਂ ਹੀ ਉਨ੍ਹਾਂ ਦੀਆਂ ਹੋਰ ਵੀ ਅਨੇਕਾਂ ਮੰਗਾਂ ਹਨ । ਉਨ੍ਹਾਂ ਲੋਕਾਂ ਨਾਲ ਗਲਬਾਤ ਕਰਕੇ ਉਨ੍ਹਾਂ ਦੇ ਮਸਲਿਆਂ ਨੂੰ ਹਲ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਹ ਹੋਰ ਬੜਾ ਅਹਿਮ ਮਸਲਾ ਹੈ । ਮੇਰਾ ਜ਼ਿਲ੍ਹਾ ਬਾਰਡਰ ਤੇ ਪੈਂਦਾ ਹੈ । ਮੈਂ ਬਾਰਡਰ ਤੇ ਜਾਂਦਾ ਰਹਿੰਦਾ ਹਾਂ । ਉਥੇ ਤਾਰ ਲੱਗੀ ਹੋਈ ਹੈ । ਤਾਰ ਦੇ ਪਰਲੇ ਪਾਸੇ ਸਾਡੀ ਹਜ਼ਾਰਾਂ ਏਕੜ ਜ਼ਮੀਨ ਆਉਂਦੀ ਹੈ । ਉਸ ਜ਼ਮੀਨ ਵਾਸਤੇ ਜਿਹੜੀ ਬਿਜਲੀ ਦੀ ਸਪਲਾਈ ਹੈ, ਉਹ ਰਾਤ ਨੂੰ ਦਿੱਤੀ ਜਾਂਦੀ ਹੈ । ਦਿਨ ਨੂੰ ਬਹੁਤ ਘਟ ਬਿਜਲੀ ਦਿੱਤੀ ਜਾਂਦੀ ਹੈ ਜਦੋਂ ਕਿ ਤਾਰ ਦੇ ਪਰਲੇ ਪਾਸੇ ਰਾਤ ਨੂੰ ਕੋਈ ਬੰਦਾ ਉਥੇ ਰਹਿ ਨਹੀਂ ਸਕਦਾ । ਇਸ ਲਈ ਸਰਕਾਰ ਨੂੰ ਇਹ ਯਕੀਨੀ ਬਣਾਉਣਾ ਚਾਹੀਦਾ ਹੈ ਕਿ ਬਿਜਲੀ ਦਿਨੇ ਦਿਨੇ ਦਿੱਤੀ ਜਾਵੇਗੀ ਕਿਉਂਕਿ ਲੋਕਾਂ ਨੇ ਉਥੇ ਦਿਨੇ ਦਿਨੇ ਹੀ ਆਪਣਾ ਕਾਰੋਬਾਰ ਕਰਨਾ ਹੁੰਦਾ ਹੈ । ਰਾਤ ਨੂੰ ਤਾਂ ਉਥੇ ਕੋਈ ਰਹਿ ਹੀ ਨਹੀਂ ਸਕਦਾ ।

ਸਪੀਕਰ ਸਾਹਿਬ, ਇਥੇ ਲੋਕਤੰਤਰ ਦੀ ਗੱਲ ਕੀਤੀ ਗਈ ਹੈ ਪਰ ਲੋਕਤੰਤਰ ਹੈ ਕਿਥੇ ? ਜਿਥੇ ਕਿਤੇ ਇਨ੍ਹਾਂ ਸਰਕਾਰੀ ਬੈਂਚਿਜ਼ ਦੇ ਵੀਰਾਂ ਨੂੰ ਫਿਟ ਬੈਠਦਾ ਹੈ, ਉਥੇ ਤਾਂ ਲੋਕਤੰਤਰ ਹੈ ਪਰ ਜਿਥੇ ਕਿਤੇ ਫਿੱਟ ਨਹੀਂ ਬੈਠਦਾ, ਉਥੇ ਲੋਕਤੰਤਰ ਨਹੀਂ ਹੈ । ਉਥੇ ਤਾਂ ਇਹ ਲੁੱਟ ਤੰਤਰ ਹੈ । ਅੱਜ ਇਥੇ ਡੈਮੋਕਰੇਸੀ ਨਹੀਂ, ਡਾਕੂਕਰੇਸੀ ਹੈ । ਪਿਛੇ ਜਿਹੇ ਸਾਡੇ ਜ਼ੀਰੇ ਵਿਚ ਪਲੈਨਿੰਗ ਬੋਰਡ ਦੀ ਚੋਣ ਹੋਈ । ਐਸ.ਡੀ.ਐਮ. ਨੇ ਚੋਣ ਕੀਤੀ । ਉਥੇ ਇਕ ਤਰਲੋਚਨ ਸਿੰਘ ਬਿਨਾ ਮੁਕਾਬਲੇ ਬੋਰਡ ਦਾ ਮੈਂਬਰ ਬਣਿਆ ਪਰ ਉਸ ਤੋਂ

[ ਸਰਦਾਰ ਇੰਦਰਜੀਤ ਸਿੰਘ ਜ਼ੀਰਾ ]

ਬਾਦ ਅਜੇ ਤੱਕ ਉਸ ਨੂੰ ਐਸ.ਡੀ.ਐਮ. ਨੇ ਬੋਰਡ ਦਾ ਮੈਂਬਰ ਡਿਕਲੇਅਰ ਨਹੀਂ ਕੀਤਾ । ਅੱਜ ਇਸ ਗੱਲ ਨੂੰ 4 ਮਹੀਨੇ ਹੋ ਗਏ ਹਨ । ਜਦ ਅਸੀਂ ਪੁਛਦੇ ਹਾਂ ਤਾਂ ਕਹਿੰਦੇ ਹਨ ਕਿ ਕਾਨੂੰਨ ਦੇ ਮੁਤਾਬਿਕ ਤੁਹਾਡਾ ਹੱਕ ਨਹੀਂ ਬਣਦਾ । ਇਸ ਦੇ ਉਲਟ ਜਿਸ ਨੂੰ ਇਹ ਕਾਂਗਰਸੀ ਵੀਰ ਚਾਹੁੰਦੇ ਹਨ, ਉਨ੍ਹਾਂ ਨੂੰ ਇਹ ਮੈਂਬਰੀ ਮਿਲ ਜਾਂਦੀ ਹੈ । ਇਹ ਤਾਂ ਇਨ੍ਹਾਂ ਦੀ ਡੈਮੋਕਰੇਸੀ ਹੈ । ਇਸੇ ਤਰ੍ਹਾਂ ਹੋਰ ਵੀ ਅਨੇਕਾਂ ਕਮੇਟੀਆਂ ਹਨ । ਅਨੇਕਾਂ ਕਮੇਟੀਆਂ ਜਿਨ੍ਹਾਂ ਦੇ ਪ੍ਰਧਾਨ ਸਾਡੇ ਬਣਨੇ ਹੁੰਦੇ ਹਨ, ਉਹ ਕਮੇਟੀਆਂ ਤੋੜ ਦਿਤੀਆਂ ਜਾਂਦੀਆਂ ਹਨ । ਬੋਦੀਆਂ ਵਾਲੀ ਕਮੇਟੀ ਬਣੀ, ਪ੍ਰਧਾਨ ਦੀ ਚੋਣ ਹੋਣੀ ਸੀ ਪਰ ਪ੍ਰਧਾਨ ਇਨ੍ਹਾਂ ਦਾ ਨਹੀਂ ਬਣ ਸਕਦਾ ਸੀ, ਇਸ ਲਈ ਉਹ ਕਮੇਟੀ ਵੀ ਤੋੜ ਦਿੱਤੀ ਗਈ । ਇਸ ਲਈ ਕਿਹਾ ਜਾਂਦਾ ਹੈ ਕਿ ਜਿੱਥੇ ਇਨ੍ਹਾਂ ਨੂੰ ਫਿੱਟ ਬੈਠਦਾ ਹੈ, ਉਥੇ ਡੈਮੋਕਰੇਸੀ ਹੈ । ਜਿਥੇ ਫਿੱਟ ਨਹੀਂ ਬੈਠਦਾ, ਉਥੇ ਡੈਮੋਕਰੇਸੀ ਨਹੀਂ

ਅੱਜ ਸਾਰੇ ਸੂਬੇ ਦੇ ਵਿੱਚ ਨਸ਼ਿਆਂ ਦਾ ਦੌਰ ਚੱਲ ਰਿਹਾ ਹੈ । ਜਿਹੜੇ ਸਾਡੇ ਨੌਜਵਾਨ ਭਰਾ ਹਨ, ਉਹ ਨਸ਼ਿਆਂ ਦੇ ਵਿੱਚ ਹੀ ਧੁੱਤ ਰਹਿੰਦੇ ਹਨ । ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਇਸ ਲਾਹਣਤ ਤੇ ਕਾਬੂ ਪਾਈਏ ਕਿਉਂਕਿ ਨੌਜਵਾਨ ਹਮੇਸ਼ਾਂ ਦੇਸ਼ ਦਾ, ਕੌਮ ਦਾ ਸਰਮਾਇਆ ਹੋਇਆ ਕਰਦੇ ਨੇ । ਜਿਸ ਵੇਲੇ ਚੋਣਾਂ ਹੋਈਆਂ ਤਾਂ ਸਰਕਾਰ ਨੇ ਸ਼ਰਾਬ ਦੀ ਖੁੱਲ੍ਹ ਦੇ ਦਿੱਤੀ ਕਿ ਕਿਸੇ ਨੂੰ ਪਕੜਿਆ ਨਹੀਂ ਜਾਵੇਗਾ, ਜਿੰਨੀ ਮਰਜ਼ੀ ਕੱਢੋ । ਅੱਜ ਹਾਲਾਤ ਇਹ ਬਣ ਗਏ ਹਨ ਕਿ ਥਾਂ ਥਾਂ ਤੇ ਠੇਕੇ ਖੁੱਲ੍ਹ ਗਏ ਹਨ ਔਰ ਸ਼ਰਾਬ ਸਾਈਕਲਾਂ ਤੇ ਲੋਕੀਂ ਵੇਚਦੇ ਫਿਰਦੇ ਹਨ । ਸਾਨੂੰ ਇਸ ਬਾਰੇ ਸੋਚਣਾ ਚਾਹੀਦਾ ਹੈ । ਸਾਨੂੰ ਪਹਿਲਾਂ ਆਪ ਨੂੰ ਫੈਸਲਾ ਕਰਨਾ ਚਾਹੀਦਾ ਹੈ । ਜੇ ਅਸੀਂ ਸ਼ਰਾਬ ਦੇ ਵਿਰੁੱਧ, ਨਸ਼ਿਆਂ ਦੇ ਵਿਰੁੱਧ ਲੜਾਈ ਲੜਨੀ ਹੈ ਤਾਂ ਸਭ ਤੋਂ ਪਹਿਲਾਂ ਅਸੀਂ ਇਸ ਹਾਊਸ ਦੇ ਵਿੱਚ ਫੈਸਲਾ ਕਰੀਏ ਕਿ ਕੋਈ ਵੀ ਐਮ.ਐਲ.ਏ.ਸ਼ਰਾਬ/ਨਸ਼ੇ ਟੱਚ ਨਹੀਂ ਕਰੇਗਾ, ਉਸ ਤੋਂ ਬਾਅਦ ਅਸੀਂ ਆਪਣੇ ਆਪਣੇ ਹਲਕੇ ਵਿੱਚ ਜਾਈਏ ਔਰ ਪਰਚਾਰ ਕਰੀਏ । ਠੀਕ ਹੈ ਕਿ ਸਾਨੂੰ, ਸਰਕਾਰ ਨੂੰ ਸ਼ਰਾਬ ਤੋਂ ਪੈਸਾ ਮਿਲਦਾ ਹੈ, ਰੈਵੀਨਿਊ ਵੀ ਮਿਲਦਾ ਹੈ ਪਰ ਸਰਕਾਰ ਨੂੰ ਚਾਹੀਦਾ ਹੈ ਕਿ ਅਜਿਹੇ ਕੋਈ ਹੋਰ ਸੋਰਸ ਪੈਦਾ ਕਰੇ । ਸ਼ਰਾਬ ਨੂੰ ਪੂਰੀ ਤਰ੍ਹਾਂ ਬੰਦ ਕਰਨਾ ਚਾਹੀਦਾ ਹੈ ।

ਇਸੇ ਤਰ੍ਹਾਂ ਹੀ ਡੰਕਲ ਤਜਵੀਜ਼ਾਂ ਬਾਰੇ ਮੇਰੇ ਕਈ ਵੀਰਾਂ ਨੇ ਕਿਹਾ ਹੈ ਕਿ ਇਹ ਬਹੁਤ ਵਧੀਆ ਹਨ, ਚੰਗੀਆਂ ਹਨ ਪਰ ਮੈਂ ਕਹਾਂਗਾ ਕਿ ਜੇਕਰ ਅਸੀਂ ਇਹ ਲਾਗੂ ਕਰ ਦਿੱਤੀਆਂ ਤਾਂ ਅਸੀਂ ਜ਼ਰੂਰ ਫਿਰ ਤੋਂ ਗੁਲਾਮ ਹੋ ਜਾਵਾਂਗੇ, ਮਸਾਂ ਹੀ ਅਸੀਂ ਆਜ਼ਾਦ ਹੋਏ ਹਾਂ । ਇਸ ਲਈ ਸਾਨੂੰ ਡਟ ਕੇ ਡੰਕਲ ਤਜਵੀਜ਼ਾਂ ਦਾ ਵਿਰੋਧ ਕਰਨਾ ਚਾਹੀਦਾ ਹੈ । ਸਗੋਂ ਇੱਥੋਂ ਮਤਾ ਪਾ-ਕੇ ਭੇਜਣਾ ਚਾਹੀਦਾ ਹੈ ਕਿ ਡੰਕਲ ਤਜਵੀਜ਼ਾਂ ਕਿਸਾਨ ਮਾਰੂ ਹਨ ।

ਅਗਲੀ ਗੱਲ ਮੈਂ ਇਹ ਕਰਨਾ ਚਾਹੁੰਦਾ ਹਾਂ ਕਿ ਪਛੜੀਆਂ ਸ਼੍ਰੇਣੀਆਂ ਬਾਰੇ ਐਲਾਨ ਕੀਤਾ ਗਿਆ ਸੀ ਕਿ ਉਨ੍ਹਾਂ ਦੇ ਪੰਜ ਹਜ਼ਾਰ ਰੁਪਏ ਤੱਕ ਦੇ ਕਰਜ਼ੇ ਮੁਆਫ ਕਰ ਦਿੱਤੇ ਜਾਣਗੇ ਪਰ ਅਜੇ ਤੱਕ ਇਸ ਤੇ ਕੋਈ ਅਮਲ ਨਹੀਂ ਕੀਤਾ ਗਿਆ । ਦੋ ਸਾਲ ਹੋ ਗਏ ਹਨ, ਇਨ੍ਹਾਂ ਕਰਜ਼ਿਆਂ ਨੂੰ ਮੁਆਫ ਕਰਨਾ ਚਾਹੀਦਾ ਹੈ ।

ਏਥੇ ਗੱਲ ਆਈ ਹੈ ਸਰਦਾਰ ਬੂਟਾ ਸਿੰਘ ਬਾਰੇ, ਕਿ ਉਸਨੇ ਸਹਿ ਦਿੱਤੀ ਹੈ, ਪਰ ਮੈਂ ਕਹਾਂਗਾ ਕਿ ਨਹੀਂ, ਸਗੋਂ ਉਸਨੇ ਚੰਗਾ ਕੰਮ ਕੀਤਾ ਹੈ । ਕਿਉਂਕਿ ਕੋਈ ਵੀ ਇਨਸਾਨ ਹੈ, ਧਰਮ ਤੋਂ ਬਿਨਾਂ ਉਹ ਜ਼ਾਲਮ ਹੈ । ਜਿਸ ਇਨਸਾਨ ਵਿੱਚ ਧਰਮ ਨਹੀਂ, ਉਹ ਜ਼ਾਲਮ ਆਦਮੀ ਹੁੰਦਾ ਹੈ । ਸਰਦਾਰ ਬੂਟਾ ਸਿੰਘ ਉਹ ਆਦਮੀ ਹੈ ਜੋ ਸ਼੍ਰੀ ਗੁਰੂ ਗਰੰਥ ਸਾਹਿਬ ਨੂੰ ਮੰਨਦਾ ਹੈ । ਸਾਡੇ ਛੇਵੇਂ ਪਾਤਸ਼ਾਹ ਮੀਰੀ ਪੀਰੀ ਦੇ ਮਾਲਕ ਨੇ ਦੋ ਕ੍ਰਿਪਾਨਾਂ ਪਹਿਨੀਆਂ । ਮੀਰੀ ਨੂੰ ਉਨ੍ਹਾਂ ਨੂੰ ਜ਼ੁਲਮ ਦੇ ਖਿਲਾਫ ਲੜਾਈ ਲੜਨ ਦੇ ਲਈ ਚੁਕਣਾ ਪਿਆ । ਜ਼ੁਲਮ ਦੇ ਖਿਲਾਫ ਲੜਦੇ ਹੋਏ ਦਸ਼ਮੇਸ ਪਿਤਾ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣਾ ਸਾਰਾ ਪਰਿਵਾਰ ਵਾਰ ਦਿੱਤਾ । ਉਨ੍ਹਾਂ ਦੇ ਕਾਰਨ ਹੀ ਅੱਜ ਅਸੀਂ ਏਥੇ ਬੈਠੇ ਹਾਂ, ਨਹੀਂ ਤਾਂ ਔਰੰਗਜ਼ੇਬ ਸਾਨੂੰ ਇਥੇ ਇਸ ਸ਼ਕਲ ਵਿੱਚ ਨਾ ਬੈਠਣ ਦਿੰਦਾ ਜਿਸ ਸ਼ਕਲ ਵਿੱਚ ਅੱਜ ਅਸੀਂ ਏਥੇ ਬੈਠੇ ਹਾਂ ।

**ਸ਼੍ਰੀ ਸਪੀਕਰ** : ਵਾਈਂਡ ਅੱਪ ਕਰੋ ਜ਼ੀਰਾ ਜੀ, ਪਲੀਜ਼ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਰਾਜੀਵ ਲੌਂਗੋਵਾਲ ਸਮਝੌਤਾ ਹੋਇਆ । ਉਸ ਸਮਝੌਤੇ ਨੂੰ ਪਾਰਲੀਮੈਂਟ ਦੇ ਵਿੱਚ ਪੇਸ਼ ਕੀਤਾ ਗਿਆ । ਉਸ ਨੂੰ ਕਿਸ ਨੇ ਤੋੜਿਆ, ਕਾਂਗਰਸ ਸਰਕਾਰ ਨੇ ਤੋੜਿਆ । ਸੰਤ

[ ਸਰਦਾਰ ਇੰਦਰਜੀਤ ਸਿੰਘ ਜ਼ੀਰਾ ]

ਹਰਚੰਦ ਸਿੰਘ ਜੀ ਲੋਂਗੋਵਾਲ ਸ਼ਹੀਦ ਹੋਏ, ਕਿਸ ਨੇ ਕਰਵਾਏ, ਸਰਕਾਰ ਨੇ ਕਰਵਾਏ ਕਿਉਂਕਿ ਉਸ ਸਮਝੌਤੇ ਵਿੱਚ ਸਰਕਾਰ ਨੂੰ ਪੰਜਾਬ ਨੂੰ ਕੁਝ ਦੇਣਾ ਪੈਂਦਾ ਸੀ ।

ਅੱਗੇ ਗੱਲ ਆਈ ਹੈ, ਪੁਲਿਸ ਦੀ । ਮੈਂ ਕਹਾਂਗਾ ਕਿ ਅੱਜ ਪੰਜਾਬ ਵਿਚ ਪੁਲਿਸ ਰਾਜ ਹੈ, ਇਹ ਸਰਦਾਰ ਬੇਅੰਤ ਸਿੰਘ ਦਾ ਰਾਜ ਨਹੀਂ ਹੈ । ਮੇਰੇ ਕੋਲ ਹੋਰ ਟਾਈਮ ਨਹੀਂ ਹੈ, ਸਮਾਂ ਬਹੁਤ ਘੱਟ ਹੈ । ਇਸ ਵਿਸ਼ੇ ਤੇ ਮੇਰੇ ਕਈ ਵੀਰਾਂ ਨੇ ਅੱਗੇ ਹੀ ਵਿਸਥਾਰ ਵਿੱਚ ਕਾਫੀ ਕੁਝ ਦੱਸ ਦਿੱਤਾ ਹੈ ।

ਇਸ ਤੋਂ ਅੱਗੇ ਗੱਲ ਆਈ ਹੈ ਭ੍ਰਿਸ਼ਟਾਚਾਰ ਦੀ । ਭ੍ਰਿਸ਼ਟਾਚਾਰ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਬੜੇ ਛੋਟੇ ਲੈਵਲ ਦੇ ਜਿਹੜੇ ਕਰਮਚਾਰੀ ਹਨ, ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਂਦੀ ਹੈ ਪਰ ਫਿਰ ਉਨ੍ਹਾਂ ਨੂੰ ਸੌਦੇਬਾਜ਼ੀ ਕਰਕੇ ਬਹਾਲ ਕਰ ਦਿੱਤਾ ਜਾਂਦਾ ਹੈ ਜਿਵੇਂ ਸਾਡੇ ਜ਼ੀਰੇ ਬੀ.ਡੀ.ਓ. ਵਿਰੁੱਧ ਕੀਤਾ । ਪਹਿਲਾਂ ਉਸ ਨੂੰ ਸਸਪੈਂਡ ਕੀਤਾ ਗਿਆ ਪਰ ਬਾਅਦ ਵਿੱਚ ਉਸ ਨੂੰ ਬਹਾਲ ਕਰ ਦਿੱਤਾ ਗਿਆ । ਇਸੇ ਤਰ੍ਹਾਂ ਹੀ ਇਕ ਸੁਖਦੇਵ ਸਿੰਘ ਜਿਹੜਾ ਕਿ ਉਥੇ ਲੈਂਡ ਮਾਰਟਗੇਜ਼ ਬੈਂਕ ਵਿੱਚ ਮੈਨੇਜਰ ਹੈ, ਡੈਪੂਟੇਸ਼ਨ ਤੇ ਹੈ, ਉਸ ਨੂੰ ਐਮ.ਡੀ. ਨੇ ਖੁਦ ਜਾ ਕੇ ਪਕੜਿਆ । ਐਮ.ਡੀ. ਖੁਦ ਚਾਹੁੰਦਾ ਹੈ ਕਿ ਇਸ ਬੰਦੇ ਨੂੰ ਉਥੇ ਲਗਾਇਆ ਨਾ ਜਾਵੇ ਪਰ ਉਸ ਨੂੰ ਮੁਆਫੀ ਦੇ ਕੇ ਫਿਰ ਉਥੇ ਹੀ ਲਾਇਆ ਗਿਆ ਹੈ । ਅੱਜ ਸਾਨੂੰ ਲੋੜ ਹੈ ਕਿ, ਏਥੋਂ ਮਤਾ ਪਾਸ ਕਰਕੇ ਭੇਜਿਆ ਜਾਣਾ ਚਾਹੀਦਾ ਹੈ ।

**Mr. Speaker** : Please resume your seat. Zira Sahib, resume your seat please.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਗੱਲ ਚੱਲ ਰਹੀ ਸੀ, ਅੱਤਵਾਦ ਦੇ ਵਿਰੁੱਧ । ਅੱਤਵਾਦ ਸਾਰਿਆਂ ਨੂੰ ਪਤਾ ਹੈ ਕਿ ਕਿਸ ਨੇ ਪੈਦਾ ਕੀਤਾ । ਅੱਤਵਾਦ ਪੈਦਾ ਕਰਨ ਵਿੱਚ . . . . . . . .

**Mr. Speaker** : Now the House stands adjourned till 2.30 P.M. today, the 22nd March, 1994.

*1.30 P.M.

*(The Sabha then adjourned* till 2.30 P.M., today, the 22nd March, 1994.)*

---

9636 PVS--Govt. Press, U.T., Chd.

11

# Punjab Vidhan Sabha Debates

*22nd March, 1994*

(Afternoon Sitting)

Vol. VII-No. 11

OFFICIAL REPORT




CONTENTS

*Tuesday, the 22nd March, 1994*

(Afternoon Sitting)




Punjab Vidhan Sabha Secretariat, Chandigarh.

Price : Rs. 122-00

# PUNJAB VIDHAN SABHA

*Tuesday, the 22nd March, 1994*

*(Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2.30 P.M. Mr. Speaker (Shri Harnam Das Johar) in the Chair.*

---

## STARRED QUESTIONS AND ANSWERS

### ਨਵੇਂ ਮਿਲਕ ਪਲਾਂਟ ਲਗਾਉਣੇ

***1628.** (1) ਸਰਦਾਰ ਹਰਨੇਕ ਸਿੰਘ ਘੜੂੰਆਂ
(2) ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ } : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਨਵੇਂ ਮਿਲਕ ਪਲਾਂਟ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ, ਤਾਂ ਇਸ ਦੇ ਵੇਰਵੇ ਕੀ ਹਨ ?

**Shri Sajjan Kumar Jakhar** : There is no proposal to set up new Milk Plant under Cooperative Sector.

---

### ਜ਼ਿਲ੍ਹਾ ਅੰਮ੍ਰਿਤਸਰ ਵਿਚ ਸਰਕਾਰੀ ਸਕੂਲਾਂ ਨੂੰ ਅਪਗ੍ਰੇਡ ਕਰਨਾ

***1640. ਸ਼੍ਰੀ ਫ਼ਕੀਰ ਚੰਦ ਸ਼ਰਮਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਵਿੱਤੀ ਸਾਲ 1994-95 ਦੌਰਾਨ ਜ਼ਿਲ੍ਹਾ ਅੰਮ੍ਰਿਤਸਰ ਵਿਚ ਕਿਸੇ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਨੂੰ ਕ੍ਰਮਵਾਰ ਮਿਡਲ, ਹਾਈ ਅਤੇ ਸੈਕੰਡਰੀ ਸਕੂਲਾਂ ਦੇ ਪੱਧਰ ਤੱਕ ਅਪਗ੍ਰੇਡ ਕਰਨ ਦੀ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਸਾਲ 1994-95 ਦੌਰਾਨ ਸਰਕਾਰ ਵਲੋਂ 300 ਪ੍ਰਾਇਮਰੀ ਸਕੂਲ ਤੋਂ ਮਿਡਲ ਸਕੂਲ, 120 ਮਿਡਲ ਸਕੂਲਾਂ ਤੋਂ ਹਾਈ ਅਤੇ 120 ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਦਾ ਪੱਧਰ ਉਚਾ ਕਰਨ ਦੀ ਤਜਵੀਜ਼ ਹੈ। ਇਹਨਾਂ ਸਕੂਲਾਂ ਦੀ ਜ਼ਿਲ੍ਹਾਵਾਰ ਵੰਡ ਬਾਰੇ ਅਜੇ ਤੱਕ ਕੋਈ ਫੈਸਲਾ ਨਹੀਂ ਲਿਆ ਗਿਆ।

**ਕਾਮਰੇਡ ਅਜੈਬ ਸਿੰਘ ਰੌਂਤਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਜਿਹੜੇ ਸਕੂਲ ਅਪਗਰੇਡ ਕੀਤੇ ਗਏ ਸਨ, ਉਨ੍ਹਾਂ ਵਿਚ ਸਟਾਫ ਦੀ ਬੜੀ ਘਾਟ ਹੈ। ਜਿਹੜੇ ਸਕੂਲ ਸ਼ਹਿਰਾਂ ਵਿਚ ਹਨ ਉਨ੍ਹਾਂ ਵਿਚ ਸਟਾਫ ਪੂਰਾ ਦਿੱਤਾ ਗਿਆ ਹੈ।

[ਕਾਮਰੇਡ ਅਜੈਬ ਸਿੰਘ ਰੌਂਤਾ]
ਪਿੰਡਾਂ ਵਿਚ ਜਿਹੜੇ ਸਕੂਲ ਅਪਗਰੇਡ ਕੀਤੇ ਗਏ ਹਨ ਉਨ੍ਹਾਂ ਵਿਚ ਖਾਸ ਕਰਕੇ ਸਾਇੰਸ ਅਤੇ ਕਾਮਰਸ ਦੀਆਂ ਕਲਾਸਾਂ ਦੇ ਟੀਚਰ ਨਹੀਂ ਹਨ। ਕੀ ਮੰਤਰੀ ਜੀ ਇਨ੍ਹਾਂ ਕਲਾਸਾਂ ਦੇ ਟੀਚਰ ਲਗਾਉਣ ਲਈ ਭਰੋਸਾ ਦੇਣਗੇ ਤਾਂ ਜੋ ਬੱਚਿਆਂ ਦੀ ਸਾਇੰਸ ਅਤੇ ਕਾਮਰਸ ਦੀ ਪੜ੍ਹਾਈ ਵਿਚ ਵਿਘਨ ਨਾ ਪਵੇ।

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਜਿਹੜੀਆਂ ਨਿਯੁਕਤੀਆਂ ਕੀਤੀਆਂ ਗਈਆਂ ਹਨ, ਉਹ ਸ਼ਹਿਰਾਂ ਵਿਚ ਜਿਹੜੀਆਂ ਪੋਸਟਾਂ ਖਾਲੀ ਸਨ ਉਨ੍ਹਾਂ ਵਿਚ ਕੋਈ ਵੀ ਨਵੀਆਂ ਨਿਯੁਕਤੀਆਂ ਨਹੀਂ ਕੀਤੀਆਂ ਗਈਆਂ ਅਤੇ ਸਾਰੀਆਂ ਹੀ ਪਿੰਡਾਂ ਵਿਚ ਕੀਤੀਆਂ ਗਈਆਂ ਹਨ। ਆਉਣ ਵਾਲੇ ਸਮੇਂ ਵਿਚ ਸਾਰੀਆਂ ਹੀ ਪੋਸਟਾਂ ਭਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ।

**ਸ਼੍ਰੀਮਤੀ ਵਿਮਲਾ ਡਾਂਗ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿਖਿਆ ਮੰਤਰੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਕੀ ਉਹ ਇਸ ਗੱਲ ਦਾ ਯਕੀਨ ਦਿਵਾਉਣਗੇ ਕਿ ਜਿਹੜੇ ਸਕੂਲ ਅਪਗਰੇਡ ਕੀਤੇ ਜਾਂਦੇ ਹਨ, ਉਨ੍ਹਾਂ ਵਿਚ ਕਿਸੇ ਹਲਕੇ ਨਾਲ ਵਿਤਕਰਾ ਨਹੀਂ ਕੀਤਾ ਜਾਂਦਾ ਤੇ ਨਾ ਕੀਤਾ ਜਾਏਗਾ। ਸਾਲ 1992-93 ਵਿੱਚ ਅਸੀਂ ਇਕ ਸਕੂਲ ਅਪਗਰੇਡ ਕਰਨ ਲਈ ਦਰਖਾਸਤ ਦਿੱਤੀ ਸੀ, ਨਾਨਕਪੁਰਾ ਪ੍ਰਾਇਮਰੀ ਸਕੂਲ ਤੋਂ ਮਿਡਲ ਸਕੂਲ ਬਣਾਉਣ ਲਈ, ਪਰ ਉਹ ਵੀ ਮਨਜ਼ੂਰ ਨਹੀਂ ਹੋਈ।

**ਮੰਤਰੀ :** ਮੈਂ ਪਹਿਲਾਂ ਵੀ ਕਈ ਵਾਰ ਅਰਜ਼ ਕਰ ਚੁਕਿਆ ਹਾਂ ਕਿ ਜਿਹੜੇ ਸਕੂਲ ਅਪ-ਗਰੇਡ ਕੀਤੇ ਜਾਂਦੇ ਹਨ, ਉਨ੍ਹਾਂ ਲਈ ਹਲਕੇ ਨੂੰ ਸਾਹਮਣੇ ਨਹੀਂ ਰੱਖਿਆ ਜਾਂਦਾ। ਉਸ ਇਲਾਕੇ ਦੀ ਲੋੜ, ਇਲਾਕੇ ਦੀ ਮੰਗ, ਪਛੜਾਪਨ ਆਦਿ ਨੂੰ ਧਿਆਨ ਵਿੱਚ ਰਖਿਆ ਜਾਂਦਾ ਹੈ।

**ਸਰਦਾਰ ਰਾਜ ਸਿੰਘ ਖੇੜੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਿਚ ਕੋਈ ਸ਼ੱਕ ਨਹੀਂ ਅਤੇ ਸਰਕਾਰ ਦੇ ਧਿਆਨ ਵਿੱਚ ਵੀ ਇਹ ਗੱਲ ਹੈ ਕਿ ਸਕੂਲਾਂ ਵਿਚ ਟੀਚਰਾਂ ਦੀ ਬੜੀ ਵੱਡੀ ਘਾਟ ਹੈ। ਹੁਣ ਦਸਵੀਂ ਦੇ ਪੇਪਰ ਚਲ ਰਹੇ ਹਨ ਅਤੇ ਅੱਠਵੀਂ ਦੇ ਹੋ ਚੁੱਕੇ ਹਨ। ਕੀ ਮੰਤਰੀ ਜੀ ਬਕਾਇਦਾ ਤੌਰ ਤੇ ਇਹ ਯਕੀਨੀ ਬਣਾਉਣਗੇ ਕਿ ਆਉਣ ਵਾਲੇ ਸੈਸ਼ਨ ਵਿੱਚ ਹਰ ਇਕ ਸਕੂਲ ਵਿਚ ਸਟਾਫ ਪੂਰਾ ਕਰ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਵੀ ਕਈ ਵਾਰ ਯਕੀਨ ਦਿਵਾਇਆ ਜਾ ਚੁੱਕਾ ਹੈ ਕਿ ਨਵੇਂ ਸੈਸ਼ਨ ਵਿਚ ਸਟਾਫ ਦੀ ਕਮੀ ਨੂੰ ਪੂਰਾ ਕੀਤਾ ਜਾਵੇਗਾ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲ ਅਪਗਰੇਡ ਕੀਤੇ ਹਨ, ਉਨ੍ਹਾਂ ਲਈ ਲੋੜੀਂਦੀ ਇਮਾਰਤ, ਜਾਂ ਦੂਜਾ ਸਾਜ਼ੋ-ਸਮਾਨ ਖਰੀਦਣ ਵਾਸਤੇ ਲੋੜੀਂਦੇ ਫੰਡ ਕਦੋਂ ਤੱਕ ਮੁਹੱਈਆ ਕਰ ਦਿੱਤੇ ਜਾਣਗੇ ?

**ਮੰਤਰੀ :** ਇਹ ਆਪਣਾ ਸਵਾਲ ਰਿਪੀਟ ਕਰ ਦੇਣ ।

**ਸ੍ਰੀ ਸਪੀਕਰ :** ਈਸ਼ਰ ਸਿੰਘ ਜੀ, ਤੁਸੀਂ ਸਵਾਲ ਦੁਬਾਰਾ ਪੜ੍ਹ ਦਿਉ ।

**ਸਰਦਾਰ ਈਸ਼ਰ ਸਿੰਘ :** ਸਰ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲ ਅਪਗਰੇਡ ਕੀਤੇ ਹਨ, ਉਨ੍ਹਾਂ ਲਈ ਲੋੜੀਂਦੀ ਇਮਾਰਤ ਜਾਂ ਦੂਜਾ ਸਾਜ਼ੋ-ਸਮਾਨ ਖਰੀਦਣ ਵਾਸਤੇ ਲੋੜੀਂਦੇ ਫੰਡ ਕਦੋਂ ਤੱਕ ਮੁਹੱਈਆ ਕਰ ਦਿੱਤੇ ਜਾਣਗੇ ?

**ਮੰਤਰੀ :** ਸਕੂਲਾਂ ਦਾ ਜਿਹੜਾ ਇਨਫਰਾਸਟਰੱਕਚਰ ਹੈ, ਉਸ ਨੂੰ ਪੂਰਾ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ ।

**ਸ੍ਰੀ ਸਪੀਕਰ :** ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਇਹ ਕੰਮ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਪੂਰਾ ਕੀਤਾ ਜਾ ਰਿਹਾ ਹੈ। ਹਰ ਚੀਜ਼ ਨੂੰ ਟਾਈਮ ਤਾਂ ਲਗਦਾ ਹੀ ਹੈ। ਬਿਲਡਿੰਗ ਬਣਾਉਣ ਵਿਚ ਜ਼ਿਆਦਾ ਟਾਈਮ ਲਗਦਾ ਹੈ, ਦੂਜਾ ਸਮਾਨ ਵਗੈਰਾ ਜਲਦੀ ਲੈ ਦੇਵਾਂਗੇ। ਇਹ ਸਭ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ ਆਪ ਜੀ ਦੇ ਰਾਹੀਂ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਕੀ ਸਰਕਾਰ ਨੇ ਕੋਈ ਐਸੀ ਨੀਤੀ ਅਪਣਾਈ ਹੋਈ ਹੈ ਕਿ ਮੰਗ ਹੋਣ ਦੇ ਬਾਵਜੂਦ ਵੀ ਸ਼ਹਿਰਾਂ ਦੇ ਸਕੂਲਾਂ ਨੂੰ ਅਪ-ਗਰੇਡ ਨਹੀਂ ਕਰਨਾ ਜਾਂ ਕਦੋਂ ਕਰਨਾ ਹੈ ?

**ਮੰਤਰੀ :** ਐਸੀ ਤਾਂ ਕੋਈ ਗੱਲ ਨਹੀਂ, ਲੇਕਿਨ ਪ੍ਰੈਫਰੇਂਸ ਪਿੰਡਾਂ ਨੂੰ ਦਿਤੀ ਜਾਂਦੀ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਕੀ ਸਰਕਾਰ ਨੇ ਕੋਈ ਫੈਸਲਾ ਕਰ ਲਿਆ ਹੈ, ਜਾਂ ਕੀ ਕੋਈ ਰੇਸ਼ੋ ਰੱਖੀ ਹੈ ਕਿ ਆਉਣ ਵਾਲੇ ਸਮੇਂ ਵਿੱਚ ਸ਼ਹਿਰਾਂ ਦੇ ਸਕੂਲ ਅਪ-ਗਰੇਡ ਕਰਨੇ ਹੀ ਨਹੀਂ ?

**ਸ੍ਰੀ ਸਪੀਕਰ :** ਇਨ੍ਹਾਂ ਨੇ ਤਾਂ ਕਿਹਾ ਹੈ ਕਿ ਪਛੜੇ ਹੋਏ ਇਲਾਕੇ ਅਤੇ ਜਿੱਥੇ ਲੋੜ ਹੋਵੇਗੀ, ਉਥੇ ਸਕੂਲ ਅਪ-ਗਰੇਡ ਕੀਤੇ ਜਾਣਗੇ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਪ੍ਰੈਫਰੇਂਸ ਪਿੰਡਾਂ ਦੇ ਸਕੂਲਾਂ ਨੂੰ ਦਿਤੀ ਜਾਵੇਗੀ ?

**ਸ੍ਰੀ ਸਪੀਕਰ :** ਉਹ ਤੁਸੀਂ ਅੰਦਾਜ਼ਾ ਲਗਾ ਲਵੋ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸ਼ਹਿਰਾਂ ਦੇ ਨਹੀਂ ਕਰਨੇ। ਇਸ ਲਈ ਆਪੇ ਨੀਤੀ ਬਣ ਗਈ।

---

## ਤਹਿਸੀਲ ਗੜ੍ਹਸ਼ੰਕਰ ਵਿਚ ਸਕੂਲਾਂ ਨੂੰ ਅਪਗ੍ਰੇਡ ਕਰਨਾ

*1674. **ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਨਵਰੀ, 1990 ਤੋਂ ਮਿਤੀ ਅੰਤ ਤੱਕ ਦੇ ਦੌਰਾਨ ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਤੱਕ ਅਪਗ੍ਰੇਡ ਕੀਤੇ ਗਏ ਸਕੂਲਾਂ ਦਾ ਸਾਲ-ਵਾਰ ਵੇਰਵਾ ਕੀ ਹੈ ਅਤੇ ਅਜਿਹੇ ਸਕੂਲਾਂ ਦਾ ਵੇਰਵਾ ਕੀ ਹੈ ਜੋ ਬੀਤ ਇਲਾਕੇ ਵਿਚ ਪੈਂਦੇ ਹਨ ?

**Sardar Lakhmir Singh Randhawa** : The yearwise details of Schools upgraded from Middle to High and High to Senior Secondary Schools in tehsil Garhshankar, District Hoshiarpur during the period January, 1990 to date is as under :—

| Year | Yearwise upgradation Middle to High | High to Senior Secondary |
|---|---|---|
| 1990-91 | Nil | One at village Saroya |
| 1991-92 | Nil | Nil |
| 1992-93 | Nil | Two at villages Paddy Sura Singh and Rurki Khas |
| 1993-94 | Nil | Mehhdiwani |

Mehndiwani falls in Beat Area.

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਕਿ ਸਾਲ 1990-91 ਤੋਂ 1993-94 ਦੇ ਅੰਦਰ ਇਕ ਸਕੂਲ ਤਹਿਸੀਲ ਗੜ੍ਹਸ਼ੰਕਰ ਪਿੰਡ ਮਹਿੰਦੀਵਾਨੀ ਵਿੱਚ ਅਪ-ਗਰੇਡ ਕੀਤਾ ਗਿਆ ਹੈ ਜਦ ਕਿ ਬੀਟ ਏਰੀਏ ਵਿੱਚ 25 ਪਿੰਡ ਪੈਂਦੇ ਹਨ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਕ ਸਕੂਲ ਸਾਰੇ 25 ਪਿੰਡਾਂ ਦੇ ਬੱਚਿਆਂ ਲਈ ਸਫੀਸੈਂਟ ਹੋਵੇਗਾ ਅਤੇ ਬੱਚਿਆਂ ਨੂੰ ਸੈਟੇਸਫਾਈਡ ਕਰ ਸਕੇਗਾ ਅਤੇ ਕੀ ਉਥੇ 25 ਪਿੰਡਾਂ ਦੇ ਬੱਚੇ ਪੜ੍ਹ ਸਕਣਗੇ ਅਤੇ ਟੀਚਰਾਂ ਦਾ ਉਥੇ ਪੂਰਾ ਪ੍ਰਬੰਧ ਹੋ ਸਕੇਗਾ ?

**ਮੰਤਰੀ** : ਸਪੀਕਰ ਸਾਹਿਬ, ਸਕੂਲਾਂ ਦੀ, ਪਹਿਲਾਂ ਜੋ ਨਜ਼ਰ ਆਉਂਦਾ ਹੈ, ਕਿ ਘਾਟ ਰਹੀ ਹੈ ਜਿਸ ਤਰ੍ਹਾਂ 1991-92 ਤੱਕ ਸਕੂਲ ਅਪ-ਗਰੇਡ ਨਹੀਂ ਹੋਏ। 1992-93 ਤੋਂ ਅਪ-ਗਰੇਡ ਕਰਨੇ ਸ਼ੁਰੂ ਹੋਏ ਹਨ ਅਤੇ ਇਨ੍ਹਾਂ ਦੇ ਇਲਾਕੇ ਵਿੱਚ ਤਿੰਨ ਸਕੂਲ ਅਪ-ਗਰੇਡ ਹੋ ਗਏ ਹਨ। ਕੁਝ ਅਗਲੇ ਸਾਲ ਵਿੱਚ ਕਰ ਦਿਤੇ ਜਾਣਗੇ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਬੀਟ ਇਲਾਕੇ ਦੇ ਅੰਦਰ ਇਕ ਸਕੂਲ ਹੀ ਪਲੱਸ ਟੂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਆਉਣ ਵਾਲੇ ਸਮੇਂ ਵਿੱਚ ਪਿੰਡ ਬੀਨੇਵਾਲ, ਜਿੱਥੇ ਕਿ ਸੀ.ਐਮ. ਸਾਹਿਬ ਗਏ ਸਨ, ਅਤੇ ਉਨ੍ਹਾਂ ਨੇ ਅਨਾਉਂਸ ਕੀਤਾ ਸੀ ਕਿ ਉਸਨੂੰ ਪਲੱਸ ਟੂ ਕਰ ਦਿੱਤਾ ਜਾਵੇਗਾ। ਇਕ ਇਲਾਕੇ ਦੀ ਇਹ ਵੀ ਮੰਗ ਹੈ ਕਿ ਹੈਬੋਂਵਾਲ ਪਿੰਡ ਵਿੱਚ ਵੀ ਪਲੱਸ ਟੂ ਸਕੂਲ ਹੋਣਾ ਚਾਹੀਦਾ ਹੈ। ਕੀ ਸਿਖਿਆ ਮੰਤਰੀ ਜੀ ਇਹ ਭਰੋਸਾ ਦਿਵਾਉਣਗੇ ਕਿ ਆਉਣ ਵਾਲੇ ਸੈਸ਼ਨ ਤੱਕ ਇਨ੍ਹਾਂ ਨੂੰ ਅਪ-ਗਰੇਡ ਕਰ ਦਿਤਾ ਜਾਵੇਗਾ ?

**ਮੰਤਰੀ :** ਇਹ 1994-95 ਵਿੱਚ ਐਗਜ਼ਾਮਿਨ ਕਰ ਲਵਾਂਗੇ ਜੀ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਮੰਤਰੀ ਸਾਹਿਬ ਸਰਦਾਰ ਕਰਮ ਸਿੰਘ ਜੀ ਗਿੱਲ ਮੇਰੇ ਹਲਕੇ ਵਿੱਚ ਗਏ ਸਨ ਅਤੇ ਉਸ ਸਮੇਂ ਆਪ ਜੀ ਵਿਦਿਆ ਮੰਤਰੀ ਸੀ। ਆਪ ਜੀ ਨੇ ਇਕ ਪਲੱਸ ਟੂ ਸਕੂਲ ਬਣਾਉਣ ਦਾ ਐਲਾਨ ਕੀਤਾ ਸੀ ਅਤੇ ਸੀ.ਐਮ. ਸਾਹਿਬ ਵੀ 2 ਸਕੂਲ ਅਨਾਊਂਸ ਕਰਕੇ ਆਏ ਸਨ। ਕੀ ਇਹ ਸਕੂਲ ਜਿਹੜੇ ਅਨਾਊਂਸ ਕਰਕੇ ਆਏ ਹਨ, ਇਹ ਅਪ-ਗਰੇਡ ਕਰ ਦਿਤੇ ਜਾਣਗੇ ?

**ਮੰਤਰੀ :** ਸਪੀਕਰ ਸਾਹਿਬ, ਜੋ ਸਾਡੇ ਮੰਤਰੀ ਸਾਹਿਬਾਨ ਵਲੋਂ ਸਕੂਲ ਅਨਾਉਂਸ ਕੀਤੇ ਗਏ ਹਨ, ਉਨ੍ਹਾਂ ਦੀ ਲਿਸਟ ਉਨ੍ਹਾਂ ਵਲੋਂ ਵੀ ਆ ਜਾਂਦੀ ਹੈ। ਫਿਰ ਵੀ ਮੈਂਬਰ ਸਾਹਿਬ ਜਿੰਨ੍ਹਾਂ ਨੂੰ ਨਾਲੇਜ ਹੈ, ਉਹ ਲਿਖ ਕੇ ਭੇਜ ਦੇਣ, ਇਨ੍ਹਾਂ ਨੂੰ ਪਹਿਲ ਦਿੱਤੀ ਜਾਵੇਗੀ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਮੰਤਰੀ ਜੀ ਨੂੰ ਪਹਿਲਾਂ ਵੀ ਲਿਖ ਕੇ ਭੇਜਿਆ ਹੋਇਆ ਹੈ। ਮੈਂ ਬੇਨਤੀ ਕਰਦਾ ਹਾਂ ਕਿ ਜੋ ਸੀ.ਐਮ. ਸਾਹਿਬ, ਮੰਤਰੀ ਸਾਹਿਬਾਨ ਜਾਂ ਤੁਸੀਂ ਕਹਿ ਕੇ ਆਏ ਸੀ, ਕੀ ਉਹ ਸਕੂਲ ਅਪਗਰੇਡ ਕਰ ਦੇਣਗੇ ਜਾਂ ਨਹੀਂ ?

**ਸ਼੍ਰੀ ਸਪੀਕਰ :** ਤੁਹਾਨੂੰ ਦੱਸ ਤਾਂ ਦਿੱਤਾ ਹੈ ਕਿ ਪਹਿਲ ਦੇ ਆਧਾਰ ਤੇ ਕੀਤੇ ਜਾਣਗੇ।

**Sardar Sadhu Singh :** Thank you.

---

**ਅਨੁਸੂਚਿਤ ਜਾਤੀਆਂ ਲਈ ਧਰਮਸ਼ਾਲਾਵਾਂ ਸਕੀਮ ਹੇਠ ਲਿਆਂਦੇ ਗਏ ਪਿੰਡ**

***1759.** (1.) **ਸ਼੍ਰੀ ਰਮਨ ਕੁਮਾਰ ਭੱਲਾ**
(2.) **ਸ਼੍ਰੀ ਰਮੇਸ਼ ਦੱਤ ਸ਼ਰਮਾ** } : ਕੀ ਸਮਾਜ ਭਲਾਈ ਦੇ ਰਾਜ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਸਾਲਾਂ ਦੇ ਦੌਰਾਨ ਹਰ ਇੱਕ ਜ਼ਿਲੇ ਵਿੱਚ ਅਨੁ-ਸੂਚਿਤ ਜਾਤੀਆਂ ਲਈ ਧਰਮਸ਼ਾਲਾਵਾਂ ਸਕੀਮ ਹੇਠ ਲਿਆਂਦੇ ਗਏ ਪਿੰਡਾਂ ਦੀ ਗਿਣਤੀ ਕਿੰਨੀ ਕਿੰਨੀ ਹੈ ?

**Chaudhary Jagjit Singh :** In the Punjab State during the last three years the number of villages in each District covered under the Scheduled Caste Dharamsalas scheme is annexed.

**STATEMENT**

| Sr. No. | Name of Distt. | Nos. of Dharamshalas constructed in the last three years (1990-91, 1991-92 and 1992-93) | | | |
|---|---|---|---|---|---|
| | | 1990-91 | 1991-92 | 1992-93 | G. Total |
| 1. | Ropar | — | 12 | — | 12 |
| 2. | Bathinda | — | — | 7 | 7 |
| 3. | Mansa | — | — | 17 | 17 |
| 4. | Hoshiarpur | — | — | 21 | 21 |
| 5. | Faridkot | — | — | 1 | 1 |
| 6. | Amritsar | — | — | 2 | 2 |
| 7. | Sangrur | — | — | 20 | 20 |
| 8. | Ludhiana | — | 4 | — | 4 |
| | Total | — | 16 | 68 | 84 |

**ਸ੍ਰੀ ਰਮਨ ਕੁਮਾਰ ਭੱਲਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਿਛਲੇ 1993-94 ਦੇ ਫਾਈਨੈਂਸ਼ਲ ਈਅਰ ਵਿਚ ਗੁਰਦਾਸਪੁਰ ਜ਼ਿਲ੍ਹੇ ਵਿਚ ਕੋਈ ਧਰਮਸ਼ਾਲਾ ਬਣਾਉਣ ਦੀ ਤਜਵੀਜ਼ ਹੈ ? ਕਿਰਪਾ ਕਰਕੇ ਮੈਨੂੰ ਦੱਸਣ।

**ਰਾਜ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ 1990-91, 1991-92 ਅਤੇ 1992-93 ਤਿੰਨਾਂ ਸਾਲਾਂ ਦਾ ਪੁੱਛਿਆ ਹੈ। ਇਸ ਦੌਰਾਨ ਪੰਜਾਬ ਵਿਚ 84 ਧਰਮਸ਼ਾਲਾਵਾਂ ਬਣਾਈਆਂ ਗਈਆਂ। ਜਿਹੜਾ ਇਨ੍ਹਾਂ ਨੇ 1993-94 ਬਾਰੇ ਕਿਹਾ ਹੈ, ਇਸ ਵਿਚ ਇੱਕ ਕਰੋੜ ਰੁਪਿਆ ਰੱਖਿਆ ਗਿਆ ਹੈ ਤਾਂਕਿ ਨਵੀਆਂ ਧਰਮਸ਼ਾਲਾਵਾਂ ਬਣਾਈਆਂ ਜਾਣ। ਡਿਸਟ੍ਰਿਕਟ ਪਲਾਨਿੰਗ ਬੋਰਡਾਂ ਨੂੰ ਪੈਸੇ ਦਿੱਤੇ ਹਨ। ਗੁਰਦਾਸਪੁਰ ਡਿਸਟ੍ਰਿਕਟ ਦੇ ਹਿੱਸੇ ਜਿੰਨੇ ਪੈਸੇ ਆਉਂਦੇ ਹਨ, ਉਸ ਮੁਤਾਬਿਕ ਦਿੱਤੇ ਜਾਣਗੇ।

**ਕਾਮਰੇਡ ਅਜੈਬ ਸਿੰਘ ਰੋਂਤਾ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਸ਼ਡਿਊਲਡ ਕਾਸਟਸ ਦੇ ਪਰਿਵਾਰ ਜੋ ਪਿੰਡਾਂ ਵਿੱਚ ਹਨ, ਉਨ੍ਹਾਂ ਲਈ ਧਰਮਸ਼ਾਲਾਵਾਂ ਬਣਾਉਣੀਆਂ ਹਨ। ਮੇਰੇ ਹਲਕੇ ਦੇ ਪਿੰਡ ਲੁਗਾਰ ਜਿੱਥੇ 100-150 ਦੇ ਕਰੀਬ ਬਾਜ਼ੀਗਰਾਂ ਦੇ ਘਰ ਹਨ, ਬਾਜ਼ੀਗਰ ਬਸਤੀਆਂ ਹਨ, ਉਥੇ ਕੋਈ ਧਰਮਸ਼ਾਲਾ ਨਹੀਂ। ਕੀ ਸਰਕਾਰ ਉਨ੍ਹਾਂ ਬਾਜੀਗਰਾਂ ਨੂੰ ਸ਼ਡਿਊਲਡ ਕਾਸਟ ਮੰਨ ਕੇ ਉਥੇ ਧਰਮਸ਼ਾਲਾ ਬਣਾਉਣ ਦਾ ਵਿਚਾਰ ਰੱਖਦੀ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, 37 ਜਾਤਾਂ ਸ਼ਡਿਊਲਡ ਕਾਸਟਾਂ ਵਿਚ ਆਉਂਦੀਆਂ ਹਨ। ਉਨ੍ਹਾਂ ਵਾਸਤੇ ਧਰਮਸ਼ਾਲਾ ਬਣਾਉਂਦੇ ਹਾਂ ਔਰ ਸਾਲ-ਵਾਰ ਪ੍ਰੋਗਰਾਮ ਬਣਾਇਆ ਹੈ ਕਿ ਪੰਜਾਬ ਵਿਚ ਧਰਮਸ਼ਾਲਾਵਾਂ ਬਣਾ ਕੇ ਦੇਣੀਆਂ ਹਨ।

**ਸ੍ਰੀ ਬਾਬੂ ਰਾਮ ਚਾਵਲਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਕਈ ਧਰਮਸ਼ਾਲਾਵਾਂ ਐਸੀਆਂ ਹਨ ਜਿਹੜੀਆਂ ਬਹੁਤ ਖਸਤਾ ਹਨ। ਕੀ ਉਨ੍ਹਾਂ ਵਾਸਤੇ ਪੈਸਾ ਰੱਖਿਆ ਜਾਂਦਾ ਹੈ, ਮੁਹੱਈਆ ਕਰਵਾਇਆ ਜਾਂਦਾ ਹੈ ? ਪਿਛਲੇ ਸਾਲ ਪੈਸਾ ਨਹੀਂ ਮਿਲਿਆ। ਕੀ ਰਿਪੇਅਰ ਵਾਸਤੇ ਪੈਸਾ ਮਿਲੇਗਾ ?

**ਰਾਜ ਮੰਤਰੀ :** ਸਪੀਕਰ ਸਾਹਿਬ, ਹੁਣ ਜਿਹੇ ਹੀ ਬਜਟ ਆਇਆ ਔਰ ਧਰਮਸ਼ਾਲਾਵਾਂ ਦੀ ਰਿਪੇਅਰ ਵਾਸਤੇ ਇੱਕ ਕਰੋੜ ਰੁਪਿਆ ਰੱਖਿਆ ਹੈ ਅਤੇ ਜਿੱਥੇ ਯੋਗ ਹੋਵੇਗਾ, ਉਥੇ ਰਿਪੇਅਰ ਕਰਵਾਵਾਂਗੇ।

**ਕਾਮਰੇਡ ਤਰਸੇਮ ਜੋਧਾਂ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇਹੋ ਜਿਹੇ ਕਿੰਨੇ ਪਿੰਡ ਹਨ, ਜਿੱਥੇ ਸ਼ਡਿਊਲਡ ਕਾਸਟਸ ਲਈ ਧਰਮਸ਼ਾਲਾਵਾਂ ਨਹੀਂ ਬਣਾਈਆਂ ਗਈਆਂ ਅਤੇ ਕਿੰਨੇ ਪਿੰਡਾਂ ਵਿਚ ਧਰਮਸ਼ਾਲਾਵਾਂ ਵਿਚ ਪੁਲਿਸ ਚੌਂਕੀਆਂ ਬਣ ਚੁੱਕੀਆਂ ਹਨ ? ਜਿਹੜੇ ਪਿੰਡ ਰਹਿੰਦੇ ਹਨ, ਉਥੇ ਧਰਮਸ਼ਾਲਾਵਾਂ ਕਦੋਂ ਤੱਕ ਬਣਾਈਆਂ ਜਾਣਗੀਆਂ ਅਤੇ ਪੁਲਿਸ ਚੌਕੀਆਂ ਨੂੰ ਕਦੋਂ ਤੱਕ ਕਨਵਰਟ ਕੀਤਾ ਜਾਵੇਗਾ ?

**ਰਾਜ ਮੰਤਰੀ :** ਸਪੀਕਰ ਸਾਹਿਬ, 1155 ਪਿੰਡ ਅਜਿਹੇ ਹਨ ਜਿੱਥੇ ਧਰਮਸ਼ਾਲਾਵਾਂ ਨਹੀਂ ਬਣਾਈਆਂ ਗਈਆਂ ਔਰ ਅਸੀਂ ਪ੍ਰੋਗਰਾਮ ਬਣਾਇਆ ਹੈ ਕਿ ਚੱਲ ਰਹੇ ਸਾਲ ਵਿਚ 200 ਨਵੀਆਂ ਧਰਮਸ਼ਾਲਾਵਾਂ ਬਣਾਈਆਂ ਜਾਣਗੀਆਂ। ਉਨ੍ਹਾਂ ਵਾਸਤੇ ਇੱਕ ਕਰੋੜ ਰੁਪਿਆ ਰੱਖਿਆ ਹੈ। ਆਉਣ ਵਾਲੇ ਸਾਲ ਵਿਚ 2 ਕਰੋੜ ਰੁਪਿਆ ਰੱਖਿਆ ਹੈ ਔਰ 400 ਨਵੀਆਂ ਧਰਮਸ਼ਾਲਾਵਾਂ ਬਣਾਈਆਂ ਜਾਣਗੀਆਂ।

**ਸ੍ਰੀ ਗੁਰਪਾਲ ਚੰਦ ਸਰੋਆ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਧਰਮਸ਼ਾਲਾਵਾਂ ਵਾਸਤੇ ਪੈਸਾ ਮਨਜ਼ੂਰ ਹੋ ਚੁੱਕਾ ਹੈ, ਉਹ ਪੈਸਾ ਧਰਮਸ਼ਾਲਾਵਾਂ ਉਤੇ ਨਹੀ ਲਗਾਇਆ ਗਿਆ। ਕਈ ਪਿੰਡਾਂ ਵਿਚ ਸਰਪੰਚ ਪੈਸਾ ਹੜੱਪ ਕਰਕੇ ਬੈਠੇ ਹਨ। ਕੀ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਉਨ੍ਹਾਂ ਨੂੰ ਦੇਖ ਕੇ, ਕਾਰਵਾਈ ਕੀਤੀ ਜਾਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੇ ਇਨ੍ਹਾਂ ਦੇ ਨੋਟਿਸ ਵਿਚ ਕੋਈ ਗੱਲ ਹੈ, ਸਾਡੇ ਧਿਆਨ ਵਿਚ ਲਿਆ ਦੇਣ, ਅਸੀਂ ਦੇਖ ਲਵਾਂਗੇ।

**ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਨਵੀਆਂ ਧਰਮਸ਼ਾਲਾਵਾਂ ਦੀ ਸੂਚੀ ਵਿਚੋਂ ਦੀਨਾਨਗਰ ਕਾਂਸਟੀਚਿਊਐਂਸੀ ਦੀਆਂ ਕਿੰਨੀਆਂ ਧਰਮਸ਼ਾਲਾਵਾਂ ਆਉਂਦੀਆਂ ਹਨ ?

**ਰਾਜ ਮੰਤਰੀ** : ਸੈਪਰੇਟ ਨੋਟਿਸ ਦੇ ਦੇਣ ਜੀ, ਜਵਾਬ ਦੇ ਦੇਵਾਂਗੇ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਸ਼ੁਕਰੀਆ ਤੁਸੀਂ ਵਾਰੀ ਦੇ ਦਿੱਤੀ। ਮੈਂ ਸਮਾਜ ਭਲਾਈ ਮੰਤਰੀ ਜੀ ਤੋਂ ਸਿਰਫ ਇਹ ਪੁੱਛਣਾ ਚਾਹੁੰਦੀ ਹਾਂ ਕਿ ਸ਼ਬਦ-ਕੋਸ਼ ਦੇ ਮੁਤਾਬਿਕ ਧਰਮਸ਼ਾਲਾ ਦਾ ਅਰਥ ਹੁੰਦਾ ਹੈ ਜਿਥੇ ਧਰਮ ਦਾ ਕੰਮ ਕੀਤਾ ਜਾਂਦਾ ਹੋਵੇ। ਸਰਕਾਰ ਜੋ ਧਰਮਸ਼ਾਲਾ ਬਣਾਉਂਦੀ ਹੈ ਉਸ ਨੂੰ ਕਿਸ ਰੂਪ ਵਿਚ ਸਵੀਕਾਰ ਕਰਦੀ ਹੈ ਕਿਉਂਕਿ ਧਰਮ ਦੀ ਸਰਕਾਰੀ ਕਿਤਾਬ ਵਿਚ ਸਮਝ ਨਹੀਂ ਆਈ। ਜਿਹੜਾ ਯੋਜਨਾ ਬੋਰਡ ਹੈ ਉਹਨੂੰ ਜੋ ਰਕਮ ਮਿਲਦੀ ਹੈ ਉਸਤੇ ਸ਼ਰਤ ਰਖੀ ਹੈ ਕਿ ਉਹ ਕੋਈ ਵੀ ਪੈਸਾ ਮੰਦਰ ਜਾਂ ਗੁਰਦੁਆਰੇ ਦੇ ਧਾਰਮਿਕ ਕੰਮਾਂ ਉਤੇ ਨਹੀਂ ਖਰਚਦਾ। ਧਰਮਸ਼ਾਲਾ ਦਾ ਨਾਮ ਹੁਣ ਅਧਰਮਸ਼ਾਲਾ ਰਖਣਾ ਚਾਹੀਦਾ ਹੈ। ਮੰਤਰੀ ਜੀ ਇਸ ਦਾ ਜਵਾਬ ਦੇਣ।

**ਸ਼੍ਰੀ ਸਪੀਕਰ** : ਤੁਸੀਂ ਅਧਿਆਪਕ ਹੋ। ਲੋਕਾਂ ਨੂੰ ਪੜ੍ਹਾਉਂਦੇ ਹੋ। ਇੰਨਾ ਪੁਰਾਣਾ ਨਾਮ ਹੈ। ਤੁਸੀਂ ਫਿਰ ਵੀ ਨਹੀਂ ਸਮਝਦੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਧਰਮਸ਼ਾਲਾ ਬਣਾਉਂਦੇ ਹਾਂ, ਉਹ ਸਾਰਿਆਂ ਦੇ ਵਾਸਤੇ ਸਾਂਝੀ ਹੈ.....

**ਸ਼੍ਰੀ ਸਪੀਕਰ** : ਸਮਾਜ ਭਲਾਈ ਮੰਤਰੀ ਜੀ, ਤੁਸੀਂ ਜਵਾਬ ਦੇਣਾ ਚਾਹੁੰਦੇ ਹੋ ਤਾਂ ਦਿਉ।

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਹਰੀਜਨ ਧਰਮਸ਼ਾਲਾਵਾਂ ਅਸੀਂ ਬਣਾਉਂਦੇ ਹਾਂ, ਅਸੀਂ ਪਿੰਡਾਂ ਵਿਚ ਬਣਾਉਂਦੇ ਹਾਂ, ਸ਼ਹਿਰਾਂ ਵਿਚ ਬਣਾਉਂਦੇ ਹਾਂ (ਵਿਘਨ.. ਸ਼ੋਰ).. ਚਲੋ ਅਨੁਸੂਚਿਤ ਜਾਤੀਆਂ ਵਾਸਤੇ ਕਹਿ ਦਿੰਦੇ ਹਾਂ, ਪਹਿਲਾਂ ਇਸ ਦਾ ਇਹੀ ਨਾਮ ਸੀ।

**ਇੱਕ ਆਵਾਜ਼** : ਜਿੰਨੇ ਧਰਮਸ਼ਾਲਾ ਲਈ ਪੈਸੇ ਦਿਤੇ ਹਨ, ਉਸ ਤੋਂ ਵੱਡੀ ਤਾਂ ਗਾਲ੍ਹ ਕੱਢ ਰਹੇ ਹਨ।

**ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

**Mr Speaker** : No point of Order. This is question hour. Please be seated. Resume your seat, please. Krishan Kumar Ji, resume your seat.

ਸਰਦਾਰ ਨਿਰਮਲ ਸਿੰਘ ਨਿੰਮਾ : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਸੇ ਪਿੰਡ ਵਿਚ, ਜਿਵੇਂ ਇਨ੍ਹਾਂ ਨੇ ਦਸਿਆ ਕਿ 37 ਕਾਸਟਾਂ ਹਨ ਅਨੁਸੂਚਿਤ ਜਾਤੀਆਂ ਦੀਆਂ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਾਸਟ ਵਾਇਜ਼ ਕੀ ਕਰਾਈਟੇਰੀਆ ਰਖਿਆ ਹੈ ਕਿ ਇੰਨੀ ਆਬਾਦੀ ਵਿੱਚ ਧਰਮਸ਼ਾਲਾ ਅਨੁਸੂਚਿਤ ਜਾਤੀਆਂ ਵਾਸਤੇ ਕਿਸੇ ਇਕ ਕਾਸਟ-ਵਾਈਜ਼ ਬਣਾਈ ਜਾਂਦੀ ਹੈ।

**ਰਾਜ ਮੰਤਰੀ :** ਹੋਰ ਸਵਾਲ ਹੈ ਜੀ, ਸੈਪਰੇਟ ਕੁਐਸਚਨ ਦੇਣ।

**Mr. Speaker :** You ask question if you have got any.

**Shri Krishan Kumar Kaushal :** On a point of order, Sir.

**ਸਰਦਾਰ ਨਿਰਮਲ ਸਿੰਘ ਨਿੰਮਾ :** ਕੁਐਸਚਨ ਆਵਰ ਵਿੱਚ ਪੁਆਇੰਟ ਆਫ ਆਰਡਰ ਨਹੀਂ ਹੁੰਦਾ ਕ੍ਰਿਸ਼ਨ ਕੁਮਾਰ ਜੀ । ਤੁਸੀਂ ਬਹਿ ਜਾਵੋ। ਮੈਂ ਕੁਐਸਚਨ ਕੀਤਾ ਹੈ, ਮੰਤਰੀ ਜੀ ਹਾਊਸ ਵਿੱਚ ਦੱਸਣ ਕਿ ਅਨੁਸੂਚਿਤ ਜਾਤੀਆਂ ਦੀਆਂ ਜਿਹੜੀਆਂ ਕਾਸਟਸ ਹਨ, ਉਹ 37 ਹਨ ਜਿਹੜੀਆਂ ਅਨਸੂਚਿਤ ਜਾਤੀਆਂ ਵਿੱਚ ਮਰਜ਼ ਕੀਤੀਆਂ ਗਈਆਂ ਹਨ। ਉਸ ਦੇ ਮੁਤਾਬਿਕ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਾਸਟ ਦੇ ਮੁਤਾਬਿਕ ਕਿਹੜਾ ਕਰਾਈਟੇਰੀਆ ਰੱਖਿਆ ਗਿਆ ਹੈ ਕਿ ਫਲਾਣੀ ਕਾਸਟ ਵਾਸਤੇ ਧਰਮਸ਼ਾਲਾ ਲਈ ਇੰਨੀ ਆਬਾਦੀ ਚਾਹੀਦੀ ਹੈ । ਮੰਤਰੀ ਜੀ ਇਸ ਦਾ ਜਵਾਬ ਦੇਣ ।

**ਰਾਜ ਮੰਤਰੀ :** ਸਪੀਕਰ ਸਾਹਿਬ, ਅਨੁਸੂਚਿਤ ਜਾਤੀਆਂ ਦੀ ਜਿਸ ਪਿੰਡ ਵਿੱਚ ਅਬਾਦੀ ਹੈ, ਉਥੇ ਧਰਮਸ਼ਾਲਾ ਦਿੰਦੇ ਹਾਂ । ਦੂਜੀਆਂ ਕਾਸਟਸ ਵਾਸਤੇ ਨਹੀਂ । ਜਿਥੇ ਅਨੁਸੂਚਿਤ ਜਾਤੀਆਂ ਦੀ ਆਬਾਦੀ ਹੈ ਉਥੇ ਹੀ ਧਰਮਸ਼ਾਲਾ ਦਿੰਦੇ ਹਾਂ।

---

## ਆਰਥਿਕ ਤੌਰ ਤੇ ਕਮਜ਼ੋਰ ਕਿਸਾਨਾਂ ਨੂੰ ਕਰਜ਼ੇ ਦੇਣਾ

***1800. ਸਰਦਾਰ ਨਿਰਮਲ ਸਿੰਘ ਨਿੰਮਾ :** ਕੀ ਸਮਾਜ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਪਛੜੀਆਂ ਸ਼੍ਰੇਣੀਆਂ ਦੇ ਵਿਅਕਤੀਆਂ ਨੂੰ ਬੈਕਫਿਨਕੋ ਰਾਹੀਂ ਕਰਜ਼ਾ ਦੇਣ ਦੀ ਸਕੀਮ ਹੇਠ ਕਰਜ਼ਾ ਦੇਣ ਬਾਰੇ ਕੀ ਕਸੌਟੀ ਅਪਣਾਈ ਗਈ ਹੈ ;

(ਅ) ਕੀ ਆਰਥਿਕ ਤੌਰ ਤੇ ਕਮਜ਼ੋਰ ਅਜਿਹੇ ਕਿਸਾਨ, ਜਿਨ੍ਹਾਂ ਦੀ ਆਮਦਨੀ ਦਾ ਕੋਈ ਸਾਧਨ ਨਹੀਂ ਹੈ, ਬੈਕਫਿਨਕੋ ਤੋਂ ਕਰਜ਼ਾ ਲੈ ਸਕਦੇ ਹਨ, ਜੇਕਰ ਨਹੀਂ, ਤਾਂ ਅਜਿਹੇ ਕਿਸਾਨਾਂ ਨੂੰ ਕਰਜ਼ੇ ਮੁਹੱਈਆ ਕਰਨ ਲਈ ਕੀ ਕਦਮ ਉਠਾਏ ਜਾ ਰਹੇ ਹਨ ਅਤੇ ਅਜਿਹੇ ਸਾਧਨਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਤੋਂ ਉਹ ਕਰਜ਼ਾ ਲੈ ਸਕਦੇ ਹਨ ?

**Chaudhary Jagjit Singh** : (a) Loans are being disbursed to the persons who belong to Backward Classes as notified by Punjab Government from time to time.

(b) Yes Sir, economically weaker farmers whose annual income is below Rs. 3600/- p.a, can get loan from Backfinco, Economically Weaker farmers who own land can, also, get mid term and long term loans from Primary Co-operative Agricultural Development Banks.

**ਸਰਦਾਰ ਨਿਰਮਲ ਸਿੰਘ ਨਿੰਮਾ** ; ਮਾਨਯੋਗ ਸਪੀਕਰ ਸਾਹਿਬ, ਮੇਰਾ ਕੁਐਸਚਨ ਪੰਜਾਬੀ ਵਿੱਚ ਸੀ ਪਰ ਉਸ ਦਾ ਜਵਾਬ ਇਨ੍ਹਾਂ ਨੇ ਅੰਗਰੇਜ਼ੀ ਵਿੱਚ ਦਿੱਤਾ ਹੈ, ਇਹ ਪੰਜਾਬੀ ਵਿੱਚ ਡੀਟੇਲ ਦੁਬਾਰਾ ਦੱਸ ਦੇਣ ।

**ਰਾਜ ਮੰਤਰੀ** (ਬੈਠੇ, ਬੈਠੇ) : ਕੋਈ ਲੋੜ ਨਹੀਂ, ਤੁਸੀਂ ਸਪਲੀਮੈਂਟਰੀ ਕਰੋ ।

**ਸ੍ਰੀ ਸਪੀਕਰ**: ਤੁਸੀਂ ਅੰਗਰੇਜ਼ੀ ਵਿੱਚ ਮਤਲਬ ਨਹੀਂ ਸਮਝੇ। (ਵਿਘਨ) ਕੀ ਤੁਸੀਂ ਕੋਈ ਸਪਲੀਮੈਂਟਰੀ ਕਰਨਾ ਹੈ ?

**ਸਰਦਾਰ ਨਿਮਰਲ ਸਿੰਘ ਨਿੰਮਾ** : ਹਾਂ ਜੀ, ਕਰਨਾ ਹੈ ।

**ਸ੍ਰੀ ਸਪੀਕਰ** : ਸਪਲੀਮੈਂਟਰੀ ਕਰਨਾ ਹੈ ਤਾਂ ਕਰੋ ।

**ਸਰਦਾਰ ਨਿਰਮਲ ਸਿੰਘ ਨਿੰਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਕਮਜ਼ੋਰ ਵਰਗ ਦੇ, ਆਰਥਿਕ ਤੌਰ ਤੇ ਕਮਜ਼ੋਰ ਜਿਹੜੇ ਕਿਸਾਨ ਹਨ ਜਿਨ੍ਹਾਂ ਦੀ ਸਾਲਾਨਾ ਆਮਦਨੀ 3600 ਰੁਪਏ ਤੋਂ ਘੱਟ ਹੈ, ਉਨ੍ਹਾਂ ਨੂੰ ਬੈਕਫਿਨਕੋ ਤੋਂ ਕਰਜ਼ਾ ਦਿੱਤਾ ਜਾਵੇਗਾ। ਪਰ ਪਿਛਲੇ ਸਾਲ 1993-94 ਵਿੱਚ ਡਿਸਟ੍ਰਿਕਟ ਪੱਧਰ ਦੀਆਂ ਜਿਹੜੀਆਂ ਏਜੰਸੀਜ਼ ਹਨ, ਉਨ੍ਹਾਂ ਨੇ ਕਿਹਾ ਹੈ ਕਿ ਕਿਸਾਨਾਂ ਦਾ ਕਰਜ਼ਾ ਬੰਦ ਕਰ ਦਿੱਤਾ ਗਿਆ ਹੈ । ਇਹ ਕਿਸ ਆਧਾਰ ਤੇ ਬੰਦ ਕੀਤਾ ਗਿਆ ਸੀ, ਕੀ ਮੰਤਰੀ ਜੀ ਜਾਣੂ ਕਰਵਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਕੋਈ ਕਰਜ਼ਾ ਬੰਦ ਨਹੀਂ ਕੀਤਾ ਗਿਆ। ਜਿਨ੍ਹਾਂ ਦੇ ਪੀਲੇ ਕਾਰਡ ਬਣੇ ਹੋਏ ਹਨ ਭਾਵੇਂ ਉਹ ਫਾਰਮਰਜ਼ ਹਨ, ਉਨ੍ਹਾਂ ਨੂੰ ਕਰਜ਼ਾ ਦਿੱਤਾ ਜਾਂਦਾ ਹੈ।

**ਸਰਦਾਰ ਨਿਰਮਲ ਸਿੰਘ ਨਿੰਮਾ** : ਮੈਂ ਬਾਈ ਹੈਂਡ ਇਕ ਕੇਸ ਲੈ ਕੇ ਗਿਆ ਸੀ ਸੰਗਰੂਰ ਜ਼ਿਲ੍ਹੇ ਦੀ ਬੈਕਫਿਨਕੋ ਦੀ ਏਜੰਸੀ ਕੋਲ, ਉਨ੍ਹਾਂ ਨੇ ਕਿਹਾ ਕਿ ਕਮਜ਼ੋਰ ਵਰਗ ਦੇ ਕਿਸਾਨ ਨੂੰ ਏਜੰਸੀਜ਼ ਵਲੋਂ ਕਰਜ਼ਾ ਬੰਦ ਕਰ ਦਿੱਤਾ ਗਿਆ ਹੈ। ਕੀ ਮੰਤਰੀ ਜੀ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਪਿਛਲੀਆਂ ਜੋ ਘਟਨਾਵਾਂ ਵਾਪਰੀਆਂ ਹਨ, ਉਨ੍ਹਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਏਜੰਸੀਜ਼ ਨੂੰ ਕਹਿਣਗੇ ਤਾਂ ਕਿ ਅਗੇ ਤੋਂ ਇਹ ਗੱਲ ਨਾ ਹੋਵੇ ?

**ਰਾਜ ਮੰਤਰੀ :** ਸਾਡੇ ਨੋਟਿਸ ਵਿੱਚ ਤਾਂ ਕੋਈ ਐਸੀ ਗੱਲ ਨਹੀਂ ਹੈ ਕਿ ਘਟਨਾਵਾਂ ਇਸ ਤਰ੍ਹਾਂ ਦੀਆਂ ਵਾਪਰੀਆਂ ਹਨ। ਜੇ ਇਨ੍ਹਾਂ ਦੇ ਨੋਟਿਸ ਵਿੱਚ ਕੋਈ ਹੈ ਤਾਂ ਦੱਸ ਦੇਣ। ਸਾਡੀ ਪਾਲਿਸੀ ਤਾਂ ਕਲੀਅਰ ਹੈ ਕਿ ਇਕਨਾਮੀਕਲੀ ਵੀਕਰ ਜੋ ਹੈ, ਉਸ ਨੂੰ ਲੋਨ ਦਿੰਦੇ ਹਾਂ, ਕੋਈ ਬਾਰ ਨਹੀਂ ਹੈ।

---

**ਚੌਕਸੀ ਵਿਭਾਗ ਪਾਸ ਪੜਤਾਲ ਲਈ ਪੈਂਡਿੰਗ ਪਏ ਸਰਕਾਰੀ ਕਰਮਚਾਰੀਆਂ ਦੇ ਕੇਸਾਂ ਦੀ ਗਿਣਤੀ**

*1900. 1. ਸ੍ਰੀ ਭਗਵਾਨ ਦਾਸ ਅਰੋੜਾ
2. ਸਰਦਾਰ ਦਰਸ਼ਨ ਸਿੰਘ ਬਰਾੜ
3. ਸ੍ਰੀ ਹਰਮਿੰਦਰ ਸਿੰਘ ਜੱਸੀ
: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕ੍ਰਮਵਾਰ 1 ਅਪਰੈਲ, 1991, 1 ਅਪਰੈਲ, 1992 ਅਤੇ 1 ਅਪਰੈਲ, 1993 ਨੂੰ ਚੌਕਸੀ ਵਿਭਾਗ ਪਾਸ ਸਰਕਾਰੀ ਕਰਮਚਾਰੀਆਂ ਵਿਰੁੱਧ ਪੜਤਾਲ ਲਈ ਪੈਂਡਿੰਗ ਕੇਸਾਂ ਦੀ ਗਿਣਤੀ ਕਿੰਨੀ ਸੀ ਅਤੇ ਉਕਤ ਸਮੇਂ ਦੌਰਾਨ ਕਿੰਨੇ ਕੇਸਾਂ ਦਾ ਨਿਪਟਾਰਾ ਕੀਤਾ ਗਿਆ ?

**ਸਰਦਾਰ ਬੇਅੰਤ ਸਿੰਘ :** ਲੋੜੀਂਦੀ ਸੂਚਨਾ ਇਸ ਪ੍ਰਕਾਰ ਹੈ --

(ੳ) ਮਿਤੀ 1 ਅਪਰੈਲ, 1991, 1 ਅਪਰੈਲ, 1992 ਅਤੇ 1 ਅਪਰੈਲ, 1993 ਨੂੰ ਪੈਂਡਿੰਗ ਕੇਸਾਂ ਦੀ ਗਿਣਤੀ ਕ੍ਰਮਵਾਰ 356, 255 ਅਤੇ 272 ਸੀ।

(ਅ) ਉਕਤ ਸਮੇਂ ਦੌਰਾਨ 471 ਕੇਸ ਨਿਪਟਾਏ ਗਏ ਸਨ।

**ਸ੍ਰੀ ਭਗਵਾਨ ਦਾਸ ਅਰੋੜਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਅੱਗੇ ਤੋਂ ਅਗਰ ਵਿਜੀਲੈਂਸ ਡੀਪਾਰਟਮੈਂਟ ਕੋਲ ਕੋਈ ਵੀ ਸਰਕਾਰੀ ਮੁਲਾਜ਼ਮ ਦੇ ਖਿਲਾਫ ਕੇਸ ਹੋਵੇਗਾ, ਤਾਂ ਇਹ ਉਸ ਨੂੰ ਟਾਈਮ ਬਾਊਂਡ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਨੂੰ ਟਾਈਮ ਬਾਊਂਡ ਕਰਨਾ ਬੜਾ ਮੁਸ਼ਕਲ ਹੈ। ਕਈ ਕੇਸਾਂ ਵਿੱਚ ਤਾਂ ਕਈ ਕਿਸਮ ਦੀਆਂ ਗਵਾਹੀਆਂ ਲੈਣੀਆਂ ਪੈਂਦੀਆਂ ਹਨ ਔਰ ਕਈ ਦਫਾ ਐਸੇ ਵੀ ਕੇਸਿਜ਼ ਬਣਦੇ ਹਨ ਜਿਨ੍ਹਾਂ ਵਿੱਚ ਗਵਾਹ ਛੇਤੀ ਨਹੀਂ ਭੁਗਤਦੇ ।

**ਕਾਮਰੇਡ ਅਜੈਬ ਸਿੰਘ ਰੌਂਤਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਸੰਨ 1992 ਵਿੱਚ ਫਰੀਦਕੋਟ ਜ਼ਿਲ੍ਹੇ ਦਾ ਇਕ 48 ਲੱਖ ਦਾ ਗਬਨ ਦਾ ਕੇਸ ਸੀ। ਸਮਾਜ ਭਲਾਈ ਦਫਤਰ ਵਿੱਚ ਮਿਸਟਰ ਮੋਦੀ ਕੈਸ਼ੀਅਰ ਸੀ ਔਰ ਰਣਜੀਤ ਸਿੰਘ ਸਮਾਜ ਭਲਾਈ ਅਫਸਰ ਸੀ। 7 ਲੱਖ ਰੁਪਏ ਦੀ ਇਸ ਕੇਸ਼ ਵਿੱਚ ਰਿਕਵਰੀ ਹੋ ਗਈ ਹੈ। ਕੀ ਉਹ ਕੇਸ ਵੀ ਇਸ ਲਿਸਟ ਵਿੱਚ ਸ਼ਾਮਲ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਇੰਡਵੀਜੂਅਲ ਕੇਸ ਹੈ । ਇਸ ਦਾ ਨੋਟਿਸ ਅਲੱਗ ਦੇ ਦੇਣ, ਦੱਸ ਦੇਵਾਂਗੇ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ : ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦੀ ਹਾਂ ਕਿ ਐਸੇ ਕਿੰਨੇ ਕੇਸਿਜ਼ ਹਨ ਜੋ 1 ਅਪਰੈਲ, 1991 ਵਿੱਚ ਵੀ ਪੈਂਡਿੰਗ ਸਨ ਅਤੇ ਜਿਨ੍ਹਾਂ ਦਾ ਨਿਪਟਾਰਾ ਹੁਣ ਤਕ ਨਹੀਂ ਹੋ ਸਕਿਆ ਅਤੇ ਨਿਪਟਾਰਾ ਨਾ ਕਰਨ ਦੇ ਕਾਰਣ ਕੀ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਟੋਟਲ ਨੰਬਰ ਦੱਸ ਦਿੱਤਾ ਹੈ। ਜੇ ਸਪਲਿਟ ਕਰਕੇ ਚਾਹੁੰਦੇ ਹਨ ਤਾਂ ਉਹ ਵੀ ਦੱਸ ਦੇਵਾਂਗੇ ਪਰ ਮੈਂ ਦੱਸਿਆ ਹੈ ਕਿ 1991 ਵਿੱਚ ਕਰਾਈਮ ਦੇ 356 ਕੇਸਿਜ਼ ਪੈਂਡਿੰਗ ਹਨ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੈਂ ਇਹ ਪੁੱਛਿਆ ਹੈ ਕਿ ਜਿਹੜੇ ਕੇਸਿਜ਼ 1991 ਦੇ ਪੈਂਡਿੰਗ ਹਨ ਉਨ੍ਹਾਂ ਵਿਚੋਂ ਐਸੇ ਕਿੰਨੇ ਕੇਸਿਜ਼ ਹਨ ਜੋ ਹਾਲੀਂ ਵੀ ਪੈਂਡਿੰਗ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸੈਪਰੇਟ ਨੋਟਿਸ ਦੇ ਦੇਣ, ਜੋ ਡੀਟੇਲ ਮੰਗਣਗੇ ਦੱਸ ਦੇਵਾਂਗੇ।

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਚੌਕਸੀ ਵਿਭਾਗ ਵਲੋਂ ਜੋ 1992-93 ਵਿਚ ਇਨਕੁਆਇਰੀ ਕੀਤੀ ਗਈ, ਉਸ ਦੀ ਇਨਕੁਆਇਰੀ ਦੀ ਰਿਪੋਰਟ ਆ ਗਈ ਹੈ ਅੌਰ ਉਸ ਵਿਚ ਬੀ.ਡੀ.ਓ. ਮਾਹਲਪੁਰ ਦੇ ਖਿਲਾਫ ਕੇਸ ਸਾਬਤ ਹੋਇਆ ਹੈ। ਕੀ ਉਸ ਦੇ ਖਿਲਾਫ ਕੋਈ ਐਕਸ਼ਨ ਲੈਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਪਹਿਲੇ ਨਹੀਂ ਪੁੱਛਿਆ ਗਿਆ। ਇਸ ਲਈ ਇਹ ਸੈਪਰੇਟ ਨੋਟਿਸ ਦੇ ਦੇਣ, ਜਵਾਬ ਦੇ ਦਿੱਤਾ ਜਾਵੇਗਾ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1810**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

## ਮਿਉਂਸਪਲ ਕਾਰਪੋਰੇਸ਼ਨਾਂ ਨੂੰ ਫੰਡ ਦੇਣ ਲਈ ਕਸੌਟੀ

*1887. **ਸ੍ਰੀ ਮਲਕੀਤ ਸਿੰਘ ਬੀਰਮੀ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਵਿਕਾਸ ਦੇ ਕੰਮਾਂ ਲਈ ਮਿਉਂਸਪਲ ਕਾਰਪੋਰੇਸ਼ਨਾਂ ਨੂੰ ਫੰਡ ਦੇਣ ਲਈ ਜ਼ਿਲ੍ਹਾ ਯੋਜਨਾ ਬੋਰਡਾਂ ਦੁਆਰਾ ਅਪਣਾਈ ਜਾ ਰਹੀਂ ਕਸੌਟੀ ਦੇ ਵੇਰਵੇ ਕੀ ਹਨ ?

**Doctar Kewal Krishan** : A Statement is laid on the Table of the House.

## STATEMENT

Municipal Corporations/Committees are given grant-in-aid under the scheme U.D. 8(i) Grant-in-aid to Municipal Corporations Municipalities/Notified Area Committees. Depending upon the total outlay provided in the Annual Plan of the State for this purpose, inter-se allocation amongst various Corporations/Municipalities/Notified Area Committees is made on the basis of the following criteria :

(i) Population of the town;

(ii) Resources/income of the Urban Local Body to meet development needs of the concerned town ;

(iii) Weightage is given to financially weak local bodies which have meagre income ; and

(iv) Special requirement of Municipal Corporations/Committee, if any.

The allocation of grant-in-aid to the various Corporations and Municipalities is made by the State Govt. and the same is placed at the disposal of the District Planning Boards through Planning Deptt. who release funds to the Municipalities on the basis of the schemes submitted to them by the Municipalities according to the above mentioned criteria. .

**ਸ੍ਰੀ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਜੋ ਸਵਾਲ ਦਾ ਜਵਾਬ ਦਿੱਤਾ ਗਿਆ ਹੈ ਉਸ ਦੇ ਮੁਤਾਬਿਕ ਜੋ ਫੰਡਜ਼ ਕਾਰਪੋਰੇਸ਼ਨ ਨੂੰ ਦਿੱਤੇ ਜਾਂਦੇ ਹਨ ਉਨ੍ਹਾਂ ਨੂੰ ਅੱਗੇ ਡਿਸਬਰਸ ਕਰਨ ਦਾ ਕਾਰਪੋਰੇਸ਼ਨ ਦਾ ਕੀ ਕਰਾਈਟੇਰੀਆ ਹੈ ?

**ਮੰਤਰੀ :** ਸਪੀਕਰ ਸਾਹਿਬ, ਕਾਰਪੋਰੇਸ਼ਨ ਇਕ ਇਲੈਕਟਿਡ ਬਾਡੀ ਹੈ। ਉਸ ਦੇ ਆਪਣੇ ਕੌਂਸਲਰਜ਼ ਹੁੰਦੇ ਹਨ। ਉਨ੍ਹਾਂ ਦਾ ਜੋ ਕਰਾਈਟੇਰੀਆ ਬਣਿਆ ਹੈ ਉਸ ਦੇ ਮੁਤਾਬਿਕ ਉਹ ਫੰਡਜ਼ ਇਸਤੇਮਾਲ ਕਰਦੇ ਹਨ। ਪਰ ਫਿਰ ਵੀ ਕਾਰਪੋਰੇਸ਼ਨ ਬਕਾਇਦਾ ਐਸਟੀਮੇਟ ਬਣਾ ਕੇ ਪਲਾਨਿੰਗ ਬੋਰਡ ਨੂੰ ਦਿੰਦੀ ਹੈ ਔਰ ਉਸ ਮੁਤਾਬਿਕ ਖਰਚ ਕੀਤਾ ਜਾਂਦਾ ਹੈ।

**ਸ੍ਰੀ ਮਲਕੀਤ ਸਿੰਘ ਬੀਰਮੀ :** ਕਾਰਪੋਰੇਸ਼ਨ ਦੇ ਅੰਦਰ ਜਿਹੜੇ ਪਲਾਨਿੰਗ ਬੋਰਡ ਵਲੋਂ ਪੈਸੇ ਦਿੱਤੇ ਜਾਂਦੇ ਹਨ, ਉਹ ਪਲਾਨਿੰਗ ਬੋਰਡ ਦੇ ਮੈਂਬਰ ਆਪਣੀ ਮਰਜ਼ੀ ਨਾਲ ਖਰਚ ਕਰਵਾ ਲੈਂਦੇ ਹਨ ਜਿਸ ਨਾਲ ਲੋਕਾਂ ਵਿਚ ਰਿਜੈਂਟਮੈਂਟ ਆ ਰਹੀ ਹੈ। ਵੇਖਣ ਵਿਚ ਇਹ ਆਇਆ ਹੈ ਕਿ ਕਈ ਇਲਾਕਿਆਂ ਵਿਚ ਬਿਲਕੁਲ ਕੰਮ ਨਹੀਂ ਹੋ ਰਿਹਾ। ਕੀ ਸਰਕਾਰ ਕੋਈ ਅਜਿਹਾ ਕਰਾਈਟੇਰੀਆ ਅਪਣਾਏਗੀ ਜਿਸ ਨਾਲ ਫੰਡਜ਼ ਦੀ ਵਰਤੋਂ ਠੀਕ ਜਗ੍ਹਾ ਤੇ ਹੋ ਸਕੇ ?

**ਮੰਤਰੀ :** ਇਹ ਕਾਰਪੋਰੇਸ਼ਨ ਦੀ ਰਿਸਪਾਂਸੀਬਿਲਟੀ ਹੈ। ਉਨ੍ਹਾਂ ਦੀਆਂ ਡਿਫਰੈਂਟ ਕਮੇਟੀਜ਼ ਹਨ ਔਰ ਜਿਹੜੇ ਕੌਂਸਲਰਜ਼ ਹਨ ਉਹ ਬਕਾਇਦਾ ਪੈਸਾ ਮੰਨਜ਼ੂਰ ਕਰਦੇ ਹਨ। ਜੇ ਕਿਤੇ ਮਿਸਐਪ੍ਰੋਪ੍ਰੀਏਸ਼ਨ ਹੋਈ ਹੈ ਤਾਂ ਇਹ ਦੱਸ ਦੇਣ, ਅਸੀਂ ਇਨਕੁਆਇਰੀ ਕਰਵਾ ਲਵਾਂਗੇ।

**ਸ੍ਰੀ ਮਲਕੀਤ ਸਿੰਘ ਬੀਰਮੀ :** ਸਪੀਕਰ ਸਹਿਬ, ਲੁਧਿਆਣਾ ਸ਼ਹਿਰ ਦੇ ਆਊਟਰ ਏਰੀਆ ਵਿਚ ਐਸੀ ਜਗ੍ਹਾ ਹੈ, ਜਿਥੇ ਹਾਲਤ ਪਿੰਡਾਂ ਨਾਲੋਂ ਵੀ ਮਾੜੀ ਹੈ, ਉਥੇ ਇਕ ਰੁਪਿਆ ਵੀ ਖਰਚ ਨਹੀਂ ਹੋ ਰਿਹਾ। ਮੰਤਰੀ ਸਾਹਿਬ ਦੱਸਣ, ਇਸ ਦਾ ਕੀ ਕਾਰਣ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕੀਤੀ ਹੈ ਕਿ ਕਾਰਪੋਰੇਸ਼ਨ ਇਕ ਇਲੈਕਟਿਡ ਬਾਡੀ ਹੈ। ਉਸ ਦਾ ਹਰ ਕੌਂਸਲਰ ਆਪਣੇ ਹਲਕੇ ਵਿਚ ਡਿਵੈਲਪਮੈਂਟ ਕਰਨ ਲਈ ਮੰਗ ਕਰਦਾ ਹੈ। ਜਿਹੜੀ ਹੁਣ ਲਿਮਿਟ ਦੀ ਐਕਸਟੈਨਸ਼ਨ ਹੋ ਰਹੀ ਹੈ ਉਸ ਵਿਚ ਵੀ ਡਿਵੈਲਪਮੈਂਟ ਤਾਂ ਹੋ ਰਹੀ ਹੈ ਪਰ ਉਸ ਹਿਸਾਬ ਨਾਲ ਨਹੀਂ ਹੋ ਰਹੀ ਜਿਸ ਹਿਸਾਬ ਨਾਲ ਲੋਕ ਚਾਹੁੰਦੇ ਹਨ। ਫਿਰ ਵੀ ਅਸੀਂ ਸੈਪਰੇਟ ਇਨਸਟ੍ਰਕਸ਼ਨ ਇਸ਼ੂ ਕਰ ਸਕਦੇ ਹਾਂ ਕਿ ਜਿਥੇ ਡਿਵੈਲਪਮੈਂਟ ਦਾ ਕੰਮ ਹੋ ਰਿਹਾ ਹੈ, ਉਹ ਜਲਦੀ ਕੀਤਾ ਜਾਵੇ।

**ਸ੍ਰੀ ਸਪੀਕਰ :** ਇਹ ਠੀਕ ਹੈ, ਕਈ ਜਗਾ ਤਾਂ ਪੈਸਾ ਬਹੁਤ ਲਗ ਰਿਹਾ ਹੈ ਕਈ ਜਗ੍ਹਾ ਜਿਥੇ ਲੋੜ ਹੈ ਬਿਲਕੁਲ ਨਹੀਂ ਲਗ ਰਿਹਾ।

**ਸ੍ਰੀ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਸ਼ਹਿਰਾਂ ਦੇ ਅੰਦਰ ਜਿਹੜੀਆਂ ਕਾਲੋਨੀਜ਼ ਡਿਵੈਲਪਮੈਂਟ ਨਾ ਹੋਣ ਕਾਰਣ ਅਧੂਰੀਆਂ ਪਈਆਂ ਹਨ ਉਨ੍ਹਾਂ ਤੇ ਕੋਈ ਪੈਸਾ ਨਹੀਂ ਲਗ ਰਿਹਾ ਔਰ ਦੂਜੇ ਪਾਸੇ ਜਿਥੇ ਹਾਲੇ ਲੋੜ ਨਹੀਂ ਹੈ ਉਥੇ ਪੈਸਾ ਲਗ ਰਿਹਾ ਹੈ। ਕੀ ਮੰਤਰੀ ਸਾਹਿਬ ਲੋੜ ਵਾਲੀ ਥਾਂ ਤੇ ਪਹਿਲ ਦੇ ਆਧਾਰ ਤੇ ਪੈਸਾ ਖਰਚਾਉਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਜੋ ਉਨ੍ਹਾਂ ਦਾ ਕਰਾਈਟੇਰੀਆ ਹੈ ਉਸ ਮੁਤਾਬਿਕ ਪੈਸਾ ਖਰਚ ਕੀਤਾ ਜਾਂਦਾ ਹੈ। ਪਰ ਫਿਰ ਵੀ ਜਿਹੜੇ ਏਰੀਏ ਅਧੂਰੇ ਪਏ ਹਨ, ਅਸੀਂ ਇਨਸਟ੍ਰਕਸ਼ਨ ਕਰਾਂਗੇ ਕਿ ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਬਣਾਇਆ ਜਾਵੇ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਸਲੱਮ ਏਰੀਆਜ਼ ਨੂੰ ਸਾਫ ਕਰਾਉਣ ਲਈ ਕੋਈ ਸਪੈਸ਼ਲ ਫੰਡਜ਼ ਰਖਣ ਦਾ ਇੰਤਜ਼ਾਮ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ, ਹਰ ਮਿਊਂਸਪਲ ਏਰੀਆ ਵਿਚ ਸਲੱਮ ਏਰੀਆ ਆਈਡੈਂਟੀਫਾਈ ਕੀਤਾ ਗਿਆ ਹੈ ਔਰ ਸਲੱਮ ਏਰੀਆ ਨੂੰ ਪਹਿਲ ਦੇ ਆਧਾਰ ਤੇ ਡਿਵੈਲਪ ਕੀਤਾ ਜਾਵੇਗਾ।

**ਸ੍ਰੀ ਸੱਤਪਾਲ ਗੋਸਾਈਂ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਐਸਾ ਤਾਂ ਨਹੀਂ, ਜਿਸ ਤਰ੍ਹਾਂ ਲੁਧਿਆਣੇ ਵਿਚ ਮਿਊਂਸਪਲ ਕਾਰਪੋਰੇਸ਼ਨ ਦਾ ਬੀ.ਜੇ.ਪੀ. ਦਾ ਮੇਅਰ ਹੈ, ਉਸ ਨੂੰ ਸਰਕਾਰ ਘੱਟ ਪੈਸੇ ਦੇਵੇ ?

**ਮੰਤਰੀ :** ਸਪੀਕਰ ਸਾਹਿਬ, ਲੁਧਿਆਣਾ ਦੀ ਕਾਰਪੋਰੇਸ਼ਨ ਵਿਚ ਬੀ.ਜੇ.ਪੀ. ਦਾ ਮੇਅਰ ਹੈ, ਔਰ ਉਹ ਕੰਮ ਕਾਫੀ ਤਸੱਲੀਬਖਸ਼ ਕਰ ਰਹੇ ਹਨ। ਉਨ੍ਹਾਂ ਨੂੰ ਸਰਕਾਰ ਵਲੋਂ ਪੈਸੇ ਦੇਣ ਵਿਚ ਕੋਈ ਕਮੀ ਨਹੀਂ ਆਉਣ ਦਿੱਤੀ ਜਾਵੇਗੀ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਕੀ ਕੋਈ ਐਸਾ ਨੀਤੀ ਨਿਰਦੇਸ਼ਕ ਸਿਧਾਂਤ ਹੈ ਜਿਸ ਦੇ ਅਫਸਰ ਜਿਥੇ ਹਾਲੇ ਤੱਕ ਸੜਕਾਂ, ਨਾਲੀਆਂ ਗਲੀਆਂ ਜਿਸ ਇਲਾਕੇ ਵਿਚ ਨਹੀਂ ਬਣੀਆਂ, ਉਥੇ ਪਹਿਲ ਦੇ ਆਧਾਰ ਤੇ ਬਣਾ ਦਿੱਤੀਆਂ ਜਾਣ ਬਜਾਏ ਮਾਲ ਰੋਡ ਅਤੇ ਕੋਰਟ ਰੋਡ ਬਣਾਉਣ ਦੇ?

(ਕੋਈ ਉੱਤਰ ਨਹੀਂ ਆਇਆ )

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਸਰਬ ਪੱਖੀ ਵਿਕਾਸ ਪੰਜਾਬ ਵਿਚ ਕਰੇਗੀ। ਅਮੂਮਨ ਇਹ ਹੁੰਦਾ ਹੈ ਕਿ ਮਿਊਂਸਪਲ ਏਰੀਆ ਵਿਚ ਜਿਥੇ ਕੰਮ ਕਰਵਾਉਣਾ ਹੁੰਦਾ ਹੈ, ਉਥੇ ਰੂਲਿੰਗ ਪਾਰਟੀ ਦੇ ਬੰਦੇ ਪਲੈਨਿੰਗ ਬੋਰਡ ਰਾਹੀਂ ਪਹਿਲੇ ਫੈਸਲਾ ਕਰਵਾ ਲੈਂਦੇ ਹਨ ਔਰ ਆਪੋਜ਼ੀਸ਼ਨ ਦੀ ਜਿਥੇ ਡੀਮਾਂਡ ਹੁੰਦੀ ਹੈ, ਉਸ ਨੂੰ ਅੱਖੋਂ ਉਹਲੇ ਕੀਤਾ ਜਾਂਦਾ ਹੈ। ਕੀ ਸਰਕਾਰ ਇਸ ਗੱਲ ਦੀ ਘੋਖ ਕਰਕੇ ਸਹੀ ਇੰਸਟ੍ਰਕਸ਼ਨਾਂ ਹੇਠਲੇ ਲੈਵਲ ਤੇ ਦੇਵੇਗੀ ਤਾਂ ਕਿ ਸਰਬ ਪੱਖੀ ਵਿਕਾਸ ਹੋ ਸਕੇ ?

**ਮੰਤਰੀ :** ਸਪੀਕਰ ਸਾਹਿਬ, ਮਿਊਂਸਪਲ ਕਮੇਟੀਜ਼ ਇਲੈਕਟਿਡ ਬਾਡੀਜ਼ ਹਨ। ਉਹ ਹਰ ਫੈਸਲਾ ਡਿਸਕੱਸ ਕਰਕੇ ਸਾਰੇ ਮੈਂਬਰ ਪਾਸ ਕਰਦੇ ਹਨ ਅਤੇ ਕੰਮ ਕਰਦੇ ਹਨ । ਅਸੀਂ ਸਾਰੀਆਂ ਮਿਊਂਸਪਲ ਕਮੇਟੀਜ਼ ਨੂੰ ਪਹਿਲੇ ਹੀ ਇੰਸਟ੍ਰਕਸ਼ਨਾਂ ਇਸ਼ੂ ਕੀਤੀਆਂ ਹੋਈਆਂ ਹਨ ਕਿ ਸਰਬ ਪੱਖੀ ਵਿਕਾਸ ਹੋਣਾ ਚਾਹੀਦਾ ਹੈ, ਕਿਸੇ ਨੇ ਕਿਸੇ ਨਾਲ ਵਿਤਕਰਾ ਨਹੀਂ ਕਰਨਾ ।

---

**ਮਿਉਂਸਪਲ ਕਾਰਪੋਰੇਸ਼ਨ, ਲੁਧਿਆਣਾ ਦੇ ਇਲਾਕਿਆਂ ਵਿਚ ਵਿਕਾਸ ਕੰਮ ਕਰਨੇ**

*1888. **ਸ੍ਰੀ ਮਲਕੀਤ ਸਿੰਘ ਬੀਰਮੀ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਸ਼ਹਿਰ ਲੁਧਿਆਣਾ ਦੇ ਕੁਝ ਇਲਾਕੇ ਅਜਿਹੇ ਹਨ ਜਿਨ੍ਹਾਂ ਨੂੰ ਵਿਕਾਸ ਦੇ ਉਦੇਸ਼ ਲਈ ਨਾ ਹੀ ਮਿਉਂਸਪਲ ਕਾਰਪੋਰੇਸ਼ਨ ਨੇ ਅਤੇ ਨਾ ਹੀ ਨਗਰ ਸੁਧਾਰ ਟ੍ਰਸਟ ਲੁਧਿਆਣਾ ਨੇ ਆਪਣੇ ਅਧੀਨ ਲਿਆ ਹੈ;

(ਅ) ਕੀ ਵਿਕਾਸ ਦੇ ਉਦੇਸ਼ ਲਈ ਸਰਕਾਰ ਦੀ ਉਕਤ ਇਲਾਕਿਆਂ ਨੂੰ ਮਿਉਂਸਪਲ ਕਾਰਪੋਰੇਸ਼ਨ/ਨਗਰ ਸੁਧਾਰ ਟ੍ਰਸਟ ਦੇ ਅਧਿਕਾਰਾਂ ਅਧੀਨ ਲਿਆਉਣ ਦੀ ਤਜਵੀਜ਼ ਹੈ ?

ਡਾਕਟਰ ਕੇਵਲ ਕ੍ਰਿਸ਼ਨ: (ੳ) ਨਹੀਂ, ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ਼੍ਰੀ ਮਲਕੀਤ ਸਿੰਘ ਬੀਰਮੀ:** ਸਪੀਕਰ ਸਾਹਿਬ, ਮੇਰੇ ਸਵਾਲ ਦੇ ਜਵਾਬ ਵਿਚ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ। ਮੈਂ ਲੁਧਿਆਣੇ ਵਿਚ ਮਨਿਸਟਰ ਸਾਹਿਬ ਨੂੰ ਇਸ ਬਾਰੇ ਜਾਣੇ ਕਰਵਾਇਆ ਸੀ ਅਤੇ ਹੁਣ ਫੇਰ ਹਾਊਸ ਵਿਚ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਦੇ ਵਿਚ ਭਾਈ ਰਣਧੀਰ ਸਿੰਘ ਏਰੀਆ ਹੈ, ਜਿਥੇ ਅਜੇ ਤੱਕ ਕੋਈ ਮਨਟੀਨੈਂਸ ਦਾ ਕੰਮ ਨਹੀਂ ਹੋਇਆ। ਇੰਪਰੂਵਮੈਂਟ ਟ੍ਰਸਟ ਵਾਲੇ ਕਹਿੰਦੇ ਹਨ ਕਿ ਇਹ ਕਾਰਪੋਰਸ਼ਨ ਨੇ ਕਰਨਾ ਹੈ ਔਰ ਕਾਰਪੋਰੇਸ਼ਨ ਵਾਲੇ ਕਹਿੰਦੇ ਹਨ ਕਿ ਇਹ ਏਰੀਆ ਹਾਲੇ ਅਸੀਂ ਟੇਕਓਵਰ ਨਹੀਂ ਕੀਤਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਏਰੀਆ ਬਾਰੇ ਕਿਸ ਦੀ ਜ਼ਿੰਮੇਵਾਰੀ ਹੈ ਅਤੇ ਇਥੇ ਕੰਮ ਕਿਸ ਨੇ ਕਰਨਾ ਹੈ ?

**ਮੰਤਰੀ:** ਸਪੀਕਰ ਸਾਹਿਬ, ਕੁਝ ਇੰਪਰੂਵਮੈਂਟ ਟ੍ਰਸਟ ਆਪਣੇ ਹੀ ਰੀਸੋਰਸਿਜ਼ ਨਾਲ ਡਿਵੈਲਪਮਿੰਟ ਦਾ ਕੰਮ ਕਰਦੇ ਹਨ। ਜਿਸ ਏਰੀਆ ਦਾ ਸਵਾਲ ਮੈਂਬਰ ਸਾਹਿਬ ਕਰ ਰਹੇ ਹਨ ਭਾਈ ਰਣਧੀਰ ਸਿੰਘ ਨਗਰ ਦਾ, ਵਾਕਿਆ ਹੀ ਇਸ ਦਾ ਹਾਲ ਮਾੜਾ ਹੈ। ਇਥੇ ਇੰਪਰੂਵਮੈਂਟ ਟ੍ਰਸਟ ਦੀ ਜ਼ਿੰਮੇਵਾਰੀ ਸੀ, ਜਿਹੜੀ ਉਸ ਨੇ ਨਹੀਂ ਨਿਭਾਈ। ਹੁਣ ਗੌਰਮਿੰਟ ਵਲੋਂ ਇੰਸਟ੍ਰਕਸ਼ਨਾਂ ਚਲੀਆਂ ਗਈਆਂ ਹਨ ਕਿ ਜਿਹੜਾ ਸਰਕਾਰ ਵਲੋਂ 2 ਕਰੋੜ ਰੁਪਿਆ ਅਸੀਂ ਇੰਪਰੂਵਮੈਂਟ ਟ੍ਰਸਟ ਨੂੰ ਦੇਣਾ ਹੈ ਉਹ ਪੈਸਾ ਇੰਪਰੂਵਮੈਂਟ ਟ੍ਰਸਟ ਵਾਲੇ ਫੌਰਨ ਡਿਵੈਲਪਮੈਂਟ ਦੇ ਕੰਮਾਂ ਉਤੇ ਖਰਚ ਕਰਨ।

**ਸ਼੍ਰੀ ਮਲਕੀਤ ਸਿੰਘ ਬੀਰਮੀ:** ਸਪੀਕਰ ਸਾਹਿਬ, ਕੀ ਇਹ ਯਕੀਨ ਦਿਵਾਉਣਗੇ ਕਿ ਇਸ ਕੰਮ ਨੂੰ ਟਾਈਮ ਬਾਊਂਡ ਕਰਕੇ ਕਰਵਾ ਦਿੱਤਾ ਜਾਵੇਗਾ ਕਿਉਂਕਿ ਇਸ ਗੱਲ ਦਾ ਯਕੀਨ ਇਹ ਕਈ ਵਾਰ ਦੇ ਚੁੱਕੇ ਹਨ ?

**ਮੰਤਰੀ:** ਸਪੀਕਰ ਸਾਹਿਬ, ਇਸ ਫਾਈਨੈਂਸ਼ੀਅਲ ਈਅਰ 1994-95 ਵਿਚ ਜ਼ਰੂਰ ਹੋ ਜਾਵੇਗਾ।

---

## ਪੰਜਾਬੀ ਸਪਤਾਹ ਮਨਾਉਣਾ

*1715. **ਕਾਮਰੇਡ ਤਰਸੇਮ ਜੋਧਾਂ:** ਕੀ ਸਿੱਖਿਆ ਅਤੇ ਭਾਸ਼ਾ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰਾਜ ਵਿਚ 16 ਜਨਵਰੀ, 1994 ਤੋਂ 22 ਜਨਵਰੀ, 1994 ਤਕ ਦੇ ਸਮੇਂ ਦੇ ਦੌਰਾਨ "ਪੰਜਾਬੀ ਸਪਤਾਹ" ਮਨਾਉਣ ਲਈ ਜ਼ਿਲ੍ਹਾਵਾਰ ਕਿਹੜੀਆਂ ਕਿਹੜੀਆਂ ਥਾਵਾਂ ਤੇ ਸਰਕਾਰੀ ਸਮਾਰੋਹ ਕੀਤੇ ਗਏ ਅਤੇ ਉਕਤ ਹਰ ਇਕ ਸਮਾਰੋਹ ਤੇ ਕਿੰਨੀ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਪੰਜਾਬੀ ਸਪਤਾਹ ਦੌਰਾਨ ਕਰਵਾਏ ਗਏ ਭਾਸ਼ਾ ਵਿਭਾਗ ਵਲੋਂ ਸਰਕਾਰੀ ਸਮਾਰੋਹਾਂ ਅਤੇ ਇਨ੍ਹਾਂ ਉਤੇ ਹੋਏ ਖਰਚੇ ਦਾ ਵੇਰਵਾ ਨਿਮਨ ਅਨੁਸਾਰ ਹੈ :—

| | | | ਰੁਪਏ |
|---|---|---|---|
| 16-1-1994 | ਪਟਿਆਲਾ | ਉਦਘਾਟਨੀ ਸਮਾਰੋਹ | 60,000 |
| 17-1-1994 ਤੋਂ 22-1-994 | ਪਟਿਆਲਾ | ਪੁਸਤਕ ਮੇਲਾ | 50,000 |
| 17-1-1994 | ਪਟਿਆਲਾ | ਪੁਸਤਕ ਸਭਿਆਚਾਰ ਗੋਸ਼ਟੀ | 30,000 |
| 18-1-1994 | ਚੰਡੀਗੜ੍ਹ | ਪੰਜਾਬੀ ਨਾਟਕ ਮੇਲਾ | 47,500 |
| 19-1-1994 | ਪਟਿਆਲਾ | ਪੰਜਾਬੀ ਵਿਆਕਰਣ ਗੋਸ਼ਟੀ | 40,000 |
| 19-1-1994 | ਜਲੰਧਰ | ਕਵੀ ਦਰਬਾਰ | 16,500 |
| 20-1-1994 | ਕਾਲਾ ਅਫਗਾਨਾ ਜ਼ਿਲਾ ਗੁਰਦਾਸਪੁਰ | ਰਾਜ ਪੱਧਰ ਦੇ ਪੰਜਾਬੀ ਕਵਿਤਾ ਗਾਇਨ ਪ੍ਰਤੀਯੋਗਤਾ (ਕਾਲਜ ਪੱਧਰ) | 20,000 |
| 22-1-1994 | ਪਟਿਆਲਾ | ਸਮਾਪਨ ਸਮਾਰੋਹ | 65,000 |
| | | | 3,29,000 |

ਇਸ ਤੋਂ ਇਲਾਵਾ ਜ਼ਿਲ੍ਹਾ ਸਦਰ ਮੁਕਾਮਾ ਅਤੇ ਚੰਡੀਗੜ੍ਹ ਵਿਖੇ ਕੀਤੇ ਗਏ ਸਰਕਾਰੀ ਸਮਾਗਮਾਂ ਦਾ ਵੇਰਵਾ ਹੇਠ ਦਿੱਤਾ ਜਾਂਦਾ ਹੈ :—

| ਜ਼ਿਲ੍ਹਾ | ਮਿਤੀ | ਸਮਾਗਮ | ਅਨੁਮਾਨਤ ਖਰਚਾ |
|---|---|---|---|
| ਲੁਧਿਆਣਾ | 20-1-94 | ਕਵਿਤਾ ਗਾਇਨ ਮੁਕਾਬਲਾ | ਖਰਚਾ ਡਿਪਟੀ ਕਮਿਸ਼ਨਰ ਦਫਤਰ ਵਲੋਂ ਕੀਤਾ ਗਿਆ |
| ਫਿਰੋਜ਼ਪੁਰ | 21-1-94 | ਕਹਾਣੀ ਦਰਬਾਰ | 500 |
| ਕਪੂਰਥਲਾ | 21-1-94 | ਕਹਾਣੀ ਦਰਬਾਰ | 500 |
| ਫਤਹਿਗੜ੍ਹ ਸਾਹਿਬ | 21-1-94 | ਸਾਹਿਤ ਗੋਸ਼ਟੀ | 500 |
| ਹੁਸ਼ਿਆਰਪੁਰ | 22-1-94 | ਸਾਹਿਤਕ ਸਮਾਰੋਹ | 1000 |
| ਸੰਗਰੂਰ | 25-1-94 | ਕਵੀ ਦਰਬਾਰ | ਖਰਚਾ ਡਿਪਟੀ ਕਮਿਸ਼ਨਰ ਵਲੋਂ ਕੀਤਾ ਗਿਆ। |
| ਚੰਡੀਗੜ੍ਹ ਸਕੱਤਰੇਤ | 22-1-94 | ਕਹਾਣੀ ਦਰਬਾਰ | ਵਿੱਤ ਕਮਿਸ਼ਨਰ ਵੱਲੋਂ ਖਰਚ ਕੀਤਾ ਗਿਆ |

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਪੰਜਾਬੀ ਸਪਤਾਹ ਮਨਾਉਣ ਲਈ 3 ਲੱਖ 29 ਹਜ਼ਾਰ ਰੁਪਿਆ ਖਰਚ ਕੀਤਾ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਰੁਪਿਆ ਖਰਚ ਕੀਤਾ ਗਿਆ ਹੈ ਇਸ ਦਾ ਸਰਕਾਰੀ ਦਫ਼ਤਰਾਂ ਵਿਚ ਅਤੇ ਸਦਰ ਮੁਕਾਮਾਂ ਵਿਚ ਕੋਈ ਅਸਰ ਹੋਇਆ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬੀ ਸਪਤਾਹ ਮਨਾਉਣ ਦਾ ਦਫ਼ਤਰਾਂ ਵਿਚ ਬਹੁਤ ਵਧੀਆ ਅਸਰ ਹੋਇਆ ਹੈ ਅਤੇ ਸਾਰੇ ਪੰਜਾਬ ਵਿਚ ਵੀ ਇਸ ਦਾ ਵਧੀਆ ਅਸਰ ਹੋਇਆ ਹੈ ਅਤੇ ਪੰਜਾਬੀ ਬੋਲੀ ਨੂੰ ਉਤਸ਼ਾਹ ਮਿਲਿਆ ਹੈ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਜਿਹੜੀਆਂ ਥਾਵਾਂ ਤੇ ਅਜੇ ਵੀ ਪੰਜਾਬੀ ਵਿਚ ਕੰਮ ਨਹੀਂ ਹੋ ਰਿਹਾ, ਕੀ ਇਸ ਬਾਰੇ ਮੰਤਰੀ ਜੀ ਵਿਸ਼ਵਾਸ਼ ਦਿਵਾਉਣਗੇ ਕੀ ਉਨ੍ਹਾਂ ਕਰਮਚਾਰੀਆਂ ਦੇ ਖਿਲਾਫ਼ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਸਾਰੀਆਂ ਥਾਵਾਂ ਤੇ ਭਾਸ਼ਾ ਵਿਭਾਗ ਦੇ ਅਧਿਕਾਰੀ ਇਨਸਪੈਕਸ਼ਨਾਂ ਕਰਦੇ ਹਨ ਅਤੇ ਉਨ੍ਹਾਂ ਕੋਲੋਂ ਮੰਥਲੀ ਰਿਪੋਰਟਾਂ ਲਈਆਂ ਜਾਂਦੀਆਂ ਹਨ। ਜਿਹੜੇ ਅਧਿਕਾਰੀ ਠੀਕ ਪੰਜਾਬੀ ਦੀ ਵਰਤੋਂ ਨਹੀਂ ਕਰਦੇ ਤਾਂ ਉਨ੍ਹਾਂ ਅਧਿਕਾਰੀਆਂ ਨੂੰ ਤਾੜਨਾ ਕੀਤੀ ਜਾਂਦੀ ਹੈ ਕਿ ਪੰਜਾਬੀ ਭਾਸ਼ਾ ਦੀ ਵਰਤੋਂ ਕੀਤੀ ਜਾਵੇ।

**श्रीमती लक्ष्मी कांता चावला** : अध्यक्ष महोदय मैं शिक्षा मंत्री जी से पूछना चाहती हुं कि क्या इस सप्ताह में कोई ऐसा संकल्प लिया गया है कि सभी मंत्रियों एवं अधिकारियों के बच्चे पंजाबी माध्यम में पढ़े। . . . . (विघ्न)।

**ਮੰਤਰੀ** : ਸਪੀਕਰ ਸਾਹਿਬ, ਇਸ ਸਬੰਧ ਵਿਚ ਸਾਰੇ ਪੰਜਾਬ ਵਾਸੀਆਂ ਨੂੰ ਪ੍ਰੇਰਣਾ ਦਿਤੀ ਜਾਂਦੀ ਹੈ ਅਤੇ ਪੰਜਾਬੀ ਲਿਖਾਰੀਆਂ ਨੂੰ ਵੀ ਉਤਸ਼ਾਹਿਤ ਕੀਤਾ ਜਾਂਦਾ ਹੈ।

**श्रीमती लक्ष्मी कांता चावला** : अध्यक्ष महोदय, मेरे प्रश्न का उत्तर नहीं आया। . . . . (विघ्न)।

**ਸਰਦਾਰ ਹਰਨੇਕ ਸਿੰਘ ਘੜੂੰਆਂ** : ਸਪੀਕਰ ਸਾਹਿਬ, ਕਈ ਮੈਂਬਰ ਇਥੇ ਪੰਜਾਬੀ ਦੀ ਥਾਂ ਹਿੰਦੀ ਬੋਲਦੇ ਹਨ, ਤਾਂ ਕੀ ਉਸ ਮੈਂਬਰ ਨੂੰ ਵੀ ਡਾਇਰੈਕਸ਼ਨ ਦਿਤੀ ਜਾਵੇਗੀ ਕਿ ਉਹ ਹਾਊਸ ਵਿਚ ਪੰਜਾਬੀ ਵਿਚ ਗੱਲ ਕਰਿਆ ਕਰਨ ?

**ਸ੍ਰੀ ਸਪੀਕਰ** : ਇਹ ਕੋਈ ਸਵਾਲ ਨਹੀਂ ਹੈ। It is not related to his department.

**श्रीमती लक्ष्मी कांता चावला :** ** ** **

**Mr. Speaker :** No supplementary. You are speaking without permission. It should not be recorded. Please resume your seat. (*Interruption*) Mrs. Chawla, please resume your seat. Nothing is to be recorded which is being spoken without my permission. Resume your seat.

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਸਿੱਖਿਆ ਮੰਤਰੀ ਜੀ ਨੇ ਪੰਜਾਬੀ ਲਾਗੂ ਕਰਨ ਬਾਰੇ ਹਾਊਸ ਵਿਚ ਬਿਆਨ ਦਿਤਾ ਹੈ। ਪੰਜਾਬੀ ਯੂਨੀਵਰਸਿਟੀ ਵਿਚ ਫਿਜ਼ੀਕਲ ਐਜੂਕੇਸ਼ਨ ਦੇ ਦੋ ਕਾਲਜ ਹਨ। ਦੋਨਾਂ ਵਿਚ ਪੰਜਾਬੀ ਲਾਗੂ ਨਹੀਂ ਹੈ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਇਹ ਪੰਜਾਬੀ ਯੂਨੀਵਰਸਿਟੀ ਵਿਚ ਦੋਨੋਂ ਫਿਜ਼ੀਕਲ ਐਜੂਕੇਸ਼ਨ ਕਾਲਜਾਂ ਵਿਚ ਪੰਜਾਬੀ ਲਾਗੂ ਕਰਾਉਣਗੇ ?

**ਮੰਤਰੀ :** ਵੋਕੇਸ਼ਨਲ ਕਾਲਜਾਂ ਵਿਚ ਪੰਜਾਬੀ ਦਾ ਵਿਸ਼ਾ ਹੀ ਨਹੀਂ ਹੈ। ਸਪੀਕਰ ਸਾਹਿਬ, ਉਥੇ ਪੰਜਾਬੀ ਪੜ੍ਹਾਉਣੀ ਜ਼ਰੂਰੀ ਨਹੀਂ ਹੈ।

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਅਸੀਂ ਪੰਜਾਬੀ ਨੂੰ ਉਤਸ਼ਾਹਿਤ ਕਰਨਾ ਚਾਹੁੰਦੇ ਹਾਂ ਪਰ ਕੀ ਇਹ ਹਕੀਕਤ ਨਹੀਂ ਹੈ ਕਿ ਮੰਤਰੀਆਂ ਦੇ ਬੱਚੇ, ਪੁੱਤਰ, ਪੁੱਤਰੀਆਂ ਅੰਗਰੇਜ਼ੀ ਮੀਡੀਅਮ ਸਕੂਲਾਂ ਵਿਚ ਪੜ੍ਹਦੇ ਹਨ ?

**Mr. Speaker :** This is not a question. It is not the duty of the Education Minister.

**ਮੰਤਰੀ :** ਸਪੀਕਰ ਸਾਹਿਬ, ਇਹ ਮਹਿਕਮੇ ਦੇ ਨਾਲ ਸਬੰਧਤ ਸਵਾਲ ਨਹੀਂ ਹੈ। ਇਹ ਤਾਂ ਇਕ ਜਾਤੀ ਮਾਮਲਾ ਹੈ ਔਰ ਮੈਂਬਰ ਸਾਹਿਬਾਨ ਮਹਿਕਮੇ ਦੇ ਬਾਰੇ ਸਵਾਲ ਪੁੱਛਣ।

---

**ਰਾਜ ਵਿੱਚ ਅਨੁਸੂਚਿਤ ਜਾਤੀਆਂ ਲਈ ਧਰਮਸ਼ਾਲਾਵਾਂ ਬਣਾਉਣਾ**

***1738. ਸ਼੍ਰੀ ਹੰਸ ਰਾਜ ਜੋਸ਼ਨ :** ਕੀ ਸਮਾਜ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਅਨੁਸੂਚਿਤ ਜਾਤੀਆਂ ਲਈ ਕੁੱਲ ਕਿੰਨੀਆਂ ਧਰਮਸ਼ਾਲਾਵਾਂ ਬਣਾਈਆਂ ਗਈਆਂ ਹਨ ਅਤੇ ਅਜਿਹੇ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿੰਨ੍ਹਾਂ ਵਿਚ ਇਸ ਸਮੇਂ ਅਜਿਹੀਆਂ ਧਰਮਸ਼ਾਲਾਵਾਂ ਨਹੀਂ ਹਨ;

(ਅ) ਕੀ ਸਰਕਾਰ ਦੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਪਿੰਡਾਂ ਵਿੱਚ ਧਰਮਸ਼ਾਲਾਵਾਂ ਬਣਾਉਣ ਦੀ ਕੋਈ ਤਜਵੀਜ਼ ਹੈ ?

---

**Not recorded as ordered by the Chair.

**Chaudhary Jagjit Singh** : (*a*) 16504 Dharamshalas have been constructed in the state of Punjab where as 1155 villages are yet to be provided with this facility.

(*b*) An amount of Rs. 100.00 lacs has been provided in the annual Plan 1993-94 for the construction of 200 Dharamshalas out of 1155 uncovered villages. An additional outlay of Rs. 200 lacs is proposed for the year 1994-95 for the construction of 400 Dharamshalas. The remaining villages will be covered in the coming years according to provision of funds.

**ਸ੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਨਵੀਆਂ ਧਰਮਸ਼ਾਲਾਵਾਂ ਬਣਦੀਆਂ ਹਨ, ਕੀ ਗੌਰਮਿੰਟ ਨੇ ਕੋਈ ਕਰਾਈਟੇਰੀਆ ਰਖਿਆ ਹੋਇਆ ਹੈ ? ਕੀ ਉਸ ਕਰਾਈਟੇਰੀਆਂ ਨੂੰ ਮੁੱਖ ਰੱਖ ਕੇ ਨਵੀਆਂ ਧਰਮਸ਼ਾਲਾਵਾਂ ਬਣਾਈਆਂ ਜਾਂਦੀਆਂ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਨਵੀਂ ਧਰਮਸ਼ਾਲਾ ਲਈ ਇਸ ਤਰ੍ਹਾਂ ਹੈ ਕਿ ਜਿਸ ਪਿੰਡ ਵਿਚ ਧਰਮਸ਼ਾਲਾ ਨਹੀਂ ਬਣੀ ਹੁੰਦੀ, ਉਥੇ ਨਵੀਂ ਧਰਮਸ਼ਾਲਾ ਲਈ ਗਰਾਂਟ ਦਿੰਦੇ ਹਾਂ।

**ਸ੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੱਸਿਆ ਹੈ ਕਿ 50,000 ਰੁਪਏ ਨਾਲ ਨਵੀਂ ਧਰਮਸ਼ਾਲਾ ਦੀ ਉਸਾਰੀ ਕੀਤੀ ਜਾਵੇਗੀ। ਇਨੇ ਪੈਸੇ ਨਾਲ ਧਰਮਸ਼ਾਲਾ ਠੀਕ ਤਰ੍ਹਾਂ ਨਹੀਂ ਬਣ ਸਕਦੀ। ਕੀ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਇਹ ਪੈਸਾ ਜ਼ਿਆਦਾ ਵਧਾਇਆ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਇਹ ਸਰਦਾਰ ਬੇਅੰਤ ਸਿੰਘ ਸਰਕਾਰ ਦੀ ਬੜੀ ਮਿਹਰਬਾਨੀ ਹੈ ਕਿਉਂਕਿ ਇਹ ਰਕਮ ਧਰਮਸ਼ਾਲਾ ਲਈ 5000 ਰੁਪਏ ਤੋਂ ਵਧਾ ਕੇ 50,000 ਰੁਪਏ ਤੱਕ ਪਹੁੰਚ ਚੁੱਕੀ ਹੈ। (ਥੰਪਿੰਗ) ਬਾਕੀ ਸਪੀਕਰ ਸਾਹਿਬ, 50,000 ਰੁਪਏ ਨਾਲ ਸਾਡੇ ਨਕਸ਼ੇ ਮੁਤਾਬਿਕ ਧਰਮਸ਼ਾਲਾ ਬਣ ਜਾਂਦੀ ਹੈ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਬੇਟ ਏਰੀਆਜ਼ ਹਨ, ਜਿਥੇ ਹੜ੍ਹ ਆਇਆ ਹੈ, ਉਥੇ ਧਰਮਸ਼ਾਲਾਵਾਂ ਜ਼ਿਆਦਾ ਖਰਾਬ ਹੋਈਆਂ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਭਰੋਸਾ ਦੇਣਗੇ ਕਿ ਬੇਟ ਏਰੀਆ ਵਿਚ ਜਿਵੇਂ ਭੁਲੱਥ, ਟਾਂਡਾ, ਸੁਲਤਾਨਪੁਰ, ਕਪੂਰਥਲਾ ਵਰਗੇ ਇਲਾਕਿਆਂ ਲਈ ਫੰਡਜ਼ ਜ਼ਿਆਦਾ ਦਿੱਤੇ ਜਾਣਗੇ ਕਿਉਂਕਿ ਇਨ੍ਹਾਂ ਵਿਚ 150 ਤੋਂ ਉਪਰ ਧਰਮਸ਼ਾਲਾ ਖਰਾਬ ਪਈਆਂ ਹਨ ? ਕੀ ਇਨ੍ਹਾਂ ਨੂੰ ਫੰਡਜ਼ ਪ੍ਰਾਇਰਟੀ ਬੇਸ ਤੇ ਦਿੱਤੇ ਜਾਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਆਉਣ ਵਾਲੇ ਸਾਲ ਵਿਚ 1 ਕਰੋੜ ਰੁਪਿਆ ਧਰਮਸ਼ਾਲਾ ਦੀ ਰਿਪੇਅਰ ਵਾਸਤੇ ਰਖਿਆ ਹੈ। ਜਿਥੇ ਇਨ੍ਹਾਂ ਨੇ ਹੜ੍ਹ ਦਾ ਜ਼ਿਕਰ ਕੀਤਾ ਹੈ, ਬੇਟ ਏਰੀਆ ਦਾ ਜ਼ਿਕਰ ਕੀਤਾ ਹੈ, ਉਥੇ ਅਸੀਂ ਡਿਸਟ੍ਰਿਕਟ ਵਾਈਜ਼ ਹਿੱਸੇ ਆਉਂਦਾ ਰੁਪਿਆ ਦੇਂਦੇ ਹਾਂ। ਇਨ੍ਹਾਂ ਨੂੰ ਵੀ ਆਪਣੇ ਡਿਸਟ੍ਰਿਕਟ ਵਿਚੋਂ ਜੋ ਹਿੱਸਾ ਬਣਦਾ ਹੋਵੇਗਾ, ਮਿਲ ਜਾਵੇਗਾ।

**ਸਰਦਾਰ ਰਾਜ ਸਿੰਘ ਖੇੜੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਜਿਵੇਂ ਪਹਿਲਾਂ ਵੀ ਸਵਾਲ ਆਇਆ ਸੀ ਪਰ ਜਵਾਬ ਨਹੀਂ ਦਿੱਤਾ ਗਿਆ ਕਿ ਇਕ ਪਾਸੇ ਤਾਂ ਨਵੀਆਂ ਧਰਮਸ਼ਾਲਾਵਾਂ ਨੂੰ ਬਣਾਉਣ ਦੀ ਗੱਲ ਚਲਦੀ ਹੈ, ਉਨ੍ਹਾਂ ਨੂੰ ਫੰਡ ਦੇਣ ਦੀ ਗੱਲ ਚਲਦੀ ਹੈ, ਪਰ ਦੂਸਰੇ ਪਾਸੇ ਜਦੋਂ ਪਿੰਡਾਂ ਵਿਚ ਬਣੀਆਂ ਹੋਈਆਂ ਧਰਮਸ਼ਾਲਵਾਂ ਨੂੰ ਦੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਵੱਡੇ ਪੈਮਾਨੇ ਤੇ ਉਨ੍ਹਾਂ ਵਿਚ ਪੁਲਿਸ ਬੈਠੀ ਹੈ। ਮੈਂ ਆਪਣੇ ਹਲਕੇ ਦੀ ਹੀ ਗੱਲ ਕਰਦਾ ਹਾਂ। ਉਥੇ 15—18 ਧਰਮਸ਼ਾਲਾਵਾਂ ਵਿਚ ਪੁਲਿਸ ਚੌਕੀਆਂ ਬਣੀਆਂ ਹੋਈਆਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੁਲਿਸ ਚੌਕੀਆਂ ਕਿੰਨੇ ਟਾਈਮ ਵਿਚ ਉਠਾ ਦਿੱਤੀਆਂ ਜਾਣਗੀਆਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਪੰਜਾਬ ਵਿਚ ਜਦੋਂ ਅੱਤਵਾਦ ਦਾ ਬੜਾ ਜ਼ੋਰ ਸੀ, ਉਸ ਵੇਲੇ ਹੋ ਸਕਦਾ ਹੈ, ਪੁਲਿਸ ਬੈਠ ਗਈ ਹੋਵੇ। ਪਰ ਮਾਨਯੋਗ ਮੈਂਬਰ ਸਾਹਿਬ, ਹੁਣ ਸਰਕਾਰ ਦੇ ਧਿਆਨ ਵਿਚ ਲਿਆ ਦੇਣ ਕਿ ਕਿਹੜੀ ਧਰਮਸ਼ਾਲਾ ਵਿਚ ਪੁਲਿਸ ਬੈਠੀ ਹੈ, ਉਥੇ ਅਸੀਂ ਯੋਗ ਕਾਰਵਾਈ ਕਰਾਂਗੇ।

**ਸ਼੍ਰੀ ਸਤਪਾਲ ਗੋਸਾਈਂ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਢੋਲੇਵਾਲ ਚੌਂਕ, ਲੁਧਿਆਣਾ ਵਿਚ ਧਰਮਸ਼ਾਲਾ ਵਿਚ ਪੁਲਿਸ ਚੌਂਕੀ ਹੈ ਪਰ ਖਾਲੀ ਨਹੀਂ ਹੋਈ। ਜਨਤਾ ਨਗਰ ਵਿਚ ਖਾਲੀ ਨਹੀਂ ਹੋਈ। ਇਹ ਅਨੁਸੂਚਿਤ ਜਾਤੀਆਂ ਦੀਆਂ ਧਰਮਸ਼ਾਲਾਵਾਂ ਹਨ ਅਤੇ ਕਿਉਂ ਨਹੀਂ ਖਾਲੀ ਕੀਤੀਆਂ ਗਈਆਂ ?

**ਸ਼੍ਰੀ ਸਪੀਕਰ** : ਇਹ ਤੁਸੀਂ ਲਿਖ ਕੇ ਇਨ੍ਹਾਂ ਦੇ ਨੋਟਿਸ ਵਿਚ ਲਿਆ ਦਿਉ। ਇਨ੍ਹਾਂ ਕਰਕੇ ਤੁਹਾਡੇ ਅੱਤਵਾਦ ਖਤਮ ਹੋਇਆ ਹੈ।

**ਸ਼੍ਰੀ ਸਤਪਾਲ ਗੋਸਾਈਂ** : ਸਪੀਕਰ ਸਾਹਿਬ, ਸੀ.ਐਮ.ਸਾਹਿਬ ਕਹਿੰਦੇ ਹਨ, ਅੱਤਵਾਦ ਖਤਮ ਹੋਇਆ ਹੈ, ਤੁਸੀਂ ਕਹਿੰਦੇ ਹੋ ਨਹੀਂ ਹੋਇਆ।

**ਸ਼੍ਰੀ ਸਪੀਕਰ** : ਮੈਂ ਇਹੀ ਕਹਿ ਰਿਹਾ ਹਾਂ ਕਿ ਇਨ੍ਹਾਂ ਕਰਕੇ ਖਤਮ ਹੋਇਆ ਹੈ।

**ਸਰਦਾਰ ਨਿਰਮਲ ਸਿੰਘ ਨਿੰਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਧਰਮਸ਼ਾਲਾਵਾਂ ਨੂੰ ਬਣਾਉਣ ਲਈ ਫੰਡ ਰਖੇ ਗਏ ਹਨ, ਉਨ੍ਹਾਂ ਸ਼ਡਿਊਲਡ ਕਾਸਟ ਲੋਕਾਂ ਕੋਲ ਧਰਮਸ਼ਾਲਾਵਾਂ ਬਣਾਉਣ ਲਈ ਜ਼ਮੀਨ ਨਹੀਂ। ਕੀ ਸਰਕਾਰ ਜ਼ਮੀਨ ਦਾ ਵੀ ਕੋਈ ਉਪਬੰਧ ਕਰੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਧਰਮਸ਼ਾਲਾ ਲਈ ਜਗ੍ਹਾਂ ਦਾ ਪ੍ਰਬੰਧ ਪੰਚਾਇਤ ਨੇ ਜਾਂ ਲੋਕਾਂ ਨੇ ਹੀ ਕਰਨਾ ਹੁੰਦਾ ਹੈ। ਜੇ ਪਿੰਡਾਂ ਵਿਚ 10 ਮਰਲੇ ਜਗ੍ਹਾ ਪੰਚਾਇਤ ਵਲੋਂ ਜਾਂ ਲੋਕਾਂ ਵਲੋਂ ਮਿਲ ਜਾਵੇ ਤਾਂ ਗਰਾਂਟ ਦੇ ਦਿੰਦੇ ਹਾਂ ਅਤੇ ਜੇ ਸ਼ਹਿਰ ਵਿਚ 5 ਮਰਲੇ ਜਗ੍ਹਾਂ ਉਪਲਬਧ ਹੋ ਜਾਵੇ ਤਾਂ ਗਰਾਂਟ ਦੇ ਦਿੰਦੇ ਹਾਂ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1811**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1758***

**ਸ਼੍ਰੀ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜਿਹੜੀ ਕਿ ਮੈਂ ਅਲਾਓ ਕਰ ਦਿੱਤੀ ਹੈ।

---

**ਨਵੇਂ ਹਸਪਤਾਲ ਖੋਲ੍ਹਣਾ**

*1641. **ਸ਼੍ਰੀ ਫ਼ਕੀਰ ਚੰਦ ਸ਼ਰਮਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਅੰਮ੍ਰਿਤਸਰ ਵਿਚ ਇਸ ਸਮੇਂ ਸਰਕਾਰੀ ਹਸਪਤਾਲ/ਸਿਵਲ ਡਿਸਪੈਂਸਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਸਰਕਾਰ ਦੀ ਅਗਲੇ ਵਿੱਤੀ ਸਾਲ ਦੇ ਦੌਰਾਨ ਉਕਤ ਜ਼ਿਲ੍ਹੇ ਵਿਚ ਕੋਈ ਨਵੇਂ ਸਰਕਾਰੀ ਹਸਪਤਾਲ/ਸਿਵਲ ਡਿਸਪੈਂਸਰੀਆਂ ਖੋਲ੍ਹਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ :** (ੳ) ਹਸਪਤਾਲ 17

(ਡਿਸਪੈਂਸਰੀਆਂ 162 (ਅਰਬਨ 7+ਰੂਰਲ 155)

(ਅ) ਨਹੀਂ ਜੀ, ਕੋਈ ਤਜਵੀਜ਼ ਨਹੀਂ ਹੈ।

---

*For Starred Question No. 1758 and reply thereto, Please see P. V. S. Debates dated 6th April 1994.

ਅਨੁਲੱਗ 1

ਜ਼ਿਲ੍ਹਾ ਅੰਮ੍ਰਿਤਸਰ ਵਿਚ ਚੱਲ ਰਹੇ ਹਸਪਤਾਲਾਂ ਦੀ ਗਿਣਤੀ

**ਅਰਬਨ ਏਰੀਆ**

1. ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ
2. ਪੰਜਾਬ ਮੈਂਟਲ ਹਸਪਤਾਲ, ਅੰਮ੍ਰਿਤਸਰ
3. ਟੀ.ਬੀ. ਐਂਡ ਚੈਸਟ ਡਿਸੀਜ਼ਜ਼ ਹਸਪਤਾਲ ਅੰਮ੍ਰਿਤਸਰ
4. ਸਿਵਲ ਹਸਪਤਾਲ, ਤਰਨ ਤਾਰਨ
5. ਸਿਵਲ ਹਸਪਤਾਲ, ਅੰਮ੍ਰਿਤਸਰ
6. ਸਿਵਲ ਹਸਪਤਾਲ, ਪੱਟੀ
7. ਸਿਵਲ ਹਸਪਤਾਲ, ਅਜਨਾਲਾ

**ਰੂਰਲ ਏਰੀਆ**

| | | |
|---|---|---|
| 1. | ਰੂਰਲ ਹਸਪਤਾਲ | ਰਾਮਦਾਸ, ਬਲਾਕ ਅਜਨਾਲਾ |
| 2. | ,, | ਕਲੇਰ, ਬਲਾਕ ਚੋਗਾਵਾਂ |
| 3. | ,, | ਚਵਿੰਡਾ ਦੇਵੀ, ਬਲਾਕ ਮਜੀਠਾ |
| 4. | ,, | ਬਾਬਾ ਬਕਾਲਾ, ਬਲਾਕ ਰਈਆ |
| 5. | ,, | ਮਾਨਾਵਾਲਾ, ਬਲਾਕ ਜੰਡਿਆਲਾ |
| 6. | ,, | ਰਾਜੋਕੇ, ਬਲਾਕ ਵਲਟੋਹਾ |
| 7. | ,, | ਝਬਾਲ, ਬਲਾਕ ਤਰਨ ਤਾਰਨ |
| 8. | ,, | ਡੇਰਾ ਸਾਹਿਬ, ਬਲਾਕ ਚੋਲਾ ਸਾਹਿਬ |
| 9. | ,, | ਕੈਰੋਂ, ਬਲਾਕ ਪੱਟੀ |
| 10. | ,, | ਭਕਨਾ ਕਲਾਂ, ਬਲਾਕ ਗਾਧੀਵਿੰਡ |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਅਨੁਲੱਗ 2

## ਜ਼ਿਲ੍ਹਾ ਅੰਮ੍ਰਿਤਸਰ ਵਿਚ ਚੱਲ ਰਹੀਆਂ ਡਿਸਪੈਂਸਰੀਆਂ ਦੀ ਸੂਚੀ

**ਅਰਬਨ ਏਰੀਆ**

1. ਅਰਬਨ ਸਲੱਮ ਏਰੀਆ ਡਿਸਪੈਂਸਰੀ ਗੇਟ ਭਗਤਾਂ ਵਾਲਾ ਅੰਮ੍ਰਿਤਸਰ
2. " ਗਵਾਲਮੰਡੀ, ਅੰਮ੍ਰਿਤਸਰ
3. " ਗੇਟ ਲੋਹਗੜ੍ਹ, ਅੰਮ੍ਰਿਤਸਰ
4. " ਅੰਮ੍ਰਿਤਸਰ
5. " ਬਸੰਤ ਅਵੈਨਿਊ, ਅੰਮ੍ਰਿਤਸਰ
6. " ਗੇਟ ਖਜ਼ਾਨਾ, ਅੰਮ੍ਰਿਤਸਰ
7. ਸਿਵਲ ਡਿਸਪੈਂਸਰੀ, ਰਈਆ

**ਰੂਰਲ ਏਰੀਆ**

**ਬਲਾਕ ਅਜਨਾਲਾ**

1. ਐਸ.ਐਚ.ਸੀ. ਜਗਦੇਵ ਖੁਰਦ
2. " ਖਤਰਾਏ ਕਲਾਂ
3. " ਨੰਗਲ ਸੋਹਲ
4. " ਲਸ਼ਕਰੀ ਨੰਗਲ
5. " ਚੱਕ ਡੋਗਰਾਂ
6. ਮੱਕੋਵਾਲ
7. " ਧਾਰੀਵਾਲ
8. " ਮਹਿਲਾਂ ਵਾਲਾ
9. " ਘੋਨੇਵਾਲਾ

10. ਐਸ.ਐਚ.ਸੀ. ਈਸ਼ਾਪੁਰ

11. " ਰੱਖੇ

12. " ਸੰਗੋਤਪੁਰਾ

13. " ਸਹਿਸਰ ਕਲਾਂ

14. " ਸਾਰੰਗਦੇਵ

15. " ਥੋਬਾ

16. " ਅਦਲੀਵਾਲਾ

17. " ਵਛੋਆ

18. " ਗੁਰੂ ਕਾ ਬਾਗ

19. " ਜਗਦੇਵ ਕਲਾਂ

**ਬਲਾਕ ਚੋਗਾਵਾਂ**

20. ਐਸ.ਐਚ.ਸੀ. ਵੱਛੀਵਿੰਡ

21. " ਬੋਪਾਰਾਏ

22. " ਚੋਗਾਵਾਂ

23. " ਚਵਿੰਡਾ ਕਲਾਂ

24. " ਦੁੱਗਤੁਤ

25. " ਹਰਸਾ ਛੀਨਾ

26. " ਕੋਟ ਸਿੱਧੂ

27. " ਕੱਕੜ

28. " ਕੋਹਾਲੀ

29. " ਭਿੱਲੋਵਾਲ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

30. ਐਸ.ਐਚ.ਸੀ. ਝੰਜੋਟੀ

31. " ਕਾਵੇਂ

32. " ਮਾਨਾਂਵਾਲਾ

33. " ਮੌਲੀ-ਕੇ

34. " ਭਿੰਡੀ ਔਲਖ

35. " ਭਿੰਡੀ ਸਾਈਦਾ

36. " ਰਾਣੀਆਂ

37. " ਪਾਂਦਰੀ

38. " ਵਨੀਕੇ

39. " ਸਾਰੰਗਗੜ੍ਹ

**ਬਲਾਕ ਮਜੀਠਾ**

40. ਐਸ.ਐਚ.ਸੀ. ਕੱਥੂ ਨੰਗਲ

41. " ਲੇਹਾਰ-ਕੇ

42. " ਨਾਗਕਲਾਂ

43. " ਸੁਈਆਂ ਕਲਾਂ

44. " ਜਲਾਲਪੁਰ

45. " ਚਵਿੰਡਾ ਦੇਵੀ

46. " ਕੋਟਲਾ ਗੁਜਰਾਂ

47. " ਗੁਪਾਲਪੁਰ

48. " ਅਬਦੁੱਲ

**ਬਲਾਕ ਵੇਰਕਾ**

49. ਐਸ.ਐਚ.ਸੀ. ਵਡਾਲਾ ਭਿਟੇਵਿਡ

50. ,, ਫਤਹਿਗੜ੍ਹ ਸੁਕਰਚੱਕ

51. ,, ਬਾਲਕਲਾਂ

52. ,, ਘੁੰਮਣਪੁਰਾ

53. ,, ਖਪਰਖੇੜੀ

54. ,, ਗੁੰਮਤਲਾ

55. ,, ਬਹੋੜ

56. ,, ਮੀਰਾਂਕੋਟ ਕਲਾਂ

57. ,, ਬਸੇਰ ਕੇ ਗਿਲਾਂ

58. ,, ਮੁਰਾਦਪੁਰਾ

59. ,, ਮਹਿਲ

60. ,, ਚੱਬਾ

61. ,, ਮੋਹਦਾਲ

62. ,, ਸੁਲਤਾਨਵਿੰਡ

63. ,, ਥਾਦਾ

**ਬਲਾਕ ਰਈਆ**

64 ਐਸ.ਐਚ.ਸੀ. ਖਾਨਪੁਰ

65. ,, ਰਤਨਗੜ੍ਹ

66. ,, ਸੱਦਰ ਰਾਜਪੂਤਾਂ

67. ,, ਜੋਡੇ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

68. ਐਸ.ਐਸ.ਸੀ. ਨੱਥੂ ਕੇ ਬੁਰਜ

69. " ਥੋਥੀਆਂ

70. " ਵਡਾਲਾ ਕਲਾਂ

71. " ਸਨਿਆਲਾ

**ਬਲਾਕ ਤਰਸਿੱਕਾ**

72. ਐਸ.ਐਚ.ਸੀ. ਚੰਨਣਕੇ

73. " ਗਿੱਲ

74. " ਜੱਬੋਵਾਲ

75. " ਕਾਲੇ-ਕੇ

76. " ਬਿੱਲੋਵਾਲ

77. " ਦਸਮੇਸ਼ ਨਗਰ

78. " ਸੈਦਪੁਰ

**ਬਲਾਕ ਜੰਡਿਆਲਾ**

79. " ਜੰਨਿਆਨ

80. " ਮਹਿਮਾ

81. " ਲਜਾਮਪੁਰਾ

82. " ਬੁਡਾਲਾ

83. " ਬੜਾਲਾ ਜੌਹਲ

84. " ਮਾਨਾਵਾਲਾ ਖੁਰਦ

85. " ਦੇਵੀਦਾਸਪੁਰਾ

86. ਐਸ.ਐਚ.ਸੀ. ਮੱਖਣਵਿੰਡੀ

87. " ਛਜਲਵੱਡੀ

88. " ਗੇਹੜੀ

89. " ਮੱਲੀਆਂ

90. " ਤਾਰਾਗੜ੍ਹ

91. " ਝੀਤਾਕਲਾਂ

**ਬਲਾਕ ਪੱਟੀ**

92. ਐਸ.ਐਚ.ਸੀ ਹਰੀਕੇ-ਪੱਤਨ

93. " ਕਚਾ ਪੱਕਾ

94. " ਭਾਗੋਪੁਰਾ

95. " ਕੋਟ ਬੁੱਢਾ

96. " ਪਰਿੰਗੜੀ

97. " ਦੋਬਲੀ

98. " ਰੱਤਾ ਗੁੱਡਾ

99. " ਬੋਪਾਰਾਏ

**ਬਲਾਕ ਵਲਟੋਹਾ**

100. ਐਸ.ਐਚ.ਸੀ. ਭਾਗਲਾ

101. " ਭੂਰਾ ਕੋਹਨਾ

102. " ਚੱਕਵਲੀਆਂ

103. " ਮਹਿੰਦੀਪੁਰ

104. " ਤੂਤ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

105. ਐਸ.ਐਚ.ਸੀ. ਆਸਾਲੁਤਰ

106. " ਵਰਨਾਲਾ

ਬਲਾਕ ਭਿੱਖੀਵਿੰਡ

107. ਐਸ.ਐਚ.ਸੀ. ਭਾਈਲਾਡੋ

108. " ਬਾਸਰਕੇ

109. " ਮੁੱਗਾ

110. " ਦਿਆਲਪੁਰ

111. " ਨਾਰਲੀ

112. " ਪਾਹੋਵਿੰਡ

113. " ਖਾਲੜਾ

ਬਲਾਕ ਤਰਨਤਾਰਨ

114. ਐਸ.ਐਚ.ਸੀ. ਜਬਾਲਾ

115. " ਕਾਦਗਿੱਲ

116. " ਪਦਰੀ

117. " ਪੰਜਵੜ

118. " ਨਾਰੂ

119. " ਨਾਰੰਗਾਬਾਦ

120. " ਬੇਲਾ

121. " ਸੁਬਾਜਪੁਰ

122. " ਗੋਹਲਵਾਰ

123. ਐਸ.ਐਚ.ਸੀ. ਪੱਖੋਕੇ

**ਬਲਾਕ ਚੋਹਲਾ ਸਾਹਿਬ**

124. ਐਸ.ਐਚ.ਸੀ. ਗਾਧੀਵਿੰਡ ਧਤਾਲ

125. " ਬਰੱਮਪੁਰਾ

126. " ਜਾਂਮਾਰਾਏ

127. " ਮਰਿਹਾਨਾ

128. " ਮੁੰਡਾ ਪਿੰਡ

129. " ਚੰਬਾ

130. " ਰਾਤੋਕੇ

**ਬਲਾਕ ਨੁਸ਼ਹਿਰਾ ਪੰਨੂਆਂ**

132. ਐਸ.ਐਚ.ਸੀ. ਬਾਹਮਣੀਵਾਲਾ

133. " ਲਾਲਪੁਰਾ

134. " ਨੰਦਪੁਰ

135. " ਸਰਹਾਲੀ ਖੁਰਦ

136. " ਸਾਹਿਬਪੁਰਾ

137. " ਥੱਥੀਆਂ ਮਾਹਤਾ

138. " ਸੇਰੋਂ

139. " ਜੋੜਾ

**ਬਲਾਕ ਗਾਂਧੀਵਿੰਡ**

140. ਐਸ.ਐਚ.ਸੀ. ਛਿਮਾਖੁਰਦ

141. " ਛੀਨਾ ਬਿਧੀਚੰਦ

[ ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

142. ਐਸ.ਐਚ.ਸੀ. ਗਾਂਧੀਵਿੰਡ

143. " ਘਰਿੰਡਾ

144. " ਰਾਜਾਤਾਲ

145. " ਚੀਚਾ

146. " ਸੋਹਲ ਠੱਠੀ

147. " ਨੁਸ਼ਿਹਰਾ ਢੱਲਾ

148. " ਬੀੜ ਬਾਬਾ ਬੁੱਢਾ ਸਾਹਿਬ

**ਬਲਾਕ ਖਡੂਰ ਸਾਹਿਬ**

149. ਐਸ ਐਚ ਸੀ ਭੈਰੋਵਾਲ

150. " ਜਲਾਲਾਬਾਦ

151. ਜਹਾਂਗੀਰ

152. " ਕੰਗ

153. " ਚੱਕ ਕੜੇ ਖਾਨ

154. " ਵੀਰੋਵਾਲ

155. " ਤਖਤੂਚੱਕ

**ਸ਼੍ਰੀ ਫਕੀਰ ਚੰਦ ਸ਼ਰਮਾ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦਸਿਆ ਹੈ ਕਿ ਅੰਮ੍ਰਿਤਸਰ ਵਿਚ 7 ਡਿਸਪੈਂਸਰੀਆਂ ਹਨ। ਮੇਰੇ ਨੋਟਿਸ ਵਿਚ ਆਇਆ ਸੀ ਕਿ ਕੁਝ ਡਿਸਪੈਂਸਰੀਆਂ ਕੰਮ ਨਹੀਂ ਕਰ ਰਹੀਆਂ ਹਨ। ਇਸ ਚੀਜ਼ ਦਾ ਪਤਾ ਕਰਨ ਵਾਸਤੇ ਜਦੋਂ ਸਬੰਧਤ ਡਿਸਪੈਂਸਰੀ ਵਿਚ ਗਿਆ ਅਤੇ ਪੇਸ਼ੈਂਟਸ ਤੋਂ ਪਤਾ ਕੀਤਾ ਕਿ ਉਸ ਡਿਸਪੈਂਸਰੀ ਦੀ ਵਰਕਿੰਗ ਕਿਸ ਤਰ੍ਹਾਂ ਦੀ ਹੈ, ਉਨ੍ਹਾਂ ਨੇ ਦਸਿਆ ਕਿ ਉਥੇ ਡਾਕਟਰ ਤਾਂ ਬਕਾਇਦਾ ਆਉਂਦੇ ਹਨ ਅਤੇ ਡਿਸਪੈਂਸਰੀ ਦੀ ਵਰਕਿੰਗ ਵਿਚ ਕਾਫੀ ਇੰਪਰੂਵਮੈਂਟ ਹੈ। ਲੇਕਿਨ ਜਿਥੋਂ ਤੱਕ ਦਵਾਈਆਂ ਦਾ ਤਾਅਲੁੱਕ ਹੈ, ਉਹ ਉਥੇ ਬਹੁਤ ਹੀ ਘੱਟ ਹਨ । ਇਹ ਮੈਂ ਮਾਨਯੋਗ ਮੰਤਰੀ ਜੀ ਦੇ ਸਿਰਫ ਨੋਟਿਸ ਵਿਚ ਹੀ ਲਿਆਉਣਾ ਚਾਹੁੰਦਾ ਹਾਂ।

**ਸ੍ਰੀ ਸਪੀਕਰ :** ਤੁਸੀਂ ਸਿਰਫ ਨੋਟਿਸ ਵਿਚ ਹੀ ਲਿਆਉਣਾ ਹੈ ਜਾਂ ਕੋਈ ਸਵਾਲ ਵੀ ਪੁੱਛਣਾ ਹੈ ?

**ਸਰਦਾਰ ਅਵਤਾਰ ਸਿੰਘ ਕਰੀਮਪੁਰੀ:** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਅਗਲੇ ਸਾਲ ਅੰਮ੍ਰਿਤਸਰ ਜ਼ਿਲ੍ਹੇ ਵਿਚ ਕੋਈ ਵੀ ਨਵਾਂ ਹਸਪਤਾਲ ਜਾਂ ਡਿਸਪੈਂਸਰੀ ਬਣਾਉਣ ਦੀ ਪਰਪੋਜ਼ਲ ਨਹੀਂ ਹੈ। ਮੈਂ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਸ ਦਾ ਕੀ ਰੀਜ਼ਨ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਬਾਰੇ ਉਥੋਂ ਕੋਈ ਪਰੋਪੋਜ਼ਲ ਵੀ ਨਹੀਂ ਆਈ ਅਤੇ ਅਵੇਲੇਬਿਲਟੀ ਆਫ ਫੰਡਜ਼ ਤੇ ਵੀ ਡਿਪੈਂਡ ਕਰਦਾ ਹੈ।

**ਸ੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦੀ ਹਾਂ ਕਿ ਅੰਮ੍ਰਿਤਸਰ ਦੇ ਸਲੱਮ ਏਰੀਏ ਵਿਚ ਸਰਕਾਰੀ ਡਿਸਪੈਂਸਰੀਆਂ ਵਿਚ ਕੁਝ ਝਗੜਾ ਚਲਦਾ ਹੈ। ਛੇਹਰਟਾ ਦੀ ਡਿਸਪੈਂਸਰੀ ਦੇ ਬਿੱਲਾਂ ਬਾਰੇ ਸਿਵਲ ਸਰਜਨ ਕਹਿੰਦਾ ਹੈ ਕਿ ਇਹ ਬਿੱਲ ਕਾਰਪੋਰੇਸ਼ਨ ਦੇਵੇ ਅਤੇ ਕਾਰਪੋਰੇਸ਼ਨ ਕਹਿੰਦੀ ਹੈ ਕਿ ਇਹ ਬਿੱਲ ਸਿਵਲ ਸਰਜਨ ਦੇਵੇ। ਇਸੇ ਤਰ੍ਹਾਂ ਪੁਤਲੀ ਘਰ ਦੀ ਡਿਸਪੈਂਸਰੀ ਦੀ ਜਗ੍ਹਾ ਬਾਰੇ ਕਾਰਪੋਰੇਸ਼ਨ ਅਤੇ ਮਹੰਤ ਦਾ ਝਗੜਾ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਉਹ ਇੰਟਰਵੀਨ ਕਰਕੇ ਉਹ ਝਗੜੇ ਖਤਮ ਕਰਾਉਣ ਦਾ ਉਪਰਾਲਾ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਸ ਕੁਐਸਚਨ ਵਿਚ ਤਾਂ ਇਹ ਸਪਲੀਮੈਂਟਰੀ ਅਰਾਈਜ਼ ਨਹੀਂ ਹੁੰਦੀ। ਵੈਸੇ ਉਨ੍ਹਾਂ ਝਗੜਿਆਂ ਨੂੰ ਹੱਲ ਕਰਨ ਦੀ ਕੋਸ਼ਿਸ਼ ਕਰ ਲਵਾਂਗੇ ।

---

## ਤਹਿਸੀਲ ਗੜ੍ਹਸ਼ੰਕਰ ਵਿਚ ਸਿਹਤ ਕੇਂਦਰਾਂ, ਡਿਸਪੈਂਸਰੀਆਂ ਅਤੇ ਸਿਹਤ ਉਪ-ਕੇਂਦਰਾਂ ਦੀ ਗਿਣਤੀ

*1675. **ਸ੍ਰੀ ਸ਼ਿਗਾਰਾ ਰਾਮ ਸਹੁੰਗੜਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਤਹਿਸੀਲ ਗੜ੍ਹਸ਼ੰਕਰ ਵਿਚ ਕੰਮ ਕਰ ਰਹੇ ਸਿਹਤ ਕੇਂਦਰਾਂ, ਡਿਸਪੈਂਸਰੀਆਂ ਅਤੇ ਸਿਹਤ ਉਪ-ਕੇਂਦਰਾਂ ਦਾ ਪਿੰਡ-ਵਾਰ ਵੇਰਵਾ ਕੀ ਹੈ ਅਤੇ ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਉਨ੍ਹਾਂ ਸਿਹਤ ਕੇਂਦਰਾਂ/ਡਿਸਪੈਂਸਰੀਆਂ ਅਤੇ ਸਿਹਤ ਉਪ-ਕੇਂਦਰਾਂ ਦਾ ਪਿੰਡ-ਵਾਰ ਵੇਰਵਾ ਕੀ ਹੈ ਜੋ ਬੇਤ ਦੇ ਇਲਾਕੇ ਵਿਚ ਪੈਂਦੇ ਹਨ ?

**Sardar Harcharan Singh Brar :** The details of Health Centres/ Dispensaries/Sub Health Centres (village-wise), which fall in Tehsil Garhshankar, are shown at Annexure. None of these medical institutions fall in the Bet Area.

[Health and Family Welfare Minister]

ANNEXURE

| Sr. No. | Name of the Tehsil | Name of Block | Name of the village/ place | Name of the Category of the Medical Health Institutions. |
|---|---|---|---|---|
| 1 | 2 | 3 | 4 | 5 |
| 1. | Garhshankar | Garhshankar | Garhshankar | Civil Hospital |
| 2. | | ,, | Binjo | Rural Hospital |
| 3. | | ,, | Bhattal | Rural Hospital |
| 4. | | Mahilpur | Mahilpur | Community Health Centre |
| 5. | | Garhshankar | Possi | Primary Health Centre |
| 6, | | Mahilpur | Paldi | ,, |
| 7. | | Garhshankar | Beinawal | Mini Primary Health Centre |
| 8. | | ,, | Padrana | ,, |
| 9. | | ,, | Panam | ,, |
| 10. | | ,, | Rampur Bilhon | ,, |
| 11. | | Mahilpur | Jaijon | ,, |
| 12. | | ,, | Barian Kalan | ,, |
| 13. | | ,, | Sarhala Kalan | ,, |
| 14. | | ,, | Mahilpur | ,, |
| 15. | | Garhshankar | Dhamai | Subsidiary Health Centre |
| 16. | | ,, | Garhi-Mansowal | ,, |
| 17. | | ,, | Harbowal | ,, |
| 18. | | ,, | Mohanwali | ,, |
| 19. | | ,, | Paddi-sura Singh | ,, |

| 1 | 2 | 3 | 4 | 5 |
|---|---|---|---|---|
| 20. | | Garh Shankar | Saila Khurd | Subsidiary Health Centre |
| 21. | | ,, | Simbli | ,, |
| 22. | | ,, | Thinda | ,, |
| 23. | | ,, | Padiar | ,, |
| 24. | | ,, | Dadial | ,, |
| 25. | | ,, | Behawalpur | ,, |
| 26. | | Mahilpur | Panjore | ,, |
| 27. | | ,, | Dhiana | ,, |
| 28. | | ,, | Rampur Jhajowal | ,, |
| 29. | | ,, | Godhpur | ,, |
| 30. | | ,, | Jandoli | ,, |
| 31. | | ,, | Lalwan | ,, |
| 32. | | ,, | Langeri | ,, |
| 33. | | ,, | Pandori Ganga Singh | ,, |
| 34. | | ,, | Bande | ,, |
| 35. | | ,, | Singhpur | ,, |
| 36. | | ,, | Tuto Majara | ,, |
| 37. | | ,, | Achhrowal | ,, |
| 38. | | Garh Shankar | Kalawal | Health Sub-Centre |
| 39. | | ,, | Nainwan | ,, |
| 40. | | ,, | Malkiwal | ,, |
| 41. | | ,, | Pandori Bhadiar | ,, |
| 42. | | ,, | Nanglan | ,, |
| 43. | | ,, | Ghago Rodawali | ,, |
| 44. | | ,, | Ghari Maton | ,, |

[ Health and Family Welfare Minister ]

| 1 | 2 | 3 | 4 | 5 |
|---|---|---|---|---|
| 45. | | Garh Shankar | Chak-Singha | Health sub Centre |
| 46. | | ,, | Bagarwai | ,, |
| 47. | | ,, | Kakowal Majari | ,, |
| 48. | | ,, | Dhamai | ,, |
| 49. | | ,, | Rurki Khas | ,, |
| 50. | | ,, | Binowal Kalan | ,, |
| 51. | | ,, | Basiala | ,, |
| 52. | | ,, | Parowal | ,, |
| 53. | | ,, | Birampur | ,, |
| 54. | | ,, | Hazipur | ,, |
| 55. | | ,, | Satnaur | ,, |
| 56. | | ,, | Beeharan | ,, |
| 57. | | ,, | Paddi Sura Singh | ,, |
| 58. | | ,, | Bherowal | ,, |
| 59. | | ,, | Akalgarh | ,, |
| 60. | | ,, | Kitna | ,, |
| 61. | | ,, | Nurpur Jatan | ,, |
| 62. | | ,, | Mujara Dingrian | ,, |
| 63. | | ,, | Binjon | ,, |
| 64. | | ,, | Pundori Ladha Singh | ,, |
| 65. | | ,, | Kot-Patuhi | ,, |
| 66. | | ,, | Malkowal | ,, |
| 67. | | ,, | Tabba | ,, |
| 68. | | ,, | Dahowal | ,, |

| 1 | 2 | 3 | 4 | 5 |
|---|---|---|---|---|
| 69. | | Garh Shankar | Barapur | Health Sub Centre |
| 70. | | Mahilpur | Ajnoha | ,, |
| 71. | | ,, | Nadalon | ,, |
| 72. | | ,, | Dihana | ,, |
| 73. | | ,, | Bham | ,, |
| 74. | | ,, | Panjora | ,, |
| 75. | | ,, | Pandori Ganga Singh | ,, |
| 76. | | ,, | Kharar Achhrowal | ,, |
| 77. | | ,, | Mannan Hana | ,, |
| 78. | | ,, | Godpur | ,, |
| 79. | | ,, | Sarhala Kalan | ,, |
| 80. | | ,, | Paldi | ,, |
| 81. | | ,, | Bahowal | ,, |
| 82. | | ,, | Sakrali | ,, |
| 83. | | ,, | Tuto-Majara | ,, |
| 84. | | ,, | Mugowal | ,, |
| 85. | | ,, | Mahilpnr | ,, |
| 86. | | ,, | Maili | ,, |
| 87. | | ,, | Gamiala | ,, |
| 88. | | ,, | Rampur | ,, |
| 89. | | ,, | Sarangwal | ,, |
| 90. | | ,, | Bachhohi | ,, |
| 91. | | ,, | Daitpur | ,, |
| 92. | | ,, | Barian Kalan | ,, |
| 93. | | ,, | Singhpur | ,, |
| 94. | | ,, | Fatehpur | ,, |
| 95. | | ,, | Gajjar | ,, |

**ਸ੍ਰੀ ਸ਼ਿਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ ਕੋਈ ਵੀ ਹੈਲਥ ਸੈਂਟਰ ਬੇਟ ਏਰੀਏ ਵਿਚ ਨਹੀਂ ਹੈ। ਇਸ ਇਲਾਕੇ ਵਿਚ ਝੁੱਗੀ ਪਿੰਡ ਦੇ ਆਸਪਾਸ 25 ਪਿੰਡ ਹੋਰ ਹਨ, ਜਿਨ੍ਹਾਂ ਵਿਚ ਕੋਈ ਵੀ ਸਿਹਤ ਸਹੂਲਤ ਉਪਲਬਧ ਨਹੀਂ ਹੈ। ਇਨ੍ਹਾਂ ਸਾਰੇ ਪਿੰਡਾਂ ਦੀ ਹਾਲਤ ਇਕ ਟਾਪੂ ਦੇ ਸਮਾਨ ਹੈ ਕਿਉਂਕਿ ਇਹ ਇਲਾਕਾ ਪਹਾੜੀਆਂ ਨਾਲ ਘਿਰਿਆ ਹੋਇਆ ਹੈ। ਇਸ ਇਲਾਕੇ ਵਿਚ ਕਿਸੇ ਨੂੰ ਵੀ ਕੋਈ ਆਸ ਨਹੀਂ ਹੈ ਕਿ ਜੇ ਕੋਈ ਛੋਟੀ ਮੋਟੀ ਪ੍ਰਾਬਲਮ ਆ ਗਈ ਤਾਂ ਉਸ ਨੂੰ ਕੋਈ ਮੁੱਢਲੀ ਸਹਾਇਤਾ ਪ੍ਰਾਪਤ ਹੋ ਸਕੇਗੀ। ਪਿਛੇ ਜਿਹੇ ਝੁੱਗੀ ਪਿੰਡ ਵਿਚ ਮੁੱਖ ਮੰਤਰੀ ਸਾਹਿਬ 25 ਬਿਸਤਰਿਆਂ ਵਾਲਾ ਹਸਪਤਾਲ ਅਨਾਊਂਸ ਕਰਕੇ ਆਏ ਸੀ। ਉਸ ਦੀ ਅਧੂਰੀ ਇਮਾਰਤ ਧਾਹਾਂ ਮਾਰਦੀ ਖੜ੍ਹੀ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਉਹ ਇਮਾਰਤ ਪੂਰੀ ਕਰਕੇ, ਪੂਰਾ ਸਟਾਫ ਲਗਾ ਦਿੱਤਾ ਜਾਵੇਗਾ ਤਾਂ ਜੋ ਉਸ ਇਲਾਕੇ ਨੂੰ ਸਿਹਤ ਸਹੂਲਤਾਂ ਪ੍ਰਦਾਨ ਕੀਤੀਆਂ ਜਾ ਸਕਣ ?

**ਮੰਤਰੀ** : ਸਪੀਕਰ ਸਾਹਿਬ, ਜਿਸ ਏਰੀਏ ਦੀ ਗੱਲ ਆਨਰੇਬਲ ਮੈਂਬਰ ਨੇ ਕੀਤੀ ਹੈ, ਅਤੇ ਕਿਹਾ ਹੈ ਕਿ ਸੀ.ਐਮ. ਸਾਹਿਬ ਉਥੇ ਅਨਾਉਂਸਮੈਂਟ ਕਰਕੇ ਆਏ ਸੀ, ਉਹ ਬੜਾ ਗਰੀਬ ਏਰੀਆ ਹੈ। ਉਸ ਏਰੀਏ ਨਾਲ ਸਾਡੀ ਪੂਰੀ ਹਮਦਰਦੀ ਹੈ ਅਤੇ ਅਗਲੇ ਫਾਈਨੈਂਸ਼ੀਅਲ ਈਅਰ ਵਿਚ ਅਸੀਂ ਉਸ ਨੂੰ ਕੰਪਲੀਟ ਕਰ ਦਿਆਂਗੇ।

**ਸ੍ਰੀ ਸ਼ਿਗਾਰਾ ਰਾਮ ਸਹੂੰਗੜਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੋਕਾਂ ਦੀ ਪੁਰਜ਼ੋਰ ਮੰਗ ਹੈ ਕਿ ਪਿੰਡ ਝੁੱਗੀ ਦਾ ਜਿਹੜਾ ਹੈਲਥ ਸੈਂਟਰ ਹੈ ਉਹ ਕੰਪਲੀਟ ਨਹੀਂ ਹੋਇਆ ਉਹ ਕੰਪਲੀਟ ਕੀਤਾ ਜਾਵੇ। ਔਰ ਦੂਸਰੇ ਪਾਸੇ ਜਿਹੜੇ ਲਗਪਗ 20-25 ਕਿਲੋਮੀਟਰ ਦੀ ਦੂਰੀ ਤੇ ਪਿੰਡ ਹੈਬੋਵਾਲ ਦੇ ਏਰੀਏ ਵਿੱਚ ਪਿੰਡ ਪੈਂਦੇ ਹਨ, 10-15 ਪਿੰਡਾਂ ਦਾ ਫੋਕਲ ਪੁਆਇੰਟ ਹੈ, ਸੈਂਟਰ ਹੈ। ਕੀ ਮਾਨਯੋਗ ਮੰਤਰੀ ਜੀ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਪਿੰਡ ਹੈਬੋਵਾਲ ਦੇ ਵਿੱਚ ਹੈਲਥ ਸੈਂਟਰ ਦੀ ਉਸਾਰੀ ਕੀਤੀ ਜਾਵੇਗੀ ਔਰ ਉਨ੍ਹਾਂ ਨੂੰ ਡਿਸਪੈਂਸਰੀ ਦਿੱਤੀ ਜਾਵੇਗੀ ਅਤੇ ਸਾਲ 1994-95 ਦੇ ਦੌਰਾਨ ਇਹ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਉਂਗਲ ਫੜ ਕੇ ਪੰਜਾ ਫੜਦੇ ਹਨ। ਕਿਉਂਕਿ ਮੈਂ ਇਨ੍ਹਾਂ ਨੂੰ ਇਕ ਹਸਪਤਾਲ ਅਗਲੇ ਸਾਲ ਵਿੱਚ ਮੁਕੰਮਲ ਕਰਕੇ ਦੇਣ ਲਈ ਕਹਿ ਦਿੱਤਾ ਹੈ, ਹੁਣ ਇਹ ਦੂਸਰੇ ਦਾ ਵੀ ਜ਼ਿਕਰ ਕਰਨ ਲਗ ਪਏ ਹਨ। ਮੈਂ ਨਹੀਂ ਸਮਝਦਾ ਕਿ ਇਸ ਸਵਾਲ ਵਿਚੋਂ ਇਹ ਅਰਾਈਜ਼ ਹੁੰਦਾ ਹੋਵੇ।

---

## ਪਿੰਡਾਂ ਨੂੰ ਲਿੰਕ ਸੜਕਾਂ ਨਾਲ ਜੋੜਨਾ

*1735. **ਸ੍ਰੀ ਹੰਸ ਰਾਜ ਜੋਸਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅਜਿਹੇ ਪਿੰਡਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਅਜੇ ਤੱਕ ਪਹਿਲੀ ਲਿੰਕ ਸੜਕ ਨਾਲ ਵੀ ਨਹੀਂ ਜੋੜਿਆ ਗਿਆ ਅਤੇ ਇਨ੍ਹਾਂ ਪਿੰਡਾਂ ਨੂੰ ਪਹਿਲੀ ਲਿੰਕ ਸੜਕਾਂ ਨਾਲ ਕਦੋਂ ਤੱਕ ਜੋੜੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬੇਅੰਤ ਸਿੰਘ :** ਸ੍ਰੀਮਾਨ ਜੀ, 9 ਆਬਾਦ ਪਿੰਡਾਂ ਨੂੰ ਪਹਿਲੀ ਲਿੰਕ-ਸੜਕਾਂ ਨਾਲ ਨਹੀਂ ਜੋੜਿਆ ਜਾ ਸਕਿਆ। ਜ਼ਿਲੇਵਾਰ ਡਿਟੇਲ ਹੇਠ ਲਿਖੇ ਅਨੁਸਾਰ ਹੈ :--

| | | |
|---|---|---|
| 1. | ਹੁਸ਼ਿਆਰਪੁਰ | 7 (ਭਠੋਲੀ, ਭੋਲ ਬਦਮਾਨੀਆਂ, ਧਰਮਪੁਰ, ਨਾਰੀ, ਧਰੇੜੀਆਂ, ਰਾਜਵਾਂ ਅਤੇ ਮੁਬਾਰਿਕਪੁਰ) |
| 2. | ਕਪੂਰਥਲਾ | 1 (ਭੀਮ ਕਦੀਮ) |
| 3. | ਰੋਪੜ | 1 (ਬਟਲੋਰ ਖੱਡ) |

ਉਪਰੋਕਤ 9 ਪਿੰਡਾਂ ਵਿਚੋਂ 3 ਪਿੰਡ ਭੋਲ ਬਦਮਾਨੀਆਂ, ਧਰਮਪੁਰ ਅਤੇ ਮੁਬਾਰਿਕਪੁਰ ਜੋ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪੈਂਦੇ ਹਨ, ਨੂੰ 1994-95 ਵਿਚ ਲਿੰਕ ਸੜਕਾਂ ਨਾਲ ਜੋੜ ਦਿੱਤਾ ਜਾਵੇਗਾ। ਬਾਕੀ ਦੇ ਰਹਿੰਦੇ ਛੇ ਪਿੰਡਾਂ ਲਈ ਕੋਈ ਨਿਸਚਿਤ ਮਿਤੀ ਨਹੀਂ ਦਿੱਤੀ ਜਾ ਸਕਦੀ।

**ਸ੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਔਰ ਮੈਂ ਇਨ੍ਹਾ ਦਾ ਧੰਨਵਾਦ ਵੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ 8 ਪਿੰਡ ਅਜਿਹੇ ਸਨ, ਜਿਨ੍ਹਾਂ ਨੂੰ ਕੋਈ ਫਸਟ ਲਿੰਕ ਰੋਡ ਨਹੀਂ ਸੀ। ਇਨ੍ਹਾਂ ਦੀ ਇਹ ਮਿਹਰਬਾਨੀ ਹੋਈ ਹੈ ਕਿ ਇਨ੍ਹਾਂ ਨੇ ਚਾਰ ਨੂੰ ਫਸਟ ਲਿੰਕ ਰੋਡ ਦੇ ਦਿੱਤੇ ਹਨ ਕੀ ਮੁੱਖ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਜਿਹੜੇ ਚਾਰ ਪਿੰਡ ਹਾਲੇ ਵੀ ਬਾਕੀ ਰਹਿੰਦੇ ਹਨ, ਉਨ੍ਹਾਂ ਪਿੰਡਾਂ ਨੂੰ ਵੀ ਫਸਟ ਲਿੰਕ ਰੋਡ ਇਸ ਸਾਲ ਦੇ ਅੰਦਰ ਅੰਦਰ ਦੇ ਦਿੱਤਾ ਜਾਵੇਗਾ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੀਂ ਯਤਨ ਕਰਦੇ ਹਾਂ ਕਿ ਅਗਲੇ ਸਾਲ ਤੱਕ ਉਹ ਪਿੰਡ ਵੀ ਆ ਜਾਣ। ਲੇਕਿਨ ਜਿਹੜੇ ਪਿੰਡ ਰਹਿ ਗਏ ਹਨ ਉਹ ਇਸ ਕਰਕੇ ਰਹਿ ਗਏ ਹਨ, ਕਿਉਂਕਿ ਉਹ ਬੇ-ਰਾਹ ਹਨ, ਕੋਈ ਜ਼ਮੀਨ ਨਹੀਂ । ਬਾਕੀ ਇਹ ਪਿੰਡਾਂ ਬਾਰੇ ਦੱਸ ਦੇਣ, ਉਨ੍ਹਾਂ ਦੇ ਵੀ ਫਸਟ ਲਿੰਕ ਰੋਡ ਬਣਾ ਦਿੱਤੇ ਜਾਣਗੇ।

**ਸਰਦਾਰ ਗੁਰਚੇਤ ਸਿੰਘ ਭੁੱਲਰ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਲਟੋਹਾ ਦੇ ਵਿੱਚ ਤਿੰਨ ਚਾਰ ਪਿੰਡ ਹਨ ਜਿਨ੍ਹਾਂ ਦੇ ਵਿੱਚ ਹਾਲੇ ਤੱਕ ਕੋਈ ਫਸਟ ਲਿੰਕ ਰੋਡ ਨਹੀਂ ਹੈ। ਕੀ ਇਸ ਸਾਲ ਵਿੱਚ ਇਹ ਫਸਟ ਲਿੰਕ ਰੋਡ ਦੇ ਦਿੱਤੇ ਜਾਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਾਡਾ ਇਹ ਯਤਨ ਹੈ ਕਿ ਅਸੀਂ ਅਗਲੇ ਸਾਲ ਤੱਕ ਕੋਈ ਵੀ ਅਜਿਹਾ ਪਿੰਡ ਨਹੀਂ ਰਹਿਣ ਦੇਣਾ ਜ਼ਿਹੜਾ ਫਸਟ ਲਿੰਕ ਤੋਂ ਬਗੈਰ ਹੋਵੇ।

(ਇਸ ਵੇਲੇ ਕਈ ਮਾਨਯੋਗ ਮੈਂਬਰ ਸਪਲੀਮੈਂਟਰੀ ਦੀ ਮੰਗ ਕਰ ਰਹੇ ਹਨ)

**ਸ੍ਰੀ ਸਪੀਕਰ :** ਜਦੋਂ ਮੁੱਖ ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ ਕੋਈ ਵੀ ਪਿੰਡ ਅਜਿਹਾ ਨਹੀਂ ਰਹਿਣ ਦੇਣਾ ਜਿੱਥੇ ਫਸਟ ਲਿੰਕ ਨਾ ਹੋਵੇ, ਇਸ ਲਈ ਹੋਰ ਸਪਲੀਮੈਂਟਰੀ ਨਹੀਂ ਹੋ ਸਕਦੀ

---

ਜ਼ਿਲ੍ਹਾ ਲੁਧਿਆਣਾ ਵਿਚ ਨਵੇਂ ਬਣਾਏ ਗਏ ਪੁਲਾਂ ਨੂੰ ਅਣ-ਸੁਰੱਖਿਅਤ ਕਰਾਰ ਦੇਣਾ

*1716. **ਕਾਮਰੇਡ ਤਰਸੇਮ ਜੋਧਾਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਲੁਧਿਆਣਾ ਦੀਆਂ ਅਜਿਹੀਆਂ ਨਹਿਰਾਂ, ਰਾਜਬਾਹਿਆਂ ਦੇ ਪੁਲਾਂ ਦੀ ਕੁੱਲ ਗਿਣਤੀ ਅਤੇ ਵੇਰਵੇ ਕੀ ਹਨ ਜਿਨ੍ਹਾਂ ਨੂੰ ਅਣ-ਸੁਰੱਖਿਅਤ ਕਰਾਰ ਦਿਤਾ ਗਿਆ ਹੈ ਅਤੇ ਉਕਤ ਪੁਲਾਂ ਤੇ ਦੁਰਘਟਨਾਵਾਂ ਨੂੰ ਰੋਕਣ ਲਈ ਤਜਵੀਜ਼ਤ ਉਪਾਵਾਂ/ ਕਾਰਵਾਈ ਦੇ ਵੇਰਵੇ ਕੀ ਹਨ ?

Sardar Beant Singh ; None, Sir.

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਅਬੋਹਰ ਬਰਾਂਚ ਦੇ 6 ਪੁਲ ਪੈਂਦੇ ਹਨ। ਇਕ ਪੁਲ ਨਵਾਂ ਹੈ, 5 ਪੁਰਾਣੇ ਹਨ । ਇਨ੍ਹਾਂ ਛੇਆਂ ਵਿਚੋਂ ਦੋ ਟੁੱਟ ਚੁੱਕੇ ਹਨ ਔਰ ਕਈ ਵਾਰ ਪਿੰਡ ਦੇ ਲੋਕਾਂ ਨੇ ਆਪ ਇਨ੍ਹਾ ਪੁਲਾਂ ਦੀ ਰਿਪੇਅਰ ਵੀ ਕਰਵਾਈ ਹੈ, ਕਈ ਵਾਰ ਐਕਸੀਡੈਂਟ ਹੋਣ ਦੀ ਵੀ ਸੰਭਾਵਨਾ ਬਣੀ ਰਹਿੰਦੀ ਹੈ। ਦੋ ਪੁਲ ਪਹਿਲਾਂ ਟੁੱਟ ਵੀ ਚੁੱਕੇ ਹਨ। ਮੈਂ ਸੀ.ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਮਹਿਕਮੇ ਨੇ ਉਨ੍ਹਾਂ ਨੂੰ ਇਹ ਇਨਫਰਮੇਸ਼ਨ ਦਿੱਤੀ ਹੈ, ਕੀ ਉਸ ਮਹਿਕਮੇ ਨੂੰ ਇਸ ਬਾਰੇ ਪਤਾ ਨਹੀਂ ਕਿ ਲੋਕਾਂ ਨੇ ਆਪ ਇਨ੍ਹਾਂ ਪੁਲਾਂ ਦੀ ਰਿਪੇਅਰ ਕਰਵਾਈ ਹੈ, ਔਰ ਇਹ ਪਹਿਲਾਂ ਟੁੱਟ ਵੀ ਚੁੱਕੇ ਹਨ ? ਇਸ ਦੀ ਇਨਕੁਆਰੀ ਕਰਵਾ ਕੇ ਪਤਾ ਕਰਵਾ ਲਿਆ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜੋ ਪੁਲਾਂ ਦੀ ਮੁਰੰਮਤ ਦਾ ਜਿਕਰ ਕਰ ਰਹੇ ਹਨ ਇਹ ਕਦੇ ਵੀ ਲੋਕਾਂ ਨੇ ਆਪ ਰਿਪੇਅਰ ਨਹੀਂ ਕੀਤੇ ਔਰ ਏਨੀ ਵੱਡੀ ਨਹਿਰ ਦੇ ਪੁਲਾਂ ਦੀ ਰਿਪੇਅਰ ਲੋਕਾਂ ਦੁਆਰਾ ਕਰਨੀ ਬੜੀ ਮੁਸ਼ਕਲ ਹੈ । ਜੇਕਰ ਕਿਤੇ ਕੋਈ ਨੁਕਸ ਸੀ, ਤਾਂ ਉਹ ਮਹਿਕਮੇ ਨੇ ਮੁਰੰਮਤ ਕੀਤਾ ਹੈ ਔਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੀ.ਡਬਲਯੂ.ਡੀ. ਔਰ ਇਰੀਗੇਸ਼ਨ ਡਿਪਾਰਟਮੈਂਟ ਵਾਲਿਆਂ ਨੇ ਆਪ ਚੈੱਕ ਕੀਤਾ ਹੈ। ਕੋਈ ਵੀ ਅਜਿਹਾ ਪੁਲ ਨਹੀਂ ਜੋ ਅਨਸੇਫ ਹੋਵੇ। ਲੇਕਿਨ ਇਹ ਗੱਲ ਦਰੁਸਤ ਹੈ ਕਿ ਹੁਣ ਇਹ ਪੁਲ ਟਰੈਫਿਕ ਜ਼ਿਆਦਾ ਹੋ ਜਾਣ ਕਾਰਨ ਤੰਗ ਹੋ ਗਏ ਹਨ । ਜਿੱਥੇ ਅਜਿਹੀ ਕੋਈ ਤੰਗ ਪੁਲ ਵਾਲੀ ਗੱਲ ਹੈ, ਉਸ ਨੂੰ ਚੌੜਾ ਕਰ ਦਿੱਤਾ ਜਾਵੇਗਾ, ਜਿਹੜਾ ਅਨਸੇਫ ਹੋਵੇਗਾ ਉਸਨੂੰ ਦੁਬਾਰਾ ਬਣਾਇਆ ਜਾਵੇਗਾ ਲੇਕਿਨ ਇਹ ਗੱਲ ਗਲਤ ਹੈ ਕਿ ਪੁਲ ਟੁੱਟੇ ਹੋਏ ਹਨ ਔਰ ਲੋਕ ਪੁਲਾਂ ਦੀ ਰਿਪੇਅਰ ਕਰਵਾ ਰਹੇ ਹਨ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਪਿੰਡ ਤੋਂ ਨੇੜੇ ਬੱਲੋਵਾਲ ਦਾ ਪੁਲ ਪੈਂਦਾ ਹੈ, ਜੋ ਟੁਟਿਆ ਹੋਇਆ ਹੈ। ਮੇਰੀ ਆਪਣੀ ਜਿਪਸੀ ਦਾ ਟਾਇਰ ਉਸ ਵਿਚ ਫਸ ਗਿਆ। ਮੈਂ ਪਿਛਲੇ ਸੈਸ਼ਨ ਵਿਚ ਵੀ ਬੋਲਿਆ ਸੀ। ਮੇਰੇ ਪਿੰਡ ਤੋਂ ਪੱਖੋਵਾਲ ਰੋਡ ਤੇ ਢੈਪਈ ਦਾ ਪੁਲ ਵੀ ਟੁੱਟਾ ਹੈ। ਉਥੇ ਅਸੀਂ ਦਰਖਤ ਸੁੱਟ ਕੇ, ਟਾਹਣੀਆਂ ਸੁੱਟ ਕੇ ਇੱਟਾਂ ਲਗਾ ਕੇ ਜਗ੍ਹਾ ਨੂੰ ਕਵਰ ਕੀਤਾ ਤਾਂ ਕਿ ਲੋਕਾਂ ਦਾ ਨੁਕਸਾਨ ਨਾ ਹੋਵੇ। ਮੈਂ ਬੜੇ ਦਾਅਵੇ ਦੇ ਨਾਲ ਕਹਿੰਦਾ ਹਾਂ ਕਿ ਬੱਲੋਵਾਲ ਅਤੇ ਢੈਪਈ ਦੇ ਪੁਲ ਟੁੱਟੇ ਹਨ

ਅਤੇ ਉਨ੍ਹਾਂ ਦੀ ਰਿਪੇਅਰ ਲੋਕਾਂ ਵੱਲੋਂ ਕੀਤੀ ਗਈ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਇਹ ਇਨਕੁਆਰੀ ਕਰਾਉਣ ਅਤੇ ਜੇਕਰ ਲੋਕਾਂ ਵੱਲੋਂ ਪੁਲਾਂ ਦੀ ਮੁਰੰਮਤ ਨਾ ਕਰਵਾਈ ਗਈ ਸਾਬਤ ਹੋਈ ਤਾਂ ਮੈਂ ਸਜ਼ਾ ਦਾ ਭਾਗੀਦਾਰ ਹਾਂ। ਮੈਂ ਵਿਧਾਨ ਸਭਾ ਦੀ ਸੀਟ ਤੋਂ ਅਸਤੀਫਾ ਦੇ ਦੇਵਾਂਗਾ ਅਤੇ ਬਾਹਰ ਚਲਾ ਜਾਵਾਂਗਾਂ।

ਮੁੱਖ ਮੰਤਰੀ: ਮੈਂ ਇਸ ਦੀ ਇਨਕੁਆਇਰੀ ਕਰਵਾ ਲਵਾਂਗਾ। (ਥੰਪਿੰਗ)

---

## ਜ਼ਿਲ੍ਹਾ ਗੁਰਦਾਸਪੁਰ ਵਿਚ ਨਵੇਂ ਹਸਪਤਾਲ/ਸਿਵਲ ਡਿਸਪੈਂਸਰੀਆਂ ਖੋਲ੍ਹਣਾ

*1657. (1) ਸ੍ਰੀ ਰਘੂਨਾਥ ਸਹਾਏ ਪੁਰੀ
(2) ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ
(3) ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ
(4) ਸ੍ਰੀ ਕ੍ਰਿਸ਼ਨ ਚੰਦ ਬੈਂਸ
: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ---

(ੳ) ਜ਼ਿਲ੍ਹਾ ਗੁਰਦਾਸਪੁਰ ਵਿਚ ਇਸ ਸਮੇਂ ਕੁੱਲ ਕਿੰਨੇ ਸਰਕਾਰੀ ਹਸਪਤਾਲ/ ਸਿਵਲ ਡਿਸਪੈਂਸਰੀਆਂ ਹਨ;

(ਅ) ਕੀ ਸਰਕਾਰ ਅਗਲੇ ਵਿੱਤੀ ਸਾਲ ਦੇ ਦੌਰਾਨ ਉਕਤ ਜ਼ਿਲੇ ਵਿਚ ਕੋਈ ਨਵੇਂ ਸਰਕਾਰੀ ਹਸਪਤਾਲ ਸਿਵਲ ਡਿਸਪੈਂਸਰੀਆਂ ਖੋਲ੍ਹਣਾ ਚਾਹੁੰਦੀ ਹੈ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**Sardar Harcharan Singh Brar** :

(a) Hospital — 8

Dispensaries — 121 (Urban 7+Rural 114)

(b) No, there is no proposal.

[Health and Family Welfare Minister]

ANNEXURE-I

LIST OF HOSPITALS FUNCTIONING IN GURDASPUR DISTRICT

URBAN AREA

1. Civil Hospital, Gurdaspur
2. Civil Hospital, Batala
3. Civil Hospital, Pathankot
4. Civil Hospital, Dera Baba Nanak

RURAL AREA-
BLOCK GURDASPUR

1. Rural Hospital, Dorangla
2. Rural Hospital, Naushehra Majjha Singh (Block Dhariwal)
3. Rural Hospital, Rangar Nangal (Block Batala)
4. Rural Hospital, Sri Hargobindpur (Block Hargobindpur)

ANNEXURE-II

LIST OF DISPENSARIES FUNCTIONING IN GURDASPUR DISTRICT

URBAN AREA

1. Urban Slum area Dispensary, Gurdaspur
2 Urban Slum area Dispensary, Batala
3. Urban Slum area Dispensary, Pathankot
4. Urban Slum area Dispensary, Sailian Kulian at Housing Board Colony, Pathankot
5. Civil Dispensary, Dhariwal
6. Civil Dispensary, Dina Nagar
7. Civil Dispsnary, Sujan Pur

RURAL AREA

BLOCK GURDASPUR

1. S.H.C. Dhaburi
2. S.H.C. Ghurala
3. S.H.C. Tungh
4. S.H.C. Dhoot
5. S.H.C. Hemrajpur
6. S.H.C. Naushehra Bahadur
7. S.H.C. Abul Khair
8. S.H.C. Hayat Nagar
9. S.H.C. Alechak
10. S.H.C. Gurdas Nangal
11. S.H.C. Ghot Pokhar
12. S.H.C. Ram Nagar
13. S.H.C. Khokhar
14. S.H.C. Sadhuchak
15. S.H.C. Pakho Ke Kulian
16. S.H.C. Talwandi Virk
17. S.H.C. Ghazikot

BLOCK DHARIWAL

18. S.H.C. Ghuman Kalan
19. S.H.C. Kalerk Kalan
20. S.H.C. Bangowani
21. S.H.C. Langah
22. S.H.C. Sohal
23. S.H.C. Bhoj Raj

24. S.H.C. Zaffarwal

BLOCK KAHNUWAN

25. S.H.C. Sekhwan
26. S.H.C. Sidhwan
27. S.H.C. Tibber
28. S.H.C. Karol
29. S.H.C. Saidowal Kalan
30. S.H.C. Bhaini Paswal
31. S.H.C. Chaksharif
32. S.H.C. Salhopur Kalan
33. S.H.C. Mullanwal
34. S.H.C. Bhaini Mian Khan
35. S.H.C. Beri
36. S.H.C. Tughawala
37. S.H.C. Kot Todar Mal
38. S.H.C. Kala Bala
39. S.H.C. Thikriwala
40. S.H.C. Ghot Bhatian

BLOCK KALANAUR

41. S.H.C. Dostpur
42. S.H.C. Barhila Khurd
43. S.H.C. Hakim Pur
44. S.H.C. Naranwali
45. S.H.C. Radiana
46. S.H.C. Bhakhariwal

BLOCK DINA NAGAR

47. S.H.C. Jhabkra
48. S.H.C. Dadwan
49. S.H.C. Gahlari
50. S.H.C. Dhamrai
51. S.H.C. Paniar
52. S.H.C. Sultani
53. S.H.C. Ucha Dhakala
54. S.H.C. Awankhan
55. S.H.C. Sidhpur

BLOCK BATALA

56. S.H.C. Ghasitpura
57. S.H.C. Jaura Singha
58. S.H.C. Chahal
59. S.H.C. Malakpur
60. S.H.C. Manan
61. S.H.C. Bhagowal
62. S.H.C. Sarupwali
63. S.H.C. Bijliwal
64. S.H.C. Talwandi Lal Singh
65. S.H.C. Thind Dhariwal
66. S.H.C. Vero Nangal
67. S.H.C. Dialgarh
68. S.H.C. Bagadur Hussain

BLOCK FATEHGARH CHURIAN

69. S.H.C. Hardo Rawal
70. S.H.C. Ghanie Ke Banger
71. S.H.C. Nasar-Ke-Sarchur
72. S.H.C. Shankarpura

[Health and Family Welfare Minister]

73. S.H.C. Panwan

74. S.H.C. Dalechak

75. S.H.C. Sehra

76. S.H.C. Villa Teja

BLOCK SRI HARGOBINDPUR

77. S.H.C. Cheema Khudi

78. S.H.C. Gande Ke Chone

79. S.H.C. Buchian

80. S.H.C. Mohlowali

81. S.H.C. Aulakh

82. S.H.C. Mari Panwan

83. S.H.C. Dhapai

BLOCK DERA BABA NANAK

84. S.H.C. Akarpura

85. S.H.C. Dalam Nangal

86. S.H.C. Darowali

87. S.H.C. Ghanie Ke Bet

88. S.H.C. Khushalpur

89. S.H.C. Rahimabad

90. S.H.C. Rupowali

91. - S.H.C. Singhpura

92. S.H.C. Talwankd Rama

BLOCK PATHANKOT

93. S.H.C. Jhako Lahri

94. S.H.C. Kanwan

95. S.H.C. Malikpur

96. S.H.C. Narot Mehra

97. S.H.C. Cherpur

98. S.H.C. Siyonti Kothar

99. S.H.C. Bharoli

100. S.H.C. Parmanand

101. S.H.C. Nawhehra Nalbandan

BLOCK DHAR KALAN

102. S.H.C. Doonngh

103. S.H.C. Bhatwan

104. S.H.C. Gho

105. S.H.C. Jandwal

106. S.H.C. Dhar Kalan

107. S.H.C. Patralwan

108. S.H.C. Shahpur Kandi

109. S.H.C. Thara

BLOCK NAROT JAIMAL SINGH

109. S.H.C. Sohaura Kalan

110. S.H.C. Basao Barwan

111. S.H.C. Datial

112. S.H.O. Taloor

BLOCK BAMBYAL

113. S.H.C. Janial

114. S.H.C. Patralwal (Darkalan)

**ਸ੍ਰੀ ਰਘੂਨਾਥ ਸਹਾਏ ਪੁਰੀ :** ਮਾਨਯੋਗ ਸਪੀਕਰ ਸਾਹਿਬ, ਮੇਰੀ ਪ੍ਰਾਰਥਨਾ ਹੈ ਕਿ ਮੇਰਾ ਹਲਕਾ ਸੁਜਾਨਪੁਰ ਬੈਕਵਰਡ ਇਲਾਕਾ ਹੈ। ਕੀ ਮੰਤਰੀ ਜੀ ਉਥੇ ਕੋਈ ਡਿਸਪੈਂਸਰੀ ਖੋਲ੍ਹਣ ਦਾ ਯਕੀਨ ਦਿਲਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਪਰਪੋਜ਼ਲ ਤਾਂ ਕੋਈ ਨਹੀਂ । ਪਰ ਜੇਕਰ ਬਹੁਤ ਜ਼ਿਆਦਾ ਜ਼ਰੂਰਤ ਹੋਈ ਤਾਂ ਇਸ ਨੂੰ ਕਨਸਿਡਰ ਕੀਤਾ ਜਾ ਸਕਦਾ ਹੈ।

**ਸ੍ਰੀ ਕਿਸ਼ਨ ਚੰਦ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਜ਼ਿਲ੍ਹਾ ਗੁਰਦਾਸਪੁਰ ਦਾ ਡਿਸਪੈਂਸਰੀਆਂ ਅਤੇ ਹਸਪਤਾਲਾਂ ਦਾ ਡਾਟਾ ਦਿੱਤਾ ਹੈ, ਉਸ ਦੇ ਵਿਚ ਆਇਆ ਕੇ ਕਿ ਬਾਰਡਰ ਅਤੇ ਬੈਕਵਰਡ ਏਰੀਏ ਵਿਚ ਜਿਹੜੇ ਹੌਸਪੀਟਲ ਹਨ, ਉਹ ਦੂਜੇ ਏਰੀਏ ਦੇ ਮੁਕਾਬਲੇ ਘੱਟ ਹਨ। ਕੀ ਮੰਤਰੀ ਜੀ ਸਾਲ 1994-95 ਵਿੱਚ ਬਾਰਡਰ ਅਤੇ ਬੈਕਵਰਡ ਏਰੀਏ ਵਿੱਚ ਜ਼ਿਆਦਾ ਡਿਸਪੈਂਸਰੀਆਂ ਖੋਲ੍ਹਣ ਦਾ ਇਰਾਦਾ ਰੱਖਦੇ ਹਨ ? ਕੀ ਇਹ ਇਸ ਗੱਲ ਦਾ ਯਕੀਨ ਦਿਵਾਉਣਗੇ ?

**ਮੰਤਰੀ :** ਸਰਕਾਰ ਇਰਾਦਾ ਤਾਂ ਰੱਖਦੀ ਹੈ ਲੇਕਿਨ ਅਵੇਲੇਬਿਲਟੀ ਆਫ ਫੰਡ ਤੇ ਜ਼ਰੂਰ ਨਿਰਭਰ ਕਰਨਾ ਪੈਂਦਾ ਹੈ।

**ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸੂਚਨਾ ਇਨ੍ਹਾਂ ਨੇ ਜ਼ਿਲਾ ਗੁਰਦਾਸਪੁਰ ਬਾਰੇ ਦਿੱਤੀ ਹੈ, ਉਹ ਇਨਕੰਪਲੀਟ ਹੈ । ਮੇਰੇ ਹਲਕੇ ਦੀਨਾਨਗਰ ਵਿੱਚ ਇਕ ਹੌਸਪੀਟਲ ਚੇਬੇ ਬਣਿਆ ਹੈ ਜਿਸਦੀ ਬਿਲਡਿੰਗ ਬਣ ਗਈ ਹੈ ਪਰ ਉਥੇ ਕੋਈ ਵੀ ਸਟਾਫ ਨਹੀਂ ਦਿੱਤਾ ਗਿਆ। ਦੂਜਾ ਹੌਸਪਿਟਲ ਬਹਿਰਾਮ ਵਿਖੇ ਹੈ, ਜਿਥੇ ਐਸ.ਐਮ.ਓ. ਆਲਰੇਡੀ ਲੱਗਿਆ ਹੋਇਆ ਹੈ ਪਰ ਬਾਕੀ ਦਾ ਦੂਜਾ ਸਟਾਫ ਉਥੇ ਨਹੀਂ ਹੈ। ਇਹ ਨਾਂ ਇਸ ਲਿਸਟ ਵਿਚ ਸ਼ਾਮਲ ਨਹੀਂ ਕੀਤੇ ਗਏ। ਇਨ੍ਹਾਂ ਹਸਪਤਾਲਾਂ ਵਿਚ ਲੋਕਾਂ ਨੂੰ ਕੋਈ ਦਵਾਈਆਂ ਨਹੀਂ ਮਿਲਦੀਆਂ, ਕੋਈ ਸਟਾਫ ਨਹੀਂ ਹੈ । ਲੋਕਾਂ ਨੂੰ ਦਰਿਆ ਰਾਵੀ ਪਾਰ ਕਰਕੇ ਉਥੇ ਜਾਣਾ ਪੈਂਦਾ ਹੈ। ਕਈ ਪਿੰਡਾਂ ਵਾਲਿਆਂ ਨੂੰ ਤਾਂ ਦੋ ਦਰਿਆ ਪਾਰ ਕਰਕੇ ਜਾਣਾ ਪੈਂਦਾ ਹੈ ਪਰ ਉਥੇ ਉਨ੍ਹਾਂ ਨੂੰ ਕੋਈ ਵੀ ਸਹੂਲਤ ਨਹੀਂ ਮਿਲਦੀ। ਕੀ ਇਹ ਉਥੇ ਸਟਾਫ ਭੇਜਣਗੇ ?

**ਮੰਤਰੀ :** ਮੇਰੇ ਇਹ ਸਵਾਲ ਸਮਝ ਵਿਚ ਨਹੀਂ ਆਇਆ।

**ਸ੍ਰੀ ਸਪੀਕਰ :** ਤੁਸੀਂ ਆਪਣਾ ਸਵਾਲ ਦੁਬਾਰਾ ਦੱਸ ਦਿਓ ਜੀ ।

**ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ :** ਮੇਰੇ ਕਹਿਣ ਦਾ ਮਤਲਬ ਹੈ ਕਿ ਸਾਡੇ ਹਲਕੇ ਵਿਚ ਜੇਬੇ ਇਕ ਹਸਪਤਾਲ ਬਣਿਆ ਹੈ, ਉਥੇ ਅਜੇ ਤੱਕ ਕੋਈ ਵੀ ਸਟਾਫ ਨਹੀਂ ਦਿੱਤਾ ਗਿਆ । ਇਕ ਹਸਪਤਾਲ ਬਹਿਰਾਮ ਵਿਖੇ ਬਣਿਆ ਹੈ, ਉਥੇ ਐਸ.ਐਮ.ਓ. ਆਲਰੈਡੀ ਹੈ ਪਰ ਬਾਕੀ ਦਾ

[ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ]

ਸਟਾਫ ਕੇਵਲ ਉਦੋਂ ਹੀ ਜਾਂਦਾ ਹੈ, ਜਦੋਂ ਸਟੈਰਲਾਈਜ਼ੇਸ਼ਨ ਕੈਂਪ ਲਗਾਇਆ ਜਾਂਦਾ ਹੈ, ਅੱਗੇ-ਪਿੱਛੇ ਕੋਈ ਸਟਾਫ ਨਹੀਂ ਹੁੰਦਾ। ਕੀ ਉਥੇ ਬਕਾਇਦਾ ਤੌਰ ਤੇ ਸਟਾਫ ਦਿੱਤਾ ਜਾਵੇਗਾ ਤਾਂ ਜੋ ਲੋਕਾਂ ਨੂੰ ਦਵਾਈਆਂ ਦੀ ਜਾਂ ਦੂਜੀਆਂ ਸਿਹਤ ਸਹੂਲਤਾਂ ਮਿਲ ਸਕਣ।

**ਮੰਤਰੀ:** ਜਿਥੇ ਬਿਲਡਿੰਗ ਬਣੀ ਹੋਈ ਹੈ ਅਤੇ ਹਸਪਤਾਲ ਮਨਜ਼ੂਰ ਹੈ, ਉਥੇ ਜ਼ਰੂਰ ਸਟਾਫ ਭੇਜਿਆ ਜਾਵੇਗਾ ਅਤੇ ਦਵਾਈਆਂ ਵੀ ਭੇਜੀਆਂ ਜਾਣਗੀਆਂ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਮੁੱਖ ਮੰਤਰੀ ਸਾਹਿਬ ਨੇ ਮੇਰੇ ਹਲਕੇ ਸ਼ਾਹਕੋਟ ਵਿੱਚ 50 ਬਿਸਤਰਿਆਂ ਦਾ ਹਸਪਤਾਲ ਬਣਾਉਣ ਦਾ ਐਲਾਨ ਕੀਤਾ ਸੀ, ਕੀ ਉਸ ਨੂੰ ਮੱਦੇਨਜ਼ਰ ਰੱਖਦੇ ਹੋਏ ਆਉਣ ਵਾਲੇ ਸਾਲ ਵਿਚ ਇਸ ਨੂੰ ਕਨਸਿਡਰ ਕੀਤਾ ਜਾਵੇਗਾ।

**ਮੰਤਰੀ:** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਜੇ ਕਿਤੇ ਅਨਾਊਂਸਮੈਂਟ ਕੀਤੀ ਸੀ, ਤਾਂ ਉਸ ਉਤੇ ਪੂਰਾ ਅਮਲ ਕੀਤਾ ਜਾਵੇਗਾ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਮੁਹਾਲੀ ਵਿਖੇ ਪੰਜਾਬ ਰੋਡਵੇਜ਼ ਦਾ ਡਿਪੂ ਸਥਾਪਿਤ ਕਰਨਾ

*1621. **ਸਰਦਾਰ ਹਰਨੇਕ ਸਿੰਘ ਘੜੂੰਆਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਮੁਹਾਲੀ ਬੱਸ ਅੱਡੇ ਤੋਂ ਦੂਜੇ ਸ਼ਹਿਰਾਂ ਨੂੰ ਰੋਜ਼ਾਨਾ ਪੰਜਾਬ ਰੋਡਵੇਜ਼, ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀਆਂ ਕੁੱਲ ਕਿੰਨੀਆਂ ਬੱਸਾਂ ਚਲਦੀਆਂ ਹਨ ;

(ਅ) ਕੀ ਐਸ.ਏ.ਐਸ. ਨਗਰ (ਮੁਹਾਲੀ) ਵਿਚੋਂ ਲੰਘਦੀਆਂ ਸਾਰੀਆਂ ਬੱਸਾਂ ਮੁਹਾਲੀ ਦੇ ਮੁੱਖ ਬੱਸ ਅੱਡੇ ਤੇ ਰੁਕਦੀਆਂ ਹਨ; ਜੇਕਰ ਨਹੀਂ ਤਾਂ, ਇਸ ਦੇ ਕੀ ਕਾਰਨ ਹਨ ;

(ੲ) ਕੀ ਮੋਹਾਲੀ ਵਿਖੇ ਰੋਡਵੇਜ਼ ਦਾ ਇਕ ਸੰਪੂਰਣ ਡਿਪੂ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਕ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਬੇਅੰਤ ਸਿੰਘ** : (ੳ) 4 ਬੱਸਾਂ ਪੰਜਾਬ ਰੋਡਵੇਜ਼ ਦੀਆਂ ਅਤੇ 2 ਬੱਸਾਂ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਮੋਹਾਲੀ ਬੱਸ ਸਟੈਂਡ ਤੋਂ ਹਰ ਰੋਜ਼ ਦੂਜੇ ਸ਼ਹਿਰਾਂ ਨੂੰ ਚਲਦੀਆਂ ਹਨ।

(ਅ) ਹਾਂ ਜੀ।

(ੲ) ਨਹੀਂ ਜੀ, ਕਿਉਂਕਿ ਮੋਹਾਲੀ ਦੇ ਨੇੜੇ ਪੰਜਾਬ ਰੋਡਵੇਜ਼ ਦੇ ਦੋ ਡਿਪੂ ਪਹਿਲਾਂ ਹੀ ਸੰਪੂਰਣ ਰੂਪ ਵਿਚ ਚੰਡੀਗੜ੍ਹ ਅਤੇ ਰੋਪੜ ਵਿਖੇ ਕੰਮ ਕਰ ਰਹੇ ਹਨ। ਇਸ ਲਈ ਮੋਹਾਲੀ ਵਿਖੇ ਇਕ ਨਵਾਂ ਡਿਪੂ ਖੋਲ੍ਹਣ ਦੀ ਕੋਈ ਉਚਿਤਤਾ ਨਹੀਂ ਹੈ।

---

**ਜ਼ਿਲ੍ਹਾ ਗੁਰਦਾਸਪੁਰ ਵਿੱਚ ਨਵੀਆਂ ਆਯੁਰਵੈਦਿਕ ਡਿਸਪੈਂਸਰੀਆਂ ਖੋਲ੍ਹਣਾ**

*1658. 1. **ਸ੍ਰੀ ਰਘੂ ਨਾਥ ਸਹਾਏ ਪੁਰੀ**
2. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** } : ਕੀ ਸਿਹਤ ਅਤੇ
3. **ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ**
4. **ਸ੍ਰੀ ਕਿਸ਼ਨ ਚੰਦ ਬੈਂਸ**

ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਗੁਰਦਾਸਪੁਰ ਵਿੱਚ ਇਸ ਸਮੇਂ ਕੁੱਲ ਕਿੰਨੀਆਂ ਆਯੁਰਵੈਦਿਕ ਡਿਸਪੈਂਸਰੀਆਂ ਹਨ ;

(ਅ) ਕੀ ਸਰਕਾਰ ਨੇੜੇ ਭਵਿੱਖ ਵਿੱਚ ਉਕਤ ਜ਼ਿਲ੍ਹੇ ਵਿੱਚ ਕੋਈ ਨਵੀਆਂ ਆਯੁਰਵੈਦਿਕ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਰੱਖਦੀ ਹੈ; ਜੇ ਰੱਖਦੀ ਹੈ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਇਸ ਸਮੇਂ ਕੁਲ 51 ਸਰਕਾਰੀ ਆਯੁਰਵੈਦਿਕ ਡਿਸਪੈਂਸਰੀਆਂ ਹਨ।

(ਅ) ਹਾਂ ਜੀ। ਸਾਲ 1993-94 ਦੌਰਾਨ ਕਾਦੀਆਂ, ਤਹਿਸੀਲ ਬਟਾਲਾ ਵਿਖੇ ਇੱਕ ਸਰਕਾਰੀ ਆਯੁਰਵੈਦਿਕ ਡਿਸਪੈਂਸਰੀ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

---

## RESUMPTION OF GENERAL DISCUSSION ON THE BUDGET ESTIMATES FOR THE YEAR 1994-95

**ਸਰਦਾਰ ਜਸਜੀਤ ਸਿੰਘ ਰੰਧਾਵਾ (ਘਨੌਰ)** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਹਾਨ ਸਦਨ ਵਿੱਚ ਬਜਟ ਐਸਟੀਮੇਟ ਤੇ ਬੋਲਣ ਦਾ ਸਮਾਂ ਦਿੱਤਾ। ਸਭ ਤੋਂ ਪਹਿਲਾਂ ਤਾਂ ਸਪੀਕਰ ਸਾਹਿਬ ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਗੌਰਮਿੰਟ ਨੂੰ ਵਧਾਈ ਦੇਣੀ ਚਾਹੁੰਦਾ ਹਾਂ, ਖਾਸ ਕਰਕੇ ਉਨ੍ਹਾਂ ਦੇ ਲਾਇਕ ਅਤੇ ਸੂਝਵਾਨ ਵਿੱਤ ਮੰਤਰੀ ਨੂੰ, ਜਿਨ੍ਹਾਂ ਨੇ ਸਰਕਾਰ ਬਣਨ ਤੋਂ ਬਾਅਦ ਬੜਾ ਬੈਲੈਂਸਡ ਅਤੇ ਟੈਕਸ ਫਰੀ ਬਜਟ ਪੇਸ਼ ਕੀਤਾ ਹੈ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਪੰਜਾਬ ਸਰਕਾਰ ਬਣੀ ਨੂੰ ਤਕਰੀਬਨ

[ਸਰਦਾਰ ਜਸਜੀਤ ਸਿੰਘ ਰੰਧਾਵਾ ]

2 ਸਾਲ ਹੋ ਗਏ ਹਨ। ਇਸ ਤੋਂ ਪਹਿਲਾਂ 8-10 ਸਾਲ ਪੰਜਾਬ ਵਿੱਚ ਬੜਾ ਭਾਰੀ ਅੱਤ-ਵਾਦ ਰਿਹਾ, ਹਜ਼ਾਰਾਂ ਭੈਣਾਂ ਵਿਧਵਾ ਹੋ ਗਈਆਂ, ਹਜ਼ਾਰਾਂ ਬੱਚੇ ਯਤੀਮ ਹੋ ਗਏ। ਕੋਈ ਹੀ ਪੰਜਾਬ ਵਿੱਚ ਅਜਿਹਾ ਘਰ ਜਾਂ ਪਰਿਵਾਰ ਹੋਵੇਗਾ ਜਿਹੜਾ ਸਿੱਧੇ ਜਾਂ ਅਸਿੱਧੇ ਤੌਰ ਤੇ ਅਫੈਕਟਿਡ ਨਹੀਂ ਹੋਇਆ। ਕਿਸੇ ਤੋਂ ਕਿਡਨੈਪਿੰਗ ਕਰਕੇ ਪੈਸਾ ਬਟੋਰਿਆ ਗਿਆ, ਕਿਸੇ ਤੇ ਐਕਸਟਾਰਸ਼ਨ ਕੀਤੀ ਗਈ ਅਤੇ ਕਿਸੇ ਦੀ ਧੀ ਭੈਣ ਦੀ ਇਜ਼ਤ ਲੁੱਟੀ ਗਈ। ਮੈਂ ਇਸ ਕਾਲੇ ਇਤਿਹਾਸ ਦੀ ਜ਼ਿਕਰ ਵਿੱਚ ਨਹੀਂ ਜਾਣਾ ਚਾਹੁੰਦਾ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ, ਲੋਕਾਂ ਨੂੰ ਬੜੀਆਂ ਉਮੀਦਾਂ ਸਨ ਕਿ ਪੰਜਾਬ ਦੇ ਹਾਲਾਤ ਨਾਰਮਲ ਹੋਣਗੇ। ਪੰਜਾਬ ਦੇ ਲੋਕਾਂ ਨੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦਾ ਸਾਥ ਦਿਤਾ, ਕੋਆਪਰੇਸ਼ਨ ਦਿਤੀ ਔਰ ਗੁਰੂ ਮਹਾਰਾਜ ਸੱਚੇ ਪਾਤਸ਼ਾਹ ਦੀ ਸੀ.ਐਮ. ਸਾਹਿਬ ਤੇ ਅਪਾਰ ਕਿਰਪਾ ਹੋਈ, ਉਨ੍ਹਾਂ ਨੇ ਲੋਕਾਂ ਦੇ ਸਹਿਯੋਗ ਨਾਲ ਪੰਜਾਬ ਦੇ ਹਾਲਾਤ ਨਾਰਮਲ ਕਰ ਦਿਤੇ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਕਿਧਰੇ ਵੀ ਦੁਨੀਆਂ ਦੀ ਹਿਸਟਰੀ ਦੇ ਵਿੱਚ ਮਿਸਾਲ ਨਹੀਂ ਕਿ ਜਿੱਥੇ ਕਿਤੇ ਵੀ ਅੱਤ-ਵਾਦ ਸ਼ੁਰੂ ਹੋਇਆ, ਸਾਲਾਂ-ਬੱਧੀ ਚਲਦਾ ਰਿਹਾ, ਕਈ ਥਾਂ 20-20 ਸਾਲ, 30-30 ਸਾਲ ਚਲਦਾ ਰਿਹਾ, ਹਿਸਟਰੀ ਤੁਹਾਡੇ ਸਾਹਮਣੇ ਹੈ ਪਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਦੋ ਸਾਲਾਂ ਵਿੱਚ ਹੀ, ਦੋ ਸਾਲ ਨਹੀਂ ਸਗੋਂ ਪਹਿਲੇ ਸਾਲ ਵਿੱਚ ਹੀ ਟੋਟਲੀ ਟੈਰੋਰਿਜ਼ਮ ਨੂੰ ਖਤਮ ਕਰ ਦਿਤਾ। ਇਸ ਲਈ ਇਹ ਵਧਾਈ ਦੇ ਪਾਤਰ ਹਨ। ਸਪੀਕਰ ਸਾਹਿਬ, ਸੀ.ਐਮ. ਸਾਹਿਬ ਦਾ ਗਿਨੀਜ਼ ਬੁੱਕ ਦੇ ਵਿੱਚ ਨਾਉਂ ਦਰਜ ਕੀਤਾ ਜਾਣਾ ਚਾਹੀਦਾ ਹੈ ਕਿ ਇੰਨੇ ਥੋੜ੍ਹੇ ਸਮੇਂ ਵਿੱਚ ਇਨ੍ਹਾਂ ਨੇ ਅੱਤਵਾਦ ਤੇ ਕਾਬੂ ਪਾ ਕੇ ਪੰਜਾਬ ਨੂੰ ਉੱਨਤੀ ਦੀ ਰਾਹ ਤੇ ਤੋਰਿਆ।

ਸਪੀਕਰ ਸਾਹਿਬ, ਅੱਤਵਾਦ ਤਾਂ ਇਕ ਸਾਲ ਵਿੱਚ ਖਤਮ ਹੋ ਗਿਆ ਪਰ ਜਿਵੇਂ ਕੋਈ ਲੰਮੀ ਬੀਮਾਰੀ ਖਤਮ ਹੋ ਜਾਂਦੀ ਹੈ ਪਰ ਉਸ ਤੇ ਦਵਾਈ ਦਾ, ਹੈਵੀ-ਮੈਡੀਸਨਜ਼ ਦਾ ਅਸਰ ਕਈ ਸਾਲ ਚਲਦਾ ਰਹਿੰਦਾ ਹੈ, ਇਸੇ ਤਰ੍ਹਾਂ ਅੱਤਵਾਦ ਤਾਂ ਖਤਮ ਹੋ ਗਿਆ ਪਰ ਇਸਦੇ ਸਾਈਡ-ਇਫੈਕਟ ਸੀ, ਜਿਸ ਕਾਰਣ ਪੰਜਾਬ ਦੀ ਪਿਛਲੇ 10-12 ਸਾਲ ਤੋਂ ਡੀਵੈਲਪਮੈਂਟ ਰੁਕ ਗਈ। ਜੋ ਇੰਡਸਟਰੀ ਲੱਗਣੀ ਸੀ , ਸਪੀਕਰ ਸਾਹਿਬ, ਸਾਲ 1977-78 ਵਿੱਚ ਬੜੀ ਰੈਪਿਡਲੀ ਡੀਵੈਲਪਮੈਂਟ ਸ਼ੁਰੂ ਹੋਈ ਸੀ, ਨਵੀਂ ਇੰਡਸਟਰੀ ਤਾਂ ਕੀ ਲੱਗਣੀ ਸੀ, ਬਲਕਿ ਟੈਰੋਰਿਜ਼ਮ ਤੋਂ ਡਰਦੇ ਹੋਏ ਇੰਡਸਟਰੀ ਦੂਜੇ ਸੂਬਿਆਂ ਵਿੱਚ ਚਲੀ ਗਈ। ਕੁਝ ਹਰਿਆਣੇ ਵਿੱਚ ਚਲੀ ਗਈ, ਕੁਝ ਯੂ.ਪੀ ਵਿੱਚ ਕੁਝ ਗੁਜਰਾਤ ਵਿੱਚ ਅਤੇ ਕੁਝ ਮਹਾਰਾਸ਼ਟਰਾ ਵਿੱਚ ਚਲੀ ਗਈ। ਅੱਤਵਾਦ ਕਰਕੇ 10-12 ਸਾਲ ਵਿੱਚ ਕੋਈ ਖਾਸ ਇੰਡਸਟਰੀ ਨਹੀਂ ਲਗੀ। ਸਪੀਕਰ ਸਾਹਿਬ, ਜੇ ਨਵੀਂ ਇੰਡਸਟਰੀ ਲਗਦੀ ਤਾਂ ਸਾਡੇ ਲੱਖਾਂ ਨੌਜਵਾਨਾਂ ਨੂੰ ਰੋਜ਼ਗਾਰ ਮਿਲਣਾ ਸੀ। ਸੋ ਉਨ੍ਹਾਂ 10 ਸਾਲਾਂ ਵਿੱਚ ਇੰਨੀ ਅਨ-ਇੰਮਪਲਾਇਮੈਂਟ ਹੋ ਗਈ, ਜਿਹੜੀ ਪੰਜਾਬ ਦੇ ਲਈ ਬੜੇ ਲੰਮੇ ਸਮੇਂ ਲਈ ਸਿਰਦਰਦੀ ਬਣੀ ਰਹੇਗੀ। ਹੁਣ ਹਾਲਾਤ ਨਾਰਮਲ ਹੋਣ ਤੋਂ ਬਾਅਦ ਇੰਡਸਟਰੀਲਾਈਜ਼ੇਸ਼ਨ ਨੂੰ ਉਤਸ਼ਾਹਿਤ ਕੀਤਾ ਗਿਆ ਹੈ। ਪੰਜਾਬ ਸਰਕਾਰ ਚਾਹੁੰਦੀ ਹੈ ਕਿ ਬਾਹਰੋਂ ਇੰਡਸਟਰੀ ਪੰਜਾਬ ਵਿਚ ਆਵੇ। ਦੇਸ਼

ਦੇ ਵੱਡੇ ਉਦਯੋਗਪਤੀ ਅਤੇ ਮਲਟੀ ਨੈਸ਼ਨਲ ਕੰਪਨੀਆਂ ਪੰਜਾਬ ਵਿਚ ਇੰਡਸਟਰੀ ਲਾਉਣੀ ਸ਼ੁਰੂ ਕਰ ਰਹੀਆਂ ਹਨ। ਕਿੰਨੇ ਹੀ ਨਵੇਂ ਪ੍ਰਾਜੈਕਟ ਇਸ ਸਾਲ ਵਿਚ ਆ ਰਹੇ ਹਨ, ਉਹ ਮੈਂ ਬਾਅਦ ਵਿਚ ਦੱਸਾਂਗਾ। ਪਹਿਲਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਅੱਤਵਾਦ ਤਾਂ ਖਤਮ ਹੋ ਗਿਆ, ਇਸ ਤੋਂ ਬਾਅਦ ਲੋਕਾਂ ਦੀ ਬੜੀ ਵੱਡੀ ਮੰਗ ਸੀ ਕਿ ਪੰਜਾਬ ਵਿਚ ਪੰਜ-ਛੇ ਸਾਲ ਗਵਰਨਰੀ ਰੂਲ ਰਿਹਾ ਹੈ ਅਤੇ ਗਰਾਸ ਰੂਟ ਲੈਵਲ ਤੇ ਡੈਮੋਕਰੇਸੀ ਨਹੀਂ ਰਹੀ। ਮੁੱਖ ਮੰਤਰੀ ਸਾਹਿਬ ਨੇ ਜਿਵੇਂ ਪਹਿਲਾਂ ਇਲੈਕਸ਼ਨਾਂ ਵਿਚ ਕਿਹਾ ਸੀ ਕਿ ਹਾਲਾਤ ਨਾਰਮਲ ਹੋਣ ਤੋਂ ਬਾਅਦ ਡੈਮੋਕਰੇਸੀ ਗਰਾਸ ਰੂਟ ਲੈਵਲ ਤੇ ਬਹਾਲ ਕੀਤੀ ਜਾਵੇਗੀ। ਸੋ, ਸੀ. ਐਮ.ਸਾਹਿਬ ਨੇ ਹਾਲਾਤ ਨਾਰਮਲ ਹੋਣ ਤੋਂ ਬਾਅਦ ਮਿਊਂਸਿਪਲ ਕਮੇਟੀ ਦੀਆਂ ਇਲੈਕਸ਼ਨਾਂ ਕਰਵਾਈਆਂ। ਸਾਰੇ ਪੰਜਾਬ ਵਿਚ ਮਿਊਂਸਿਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਬੜੇ ਜ਼ੋਰ-ਸ਼ੋਰ ਨਾਲ ਹੋਈਆਂ। ਗਿੱਧੇ ਪੈਂਦੇ ਰਹੇ। ਰਾਤ ਦੇ 11-12 ਵਜੇ ਤੱਕ ਕੰਪੇਨਿੰਗ ਕਰਦੇ ਰਹੇ ਐਂਡ 70 ਪ੍ਰਤੀਸ਼ਤ ਤੋਂ ਵੱਧ ਲੋਕਾਂ ਨੇ ਮਿਊਂਸਿਪਲ ਇਲੈਕਸ਼ਨਾਂ ਵਿਚ ਭਾਗ ਲਿਆ। ਮਿਊਂਸਿਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਤੋਂ ਬਾਅਦ ਅਹੁਦੇਦਾਰ ਬਣੇ, ਪ੍ਰੈਜ਼ੀਡੈਂਟ ਬਣੇ, ਮਿਊਂਸਿਪਲ ਕਾਰਪੋਰੇਸ਼ਨਾਂ ਦੇ ਮੇਅਰਜ਼ ਬਣੇ। ਸ਼ਹਿਰਾਂ ਦੀ ਜੋ ਭਾਰੀ ਡਿਵੈਲਪਮੈਂਟ ਰੁਕੀ ਹੋਈ ਸੀ, ਉਹ ਸ਼ੁਰੂ ਹੋਈ। ਸੜਕਾਂ ਬਣੀਆਂ, ਸਟਰੀਟ ਲਾਈਟਾਂ ਜੋ ਢਹਿ-ਢੇਰੀ ਹੋ ਗਈਆਂ ਸਨ, ਉਹ ਮੁੜ ਕੇ ਲਗੀਆਂ। ਇਹ ਸਾਲ-ਸਵਾ ਸਾਲ ਵਿਚ ਸ਼ਹਿਰਾਂ ਵਿਚ ਸੁਧਾਰ ਆਇਆ ਹੈ। ਸੜਕਾਂ ਬਣਨੀਆਂ ਸ਼ੁਰੂ ਹੋ ਗਈਆਂ ਹਨ, ਸਟਰੀਟ ਲਾਈਟਾਂ ਲੱਗ ਗਈਆਂ, ਪਾਣੀ ਪ੍ਰਬੰਧ ਹੋਇਆ ਅਤੇ ਹੋਰ ਪਾਰਕਾਂ ਦਾ ਪ੍ਰਬੰਧ ਹੋਣਾ ਸ਼ੁਰੂ ਹੋ ਗਿਆ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਇਸ ਤੋਂ ਬਾਅਦ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ। ਪੰਜਾਬ ਵਿਚ ਦਸ-ਗਿਆਰਾਂ ਹਜ਼ਾਰ ਪੰਚਾਇਤਾਂ ਹਨ। ਇਨ੍ਹਾਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਐਰ ਅਮਨ-ਅਮਾਨ ਨਾਲ ਇਲੈਕਸ਼ਨਾਂ ਹੋਈਆਂ। ਇਸ ਗੱਲ ਦੀ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ। ਸਾਨੂੰ ਰਲ ਕੇ ਵਧਾਈ ਦੇਣੀ ਚਾਹੀਦੀ ਹੈ ਕਿ ਇੱਕਾ-ਦੁੱਕਾ ਨੂੰ ਛੱਡ ਕੇ ਹੋਰ ਕਿਧਰੇ ਕੋਈ ਵਾਰਦਾਤ ਨਹੀਂ ਹੋਈ। 80 ਪ੍ਰਤੀਸ਼ਤ ਵੋਟਾਂ ਪਈਆਂ ਐਰ ਪੰਚਾਇਤਾਂ ਬਣੀਆਂ। ਪੰਚਾਇਤਾਂ ਬਣਨ ਤੋਂ ਬਾਅਦ ਸਰਪੰਚ ਬਣੇ ਐਰ ਚੰਗੀ ਤਰ੍ਹਾਂ ਪਿੰਡਾਂ ਵਿਚ ਕੰਮ ਹੋਣ ਲਗ ਪਿਆ ਸਪੀਕਰ ਸਾਹਿਬ, ਮੈਂ ਪਿਛਲੇ 8-10 ਸਾਲ ਦੀ ਗੱਲ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀਆਂ ਸਰਕਾਰਾਂ ਨੇ ਪਿੰਡਾਂ ਨੂੰ ਭੁਲਾ ਦਿੱਤਾ ਸੀ। ਅਫਸਰਾਂ ਦਾ ਰਾਜ ਸੀ। ਉਹ ਡਰਾਇੰਗ ਰੂਮਾਂ ਵਿਚ ਬੈਠ ਕੇ ਰਾਜ-ਭਾਗ ਚਲਾਉਂਦੇ ਸਨ। ਪਿੰਡਾਂ ਵੱਲ ਕਿਸੇ ਦੀ ਨਜ਼ਰ ਨਹੀਂ ਸੀ। ਪਿੰਡਾਂ ਦੀ ਡਿਵੈਲਪਮੈਂਟ ਰੁਕੀ ਪਈ ਸੀ। ਪਿੰਡਾਂ ਵਿਚ ਜਿਹੜੀਆਂ ਥੋੜ੍ਹੀਆਂ ਬਹੁਤੀਆਂ ਗਲੀਆਂ ਨਾਲੀਆਂ ਪੱਕੀਆਂ ਸਨ ਜਾਂ ਹੋਰ ਸਹੂਲਤਾਂ ਸਨ, ਉਨ੍ਹਾਂ ਤੋਂ ਵੀ ਪਿੰਡ ਵਾਸੀ ਵਾਂਝੇ ਰਹਿਣ ਲੱਗ ਪਏ ਸਨ। ਸਰਦਾਰ ਬੇਅੰਤ ਸਿੰਘ ਜੀ ਪਿੰਡਾਂ ਵਿਚ ਜੰਮੇ ਪਲੇ ਹਨ ਥੱਲੇ ਤੋਂ ਉਠ ਕੇ ਉਹ ਮੁੱਖ ਮੰਤਰੀ ਬਣੇ ਹਨ। ਉਹ ਪੰਚ ਸਰਪੰਚ ਰਹੇ, ਸੰਮਤੀਆਂ ਦੇ ਚੇਅਰਮੈਨ ਰਹੇ, ਐਮ.ਐਲ.ਏ. ਰਹੇ, ਮਨਿਸਟਰ ਵੀ ਰਹੇ, ਅਤੇ ਹੁਣ

[ਸਰਦਾਰ ਜਸਜੀਤ ਸਿੰਘ ਰੰਧਾਵਾ ]

ਮੁੱਖ ਮੰਤਰੀ ਬਣੇ ਹਨ। ਇਹ ਪਿੰਡਾਂ ਦੀਆਂ ਮੁਸ਼ਕਲਾਂ ਤੋਂ ਪੂਰੀ ਤਰ੍ਹਾਂ ਜਾਣੂੰ ਹਨ। ਸਰਕਾਰ ਬਣਨ ਤੋਂ ਬਾਅਦ ਸਭ ਤੋਂ ਪਹਿਲਾ ਉਨ੍ਹਾਂ ਨੇ ਪਿੰਡਾਂ ਵੱਲ ਧਿਆਨ ਦਿੱਤਾ ਪਰ ਫਾਇਨੈਂਸ਼ਲ ਵੈਕਿਊਮ ਪਹਿਲਾਂ ਬਹੁਤ ਸੀ। ਕਿਉਂਕਿ 8-10 ਸਾਲਾਂ ਵਿਚ ਸਾਰਾ ਪੈਸਾ ਲਾਅ ਐਂਡ ਆਰਡਰ ਤੇ ਹੀ ਲੱਗ ਗਿਆ ਸੀ। ਸੰਨ 1980-81 ਵਿਚ ਪੁਲਿਸ ਅਤੇ ਲਾਅ ਐਂਡ ਆਰਡਰ ਤੇ 37 ਕਰੋੜ ਰੁਪਿਆ ਲੱਗਿਆ ਪਰ ਹੁਣ ਖਰਚਾ 400 ਕਰੋੜ ਰੁਪਏ ਤੱਕ ਪਹੁੰਚ ਗਿਆ ਹੈ। ਸੀ.ਐਮ. ਸਾਹਿਬ ਨੇ ਪੰਜਾਬ ਦੀ ਹੀ ਨਹੀਂ ਬਲਕਿ ਨੈਸ਼ਨਲ ਲੜਾਈ ਲੜੀ ਹੈ। ਪਿੱਛਲੇ 8-10 ਸਾਲਾਂ ਵਿਚ ਪੰਜਾਬ ਉਤੇ ਬਹੁਤ ਕਰਜ਼ਾ ਚੜਿਆ ਹੋਇਆ ਸੀ ਪੁਲਿਸ ਫੋਰਸ, ਪੈਰਾ ਮਿਲਟਰੀ ਫੋਰਸ ਦਾ। ਮੈਂ ਸਮਝਦਾ ਹਾਂ ਕਿ ਪੰਜਾਬ ਗੌਰਮਿੰਟ ਨੇ ਲਿਖ ਕੇ ਭੇਜਿਆ ਹੈ ਕਿ ਸੈਂਟਰ ਦੀ ਸਰਕਾਰ ਨੂੰ ਕਰਜ਼ਾ ਰਾਈਟ ਆਫ ਕਰ ਦੇਣਾ ਚਾਹੀਦਾ ਹੈ ਨਹੀਂ ਤਾਂ ਆਸਾਨ ਕਿਸ਼ਤਾਂ ਵਿਚ ਦੇਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਨੇ ਨੈਸ਼ਨਲ ਲੜਾਈ ਲੜੀ ਹੈ, ਇਸ ਲਈ ਕਰਜ਼ਾ ਰਾਈਟ ਆਫ ਕਰ ਦੇਣਾ ਚਾਹੀਦਾ ਹੈ।

ਸੋ, ਸਪੀਕਰ ਸਾਹਿਬ, ਜਦੋਂ ਸੀ. ਐਮ. ਸਾਹਿਬ ਆਏ, ਇਨ੍ਹਾਂ ਨੇ ਵਾਂਗਡੋਰ ਸੰਭਾਲੀ ਤਾਂ ਇਹੋ ਜਿਹੇ ਹਲਾਤ ਸਨ ਕਿ ਪੈਸਾ ਹੈ ਨਹੀਂ ਸੀ। ਇਨ੍ਹਾਂ ਨੇ ਸੂਝਬੂਝ ਦੇ ਨਾਲ ਆਪਣੇ ਰਿਸੋਰਸਿਜ ਮੋਬਲਾਇਜ਼ ਕਰਕੇ, ਹੋਰ ਪਾਸਿਆਂ ਤੋਂ ਉਤਸ਼ਾਹਿਤ ਕਰਕੇ ਪੰਜਾਬ ਦਾ ਕੰਮ ਚਲਾਇਆ, ਅਤੇ ਡਿਵੈਲਪਮੈਂਟ ਦਾ ਕੰਮ ਸ਼ੁਰੂ ਹੋਇਆ। ਇਸ ਸਾਲ ਬਜਟ ਦੇ ਵਿੱਚ ਮੈਂ ਸਮਝਦਾ ਹਾਂ, ਪਿਛਲੇ ਸਾਲ ਦੋ ਸੌ ਕਰੋੜ ਰੁਪਏ ਰੂਰਲ ਡਿਵੈਲਪਮੈਂਟ ਵਾਸਤੇ ਰੱਖੇ ਗਏ ਸੀ, ਐਤਕਾਂ ਸਵਾ ਦੋ ਸੌ ਕਰੋੜ ਰੁਪਏ ਦੀ ਪ੍ਰੋਵੀਜ਼ਨ ਰੱਖੀ ਹੈ। ਸਪੀਕਰ ਸਾਹਿਬ, ਪਿਛਲੇ ਦੋ ਸਾਲਾਂ ਵਿੱਚ ਬੜੇ ਭਾਰੀ ਕੰਮ ਹੋਏ। ਮੈਂ ਆਪਣੇ ਹਲਕੇ ਦੀ ਗੱਲ ਕਰਨੀ ਚਾਹੁੰਦਾ ਹਾਂ ਕਿ ਘੱਟੋ-ਘੱਟ 135-140 ਪਿੰਡ ਉਨਤ ਗਰਾਮ ਸਕੀਮ ਅਧੀਨ ਆ ਚੁਕੇ ਹਨ। ਪਿੰਡਾਂ ਨੂੰ ਪੰਜ-ਪੰਜ ਲੱਖ ਅਤੇ ਸੱਤ-ਸੱਤ ਲੱਖ ਰੁਪਏ ਦੀ ਗਰਾਂਟ ਦਿੱਤੀ ਜਾ ਚੁੱਕੀ ਹੈ। ਇਸ ਤੋਂ ਪਹਿਲਾਂ ਇਹ ਗਰਾਂਟ ਨਹੀਂ ਸੀ। ਹੁਣ ਪੰਜ ਲੱਖ ਰੁਪਏ ਦੀ ਗਰਾਂਟ ਪੰਚਾਇਤਾਂ ਨੂੰ ਦਿੱਤੀ ਜਾ ਰਹੀ ਹੈ, ਪਿੰਡਾਂ ਵਾਲੇ ਬਹੁਤ ਖੁਸ਼ ਹਨ। (ਥੰਪਿੰਗ) ਮੈਂ ਸਮਝਦਾ ਹਾਂ ਕਿ ਕਦੇ ਵੀ ਪਿਛਲੀ ਹਿਸਟਰੀ ਵਿਚ ਜਦੋਂ ਸਾਡੇ ਤੋਂ ਪਹਿਲਾਂ ਅਕਾਲੀ ਦਲ ਦੀਆਂ ਸਰਕਾਰਾਂ ਬਣੀਆਂ ਹਨ, ਅਕਾਲੀ ਦਲ ਦੀ ਸਰਕਾਰ ਵੇਲੇ ਵਜ਼ੀਰ ਜਿਹੜੇ ਆਪਣੇ ਆਪ ਨੂੰ ਚੈਂਪੀਅਨ ਕਹਿੰਦੇ ਸਨ ਪਿੰਡਾਂ ਦੇ, ਸਿੱਖਾਂ ਦੇ ਮੈਂ ਬੜੇ ਦੁੱਖ ਨਾਲ ਕਹਿੰਦਾ ਹਾਂ ਕਿ ਉਹ ਉਥੇ ਬੈਠੇ ਆਪਣੀਆਂ ਆਪਣੀਆਂ ਲੜਾਈਆਂ ਲੜਦੇ ਸਨ। ਉਨ੍ਹਾਂ ਪੈਜ਼ੈਂਟਰੀ ਲਈ, ਕਿਸਾਨਾਂ ਲਈ ਕਦੇ ਕੁਝ ਨਹੀਂ ਕੀਤਾ। ਇਹ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਹੈ ਜੋ ਇਨ੍ਹਾਂ ਨਾਲ ਦਰਦ ਰਖਦੀ ਹੈ, ਜਿਸਨੇ ਪਿੰਡਾਂ ਲਈ ਲੱਖਾਂ ਕਰੋੜਾਂ ਰੁਪਏ ਦਿੱਤੇ ਹਨ। (ਥੰਪਿੰਗ) ਹੁਣ ਸਵਾ ਦੋ ਸੌ ਕਰੋੜ ਰੁਪਏ ਦੇਣ ਜਾ ਰਹੇ ਹਨ। ਅਕਾਲੀ ਵੀਰਾਂ ਨੇ ਪਿੰਡਾਂ ਦੀ ਡਿਵੈਲਪਮੈਂਟ ਤਾਂ ਕੀ ਕਰਨੀ ਸੀ, ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੇ ਲੀਡਰ ਸਾਹਿਬਾਨ ਨੇ ਪਿੰਡਾਂ ਨਾਲ, ਪੈਜ਼ੈਂਟਰੀ ਨਾਲ ਕੋਈ ਹਮਦਰਦੀ ਨਹੀਂ ਵਿਖਾਈ। ਬਜਾਏ ਪਿੰਡਾਂ ਦੀ ਡਿਵੈਲਪਮੈਂਟ ਕਰਨ ਦੇ ਇਨ੍ਹਾਂ ਪਿੰਡਾਂ ਦੇ ਬੱਚਿਆਂ ਨੂੰ ਗੋਲਾ ਬਾਰੂਦ ਫੜਾਇਆ, ਏ.ਕੇ. 47 ਫੜਾਈਆਂ। ਉਨ੍ਹਾਂ ਨੇ ਸਾਡੇ ਨੌਜਵਾਨਾਂ ਨੂੰ ਗੁੰਮਰਾਹ ਕਰਨ ਵਿੱਚ ਭਰਪੂਰ

ਯੋਗਦਾਨ ਪਾਇਆ ਹੈ। ਜਿਸ ਦੇ ਸਿੱਟੇ ਵਜੋਂ ਪੰਜਾਬ ਪਿਛਲੇ 10 ਸਾਲਾਂ ਤੋਂ ਸੰਤਾਪ ਭੋਗਦਾ ਪਿਆ ਹੈ। ਪਿਛਲੇ ਦਸ-ਬਾਰ੍ਹਾਂ ਸਾਲਾਂ ਦੀ ਹਿਸਟਰੀ ਇਨ੍ਹਾਂ ਅਕਾਲੀ ਵੀਰਾਂ ਨੂੰ ਕਦੇ ਵੀ ਮੁਆਫ ਨਹੀਂ ਕਰੇਗੀ ਜਿਨ੍ਹਾਂ ਨੇ ਪੰਜਾਬ ਨੂੰ ਸੰਤਾਪ ਭੋਗਣ ਤੇ ਮਜਬੂਰ ਕੀਤਾ ਹੈ।

ਪਿੰਡਾਂ ਵਿੱਚ ਆਮ ਤੌਰ ਤੇ ਕਿੱਤਾ ਖੇਤੀਬਾੜੀ, ਹੈ ਪਿੰਡਾਂ ਦੇ 70 ਪ੍ਰਤੀਸ਼ਤ ਲੋਕ ਐਗਰੀਕਲਚਰ ਤੇ ਡਿਪੈਂਡ ਕਰਦੇ ਹਨ। ਸ਼ਹਿਰਾਂ ਵਿੱਚ ਭਾਵੇਂ ਹੋਰ ਕਿੱਤੇ ਹਨ, ਪਰ ਪਿੰਡਾਂ ਵਿੱਚ ਪ੍ਰੀਜ਼ੈਂਟਰੀ ਹੀ ਹੈ। ਪਹਿਲੀਆਂ ਸਰਕਾਰਾਂ ਅਕਾਲੀ ਸਰਕਾਰਾਂ ਬਣੀਆਂ, ਉਨ੍ਹਾਂ ਕਦੇ ਪ੍ਰੀਜ਼ੈਂਟਰੀ ਲਈ ਕੁਝ ਨਹੀਂ ਕੀਤਾ। ਇਨ੍ਹਾਂ ਦੇ ਐਗਰੀਕਲਚਰ ਮਨਿਸਟਰ ਰਹੇ ਪੰਜਾਬ ਵਿੱਚ, ਮੁੱਖ ਮੰਤਰੀ ਰਹੇ ਪੰਜਾਬ ਵਿੱਚ, ਇੱਕ ਵਾਰੀ ਨਹੀਂ ਬਣੇ ਤਿੰਨ-ਚਾਰ ਵਾਰ ਇਨ੍ਹਾਂ ਦੀਆਂ ਸਰਕਾਰਾਂ ਬਣੀਆਂ। ਸਪੀਕਰ ਸਾਹਿਬ ਇਹ ਮੈਂ ਨਹੀਂ ਕਹਿੰਦਾ, ਰਿਕਾਰਡ ਕਹਿੰਦਾ ਹੈ। 2-3 ਰੁਪਏ ਤੋਂ ਜ਼ਿਆਦਾ ਕਣਕ ਅਤੇ ਝੋਨੇ ਦੀ ਕੀਮਤ ਇਨ੍ਹਾਂ ਨੇ ਨਹੀਂ ਵਧਾਈ। ਔਰ ਆਪਣੇ ਆਪ ਨੂੰ ਕਿਸਾਨਾਂ ਦਾ ਚੈਂਪੀਅਨ ਕਹਾਉਂਦੇ ਸੀ। ਮੈਂ ਤਾਂ ਸਰਦਾਰ ਬੇਅੰਤ ਸਿੰਘ ਨੂੰ ਵਧਾਈ ਦੇਂਦਾ ਹਾਂ ਜਿਨ੍ਹਾਂ ਦੀ ਮਿਹਨਤ ਸਦਕਾ, ਦੂਰ ਦ੍ਰਿਸ਼ਟੀ ਸਦਕਾ, ਸੈਂਟਰ ਗੌਰਮਿੰਟ ਵਲੋਂ ਸੈਂਕੜੇ ਰੁਪਏ ਕਣਕ ਅਤੇ ਝੋਨੇ ਦੀ ਔਰ 12 ਰੁਪਏ ਗੰਨੇ ਦੀ ਕੀਮਤ ਵਿਚ ਵਾਧਾ ਕੀਤਾ ਗਿਆ ਹੈ। ਜਿਸ ਨਾਲ ਪੰਜਾਬ ਦੇ ਕਿਸਾਨਾਂ ਨੂੰ ਤਕਰੀਬਨ ਦੋ ਸੌ ਕਰੋੜ ਰੁਪਏ ਦਾ ਫਾਇਦਾ ਹੋਵੇਗਾ ਔਰ ਅਕਾਲੀਆਂ ਨੇ ਦੋ ਲੱਖ ਦਾ ਫਾਇਦਾ ਨਹੀਂ ਦਿਵਾਇਆ।

ਸਪੀਕਰ ਸਾਹਿਬ, ਮੈਂ ਡਿਵੈਲਪਮੈਂਟ ਦੀ ਗੱਲ ਕਰ ਰਿਹਾ ਸੀ। ਪਿਛੇ ਜਿਹੇ ਚਾਹੇ ਸਾਡਾ ਬਿਜਲੀ ਬੋਰਡ ਕਾਫੀ ਘਾਟੇ ਵਿੱਚ ਸੀ। ਬਿਜਲੀ ਪ੍ਰੋਡਕਸ਼ਨ ਅੱਜਕਲ੍ਹ ਜ਼ਿਆਦਾ ਥਰਮਲ ਪਲਾਂਟਸ ਤੋਂ ਹੁੰਦੀ ਹੈ। ਥਰਮਲਜ਼ ਦੀ ਜਨਰੇਸ਼ਨ ਬਹੁਤ ਮਹਿੰਗੀ ਪੈਂਦੀ ਹੈ। ਪੰਜਾਬ ਵਿੱਚ ਅੱਜਕਲ੍ਹ ਜਿੰਨੇ ਥਰਮਲਜ਼ ਹਨ, ਰੋਪੜ, ਬਠਿੰਡਾ ਵਿੱਚ ਚੱਲ ਰਹੇ ਹਨ। ਉਨ੍ਹਾਂ ਵਿੱਚ ਇੱਕ ਕਰੋੜ ਰੁਪਏ ਰੋਜ਼ਾਨਾ ਤੋਂ ਵੱਧ ਕੋਲਾ ਖਪਤ ਹੁੰਦਾ ਹੈ। ਕੋਲੇ ਦਾ ਭਾਅ ਵਧ ਰਿਹਾ ਹੈ ਅਤੇ ਕੁਆਲਟੀ ਬਹੁਤ ਮਾੜੀ ਆ ਰਹੀ ਹੈ। ਇਸ ਦੇ ਬਾਵਜੂਦ, ਸਪੀਕਰ ਸਾਹਿਬ, ਕਿਸਾਨਾਂ ਨੂੰ ਪੰਜਾਬ ਸਰਕਾਰ ਬਿਜਲੀ ਦੀ ਪ੍ਰੋਡਕਸ਼ਨ ਰੇਟ, ਜਨਰੇਸ਼ਨ ਰੇਟ ਤੇ ਸਬਸਿਡੀ ਦਿੰਦੀ ਹੈ। ਚਾਹੇ ਪੰਜਾਬ ਸਰਕਾਰ ਨੂੰ ਕੁਝ ਅਨ-ਪਾਪੂਲਰ ਡਿਸੀਜ਼ਨ ਲੈਣੇ ਪਏ, ਜਿਸ ਵਿੱਚ ਟੈਰਿਫ ਰੇਟ ਵਜੋਂ 32 ਕਰੋੜ ਰੁਪਏ ਪੰਜਾਬ ਦੇ ਫਾਰਮਰਜ਼ ਤੇ ਟੈਕਸ ਲਾਇਆ। ਟੈਰਿਫ ਵਧਾਇਆ ਹੈ ਪਰ ਗੱਲ ਤਾਂ ਇਹ ਹੈ ਕਿ ਪੰਜਾਬ ਸਰਕਾਰ ਨੇ 32 ਕਰੋੜ ਰੁਪਏ ਟੈਕਸ ਲਾਇਆ, ਦੋ ਸੌ ਕਰੋੜ ਰੁਪਏ ਕਿਸਾਨਾਂ ਦੀ ਜੇਬਾਂ ਵਿੱਚ ਪਾਇਆ। ਇਹੀ ਪ੍ਰੋਪੋਜ਼ਲ ਪੰਜਾਬ ਸਰਕਾਰ ਹਰ ਸਾਲ ਕਰਦੀ ਰਹੀ ਹੈ। ਮੈਂ ਕਹਿੰਦਾ ਹਾਂ ਕਿ 32 ਕਰੋੜ ਰੁਪਏ, 64 ਕਰੋੜ ਰੁਪਏ ਜਾਂ ਚਾਰ ਸੌ ਕਰੋੜ ਰੁਪਏ ਕਿਸਾਨਾਂ ਨੂੰ ਦਿੱਤੇ, ਇਹ ਬਹੁਤ ਵੱਡੀ ਗਲ ਹੈ। ਇਸ ਲਈ ਮੈਂ ਸੀ.ਐਮ. ਸਾਹਿਬ, ਪੰਜਾਬ ਸਰਕਾਰ ਨੂੰ ਵਧਾਈ ਦੇਣੀ ਚਾਹੁੰਦਾ ਹਾਂ।

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ ਜੀ।

**ਸਰਦਾਰ ਜਸਜੀਤ ਸਿੰਘ ਰੰਧਾਵਾ :** ਅਜੇ ਤਾਂ ਥੋੜ੍ਹਾ ਜਿਹਾ ਟਾਈਮ ਹੋਇਆ ਹੈ ਜੀ।

[ਸਰਦਾਰ ਜਸਜੀਤ ਸਿੰਘ ਰੰਧਾਵਾ]

ਸਪੀਕਰ ਸਾਹਿਬ, ਇਸ ਸਾਲ ਸਰਬਪੱਖੀ ਡਿਵੈਲਪਮੈਂਟ ਕੀਤੀ ਜਾਵੇਗੀ। 1992-93 ਵਿੱਚ ਪੰਜਾਬ ਵਿੱਚ ਪਰ ਕੈਪੀਟਾ ਇਨਕਮ 2950 ਰੁਪਏ ਸੀ ਜੋ ਇਸ ਸਾਲ ਵੱਧ ਕੇ 3850 ਰੁਪਏ ਹੋ ਗਈ ਹੈ। 2.2 ਪ੍ਰਤੀਸ਼ਤ ਗਰੋਥ ਰੇਟ ਦੇ ਹਿਸਾਬ ਨਾਲ ਪਰ ਕੈਪੀਟਾ ਇਨਕਮ ਵਧੀ ਹੈ ਜਿਹੜੀ ਮੈਂ ਸਮਝਦਾ ਹਾਂ ਕਿ ਪੰਜਾਬ ਦੀ ਹਿੰਦੁਸਤਾਨ ਵਿੱਚ ਸਾਰਿਆਂ ਸੂਬਿਆਂ ਤੋਂ ਵੱਧ ਹੈ। ਇਸੇ ਤਰ੍ਹਾਂ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅਰਥ ਖਾਕੇ ਵਿੱਚ ਕਾਫੀ ਵਾਧਾ ਹੋਇਆ ਹੈ। ਇਹ ਵਾਧਾ 4.33 ਪ੍ਰਤੀਸ਼ਤ ਰਿਸੋਰਸਿਜ਼ ਨੂੰ ਮੁਬਲਾਈਜ਼ ਕਰਕੇ ਹੋਇਆ ਹੈ। ਨਾਲ-ਪਲੈਨ ਐਕਸਪੈਂਡੀਚਰ ਵਿੱਚ ਰਿਡਕਸ਼ਨ ਕੀਤੀ ਗਈ ਹੈ। ਪੰਜਾਬ ਸਰਕਾਰ ਨੇ ਕਾਫੀ ਸੁਧਾਰ ਲਿਆਂਦੇ ਹਨ ਜਿਸ ਤਰ੍ਹਾਂ ਟੈਕਸਾਂ ਨੂੰ ਬੜਾ ਸਿੰਪਲੀਫਾਈ ਕੀਤਾ ਹੈ, ਰਿਕਵਰੀਜ਼ ਇਫੈਕਟਿਵਲੀ ਕੀਤੀਆਂ ਹਨ ਔਰ ਨਾਨ-ਪਲੈਨ ਐਕਸਪੈਂਡੀਚਰ ਜੋ ਹੈ, ਉਸ ਦੇ ਵਿੱਚ ਰਿਡਕਸ਼ਨ ਕੀਤੀ ਹੈ। ਬੜੇ ਭਾਰੀ ਤਰੀਕੇ ਦੇ ਨਾਲ ਇਹ ਸਾਰਾ ਪ੍ਰੋਗਰਾਮ ਬਣਾਇਆ ਹੈ ਅਤੇ ਇਸ ਤਰੀਕੇ ਨਾਲ ਸੋਰਸਿਜ਼ ਮੋਬਲਾਈਜ਼ ਜਿਨ੍ਹਾਂ ਨਾਲ ਸੌ ਕਰੋੜ ਰੁਪਏ ਦਾ ਵਾਧਾ ਹੋਣ ਦੀ ਆਸ ਹੈ। ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਲੈਂਡ ਰੈਵੇਨਿਊ ਤੋਂ ਵੀ ਇਨਕਮ ਵਿੱਚ ਵਾਧਾ ਕੀਤਾ ਹੈ। ਪਹਿਲਾਂ ਸ਼ਹਿਰਾਂ ਦੇ ਵਿੱਚ ਜਿਹੜੀ ਰਜਿਸਟਰੀ ਹੁੰਦੀ ਸੀ, ਜੇ ਕਿਸੇ ਨੇ 2 ਹਜ਼ਾਰ ਰੁਪਏ ਗਜ਼ ਵੀ ਜ਼ਮੀਨ ਲਈ ਹੈ ਤਾਂ ਉਹ 2 ਸੌ ਰੁਪਏ ਗਜ਼ ਦੇ ਹਿਸਾਬ ਨਾਲ ਰਜਿਸਟਰੀ ਕਰਵਾਉਂਦਾ ਸੀ। ਹੁਣ ਰੇਟ ਫਿਕਸਡ ਰੱਖ ਕੇ ਪੰਜਾਬ ਸਰਕਾਰ ਨੇ ਸੌ ਕਰੋੜ ਰੁਪਏ ਦਾ ਇਨਕਮ ਵਿੱਚ ਵਾਧਾ ਕੀਤਾ ਹੈ। ਇਸੇ ਤਰ੍ਹਾਂ ਸਾਲ 1994-95 ਵਿੱਚ ਹੋਰ ਕਾਫੀ ਤਕੜੇ ਤਰੀਕੇ ਨਾਲ ਪੰਜਾਬ ਸਰਕਾਰ ਸਟੈਪਸ ਚੁੱਕਣ ਦੇ ਵਿਚਾਰ ਰੱਖਦੀ ਹੈ। ਖੇਤੀਬਾੜੀ ਵਿੱਚ ਤਾਂ ਪੰਜਾਬ ਪੂਰਨ ਸੈਚੂਰੇਸ਼ਨ ਪੁਆਇੰਟ ਤੇ ਪਹੁੰਚ ਗਿਆ ਹੈ। ਜਿੰਨੀ ਜ਼ਮੀਨ ਹੈ ਉਹ ਤਾਂ ਵਧਾਈ ਨਹੀਂ ਜਾ ਸਕਦੀ, ਜ਼ਮੀਨ ਤਾਂ ਜਿੰਨੀ ਹੈ ਉਤਨੀ ਹੀ ਰਹਿਣੀ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਖੇਤੀਬਾੜੀ ਵਿੱਚ ਹੋਰ ਜ਼ਿਆਦਾ ਕੋਈ ਸਕੋਪ ਨਹੀਂ ਹੈ। ਅਨਇਮਪਲਾਇਡ ਯੂਥਸ ਨੂੰ ਕੋਈ ਵੀ ਸਰਕਾਰ ਹੋਵੇ, ਸਾਰਿਆਂ ਨੂੰ ਐਡਜਸਟ ਨਹੀਂ ਕਰ ਸਕਦੀ। ਜਿੰਨੇ ਪੜ੍ਹੇ ਲਿਖੇ ਜਾਂ ਅਨਪੜ੍ਹ ਨੌਜਵਾਨ ਹਨ ਸਾਰਿਆਂ ਨੂੰ ਨੌਕਰੀਆਂ ਨਹੀਂ ਦਿੱਤੀਆਂ ਜਾ ਸਕਦੀਆਂ। ਸਾਰੇ ਨੌਜਵਾਨ ਜੋ ਅਨਇਮਪਲਾਇਡ ਹਨ ਉਨ੍ਹਾਂ ਨੂੰ ਰੋਜ਼ਗਾਰ ਨਹੀਂ ਦਿੱਤਾ ਜਾ ਸਕਦਾ। ਉਸ ਦੇ ਲਈ ਇਕੋ ਇਕ ਤਰੀਕਾ ਹੈ ਕਿ ਇੰਡਸਟਰੀਆਲਾਈਜ਼ੇਸ਼ਨ ਕੀਤੀ ਜਾਵੇ। ਪੰਜਾਬ ਸਰਕਾਰ ਨੇ ਪਿਛਲੇ 2 ਸਾਲਾਂ ਤੋਂ ਇੰਡਸਟਰੀਆ-ਲਾਈਜ਼ੇਸ਼ਨ ਵੱਲ ਆਪਣਾ ਧਿਆਨ ਦਿੱਤਾ ਹੈ ਅਤੇ ਇਸ ਦੇ ਲਈ ਕਾਫੀ ਸਟੈਪਸ ਉਠਾਏ ਹਨ, ਜਿਸ ਕਰਕੇ ਪੰਜਾਬ ਦੇ ਵਿੱਚ ਬਹੁਤ ਸਾਰੀ ਇੰਡਸਟਰੀ ਲਗ ਰਹੀ ਹੈ। ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਅਤੇ ਜੋ ਜਾਣ ਕੇ ਸਭ ਨੂੰ ਖੁਸ਼ੀ ਹੋਵੇਗੀ ਕਿ ਪੰਜਾਬ ਦੇ ਵਿੱਚ ਦੋਰਾਹਾ ਵਿੱਚ ਇਕ ਕਰੋੜ ਰੁਪਏ ਦੀ ਇਨਵੈਸਟਮੈਂਟ ਦਾ ਪੈਟਰੋ ਕੈਮੀਕਲਜ਼ ਪਲਾਂਟ ਲਗ ਰਿਹਾ ਹੈ। ਜਿਸ ਦੇ ਸ਼ੁਰੂ ਹੋ ਜਾਣ ਨਾਲ ਹਜ਼ਾਰਾਂ ਨੌਜਵਾਨ ਬੇਰੁਜ਼ਗਾਰ ਬੱਚਿਆਂ ਨੂੰ ਰੁਜ਼ਗਾਰ ਮਿਲ ਜਾਵੇਗਾ। ਇਸੇ ਤਰ੍ਹਾਂ ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਰਾਜਪੁਰੇ ਵਿਖੇ ਸ੍ਰੀ ਰਾਮ ਗਰੁਪ ਵਾਲੇ ਇਕ ਇੰਡਸਟਰੀ-ਅਲ ਪਾਰਕ ਬਣਾ ਰਹੇ ਹਨ ਜਿਸ ਤੇ ਹਜ਼ਾਰ ਕਰੋੜ ਰੁਪਏ ਤੋਂ ਲੈ ਕੇ 12 ਸੌ ਕਰੋੜ ਰੁਪਏ ਦੀ ਲਾਗਤ

ਹੋਵੇਗੀ ਔਰ ਜਿਸ ਦੇ ਵਿੱਚ ਕਈ ਤਰ੍ਹਾਂ ਦੇ ਉਨ੍ਹਾਂ ਦੇ ਆਪਣੇ ਹੀ ਯੂਨਿਟ ਹੋਣਗੇ। ਥਰਮਲ ਪਲਾਂਟ ਵੀ ਉਨ੍ਹਾਂ ਦਾ ਆਪਣਾ ਹੋਵੇਗਾ। ਇਸ ਦੇ ਸਥਾਪਤ ਹੋ ਜਾਣ ਨਾਲ 50 ਹਜ਼ਾਰ ਦੇ ਕਰੀਬ ਅਨ-ਇਮਪਲਾਇਡ ਬੱਚਿਆਂ ਨੂੰ ਸਿੱਧੇ ਜਾਂ ਅਸਿੱਧੇ ਤੌਰ ਤੇ ਰੁਜ਼ਗਾਰ ਮਿਲ ਜਾਵੇਗਾ। ਜਿਹੜੇ ਟੈਕਨੀਕਲ ਹੈਂਡਜ਼ ਹੋਣਗੇ ਉਨ੍ਹਾਂ ਨੂੰ ਟੈਕਨੀਕਲ ਜਾਬਜ਼ ਮਿਲ ਜਾਣਗੀਆਂ ਅਤੇ ਜਿਹੜੇ ਅਨਪੜ੍ਹ ਨੌਜਵਾਨ ਹੋਣਗੇ ਉਨ੍ਹਾਂ ਨੂੰ ਲੇਬਰ ਦਾ ਜਾਂ ਦੂਸਰਾ ਕੋਈ ਹੋਰ ਕੰਮ ਮਿਲ ਸਕੇਗਾ। ਇਕ, ਸਪੀਕਰ ਸਾਹਿਬ, ਰੌਣਕ ਗਰੁਪ ਵਾਲੇ 450 ਕਰੋੜ ਰੁਪਏ ਦਾ ਨਿਊਜ਼ ਪ੍ਰਿੰਟ ਪੇਪਰ ਯੂਨਿਟ, ਗੋਇੰਦਵਾਲ ਸਾਹਿਬ ਵਿਖੇ ਲਗਾ ਰਹੇ ਹਨ। ਗੋਦਰੇਜ਼ ਰੈਫਰੀਜ਼ੀਰੇਟਰਜ਼ ਵਾਲੇ ਮੁਹਾਲੀ ਵਿੱਚ ਇਕ ਪਲਾਂਟ ਲਗਾ ਰਹੇ ਹਨ ਔਰ ਇਸੇ ਤਰ੍ਹਾਂ ਬਿਰਲਾ ਗਰੁੱਪ ਵਾਲੇ 300 ਕਰੋੜ ਰੁਪਏ ਦੀ ਲਾਗਤ ਨਾਲ ਰੇਅਨ ਗ੍ਰੇਡ ਪੇਪਰ ਪਲਪ ਪਲਾਂਟ ਲਗਾ ਰਹੇ ਹਨ। ਇਕ ਜਾਪਾਨ ਦੀ ਟੈਲੀ ਕਮਿਊਨੀਕੇਸ਼ਨ ਕੰਪਨੀ ਹੈ ਉਹ ਵੀ ਸਰਕਾਰ ਨਾਲ ਮਿਲ ਕੇ ਮੁਹਾਲੀ ਵਿਖੇ ਆਪਣਾ ਇਕ ਟੈਲੀ ਕਮਿਊਨੀਕੇਸ਼ਨ ਇਕੁਇਪਮੈਂਟ ਪਲਾਂਟ ਲਾ ਰਹੀ ਹੈ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਪੰਜਾਬ ਸਰਕਾਰ ਨੇ ਸਮਾਲ ਸਕੇਲ ਇੰਡਸਟਰੀ ਨੂੰ ਉਤਸਾਹਿਤ ਕਰਨ ਲਈ ਵੀ ਬਹੁਤ ਭਾਰੀ ਕਦਮ ਚੁੱਕੇ ਹਨ। 17 ਫੋਕਲ ਪੁਆਇੰਟ ਨਵੇਂ ਖੋਲ੍ਹੇ ਜਾ ਰਹੇ ਹਨ ਜਿਨ੍ਹਾਂ ਦੇ ਵਿਚ ਪੜ੍ਹੇ ਲਿਖੇ ਨੌਜਵਾਨਾਂ ਨੂੰ ਆਪਣੀ ਆਪਣੀ ਇੰਡਸਟਰੀ ਲਾਉਣ ਲਈ ਉਤਸਾਹਿਤ ਕੀਤਾ ਜਾਵੇਗਾ ਅਤੇ ਸਹੂਲਤਾਂ ਦਿੱਤੀਆਂ ਜਾਣਗੀਆਂ। ਇੰਡਸਟਰੀਅਲ ਪਾਲਿਸੀ ਨੂੰ ਵੀ ਸਿੰਪਲੀਫਾਈ ਕਰ ਦਿੱਤਾ ਗਿਆ ਹੈ। ਬਾਰਡਰ ਡਿਸਟ੍ਰਿਕਟ ਵਿਚ ਵੀ ਇੰਡਸਟਰੀ ਲਾਉਣ ਲਈ ਕੋਸ਼ਿਸ਼ ਕੀਤੀ ਜਾ ਰਹੀ ਹੈ।

ਇਸ ਤੋਂ ਅੱਗੇ ਪਾਵਰ ਦੀ ਗੱਲ ਆਉਂਦੀ ਹੈ। ਮੈਂ ਸਮਝਦਾ ਹਾਂ ਕਿ ਕੋਈ ਵੀ ਸਟੇਟ ਉਤਨੀ ਦੇਰ ਤਰੱਕੀ ਨਹੀਂ ਕਰ ਸਕਦੀ ਜਿੰਨੀ ਦੇਰ ਉਸ ਸਟੇਟ ਨੂੰ ਬਿਜਲੀ ਪੂਰੀ ਨਾ ਮਿਲੇ। ਸਾਡੀ ਅਕਾਲੀ ਸਰਕਾਰ ਨੇ ਇਸ ਪਾਸੇ ਦੂਰ ਦ੍ਰਿਸ਼ਟੀ ਤੋਂ ਕੰਮ ਨਹੀਂ ਲਿਆ, ਔਰ ਪੰਜਾਬ ਵਿਚ ਥਰਮਲ ਪਲਾਂਟ ਲਾਉਣੇ ਸ਼ੁਰੂ ਕਰ ਦਿੱਤੇ ਸਨ। ਚਾਹੀਦਾ ਤਾਂ ਇਹ ਸੀ ਕਿ ਇਸ ਦੇ ਬਜਾਏ ਕਿਸੇ ਹੋਰ ਸਟੇਟ ਨਾਲ ਮਿਲ ਕੇ ਇਥੇ ਹਾਈਡਲ ਪਰੋਜੈਕਟਸ ਲਾਏ ਜਾਂਦੇ ਜਿਸ ਨਾਲ ਜੈਨਰੇਸ਼ਨ ਕਾਸਟ ਸਸਤੀ ਪੈਂਦੀ। ਹੁਣ ਸਾਡੇ ਮੁੱਖ ਮੰਤਰੀ ਸਾਹਿਬ ਨੇ ਇਸ ਵਾਸਤੇ ਬੜੀ ਦੂਰ ਦ੍ਰਿਸ਼ਟੀ ਤੋਂ ਕੰਮ ਲਿਆ ਹੈ ਔਰ ਇਹ ਸੋਚਕੇ ਕਿ ਆਉਣ ਵਾਲੇ ਸਾਲਾਂ ਵਿਚ ਵੀ ਬਿਜਲੀ ਦੀ ਕਮੀ ਨਾ ਰਹੇ, ਕਈ ਪਰੋਜੈਕਟ ਲਾਉਣੇ ਸ਼ੁਰੂ ਕੀਤੇ ਹਨ। ਇਨਾਂ ਵਿਚ ਇਕ ਰੋਪੜ ਵਾਲੇ ਪਰਜੈਕਟ ਦੀ ਤਾਂ ਕਮਿਸ਼ਨਿੰਗ ਸ਼ੁਰੂ ਹੋ ਗਈ ਹੈ। ਰਣਜੀਤ ਸਾਗਰ ਡੈਮ ਦਾ ਕੰਮ ਵੀ ਜ਼ੋਰਾਂ ਤੇ ਚਲ ਰਿਹਾ ਹੈ। ਇਸ ਤੋਂ ਇਲਾਵਾ ਸਾਡੇ ਮੁੱਖ ਮੰਤਰੀ ਸਾਹਿਬ ਨੇ ਇਕ ਹੋਰ ਬੜਾ ਵੱਡਾ ਕੰਮ ਇਹ ਕੀਤਾ ਹੈ ਕਿ ਜਿਹੜਾ ਦਰਿਆ ਰਾਵੀ ਹੈ ਉਸ ਦੇ ਪਾਣੀ ਦਾ ਰੁਖ ਚੇਂਜ ਕੀਤਾ ਹੈ ਕਿਉਂ ਕਿ ਇਸ ਕਾਰਣ ਹੜ੍ਹ ਜ਼ਿਆਦਾ ਆਉਂਦੇ ਸਨ ਔਰ ਹਰ ਸਾਲ ਕਰੋੜਾਂ ਰੁਪਏ ਦਾ ਨੁਕਸਾਨ ਹੋ ਜਾਂਦਾ ਸੀ। ਗੁਰਦਾਸਪੁਰ ਜ਼ਿਲ੍ਹੇ

[ਸਰਦਾਰ ਜਸਜੀਤ ਸਿੰਘ ਰੰਧਾਵਾ]
ਵਿਚ ਇਸ ਦਾ ਬਹੁਤ ਨੁਕਸਾਨ ਹੁੰਦਾ ਹੈ। ਇਸ ਵਾਸਤੇ ਹੁਣ ਪਾਣੀ ਦਾ ਰੁਖ ਬਦਲ ਕੇ ਬੜਾ ਵੱਡਾ ਕੰਮ ਕੀਤਾ ਹੈ। ਰਣਜੀਤ ਸਾਗਰ ਡੈਮ ਦੇ ਵੀ 150 ਮੈਗਾਵਾਟ ਦੇ 4 ਯੂਨਿਟ ਚਾਲੂ ਹੋ ਜਾਣਗੇ। ਗੁਰੂ ਨਾਨਕ ਥਰਮਲ ਪਲਾਂਟ ਦਾ ਕੰਮ ਵੀ ਤੇਜ਼ੀ ਨਾਲ ਚਲ ਰਿਹਾ ਹੈ, ਉਥੇ ਵੀ 210 ਮੈਗਾਵਾਟ ਦੇ ਦੋ ਯੂਨਿਟ ਚਾਲੂ ਹੋ ਜਾਣਗੇ।

ਇਸ ਤੋਂ ਇਲਾਵਾ ਨਿਊਕਲੀਅਰ ਪਲਾਂਟ ਲਾਉਣ ਵਾਸਤੇ ਵੀ ਸਾਡੀ ਸਰਕਾਰ ਸੈਂਟਰ ਦੀ ਸਰਕਾਰ ਨਾਲ ਗੱਲ ਕਰ ਰਹੀ ਹੈ ਔਰ ਉਮੀਦ ਹੈ ਕਿ ਸਾਡੇ ਮੁੱਖ ਮੰਤਰੀ ਸਾਹਿਬ ਜਲਦੀ ਹੀ ਇਸ ਦੀ ਕਲੀਅਰੈਂਸ ਲੈ ਆਉਣਗੇ ।

ਸਪੀਕਰ ਸਾਹਿਬ, ਮੈਂ ਪਿੰਡਾਂ ਦਾ ਰਹਿਣ ਵਾਲਾ ਹਾਂ। ਇਸ ਲਈ ਮੈਂ ਰੂਰਲ ਡਿਵੈਲਪਮੈਂਟ ਦੀ ਗੱਲ ਜ਼ਰੂਰ ਕਰਨਾ ਚਾਹੁੰਦਾ ਹਾਂ। ਸਰਕਾਰ ਨੇ ਇਸ ਪਾਸੇ ਪੂਰਾ ਧਿਆਨ ਦਿੱਤਾ ਹੈ ਔਰ ਕੋਈ 841.98 ਕਰੋੜ ਰੁਪਿਆ ਇਸ ਵਾਸਤੇ ਰਖਿਆ ਹੈ। ਇਹ ਬਹੁਤ ਭਾਰੀ ਰਕਮ ਹੈ, ਇਸ ਨਾਲ ਪਿੰਡਾਂ ਦੀ ਕਾਫੀ ਡਿਵੈਲਪਮੈਂਟ ਹੋ ਜਾਵੇਗੀ। ਉੱਨਤ ਗ੍ਰਾਮ ਸਕੀਮ ਵਾਸਤੇ ਵੀ ਸਰਕਾਰ ਨੇ 225 ਕਰੋੜ ਰੁਪਏ ਰਖੇ ਹਨ । ਇਸ ਨਾਲ ਵੀ ਪਿੰਡਾਂ ਦੀ ਹਾਲਤ ਬਿਹਤਰ ਹੋਵੇਗੀ।

ਇਸ ਤੋਂ ਇਲਾਵਾ ਗਰੀਬੀ ਦੀ ਰੇਖਾ ਦੀ ਹੱਦ ਜਿਹੜੀ ਪਹਿਲੇ 6400 ਰੁਪਏ ਸਲਾਨਾ ਆਮਦਨ ਦੀ ਸੀ, ਉਸ ਨੂੰ ਵੀ ਵਧਾ ਕੇ ਸਰਕਾਰ ਨੇ ਹੁਣ 11000 ਰੁਪਏ ਕਰ ਦਿੱਤਾ ਹੈ। ਇਸ ਵਿਚ ਜਿਹੜੇ ਨਵੇਂ ਪਰਿਵਾਰ ਆਉਣਗੇ, ਉਨ੍ਹਾਂ ਨੂੰ ਪੀਲੇ ਕਾਰਡ ਇਸ਼ੂ ਕੀਤੇ ਜਾਣਗੇ ਔਰ ਹੋਰ ਸਹੂਲਤਾਂ ਵੀ ਦਿੱਤੀਆਂ ਜਾਣਗੀਆਂ ।

**ਸ੍ਰੀ ਸਪੀਕਰ:** ਮੈਂ ਮੈਂਬਰ ਸਾਹਿਬਾਨ ਨੂੰ ਯਾਦ ਦਿਵਾਉਂਦਾ ਹਾਂ ਕਿ ਜਦੋਂ ਕੋਈ ਮੈਂਬਰ ਬੋਲ ਰਿਹਾ ਹੁੰਦਾ ਹੈ ਤਾਂ ਉਸ ਨੂੰ ਕਰਾਸ ਨਾ ਕਰਨ। ਕਈ ਮੰਤਰੀ ਸਾਹਿਬਾਨ ਵੀ ਕਰ ਰਹੇ ਹਨ।

**ਸਰਦਾਰ ਜਸਜੀਤ ਸਿੰਘ ਰੰਧਾਵਾ :** ਸਪੀਕਰ ਸਾਹਿਬ, ਹੋਰ ਵੀ ਬਹੁਤ ਵਿਕਾਸ ਦੇ ਕੰਮ ਹੋ ਰਹੇ ਹਨ। ਜਿੰਨੇ ਵੀ ਧਾਰਮਿਕ ਅਸਥਾਨ ਹਨ ਉਨ੍ਹਾਂ ਦੀ ਡਿਵੈਲਪਮੈਂਟ ਦੇ ਚੇਅਰਮੈਨ ਸੀ.ਐਮ. ਸਾਹਿਬ ਆਪ ਹਨ। ਉਹ ਧਾਰਮਿਕ ਅਸਥਾਨਾਂ ਨੂੰ ਉਤਸ਼ਾਹਿਤ ਕਰ ਰਹੇ ਹਨ ਔਰ ਉਥੇ ਹਰ ਤਰ੍ਹਾਂ ਦੀਆਂ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ।

ਇਸ ਤੋਂ ਇਲਾਵਾ ਬਹੁਤ ਸਾਰੇ ਫਲਾਈ ਓਵਰ ਬਣਾਏ ਜਾ ਰਹੇ ਹਨ। ਦੋਰਾਹਾ ਬਣ ਰਿਹਾ ਹੈ, ਪਟਿਆਲੇ ਦਾ ਫਲਾਈ ਓਵਰ ਬੜੀ ਤੇਜ਼ੀ ਨਾਲ ਬਣ ਰਿਹਾ ਹੈ। ਉਥੇ ਰੇਲਵੇ ਫਾਟਕ ਤੇ ਬਹੁਤ ਰਸ਼ ਹੋ ਜਾਂਦਾ ਸੀ । ਇਸ ਤੋਂ ਇਲਾਵਾ ਹੁਣ ਕਈ ਵੱਡੀਆਂ ਵੱਡੀਆਂ ਰੋਡਜ਼ ਬਣ ਗਈਆਂ ਹਨ ਅਤੇ ਹੁਣ ਸ਼ੰਭੂ ਤੋਂ ਲੁਧਿਆਣਾ ਤੱਕ ਜੀ.ਟੀ. ਰੋਡ ਕੰਪਲੀਟ ਹੋ ਗਈ ਹੈ। 1993 ਵਿਚ ਪੰਜਾਬ ਵਿਚ ਬਹੁਤ ਭਾਰੀ ਹੜ੍ਹ ਆਏ ਅਤੇ ਸਾਡੇ ਪਟਿਆਲਾ ਜ਼ਿਲ੍ਹੇ ਵਿਚ ਬਹੁਤ ਜ਼ਿਆਦਾ ਹੜ੍ਹ ਆਏ।

ਇਨ੍ਹਾਂ ਹੜ੍ਹਾਂ ਦੇ ਕਾਰਣ ਸਕੂਲਾਂ, ਧਰਮਸ਼ਾਲਾਂ, ਫਸਲਾਂ ਦਾ ਅਤੇ ਲੋਕਾਂ ਦਾ ਮਾਲੀ ਅਤੇ ਜਾਨੀ ਨੁਕਸਾਨ ਹੋਇਆ। ਇਨਾਂ ਹੜਾਂ ਨੂੰ ਕੰਟਰੋਲ ਕਰਨ ਲਈ ਪੰਜਾਬ ਸਰਕਾਰ ਨੇ ਚੀਫ-ਮਨਿਸਟਰ ਸਾਹਿਬ ਦੀ ਚੇਅਰਮੈਨਸ਼ਿਪ ਵਿਚ ਇਕ ਹਾਈ ਪਾਵਰਡ ਫਲੱਡ ਕੰਟਰੋਲ ਬੋਰਡ ਬਣਾਇਆ ਹੈ, ਜਿਸ ਦੇ ਵਿਚ ਮਨਿਸਟਰਜ਼ ਅਤੇ ਐਮ.ਐਲ.ਏਜ਼ ਅਤੇ ਬੜੇ ਉੱਚ ਅਧਿਕਾਰੀ ਹਨ ਅਤੇ ਜਿਹੜੇ ਫਲੱਡ ਕੰਟਰੋਲ ਬਾਰੇ ਵਿਚਾਰ ਕਰ ਰਹੇ ਹਨ।

**ਸ੍ਰੀ ਸ਼ਪੀਕਰ:** ਵਾਈਂਡ ਅੱਪ ਕਰੋ ਜੀ।

**ਸਰਦਾਰ ਜਸਜੀਤ ਸਿੰਘ ਰੰਧਾਵਾ:** ਸਪੀਕਰ ਸਾਹਿਬ, ਮੈਂ ਹਾਲੇ ਹੋਰ ਬੋਲਣਾ ਸੀ ਪਰ ਕਿਉਂਕਿ ਤੁਸੀਂ ਟਾਈਮ ਘੱਟ ਦੇ ਰਹੇ ਹੋ, ਇਸ ਲਈ ਹੁਣ ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ। ਮੇਰਾ ਹਲਕਾ ਘਨੌਰ ਹੈ ਜਿਹੜਾ ਹਰਿਆਣੇ ਦੇ ਬਾਰਡਰ ਉਤੇ ਹੈ ਅਤੇ ਬੜਾ ਬੈਕਵਰਡ ਇਲਾਕਾ ਹੈ। ਇਥੇ ਜ਼ਮੀਨ ਦਾ ਵਾਟਰ ਲੈਬਲ ਬਹੁਤ ਹੀ ਥੱਲੇ ਹੈ ਔਰ ਇਥੇ 300 ਮੀਟਰ ਡੂੰਘੇ ਟਿਊਬਵੈਲਜ਼ ਲਗਾਏ ਜਾਂਦੇ ਹਨ। ਕਿਉਂਕਿ ਵਾਟਰ ਲੈਬਲ ਥੱਲੇ ਹੋਣ ਕਰਕੇ 300 ਮੀਟਰ ਥੱਲੇ ਨੂੰ ਜਾਣਾ ਪੈਂਦਾ ਹੈ ਔਰ ਇਥੋਂ ਦੇ ਕਿਸਾਨ ਬਹੁਤ ਗਰੀਬ ਹਨ ਅਤੇ ਇਤਨੇ ਡੂੰਘੇ ਟਿਊਬਵੈਲ ਨਹੀਂ ਲਗਵਾ ਸਕਦੇ। ਪਾਣੀ ਦੀ ਬੜੀ ਕਮੀ ਹੈ ਅਤੇ ਪਾਣੀ ਦੀ ਕਮੀ ਕਰਕੇ ਇਥੇ ਖੇਤੀਬਾੜੀ ਵੀ ਘੱਟ ਹੁੰਦੀ ਹੈ ਅਤੇ ਡਿਵੈਲਪਮੈਂਟ ਦੇ ਹਰ ਪਖੋਂ ਮੇਰਾ ਹਲਕਾ ਬੈਕਵਰਡ ਹੈ। ਇਥੇ ਪਿੱਛਲੀਆਂ ਸਰਕਾਰਾਂ ਵਲੋਂ ਵੀ ਕੋਈ ਧਿਆਨ ਨਹੀਂ ਦਿੱਤਾ ਗਿਆ। ਇਥੇ ਡੀਪ ਟਿਊਬਵੈਲ ਲਗਾਉਣ ਅਤੇ ਸਕੂਲਾਂ ਨੂੰ ਅਪ-ਗਰੇਡ ਕਰਨ ਦਾ ਕੰਮ ਕੀਤਾ ਜਾਵੇ। ਮੇਰਾ ਹਲਕਾ 30-35 ਕਿਲੋਮੀਟਰ ਰਾਜਪੁਰਾ ਤੋਂ ਹੈ ਅਤੇ 30 ਕਿਲੋਮੀਟਰ ਅੰਬਾਲਾ ਤੋਂ ਅਤੇ ਪਟਿਆਲਾ ਤੋਂ ਹੈ। ਅਗਲੇ ਸਾਲ ਜਦੋਂ ਸਰਕਾਰ ਨੇ ਸਕੂਲਾਂ ਨੂੰ ਅਪਗਰੇਡ ਕਰਨਾ ਹੋਵੇ ਉਸ ਵਕਤ ਮੇਰੇ ਹਲਕੇ ਦੇ ਸਕੂਲਾਂ ਨੂੰ ਪਹਿਲ ਦੇ ਆਧਾਰ ਤੇ ਅਪਗਰੇਡ ਕੀਤਾ ਜਾਵੇ ਅਤੇ ਸਕੂਲ ਖੋਲਣ ਵਿਚ ਅਤੇ ਕਾਲਜ ਖੋਲ੍ਹਣ ਵਿਚ ਪੰਜਾਬ ਤੋਂ ਜ਼ਿਆਦਾ ਸ਼ੇਅਰ ਸਾਨੂੰ ਦਿੱਤਾ ਜਾਵੇ। ਪਿਛਲੇ ਹੜਾਂ ਦੇ ਕਾਰਣ ਸਾਡੇ ਇਲਾਕੇ ਦੇ ਲੋਕਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ ਸੀ ਅਤੇ ਪਹਿਲੇ ਹੀ ਇਹ ਕਿਸਾਨ ਗਰੀਬ ਸਨ। ਪਰ ਬਹੁਤ ਸਾਰੇ ਲੋਕਾਂ ਨੂੰ ਹਾਲੇ ਤੱਕ ਵੀ ਹੜ੍ਹਾਂ ਦਾ ਮੁਆਵਜ਼ਾ ਨਹੀਂ ਮਿਲਿਆ ਹੈ। ਸਰਕਾਰ ਨੂੰ ਇਸ ਗੱਲ ਦੇ ਵੱਲ ਧਿਆਨ ਦੇਣਾ ਚਾਹੀਦਾ ਹੈ।

**Mr. Speaker** . I again remind the hon'ble Members that it is not the etiquette when a Member is speaking you come between the Chair and the Member.

**ਸਰਦਾਰ ਜਸਜੀਤ ਸਿੰਘ ਰੰਧਾਵਾ:** ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਹੜ੍ਹਾਂ ਦੇ ਦੌਰਾਨ 6-6 ਫੁੱਟ ਪਾਣੀ ਖੜਾ ਰਿਹਾ। ਸਾਡੇ ਪ੍ਰਧਾਨ ਮੰਤਰੀ ਜੀ ਨੇ ਏਅਰ ਸਰਵੇ ਕੀਤਾ ਅਤੇ ਸੈਂਟਰਲ ਮਨਿਸਟਰ ਸ੍ਰੀ ਰਾਜੇਸ਼ ਪਾਇਲਟ ਵੀ ਆਏ। ਉਨਾਂ ਨੇ ਵੀ ਏਅਰ ਸਰਵੇ ਕੀਤਾ ਅਤੇ

[ ਸਰਦਾਰ ਜਸਜੀਤ ਸਿੰਘ ਰੰਧਾਵਾ ]

ਉਨ੍ਹਾਂ ਦੇ ਨਾਲ ਸਾਡੇ ਮੁੱਖ ਮੰਤਰੀ ਜੀ ਨੇ ਸਰਵੇ ਕੀਤਾ ਸੀ ਅਤੇ ਹੜ੍ਹਾਂ ਦੇ ਨਾਲ ਹੋਏ ਨੁਕਸਾਨ ਨੂੰ ਵੇਖ ਕੇ ਉਹ ਬਹੁਤ ਹੈਰਾਨ ਹੋਏ ਸਨ ਕਿ ਇਨਾ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਸੀ। ਸਰਕਾਰ ਵਲੋਂ ਕੋਈ ਖਾਸ ਇਮਦਾਦ ਨਹੀਂ ਪਹੁੰਚੀ ਪਰ ਲੋਕਾਂ ਨੇ ਆਪਸੀ ਭਾਈਚਾਰੇ ਕਰਕੇ ਹੜ੍ਹਾਂ ਦੇ ਵਕਤ ਇਕ ਦੂਜੇ ਦੀ ਬਹੁਤ ਮਦਦ ਕੀਤੀ। ਹਾਲੇ ਵੀ 6-7 ਪਿੰਡ ਐਸੇ ਹਨ ਜਿਥੇ ਹਾਲੇ ਤੱਕ ਵੀ ਹੜਾਂ ਦੀ ਮਾਰ ਤੋਂ ਬਾਅਦ ਮੁਆਵਜ਼ਾ ਨਹੀਂ ਦਿੱਤਾ ਗਿਆ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਮੈਟਰ ਨੂੰ ਟੇਕ ਅੱਪ ਕਰਕੇ ਇਨ੍ਹਾਂ ਪਿੰਡਾਂ ਨੂੰ ਜਿਥੇ ਮੁਆਵਜ਼ਾ ਨਹੀਂ ਦਿੱਤਾ ਗਿਆ ਉਥੇ ਜਲਦੀ ਤੋਂ ਜਲਦੀ ਮੁਆਵਜ਼ਾ ਦਿਵਾਉਣ ਦੀ ਕੋਸ਼ਿਸ਼ ਕਰਨ। ਇਸ ਇਲਾਕੇ ਵਿਚ ਪਾਣੀ ਦੀ ਬੜੀ ਭਾਰੀ ਘਾਟ ਹੈ ਅਤੇ ਇਸ ਘਾਟ ਨੂੰ ਪੂਰਾ ਕਰਨ ਲਈ ਸਰਕਾਰ ਵਲੋਂ ਵੱਡੀਆਂ ਵੱਡੀਆਂ ਟੈਂਕੀਆਂ ਬਣਾਈਆਂ ਜਾਣ। ਜਿਹੜੀਆਂ ਪਬਲਿਕ ਹੈਲਥ ਵਾਲਿਆਂ ਨੇ ਵਾਟਰ ਟੈਂਕੀਆਂ ਬਣਾਈਆਂ ਹੋਈਆਂ ਹਨ, ਉਹ ਚੰਗੀ ਤਰ੍ਹਾਂ ਨਾਲ ਕੰਮ ਨਹੀਂ ਕਰਦੀਆਂ ਅਤੇ ਇਨ੍ਹਾਂ ਪਿੰਡਾਂ ਵਿਚ ਕੇਵਲ 3-4 ਘੰਟੇ ਹੀ ਪਾਣੀ ਆਉਂਦਾ ਹੈ ਅਤੇ ਕਿਸੇ ਪਿੰਡ ਵਿਚ ਇਕ ਘੰਟਾ ਹੀ ਪਾਣੀ ਆਉਂਦਾ ਹੈ। ਪਿਛਲੇ ਸਾਲ ਹੜ੍ਹਾਂ ਦੇ ਕਾਰਨ ਲੋਕਾਂ ਦਾ ਕਾਫੀ ਨੁਕਸਾਨ ਹੋਇਆ ਸੀ। ਭਾਖੜਾ ਮੇਨ ਲਾਈਨ ਅਤੇ ਐਸ.ਵਾਈ.ਐਲ. ਵਿਚ ਕਈ ਬ੍ਰੀਚਿਜ਼ ਹੋਏ ਸਨ ਜਿਸ ਦੇ ਨਾਲ ਪਾਣੀ ਬਾਹਰ ਆ ਗਿਆ ਸੀ ਅਤੇ ਬੀ. ਐਮ. ਐਲ ਤੋਂ ਪਾਣੀ ਨਿਕਲ ਕੇ ਇਕ ਡੈਮ ਦੀ ਸ਼ਕਲ ਧਾਰਨ ਕਰ ਗਿਆ ਸੀ। 8-8 ਫੁੱਟ ਪਾਣੀ ਨਹਿਰ ਤੋਂ ਬਾਹਰ ਖੜਾ ਹੋ ਗਿਆ ਸੀ। ਇਨਾ ਬ੍ਰੀਚਿਜ ਦੇ ਕਾਰਨ ਲੋਕਾ ਦਾ ਅਤੇ ਫਸਲਾਂ ਦਾ ਕਾਫੀ ਨੁਕਸਾਨ ਹੋਇਆ ਸੀ। ਉਥੇ ਐਡਮਨਿਸਟਰੇਸ਼ਨ ਨੇ ਲੋਕਾਂ ਨੂੰ ਵਿਸ਼ਵਾਸ ਦਿਵਾਇਆ ਸੀ ਕਿ ਆਉਣ ਵਾਲੇ ਸਾਲ ਵਿਚ ਬਾਰਸ਼ਾਂ ਤੋਂ ਪਹਿਲਾਂ ਇਸ ਪਿੰਡ ਦੀ ਨਹਿਰ ਅਤੇ ਬੀ. ਐਮ. ਲਾਈਨ ਤੇ ਸਰਪਾਸਿਜ਼ ਬਣਾਏ ਜਾਣਗੇ ਅਤੇ ਸਾਈਫਨ ਬਣਾ ਕੇ ਦਿੱਤੇ ਜਾਣਗੇ ਤਾਂ ਕਿ ਅੱਗੇ ਤੋਂ ਪਾਣੀ ਨਾਲ ਇਥੇ ਹੜ੍ਹ ਨਾ ਆਉਣ। ਹੁਣ ਜੂਨ, ਜੁਲਾਈ ਦੀਆਂ ਬਾਰਸ਼ਾਂ ਫਿਰ ਆਉਣ ਵਾਲੀਆਂ ਹਨ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਭਾਖੜਾ ਮੇਨ ਲਾਈਨ ਤੇ ਸਰਪਾਸਿਜ਼ ਬਣਾ ਦਿੱਤੇ ਜਾਣ ਅਤੇ ਵੱਡੇ ਸਾਈਫਨ ਲਗਾਏ ਜਾਣ ਤਾਂਕਿ ਜਿਹੜਾ ਹੜ੍ਹਾਂ ਦਾ ਖਤਰਾ ਹੈ ਉਹ ਟਲ ਜਾਵੇ। ਸੰਗਰੂਰ ਬਾਈ ਪਾਸ ਪੁਲ ਬਹੁਤ ਉੱਚਾ ਬਣਾ ਦਿੱਤਾ ਗਿਆ ਹੈ। ਉਥੇ ਡਰੇਨਜ਼ ਵਗੈਰਾ ਸਾਫ ਕੀਤੀਆਂ ਜਾਣ ਅਤੇ ਵੱਡੇ ਵੱਡੇ ਸਾਈਫਨ ਲਗਾਏ ਜਾਣ ਤਾਂ ਕਿ ਪਾਣੀ ਦਾ ਨਿਕਾਸ ਹੋ ਸਕੇ। ਅਰਬਨ ਐਸਟੇਟ ਅਨ ਪਲੈਨਡ ਬਣੀ ਹੋਈ ਹੈ। ਉਹ ਲੋਕੈਲਿਟੀ ਵੀ ਠੀਕ ਨਹੀਂ ਹੈ ਅਤੇ ਉਥੇ ਸੜਕਾਂ ਵੀ ਠੀਕ ਨਹੀਂ ਹਨ। ਸੀਵਰੇਜ ਸਿਸਟਮ ਵੀ ਠੀਕ ਨਹੀਂ ਹੈ ਅਤੇ ਪਾਣੀ ਡਰੇਨ ਆਊਟ ਕਰਨ ਦਾ ਵੀ ਕੋਈ ਪ੍ਰਬੰਧ ਨਹੀ ਹੈ। ਪਟਿਆਲੇ ਵਿਚ ਜਦੋਂ ਹੜ੍ਹਾਂ ਦੇ ਪਾਣੀ ਬਾਰੇ ਅਨਾਊਂਸਮੈਂਟ ਹੋਈ ਸੀ ਤਾਂ ਉਦੋਂ ਤਕ ਸਾਰੇ ਘਰਾਂ ਦੇ ਅੰਦਰ ਪਾਣੀ ਚਲਾ ਗਿਆ ਸੀ। ਉਥੇ ਪੰਜਾਬ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ। ਸਾਡੇ ਬਲਾਕ ਰਾਜਪੁਰਾ ਵਿਚ ਘਨੌਰ ਪਿੰਡ ਹੈ। ਉਸ ਪਿੰਡ ਵਿਚ ਲੋਕਾਂ ਦੇ ਘਰਾਂ ਵਿਚ ਹੜ੍ਹਾਂ ਦਾ ਪਾਣੀ ਚਲਾ ਗਿਆ। ਹੁਣ ਘਨੌਰ ਪਿੰਡ ਨੂੰ ਬਲਾਕ ਬਣਾ ਦਿਤਾ ਗਿਆ ਹੈ। ਉਥੇ ਬਲਾਕ ਲਈ ਕੋਈ ਨਵੀਂ ਬਿਲਡਿੰਗ ਬਣਾਈ ਜਾਵੇ ਕਿਉਂਕਿ ਉਸ ਘਨੌਰ

ਪਿੰਡ ਵਿਚ ਬਲਾਕ ਵਾਸਤੇ ਕੋਈ ਬਿਲਡਿੰਗ ਨਹੀਂ ਹੈ। ਸਾਡੇ ਇਲਾਕੇ ਵਿਚ ਸਬ-ਤਹਿਸੀਲ ਵੀ ਬਣਾ ਦਿਤੀ ਗਈ ਸੀ। ਉਸ ਸਬ-ਤਹਿਸੀਲ ਲਈ ਵੀ ਨਵੀਂ ਬਿਲਡਿੰਗ ਬਣਾਈ ਜਾਵੇ। ਸਪੀਕਰ ਸਾਹਿਬ, ਉਥੇ ਘਨੌਰ ਪਿੰਡ ਵਿਚ ਮੰਤਰੀ ਸਾਹਿਬਾਨ ਵੀ ਗਏ ਸਨ। ਉਥੇ ਜਾ ਕੇ ਮੰਤਰੀ ਸਾਹਿਬਾਨ ਅਤੇ ਹੋਰਾਂ ਵਾਸਤੇ ਬੈਠਣ ਲਈ ਕੋਈ ਜਗ੍ਹਾ ਨਹੀਂ ਹੈ। ਉਥੇ ਪੀ.ਡਬਲਿਯੂ.ਡੀ. ਰੈਸਟ ਹਾਊਸ ਜਾਂ ਕੈਨਾਲ ਰੈਸਟ ਹਾਊਸ ਬਣਾਇਆ ਜਾਵੇ ਤਾਂ ਕਿ ਰਹਿਣ ਸਹਿਣ ਲਈ ਸਹੂਲਤਾਂ ਹੋ ਸਕਣ। ਮੇਰੇ ਹਲਕੇ ਦੇ ਪਿੰਡ ਘਨੌਰ ਵਿਚ ਇਕ ਨੋਟੀਫਾਈਡ ਕਮੇਟੀ ਬਣਾਈ ਗਈ ਹੈ ਪਰ ਉਸ ਕਮੇਟੀ ਦੀ ਆਮਦਨ ਦਾ ਕੋਈ ਸਾਧਨ ਨਹੀਂ ਹੈ। ਉਥੇ ਫਾਈਨੈਂਸ਼ਲ ਹੈਲਪ ਦਿੱਤੀ ਜਾਵੇ ਤਾਂ ਕਿ ਸੀਵਰੇਜ ਦਾ ਸਿਸਟਮ ਠੀਕ ਹੋ ਸਕੇ, ਗਲੀਆਂ ਨਾਲੀਆਂ ਪੱਕੀਆਂ ਹੋ ਸਕਣ ਅਤੇ ਸਟਰੀਟ ਲਾਈਟ ਦਾ ਪ੍ਰਬੰਧ ਠੀਕ ਹੋ ਸਕੇ। ਮੈਂ ਪੀ.ਡਬਲਿਯੂ.ਡੀ. ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਮੇਰੇ ਇਲਾਕੇ ਵਿਚ ਸੜਕਾਂ ਦੀ ਬਹੁਤ ਭੈੜੀ ਹਾਲਤ ਹੈ। ਮੰਤਰੀ ਜੀ ਮੇਰੇ ਹਲਕੇ ਵਿਚ ਵਿਜ਼ਿਟ ਕਰਕੇ ਆਏ ਹਨ। ਇਨ੍ਹਾਂ ਦੇ ਨਾਲ ਇਕ ਟੀਮ ਵੀ ਸੀ। ਉਥੇ ਪਿੰਡਾਂ ਵਿਚ ਕਾਰਾਂ ਦਾ ਲੰਘਣਾ ਤਾਂ ਇਕ ਪਾਸੇ ਰਿਹਾ ਸਗੋਂ ਮੈਂ ਸਮਝਦਾ ਹਾਂ ਉਥੇ ਗੱਡੇ ਅਤੇ ਰੇੜ੍ਹੀਆਂ ਨਿਕਲਦੀਆਂ ਵੀ ਮੁਸ਼ਕਲ ਹੁੰਦੀਆਂ ਹਨ। ਮੇਰੇ ਇਲਾਕੇ ਦੀਆਂ ਸੜਕਾਂ ਵੱਲ ਪੰਜਾਬ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਅਤੇ ਬੈਠਦਾ ਹਾਂ।

**Mr. Speaker** : I once again remind the hon'ble Members that there is tea from the Governor at 5.30 . P.M. today. If the House agrees, the House will be adjourned at 5.15. P.M.

Is it the pleasure of the House tha' the House be adjourned at 5.15 P.M. today ?

(Voices : yes. yes)

Next Speaker is Mr. Raghu Nath Sahai Puri.

**ਸ੍ਰੀ ਰਘੂਨਾਥ ਸਹਾਇ ਪੁਰੀ (ਸੁਜਾਨਪੁਰ)** : ਸਪੀਕਰ ਸਾਹਿਬ, ਅੱਜ ਤੁਸੀਂ ਮੈਨੂੰ ਟੈਕਸ-ਫ੍ਰੀ ਬਜਟ ਤੇ ਬੋਲਣ ਦਾ ਸਮਾਂ ਦਿਤਾ ਹੈ, ਇਸ ਲਈ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ। ਡਾਕਟਰ ਕੇਵਲ ਕ੍ਰਿਸ਼ਨ ਵਿੱਤ ਮੰਤਰੀ ਜੀ ਜਿਹੜੇ ਕਿ ਇਸ ਹਾਊਸ ਦੇ ਜਿੰਦਾ ਸ਼ਹੀਦ ਹਨ, ਜਿਨ੍ਹਾਂ ਉਪਰ ਅਤਿਵਾਦੀਆਂ ਨੇ ਤਿੰਨ ਵਾਰ ਹਮਲਾ ਕੀਤਾ ਅਤੇ ਉਨ੍ਹਾਂ ਦੇ ਪਰਿਵਾਰ ਤੇ ਵੀ ਗੋਲੀਆਂ ਚਲਾਈਆਂ ਪਰ ਡਾਕਟਰ ਸਾਹਿਬ ਨੇ ਦੇਸ਼ ਦੀ ਏਕਤਾ ਅਤੇ ਅਖੰਡਤਾ ਵਾਸਤੇ, ਪੰਜਾਬ ਦੀ ਏਕਤਾ ਅਤੇ ਅਖੰਡਤਾ ਵਾਸਤੇ ਆਪਣੀ ਜਾਨ ਦੀ ਪਰਵਾਹ ਨਹੀਂ ਕੀਤੀ, ਉਨ੍ਹਾਂ ਨੇ ਹਾਊਸ ਵਿਚ ਬਜਟ ਪੇਸ਼ ਕੀਤਾ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਬਜਟ ਦੇ ਨਾਲ ਪੰਜਾਬ ਦੇ ਲੋਕਾਂ ਵਿਚ ਖੁਸ਼ਹਾਲੀ ਆਏਗੀ, ਪੰਜਾਬ ਤਰੱਕੀ ਦੀ ਰਾਹ ਤੇ ਚਲੇਗਾ। ਪੰਜਾਬ ਦੇ ਬੱਚੇ ਪੜ੍ਹ ਲਿਖ ਕੇ ਮੁਲਕ ਦਾ ਭਵਿੱਖ ਬਨਣਗੇ ਪਿਛਲੇ ਸਮੇਂ ਵਿੱਚ ਕਈ ਬੱਚਿਆਂ ਦੇ ਮਾਂ ਬਾਪ ਅਤਿਵਾਦੀਆਂ ਹਥੋਂ ਸ਼ਹੀਦ ਹੋ ਗਏ ਸਨ। ਉਨ੍ਹਾਂ ਵਿਚੋਂ ਕੋਈ ਘਰਾਂ ਅਤੇ ਦੁਕਾਨਾਂ ਵਿਚ ਕੰਮ ਕਰਦੇ ਸਨ ਅਤੇ ਕੋਈ ਆਪਣੇ ਪਰਿਵਾਰ ਨਾਲ ਘਰ ਵਿਚ ਟੀ.ਵੀ. ਵੇਖ ਰਿਹਾ ਸੀ, ਕੋਈ ਜ਼ਮੀਨਾਂ

[ਸ੍ਰੀ ਰਘੂਨਾਥ ਸਹਾਏ ਪੁਰੀ ]

ਤੇ ਕੰਮ ਕਰਦਾ ਸੀ, ਕੋਈ ਲੇਬਰ ਦਾ ਕੰਮ ਕਰਦਾ ਸੀ ਅਤੇ ਕੋਈ ਇੰਜੀਨੀਅਰਜ਼ ਬਾਹਰੋਂ ਆਏ ਸਨ, ਪਰ ਉਹ ਸਾਰੇ ਦੇ ਸਾਰੇ ਅਤਿਵਾਦੀਆਂ ਦੇ ਹਥੋਂ ਸ਼ਿਕਾਰ ਹੋਏ ਸਨ। ਮੇਰੀਆਂ ਕਈ ਭੈਣਾਂ ਦੇ ਸੁਹਾਗ ਲੁੱਟੇ ਗਏ, ਕਈ ਭੈਣਾਂ ਦੀ ਅਤਿਵਾਦੀਆਂ ਵਲੋਂ ਬੇਇੱਜ਼ਤੀ ਕੀਤੀ ਗਈ ਅਤੇ ਸਪੀਕਰ ਸਾਹਿਬ, ਪੰਜਾਬ ਦੇ ਲੋਕ ਇਹ ਸੋਚਣ ਲਈ ਮਜ਼ਬੂਰ ਹੋ ਗਏ ਸਨ ਕਿ ਪੰਜਾਬ ਵਿਚ ਅਤਿਵਾਦ ਕਦੇ ਖਤਮ ਹੋਵੇਗਾ ਜਾਂ ਸਾਨੂੰ ਪੰਜਾਬ ਛੱਡਕੇ ਹੀ ਜਾਣਾ ਪਵੇਗਾ । ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਦੀ ਰਹਿਨੁਮਾਈ ਹੇਠ ਜਦੋਂ ਉਹ 1986 ਵਿਚ ਕਾਂਗਰਸ ਪਾਰਟੀ ਦੇ ਪ੍ਰਧਾਨ ਬਣੇ ਔਹ ਮੈਂ ਵੀ ਡਿਸਟਿਕਟ ਦਾ ਪ੍ਰਧਾਨ ਬਣਿਆ, ਉਸ ਵੇਲੇ ਅਸੀਂ ਡੇਰਾ ਬਾਬਾ ਨਾਨਕ ਦੇ ਗੁਰਦਵਾਰੇ ਤੋਂ ਮੱਥਾ ਟੇਕਿਆ ਅਤੇ ਸਰੋਪਾ ਲੈ ਕੇ ਪੀਸ ਮਾਰਚ ਸ਼ੁਰੂ ਕੀਤਾ ਸੀ। ਉਸ ਵੇਲੇ ਅਸੀਂ ਕਾਫਲੇ ਦੀ ਸ਼ਕਲ ਵਿਚ ਚਲੇ। ਬੜਾ ਡਰਾਵਨਾ ਸੀਨ ਸੀ। ਮੇਰੇ ਜ਼ਿਲ੍ਹੇ ਵਿਚ 1500 ਲੋਕਾਂ ਦੀ ਹੱਤਿਆ ਕੀਤੀ ਗਈ। 1989 ਵਿਚ ਮੈਂ ਕਿਨ੍ਹਾਂ ਕਿਨ੍ਹਾਂ ਸਰਪੰਚਾਂ ਦਾ ਨਾਂ ਲਵਾਂ, ਕੋਈ ਸਾਡੇ ਸੀਨੀਅਰ ਵਾਈਸ ਪ੍ਰੈਜ਼ੀਡੈਂਟ ਸੀ, ਕੋਈ ਜਨਰਲ ਸੈਕਰੇਟਰੀ, ਮੈਂ ਕਿਸ ਕਿਸ ਦਾ ਨਾਂ ਦੱਸਾਂ। ਅਸੀਂ ਉਥੇ ਫਤਿਹਗੜ੍ਹ ਚੂੜੀਆਂ ਵਿਚ ਪੋਲੋਕੇ ਪਿੰਡ ਵਿਚ ਕਾਨਫਰੰਸ ਕੀਤੀ ਸੀ। ਉਸ ਕਾਨਫਰੰਸ ਦਾ ਸਾਡਾ ਇਕ ਸਾਥੀ ਪ੍ਰਿਤਪਾਲ ਸਿੰਘ ਸੀ ਜਿਸ ਨੇ ਬੜੀ ਵੱਡੀ ਕਾਨਫਰੰਸ ਕਰਾਈ ਸੀ। ਉਸ ਸਰਪੰਚ ਨੂੰ ਅੱਤਵਾਦੀਆਂ ਨੇ ਮਾਰ ਦਿੱਤਾ ਅਤੇ ਥੋੜ੍ਹੀ ਦੇਰ ਬਾਅਦ ਉਸਦੇ ਛੋਟੇ ਭਰਾ ਨੂੰ ਜਿਹੜਾ ਟੀਚਰ ਸੀ, ਉਸਨੂੰ ਵੀ ਮਾਰ ਦਿੱਤਾ। ਪਰੰਤੂ ਸਾਡੇ ਸੀ.ਐਮ. ਸਾਹਿਬ ਨੇ ਬੜੇ ਦ੍ਰਿੜ ਇਰਾਦੇ ਨਾਲ, ਬਹਾਦਰੀ ਨਾਲ ਲੋਕਾਂ ਨੂੰ ਲਾਮਬੰਦ ਕੀਤਾ, ਤਕੜੇ ਕੀਤਾ। ਉਹੀ ਫੋਰਸਿਜ਼ ਸਨ, ਉਹੀ ਐਡਮਨਿਸ-ਟ੍ਰੇਸ਼ਨ ਸੀ ਅਤੇ ਉਹੀ ਲੋਕ ਸਨ । ਪਰੰਤੂ ਹੁਣ ਸਾਡੇ ਸੀ.ਐਮ. ਸਾਹਿਬ ਦੀ ਰਹਿਨੁਮਾਈ ਸੀ ਕਿਸੇ ਨੇ ਸੋਚਿਆ ਨਹੀਂ ਸੀ ਕਿ ਕਦੇ ਇਹ ਅੱਤਵਾਦ ਖਤਮ ਹੋਵੇਗਾ ਤੇ ਏਨੀ ਛੇਤੀ ਖਤਮ ਹੋਵੇਗਾ। ਏਥੇ ਮੇਰੇ ਕਿਸੇ ਸਾਥੀ ਨੇ ਕਿਹਾ ਕਿ ਅੱਤਵਾਦ ਇਨ੍ਹਾਂ ਨੇ ਇਕ ਸਾਲ ਵਿਚ ਖਤਮ ਕੀਤਾ । ਮੈਂ ਇਸ ਗੱਲ ਦੀ ਮੁਬਾਰਕਬਾਦ ਦੇਂਦਾ ਹਾਂ ਆਪਣੇ ਮਹਿਬੂਬ ਨੇਤਾ ਸੀ.ਐਮ. ਸਾਹਿਬ, ਸ਼ਾਂਤੀ ਦੇ ਮਸੀਹਾ ਸਰਦਾਰ ਬੇਅੰਤ ਸਿੰਘ ਨੂੰ ਜਿਨ੍ਹਾਂ ਨੇ ਇਹ ਸਭ ਕੁਝ ਕਰ ਦਿਖਾਇਆ। 1992 ਵਿਚ ਜਦੋਂ ਇਲੈਕਸ਼ਨ ਹੋਏ, ਉਨ੍ਹਾਂ ਵਿਚ ਜਿਨ੍ਹਾਂ ਪਾਰਟੀਆਂ ਨੇ ਹਿੱਸਾ ਲਿਆ ਅਤੇ ਆਪਣੀਆਂ ਜਾਨਾਂ ਹਥੇਲੀ ਤੇ ਰਖ ਕੇ ਹਿੱਸਾ ਲਿਆ ਉਨ੍ਹਾਂ ਅੱਗੇ ਮੈਂ ਸਿਰ ਝੁਕਾਉਂਦਾ ਹਾਂ। ਪਰ ਅਕਾਲੀ ਪਾਰਟੀ ਉਦੋਂ ਮੈਦਾਨ ਛੱਡ ਕੇ ਭੱਜ ਗਈ। ਉਨ੍ਹਾਂ ਨੇ ਪਾਕਿਸਤਾਨ ਦੀ ਸ਼ਹਿ ਤੇ, ਅੱਤਵਾਦੀਆਂ ਦੀ ਸ਼ਹਿ ਤੇ ਇਲੈਕਸ਼ਨਾਂ ਵਿਚ ਹਿੱਸਾ ਨਹੀਂ ਲਿਆ।

ਜਦੋਂ ਸਾਡੀ ਸਰਕਾਰ ਬਣੀ, ਉਦੋਂ ਵੀ ਕਹਿਣ ਲੱਗੇ ਕਿ ਇਹ ਥੋੜ੍ਹੀਆਂ ਵੋਟਾਂ ਨਾਲ ਬਣੀ ਸਰਕਾਰ ਹੈ ਅਤੇ ਬਹੁਤ ਥੋੜ੍ਹੀ ਦੇਰ ਚਲੇਗੀ। ਫੇਰ ਸੀ.ਐਮ. ਸਾਹਿਬ ਨੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਾਈਆਂ, 95 ਮਿਊਨਿਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਾਈਆਂ ਜਿਨ੍ਹਾਂ ਵਿਚ 80 ਪ੍ਰਤੀਸ਼ਤ ਲੋਕਾਂ ਨੇ ਹਿੱਸਾ ਲਿਆ ਅਤੇ ਵੋਟਾਂ ਪਾ ਕੇ ਆਪਣੀ ਮੋਹਰ ਲਾ ਦਿੱਤੀ ਕਿ ਇਹੀ ਸਹੀ ਸਰਕਾਰ ਬਣੀ ਹੈ। ਫੇਰ ਪਾਰਲੀਮੈਂਟ ਦੀ ਸੀਟ ਲਈ ਜਲੰਧਰ ਦਾ ਇਕ ਬਾਈ-ਇਲੈਕਸ਼ਨ ਹੋਇਆ ਜਿਹੜਾ ਕਿ

ਬੜਾ ਅਹਿਮ ਇਲੈਕਸ਼ਨ ਸੀ। ਉਸ ਵਿਚ ਅਕਾਲੀ ਉਮੀਦਵਾਰ ਵੀ ਖੜਾ ਹੋਇਆ। ਪਰ ਉਸ ਵਿਚ ਵੀ ਸਾਡੇ ਸਰਦਾਰ ਉਮਰਾਓ ਸਿੰਘ 1 ਲੱਖ 16 ਹਜ਼ਾਰ ਵੋਟਾਂ ਵੱਧ ਲੈ ਕੇ ਜਿੱਤੇ। ਉਸ ਇਲੈਕਸ਼ਨ ਵਿਚ ਤਾਂ ਭਾਰਤੀ ਜਨਤਾ ਪਾਰਟੀ ਨੂੰ ਆਪਣਾ ਕੈਂਡੀਡੇਟ ਖੜਾ ਹੀ ਨਹੀਂ ਸੀ ਕਰਨਾ ਚਾਹੀਦਾ। ਇਨ੍ਹਾਂ ਨੇ ਵੀ ਅਕਾਲੀਆਂ ਨਾਲ ਰਲ ਕੇ ਆਪਣਾ ਬੜਾ ਅਹਿਮ ਕੈਂਡੀਡੇਟ ਖੜਾ ਕੀਤਾ ਬਲਰਾਮ ਜੀ ਦਾਸ ਟੰਡਨ, ਉਹ ਵੀ ਇਸ ਕਰਕੇ ਕਿ ਕਾਂਗਰਸ ਦਾ ਕੈਂਡੀਡੇਟ ਹਰਾਉਣਾ ਹੈ। ਸਾਰੀ ਦੁਨੀਆਂ ਦੀਆਂ ਅੱਖਾਂ ਉਸ ਇਲੈਕਸ਼ਨ ਤੇ ਲਗੀਆਂ ਹੋਈਆਂ ਸੀ ਪਰ ਪੰਜਾਬ ਦੇ ਬਹਾਦਰ ਲੋਕਾਂ ਨੇ ਭਾਰਤੀ ਜਨਤਾ ਪਾਰਟੀ ਦੇ ਕੈਂਡੀਡੇਟ ਦੀ ਜ਼ਮਾਨਤ ਹੀ ਜ਼ਬਤ ਕਰਾ ਦਿੱਤੀ। ਉਹ 40,000 ਤੋਂ ਵੀ ਥੋੜ੍ਹੀਆਂ ਵੋਟਾਂ ਲੈ ਸਕਿਆ ਅਤੇ ਜਲੰਧਰ ਦੇ ਲੋਕਾਂ ਨੇ, ਪੰਜਾਬ ਦੇ ਲੋਕਾਂ ਨੇ ਸਰਕਾਰ ਤੇ ਮੋਹਰ ਲਾ ਦਿੱਤੀ ਕਿ ਇਹੀ ਸਹੀ ਸਰਕਾਰ ਹੈ। ਫੇਰ ਦੂਸਰਾ ਸਾਲ ਆਰਥਿਕ ਵਿਕਾਸ ਵਜੋਂ ਸ਼ੁਰੂ ਹੋਇਆ। ਪੰਜਾਬ ਰਾਜ ਦੇ ਬੜੇ ਲੋਕ ਸੂਬੇ ਨੂੰ ਛੱਡ ਕੇ ਬਾਹਰ ਚਲੇ ਗਏ ਸੀ। ਉਹ ਵੀ ਹੁਣ ਵਾਪਸ ਆ ਕੇ ਏਥੇ ਇੰਡਸਟਰੀ ਲਗਾਉਣ ਲਗ ਪਏ ਹਨ। ਉਨ੍ਹਾਂ ਨੇ ਜਿਹੜੇ ਹਿੰਦੁਸਤਾਨ ਤੋਂ ਬਾਹਰ ਦੂਜੇ ਮੁਲਕਾਂ ਵਿਚ ਚਲੇ ਗਏ ਸੀ, ਏਥੇ ਆ ਕੇ ਸਰਵੇ ਕੀਤਾ ਅਤੇ ਸੀ ਐਮ. ਸਾਹਿਬ ਨੂੰ ਮਿਲ ਕੇ ਕਿਹਾ ਕਿ ਪੰਜਾਬ ਸਭ ਤੋਂ ਬੈਸਟ ਸਟੇਟ ਹੈ ਅਤੇ ਅਸੀਂ ਏਥੇ ਆਪਣੀ ਪੂੰਜੀ ਲਗਾਵਾਂਗੇ।

ਸਪੀਕਰ ਸਾਹਿਬ, ਪੰਜਾਬ ਨੇ ਬੜੀਆਂ ਮੁਸੀਬਤਾਂ ਦੇਖੀਆਂ, ਲੜਾਈਆਂ ਦੇਖੀਆਂ। ਅਸੀਂ ਅੱਤਵਾਦ ਦੀ 10 ਸਾਲ ਤੱਕ ਪਰੌਕਸੀ ਵਾਰ ਲੜੀ। ਫੇਰ ਕੁਦਰਤ ਵਲੋਂ ਵੀ 1993 ਵਿਚ ਬਹੁਤ ਵੱਡੀ ਆਫਤ ਆਈ। ਪੰਜਾਬ ਵਿਚ ਏਨਾ ਵੱਡਾ ਫਲੱਡ ਆਇਆ ਜਿਸ ਕਾਰਣ ਜਾਨ ਮਾਲ ਦਾ ਬਹੁਤ ਵੱਡਾ ਨੁਕਸਾਨ ਹੋਇਆ। 13 ਜ਼ਿਲ੍ਹਿਆਂ ਵਿਚ ਬਹੁਤ ਜ਼ਿਆਦਾ ਨੁਕਸਾਨ ਹੋਇਆ। ਫੇਰ ਵੀ ਪੰਜਾਬ ਦੇ ਬਹਾਦਰ ਲੋਕਾਂ ਨੇ ਸੀ.ਐਮ. ਸਾਹਿਬ ਦੀ ਰਹਿਨੁਮਾਈ ਹੇਠ ਇਕ ਹੋ ਕੇ ਇਸ ਦਾ ਮੁਕਾਬਲਾ ਕੀਤਾ ਅਤੇ ਦਿਲ ਖੋਲ੍ਹ ਕੇ ਪੈਸਾ ਦਿੱਤਾ। ਫਲੱਡਜ਼ ਤੇ 88 ਕਰੋੜ ਰੁਪਿਆ ਸਰਕਾਰ ਨੇ ਖਰਚ ਕੀਤਾ। ਮੈਂ ਇਸ ਗੱਲ ਦੀ ਸੀ.ਐਮ. ਸਾਹਿਬ ਨੂੰ ਵਧਾਈ ਦੇਂਦਾ ਹਾਂ ਕਿ ਜਿਹੜਾ ਫਲੱਡ ਕੰਟਰੋਲ ਬੋਰਡ ਪਹਿਲਾਂ ਇਨਐਕਟਿਵ ਸੀ, ਇਨ੍ਹਾਂ ਨੇ ਮੁੜ ਉਸ ਨੂੰ ਐਕਟਿਵ ਕੀਤਾ। 135 ਕਰੋੜ ਰੁਪਿਆ ਇਸ ਕੰਮ ਲਈ ਰਖਿਆ ਗਿਆ ਹੈ। ਸਪੀਕਰ ਸਾਹਿਬ, ਜਿਸ ਵੇਲੇ ਸਰਕਾਰ ਬਣੀ, ਖਜ਼ਾਨਾ ਬਿਲਕੁਲ ਖਾਲੀ ਸੀ। ਇਨ੍ਹਾਂ ਦੀ ਮਿਹਨਤ ਨਾਲ, ਡਾਕਟਰ ਸਾਹਿਬ ਦੀ ਸਮਝਦਾਰੀ ਨਾਲ ਖਜ਼ਾਨੇ ਨੂੰ ਪਲੱਸ 311 ਕਰੋੜ ਜਮ੍ਹਾਂ ਅੰਸ਼ਦਾਨ ਵਿਚ ਬਦਲਿਆ ਗਿਆ। ਵਿਕਰੀ ਕਰ ਢਾਂਚੇ ਅਤੇ ਬਿਹਤਰ ਕਰ ਪ੍ਰਬੰਧ ਨੂੰ ਯੁਕਤੀ ਪੂਰਨ ਬਣਾਇਆ ਗਿਆ ਜਿਸ ਕਰਕੇ ਮਾਲੀਏ ਦੀ ਵਧੇਰੇ ਵਸੂਲੀ ਹੋਈ। ਪੰਜਾਬ ਵਿਚ ਪਿਛਲੇ 10 ਸਾਲ ਤੋਂ ਡਿਵੈਲਪਮੈਂਟ ਨਹੀਂ ਹੋਈ ਸੀ। ਮੈਂ ਮੁਬਾਰਕਬਾਦ ਦੇਂਦਾ ਹਾਂ ਕਿ ਪੰਜਾਬ ਮੁੜ ਪਹਿਲੀ ਖੁਸ਼ਹਾਲੀ ਵੱਲ ਪਰਤ ਆਇਆ ਹੈ। ਪਿਛੇ ਮਜ਼ਬੂਰ ਹੋ ਕੇ ਲੋਕ ਸੋਚਣ ਲਗ ਪਏ ਸਨ ਕਿ ਕੀ ਪੰਜਾਬ ਮੁੜ ਪਹਿਲੀ ਪੁਜ਼ੀਸ਼ਨ ਵਿਚ ਵਾਪਸ ਆਵੇਗਾ ਹੁਣ ਇਸ ਪੰਜਾਬ ਦੇ ਵਿਚ ਪਿਛਲੇ ਸਾਲ 200 ਕਰੋੜ ਰੁਪਿਆ ਗਲੀਆਂ ਨਾਲੀਆਂ ਤੇ ਲਾਇਆ ਗਿਆ ਅੱਜ ਪਿੰਡ ਪਿੰਡ ਵਿਚ ਐਮ. ਐਲ. ਏ. ਸਾਹਿਬਾਨ ਉੱਨਤ ਗਰਾਮ ਦਾ ਨੀਂਹ ਪੱਥਰ ਰੱਖ ਰਹੇ ਹਨ। ਕਈ ਪੁਰਾਣੇ ਸਰਪੰਚ ਵੀ ਇਸ

[ ਸ਼੍ਰੀ ਰਘੂਨਾਥ ਸਹਾਏ ਪੁਰੀ ]

ਹਾਊਸ ਵਿਚ ਬੈਠੇ ਹੋਣਗੇ। ਉਨ੍ਹਾਂ ਨੂੰ ਪਤਾ ਹੋਵੇਗਾ ਕਿ ਕਦੀ ਚਾਰ ਪੰਜ ਹਜ਼ਾਰ ਰੁਪਏ ਤੋਂ ਵੱਧ ਗ੍ਰਾਂਟ ਕਿਸੇ ਪਿੰਡ ਨੂੰ ਨਹੀਂ ਸੀ ਮਿਲੀ। ਅੱਜ ਪਿੰਡਾਂ ਵਿਚ ਲੱਖਾਂ ਰੁਪਏ ਦੀ ਗ੍ਰਾਂਟ ਮਿਲ ਰਹੀ ਹੈ। ਅੱਜ ਪਿੰਡਾਂ ਵਿਚ ਧਰਮਸ਼ਾਲਾਵਾਂ ਬਣ ਰਹੀਆਂ ਹਨ, ਸਕੂਲ ਬਣ ਰਹੇ ਹਨ। ਉੱਨਤ ਗਰਾਮ ਸਕੀਮ ਬਾਰੇ ਇਥੇ ਮੇਰੇ ਆਪੋਜ਼ੀਸ਼ਨ ਦੇ ਵੀਰ ਕਹਿੰਦੇ ਹਨ ਕਿ ਵਿਤਕਰਾ ਹੋ ਰਿਹਾ ਹੈ। ਮੈਨੂੰ ਆਪਣੇ ਜ਼ਿਲ੍ਹੇ ਦਾ ਪਤਾ ਹੈ। ਗੁਰਦਾਸਪੁਰ ਵਿਚ ਪਲੈਨਿੰਗ ਬੋਰਡ ਜੋ ਬਣਿਆ ਹੋਇਆ ਹੈ, ਉਹੀ ਇਸ ਬਾਰੇ ਡਿਸਟਰੀਬਿਊਸ਼ਨ ਕਰਦਾ ਹੈ ਅਤੇ ਸਬੰਧਤ ਐਮ.ਐਲ.ਏ. ਦੀ ਸਲਾਹ ਨਾਲ ਹੀ ਕੋਈ ਪਿੰਡ ਉੱਨਤ ਗਰਾਮ ਡਿਕਲੇਅਰ ਹੁੰਦਾ ਹੈ।

ਸਪੀਕਰ ਸਾਹਿਬ, ਪਿਛਲੇ 10 ਸਾਲਾਂ ਵਿਚ ਸਕੂਲਾਂ ਨੂੰ ਅਪਗਰੇਡ ਕਰਨ ਵੱਲ ਕੋਈ ਖਾਸ ਧਿਆਨ ਨਹੀਂ ਦਿੱਤਾ ਗਿਆ ਲੇਕਿਨ ਇਸ ਸਰਕਾਰ ਨੇ ਸਾਲ 1993-94 ਵਿਚ 425 ਸਕੂਲ ਅਪ-ਗਰੇਡ ਕੀਤੇ। ਇਹ ਪੰਜਾਬ ਦੀ ਹਿਸਟਰੀ ਵਿਚ ਇਕ ਬੇਮਿਸਾਲ ਗੱਲ ਹੈ। ਇਸ ਕੰਮ ਲਈ ਮੈਂ ਸੀ.ਐਮ. ਸਾਹਿਬ ਅਤੇ ਐਜੂਕੇਸ਼ਨ ਮਨਿਸਟਰ ਨੂੰ ਮੁਬਾਰਕਬਾਦ ਦਿੰਦਾ ਹਾਂ। ਇਸ ਦੇ ਨਾਲ ਹੀ 85 ਪ੍ਰਤੀਸ਼ਤ ਸਕੂਲਾਂ ਦੀ ਰਿਪੇਅਰ ਕੀਤੀ ਗਈ ਹੈ। ਬਾਰਡਰ ਜ਼ਿਲ੍ਹਿਆਂ ਵਿਚ 2 ਇੰਜੀਨੀਅਰਿੰਗ ਕਾਲਜ ਖੋਲ੍ਹੇ ਗਏ ਇਕ ਗੁਰਦਾਸਪੁਰ ਵਿਚ ਅਤੇ ਇਕ ਫਿਰੋਜ਼ਪੁਰ ਵਿਚ ਇਨ੍ਹਾਂ ਜ਼ਿਲ੍ਹਿਆਂ ਨੇ ਪਿਛਲੇ ਸਮੇਂ ਵਿਚ ਬੜੀ ਮਾਰ ਖਾਧੀ ਹੈ। ਜਲੰਧਰ ਵਿਚ ਇਕ ਮੈਡੀਕਲ ਕਾਲਜ ਦਾ ਨੀਂਹ ਪੱਥਰ ਰਖਿਆ ਗਿਆ। ਇਸੇ ਤਰ੍ਹਾਂ ਹੀ ਲੌਂਗੋਵਾਲ ਇੰਜੀਨੀਅਰਿੰਗ ਇੰਸਟੀਚਿਊਟ ਨੂੰ ਬਤੌਰ ਇੰਜੀਨੀਰਿੰਗ ਕਾਲਜ ਅਪਗਰੇਡ ਕਰਨ ਦੀ ਕੇਂਦਰ ਸਰਕਾਰ ਨੇ ਇਜਾਜ਼ਤ ਦੇ ਦਿੱਤੀ ਹੈ। ਸਪੀਕਰ ਸਾਹਿਬ, ਅਕਾਲੀ ਜਿਹੜੇ ਆਪਣੇ ਆਪ ਨੂੰ ਕਿਸਾਨਾਂ ਦਾ ਹਿਤੈਸ਼ੀ ਕਹਿੰਦੇ ਹਨ, ਉਨ੍ਹਾਂ ਨੇ ਵੀ ਕਿਸਾਨਾਂ ਦੇ ਫਾਇਦੇ ਵਾਸਤੇ ਇਤਨਾ ਕੰਮ ਨਹੀਂ ਕੀਤਾ ਹੋਣਾ ਜਿਤਨਾ ਇਸ ਸਰਕਾਰ ਨੇ ਕੀਤਾ ਹੈ। ਜਿਤਨੇ ਫਸਲਾਂ ਦੇ ਭਾਅ ਇਸ ਸਰਕਾਰ ਨੇ ਵਧਾਏ ਹਨ, ਉਤਨੇ ਅਕਾਲੀ ਸਰਕਾਰ ਨੇ ਕਦੀ ਨਹੀਂ ਵਧਾਏ। ਗੰਨੇ ਦਾ ਰੇਟ ਇਸ ਸਰਕਾਰ ਨੇ 50 ਰੁਪਏ ਤੋਂ ਵਧਾ ਕੇ 62 ਰੁਪਏ ਕਰ ਦਿੱਤਾ। ਇਸੇ ਤਰ੍ਹਾਂ ਹੀ ਕਣਕ ਦਾ ਭਾਅ 101 ਰੁਪਏ ਵਧਾਇਆ ਗਿਆ। ਝੋਨੇ ਦਾ ਭਾਅ 80 ਰੁਪਏ ਤੋਂ 100 ਰੁਪਏ ਵਧਾਇਆ ਗਿਆ। ਜਿਥੇ ਕਿਸਾਨਾਂ ਉਪਰ ਥੋੜ੍ਹਾ ਬੋਝ ਪਿਆ ਹੈ, ਉਥੇ 1629 ਕਰੋੜ ਰੁਪਏ ਦਾ ਉਨ੍ਹਾਂ ਨੂੰ ਫਾਇਦਾ ਵੀ ਹੋਇਆ ਹੈ। ਇਨ੍ਹਾਂ ਫਾਇਦਿਆਂ ਦੇ ਨਾਲ ਪੰਜਾਬ ਦਾ ਕਿਸਾਨ ਖੁਸ਼ਹਾਲ ਹੋਵੇਗਾ ਅਤੇ ਹੋਰ ਤਰੱਕੀ ਕਰੇਗਾ। ਸਾਡੇ ਪੰਜਾਬ ਵਿਚ ਜ਼ਿਆਦਾ ਅਬਾਦੀ ਪਿੰਡਾਂ ਵਿਚ ਰਹਿਣ ਵਾਲੀ ਹੈ ਤੇ ਲੋਕ ਜ਼ਿਆਦਾ ਕਰਕੇ ਕਿਸਾਨੀ ਤੇ ਨਿਰਭਰ ਕਰਦੇ ਹਨ। ਜੇ ਪੰਜਾਬ ਦਾ ਕਿਸਾਨ ਖੁਸ਼ਹਾਲ ਹੁੰਦਾ ਹੈ ਤਾਂ ਇਸ ਨਾਲ ਸਾਰੇ ਪੰਜਾਬ ਦਾ ਸਿਰ ਉੱਚਾ ਹੁੰਦਾ ਹੈ। ਕਦੀ ਉਹ ਵੀ ਵੇਲਾ ਸੀ ਜਦੋਂ ਹਿੰਦੁਸਤਾਨ ਵਿਚ ਅਨਾਜ ਬਾਹਰੋਂ ਮੰਗਵਾਇਆ ਜਾਂਦਾ ਸੀ ਲੇਕਿਨ ਪੰਜਾਬ ਦੇ ਕਿਸਾਨਾਂ ਨੇ ਹੁਣ ਇਹ ਚੀਜ਼ ਖਤਮ ਕਰ ਦਿੱਤੀ ਹੈ। ਪੰਜਾਬ ਦਾ ਕਿਸਾਨ ਸੈਂਟਰਲ ਪੂਲ ਵਿਚ 71 ਪ੍ਰਤੀਸ਼ਤ ਕਣਕ ਦਿੰਦਾ ਹੈ ਅਤੇ 48.05 ਪ੍ਰਤੀਸ਼ਤ ਝੋਨਾ ਦਿੰਦਾ ਹੈ। ਇਹ ਸਾਡੇ ਸਾਰਿਆਂ

ਲਈ ਬਹੁਤ ਵੱਡੀ ਮੁਬਾਰਕਬਾਦ ਵਾਲੀ ਗੱਲ ਹੈ। ਖੇਤੀਬਾੜੀ ਤੋਂ ਇਲਾਵਾ ਪੰਜਾਬ ਵਿਚ ਇੰਡਸਟਰੀਅਲ ਗਰੋਥ ਵੀ ਕਾਫੀ ਹੋਈ ਹੈ। ਮੇਰੇ ਹਲਕੇ ਸੁਜਾਨਪੁਰ -ਪਠਾਨਕੋਟ ਵਿਚ ਵੀ ਇੰਡਸਟਰੀ ਲੱਗੀ ਹੈ। ਇਸ ਦੇ ਲਈ ਮੈਂ ਸੀ. ਐਮ. ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ।

ਲੋਕਾਂ ਨੂੰ ਬਿਹਤਰ ਸਿਹਤ ਸਹੂਲਤਾਂ ਦੇਣ ਲਈ 200 ਹੋਰ ਡਿਸਪੈਂਸਰੀਆਂ ਅਤੇ 45 ਮੁਬਾਈਲ ਡਿਸਪੈਂਸਰੀਆਂ 1993-94 ਵਿਚ ਖੋਲ੍ਹੀਆਂ ਗਈਆਂ। ਇਸ ਦੇ ਨਾਲ ਹੀ ਸੀ. ਐਮ. ਸਾਹਿਬ ਨੇ ਦਰਿਆ ਰਾਵੀ ਦੇ ਪਾਣੀ ਨੂੰ ਵੀ ਨੱਥ ਪਾਈ। ਜਿਥੇ ਉਨ੍ਹਾਂ ਨੇ ਅੱਤਵਾਦ ਨੂੰ ਨੱਥ ਪਾਈ, ਉਥੇ ਰਾਵੀ ਦਰਿਆ ਦੇ ਪਾਣੀ ਦਾ ਵੀ ਰੁੱਖ ਮੋੜਿਆ ਜੋ ਕਿ ਬਹੁਤ ਨੁਕਸਾਨ ਕਰਦਾ ਸੀ ਅਤੇ ਜਿਸ ਦੇ ਫਲੱਡ ਨਾਲ ਪਿੰਡਾਂ ਦੇ ਪਿੰਡ ਬਰਬਾਦ ਹੋ ਜਾਂਦੇ ਸੀ। ਪੰਜਾਬ ਦਾ ਜਿਹੜਾ ਸਾਲਾਨਾ ਬਜਟ 1250 ਕਰੋੜ ਰੁਪਏ ਦਾ ਸੀ, ਉਹੀ ਬਜਟ ਜਿਹੜਾ ਕਿ ਡਾਕਟਰ ਸਾਹਿਬ ਨੇ ਬੜੀ ਮਿਹਨਤ ਅਤੇ ਲਗਨ ਨਾਲ ਤਿਆਰ ਕੀਤਾ ਹੈ, ਵਧਾ ਕੇ 1450 ਕਰੋੜ ਰੁਪਏ ਦਾ ਕਰ ਦਿੱਤਾ। ਰੂਰਲ ਸੈਕਟਰ ਵਿਚ 720.24 ਕਰੋੜ ਦੀ ਜਗ੍ਹਾ 841.98 ਕਰੋੜ ਰੁਪਏ ਰੱਖੇ ਗਏ। ਪਿੰਡਾਂ ਨੂੰ ਸ਼ਹਿਰਾਂ ਵਰਗੀਆਂ ਸਹੂਲਤਾਂ ਦੇਣ ਲਈ ਬੜੇ ਕੰਮ ਕੀਤੇ ਗਏ। ਰਣਜੀਤ ਸਾਗਰ ਡੈਮ ਤੇ ਹੁਣ ਤੱਕ 1200 ਕਰੋੜ ਰੁਪਏ ਖਰਚ ਹੋ ਚੁਕੇ ਹਨ। ਇਸ ਡੈਮ ਬਾਰੇ ਪਹਿਲਾਂ ਲੋਕਾਂ ਦਾ ਵਿਚਾਰ ਸੀ ਕਿ ਇਹ ਡੈਮ ਕਦੀ ਵੀ ਪੂਰਾ ਨਹੀਂ ਹੋ ਸਕੇਗਾ ਕਿਉਂਕਿ ਬਹੁਤ ਸਾਲਾਂ ਤੋਂ ਇਸ ਦਾ ਕੰਮ ਨਾ ਮਾਤਰ ਹੀ ਹੋ ਰਿਹਾ ਸੀ। ਅਫਸਰ ਲੋਕ ਸੌਂ ਚੁਕੇ ਸਨ ਅਤੇ ਕੁਰੱਪਸ਼ਨ ਦਾ ਬੋਲ ਬਾਲਾ ਸੀ। ਹੁਣ ਇਸ ਦਾ ਕੰਮ ਪੂਰੀ ਤੇਜ਼ੀ ਨਾਲ ਹੋ ਰਿਹਾ ਹੈ। ਇਸ ਉਪਰ 1100 ਕਰੋੜ ਰੁਪਏ ਹੋਰ ਖਰਚ ਆਉਣਗੇ ਜਿਸ ਨਾਲ ਇਸ ਦਾ ਕੰਮ ਮੁਕੰਮਲ ਹੋ ਜਾਵੇਗਾ। ਇਸ ਤੋਂ ਸਾਨੂੰ 600 ਮੈਗਾਵਾਟ ਬਿਜਲੀ ਮਿਲੇਗੀ। ਇਸ ਬਿਜਲੀ ਨਾਲ ਪੰਜਾਬ ਹੋਰ ਖੁਸ਼ਹਾਲ ਹੋਵੇਗਾ। ਇਹ ਸਾਡੀ ਬਹੁਤ ਵੱਡੀ ਅਚੀਵਮੈਂਟ ਹੈ। ਸਪੀਕਰ ਸਾਹਿਬ, ਜਿਹੜਾ ਟੋਟਲ ਪਲਾਨ ਹੈ ਉਸਦਾ 40 ਪ੍ਰਤੀਸ਼ਤ ਪਾਵਰ ਤੇ ਖਰਚ ਕੀਤਾ ਜਾਣਾ ਹੈ। 147 ਡੀਪ ਟਿਊਬ-ਵੈਲਜ਼ ਲੱਗਣਗੇ। ਪੜਛ ਡੈਮ ਮੁਕੰਮਲ ਕਰਨ ਦਾ ਵੀ ਟੀਚਾ ਹੈ। ਆਈ.ਆਰ.ਡੀ.ਪੀ. ਦੇ ਤਹਿਤ 18 ਹਜ਼ਾਰ ਪਰਿਵਾਰਾਂ ਨੂੰ ਲਾਭ ਮਿਲੇਗਾ। ਸਪੀਕਰ ਸਾਹਿਬ ਗਰੀਬੀ ਦੀ ਰੇਖਾ ਪਹਿਲਾਂ 6400 ਰੁਪਏ ਰੱਖੀ ਹੋਈ ਸੀ ਹੁਣ ਉਹ ਵਧਾ ਕੇ 11 ਹਜ਼ਾਰ ਰੁਪਏ ਕਰ ਦਿੱਤੀ ਗਈ ਹੈ। ਇਸ ਗੱਲ ਲਈ ਵੀ ਮੈਂ ਮੁੱਖ ਮੰਤਰੀ ਸਾਹਿਬ ਨੂੰ ਮੁਬਾਰਕਬਾਦ ਦੇਂਦਾ ਹਾਂ। ਇਸ ਨਾਲ ਵਧੇਰੇ ਲੋਕ ਲਾਭ ਲੈਣ ਵਾਲੇ ਹੋਣਗੇ।

ਸ਼ਹਿਰੀ ਵਿਕਾਸ ਦੇ ਲਈ 87-88 ਕਰੋੜ ਰੁਪਏ ਰੱਖੇ ਗਏ ਹਨ। ਮੈਂ ਡਾਕਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਪੈਸਾ ਹੋਰ ਵਧਾਇਆ ਜਾਣਾ ਚਾਹੀਦਾ ਹੈ ਤਾਂ ਕਿ ਸ਼ਹਿਰਾਂ ਦੀ ਡਿਵੈਲਪਮੈਂਟ ਜ਼ਿਆਦਾ ਹੋ ਸਕੇ ਕਿਉਂਕਿ ਸ਼ਹਿਰਾਂ ਦੇ ਵਿੱਚ ਹੁਣ ਆਬਾਦੀ ਬਹੁਤ ਜ਼ਿਆਦਾ ਵੱਧ ਚੁੱਕੀ ਹੈ ਔਰ ਬਹੁਤ ਵੱਡੀਆਂ ਵੱਡੀਆਂ ਕਾਲੋਨੀਆਂ ਬਣ ਗਈਆਂ ਹਨ। ਇਸ ਲਈ ਇਹ ਪੈਸਾ ਹੋਰ ਵੀ ਵਧਾਇਆ ਜਾਵੇ। ਜਲ ਸਪਲਾਈ ਲਈ ਵੀ ਬਹੁਤ ਪੈਸਾ ਬਜਟ ਦੇ ਅੰਦਰ ਰੱਖਿਆ ਗਿਆ ਹੈ। ਸਪੀਕਰ ਸਾਹਿਬ, ਮੈਂ ਚਾਹਾਂਗਾ ਕਿ ਮਾਸਟਰ ਪਲਾਨ ਦੇ ਤਹਿਤ ਸ਼ਹਿਰਾਂ ਅਤੇ ਪਿੰਡਾਂ ਦਾ ਵਿਕਾਸ

[ ਸ਼੍ਰੀ ਰਘੂਨਾਥ ਸਹਾਇ ਪੁਰੀ ]

ਕੀਤਾ ਜਾਵੇ। ਆਨੰਦਪੁਰ ਸਾਹਿਬ, ਤਲਵੰਡੀ ਸਾਬੋ ਵਾਸਤੇ ਵਿਕਾਸ ਬੋਰਡਾਂ ਦੀ ਸਥਾਪਨਾ ਕੀਤੀ ਗਈ ਹੈ। ਇਹ ਕੰਮ ਕਿਸੇ ਹੋਰ ਗੌਰਮਿੰਟ ਨੇ ਅੱਜ ਤੱਕ ਨਹੀਂ ਕੀਤਾ ਜਿਹੜਾ ਕਿ ਸਾਡੀ ਸਰਕਾਰ ਨੇ ਕਟਕੇ ਵਿਖਾਇਆ ਹੈ।

ਐਗਰੀਕਲਚਰ ਵਾਸਤੇ ਬਜਟ ਦੇ ਅੰਦਰ 80.13 ਕਰੋੜ ਰੁਪਏ ਰੱਖੇ ਗਏ ਹਨ। ਫਸਲਾਂ ਵਾਸਤੇ 25.36 ਕਰੋੜ ਰੁਪਏ ਕਰ ਦਿੱਤੇ ਗਏ ਹਨ। ਗੁਰਦਾਸਪੁਰ ਵਿੱਚ ਐਗਰੀਕਲਚਰ ਰੀਸਰਚ ਸੈਂਟਰ ਤੇ 3.76 ਕਰੋੜ ਰੁਪਏ ਰਖੇ ਗਏ ਹਨ ਜਿਸ ਨਾਲ ਕਿ ਬੀਜ ਉਤਪਾਦਨ, ਪਨੀਰੀ ਲਗਾਉਣਾ, ਖੁੰਬਾਂ ਦੀ ਕਾਸ਼ਤ ਕਰਨਾ ਆਦਿ ਕੰਮਾਂ ਵਾਸਤੇ ਟਰੇਨਿੰਗ ਦਿੱਤੀ ਜਾਵੇਗੀ। ਟਰੇਨਿੰਗ ਲੈ ਕੇ ਪੰਜਾਬ ਦਾ ਕਿਸਾਨ ਆਪਣਾ ਉਤਪਾਦਨ ਵਧਾਏਗਾ ਔਰ ਆਪਣੀ ਜ਼ਮੀਨ ਤੋਂ ਵੱਧ ਤੋਂ ਵੱਧ ਲਾਭ ਲੈ ਸਕੇਗਾ ਔਰ ਵਧੇਰੇ ਪੈਦਾਵਾਰ ਵੀ ਹੋਵੇਗੀ। ਫਰੀਦਕੋਟ ਵਿੱਚ 3.90 ਕਰੋੜ ਰੁਪਏ ਨਾਲ ਕ੍ਰਿਸ਼ੀ ਕਾਲਜ ਖੋਲ੍ਹਿਆ ਜਾਵੇਗਾ ਜੋ ਕਿ ਪੰਜਾਬ ਲਈ ਬਹੁਤ ਵੱਡੀ ਦੇਣ ਹੈ। ਸਪੀਕਰ ਸਾਹਿਬ, ਜਿਹੜਾ ਕ੍ਰਿਸ਼ੀ ਵਿਕਾਸ ਬੋਰਡ ਹੈ ਪਹਿਲਾਂ ਇਹ ਲੈਂਡ ਮਾਰਟਗੇਜ ਬੈਂਕ ਹੁੰਦਾ ਸੀ, ਇਹ ਵੀ ਕਿਸਾਨਾਂ ਦੀ ਬਹੁਤ ਸੇਵਾ ਕਰ ਰਿਹਾ ਹੈ। ਸਾਲ 1994-95 ਲਈ 119.50 ਕਰੋੜ ਰੁਪਏ ਇਸ ਕੋਲ ਦਿੱਤੇ ਗਏ ਹਨ, ਇਸ ਲਈ ਮੈਂ ਜਾਖੜ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿਉਂਕਿ ਇਸ ਨਾਲ ਲੱਖਾਂ ਲੋਕਾਂ ਨੂੰ ਫਾਇਦਾ ਪਹੁੰਚੇਗਾ। ਲੋਕ ਟਰੈਕਟਰ ਖਰੀਦ ਸਕਣਗੇ, ਵੱਡੀ ਗਿਣਤੀ ਵਿੱਚ ਪੰਜਾਬ ਵਿੱਚ ਯੂਨਿਟ ਲੱਗਣਗੇ, ਲੋਕੀ ਮੁਰਗੀ ਪਾਲਣ ਦਾ ਧੰਦਾ ਕਰ ਸਕਣਗੇ। ਇਸ ਬੈਂਕ ਦੀ ਸਹਾਇਤਾ ਦੇ ਨਾਲ ਜਿਹੜੇ ਸਾਡੇ ਬੇਰੋਜ਼ਗਾਰ ਨੌਜਵਾਨ ਹਨ ਉਹ ਬੈਂਕ ਤੋਂ ਕਰਜ਼ੇ ਲੈ ਕੇ ਆਪਣੇ ਕਾਰੋਬਾਰ ਕਰ ਸਕਣਗੇ।

ਸਪੀਕਰ ਸਾਹਿਬ, ਅਨੁਸੂਚਿਤ ਜਾਤੀਆਂ ਦੇ ਲੋਕਾਂ ਵਾਸਤੇ ਜਿਹੜੇ ਸਰਕਾਰ ਨੇ ਹੁਣ ਸਰਟੀਫਿਕੇਟ ਜਾਰੀ ਕਰਨ ਦੇ ਲਈ ਸਬੰਧਤ ਐਮ.ਐਲ.ਏ. ਨੂੰ ਅਧਿਕਾਰ ਦੇ ਦਿੱਤੇ ਹਨ ਮੈਂ ਇਹ ਸਮਝਦਾ ਹਾਂ ਕਿ ਗਰੀਬ ਲੋਕਾਂ ਵਾਸਤੇ ਬਹੁਤ ਵੱਡਾ ਪਰ-ਉਪਕਾਰ ਕਰਨ ਵਾਲੀ ਗੱਲ ਕੀਤੀ ਗਈ ਹੈ ਕਿਉਂਕਿ ਪਹਿਲਾਂ ਗਰੀਬ ਲੋਕਾਂ ਨੂੰ ਇਹ ਸਰਟੀਫਿਕੇਟ ਲੈਣ ਵਾਸਤੇ ਆਪਣੀਆਂ ਦਿਹਾੜੀਆਂ ਭੰਨ ਕੇ ਪਟਵਾਰੀਆਂ ਜਾਂ ਤਹਿਸੀਲਦਾਰਾਂ ਦੇ ਮਗਰ ਮਗਰ ਫਿਰਨਾ ਪੈਂਦਾ ਸੀ, ਫਿਰ ਅਖੀਰ ਵਿੱਚ ਜਾ ਕੇ ਐਸ.ਡੀ.ਐਮ. ਵੱਲੋਂ ਇਹ ਸਰਟੀਫਿਕੇਟ ਜਾਰੀ ਕੀਤੇ ਜਾਂਦੇ ਸਨ। ਹੁਣ ਇਹ ਸਰਟੀਫਿਕੇਟ ਸਬੰਧਤ ਇਲਾਕੇ ਦਾ ਐਮ.ਐਲ.ਏ. ਜਾਰੀ ਕਰ ਸਕਦਾ ਹੈ। ਸਪੀਕਰ ਸਾਹਿਬ, ਇਹ ਅਧਿਕਾਰ ਆਪੋਜ਼ੀਸ਼ਨ ਪਾਰਟੀਆਂ ਦੇ ਐਮ.ਐਲ.ਏਜ਼ ਵਾਸਤੇ ਵੀ ਬਰਾਬਰ ਹਨ, ਇਸ ਕੰਮ ਵਿੱਚ ਕੋਈ ਵਿਤਕਰਾ ਵੀ ਨਹੀਂ ਕੀਤਾ ਗਿਆ, ਉਨ੍ਹਾਂ ਨੂੰ ਵੀ ਉਹੀ ਅਧਿਕਾਰ ਦਿੱਤਾ ਗਿਆ ਹੈ। ਇਹ ਬਹੁਤ ਅੱਛੀ ਗੱਲ ਹੋਈ ਹੈ। ਪਹਿਲਾਂ ਕਦੇ ਕਿਸੇ ਸਰਕਾਰ ਨੇ ਇਹ ਕੰਮ ਨਹੀਂ ਕੀਤਾ ਜਿਹੜਾ ਕਿ ਸਾਡੀ ਕਾਂਗਰਸ ਸਰਕਾਰ ਨੇ ਕੀਤਾ ਹੈ। ਇਸ ਗੱਲ ਦੇ ਲਈ ਮੈਂ ਆਪਣੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ

ਸਪੀਕਰ ਸਾਹਿਬ, ਅਨਾਥ ਬੱਚਿਆਂ ਨੂੰ ਤਿੰਨ ਸੌ ਰੁਪਿਆ ਸਕੂਲ ਜਾਣ ਵਾਲਿਆਂ ਨੂੰ ਔਰ ਪੰਜ ਸੌ ਰੁਪਿਆ ਕਾਲਜ ਜਾਣ ਵਾਲਿਆਂ ਨੂੰ ਹੁਣ ਵਜ਼ੀਫਾ ਮਿਲੇਗਾ। ਇਸ ਉਦੱਮ ਲਈ ਵੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹੈ ਗ। ਧਾਮਿਕ ਸ਼ਹਿਰਾਂ ਨੂੰ ਪਵਿੱਤਰ ਸ਼ਹਿਰ ਦਾ ਦਰਜਾ

ਦਿੱਤਾ ਗਿਆ ਹੈ। ਚਮਕੌਰ ਸਾਹਿਬ ਔਰ ਕੀਰਤਰਪੁਰ ਸਾਹਿਬ ਨੂੰ ਪਵਿੱਤਰ ਸ਼ਹਿਰ ਦਾ ਦਰਜਾ ਦਿੱਤਾ ਗਿਆ ਹੈ, ਇਹ ਬਹੁਤ ਵੱਡੀ ਗੱਲ ਹੈ ਜਿਹੜੀ ਕਿ ਅਕਾਲੀਆਂ ਨੇ ਵੀ ਨਹੀਂ ਕੀਤੀ। ਇਹ ਕੰਮ ਸਰਦਾਰ ਬੇਅੰਤ ਸਿੰਘ ਜੀ ਨੇ ਕਰ ਦਿੱਤਾ ਹੈ। ਹੁਣ ਹਿੰਦੀ ਭਾਸ਼ਾ ਦੇ ਵਿੱਚ ਦਿੱਤੀ ਹਰ ਦਰਖਾਸਤ ਨੂੰ ਕੰਸਿਡਰ ਕੀਤਾ ਜਾਵੇਗਾ ਇਹ ਬਹੁਤ ਵੱਡਾ ਅਹਿਮ ਫੈਸਲਾ ਹੈ।

ਹੁਣ ਮੈਂ ਆਪਣੇ ਹਲਕੇ ਦੇ ਬਾਰੇ ਬੇਨਤੀ ਕਰਾਂਗਾ। ਸਪੀਕਰ ਸਾਹਿਬ ਮੇਰੇ ਹਲਕੇ ਦੇ ਵਿੱਚ ਸ਼ਾਲਾ ਘਰੋਟਾ ਵਿੱਚ ਜਿਹੜਾ ਪਿਛਲੇ ਅੱਠਾਂ ਸਾਲਾਂ ਤੋਂ ਪੁੱਲ ਬਣ ਰਿਹਾ ਹੈ ਦੋ ਸਾਲ ਪਹਿਲਾਂ ਇਸ ਹਾਊਸ ਦੇ ਵਿੱਚ ਐਸ਼ੋਰੈਂਸ ਦਿੱਤੀ ਗਈ ਸੀ ਪੀ.ਡਬਲਯੂ.ਡੀ. ਮਨਿਸਟਰ ਰਾਹੀਂ, ਪਰ ਇਹ ਪੁੱਲ ਹਾਲੇ ਤੱਕ ਵੀ ਮੁਕੰਮਲ ਨਹੀਂ ਹੋਇਆ। ਸਪੀਕਰ ਸਾਹਿਬ, ਇਸ ਹਾਊਸ ਦੇ ਵਿੱਚ ਜਿਹੜੀ ਐਸ਼ੋਰੈਂਸ ਦਿੱਤੀ ਜਾਵੇ, ਮੈਂ ਸਮਝਦਾ ਹਾਂ ਕਿ ਉਸ ਮੁਤੱਲਕ-ਜਿੰਨ੍ਹਾਂ ਅਫਸਰਾਂ ਨੇ ਕੁਤਾਹੀ ਕੀਤੀ ਹੈ, ਉਨ੍ਹਾਂ ਦੀ ਜ਼ਿੰਮੇਵਾਰੀ ਫਿਕਸ ਕੀਤੀ ਜਾਣੀ ਚਾਹੀਦੀ ਹੈ ਔਰ ਪਤਾ ਕਰਨਾ ਚਾਹੀਦਾ ਹੈ ਕਿ ਇਹ ਪੁੱਲ ਮੁਕੰਮਲ ਕਿਉਂ ਨਹੀਂ ਹੋਇਆ। ਇਸ ਪੁੱਲ ਦੇ ਬਨਣ ਨਾਲ ਇਲਾਕੇ ਦੇ ਲੋਕਾਂ ਨੂੰ ਬਹੁਤ ਵੱਡਾ ਫਾਇਦਾ ਹੋਵੇਗਾ। ਸੁਜਾਨਪੁਰ ਵਿਖੇ ਪਾਲੀਟੈਕਨਿਕ ਕਾਲਜ ਖੋਲ੍ਹਿਆ ਜਾਣਾ ਚਾਹੀਦਾ ਹੈ। ਪਠਾਨਕੋਟ ਦੇ ਵਿੱਚ ਇੰਡਸਟਰੀਅਲ ਗਰੋਥ ਸੈਂਟਰ ਖੋਲ੍ਹਿਆ ਜਾਵੇ। ਪਠਾਨਕੋਟ ਵਿਚ ਇੰਡਸਟਰੀ ਦੇ ਗਰੋਥ ਲਈ 3.35 ਕਰੋੜ ਰੁਪਏ ਅਤੇ ਬਠਿੰਡਾ ਵਿੱਚ 6.30 ਕਰੋੜ ਰੁਪਏ ਰੱਖੇ ਗਏ ਹਨ। ਇਸ ਦੇ ਨਾਲ ਮੇਰੇ ਹਲਕੇ ਦੇ ਲੋਕਾਂ ਨੂੰ, ਪੰਜਾਬ ਦੇ ਲੋਕਾਂ ਨੂੰ ਕੰਮ ਮਿਲੇਗਾ। ਸਾਡੇ ਹਲਕੇ ਵਿਚ ਐਗਰੋ ਇੰਡਸਟਰੀ ਲਗਾਈ ਜਾਣੀ ਚਾਹੀਦੀ ਹੈ, ਖਾਸ ਤੌਰ ਤੇ ਪਠਾਨਕੋਟ ਵਿੱਚ ਕਿਉਂਕਿ ਉਥੇ ਰਾਅ-ਮੈਟੀਰੀਅਲ ਕਾਫੀ ਮਿਲਦਾ ਹੈ। ਉਥੇ ਪਲਾਈ-ਵੁੱਡ ਦੀ ਇੰਡਸਟਰੀ ਲਗਾਈ ਜਾਵੇ ਜਿਸ ਨਾਲ ਲੇਬਰ ਨੂੰ ਕਾਫੀ ਕੰਮ ਮਿਲੇਗਾ। ਸ਼ਾਹਪੁਰ ਵਿਖੇ 25-ਬਿਸਤਰਿਆਂ ਦਾ ਹਸਪਤਾਲ ਅਨਾਊਂਸ ਕੀਤਾ ਗਿਆ ਸੀ, ਉਸ ਨੂੰ ਪੂਰਾ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਗੁਰਦਾਸਪੁਰ ਦਾ ਇਲਾਕਾ ਬਾਰਡਰ ਦਾ ਇਲਾਕਾ ਹੈ ਅਤੇ ਪਾਕਿਸਤਾਨ ਦੇ ਨਾਲ ਲਗਦਾ ਹੈ। ਉਥੇ ਪਾਕਿਸਤਾਨ ਨੇ ਰਾਵੀ ਦੇ ਉੱਤੇ ਆਪਣਾ ਧੁਸੀ ਬੰਨ੍ਹ ਬੜਾ ਮਜ਼ਬੂਤ ਕਰ ਲਿਆ ਹੈ ਅਤੇ ਜਿੰਨ੍ਹਾ ਵੀ ਪਾਣੀ ਦਾ ਵਹਾਅ ਹੈ, ਉਹ ਇਧਰ ਨੂੰ ਆਉਣਾ ਹੈ। ਮੇਰੇ ਹਲਕੇ ਵਿੱਚ ਲੋਕਾਂ ਦਾ, ਜਦੋਂ ਫਲੱਡਜ਼ ਆਉਂਦੇ ਹਨ ਤਾਂ ਜਾਨ ਮਾਲ ਦਾ ਬੜਾ ਨੁਕਸਾਨ ਹੁੰਦਾ ਹੈ। ਉਥੇ ਰਾਵੀ ਉਤੇ ਧੁੱਸੀ ਬੰਨ੍ਹ ਨੂੰ ਮਜ਼ਬੂਤ ਬਣਾਇਆ ਜਾਣਾ ਚਾਹੀਦਾ ਹੈ ਤਾਂ ਕਿ ਜਾਨ ਮਾਲ ਦੇ ਨੁਕਸਾਨ ਤੋਂ ਬਚਿਆ ਜਾ ਸਕੇ। ਮੇਰੇ ਹਲਕੇ ਵਿੱਚ ਖੱਡਾਂ ਬੜਾ ਨੁਕਸਾਨ ਕਰਦੀਆਂ ਹਨ। ਕਪਿਆਲ, ਕੁੰਤਲ ਬੋੜ ਅਤੇ ਹੋਰ ਦੂਜੇ ਪਿੰਡਾਂ ਨੂੰ ਹੜ੍ਹਾਂ ਤੋਂ ਬਚਾਉਣ ਲਈ ਪ੍ਰਬੰਧ ਕੀਤਾ ਜਾਵੇ ਸਾਰੇ ਜ਼ਿਲ੍ਹੇ ਵਾਸਤੇ ਕੋਈ ਮਾਸਟਰ ਪਲਾਨ ਬਣਾਈ ਜਾਵੇ ਤਾਂ ਜੋ ਲੋਕਾਂ ਨੂੰ ਫਲੱਡਜ਼ ਤੋਂ ਬਚਾਇਆ ਜਾ ਸਕੇ।

ਸਪੀਕਰ ਸਾਹਿਬ, ਵਪਾਰੀ ਵਰਗ ਨੂੰ ਵੀ ਦੂਲੋ ਸਾਹਿਬ ਨੇ ਬੜੀ ਫੈਸਿਲਟੀ ਦਿੱਤੀ ਹੈ। ਉਨ੍ਹਾਂ ਨੇ ਵਪਾਰੀਆਂ ਪਾਸੋਂ 22-ਏ ਫਾਰਮ ਵਿਦਡਰਾਅ ਕਰਾ ਦਿੱਤਾ ਹੈ ਇਹ ਵੀ ਬੜੀ ਖੁਸ਼ੀ ਦੀ ਗੱਲ ਹੈ। ਡਾਕਟਰ ਸਾਹਿਬ ਸਾਡੇ ਵਿੱਤ ਮੰਤਰੀ ਜੀ ਨੇ ਬੀ ਅਤੇ ਸੀ ਗਰੇਡ ਦੀਆਂ ਨਗਰਪਾਲਿਕਾਵਾਂ ਵਿਚ

[ ਸ਼੍ਰੀ ਰਘੂਨਾਥ ਸਹਾਏ ਪੁਰੀ ]

10 ਮਰਲੇ ਤੱਕ ਹਾਊਸ ਟੈਕਸ ਮੁਆਫ ਕੀਤਾ ਹੈ ਅਤੇ ਏ ਕਲਾਸ ਕਮੇਟੀਆਂ ਵਿੱਚ 5 ਮਰਲੇ ਤੱਕ ਮੁਆਫ ਕੀਤਾ ਹੈ। ਇਸ ਨਾਲ ਹਜ਼ਾਰਾਂ ਲੋਕਾਂ ਨੂੰ ਫਾਇਦਾ ਪਹੁੰਚੇਗਾ। ਮੇਰੇ ਹਲਕੇ ਵਿੱਚ ਵੈਟਰਨਰੀ ਅਤੇ ਆਯੁਰਵੈਦਿਕ ਡਿਸਪੈਂਸਰੀਆਂ ਖੋਲ੍ਹੀਆਂ ਜਾਣ। ਰਣਜੀਤ ਸਾਗਰ ਡੈਮ ਦੇ ਵਰਕਰਾਂ ਦੀ ਗੱਲ ਮੈਂ ਕਰਨੀ ਚਾਹੁੰਦਾ ਹਾਂ। ਜਿਨ੍ਹਾਂ ਵਰਕਰਾਂ ਦੀ ਡੈਮ ਉਤੇ ਕੰਮ ਕਰਦਿਆਂ ਦੀ ਮ੍ਰਿਤੂ ਹੋ ਗਈ ਹੈ, ਉਨ੍ਹਾਂ ਦੇ ਵਾਰਸਾਂ ਨੂੰ ਇਕ ਇਕ ਨੌਕਰੀ ਮਿਲਣੀ ਹੈ। ਉਹ ਨੌਕਰੀ ਜਲਦੀ ਦਿੱਤੀ ਜਾਵੇ ਤਾਂ ਜੋ ਗਰੀਬ ਲੋਕ ਆਪਣਾ ਪੇਟ ਪਾਲ ਸਕਣ। ਜਿਹੜੇ ਵਰਕਚਾਰਜਡ ਵਰਕਰ ਪਿਛਲੇ ਚਾਰ ਸਾਲਾਂ ਤੋਂ ਕੰਮ ਕਰ ਰਹੇ ਹਨ ਉਨ੍ਹਾਂ ਨੂੰ ਪੱਕਾ ਕੀਤਾ ਜਾਵੇ ਅਤੇ ਜਿਹੜੇ ਡੇਲੀ ਵੇਜਿਜ਼ ਦੇ ਆਧਾਰ ਤੇ ਵਰਕਰ ਦੋ ਸਾਲਾਂ ਤੋਂ ਆਪਣੀ ਡਿਊਟੀ ਦੇ ਰਹੇ ਹਨ, ਉਨ੍ਹਾਂ ਨੂੰ ਵਰਕ-ਚਾਰਜਡ ਬਣਾਇਆ ਜਾਵੇ। ਜਿਹੜਾ ਸ਼ਾਹਪੁਰ ਦਾ ਕੰਮ ਹੈ ਉਹ ਡਿਪਾਰਟਮੈਂਟਲ ਕਰਵਾਇਆ ਜਾਵੇ, ਉਸ ਨੂੰ ਠੇਕੇਦਾਰੀ ਸਿਸਟਮ ਰਾਹੀਂ ਨਾ ਕੀਤਾ ਜਾਵੇ। ਇਸ ਦੇ ਨਾਲ ਹਜ਼ਾਰਾਂ ਲੋਕਾਂ ਨੂੰ ਕੰਮ ਮਿਲੇਗਾ ਅਤੇ ਉਹ ਆਪਣਾ ਪੇਟ ਪਾਲ ਸਕਣਗੇ। ਸਪੀਕਰ ਸਾਹਿਬ, ਆਰਥਿਕ ਪੱਖੋਂ ਮੇਰੇ ਜ਼ਿਲ੍ਹੇ ਦਾ ਸਰਵੇਖਣ ਕਰਵਾਇਆ ਗਿਆ ਸੀ। ਪਠਾਨਕੋਟ ਦੇ ਲੋਕ ਗਰੀਬੀ ਦੀ ਰੇਖਾ ਤੋਂ ਹੇਠਾਂ ਦੇ ਨਿਕਲੇ ਹਨ ਕਿਉਂਕਿ ਉਥੇ ਸਬ-ਮਾਊਂਟੈਨੇਸ ਏਰੀਆ ਹੈ, ਬੈਕਵਰਡ ਏਰੀਆ ਹੈ ਉਥੇ ਡਿਸਪੈਂਸਰੀਆਂ, ਰੋਡਜ਼, ਸਕੂਲ, ਬ੍ਰਿਜ, ਅਨੁਸੂਚਿਤ ਜਾਤੀਆਂ ਲਈ ਧਰਮਸ਼ਾਲਾਵਾਂ ਅਤੇ ਨੌਕਰੀ ਪਹਿਲ ਦੇ ਆਧਾਰ ਤੇ ਦੇਣੀ ਚਾਹੀਦੀ ਹੈ। ਮੈਂ ਈਸ਼ਵਰ ਅੱਗੇ ਪ੍ਰਾਰਥਨਾ ਕਰਦਾ ਹਾਂ ਕਿ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਹੋਰ ਤਾਕਤਵਰ ਹੋਣ ਕਿਉਂਕਿ ਉਨ੍ਹਾਂ ਦੇ ਰਾਜ ਨੇ ਲੋਕਾਂ ਨੂੰ ਸੇਧ ਦਿੱਤੀ ਹੈ ਅਤੇ ਪੰਜਾਬ ਨੂੰ ਹਨੇਰੇ ਵਿਚੋਂ ਰੋਸ਼ਨੀ ਵਿਚ ਤਬਦੀਲ ਕੀਤਾ ਹੈ। ਚਾਹੇ ਅੱਜ ਕੋਈ ਗੱਲਾਂ ਕਰ ਲਈਏ। ਪੰਜਾਬ ਵਿਚ ਡੇਰਾ ਬਾਬਾ ਨਾਨਕ ਹੋਵੇ, ਸ਼੍ਰੀ ਹਰਗੋਬਿੰਦਪੁਰ ਸਾਹਿਬ ਹੋਵੇ, ਫਤਿਹਗੜ੍ਹ ਚੂੜੀਆਂ ਹੋਵੇ, ਤਰਨਤਾਰਨ ਹੋਵੇ ਜਿਥੇ ਪਹਿਲਾਂ ਚਾਰ ਵਜੇ ਤੋਂ ਬਾਅਦ ਕੋਈ ਬਾਹਰ ਨਹੀਂ ਸੀ ਨਿਕਲਦਾ ਜਿਥੇ ਅਤਵਾਦ ਦੀ ਹੱਟ ਚਲਦੀ ਸੀ, ਅੱਤਵਾਦੀਆਂ ਤੋਂ ਬਿਨਾਂ ਕੋਈ ਲਾਈਟ ਨਹੀਂ ਸੀ ਜਗਾ ਸਕਦਾ, ਬਰਾਤ ਵਿਚ 11 ਆਦਮੀਆਂ ਤੋਂ ਵੱਧ ਬੰਦੇ ਨਹੀਂ ਸਨ ਜਾ ਸਕਦੇ, ਉਥੇ ਹੁਣ ਵੇਖੋ ਕਿਸ ਤਰ੍ਹਾਂ ਰੌਣਕਾਂ ਲੱਗੀਆਂ ਹੋਈਆਂ ਹਨ। ਇਹ ਦੇਣ ਸਰਦਾਰ ਬੇਅੰਤ ਸਿੰਘ ਜੀ ਦੀ ਹੀ ਹੈ। (ਥੰਪਿੰਗ) ਸਪੀਕਰ ਸਾਹਿਬ, ਮੈਨੂੰ ਆਸ ਹੈ ਕਿ ਪੰਜਾਬ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਬਹੁਤ ਡਿਵੈਲਪਮੈਂਟ ਕਰੇਗਾ। ਮੈਂ ਇਕ ਹੋਰ ਪ੍ਰਾਰਥਨਾ ਕਰਦਾ ਹਾਂ ਕਿ ਮੇਰੇ ਇਲਾਕੇ ਵਿਚ ਸੂਰਤ ਮੱਲੀ ਵਿੱਚ ਇਕ ਪੇਪਰ ਮਿੱਲ ਲਗਾਈ ਜਾਵੇ। ਸੀ.ਐਮ. ਸਾਹਿਬ ਨੇ ਵੀ ਇਸ ਬਾਰੇ ਵਾਅਦਾ ਕੀਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਪੀਲ ਕਰਦਾ ਹਾਂ ਕਿ ਉਥੇ ਪੇਪਰ ਮਿੱਲ ਲਗਣੀ ਚਾਹੀਦੀ ਹੈ। ਉਸ ਬਾਰਡਰ ਦੇ ਇਲਾਕੇ ਵਿੱਚ ਮਿੱਲ ਲੱਗਣ ਦੇ ਨਾਲ ਲੋਕਾਂ ਨੂੰ ਜਿਹੜੇ ਕਿ ਪਹਿਲਾਂ ਹੀ ਬੈਕਵਰਡ ਹਨ, ਉਨ੍ਹਾਂ ਨੇ ਭਾਰਤ-ਪਾਕਿ ਜੰਗ ਵੇਲੇ ਵੀ ਮਾਰ ਖਾਧੀ, ਜੇ ਫਲੱਡਜ਼ ਆਏ ਤਾਂ ਮਾਰ ਖਾਧੀ, ਜੇ ਅੱਤਵਾਦ ਆਇਆ ਤਾਂ ਮਾਰ ਖਾਧੀ, ਵੱਧ ਤੋਂ ਵੱਧ ਲੇਬਰ ਮਿਲ ਸਕੇਗੀ ਅਤੇ ਜ਼ਿਆਦਾ ਕੰਮ ਮਿਲ ਸਕੇਗਾ। ਇਕ ਹੋਰ ਬੇਨਤੀ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਰਾਂਗਾ ਕਿ ਪੀਲੇ ਕਾਰਡ ਉਪਲੱਬਧ ਨਹੀਂ, ਲੋਕ ਬੀ.ਡੀ.ਪੀ.ਓ. ਦੇ ਦਫਤਰ ਵਿੱਚ ਭਟਕਦੇ ਫਿਰਦੇ ਹਨ।

ਇਸ ਕਰਕੇ ਮੇਰੀ ਬੇਨਤੀ ਹੈ ਕਿ ਪੀਲੇ ਕਾਰਡ ਮੁਹੱਈਆ ਕਰਾਏ ਜਾਣ। ਮੈਂ ਐਗਰੀਕਲਚਰਲ ਮਨਿਸਟਰ ਸਾਹਿਬ ਨੂੰ ਵੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਵੀ ਇਸ ਵੱਲ ਧਿਆਨ ਦਿੱਤਾ ਹੈ। ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਅੱਤਵਾਦ ਦਾ ਮੁਕਾਬਲਾ ਕਰਕੇ ਪੰਜਾਬ ਦੀ ਡੀਵੈੱਲਪਮੈਂਟ ਸ਼ੁਰੂ ਕਰਵਾਈ ਹੈ ਇਸ ਨੂੰ ਅੱਗੇ ਲਿਜਾਣਾ ਹੈ, ਅਤੇ ਇਸ ਨੂੰ ਖੁਸ਼ਹਾਲ ਬਣਾਉਣਾ ਹੈ, ਇਹ ਉਨ੍ਹਾਂ ਦਾ ਦ੍ਰਿੜ ਇਰਾਦਾ ਹੈ। ਵੈਸੇ ਪੰਜਾਬ ਦੀ ਸਾਰੇ ਹਿੰਦੁਸਤਾਨ ਵਿੱਚ ਪਰ-ਕੈਪੀਟਾ ਇਨਕਮ ਜ਼ਿਆਦਾ ਹੈ। ਮੈਨੂੰ ਉਮੀਦ ਹੈ ਕਿ ਪੰਜਾਬ ਹੋਰ ਤਰੱਕੀ ਕਰੇਗਾ ਅਤੇ ਅੱਗੇ ਵਧੇਗਾ ਬਹੁਤ ਬਹੁਤ ਧੰਨਵਾਦ।

**ਸ੍ਰੀ ਸਤਪਾਲ ਗੋਸਾਈ (ਲੁਧਿਆਣਾ ਪੂਰਬੀ)**: ਸਪੀਕਰ ਸਾਹਿਬ, ਤੁਸੀਂ ਮੈਨੂੰ ਬਜਟ ਤੇ ਬੋਲਣ ਲਈ ਮੌਕਾ ਦਿਤਾ ਹੈ, ਇਸ ਲਈ ਮੈਂ ਤੁਹਾਡਾ ਬੜਾ ਆਭਾਰੀ ਹਾਂ। ਇਹ ਠੀਕ ਹੈ ਕਿ ਵਿੱਤ ਮੰਤਰੀ ਸਾਹਿਬ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਬੜਾ ਸੋਹਣਾ ਛਪਿਆ ਹੈ ਪਰ ਮੈਂ ਇਸ ਦੇ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ। ਸਪੀਕਰ ਸਾਹਿਬ, ਜਿਸ ਦਾ ਦੁੱਧ ਵਿੱਕੇ ਉਸਨੂੰ ਦਹੀਂ ਜਮਾਉਣ ਦੀ ਕੋਈ ਲੋੜ ਨਹੀਂ। ਇਸੇ ਤਰ੍ਹਾਂ ਹੀ ਜੇ ਸਰਕਾਰ ਨੂੰ ਨੋਟੀਫਿਕੇਸ਼ਨ ਕਰਾਉਣ ਤੋਂ ਬਾਅਦ ਹਾਉਸ ਟੈਕਸ, ਚੁੰਗੀ, ਪਾਣੀ ਦੇ ਰੇਟ, ਸੀਵਰੇਜ ਦੇ ਰੇਟ ਵਧਾਉਣੇ ਹਨ ਤਾਂ ਮੇਰੇ ਖਿਆਲ ਵਿੱਚ ਇਸ ਤਰ੍ਹਾਂ ਬਜਟ ਪੇਸ਼ ਕਰਨਾ ਡੈਮੋਕਰੈਸੀ ਨਾਲ ਧੱਕਾ ਹੈ। ਇਹ ਠੀਕ ਹੈ ਕਿ ਪ੍ਰਥਾ ਚਲਦੀ ਆ ਰਹੀ ਹੈ, ਸੈਂਟਰ ਵਿੱਚ ਵੀ ਇਸ ਤਰ੍ਹਾਂ ਹੋ ਰਿਹਾ ਹੈ, ਪੰਜਾਬ ਵਿੱਚ ਵੀ ਇਸੇ ਤਰ੍ਹਾਂ ਸਰਕਾਰ ਕਰ ਰਹੀ ਹੈ। ਲੇਕਿਨ ਮੇਰੇ ਕਈ ਦੋਸਤ ਰੂਲਿੰਗ ਪਾਰਟੀ ਦੇ ਕਹਿੰਦੇ ਹੋਣਗੇ ਅਤੇ ਇਸੇ ਵੇਲੇ ਪੰਜਾਬ ਦੇ ਵਿੱਚ ਜਿਹੜਾ ਪੁਲਿਸ ਵਲੋਂ ਧੱਕਾ ਹੋ ਰਿਹਾ ਹੈ, ਉਹ ਉਸਦੀ ਵੀ ਤਾਰੀਫ ਕਰਦੇ ਹਨ। ਕਰਨੀ ਵੀ ਚਾਹੀਦੀ ਹੈ ਜਿਥੇ ਉਹ ਠੀਕ ਕੰਮ ਕਰਦੇ ਹਨ। ਲੇਕਿਨ ਜਿਥੇ ਉਹ ਵਧੀਕੀਆਂ ਕਰਦੇ ਹਨ, ਉਥੇ ਕ੍ਰਿਟੀਸਿਜ਼ਮ ਕੀਤਾ ਜਾਵੇ ਅਤੇ ਉਹ ਵੀ ਹੈਲਦੀ ਕੀਤਾ ਜਾਵੇ। ਮੈਂ ਪੁਲਿਸ ਦੀਆਂ ਜ਼ਿਆਦਤੀਆਂ ਵੀ ਦਸਾਂਗਾ। ਇਸਦੇ ਨਾਲ ਹੀ ਉਨ੍ਹਾਂ ਨੇ ਬੜੀਆਂ ਕੁਰਬਾਨੀਆਂ ਵੀ ਦਿਤੀਆਂ ਔਰ ਆਪਣੀਆਂ ਕੀਮਤੀ ਜਾਨਾਂ ਵੀ ਦਿਤੀਆਂ। ਉਨ੍ਹਾਂ ਨੇ ਅੱਤਵਾਦ ਦੇ ਖਿਲਾਫ ਡੱਟ ਕੇ ਲੜਾਈ ਵੀ ਲੜੀ ਲੇਕਿਨ ਮੈਂ ਦੋ ਚਾਰ ਗੱਲਾਂ ਦਸਾਂਗਾ ਜਿਨ੍ਹਾਂ ਵਿੱਚ ਕੋਈ ਐਕਸ਼ਨ ਨਹੀਂ ਲਿਆ ਗਿਆ। ਕੈਲਾਸ਼ ਸਿਨਮਾ ਚੌਂਕ ਵਿੱਚ ਇਕ ਫਰੂਟ ਵਾਲਾ ਮਿਸਟਰ ਰਘੂ ਸੂਦ, ਦੀ ਦੁਕਾਨ ਸੀ। ਉਸਦੇ ਨਾਲ ਪੁਲਿਸ ਚੌਕੀ ਸੀ ਕੈਲਾਸ਼ ਸਿਨਮਾ ਚੌਂਕੀ। ਉਹ ਉਸ ਤੋਂ 10-12 ਗਿਲਾਸ ਜੂਸ ਰੋਜ਼ ਮੰਗਵਾਉਂਦੇ ਸੀ। ਇਕ ਦਿਨ ਉਸ ਨੇ ਕਿਹਾ ਕਿ ਮੈਂ ਗਰੀਬ ਆਦਮੀ ਹਾਂ ਅਤੇ ਮੈਂ ਰੋਜ਼ ਇੰਨੇ ਗਿਲਾਸ ਜੂਸ ਨਹੀਂ ਦੇ ਸਕਦਾ, ਮੈਂ ਆਪਣੇ ਬੱਚੇ ਪਾਲਣੇ ਹਨ। ਇਸ ਗੱਲ ਤੇ ਪੁਲਿਸ ਵਾਲਿਆਂ ਨੇ ਉਸਨੂੰ ਦੜੇ-ਸੱਟੇ ਦੇ ਕੇਸ ਵਿੱਚ ਫੜ੍ਹ ਕੇ ਉਸਦੀ ਕੁਟਾਈ ਕੀਤੀ। ਇਤਨੀ ਕੁਟਾਈ ਕੀਤੀ ਕਿ ਜਦੋਂ ਉਹ ਅੱਧ ਮੋਇਆ ਹੋ ਗਿਆ ਤਾਂ ਉਸਨੂੰ ਉਸਦੇ ਘਰ ਸੁੱਟ ਆਏ ਅਤੇ ਦੋ ਘੰਟੇ ਬਾਅਦ ਉਸਦੀ ਡੈਥ ਹੋ ਗਈ। ਮੈਂ ਉਥੇ ਆਪੋਜੀਸ਼ਨ ਦਾ ਮੈਂਬਰ ਹੋਣ ਦੇ ਨਾਤੇ ਥਾਣੇਦਾਰ ਨੂੰ ਮਿਲਿਆ ਲੇਕਿਨ ਉਸ ਪੁਲਿਸ ਅਫਸਰ ਦੇ ਖਿਲਾਫ ਕੋਈ ਐਕਸ਼ਨ ਨਹੀਂ ਹੋਇਆ। ਇੰਨਾ ਹੀ ਨਹੀਂ, ਇਕ ਲੜਕੀ ਹੈ ਕੁਲਦੀਪ ਕੌਰ ਜਿਸ ਦਾ ਐਡਰੈਸ 186, ਰਣਧੀਰ ਸਿੰਘ ਨਗਰ, ਲੁਧਿਆਣਾ ਹੈ। ਉਸਦੇ ਨਾਲ ਇਕ

[ਸ੍ਰੀ ਸਤਪਾਲ ਗੋਸਾਈਂ]

ਕੰਸਟੇਬਲ ਨੇ ਬਲਾਤਕਾਰ ਕੀਤਾ, ਉਹ ਮੀਆਂ-ਬੀਵੀ ਮੇਰੇ ਕੋਲ ਦੋਵੇਂ ਆਏ ਅਤੇ ਉਨ੍ਹਾਂ ਨੇ ਬਲਾਤਕਾਰ ਬਾਰੇ ਦੱਸਿਆ। ਉਹ ਮੇਰੇ ਨਾਲ ਥਾਣੇ ਗਏ ਪਰ ਥਾਣੇਦਾਰ ਨੇ ਕੋਈ ਐਕਸ਼ਨ ਨਹੀਂ ਲਿਆ। ਬਾਅਦ ਵਿੱਚ ਮੈਂ ਐਸ.ਐਸ.ਪੀ., ਲੁਧਿਆਣਾ ਕੋਲ ਗਿਆ, ਉਨ੍ਹਾਂ ਨੇ ਠੀਕ ਕਾਰਗੁਜ਼ਾਰੀ ਕਰਵਾਈ। ਲੇਕਿਨ ਥੱਲੇ ਦੀ ਪੁਲਿਸ ਟੱਸ-ਤੋਂ ਮੱਸ ਨਹੀਂ ਹੋਈ, ਅੱਜ 15-16 ਦਿਨ ਹੋ ਗਏ ਹਨ। ਕੁਲਦੀਪ ਕੌਰ ਸ਼ਡਿਊਲਡ ਕਾਸਟ ਲੜਕੀ ਹੈ, ਪਰ ਉਸਦੀ ਕੋਈ ਸੁਣਦਾ ਨਹੀਂ। ਅਜੇ ਤੱਕ ਕੇਸ ਰਜਿਸਟਰਡ ਨਹੀਂ ਕੀਤਾ ਗਿਆ। ਇਸੇ ਤਰ੍ਹਾਂ ਇਕ ਹੋਰ ਕੇਸ ਸਰਦਾਰ ਗੁਰਬਚਨ ਸਿੰਘ, ਟੈਕਸਟਾਈਲ ਕਲੋਨੀ, ਲੁਧਿਆਣਾ ਦਾ ਰਹਿਣ ਵਾਲਾ ਹੈ। ਉਹ 15-20 ਸਾਲ ਤੋਂ ਉਥੇ ਰਹਿ ਰਿਹਾ ਹੈ, ਰਜਿਸਟਰੀ ਵੀ ਉਸਦੇ ਨਾਉਂ ਹੈ। ਲੇਕਿਨ ਲੁਧਿਆਣੇ ਦੇ ਅੰਦਰ ਲੈਂਡ ਗਰੈਬਰ ਬਹੁਤ ਜ਼ੋਰ ਫੜ ਗਏ ਹਨ। ਤੁਹਾਨੂੰ ਵੀ ਕਈ ਲੈਂਡ ਗਰੇਬਰਾਂ ਦਾ ਪਤਾ ਹੋਵੇਗਾ। ਇਸੇ ਤਰ੍ਹਾਂ ਹੀ ਉਹ ਗੁਰਬਚਨ ਸਿੰਘ 15-20 ਸਾਲ ਤੋਂ ਰਹਿ ਰਿਹਾ ਹੈ। ਉਹ ਵੀ ਕਾਂਗਰਸ ਦਾ ਵਰਕਰ ਹੈ, ਮੇਰੀ ਪਾਰਟੀ ਦਾ ਨਹੀਂ। ਉਹ ਕਈ ਦੋਸਤਾਂ ਕੋਲ ਗਿਆ। ਫਿਰ ਮੇਰੇ ਕੋਲ ਵੀ ਆਇਆ ਔਰ ਮੈਂ ਉਸ ਨੂੰ ਲੈ ਕੇ ਐਸ.ਐਚ.ਓ. ਕੋਲ ਗਿਆ ਅਤੇ ਕਿਹਾ ਕਿ ਇਸ ਨਾਲ 420 ਦਾ ਧੱਕਾ ਹੋਇਆ ਹੈ। ਉਸ ਲੈਂਡ ਗਰੈਬਰ ਨੇ ਉਸ ਦੀ ਜ਼ਮੀਨ ਉਸ ਕੋਲੋਂ ਰਜਿਸਟਰੀ ਕਰਵਾਈ ਅਤੇ ਗਲਤ ਬੰਦਾ ਖੜ੍ਹਾ ਕਰਕੇ ਰਜਿਸਟਰੀ ਕਰਵਾਈ। ਡੀ.ਐਸ.ਪੀ. ਅਤੇ ਐਸ.ਐਸ.ਪੀ. ਦੀ ਮਿਲੀਭੁਗਤ ਹੈ। ਜਦੋਂ ਅਸੀਂ ਉਸ ਨੂੰ ਲੈ ਕੇ ਗਏ ਤਾਂ ਐਸ.ਐਸ.ਪੀ. ਨੇ ਕਿਹਾ ਕਿ ਇਹ ਕੀ ਚਾਹੁੰਦਾ ਹੈ ਤਾਂ ਡੀ.ਐਸ.ਪੀ. ਨੇ ਕਿਹਾ ਕਿ ਛਿੱਤਰ ਚਾਹੁੰਦਾ ਹੈ। ਉਸਦੀ ਚਾਰ ਦਿਨ ਇੰਨੀ ਪਿਟਾਈ ਹੋਈ ਕਿ ਉਹ ਹੁਣ ਹਸਪਤਾਲ ਵਿਚ ਹੈ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਨਸਾਫ ਨਹੀਂ ਮਿਲ ਰਿਹਾ। ਮੈਂ ਸਮਝਦਾ ਹਾਂ ਕਿ ਇਹ ਗਰੀਬ ਆਦਮੀ ਨਾਲ ਧੱਕਾ ਹੈ। ਇਸੇ ਤਰ੍ਹਾਂ ਹੀ ਲੁਧਿਆਣੇ ਵਿਚ ਇੱਕ ਪਾਮੇਲਾ ਕਾਂਡ ਹੋਇਆ ਜਿਸ ਵਿਚ ਅਮੀਰਜ਼ਾਦਿਆਂ ਨੇ ਅਮੀਰ ਲੋਕਾਂ ਨੇ, ਇੰਡਸਟਰੀਲਿਸਟਾਂ ਨੇ, ਪੁਲੀਟੀਕਲ ਲੋਕਾਂ ਨੇ ਬਲਾਤਕਾਰ ਕੀਤਾ। ਲੇਕਿਨ ਕੇਸ 15 ਆਦਮੀਆਂ ਵਿਚੋਂ ਥੋੜ੍ਹਿਆਂ ਤੇ ਹੀ ਰਜਿਸਟਰਡ ਹੋਇਆ। ਬਾਕੀ ਦੇ ਸਾਫ ਕਰ ਦਿੱਤੇ ਗਏ। ਜਿਸ ਲੜਕੀ ਨਾਲ ਬਲਾਤਕਾਰ ਹੋਇਆ, ਜਿਸ ਤੇ ਜ਼ੁਲਮ ਹੋਇਆ, ਉਸ ਨੇ ਕਿਹਾ ਕਿ ਇਹ ਇਹ ਲੋਕ ਹਨ, ਪਰ ਪੁਲੀਟੀਕਲ ਪ੍ਰੈਸ਼ਰ ਹੋਣ ਕਾਰਨ ਕੇਸ ਥੋੜ੍ਹੇ ਬੰਦਿਆਂ ਖਿਲਾਫ ਰਜਿਸਟਰਡ ਹੋਇਆ। ਸਪੀਕਰ ਸਾਹਿਬ ਲੁਧਿਆਣੇ ਵਿਚ ਕਈ ਅਜਿਹੇ ਲੋਕ ਹਨ ਜਿਹੜੇ ਗਰੀਬ ਲੋਕਾਂ ਨਾਲ ਧੱਕਾ ਕਰਦੇ ਹਨ।

*4.31, ਸ਼ਾਮ ( (ਇਸ ਸਮੇਂ *ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਮੇਰੀ ਪਿਆਰੀ ਸਰਕਾਰ ਕਹਿੰਦੀ ਹੈ ਕਿ ਯੂਥਸ ਨੂੰ ਨਹਿਰੂ ਰੋਜ਼ਗਾਰ ਯੋਜਨਾ ਅਧੀਨ ਲੋਨ ਦੇ ਰਹੇ ਹਾਂ। ਪੈਂਤੀ ਪੈਂਤੀ ਹਜ਼ਾਰ, ਲੱਖ-ਲੱਖ ਦੇ ਲੋਨ ਦੇ ਰਹੇ ਹਾਂ। ਪਰ ਜਿਹੜੇ ਅਨ-ਇੰਪਲਾਇਡ ਲੋਕ ਹਨ, ਐਜੂਕੇਟਿਡ ਅਨ-ਇੰਪਲਾਇਡ ਨੌਜਵਾਨ ਹਨ, ਉਨ੍ਹਾਂ ਦੇ ਲੋਨ ਇੰਡਸਟਰੀ ਡਿਪਾਰਟਮੈਂਟ ਵਿਚ ਜਾਂ ਕਾਰਪੋਰੇਸ਼ਨ ਵਿਚ ਪਾਸ ਹੋ ਜਾਂਦੇ ਹਨ ਲੇਕਿਨ ਬੈਂਕਾਂ ਵਾਲੇ ਉਨ੍ਹਾਂ ਦੇ 2-3 ਮਹੀਨੇ

ਚੱਕਰ ਲਗਾਉਂਦੇ ਹਨ। ਉਹ ਵਿਚਾਰੇ ਤੰਗ ਹੋ ਕੇ ਲੋਨ ਨਹੀਂ ਲੈਂਦੇ ਜਾਂ ਫਿਰ 5-10 ਪਰਸੈਂਟ ਜਿੰਨਾ ਚਿਰ ਤੱਕ ਬੈਂਕਾਂ ਵਾਲਿਆਂ ਨੂੰ ਨਹੀਂ ਦਿੰਦੇ, ਉਨਾਂ ਚਿਰ ਤੱਕ ਕੰਮ ਨਹੀਂ ਹੁੰਦਾ। ਠੀਕ ਹੈ ਆਪਣੇ ਲੀਡਰ ਨੂੰ ਪਰੇਜ਼ ਕਰਨਾ ਚਾਹੀਦਾ ਹੈ, ਪਰੇਜ਼ ਹੋਣੀ ਚਾਹੀਦੀ ਹੈ ਪਰ ਜਿਹੜੀਆਂ ਹੈਲਦੀ ਗੱਲਾਂ ਹਨ, ਜ਼ਿਨਾਂ ਚਿਰ ਤਰੁੱਟੀਆਂ ਠੀਕ ਨਹੀਂ ਹੋਣਗੀਆਂ, ਉਨਾਂ ਚਿਰ ਤੱਕ ਦੇਸ਼ ਵਿਚ ਸੁਧਾਰ ਨਹੀਂ ਹੋਵੇਗਾ। ਬਾਕੀ ਹੁਣ ਜੇ ਇਥੇ ਮਨਿਸਟਰ ਸਾਹਿਬ ਹੁੰਦੇ, ਫਾਇਨਾਂਸ ਮਨਿਸਟਰ ਸਾਹਿਬ ਹੁੰਦੇ ਜਾਂ ਸੀ.ਐਮ. ਸਾਹਿਬ ਹੁੰਦੇ, ਮੈਂ ਦੱਸਦਾ ਕਿ ਕੀ ਹੋ ਰਿਹਾ ਹੈ। ਹੋਰ ਗੱਲਾਂ ਵੀ ਹਨ। ਮੈਂ ਸਿਹਤ ਮਹਿਕਮੇ ਦੀ ਗੱਲ ਦੱਸਦਾ ਹਾਂ। ਬਰਾੜ ਸਾਹਿਬ ਬੈਠੇ ਨਹੀਂ ਹਨ। ਮੇਰਾ ਜਨਵਰੀ, 1993 ਵਿਚ ਅਪਰੇਸ਼ਨ ਹੋਇਆ। ਡਿਪਟੀ ਸਪੀਕਰ ਸਾਹਿਬ, ਅਗਰ ਮੈਂ ਉਥੇ ਰੌਲਾ ਨਾ ਪਾਉਂਦਾ ਤਾਂ ਮੈਂ ਅੱਜ ਇਸ ਪਵਿਤਰ ਸਦਨ ਵਿਚ ਨਾ ਖੜਾ ਹੁੰਦਾ। ਮੇਰਾ ਅਪਰੇਸ਼ਨ ਹੋਇਆ ਔਰ ਮੇਰਾ ਖ਼ੂਨ ਟੈਸਟ ਨਹੀਂ ਕੀਤਾ ਗਿਆ। ਮੇਰਾ ਕਮਰਾ ਨੰ: 61 ਸੀ ਔਰ ਸੱਤਪਾਲ ਨਾਂ ਦਾ ਇੱਕ ਹੋਰ ਬੰਦਾ ਸੀ ਜਿਸ ਦਾ ਬੈੱਡ ਨੰਬਰ 61 ਸੀ। ਉਸ ਦਾ ਖ਼ੂਨ ਮੇਰੇ ਨਾਲ ਲਗਾ ਦਿੱਤਾ ਗਿਆ। ਅਗਰ ਮੈਂ ਖ਼ੂਨ ਟੈਸਟ ਨਾ ਕਰਵਾਉਂਦਾ ਤਾਂ ਮੈਂ ਕਿੱਥੇ ਹੁੰਦਾ। ਸਿਵਲ ਹਸਪਤਾਲਾਂ ਵਿਚ ਦਵਾਈ ਠੀਕ ਨਹੀਂ। ਡਾਕਟਰ ਕਾਬਲ ਹੋਣਗੇ ਪਰ ਹਸਪਤਾਲਾਂ ਦੀ ਹਾਲਤ ਠੀਕ ਨਹੀਂ। ਭੈਣ ਜੀ ਨੇ ਕਿਹਾ ਕਿ ਕੈਂਸਰ ਦੀ ਮਸ਼ੀਨਰੀ ਨਹੀਂ ਮਿਲਦੀ। ਸਰਕਾਰ ਨੂੰ ਇਸ ਪਾਸੇ ਚੌਕੰਨਾ ਹੋਣਾ ਚਾਹੀਦਾ ਹੈ ਔਰ ਐਕਸ਼ਨ ਲੈਣਾ ਚਾਹੀਦਾ ਹੈ। ਡਿਪਟੀ ਸ਼ਪੀਕਰ ਸਾਹਿਬ, ਹੋਰ ਵੀ ਬੜੀਆਂ ਗੱਲਾਂ ਹਨ। ਅਮੀਰ ਆਦਮੀ ਜਾਏਗਾ, ਉਹ ਪੈਸੇ ਦੇ ਕੇ ਦਾਖਲ ਹੋ ਜਾਏਗਾ। ਇਹ ਜਿਹੜੇ ਹਸਪਤਾਲ ਬਣੇ ਹਨ, ਇਹ ਗਰੀਬਾਂ ਵਾਸਤੇ ਬਣੇ ਹਨ। ਮੇਰਾ ਚੌਕੀਦਾਰ ਸੀ। ਉਸ ਦੇ ਬੱਚੇ ਦਾ ਆਪ੍ਰੇਸ਼ਨ ਸੀ ਲੇਕਿਨ ਜਿਹੜੀ ਨਰਸ ਸੀ, ਉਸ ਨੇ ਦੋ ਸੌ ਰੁਪਏ ਲਏ। ਉਹ 15 ਦਿਨ ਜਾਂਦਾ ਰਿਹਾ, ਨਰਸ ਨੂੰ ਰੋਜ਼ 50-100 ਰੁਪਏ ਦਿੰਦਾ ਰਿਹਾ। ਪੈਸੇ ਤਾਂ ਉਹ ਗਰੀਬ ਦਿੰਦਾ ਲੇਕਿਨ ਗਏ ਮੇਰੀ ਜੇਬ ਵਿਚੋਂ। ਹਸਪਤਾਲਾਂ ਦਾ ਇਹ ਹਾਲ ਹੈ। ਅਮੀਰ ਆਦਮੀ ਤਾਂ ਪ੍ਰਾਈਵੇਟ ਹਸਪਤਾਲਾਂ ਵਿੱਚ ਚਲਾ ਜਾਏਗਾ ਸੀ.ਐਮ.ਸੀ. ਚਲਾ ਜਾਏਗਾ, ਪੀ.ਜੀ.ਆਈ. ਚਲਾ ਜਾਏਗਾ ਲੇਕਿਨ ਮਸਲਾ ਹੈ ਗਰੀਬ ਦਾ, ਉਹ ਕਿੱਥੇ ਜਾਏਗਾ।

ਡਿਪਟੀ ਸਪੀਕਰ ਸਾਹਿਬ, ਮੇਰੀ ਗੱਲ ਵੱਲ ਧਿਆਨ ਦਿਉ, ਜਿਸ ਤਰ੍ਹਾਂ ਸੇਲ ਟੈਕਸ ਹੈ। ਸੇਲ ਟੈਕਸ ਮਨਿਸਟਰ ਬੈਠੇ ਹਨ। ਪੰਜਾਬ ਸਰਕਾਰ ਨੇ ਘੋਸ਼ਣਾ ਕਰ ਦਿੱਤੀ ਸੀ ਕਿ ਫਸਟ ਸਟੇਜ ਤੇ ਟੈਕਸ ਲਗਾਇਆ ਜਾਏਗਾ। ਡਿਪਟੀ ਸਪੀਕਰ ਸਾਹਿਬ ਤੁਹਾਨੂੰ ਪਤਾ ਹੈ ਲੁਧਿਆਣੇ ਵਿੱਚ ਬਹੁਤ ਇੰਡਸਟਰੀ ਹੈ, ਹੌਜ਼ਰੀ ਹੈ, ਸਮਾਲ ਇੰਡਸਟਰੀਜ਼ ਹਨ, ਸਾਈਕਲ ਇੰਡਸਟਰੀ ਹੈ ਅਤੇ ਹੋਰ ਬਹੁਤ ਸਾਰੀਆਂ ਇੰਡਸਟਰੀਜ਼ ਹਨ। ਸਰਕਾਰ ਕਹਿੰਦੀ ਸੀ ਕਿ ਫਸਟ ਸਟੇਜ ਤੇ ਸੇਲ ਟੈਕਸ ਲਗਾਏਗੀ ਲੇਕਿਨ ਜਿਹੜਾ ਰੌਲਾ ਪਿਆ ਵਪਾਰੀਆਂ ਨੇ ਐਜੀਟੇਸ਼ਨ ਕੀਤੀ ਤਾਂ ਉਨ੍ਹਾਂ ਨੂੰ ਚੰਡੀਗੜ੍ਹ ਬੁਲਾ ਲਿਆ ਗਿਆ। ਐਫ.ਐਮ. ਸਾਹਿਬ ਨੇ, ਸੀ.ਐਮ. ਸਾਹਿਬ ਨੇ ਮੀਟਿੰਗ ਕੀਤੀ। ਹਾਈ ਪਾਵਰਡ ਕਮੇਟੀ ਵਿੱਚ ਸਾਰੇ ਕਾਂਗਰਸੀ ਵਰਕਰ ਹਨ। ਇਹ ਨਹੀਂ ਚਾਹੀਦਾ ਕੋਈ ਕਿਸੇ ਪਾਰਟੀ ਦਾ

[ਸ੍ਰੀ ਸਤਪਾਲ ਗੋਸਾਈਂ]

ਮੈਂਬਰ ਹੋਵੇ, ਲੈਣਾ ਚਾਹੀਦਾ ਹੈ। ਲੇਕਿਨ ਰੂਲਿੰਗ ਪਾਰਟੀ ਹਮੇਸ਼ਾ ਆਪਣੇ ਬੰਦੇ ਹੀ ਲੈਂਦੀ ਹੈ, ਚਾਹੇ ਟੈਲੀਫੋਨ ਐਡਵਾਇਜ਼ਰੀ ਕਮੇਟੀ ਹੋਵੇ, ਚਾਹੇ ਕੋਈ ਹੋਰ ਕਮੇਟੀ ਹੋਵੇ। ਅਸੀਂ ਸਮਝਦੇ ਹਾਂ ਕਿ ਚਾਹੇ ਕੋਈ ਵੀ ਗਰੁੱਪ ਹੋਵੇ, ਉਸ ਦਾ ਮੈਂਬਰ ਲੈਣਾ ਚਾਹੀਦਾ ਹੈ, ਸਿਰਫ ਆਪਣੀ ਪਾਰਟੀ ਵੱਲ ਹੀ ਧਿਆਨ ਨਹੀਂ ਦੇਣਾ ਚਾਹੀਦਾ। ਇਹ ਜਿਹੜੇ ਹੌਜ਼ਰੀ ਵੇਸਟ ਤੇ ਟੈਕਸ ਲਾਏ, ਉਹ ਗਰੀਬਾਂ ਨਾਲ ਧੱਕਾ ਹੈ। ਕਿਉਂਕਿ ਉਨ੍ਹਾਂ ਨਾਲ ਗਰੀਬਾਂ ਦੀ ਸਸਤੀ ਹੌਜ਼ਰੀ ਬਣਦੀ ਹੈ। ਸੋ, ਇਸ ਲਈ ਇਹ ਜਿਹੜੇ ਟੈਕਸ ਲਾਏ ਹਨ, ਮੈਂ ਸਮਝਦਾ ਹਾਂ ਕਿ ਹਰਿਆਣਾ ਵਿੱਚ ਹੌਜ਼ਰੀ ਵੇਸਟ ਤੇ ਕੋਈ ਟੈਕਸ ਨਾ ਹੋਣ ਕਰਕੇ, ਵੇਸਟਾਂ ਦਾ ਧਾਗਾ ਪੰਜਾਬ ਵਿਚ ਸਸਤਾ, ਲੁਧਿਆਣਾ ਤੇ ਅੰਮ੍ਰਿਤਸਰ ਵਿੱਚ ਵਿਕ ਰਿਹਾ ਹੈ, ਇਸ ਨਾਲ ਪੰਜਾਬ ਦੀ ਯਾਰਨ ਇੰਡਸਟਰੀ ਤਬਾਹ ਹੋ ਰਹੀ ਹੈ। ਸਰਕਾਰ ਫਾਈਬਰ ਤੇ ਵੇਸਟਾਂ ਤੇ 18 ਅਗਸਤ, 1993 ਦਾ ਜੋ ਨੋਟੀਫਿਕੇਸ਼ਨ ਹੈ ਉਹ ਫੌਰੀ ਤੌਰ ਤੇ ਵਾਪਸ ਲਵੇ। ਲੁਧਿਆਣਾ ਦੀ ਹੌਜ਼ਰੀ ਹਰ ਸਾਲ 15 ਹਜ਼ਾਰ ਕਰੋੜ ਰੁਪਏ ਦਾ ਐਕਸਪੋਰਟ ਕਰਦੀ ਹੈ ਤੇ ਪੂਰੇ ਮੁਲਕ ਨੂੰ ਹੌਜ਼ਰੀ ਸਪਲਾਈ ਕਰਕੇ ਲੱਖਾਂ ਨੌਜਵਾਨਾਂ ਨੂੰ ਰੁਜ਼ਗਾਰ ਦਿੰਦੀ ਹੈ। ਉਸ ਹੌਜ਼ਰੀ ਤੇ 6 ਸਟੇਜਾਂ ਤੇ 22 ਪ੍ਰਤੀਸ਼ਤ ਸੇਲਜ਼ ਕਰ ਲਾ ਕੇ ਸਰਕਾਰ ਨੇ ਉਸ ਦੀ ਕਮਰ ਤੋੜ ਦਿੱਤੀ ਹੈ। ਫਾਈਬਰ ਤੇ ਟੈਕਸ ਲਾਇਆ ਗਿਆ ਤੇ ਉਸਦੇ ਬਾਅਦ ਟਾਪਸ ਤੇ ਟੈਕਸ ਨਹੀਂ ਲਗਾਇਆ ਗਿਆ ਕਿਉਂਕਿ ਉਸਦੇ ਨਾਲ ਅਮੀਰ ਆਦਮੀ ਦੀ ਹੌਜ਼ਰੀ ਬਣਦੀ ਹੈ। ਇਸ ਤਰ੍ਹਾਂ ਤਾਂ ਲੁਧਿਆਣੇ ਦੀ ਹੌਜ਼ਰੀ ਤਬਾਹ ਹੋ ਜਾਵੇਗੀ ਤੇ ਪੰਜਾਬ ਨੂੰ ਇਸ ਨਾਲ ਕਾਫੀ ਧੱਕਾ ਪਹੁੰਚੇਗਾ। ਸਸਤੀ ਹੌਜ਼ਰੀ ਤੇ ਟੈਕਸ ਲਗਾ ਕੇ ਗਰੀਬ ਆਦਮੀ ਤੇ ਬੋਝ ਪਾਇਆ ਗਿਆ ਹੈ। ਇਸ ਕਰਕੇ ਮੈਂ ਸਮਝਦਾ ਹਾਂ, ਸੇਲ ਟੈਕਸ ਮਨਿਸਟਰ ਚਲੇ ਗਏ ਹਨ, ਇਹ ਜਿਹੜੀਆਂ ਗੱਲਾਂ ਮੈਂ ਕਰ ਰਿਹਾ ਹਾਂ, ਇਹ ਰਿਕਾਰਡ ਵਿੱਚ ਲਿਆ ਕੇ ਉਨ੍ਹਾਂ ਨੂੰ ਠੀਕ ਕੀਤਾ ਜਾਵੇ। ਚਾਹੇ ਐੱਫ.ਐੱਮ. ਸਾਹਿਬ ਕਰਨ, ਚਾਹੇ ਸੇਲ ਟੈਕਸ ਮਨਿਸਟਰ ਕਰਨ ਅਤੇ ਚਾਹੇ ਸੀ.ਐਮ. ਸਾਹਿਬ ਕਰਨ।

ਉਸ ਤੋਂ ਬਾਅਦ ਜਿਹੜੇ ਬੈਰੀਅਰ ਹਨ, ਜਿਸ ਤਰ੍ਹਾਂ ਪੰਜਾਬ ਦੇ ਜਿੰਨੇ ਹੌਜ਼ਰੀ ਵਾਲੇ ਹਨ, ਉਥੇ ਉਨ੍ਹਾਂ ਨੂੰ ਟੈਕਸ ਦੇਣਾ ਪੈਂਦਾ ਹੈ। ਜਦ ਕਿ ਇਹੀ ਟੈਕਸ ਹਰਿਆਣਾ ਸਰਕਾਰ ਨੇ ਮੁਆਫ ਕਰ ਦਿੱਤਾ ਹੈ। ਉਨ੍ਹਾਂ ਨੇ ਬੈਰੀਅਰ ਖਤਮ ਕਰ ਦਿੱਤਾ ਹੈ ਲੇਕਿਨ ਸਾਡੀ ਸਰਕਾਰ ਨੇ ਬੈਰੀਅਰ ਨੂੰ ਖਤਮ ਨਹੀਂ ਕੀਤਾ। ਬੈਰੀਅਰ ਉਤੇ ਕੁਰੱਪਸ਼ਨ ਹੁੰਦੀ ਹੈ। ਜਿਹੜਾ ਹਰਿਆਣਾ ਨੇ ਬੈਰੀਅਰ ਦਾ ਕੁਰੱਪਸ਼ਨ ਦਾ ਠੇਕਾ ਬੰਦ ਕਰ ਦਿੱਤਾ, ਉਥੇ ਪੰਜਾਬ ਦਾ ਕੁਰੱਪਸ਼ਨ ਦਾ ਠੇਕਾ ਮਹਿੰਗਾ ਹੋ ਗਿਆ ਹੈ। ਐਸਾ ਨਜ਼ਰ ਆਉਂਦਾ ਹੈ, ਡਿਪਟੀ ਸਪੀਕਰ ਸਾਹਿਬ, ਕਿ ਜੇ ਇਹੋ ਜਿਹੀ ਹਾਲਤ ਰਹੀ ਤਾਂ ਜਿਹੜੀ ਪੰਜਾਬ ਦੀ ਇੰਡਸਟਰੀ ਹੈ, ਉਹ ਹਰਿਆਣਾ ਦਾ ਟੈਕਸ ਨਾ ਹੋਣ ਕਰਕੇ ਮਹਿੰਗੀ ਹੋ ਜਾਏਗੀ ਅਤੇ ਸਮਾਪਤ ਹੋ ਜਾਏਗੀ। ਇਹ ਮੈਂ ਅਗਾਹ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਅਮੀਰ ਆਦਮੀ ਹੈ, ਉਸ ਵੱਲ ਧਿਆਨ ਦਿੱਤਾ ਜਾਂਦਾ ਹੈ ਅਤੇ ਛੋਟੀ ਇੰਡਸਟਰੀ ਵੱਲ ਧਿਆਨ ਨਹੀਂ ਦਿੱਤਾ ਜਾਂਦਾ। ਇਸ ਕਰਕੇ ਡਿਪਟੀ, ਸਪੀਕਰ ਸਾਹਿਬ, ਇਨ੍ਹਾਂ ਵੱਲ ਵੀ ਧਿਆਨ ਦਿੱਤਾ ਜਾਵੇ।

ਜਿਹੜੇ ਲੈਂਡ ਗਰੈਬਰ ਹਨ, ਲੁਧਿਆਣੇ ਵਿੱਚ ਇਨ੍ਹਾਂ ਦਾ ਪੂਰਾ ਜ਼ੋਰ ਹੈ। ਜਿਸ ਤਰ੍ਹਾਂ ਕਿ ਓਲਡ ਡੀ.ਸੀ. ਰੈਜ਼ੀਡੈਂਸ ਕੋਲ ਪਾਰਕ ਹੈ, ਜਿਥੇ ਪਹਿਲਾਂ ਡੀ.ਸੀ. ਰਹਿੰਦਾ ਸੀ, ਉਥੇ ਇੱਕ ਅਮੀਰ ਆਦਮੀ ਨੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ ਅਤੇ ਉਹ ਜਗ੍ਹਾ ਖਾਲੀ ਨਹੀਂ ਕਰ ਰਿਹਾ। ਕਿਚਲੂ ਨਗਰ ਵਿੱਚ ਇੱਕ ਪਾਰਕ ਲੁਧਿਆਣਾ ਦੇ ਇਕ ਧਨਾਢ ਇੰਡਸਟ੍ਰੀਅਲਿਸਟ ਨੇ ਗਰੈਬ ਕੀਤਾ ਹੋਇਆ ਹੈ। ਮੇਰੇ ਖਿਆਲ ਵਿੱਚ ਪੰਜਾਬ ਦੇ ਕਈ ਅਖ਼ਬਾਰਾਂ ਵਿੱਚ ਇਹ ਆਇਆ ਹੈ। ਮੇਰੇ ਕੋਲ ਡਾਕੂਮੈਂਟਸ ਹਨ, ਵੀ.ਵੀ.ਆਈ.ਪੀ. ਉਸ ਨੂੰ ਵਧਾਈ ਦਿੰਦੇ ਹਨ ਔਰ ਸੀ.ਐਸ. ਸਾਹਿਬ ਉਸ ਦੇ ਨਾਲ ਹਨ। ਉਸ ਉਤੇ ਜੋ ਕੇਸ ਰਜਿਸਟਰ ਕੀਤਾ ਗਿਆ ਉਹ ਦੱਸਦਾ ਹਾਂ। ਉਸ ਤੇ ਜੋ ਦਫ਼ਾ ਲਗਾਈਆਂ ਹਨ, ਉਹ ਹਨ; 380, 447, 420, 467, 468, 471, 120 ਬੀ.ਆਈ.ਪੀ.ਸੀ.। ਲੇਕਿਨ ਲੈਂਡ ਗਰੈਬਰ, ਮੇਰੇ ਵੀਰਾਂ ਨੇ ਪੰਜਾਬ ਦੇ ਜਿਹੜੇ ਧਨਾਢ ਵੀ.ਵੀ.ਆਈ.ਪੀ. ਹਨ, ਇਸ ਦੀ ਫੋਟੋ ਵੀ ਛਪੀ ਹੈ ਅਖ਼ਬਾਰਾਂ ਵਿੱਚ: ਉਸ ਨੂੰ ਹੀਰੋ ਬਣਾਇਆ ਜਾਂਦਾ ਹੈ। ਇਸ ਕਰਕੇ ਇਹ ਕੇਸ ਜਿਹੜਾ ਛਪਿਆ ਹੈ, ਲੁਧਿਆਣੇ ਵਿੱਚ ਇਕ ਅੱਛੀ ਜਗ੍ਹਾ ਨੂੰ ਗਰੈਬ ਕਰਨ ਦਾ, ਜਿਹੜਾ ਕਰੋੜਾਂ ਰੁਪਏ ਦੀ ਜਾਇਦਾਦ ਨੂੰ ਹੜੱਪ ਕਰਨਾ ਚਾਹੁੰਦਾ ਹੈ, ਇਹ ਇਸ ਕਰਕੇ ਕਿ ਉਸ ਤੇ ਕੇਸ ਨੂੰ ਖ਼ਤਮ ਕੀਤਾ ਜਾ ਸਕੇ। ਇਹ ਮੇਰੇ ਕੋਲ ਸਬੂਤ ਹਨ। ਇਸ ਦੇ ਵਿੱਚ ਸੀ.ਐਮ. ਸਾਹਿਬ ਦੀ ਫੋਟੋ ਹੈ, ਸ਼ਾਇਦ ਉਨ੍ਹਾਂ ਨੂੰ ਪਤਾ ਨਾ ਹੋਵੇ। ਸਪੀਕਰ ਸਾਹਿਬ ਦੀ ਵਿੱਚ ਫੋਟੋ ਹੈ ਸ਼ਾਇਦ ਉਨ੍ਹਾਂ ਨੂੰ ਪਤਾ ਨਾ ਹੋਵੇ। ਮੇਰਾ ਮਤਲਬ ਹੈ ਕਿ ਲੈਂਡ ਗਰੈਬਰ ਨੂੰ ਉਸ ਕੇਸ ਵਿੱਚੋਂ ਬਚਾਉਣ ਦੀ ਖ਼ਾਤਰ ਇਹ ਸਾਰਾ ਡਰਾਮਾ ਰਚਿਆ ਗਿਆ ਹੈ ਜੋ ਕਿ ਸ਼ਰਮਨਾਕ ਹੈ ਤੇ ਪੰਜਾਬ ਦੀ ਜਨਤਾ ਨਾਲ ਧੋਖਾ ਹੈ।

**ਸ੍ਰੀ ਡਿਪਟੀ ਸਪੀਕਰ** : ਗੋਸਾਈਂ ਸਾਹਿਬ, ਤੁਸੀਂ ਬਜਟ ਤੇ ਗੱਲ ਕਰੋ। Let us come to the point.

**ਸ੍ਰੀ ਸਤਪਾਲ ਗੋਸਾਈਂ** : ਮੇਰੀ ਗੱਲ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਸੰਦ ਨਹੀਂ ਆਈ। ਮੈਂ ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਉਸ ਨੇ ਬੁੱਢੇ ਨਾਲੇ ਦੇ ਨਾਲ ਨਿਊ ਮਾਧੋਪੁਰੀ, ਬਾਜਵਾ ਨਗਰ, ਵਿ[illegible] ਨਗਰ, ਚਾਉ ਘਾਟ ਦੀ ਜਿੰਨੀ ਜ਼ਮੀਨ ਹੈ ਉਸ ਤੇ ਐਨਕਰੋਚਮੈਂਟ ਕਰ ਲਈ ਹੈ। ਇਹ ਜਿਹੜੇ ਲੋਕ ਹਨ ਭਾਵੇਂ ਉਹ ਕੋਈ ਵੀ ਹੋਣ, ਬੀ.ਜੇ.ਪੀ. ਦੇ ਹੋਣ, ਬੀ.ਐਸ.ਪੀ., ਸੀ.ਪੀ.ਆਈ. ਜਾਂ ਕਾਂਗਰਸ ਦੇ ਹੋਣ, ਉਨ੍ਹਾਂ ਤੇ ਕੇਸ ਰਜਿਸਟਰ ਹੋਣੇ ਚਾਹੀਦੇ ਹਨ ਅਤੇ ਸਾਰੀਆਂ ਜਗ੍ਹਾਂ ਖਾਲੀ ਕਰਵਾਉਣੀਆਂ ਚਾਹੀਦੀਆਂ ਹਨ। ਉਥੋਂ ਦਾ ਪਾਣੀ ਗੰਦਾ ਹੈ। ਮੇਰੇ ਇਲਾਕੇ ਵਿਚ 5-6 ਆਬਾਦੀਆਂ ਵਿੱਚ ਪਾਣੀ ਲਈ ਜੋ ਹੈਂਡ ਪੰਪ ਲਾਏ ਹੋਏ ਹਨ, ਉਨ੍ਹਾਂ ਦਾ ਪਾਣੀ ਪੀਲੇ ਰੰਗ ਦਾ ਹੈ। ਨਾ ਉਥੇ ਨਾਲਾ ਸਾਫ ਹੋਵੇ ਅਤੇ ਨਾ ਉਹ ਪਾਣੀ ਸਾਫ ਹੋਵੇ ਅਤੇ ਪੀਣ ਦੇ ਕਾਬਲ ਹੋਵੇ। ਇਸ ਪਾਣੀ ਦੇ ਨਾਲ ਬਹੁਤ ਸਾਰੇ ਲੋਕਾਂ ਨੂੰ ਬਿਮਾਰੀਆਂ ਲਗ ਜਾਣ ਦਾ ਖਤਰਾ ਹੈ। ਜਿਹੜੇ ਲੋਕ ਕਬਜ਼ਾ ਕਰਨ ਵਾਲੇ ਹਨ, ਇੱਕ ਉਨ੍ਹਾਂ ਨੇ ਬੁੱਢੇ ਨਾਲੇ ਤੇ ਨਹੀਂ, ਗਊਘਾਟ, ਬੁੱਢਾ ਦਰਿਆ ਬਾਜਵਾ ਨਗਰ ਤੇ ਬੁੱਢੇ ਨਾਲੇ ਦੇ ਨਾਲ-ਨਾਲ ਐਨਕਰੋਚਮੈਂਟ ਕੀਤੀ ਹੈ।

ਨਵੀਂ ਜੇਲ੍ਹ ਤੋਂ ਲਗ ਕੇ ਹੈਬੋਵਾਲ ਡੇਅਰੀ ਕੰਪਲੈਕਸ ਹੈ ਜਿਥੇ ਨਜਾਇਜ਼ ਕਬਜ਼ੇ ਹੋ ਰਹੇ ਹਨ ਪਰ ਸਰਕਾਰ ਅੱਖਾਂ ਮੀਟ ਕੇ ਸੁੱਤੀ ਪਈ ਹੈ ਤੇ ਲੈਂਡ ਗਰੈਬਰਾਂ ਨਾਲ ਮਿਲ ਕੇ ਉਨ੍ਹਾਂ ਦੇ ਹੌਸਲੇ ਬੁਲੰਦ ਕਰ ਰਹੀ ਹੈ ਤੇ ਪੰਜਾਬ ਦੀ ਕੀਮਤੀ ਜ਼ਮੀਨ ਨੂੰ ਲੁੱਟਿਆ ਜਾ ਰਿਹਾ ਹੈ।

[Shri Satpal Gosain]

Encroachments in Budha Nallah, Gau Ghat, Budha Dariya, Bajwa Nagar are still continuing. Encroachment on the double road of circular road of Vaid Mandir up to Kashmir Nagar including Bajwa Nagar Road, construction is still continuing.

ਟਰਾਂਸਪੋਰਟ ਨਗਰ ਵਿਚ ਜਿਹੜੀਆਂ ਟੱਟੀਆਂ ਬਣਾਈਆਂ ਗਈਆਂ ਹਨ ਉਨ੍ਹਾਂ ਦੀ ਐਨਕਰੋਚਮੈਂਟ ਕਰ ਲਈ ਹੈ। ਡਿਪਟੀ ਸਪੀਕਰ ਸਾਹਿਬ, ਸੁਖਵਾਲ ਰੋਡ ਤੋਂ ਬਾਜਵਾ ਨਗਰ ਉਸ ਤੋਂ ਬਾਅਦ ਲਿੰਕ ਰੋਡ ਅੰਦਰ ਐਨਕਰੋਚਮੈਂਟਸ ਕਾਫੀ ਹਨ। ਡਿਪਟੀ ਸਪੀਕਰ ਸਾਹਿਬ, ਇਕ ਹੋਰ 20 ਫੁੱਟੀ ਗਲੀ ਹੈ, ਇਥੇ ਹੋਰ ਹਨ ਲੈਂਡ ਗਰੈਬਰ, ਉਨ੍ਹਾਂ ਨੇ ਦਾਨ ਸਿੰਘ ਚੌਕ ਵਿਚ ਐਨਕਰੋਚਮੈਂਟ ਕਰ ਲਈ ਹੈ। ਮੇਰੇ ਕਹਿਣ ਦਾ ਮਤਲਬ ਹੈ ਕਿ ਜਿਹੜੀਆਂ ਗਲਾਂ ਮੈਂ ਦੱਸੀਆਂ ਹਨ, ਇਨ੍ਹਾਂ ਦੇ ਬਾਰੇ ਤੁਰੰਤ ਐਕਸ਼ਨ ਲਿਆ ਜਾਵੇ ਔਰ ਉਨ੍ਹਾਂ ਜਗ੍ਹਾਂ ਨੂੰ ਖਾਲ੍ਹੀ ਕਰਵਾਇਆ ਜਾਵੇ। ਇਹ ਇਸ ਤਰ੍ਹਾਂ ਨਹੀਂ ਹੋ ਸਕਦੀਆਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨ ਨੂੰ ਪੁਲਿਸ ਫੋਰਸ ਦਿੱਤੀ ਜਾਵੇ, ਕੋਈ ਜੱਜ ਦਿੱਤਾ ਜਾਵੇ ਜਾਂ ਜੁਡੀਸ਼ੀਅਲ ਮੈਜਿਸਟਰੇਟ ਦਿੱਤਾ ਜਾਵੇ ਤਾਂ ਹੀ ਇਹ ਕੰਮ ਠੀਕ ਹੋ ਸਕਦੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਾਣੀ ਦੇ ਰੇਟਸ ਵਧਾਏ ਗਏ ਹਨ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਲੋਕਾਂ ਨੂੰ ਪਾਣੀ ਅਤੇ ਸੀਵਰੇਜ ਫਰੀ ਦੇਣਾ ਚਾਹੀਦਾ ਹੈ। ਮੈਂ ਇਹ ਗੱਲ ਇਸ ਕਰਕੇ ਕਹਿ ਰਿਹਾ ਹਾਂ ਕਿ ਸਰਕਾਰ ਨੇ ਕਾਰਪੋਰੇਸ਼ਨ ਦੀਆਂ ਚੋਣਾਂ ਵੇਲੇ ਆਪਣੇ ਮੈਨੀਫੈਸਟੋ ਵਿੱਚ ਇਹ ਗੱਲਾਂ ਕਹੀਆਂ ਹਨ ਕਿ ਚੋਣਾਂ ਵਿੱਚ ਸਾਨੂੰ ਵੋਟਾਂ ਪਾਓ, ਅਸੀਂ ਤੁਹਾਨੂੰ ਜੇ ਜਿੱਤ ਗਏ, ਤਾਂ ਸੀਵਰੇਜ ਔਰ ਪਾਣੀ ਫਰੀ ਦੇਵਾਂਗੇ। ਹੁਣ ਉਥੇ ਜਿੱਤ ਗਏ ਹਨ ਲੇਕਿਨ ਪਾਣੀ ਫਰੀ ਕਰਨ ਦੀ ਬਜਾਏ ਕਈ ਗੁਣਾ ਟੈਕਸ ਲਾ ਦਿੱਤਾ ਹੈ ਅਤੇ ਸੀਵਰੇਜ ਤੇ ਵੀ ਟੈਕਸ ਲਾ ਦਿੱਤਾ ਹੈ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਤੁਸੀਂ ਲੋਕਾਂ ਨਾਲ ਆਪਣੇ ਮੈਨੀਫੈਸਟੋ ਵਿੱਚ ਵਾਇਦੇ ਕੀਤੇ ਹਨ, ਉਹ ਪੂਰੇ ਕਰਨ ਲਈ ਉਥੇ ਪਾਣੀ ਅਤੇ ਸੀਵਰੇਜ ਨੂੰ ਫਰੀ ਕਰਨਾ ਚਾਹੀਦਾ ਹੈ। ਇਹ ਰੂਲਿੰਗ ਪਾਰਟੀ ਦਾ ਆਪਣਾ ਮੈਨੀਫੈਸਟੋ ਹੈ ਜੋ ਮੈਂ ਉਨ੍ਹਾਂ ਨੂੰ ਯਾਦ ਕਰ੍ਵਾ ਰਿਹਾ ਹਾਂ। ਸਟੇਜ ਤੇ ਕੁਝ ਕਹਿੰਦੇ ਹਨ, ਅੰਦਰ ਕੁਝ ਕਹਿੰਦੇ ਹਨ ਔਰ ਨੋਟੀਫਿਕੇਸ਼ਨਾਂ ਕੁਝ ਕਰੀ ਜਾਂਦੇ ਹਨ। (ਵਿਰੋਧੀ ਧਿਰ ਵਲੋਂ ਥੰਪਿੰਗ) ਸੋ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਲੈਂਡ ਗਰੈਬਰਜ਼ ਤੇ ਨੱਥ ਪਾਉਣੀ ਚਾਹੀਦੀ ਹੈ, ਜਿਸ ਤਰ੍ਹਾਂ 377/376 ਦਫਾ ਵਿੱਚ ਬਲਾਤ ਦੇ ਕੇਸਿਜ਼ ਵਿੱਚ ਸਜ਼ਾ ਦਿੱਤੀ ਹੈ, ਇਸੇ ਤਰ੍ਹਾਂ ਜ਼ਮੀਨ ਨੂੰ ਗਰੈਬ ਕਰਨ ਵਾਲਿਆਂ ਵਾਸਤੇ ਕੋਈ 7 ਸਾਲ ਦੀ ਸਜ਼ਾ ਦਾ ਕਾਨੂੰਨ ਬਣਾਓ ਤਾਂਕਿ ਕੋਈ ਲੈਂਡ ਗਰੈਬ ਨਾ ਹੋਵੇ ਔਰ ਕਾਰਪੋਰੇਸ਼ਨ ਆਪਣਾ ਕੰਮ ਪੂਰੀ ਤਰ੍ਹਾਂ ਕਰ ਸਕਣ। ਇਸ ਤੋਂ ਬਾਅਦ ਇਤਨੀ ਗੱਲ ਹੀ ਨਹੀਂ ਹੈ, ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਪੂਰੇ ਸਬੂਤ ਹਨ। ਤੁਹਾਡੇ ਮਨ ਵਿੱਚ ਕੁਝ ਹੋਰ ਹੋਵੇਗਾ।

**ਸ੍ਰੀ ਡਿਪਟੀ ਸਪੀਕਰ :** ਮੇਰੇ ਮਨ ਵਿੱਚ ਕੁਝ ਨਹੀਂ ਹੈ। ਤੁਸੀਂ ਰੈਲੇਵੈਂਟ ਬੋਲੋ ਜੀ।

**ਸ੍ਰੀ ਸਤਪਾਲ ਗੋਸਾਈਂ :** ਲੁਧਿਆਣਾ ਦੇ ਪਹਿਲੇ ਤਿੰਨ ਡੀ.ਸੀ. ਔਰ ਮੌਜੂਦਾ ਡੀ.ਸੀ. ਹਨ ਜਿਨ੍ਹਾਂ ਦੇ ਨਾਮ ਛਪੇ ਹਨ। ਇਹ ਕੇ.ਆਰ. ਲਖਨਪਾਲ ਹੈ ਜਿਸ ਦਾ ਨਾਮ ਛਪਿਆ ਹੈ, ਇਕ ਐਸ. ਐਸ. ਢੰਨੀ ਹੈ ਜੋ ਮੌਜੂਦਾ ਡੀ.ਸੀ. ਹੈ ਔਰ ਵੀ.ਈ. ਹਾਂਡਾ ਹੈ ਜਿਸ ਨੇ ਸਟੇਅ ਦਿੱਤੀ ਉਸ ਜਗ੍ਹਾਂ ਦੀ,

ਉਹ ਵੀ ਇਸ ਦੇ ਵਿੱਚ ਇਨਵਾਲਵਡ ਹਨ। ਉਸ ਜਗ੍ਹਾ ਲਈ ਇਹ ਸਾਰੇ ਇਨਵਾਲਵਡ ਹਨ। ਇਕ ਅਸ.ਐਸ. ਬਰਾੜ ਹੈ ਜੋ ਇਸ ਦੇ ਵਿਚ ਇਨਵਾਲਵਡ ਹੈ। ਲੈਂਡ ਗਰੈਬਰ ਨੇ ਪੂਰਾ ਇਸ਼ਤਿਹਾਰ ਛਾਪਿਆ ਹੈ। ਇਨ੍ਹਾਂ ਦੇ ਨਾਮ ਮੈਂ ਪਵਿੱਤਰ ਸਦਨ ਵਿੱਚ ਰਖਣਾ ਚਾਹੁੰਦਾ ਹਾਂ। ਜੋ ਅਫ਼ਸਰਸ਼ਾਹੀ ਹੈ ਉਹ ਕੋਈ ਰੱਬ ਨਹੀਂ। ਉਨ੍ਹਾਂ ਨੂੰ ਨੱਥ ਪਾਈ ਜਾ ਸਕਦੀ ਹੈ। ਕਿਹਾ ਗਿਆ ਹੈ ਕਿ ਚੀਫ਼ ਮਨਿਸਟਰ ਸਾਹਿਬ ਕੋਈ ਪ੍ਰਬੰਧ ਕਰ ਰਹੇ ਹਨ, ਪਰ ਕੋਈ ਕਾਰਵਾਈ ਨਹੀਂ ਹੋ ਰਹੀ। ਜਿਹੜੇ ਪੁਲਿਸ ਦੇ ਅਫ਼ਸਰ ਹਨ, ਉਨ੍ਹਾਂ ਦੇ ਨਾਲ ਮਿਲੇ ਹੋਏ ਹਨ ਔਰ ਇਸ ਲਈ ਉਨ੍ਹਾਂ ਨੂੰ ਕੋਈ ਨੱਥ ਨਹੀਂ ਪਾਈ ਜਾ ਰਹੀ।

ਕੱਲ੍ਹ ਹੀ ਮੈਂ ਇਨਕੁਆਇਰੀ ਸੀ.ਐਮ. ਸਾਹਿਬ ਤੋਂ ਮਾਰਕ ਕਰਵਾਈ ਹੈ, ਉਹ ਰੈਡ ਕਰਾਸ ਵਿਚ 70 ਲੱਖ ਦੀ ਹੇਰਾ-ਫੇਰੀ ਹੈ ਪਰ ਉਸ ਦਾ ਕੋਈ ਪ੍ਰਬੰਧ ਨਹੀਂ ਹੋ ਰਿਹਾ। ਗੌਰਮਿੰਟ ਨੂੰ ਘਾਟਾ ਹੋ ਰਿਹਾ ਹੈ ਪਰ ਦੂਜੇ ਪਾਸੇ ਇਤਨੇ ਵੱਡੇ-ਵੱਡੇ ਘਪਲੇ ਹੋ ਰਹੇ ਹਨ। (ਵਿਘਨ) ਮੈਂ ਕਨਸਟ੍ਰਕਟਿਵ ਗੱਲਾਂ ਹੀ ਕਰ ਰਿਹਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਪਾਣੀ ਔਰ ਸੀਵਰੇਜ ਦੇ ਬਾਰੇ ਗੱਲ ਕਰ ਰਿਹਾ ਹਾਂ ਇਸ ਵੇਲੇ ਕਾਰਪੋਰੇਸ਼ਨ ਦਾ ਮੁਲਾਜ਼ਮਾਂ ਦੀ ਤਨਖਾਹ ਦਾ ਖਰਚਾ 4 ਕਰੋੜ 80 ਲੱਖ ਰੁਪਏ ਹੈ, ਜਦ ਕਿ ਇਨਕਮ 2.50 ਲੱਖ ਰੁਪਏ ਹੈ ਅਤੇ ਘਾਟਾ 2.30 ਲੱਖ ਰੁਪਏ ਹੈ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਘਾਟਾ ਪ ਰਿਹਾ ਹੈ ਇਹੋ ਜਿਹੇ ਘਪਲੇ ਨੂੰ ਰੋਕਿਆ ਜਾਵੇ ਤਾਂ ਇਹ ਘਾਟਾ ਦੂਰ ਹੋ ਸਕਦਾ ਹੈ। ਜਿਹੜੇ ਮੁਲਾਜ਼ਮ ਹਨ ਉਨ੍ਹਾਂ ਨੂੰ ਕਿਸੇ ਹੋਰ ਪਾਸੇ ਲਾਇਆ ਜਾ ਸਕਦਾ ਹੈ। ਐਨਕਰੋਚਮੈਂਟ ਰੋਕਣ ਤੇ ਰਖਿਆ ਜਾ ਸਕਦਾ ਹੈ। ਸੀਵਰੇਜ ਜਿਹੜਾ ਬਲਾਕ ਹੋ ਰਿਹਾ ਹੈ ਉਸ ਦੀ ਸਫਾਈ ਦੇ ਲਈ ਰਖਿਆ ਜਾ ਸਕਦਾ ਹੈ। ਜਿਹੜੀ ਕੋਈ ਵੀ ਸੜਕ ਲੱਖਾਂ ਕਰੋੜਾਂ ਰੁਪਏ ਲਾ ਕੇ ਬਣਦੀ ਹੈ ਉਹ ਸੀਵਰੇਜ ਦਾ ਪਾਣੀ ਰੁਕਣ ਨਾਲ ਜਲਦੀ ਹੀ ਟੁੱਟ ਜਾਂਦੀ ਹੈ। ਇਸ ਲਈ ਇਸ ਨੂੰ ਬਚਾਉਣ ਵਾਸਤੇ ਮੇਰੀ ਇਹ ਸੁਜੇਸ਼ਨ ਹੈ ਕਿ ਇਸ ਨੂੰ ਚੈਕ ਕੀਤਾ ਜਾਵੇ ਔਰ ਜਿਹੜਾ ਪਾਣੀ ਔਰ ਸਿਵਰੇਜ ਦਾ ਖਰਚਾ ਹੈ ਇਹ ਖਤਮ ਕੀਤਾ ਜਾਵੇ। ਇਹ ਮੈਂ ਨਹੀਂ ਕਹਿ ਰਿਹਾ ਹਾਂ ਬਲਕਿ ਇਹ ਕਾਂਗਰਸ ਦੇ ਮੈਨੀਫੈਸਟੋ ਵਿਚ ਹੈ।
ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਯਾਦ ਕਰਵਾ ਰਿਹਾ ਹਾਂ।

**ਸ੍ਰੀ ਡਿਪਟੀ ਸਪੀਕਰ** ਸਾਹਿਬ : ਤੁਸੀਂ ਮੇਰੇ ਦੁਆਰਾ ਸਰਕਾਰ ਨੂੰ ਯਾਦ ਕਰਵਾਓ।

**ਸ੍ਰੀ ਸਤਪਾਲ ਗੋਸਾਈਂ**: ਇਕ ਹੋਰ ਗੱਲ ਮੈਂ ਇਹ ਕਹਿਣੀ ਹੈ ਕਿ ਇਹ ਤਾਂ ਠੀਕ ਹੈ ਕਿ ਹਰ ਇਕ ਐਮ.ਐਲ.ਏ. ਨੂੰ ਟੈਲੀਫੂਨ ਆਦਿ ਦੀਆਂ ਸਹੂਲਤਾਂ ਤਾਂ ਮਿਲ ਜਾਂਦੀਆਂ ਹਨ ਪਰ ਜਿਹੜੇ ਕੌਂਸਲਰਜ਼ ਹਨ, ਉਨ੍ਹਾਂ ਨੂੰ ਕੋਈ ਸਹੂਲਤ ਨਹੀਂ ਮਿਲਦੀ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਵੀ ਐਮ.ਐਲ.ਏ. ਦੀ ਤਰ੍ਹਾਂ ਸੁਵਿਧਾਵਾਂ ਦਿੱਤੀਆਂ ਜਾਣ ਤਾਂ ਉਹ ਜ਼ਿਆਦਾ ਚੰਗੀ ਤਰ੍ਹਾਂ ਕੰਮ ਕਰਨਗੇ ਔਰ ਇਮਾਨਦਾਰੀ ਨਾਲ ਕੰਮ ਕਰਨਗੇ ਜਿਸ ਕਰਕੇ ਘਾਟਾ ਦੂਰ ਹੋਵੇਗਾ। (ਵਿਘਨ) ਦੋ ਤਿੰਨ ਗੱਲਾਂ ਕਰਕੇ ਮੈਂ ਤੁਹਾਡਾ ਧੰਨ-ਵਾਦ ਕਰਾਂਗਾ। ਮੈਂ ਦਸਿਆ ਹੈ ਕਿ ਲੈਂਡ ਗਰੈਬ ਕਰਨ ਵਾਲੇ ਨੂੰ 7 ਸਾਲ ਦੀ ਸਜ਼ਾ ਮਿਲਣੀ ਚਾਹੀਦੀ ਹੈ। ਇਹ ਧਰਤੀ ਦੇ ਨਾਲ ਧੋਖਾ ਹੈ, ਧਰਤੀ ਕਿਸੇ ਦੀ ਹੋਵੇ ਔਰ ਗਰੈਬ ਕੋਈ ਕਰ ਲਵੇ। ਇਸ ਕਾਨੂੰਨ ਨੂੰ ਸਖਤੀ ਨਾਲ ਲਾਗੂ ਕਰਨਾ ਚਾਹੀਦਾ ਹੈ। ਇਸ ਸਬੰਧੀ ਹੋਰ ਜਿਹੜੀਆਂ ਮੈਂ ਗੱਲਾਂ ਕੀਤੀਆਂ ਹਨ, ਉਨ੍ਹਾਂ ਦੇ ਸਬੰਧ ਵਿਚ ਪਰੈਸ ਕਟਿੰਗਜ਼ ਅਤੇ ਇਕ ਲੈਂਡ ਗਰੈਬ ਆਊਟ ਆਫ ਡਿਸਪੁਜ਼ੀਸ਼ਨ ਦੀ

[ਸ੍ਰੀ ਸਤਪਾਲ ਗੋਸਾਈਂ]

ਕਟਿੰਗ ਹੈ ਇਹ ਮੈਂ ਪਵਿਤਰ ਹਾਊਸ ਦੀ ਟੇਬਲ ਤੇ ਰਖਦਾ ਹਾਂ। (ਇਸ ਵੇਲੇ ਕੁਝ ਕਟਿੰਗਜ਼ ਹਾਊਸ ਦੀ ਮੇਜ਼ ਤੇ ਰਖੀਆਂ ਗਈਆਂ) ਸਰਕਾਰ ਇਸ ਨੂੰ ਵੇਖ ਲਵੇ। ਐਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ੍ਰੀ ਡਿਪਟੀ ਸਪੀਕਰ :** ਸਰਦਾਰ ਬ੍ਰਿਜ ਭੁਪਿੰਦਰ ਸਿੰਘ ਜੀ।

**ਸਰਦਾਰ ਨਿਰਮਲ ਸਿੰਘ ਨਿੰਮਾ :** ਡਿਪਟੀ ਸਪੀਕਰ ਸਹਿਬ, ਅੱਜ ਸਵੇਰ ਤੋਂ ਦੋ ਸੈਸ਼ਨ ਹੋ ਚੁੱਕੇ ਹਨ ਪਰ ਹੁਣ ਤੱਕ ਬੀ.ਐਸ.ਪੀ. ਨੂੰ ਬਿਲਕੁਲ ਟਾਈਮ ਨਹੀਂ ਦਿੱਤਾ ਗਿਆ। ਰੂਲਿੰਗ ਪਾਰਟੀ ਨੂੰ ਹੀ ਟਾਈਮ ਮਿਲਿਆ ਹੈ ਜਾਂ ਫਿਰ ਹੁਣ ਗੋਸਾਈਂ ਜੀ ਬੋਲੇ ਹਨ। ਸਭ ਨੂੰ ਬਰਾਬਰ ਦਾ ਟਾਈਮ ਦੇਣਾ ਚਾਹੀਦਾ ਹੈ, ਕਿਸੇ ਪਾਰਟੀ ਨੂੰ ਵੀ ਇਗਨੋਰ ਨਹੀਂ ਕਰਨਾ ਚਾਹੀਦਾ।

**ਸ੍ਰੀ ਡਿਪਟੀ ਸਪੀਕਰ :** ਕਿਸੇ ਨੂੰ ਇਗਨੋਰ ਨਹੀਂ ਕੀਤਾ ਜਾਵੇਗਾ। ਤੁਹਾਨੂੰ ਵੀ ਸਮਾਂ ਮਿਲੇਗਾ।

**Sardar Nirmal Singh Nimma :** Deputy Speaker, Sir, ਮੈਨੂੰ ਬੋਲਣ ਲਈ ਟਾਈਮ ਦਿੱਤਾ ਜਾਵੇ। ਸਾਡੀ ਪਾਰਟੀ ਅੱਜ ਬੋਲਣ ਤੋਂ ਰਹਿ ਗਈ ਹੈ ਜੀ।

**Mr. Deputy Speaker :** I am not ignoring you. I have called for somebody else. After this I will give you time. If not today then on next working day, i.e day after tomorrow. Since I have already called upon the other person, now I am very sorry, I can't call you. Sardar Brij Bhupinder Singh Ji, please speak.

**ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ (ਲੋਹੀਆਂ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਲਈ ਸਮਾਂ ਦਿੱਤਾ ਹੈ। ਸਭ ਤੋਂ ਪਹਿਲਾਂ ਮੈਂ ਸਰਦਾਰ ਬੇਅੰਤ ਸਿੰਘ ਜੀ ਅਤੇ ਡਾਕਟਰ ਕੇਵਲ ਕ੍ਰਿਸ਼ਨ, ਖਜ਼ਾਨਾ ਮੰਤਰੀ ਜੀ ਦਾ ਧੰਨਵਾਦੀ ਹਾਂ ਜਿੰਨ੍ਹਾਂ ਨੇ ਪੰਜਾਬ ਵਿਚ ਇਸ ਸਾਲ ਟੈਕਸ ਫਰੀ ਬਜਟ ਪੇਸ਼ ਕੀਤਾ ਹੈ। ਭਾਵੇਂ ਸਾਡੇ ਖਰਚੇ ਬਹੁਤ ਜ਼ਿਆਦਾ ਹਨ ਅਤੇ ਸਰਕਾਰ ਪੁਲਿਸ ਉਤੇ ਵੀ ਕਾਫੀ ਖਰਚਾ ਕਰ ਰਹੀ ਹੈ। ਇਸ ਖਰਚੇ ਨੂੰ ਵੀ ਘਟਾਇਆ ਨਹੀਂ ਗਿਆ ਤਾਂ ਕਿ ਅੱਤਵਾਦੀ ਇਹ ਨਾ ਸੋਚਣ ਕਿ ਸਰਕਾਰ ਇਸ ਵੱਲ ਢਿੱਲੀ ਹੋ ਗਈ ਹੈ। ਫੇਰ ਵੀ ਸਾਡਾ ਬਜਟ ਟੈਕਸ ਫਰੀ ਹੈ। ਇਹ ਸਰਕਾਰ ਦਾ ਬੜਾ ਸ਼ਲਾਘਾ ਯੋਗ ਕਦਮ ਹੈ। ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਸਾਹਿਬ ਨੇ ਕਾਫੀ ਹਿੰਮਤ ਕਰਕੇ ਪੰਜਾਬ ਦੇ ਖਜ਼ਾਨੇ ਵਿਚ 800 ਕਰੋੜ ਰੁਪਿਆ ਹੋਰ ਇਕੱਠਾ ਕਰਕੇ ਦਿੱਤਾ ਹੈ ਅਤੇ ਇਸ ਦੇ ਨਾਲ ਸਾਡੀ ਸਰਕਾਰ ਨੇ 2 ਨਵੇਂ ਜ਼ਿਲੇ ਬਣਾਏ ਹਨ ਅਤੇ ਕਈ ਸਬ-ਡਿਵੀਜ਼ਨ ਬਣਾਈਆਂ ਹਨ। 16 ਨਵੇਂ ਬਲਾਕ ਬਣਾਏ ਜਾ ਰਹੇ ਹਨ ਅਤੇ ਪਿੰਡਾਂ ਦਾ ਹਰ ਪੱਖੋਂ ਵਿਕਾਸ ਕਰਨ ਲਈ ਇਸ ਸਾਲ ਸਰਕਾਰ ਡਿਵੈਲਪਮੈਂਟ ਈਅਰ ਮਨਾ ਰਹੀ ਹੈ ਤਾਂ ਕਿ ਪੰਜਾਬ ਦਾ ਹਰ ਪੱਖੋਂ ਵਿਕਾਸ ਕਰ ਸਕੀਏ। ਰੂਰਲ ਡਿਵੈਲਪਮੈਂਟ ਵੱਲ ਸਰਕਾਰ ਖਾਸ ਧਿਆਨ ਦੇ ਰਹੀ ਹੈ ਅਤੇ ਜਿਥੇ ਪਹਿਲੇ ਸਰਕਾਰ ਇਸ ਦੀ ਡਿਵੈਲਪਮੈਂਟ ਲਈ 720 ਕਰੋੜ ਰੁਪਿਆ ਖਰਚ ਕਰ ਰਹੀ ਸੀ ਇਸ ਨੂੰ ਹੁਣ ਵਧਾ ਕੇ 842 ਕਰੋੜ ਰੁਪਿਆ ਕਰ ਦਿੱਤਾ ਗਿਆ ਹੈ। ਖਾਸ ਤੌਰ ਤੇ ਉਨਤ ਗ੍ਰਾਮ ਦੇ

ਲਈ ਪਹਿਲੇ 28 ਕਰੋੜ ਰੁਪਿਆ ਖਰਚ ਕਰਕੇ ਦਿੱਤਾ ਸੀ, ਇਸ ਨੂੰ ਫੇਰ 100 ਕਰੋੜ ਰੁਪਿਆ ਕੀਤਾ ਅਤੇ ਫੇਰ 200 ਕਰੋੜ ਰੁਪਿਆ ਕੀਤਾ। ਹੁਣ ਇਸ ਸਾਲ ਇਸ ਨੂੰ ਵਧਾ ਕੇ 225 ਕਰੋੜ ਰੁਪਏ ਤਕ ਕਰ ਦਿੱਤਾ ਗਿਆ ਹੈ ਤਾਂ ਕਿ ਪਿੰਡਾਂ ਵਿਚ ਕਾਫੀ ਵਿਕਾਸ ਹੋ ਸਕੇ। ਇਹ ਸਰਕਾਰ ਦਾ ਬੜਾ ਸ਼ਲਾਘਾ ਯੋਗ ਕਦਮ ਹੈ। ਪਿੰਡਾਂ ਦੇ ਵਿਕਾਸ ਲਈ ਜਿਥੇ ਪਹਿਲੇ ਕੰਡੀਸ਼ਨ ਹੋਇਆ ਕਰਦੀ ਸੀ ਕਿ ਜਿਥੇ ਪੰਚਾਇਤ ਦੀ ਇਨਕਮ 25 ਪ੍ਰਤੀਸ਼ਤ ਹੋਵੇਗੀ, ਉਸ ਪੰਚਾਇਤ ਨੂੰ ਸਰਕਾਰ ਗ੍ਰਾਂਟ ਦਿੰਦੀ ਸੀ। ਇਹ ਕੰਡੀਸ਼ਨ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਖਤਮ ਕਰਕੇ ਉਨ੍ਹਾਂ ਪਿੰਡਾਂ ਨੂੰ ਵੀ ਗ੍ਰਾਂਟਸ ਜਾਰੀ ਕੀਤੀਆਂ ਹਨ ਜਿਨ੍ਹਾਂ ਦੀ ਪੰਚਾਇਤ ਦੀ ਇਨਕਮ ਏਨੀ ਨਹੀਂ ਸੀ ਤਾਂ ਕਿ ਉਹ ਪਿੰਡ ਵੀ ਵਿਕਾਸ ਕਰ ਸਕਣ। ਜਿਸ ਪਿੰਡ ਵਿਚ ਸਰਕਾਰ ਵਲੋਂ ਪਿਛਲੇ 40-50 ਸਾਲਾਂ ਤੋਂ ਇਕ ਇੱਟ ਤੱਕ ਨਹੀਂ ਲਗੀ ਸੀ ਉਥੇ ਸਰਕਾਰ ਨੇ ਗ੍ਰਾਂਟ ਭੇਜੀ ਹੈ। ਸਰਕਾਰ ਨੇ ਡਰੇਨੇਜ਼ ਡਿਪਾਰਟਮੈਂਟ ਲਈ ਕਾਫੀ ਸ਼ਲਾਘਾਯੋਗ ਉਪਬੰਧ ਕੀਤਾ ਹੈ। ਪਹਿਲੇ ਇਸ ਮਹਿਕਮੇ ਲਈ 4 ਕਰੋੜ ਦਾ ਬਜਟ ਸੀ, ਫਿਰ ਇਸ ਦਾ ਬਜਟ 8 ਕਰੋੜ ਕਰ ਦਿੱਤਾ ਗਿਆ, ਅਤੇ 1988 ਵਿਚ ਜਦੋਂ ਫਲੱਡਜ਼ ਆਏ ਸਨ ਤਾਂ ਉਸ ਵੇਲੇ ਸਰਕਾਰ ਨੇ ਇਸ ਦਾ ਬਜਟ 12 ਕਰੋੜ ਰੁਪਏ ਦਾ ਕਰ ਦਿੱਤਾ ਸੀ। ਇਹ ਪਹਿਲੀ ਦਫਾ ਹੈ ਸ: ਬੇਅੰਤ ਸਿੰਘ ਦੀ ਸਰਕਾਰ ਨੇ ਇਸ ਦਾ ਬਜਟ ਵਧਾ ਕੇ 20 ਕਰੋੜ ਰੁਪਿਆ ਕਰ ਦਿੱਤਾ ਹੈ। ਜਿਹੜੇ ਬ੍ਰੀਚਿਜ਼ ਦਰਿਆਵਾਂ ਤੇ ਆ ਗਏ ਸਨ, ਉਨ੍ਹਾਂ ਨੂੰ ਠੀਕ ਕਰਨ ਲਈ ਇਸ ਦੇ ਬਜਟ ਵਿਚ ਵੱਧ ਪੈਸੇ ਦਿੱਤੇ ਗਏ ਹਨ ਤਾਂਕਿ ਬ੍ਰੀਚਿਜ਼ ਨੂੰ ਪਲੱਗ ਕੀਤਾ ਜਾ ਸਕੇ।

ਬਾਕੀ ਇੰਡਸਟਰੀ ਦੇ ਬਾਰੇ ਮੇਰੇ ਸਾਥੀ ਸਰਦਾਰ ਜਸਜੀਤ ਸਿੰਘ ਰੰਧਾਵਾ ਨੇ ਕਾਫੀ ਵਿਸਥਾਰ ਨਾਲ ਦਸਿਆ ਹੈ ਕਿ ਸਾਡੀ ਸਰਕਾਰ ਪੰਜਾਬ ਵਿਚ ਸ਼ਾਂਤੀ ਅਤੇ ਪੁਰਅਮਨ ਲਿਆ ਕੇ ਹੁਣ ਇੰਡਸਟਰੀ ਦੇ ਵਿਸਥਾਰ ਲਈ ਕੰਮ ਕਰ ਰਹੀ ਹੈ ਅਤੇ ਬਾਹਰੋਂ ਇੰਡਸਟਰੀਅਲਿਸਟ ਪੰਜਾਬ ਵਿਚ ਇੰਡਸਟਰੀ ਲਗਾਉਣ ਲਈ ਆ ਰਹੇ ਹਨ ਅਤੇ ਕਈਆਂ ਨੇ ਪੰਜਾਬ ਸਰਕਾਰ ਦੇ ਨਾਲ ਐਗਰੀਮੈਂਟ ਵੀ ਕਰ ਲਏ ਹਨ। ਸਰਕਾਰ ਦੀ ਕੋਸ਼ਿਸ਼ ਹੈ ਕਿ ਪੰਜਾਬ ਵਿਚ ਵੱਧ ਤੋਂ ਵੱਧ ਇੰਡਸਟਰੀ ਲਗਾਈ ਜਾਵੇ ਅਤੇ ਵੱਡੀ ਇੰਡਸਟਰੀ ਲਗਾਈ ਜਾ ਰਹੀ ਹੈ। ਇਹ ਸਰਕਾਰ ਦਾ ਬੜਾ ਸ਼ਲਾਘਾਯੋਗ ਕੰਮ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਕੁਝ ਆਪਣੇ ਸੁਝਾਉ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨਾਲ ਕੁਝ ਨਾ ਕੁਝ ਸਰਕਾਰ ਦੇ ਖਜ਼ਾਨੇ ਦਾ ਫਾਇਦਾ ਹੋ ਸਕੇ। ਮੈਂ ਸੀ. ਐਮ. ਸਾਹਬ ਜਿਹੜੇ ਕਿ ਇਰੀਗੇਸ਼ਨ ਐਂਡ ਪਾਵਰ ਦੇ ਇਨਚਾਰਜ ਹਨ, ਉਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੀ ਸਮਝ ਵਿਚ ਭਾਖੜਾ ਨੰਗਲ ਦੀ ਫੁੱਲ ਕਪੈਸਟੀ ਦਾ ਫਾਇਦਾ ਨਹੀਂ ਉਠਾਇਆ ਜਾਂਦਾ। ਸਾਨੂੰ ਇਕ ਕਮੇਟੀ ਨਿਯੁਕਤ ਕਰਨੀ ਚਾਹੀਦੀ ਹੈ ਜਿਹੜੀ ਕਿ ਭਾਖੜਾ ਨੰਗਲ ਦੀ ਕਪੈਸਟੀ ਨੂੰ ਫੁੱਲ ਯੂਟੇਲਾਈਜ਼ ਕਰਨ ਸਬੰਧੀ ਵਿਚਾਰ ਕਰੇ। ਮੈਂ ਐਸਟੀਮੇਟ ਕਮੇਟੀ ਦਾ ਮੈਂਬਰ ਹੋਣ ਦੇ ਨਾਤੇ ਕਹਿੰਦਾ ਹਾਂ। ਅਸੀਂ ਦੋ ਦਿਨ ਉਥੇ ਲਗਾਏ ਸਨ। ਚੀਫ ਇੰਜੀਨੀਅਰ ਸ੍ਰੀ ਭੱਟੀ ਨਾਲ ਮੇਰੀ ਵਿਸਥਾਰ ਪੂਰਬਕ ਗੱਲ ਵੀ ਹੋਈ ਸੀ। ਉਨ੍ਹਾਂ ਨੇ ਥੋੜ੍ਹਾ ਜਿਹਾ ਮੰਨਿਆ ਸੀ ਕਿ ਇਸ ਦੀ ਫੁੱਲ ਕਪੈਸਟੀ ਯੂਟੇਲਾਈਜ਼ ਨਹੀਂ ਹੋ ਰਹੀ। ਮੈਂ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਖੱਬੇ ਪਾਸੇ 90 ਟਰਬਾਈਨਜ਼ ਸਨ ਅਤੇ ਇਸ ਨੂੰ ਅਪਗਰੇਡ ਕਰਕੇ 120 ਕੀਤੀਆਂ ਹਨ। ਸੱਜੇ

[ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ]

ਪਾਸਿਉਂ 120 ਟਰਬਾਈਨਜ਼ ਦੀ ਬਜਾਏ 150 ਜਾਂ 160 ਕੀਤੀਆਂ ਜਾ ਸਕਦੀਆਂ ਹਨ। ਇਸ ਦਾ ਟੋਟਲ ਡਿਫਰੈਂਸ ਦੇਖੋ ਤਾਂ ਪਤਾ ਚਲਦਾ ਹੈ ਕਿ ਇਕ ਪੂਰਾ ਨਵਾਂ ਥਰਮਲ ਪਲਾਂਟ ਲਗ ਸਕਦਾ ਹੈ। ਇਹ ਸਿਰਫ ਟਰਬਾਈਨਾਂ ਦੇ ਇਨਫਰਾਸਟਰਕਚਰ ਨੂੰ ਬਦਲਣ ਦੀ ਲੋੜ ਹੈ। ਇਕ ਟੈਕਨੀਕਲ ਹਾਈ ਲੈਵਲ ਦੀ ਟੀਮ ਭਾਖੜਾ ਨੰਗਲ ਭੇਜਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਇਲੈਕਟ੍ਰੀਸਿਟੀ ਦੀ ਬਹੁਤ ਲੋੜ ਹੈ। ਕਿਥੇ 90 ਟਰਬਾਈਨਾਂ, ਕਿਥੇ 160 ਟਰਬਾਈਨਾਂ। ਡਿਪਟੀ ਸਪੀਕਰ ਸਾਹਿਬ, ਸ੍ਰੀ ਭੱਟੀ ਨੇ ਕਿਹਾ ਸੀ ਕਿ ਟਰਬਾਈਨਾਂ ਲੇਟੈਸਟ ਲਗਾਈਆਂ ਜਾ ਸਕਦੀਆਂ ਹਨ। ਇਸੇ ਇਨਫਰਾਸਟਰਕਚਰ ਵਿਚ 200 ਮੈਗਾਵਾਟ ਬਿਜਲੀ ਵੱਧ ਸਕਦੀ ਹੈ ਲੇਟੈਸਟ ਡਿਜ਼ਾਇਨਾਂ ਦੀਆਂ ਜੇਕਰ ਟਰਬਾਈਨਾਂ ਲਗਾਈਆਂ ਜਾਣ ਅਤੇ ਉਨ੍ਹਾਂ ਦੀ ਅਦਲਾ-ਬਦਲੀ ਕੀਤੀ ਜਾਵੇ ਤਾਂ 120 ਟਰਬਾਈਨਾਂ ਦੀ ਥਾਂ 180 ਹੋ ਜਾਣ ਜਾਂ 160 ਹੋ ਜਾਣ ਤਾਂ ਸੱਠ ਗੁਣਾਂ ਮਤਲਬ 600 ਮੈਗਾਵਾਟ ਦਾ ਬਗੈਰ ਪੈਸੇ ਖਰਚ ਕੀਤਿਆ ਇਕ ਨਵਾਂ ਥਰਮਲ ਪਲਾਂਟ ਦਿਤਾ ਜਾ ਸਕਦਾ ਹੈ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਰਣਜੀਤ ਸਾਗਰ ਡੈਮ ਜੋ ਬਣ ਰਿਹਾ ਹੈ, ਇਸ ਨੂੰ ਵੀ ਵੱਧ ਤੋਂ ਵੱਧ ਡਿਜ਼ਾਈਨ ਕਰਨ ਦੀ ਲੋੜ ਹੈ। ਇਹ ਕੁੱਲ ਖਰਚੇ ਦਾ 1.10 ਖਰਚਾ ਹੈ ਅਤੇ ਟਰਬਾਈਨਾਂ ਨੂੰ ਬਦਲਣ ਦੇ ਨਾਲ ਹੀ ਕਪੈਸਟੀ ਵੱਧ ਸਕਦੀ ਹੈ। ਜੇਕਰ ਬਿਜਲੀ ਪੰਜਾਬ ਵਿਚ ਵਧੇਗੀ ਤਾਂ ਇਸ ਦੇ ਨਾਲ ਐਗਰੀ-ਕਲਚਰ ਨੂੰ ਫਾਇਦਾ ਹੋਵੇਗਾ। ਖੇਤੀਬਾੜੀ ਦਾ ਕੰਮ ਕਰਨ ਵਾਲੇ ਨੂੰ ਫਾਇਦਾ ਹੋਵੇਗਾ। ਦੂਸਰੀ ਗੱਲ ਡਿਪਟੀ ਸਪੀਕਰ ਸਾਹਿਬ, ਜੋ ਆਨਰੇਬਲ ਮੈਂਬਰਾਂ ਨੇ ਹਾਊਸ ਵਿਚ ਕਿਹਾ ਹੈ ਪੀਸ ਦਾ ਹੋਣਾ ਵੀ ਜ਼ਰੂਰੀ ਹੈ ਅਤੇ ਬਿਜਲੀ ਦੇ ਵੱਧਣ ਦਾ ਵੀ ਪੰਜਾਬ ਦੇ ਲੋਕਾਂ ਨੂੰ ਫਾਇਦਾ ਹੈ। ਡਿਪਟੀ ਸਪੀਕਰ ਸਾਹਿਬ, ਬਿਜਲੀ ਤਿੰਨ ਤਰ੍ਹਾਂ ਦੇ ਨਾਲ ਯੂਜ਼ ਹੁੰਦੀ ਹੈ। ਇਕ ਤਾਂ ਕਨਜ਼ਿਊਮਰ ਬਿਜਲੀ ਯੂਜ਼ ਕਰਦਾ ਹੈ, ਦੂਸਰਾ ਬਿਜਲੀ ਦੀ ਚੋਰੀ ਹੁੰਦੀ ਹੈ ਅਤੇ ਤੀਸਰਾ ਟਰਾਂਸਮੀਸ਼ਨ ਦੇ ਲਾਸਿਜ਼ ਹੁੰਦੇ ਹਨ। ਟਰਾਂਸਮਿਸ਼ਨ ਦੇ ਲਾਸਿਜ਼ ਦੇ ਨਾਲ 20 ਤੋਂ 22 ਪ੍ਰਤੀਸ਼ਤ ਬਿਜਲੀ ਦਾ ਲਾਸ ਹੁੰਦਾ ਹੈ। ਬਿਜਲੀ ਦੀ ਚੋਰੀ 25 ਪ੍ਰਤੀਸ਼ਤ ਹੁੰਦੀ ਹੈ। ਇਸ ਬਾਰੇ ਮੈਂ ਛੋਟਾ ਜਿਹਾ ਸੁਝਾਉ ਦੇਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਭਾਵੇਂ ਕੋਈ ਵੀ ਕਾਨੂੰਨ ਬਣਾਇਆ ਜਾਵੇ, ਬਿਜਲੀ ਦੀ ਚੋਰੀ ਕਰਦਾ ਕੋਈ ਵੀ ਇਨਸਾਨ ਅਗਰ ਫੜਿਆ ਜਾਂਦਾ ਹੈ, ਉਸ ਦਾ ਇਕ ਦਿਨ ਦਾ ਲਾਸ ਜਿਹੜਾ 24 ਘੰਟੇ ਵਿਚ ਫੜਿਆ ਹੋਵੇ, ਜ਼ਰਬੇ ਇਕ ਸਾਲ ਵਿਚ ਬਣਾ ਕੇ ਜਿੰਨਾ ਲਾਸ ਸਟੇਟ ਨੂੰ ਹੋਵੇ, 25 ਪੈਸੇ ਉਸ ਅਫਸਰ ਨੂੰ ਜਿਸ ਨੇ ਉਸ ਨੂੰ ਫੜਿਆ ਹੈ ਅਤੇ 25 ਪੈਸੇ ਉਸ ਇਨਫਾਰਮਰ ਨੂੰ ਜਿਸ ਨੇ ਦੱਸਿਆ, ਦੇ ਦਿਉ। ਜਿਵੇਂ ਕਸਟਮ ਵਿਚ ਚਲਦਾ ਹੈ, ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਸ ਨਾਲ ਬੜੀ ਪੱਲਰਿੰਗ ਹੋ ਜਾਵੇਗੀ। ਫੈਕਟਰੀਆਂ ਦੇ ਮੈਨੇਜਰ ਹੀ ਮੁਖਬਰੀ ਕਰਨਗੇ ਅਤੇ ਜਿਹੜੇ ਐਸ.ਡੀ.ਓ. ਵਗੈਰਾ ਚੋਰੀ ਕਰਦੇ ਹਨ ਬਿਜਲੀ ਦੀ, ਜਿਹੜਾ ਕਮਿਸ਼ਨ ਉਹ ਉਧਰੋਂ ਲੈਂਦੇ ਹਨ, ਉਹ ਇਧਰਲੇ ਰਸਤੇ ਨੂੰ ਅਪਣਾਉਣਗੇ ਅਤੇ ਇਸ ਤਰ੍ਹਾਂ ਕਮਿਸ਼ਨ ਸਰਕਾਰ ਵਲੋਂ ਲੈ ਕੇ ਸਰਕਾਰ ਦੀ ਮਦਦ ਵੀ ਕਰਨਗੇ। ਇਹ, ਡਿਪਟੀ ਸੀਪਕਰ ਸਾਹਿਬ, ਮੇਰਾ ਵੱਡਾ ਸੁਝਾਓ ਹੈ, ਜਿਸਦੇ ਬਾਰੇ ਸਰਕਾਰ ਨੂੰ ਅਮਲ ਕਰਨਾ ਚਾਹੀਦਾ ਹੈ। ਅਸੀਂ ਬਿਜਲੀ ਲਈ ਹਰ ਸਾਲ ਕਈ ਸੌ ਕਰੋੜ ਰੁਪਿਆ ਢੰਡ ਪਾਉਂਦੇ ਹਾਂ। ਇਹ ਸਕੀਮ ਕਸਟਮ ਵਾਲਿਆਂ ਨੇ ਸ਼ੁਰੂ ਕੀਤੀ ਸੀ ਅਤੇ ਉਸਦੇ ਤਹਿਤ ਹੀ ਉਨ੍ਹਾਂ ਨੂੰ ਹੁਣ ਅਰਬਾਂ ਰੁਪਏ ਮਿਲਦੇ ਹਨ।

ਡਿਪਟੀ ਸਪੀਕਰ ਸਾਹਿਬ, ਦੂਸਰਾ ਮੇਰਾ ਸੁਝਾਓ ਕੋਆਪਰੇਟਿਵ ਅਦਾਰੇ ਦੇ ਸਬੰਧ ਵਿਚ ਹੈ। ਇਸ ਵਿਚ ਵੀ ਨਵੇਂ ਤੋਂ ਨਵੇਂ ਬੈਂਕ ਕੋਆਪਰੇਟਿਵ ਬੈਂਕ ਖੋਲ੍ਹਣੇ ਚਾਹੀਦੇ ਹਨ। ਮੈਂ ਅੱਗੇ ਵੀ ਮੰਤਰੀ ਸਾਹਿਬ ਨੂੰ ਦਸਿਆ ਸੀ ਕਿ ਕੁਝ ਮੁਲਾਜ਼ਮਾਂ ਨੇ ਸਾਨੂੰ ਦੱਸਿਆ ਹੈ ਕਿ ਬੈਂਕ ਇਸ ਕਰਕੇ ਨਹੀਂ ਖੁਲ੍ਹ ਰਹੇ ਕਿ ਸਾਨੂੰ ਅੱਗੋਂ ਲੋਨ ਦੇਣ ਵਾਸਤੇ ਡਿਪਾਜ਼ਿਟ ਨਹੀਂ ਜਿਸ ਕਰਕੇ ਘਾਟਾ ਪੈਂਦਾ ਹੈ। ਇਸ ਵਿਚ ਅੱਗੇ ਹੀ ਘਾਟਾ ਪੈ ਰਿਹਾ ਹੈ ਜਿਥੇ ਇੰਟਰੈਸਟ ਦੇ ਰਹੇ ਹਾਂ। ਤੁਹਾਡੇ ਰਾਹੀਂ ਮੈਂ ਮੰਤਰੀ ਸਾਹਿਬ ਨੂੰ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਜਿਹੜਾ ਨਾਨ ਫਾਰਮਿੰਗ ਸੈਕਟਰ ਹੈ ਉਸਨੂੰ ਨਾਲ ਰਲਾਇਆ ਜਾਵੇ ਤਾਂ ਕਿ ਜਿਹੜਾ ਲੋਨ ਵਾਪਸ ਆਏ, ਉਸਦੇ ਥਰੂ ਵੱਧ ਤੋਂ ਵੱਧ ਲੋਨ ਜਾ ਸਕੇ। ਹੁਣ ਖਾਦ ਦਵਾਈਆਂ ਆਦਿ ਦੇ ਰੇਟ ਇਨਫਲੈਸ਼ਨ ਕਰਕੇ ਕਾਫੀ ਵੱਧ ਗਏ ਹਨ। ਉਸ ਕਰਕੇ ਜ਼ਿਮੀਦਾਰਾਂ ਦੇ ਕਰਜ਼ਿਆਂ ਦੀ ਲਿਸਟ ਵੀ 30 ਤੋਂ 40 ਹਜ਼ਾਰ ਤੱਕ ਚੁੱਕੀ ਜਾਵੇ ਤਾਂ ਕਿ ਜ਼ਿਮੀਂਦਾਰ ਵੀ ਆੜ੍ਹਤੀਆਂ ਤੇ ਘੱਟ ਬੋਝ ਬਣ ਸਕਣ। ਇਸ ਦੇ ਕਾਰਣ ਐਡਵਾਂਸਮੈਂਟ ਵੀ ਵਧੇ ਅਤੇ ਬੈਂਕ ਵੀ ਘਾਟੇ ਵਿਚ ਨਾ ਜਾਣ, ਪਰਾਫਿਟ ਵਿਚ ਜਾਣ।

ਫੇਰ, ਡਿਪਟੀ ਸਪੀਕਰ ਸਾਹਿਬ, ਮੈਂ ਸ਼ੂਗਰ ਮਿੱਲਾਂ ਬਾਰੇ ਸੁਝਾਉ ਦੇਣਾ ਚਾਹੁੰਦਾ ਹਾਂ ਜਿਹੜੀਆਂ ਘਾਟੇ ਵਿਚ ਜਾ ਰਹੀਆਂ ਹਨ। ਉਨ੍ਹਾਂ ਦਾ ਸ਼ੀਰਾ ਜਿਸ ਨੂੰ ਮੋਲੈਸਿਸ ਵੀ ਕਹਿ ਦੇਂਦੇ ਹਾਂ ਅੰਗਰੇਜ਼ੀ ਵਿਚ, ਉਹ 11-12 ਰੁਪਏ ਦੇ ਭਾਅ ਨਾਲ ਕਲੀਨਿੰਗ ਚਾਰਜ਼ ਸਮਝ ਕੇ ਐਕਸਾਈਜ ਵਾਲੇ ਲੈ ਜਾਂਦੇ ਸਨ। ਅਗੋਂ ਆਪਣੀ ਮਰਜ਼ੀ ਨਾਲ ਕਿਸੇ ਨੂੰ 100 ਰੁਪਏ ਦੇ ਹਿਸਾਬ ਨਾਲ ਅਤੇ ਕਿਸੇ ਨੂੰ 200 ਰੁਪਏ ਦੇ ਹਿਸਾਬ ਨਾਲ ਦੇਂਦੇ ਸਨ ਜਿਹੜੇ ਕਿ ਡਿਸਟਿਲਰੀਆਂ ਵਾਲੇ ਅਗੋਂ ਇਲਿਸਿਟ ਸ਼ਰਾਬ ਬਣਾ ਕੇ 500 ਜਾਂ 600 ਰੁਪਏ ਦੇ ਹਿਸਾਬ ਨਾਲ ਵੇਚਦੇ ਸਨ। ਇਸ ਨਾਲ ਸਟੇਟ ਵਿਚ ਇਲਿਸਟ ਸ਼ਰਾਬ ਵਧਦੀ ਸੀ ਅਤੇ ਸਟੇਟ ਨੂੰ ਲਿਕਰ ਵਿਚ ਘਾਟਾ ਪੈਂਦਾ ਸੀ। ਮੇਰਾ ਸੁਝਾਓ ਹੈ ਕਿ ਇਸ ਸਿਸਟਮ ਨੂੰ ਓਪਨ ਕੀਤਾ ਜਾਵੇ। ਇਸ ਦੀ ਵੱਧ ਤੋਂ ਵੱਧ ਆਕਸ਼ਨ ਕਰਕੇ ਬੋਲੀ ਲਾਈ ਜਾਵੇ ਤਾਂ ਕਿ ਸ਼ੁਰੂ ਤੋਂ ਹੀ ਇੰਨੀ ਮਹਿੰਗੀ ਹੋ ਜਾਵੇ ਜਿਸ ਨੂੰ ਨਾ ਡਿਸਟਿਲਰੀ ਵਾਲੇ ਲੈਣ ਅਤੇ ਨਾ ਹੀ ਇਲਿਸਿਟ ਲਿਕਰ ਬਣੇ ਅਤੇ ਨਾ ਸਟੇਟ ਨੂੰ ਐਕ-ਸਾਈਜ਼ ਵਿਚ ਘਾਟਾ ਪੈ ਸਕੇ।

ਸੋਸ਼ਲ ਵੈਲਫੇਅਰ ਵਿਚ ਵੀ, ਡਿਪਟੀ ਸਪੀਕਰ ਸਾਹਿਬ, ਮੈਂ ਤਬਦੀਲੀ ਕਰਾਉਣੀ ਚਾਹੁੰਦਾ ਹਾਂ ਕਿ ਜਿਹੜੀਆਂ ਸਾਡੀਆਂ ਉਨੱਤ ਗ੍ਰਾਮ ਸਕੀਮਾਂ ਅਤੇ ਸੁੰਦਰ ਗ੍ਰਾਮ ਸਕੀਮਾਂ ਬਣੀਆਂ ਹਨ, ਉਹ ਉਸ ਵਕਤ ਤਕ ਪੂਰੀਆਂ ਨਹੀਂ ਹੋ ਸਕਦੀਆਂ ਜਿੰਨਾਂ ਚਿਰ ਤਕ ਸਾਡੇ ਹਰੀਜਨ ਵੀਰਾਂ ਨੂੰ ਰੂੜੀ ਰਖਣ ਲਈ ਥਾਂ ਨਹੀਂ ਮਿਲਦੀ। ਜਦੋਂ ਪਿੰਡਾਂ ਦੀ ਰੂੜੀ ਸੜਕਾਂ ਵਿਚ ਰੁਲਦੀ ਹੈ ਤਾਂ ਇਕ ਤਾਂ ਮੱਖੀ ਮੱਛਰ ਬਹੁਤ ਵਧਦਾ ਹੈ, ਦੂਜੇ ਟਰੈਕਟਰਾਂ ਨੂੰ ਵੀ ਟਰੈਫਿਕ ਵਿਚ ਮੁਸ਼ਕਲ ਪੇਸ਼ ਆਉਂਦੀ ਹੈ। ਮੈਂ ਚਾਹੁੰਦਾ ਹਾਂ ਕਿ ਐਫ.ਐਮ. ਸਾਹਿਬ ਇਸ ਗਲ ਵਿਚ ਵਧ ਚੜ੍ਹ ਕੇ ਹਿੱਸਾ ਲੈਣ ਕਿ ਜਿਨ੍ਹਾਂ ਕੋਲ ਪਲਾਟ ਨਹੀਂ, ਉਨ੍ਹਾਂ ਨੂੰ ਜਗ੍ਹਾ ਦੇਣੀ ਚਾਹੀਦੀ ਹੈ ਤਾਂ ਕਿ ਉਹ ਰੂੜੀ ਸਹੀ ਜਗ੍ਹਾ ਤੇ ਸੁੱਟਣ ਅਤੇ ਅਸਲੀ ਮਾਅਨਿਆਂ ਵਿਚ ਸੁੰਦਰ ਗ੍ਰਾਮ ਬਣ ਸਕਣ। ਜਿਹੜੇ ਰੂੜੀ ਲਈ ਪਲਾਟ ਮਿਲਣ, ਉਨ੍ਹਾਂ ਦੀ ਕੀਮਤ ਵੀ

[ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ]

ਵਧਾਈ ਜਾਵੇ। ਇਹ ਬਹੁਤ ਪੁਰਾਣੀ ਕੀਮਤ ਇਕ ਹਜ਼ਾਰ ਰੁਪਏ ਚਲ ਰਹੀ ਹੈ ਜਿਹੜੀ ਕਿ ਅੱਜ ਦੇ ਟਾਈਮ ਮੁਤਾਬਿਕ ਕਾਫੀ ਥੋੜ੍ਹੀ ਹੈ ਅਤੇ ਕੋਈ ਵੀ ਪਲਾਟ ਨਹੀਂ ਦੇਂਦਾ। ਜਿਸ ਕਰਕੇ ਪੈਸੇ ਲੈਪਸ ਹੋ ਜਾਂਦੇ ਹਨ, ਵਾਪਸ ਆ ਜਾਂਦੇ ਹਨ। ਕੀਮਤ ਵਧਣ ਨਾਲ ਜ਼ਮੀਨ ਵੀ ਮਿਲ ਜਾਵੇਗੀ ਅਤੇ ਪ੍ਰੈਕਟੀਕਲੀ ਰੂੜੀ ਸੁੱਟਣ ਦੀ ਜਗ੍ਹਾ ਮਿਲ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀ ਇਕ ਤਕਲੀਫ ਦੱਸਣੀ ਚਾਹੁੰਦਾ ਹਾਂ। ਐਫ.ਸੀ.ਆਈ. ਦੇ ਵਿਚ 106 ਪਰਮਲ ਪਹਿਲਾਂ ਸੁਪਰਫਾਈਨ ਪਰਮਲ ਗਿਣਿਆ ਜਾਂਦਾ ਸੀ। ਅਚਾਨਕ ਪਰੋਕਿਉਰਮੈਂਟ ਸੀਜ਼ਨ ਵਿਚ ਇਸ ਨੂੰ ਫਾਈਨ ਵੈਰਾਇਟੀ ਡਿਕਲੇਅਰ ਕੀਤਾ ਗਿਆ। ਇਹ ਪਤਾ ਨਹੀਂ ਕਿ ਸੀਜ਼ਨ ਦੇ ਵਿਚ ਹੀ ਇਸ ਨੂੰ ਫਾਈਨ ਵੈਰਾਇਟੀ ਕਿਉਂ ਡਿਕਲੇਅਰ ਕੀਤਾ ਗਿਆ। ਖੈਰ, ਮੁੱਖ ਮੰਤਰੀ ਜੀ ਦੀ ਹਿੰਮਤ ਦੇ ਸਦਕਾ ਫਿਰ ਇਸ ਨੂੰ ਸੁਪਰਫਾਈਨ ਵੈਰਾਇਟੀ ਡਿਕਲੇਅਰ ਕਰ ਦਿੱਤਾ ਗਿਆ। ਇਸ ਦੀ ਵਜ੍ਹਾ ਕਰਕੇ ਬਾਕੀ ਜ਼ਿਲ੍ਹੇ ਵਿਚ ਇਸ ਸੁਪਰਫਾਈਨ ਵੈਰਾਇਟੀ ਦਾ ਰੇਟ 350 ਰੁਪਏ ਦਿੱਤਾ ਗਿਆ ਲੇਕਿਨ ਮੇਰੇ ਹਲਕੇ ਵਿਚ ਇਹ 330 ਰੁਪਏ ਦਿੱਤਾ ਗਿਆ। ਮੈਂ ਫੂਡ ਐਂਡ ਸਪਲਾਈਜ਼ ਮਨਿਸਟਰ ਦਾ ਧਿਆਨ ਇਸ ਗੱਲ ਵੱਲ ਦਿਵਾਉਂਦਾ ਹਾਂ। ਘਟ ਰੇਟ ਦੇਣ ਕਰਕੇ ਮੇਰੇ ਹਲਕੇ ਵਿਚ 20-25 ਲੱਖ ਰੁਪਏ ਦਾ ਲਾਸ ਹੋਇਆ ਹੈ। ਮੰਤਰੀ ਜੀ ਇਸ ਗੱਲ ਦੀ ਇਨਕੁਆਇਰੀ ਕਰਵਾ ਲੈਣ ਕਿ ਇਕੱਲਾ ਮੇਰਾ ਹਲਕਾ ਹੀ ਕਿਉਂ ਰਹਿ ਗਿਆ ਹੈ ਜਿਸ ਨੂੰ ਵਧਿਆ ਹੋਇਆ ਰੇਟ ਨਹੀਂ ਦਿੱਤਾ ਗਿਆ।

ਇਸ ਦੇ ਨਾਲ ਹੀ ਮੈਂ ਐਫ.ਐਮ. ਸਾਹਿਬ ਨੂੰ ਵੀ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਉਹ ਇਹ ਹੈ ਕਿ ਸਾਲ ਦੇ ਅਖਰੀਲੇ ਸਮੇਂ ਵਿਚ ਯਾਨੀ ਫਰਵਰੀ-ਮਾਰਚ ਵਿਚ ਸਾਰੇ ਮਹਿਕਮਿਆਂ ਵਿਚ ਕੱਟ ਲਗਾ ਦਿੱਤੀ ਜਾਂਦੀ ਹੈ। ਮੈਂ ਸਮਝਦਾ ਹਾਂ ਕਿ ਇਹ ਚੀਜ਼ ਗਲਤ ਹੈ। ਅਗਰ ਇਹ ਕੱਟ ਲਗਾਉਣੀ ਵੀ ਹੈ ਤਾਂ ਪਹਿਲਾਂ ਰੈਜ਼ੋਲਿਊਸ਼ਨ ਲਿਆ ਕੇ ਸਾਰੇ ਮੈਂਬਰ ਸਾਹਿਬਾਨ ਨੂੰ ਜਾਣਕਾਰੀ ਦਿੱਤੀ ਜਾਵੇ। ਉਸ ਰੈਜ਼ੋਲਿਊਸ਼ਨ ਤੇ ਵਿਚਾਰ ਕੀਤੀ ਜਾਵੇ ਅਤੇ ਸਾਨੂੰ ਵੀ ਪਤਾ ਲਗੇ ਕਿ ਇਹ ਕੱਟ ਲਗਾਉਣੀ ਕਿਉਂ ਜ਼ਰੂਰੀ ਹੈ। ਜਦ ਅਸੀਂ ਮਹਿਕਮੇਂ ਵਾਲਿਆਂ ਕੋਲ ਜਾਂਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਸਾਨੂੰ ਐਫ.ਡੀ. ਨੇ ਰਿਸਟਰਿਕਟ ਕਰ ਦਿੱਤਾ ਹੈ, ਉਨ੍ਹਾਂ ਨੇ ਕੱਟ ਲਗਾ ਦਿੱਤੀ ਹੈ। ਜੇ ਇਸ ਤਰ੍ਹਾਂ ਦੀ ਕੋਈ ਕੱਟ ਲਗਾਉਣੀ ਵੀ ਹੋਵੇ ਤਾਂ ਰੈਜ਼ੋਲਿਊਸ਼ਨ ਦੇ ਰਾਹੀਂ ਲਗਾਉਣੀ ਚਾਹੀਦੀ ਹੈ। ਇਹ ਰੈਜ਼ੋਲਿਊਸ਼ਨ ਮਾਨਸੂਨ ਸੈਸ਼ਨ ਵਿਚ ਜਾਂ ਸਰਦੀਆਂ ਦੇ ਸੈਸ਼ਨ ਵਿਚ ਲਿਆਂਦਾ ਜਾ ਸਕਦਾ ਹੈ। (ਘੰਟੀ) ਬੱਸ ਮੈਂ ਹੁਣ ਖਤਮ ਕਰਨ ਹੀ ਲੱਗਾ ਹਾਂ। ਮੈਨੂੰ ਪਤਾ ਹੈ ਕਿ ਅਸੀਂ ਗਵਰਨਰ ਸਾਹਿਬ ਦੀ ਚਾਹ ਤੇ ਵੀ ਜਾਣਾ ਹੈ। ਇਕ ਦੋ ਗੱਲਾਂ ਹੀ ਹੋਰ ਕਰਾਂਗਾ।

ਮੇਰੇ ਹਲਕੇ ਵਿਚ ਤਕਰੀਬਨ 225 ਗਰਾਮ ਪੰਚਾਇਤਾਂ ਹਨ ਜੋ ਕਿ ਕਾਫੀ ਬੈਕਵਰਡ ਹਨ। ਸਾਡੀ ਕੋਸ਼ਿਸ਼ ਸੀ ਕਿ ਜਿਥੋਂ ਤੱਕ ਹੋ ਸਕੇ, ਇਨ੍ਹਾਂ ਨੂੰ ਨੋਟੀਫਾਈਡ ਏਰੀਆ ਕਮੇਟੀਆਂ ਨਾਲ ਜੋੜਿਆ ਜਾਵੇ ਜਾਂ ਨੋਟੀਫਾਈਡ ਏਰੀਆ ਕਮੇਟੀਆਂ ਬਣਾਈਆਂ ਜਾਣ ਤਾਂ ਜੋ ਇਨ੍ਹਾਂ ਦਾ ਕੁਝ ਵਿਕਾਸ ਹੋ ਸਕੇ। ਅਸੀਂ ਪਹਿਲਾਂ ਇਨ੍ਹਾਂ ਨੂੰ ਸ਼ਾਹਕੋਟ ਅਤੇ ਫਿਰ ਮਲਸੀਹਾਂ ਅਤੇ ਲੋਹੀਆਂ ਨਾਲ ਮਿਲਾਇਆ।

ਸਾਡੀ ਆਮਦਨੀ ਵੀ ਬਹੁਤ ਜ਼ਿਆਦਾ ਸੀ । ਫੇਰ ਇਕ ਦਿਨ ਇਹ ਪਿਛਲੀਆਂ ਦੋਨੋਂ ਨੋਟੀਫਾਈਡ ਏਰੀਆ ਕਮੇਟੀਆਂ ਤੋੜ ਦਿੱਤੀਆਂ ਗਈਆਂ ਹਾਲਾਂਕਿ ਸਾਨੂੰ ਇਹ ਵੀ ਪਤਾ ਹੈ ਕਿ 22 ਹੋਰ ਨੋਟੀਫਾਈਡ ਏਰੀਆ ਕਮੇਟੀਆਂ ਬਣਾਈਆਂ ਗਈਆਂ। ਉਨ੍ਹਾਂ ਦੀ ਆਮਦਨੀ ਵੀ ਸਾਡੇ ਨਾਲੋਂ ਕਿਤੇ ਘਟ ਹੈ। ਬੇਸ਼ੱਕ ਮੰਤਰੀ ਜੀ ਇਸ ਨੂੰ ਚੈੱਕ ਵੀ ਕਰਵਾ ਲੈਣ। ਜਿਸ ਦਿਨ ਅਸੀਂ ਇਹ ਕਮੇਟੀਆਂ ਬਣਵਾਈਆਂ, ਦੂਜੀਆਂ ਵਿਰੋਧੀ ਪਾਰਟੀਆਂ ਨੇ ਰਿਟਾਂ ਕੀਤੀਆਂ ਕਿ ਇਹ ਨਹੀਂ ਬਣਨੀਆਂ ਚਾਹੀਦੀਆਂ ਲੇਕਿਨ ਮਹਿਕਮੇਂ ਨੇ ਸਾਡੀ ਮੰਗ ਨੂੰ ਸਪੋਰਟ ਕੀਤਾ। ਇਥੋਂ ਤੱਕ ਕਿ ਮਹਿਕਮੇਂ ਦੇ ਸੈਕਟਰੀ ਸਾਹਿਬ ਨੇ ਐਫੀਡੇਵਿਟ ਵੀ ਦਿੱਤਾ ਕਿ ਇਹ ਲੋਕਾਂ ਦੀ ਮੰਗ ਹੈ ਅਤੇ ਨੋਟੀਫਾਈਡ ਏਰੀਆ ਕਮੇਟੀਆਂ ਵਾਸਤੇ ਜਿਹੜੀਆਂ ਜਿਹੜੀਆਂ ਸ਼ਰਤਾਂ ਚਾਹੀਦੀਆਂ ਹੁੰਦੀਆਂ ਹਨ, ਉਹ ਸਾਰੀਆਂ ਸ਼ਰਤਾਂ ਇਹ ਪੂਰੀਆਂ ਕਰਦੇ ਹਨ। ਬਾਦ ਵਿਚ ਪਤਾ ਨਹੀਂ ਕੀ ਹੋਇਆ ਕਿ ਉਹੀ ਮਹਿਕਮਾ ਇਹ ਕਹਿਣ ਲੱਗਾ ਕਿ ਇਹ ਪਿੰਡ ਨੋਟੀਫਾਈਡ ਏਰੀਆ ਕਮੇਟੀਆਂ ਬਣਾਉਣ ਵਾਸਤੇ ਫਿੱਟ ਨਹੀਂ ਹਨ। ਪਤਾ ਨਹੀਂ ਕਿ ਹੁਣ ਉਨ੍ਹਾਂ ਨੂੰ ਇਸ ਵਿਚ ਕੀ ਘਾਟ ਦਿਖਣ ਲੱਗ ਪਈ । ਕੁਝ ਗਿਣੇ ਚੁਣੇ ਲੋਕ ਨਹੀਂ ਸਨ ਚਾਹੁੰਦੇ ਕਿ ਇਹ ਕਮੇਟੀਆਂ ਬਣਨ। ਡਿਪਟੀ ਸਪੀਕਰ ਸਾਹਿਬ, ਚੋਣਾਂ ਵਿਚ ਅੱਤਵਾਦੀਆਂ ਦੇ ਡਰ ਕਰਕੇ ਵੋਟਿੰਗ ਰੇਸ਼ੋ ਥੋੜੀ ਲੋਅ ਸੀ। ਮੇਰਾ ਹਲਕਾ ਪਿਓਰਲੀ ਪੇਂਡੂ ਇਲਾਕਾ ਹੈ ਅੱਤਵਾਦ ਦੇ ਬਾਵਜੂਦ ਉਥੇ 30 ਹਜ਼ਾਰ ਦੇ ਕਰੀਬ ਮੈਨੂੰ ਵੋਟ ਪਈ ਅਤੇ ਮੈਂ 11 ਹਜ਼ਾਰ ਦੀ ਲੀਡ ਨਾਲ ਜਿੱਤਿਆ। ਇਸ ਦਾ ਮਤਲਬ ਇਹ ਹੋਇਆ ਕਿ ਜਿਹੜੇ ਜਿੱਤਣ ਵਾਲੇ ਲੋਕ ਹਨ, ਜਿਹੜੇ ਮੈਜਾਰਿਟੀ ਵਿਚ ਹਨ, ਉਨ੍ਹਾਂ ਦੀ ਗੱਲ ਮੰਨਣ ਦੀ ਬਜਾਏ ਚੰਦ ਕੁ ਬੰਦਿਆਂ ਦੀ ਗੱਲ ਮੰਨ ਲਈ ਗਈ ਅਤੇ ਇਹ ਕਮੇਟੀਆਂ ਤੋੜ ਦਿੱਤੀਆਂ ਗਈਆਂ। ਜਦ ਮੇਰੀ ਇਹ ਹਾਲਤ ਹੈ ਤਾਂ ਮੈਂ ਹੈਰਾਨ ਹਾਂ ਕਿ ਉਨ੍ਹਾਂ ਲੋਕਾਂ ਦੀ ਹਾਲਤ ਕੀ ਹੋਵੇਗੀ ਜਿਹੜੇ ਕੁਝ ਸੌ ਜਾਂ ਕੁਝ ਹਜ਼ਾਰ ਵੋਟਾਂ ਦੇ ਫਰਕ ਨਾਲ ਜਿੱਤੇ ਹਨ। ਇਕ ਕੰਸਟੀਚਿਊਐਂਸੀ ਲੱਖ ਜਾਂ ਡੇਢ ਲੱਖ ਦੀ ਹੁੰਦੀ ਹੈ। ਇਸ ਕਰਕੇ ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ 10-15 ਬੰਦਿਆਂ ਦੀ ਗੱਲ ਸੁਣ ਕੇ ਹੀ ਇਹੋ ਜਿਹਾ ਫੈਸਲਾ ਨਾ ਲੈ ਲਿਆ ਕਰਨ।

ਡਿਪਟੀ ਸਪੀਕਰ ਸਾਹਿਬ, ਮੈਂ ਐਫ. ਐਮ. ਸਾਹਿਬ ਨੂੰ ਕਹਾਂਗਾ ਕਿ ਮੇਰੇ ਨਾਲ ਤਾਂ ਜ਼ਿਆਦਤੀ ਹੋ ਗਈ ਹੈ ਕਿਸੇ ਹੋਰ ਆਨਰੇਬਲ ਮੈਂਬਰ ਨਾਲ ਅਜਿਹਾ ਨਾ ਹੋਵੇ । ਦੂਸਰਾ ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਜਿਹੜਾ ਕਿ ਪੰਜਾਬ ਦੇ ਹਿੱਤ ਵਿੱਚ ਵੀ ਹੈ ਕਿ ਪੰਜਾਬ ਸਰਕਾਰ ਮੁੱਖ ਮੰਤਰੀ ਸਾਹਿਬ ਵਾਸਤੇ ਇਕ ਹਵਾਈ ਜਹਾਜ਼ ਖਰੀਦਣ ਲੱਗੀ ਹੈ । ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਹਵਾਈ ਜਹਾਜ਼ ਦੇ ਬਜਾਏ ਹੈਲੀਕਾਪਟਰ ਦੀ ਜ਼ਿਆਦਾ ਲੋੜ ਹੈ । ਮੈਂ ਇਸ ਦੇ ਬਾਰੇ ਸਟੱਡੀ ਵੀ ਕਰ ਲਿਆ ਹੈ । ਇਹ 90 ਨੋਟ ਨਾਲ ਹੈਲੀਕੈਪਟਰ ਚਲਦਾ ਹੈ ਔਰ 120 ਨੋਟ ਨਾਲ ਹਵਾਈ ਜ਼ਹਾਜ਼ ਚਲਦਾ ਹੈ । ਜੇ ਚੰਡੀਗੜ੍ਹ ਤੋਂ ਦਿੱਲੀ ਜਾਣਾ ਹੋਵੇ ਤਾਂ ਵੀ ਕੇਵਲ 15 ਮਿੰਟ ਦਾ ਹੀ ਫਰਕ ਹੈ ਔਰ ਜੇਕਰ ਚੰਡੀਗੜ੍ਹ ਤੋਂ ਅੰਮ੍ਰਿਤਸਰ ਜਾਣਾ ਹੋਵੇ ਤਾਂ ਵੀ ਕੇਵਲ 15 ਮਿੰਟ ਦਾ ਹੀ ਫਰਕ ਹੈ । ਇਸ ਲਈ ਪੰਜਾਬ ਸਰਕਾਰ ਹੈਲੀਕਾਪਟਰ ਖਰੀਦੇ । ਇਹਦੇ ਵਾਸਤੇ 24 ਹੈਲੀਪੈਡਜ਼ ਸਾਡੇ ਕੋਲ ਹਨ । ਇਸ ਤੋਂ ਇਲਾਵਾ ਇਹ ਸਕਿਓਰਟੀ ਵਿਊ ਪੁਆਇੰਟ ਤੋਂ ਵੀ ਜ਼ਿਆਦਾ ਸੇਫ ਹੈ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਪੋਜੀਸ਼ਨ ਪਾਰਟੀਆਂ ਦੇ ਸਾਰੇ ਹੀ ਮੈਂਬਰ ਸਾਹਿਬਾਨ ਸਾਡੇ ਸਤਿਕਾਰਯੋਗ ਮੈਂਬਰ ਹਨ। ਕੇਵਲ ਇਕ ਪਾਰਟੀ ਨੂੰ ਛੱਡ ਕੇ ਇਸ ਵੇਲੇ ਹਾਊਸ ਦੇ ਵਿੱਚ ਕੋਈ ਵੀ ਹਾਜ਼ਰ ਨਹੀਂ ਹਨ। ਜਦੋਂ ਕਦੇ ਅਫਸਰ ਗੈਲਰੀ ਦੇ ਵਿੱਚ ਘੱਟ ਗਿਣਤੀ ਹੋ ਜਾਂਦੀ ਹੈ ਤਾਂ ਉਹ ਸੱਭ ਨਾਲੋਂ ਵੱਧ ਰੌਲਾ ਪਾਉਂਦੇ ਹਨ ਪਰ ਅੱਜ ਉਹ ਆਪ ਹਾਜ਼ਰ ਨਹੀਂ ਹਨ। ਇਸ ਕਰਕੇ ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਪੁਲੀਟੀਕਲ ਪਾਰਟੀਆਂ ਨੂੰ ਇੱਕ ਪਾਰਟੀ ਨੂੰ ਛੱਡ ਕੇ, ਮੈਂ ਗੈਰ ਜ਼ਿੰਮੇਵਾਰ ਤਾਂ ਨਹੀਂ ਕਹਿੰਦਾ ਪਰ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਸ ਗੱਲ ਲਈ ਉਨ੍ਹਾਂ ਨੂੰ ਡਾਇਰੈਕਟ ਕੀਤਾ ਜਾਵੇ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ** : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਮੁੱਖ ਮੰਤਰੀ ਸਾਹਿਬ ਜੋ ਕਿ ਇਸ ਵੇਲੇ ਪੰਜਾਬ ਨੂੰ ਤਰੱਕੀ ਵਾਲੇ ਪਾਸੇ ਲਿਜਾ ਰਹੇ ਹਨ, ਸਾਨੂੰ ਉਨ੍ਹਾਂ ਦੀ ਜਾਨ ਦੀ ਹਿਫ਼ਾਜ਼ਤ ਦੀ ਜ਼ਿਆਦਾ ਲੋੜ ਹੈ। ਸੱਭ ਤੋਂ ਪਹਿਲੀ ਗੱਲ ਤਾਂ ਸਿਕਿਓਰਟੀ ਦੀ ਹੈ। ਸਾਡੇ ਕੋਲ 24 ਥਾਵਾਂ ਤੇ ਤਾਂ ਪੰਜਾਬ ਵਿੱਚ ਹੈਲੀਪੈਡ ਬਣੇ ਹੋਏ ਹਨ, ਉਥੇ ਆਟੋਮੈਟੀਕਲੀ ਉਹ ਲੈਂਡ ਕਰ ਸਕਦੇ ਹਨ। ਉਹ ਸੌਖੀ ਤਰ੍ਹਾਂ ਹੀ ਨੇੜੇ ਦੇ ਪੁਆਇੰਟਾਂ ਨੂੰ ਟੱਚ ਕਰ ਸਕਦੇ ਹਨ ਔਰ ਜਿਵੇਂ ਫਲੱਡ ਵਗੈਰਾ ਆ ਗਏ ਸਨ ਤਾਂ ਉਸ ਦਾ ਸਰਵੇਖਣ ਕਰ ਸਕਦੇ ਹਨ ਉਥੇ ਵਿਜ਼ਿਟ ਕਰ ਸਕਦੇ ਹਨ। ਅਜਿਹੇ ਹਾਲਾਤ ਵਿੱਚ ਉਹ ਆਸਾਨੀ ਨਾਲ ਸਰਵੇ ਕਰ ਸਕਦੇ ਹਨ। ਫੰਕਸ਼ਨ ਵਗੈਰਾ ਤੇ ਵੀ ਜ਼ਿਆਦਾ ਪੁਆਇੰਟ ਕਵਰ ਕਰ ਸਕਦੇ ਹਨ। ਕੇਵਲ ਹਲਵਾਰੇ, ਅੰਮ੍ਰਿਤਸਰ ਜਾਂ ਬਠਿੰਡੇ ਤੇ ਹੀ ਨਹੀਂ ਉਤਰਨਾ ਪਵੇਗਾ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬ੍ਰਿਜ ਭੁਪਿੰਦਰ ਸਿੰਘ ਜੀ, ਵਾਈਂਡ ਅੱਪ ਕਰੋ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ ਕੰਗ** : ਸੋ ਮੈਂ ਬਹੁਤਾ ਸਮਾਂ ਨਾ ਲੈਂਦਾ ਹੋਇਆ ਕੇਵਲ ਏਨਾ ਹੀ ਕਹਾਂਗਾ ਕਿ ਮੇਰੇ ਹਲਕੇ ਵਿੱਚ 80 ਫੁੱਟ ਤੋਂ ਲੈ ਕੇ 100 ਫੁੱਟ ਤਕ ਪਾਣੀ ਨੀਵਾਂ ਹੈ ਜਿਸ ਤਰ੍ਹਾਂ ਕੰਡੀ ਏਰੀਆ ਦੇ ਵਿਚ ਸਬਸਿਡੀ ਦੇ ਕੇ ਪਾਣੀ ਉਤਾਂਹ ਨੂੰ ਲਿਆਉਣ ਲਈ ਲੋਕਾਂ ਨੂੰ ਸਬਸਿਡੀ ਦਿੱਤੀ ਜਾਂਦੀ ਹੈ ਉਸੇ ਹਿਸਾਬ ਨਾਲ ਮੇਰੇ ਇਲਾਕੇ ਵਾਸਤੇ ਜਿਹੜੇ ਪਿੰਡ ਦਾ ਪਾਣੀ ਬਹੁਤ ਨੀਵਾਂ ਹੈ ਉਥੇ ਉਨ੍ਹਾਂ ਲੋਕਾਂ ਨੂੰ ਸਬਮਰਸੀਬਲ ਪੰਪ ਲਗਾਉਣ ਲਈ ਸਰਕਾਰ ਵਲੋਂ ਸਬਸਿਡੀ ਦਿੱਤੀ ਜਾਣੀ ਚਾਹੀਦੀ ਹੈ। ਕਿਉਂਕਿ ਪਾਣੀ ਨੀਵਾਂ ਹੈ ਇਸ ਕਰਕੇ ਖੂਹ ਵਿੱਚ ਹੇਠਾਂ ਗੈਸ ਵਗੈਰਾ ਹੋਣ ਕਾਰਣ ਸਾਡੇ ਇਲਾਕੇ ਵਿੱਚ ਕਈ ਆਦਮੀਆਂ ਦੀ ਮੌਤ ਵੀ ਹੋ ਚੁੱਕੀ ਹੈ। ਅਜਿਹੀ ਦੁਰਘਟਨਾ ਨੂੰ ਇਸ ਤਰ੍ਹਾਂ ਅਸੀਂ ਰੋਕ ਸਕਦੇ ਹਾਂ। ਮੈਂ ਇਕ ਗੱਲ ਦੀ ਤੁਹਾਡੇ ਰਾਹੀਂ ਐਫ. ਐਮ. ਸਾਹਿਬ ਨੂੰ ਹੋਰ ਬੇਨਤੀ ਕਰਾਂਗਾ ਕਿ ਉਹ ਸੈਂਟਰਲ ਸਰਕਾਰ ਨਾਲ ਡਾਕਟਰ ਮਨਮੋਹਨ ਸਿੰਘ ਨੂੰ ਯਾਦ ਕਰਵਾਉਣ ਕਿ ਅਸੀਂ ਪੰਜਾਬ ਦੇ ਵਿੱਚ ਅੱਤਵਾਦ ਦਾ ਡੱਟ ਕੇ ਮੁਕਾਬਲਾ ਕੀਤਾ ਹੈ ਔਰ ਜਿਹੜਾ ਸੈਂਟਰਲ ਸਰਕਾਰ ਨੇ ਸਾਡੇ ਤੇ ਕਰਜ਼ਾ ਖੜ੍ਹਾ ਕੀਤਾ ਹੋਇਆ

ਹੈ, ਇਹ ਸਾਡੇ ਤੇ ਬਹੁਤ ਵੱਡੀ ਤਲਵਾਰ ਲਟਕਦੀ ਹੈ । ਇਸ ਨੂੰ ਹਟਾਇਆ ਜਾਵੇ ਅਤੇ ਇਹ ਸਾਡਾ ਜਿਹੜਾ ਕਰਜ਼ਾ ਹੈ, ਇਹ ਮੁਆਫ਼ ਕਰਵਾਇਆ ਜਾਵੇ । ਜਿੰਨੀ ਦੇਰ ਤੱਕ ਇਹ ਕਰ ਜ਼ਾ ਮੁਆਫ ਨਹੀਂ ਕੀਤਾ ਜਾਂਦਾ ਉਨੀ ਦੇਰ ਪੰਜਾਬ ਪੂਰੀ ਤਰ੍ਹਾਂ ਤਰੱਕੀ ਨਹੀਂ ਕਰ ਸਕਦਾ ਕਿਉਂਕਿ ਜਿੰਨੀ ਦੇਰ ਸ਼ਾਹੂਕਾਰ ਦਾ ਕਰਜ਼ਾ ਸਿਰ ਤੇ ਰਹਿੰਦਾ ਹੈ, ਮਨ ਸ਼ਾਂਤ ਨਹੀਂ ਰਹਿੰਦਾ । ਮੁਲਕ ਦੇ ਵਿੱਚ ਹੋਰ ਥਾਵਾਂ ਤੇ ਜਿੱਥੇ ਕਿਤੇ ਲੋੜ ਹੈ ਉਥੇ ਵੀ ਤਾਂ ਸੀ. ਆਰ. ਪੀ. ਐਫ, ਬੀ.ਐਸ.ਐਫ. ਪੈਰਾ ਮਿਲਟਰੀ ਵਗੈਰਾ ਲਗਾਈ ਹੋਈ ਹੈ । ਪਰ ਪੰਜਾਬ ਦੇ ਬਹਾਦਰ ਲੋਕਾਂ ਨੇ ਔਰ ਪੰਜਾਬ ਪੁਲਿਸ ਨੇ ਤਾਂ ਇਹ ਲੜਾਈ ਆਪ ਖੁਦ ਲੜੀ ਹੈ ਔਰ ਸਟੇਟ ਦੇ ਵਿੱਚ ਲਾਅ ਐਂਡ ਆਰਡਰ ਨੂੰ ਬਹਾਲ ਕੀਤਾ ਹੈ । ਇਹ ਸਾਡਾ ਜਿਹੜਾ ਕਰਜ਼ਾ ਹੈ ਇਹ ਸਾਰਾ ਰਾਈਟ -ਆਫ ਹੋਣਾ ਚਾਹੀਦਾ ਹੈ ।

**Mr. Deputy Speaker** : The House stands adjourned till 2.00 **P.M.** on Thursday, the 24th March, 1994.

*5.15 P.M. | *(The Sabha then adjourned* till 2.00 P.M. on Thursday, the 24th March, 1994.)*

9492 PVS—Govt. Press, U.T., Chd.

| | |
|---|---|
| ਕਾਰੇਵਾਈ ਜਿਸ ਵਿਚ ਮਿਸਲ ਰਿਕਾਰਡ ਕੀਤੀ ਗਈ ਅਤੇ ਉਸ ਦਾ ਸੰਭਾਲ ਸਮਾਂ<br>'A' 'B' or 'C' proceedings in which the file was recorded and its retention period | |
| ਕੀ ਕੇਸ ਸਬੰਧੀ ਨੋਟ ਸ਼ਾਖਾ/ ਸੈਕਸ਼ਨ ਦੀ ਨੋਟ ਬੁੱਕ ਵਿਚ ਰੱਖਿਆ ਹੋਇਆ ਹੈ ਜਾਂ ਨਹੀਂ<br>Whether note regarding case has been kept in the Branch/Sectional Note Book or not | |
| ਸਬੰਧਤ ਸਹਾਇਕ ਦੇ ਹਸਤਾਖਰ<br>Initials of the concerned Assistant | |
| ਰਿਕਾਰਡਰ ਦੇ ਹਸਤਾਖਰ<br>Initials of the Recorder | |

| ਪਿਛਲੇ ਹਵਾਲੇ<br>Previous References | ਬਾਅਦ ਦੇ ਹਵਾਲੇ<br>Later References |
|---|---|
| | |

) Sabha a
Departmen